ਅਸਤਰ ਤੇ ਮੂਰਤੀ ਕਲਾ ਦਾ ਜੋ ਇਹ ਪ੍ਰਤੀ ਰੂਪ ਪੇਸ਼ ਕੀਤਾ ਗਿਆ ਹੈ, ਇਸ ਵਿਚ ਦਿਖਾਏ ਗਏ ਦ੍ਰਿਸ਼ ਵਿਚ, ਤਿੰਨ ਜੋਤਸ਼ੀ ਰਾਜਾ ਸ਼ੁਧੋਦਨ ਨੂੰ ਮਹਾਤਮਾ ਬੁਧ ਦੀ ਮਾਤਾ—ਮਹਾਰਾਣੀ ਮਾਯਾ ਦੇ ਸੁਪਨੇ ਦੀ ਵਿਆਖਿਆ ਕਰਕੇ ਦਸ ਰਹੇ ਹਨ। ਉਹਨਾਂ ਦੇ ਹੇਠਾਂ ਇਕ ਮੁਨਸ਼ੀ ਬੈਠਾ ਹੈ, ਜੋ ਵਿਆਖਿਆ ਲਿਖਦਾ ਜਾ ਰਿਹਾ ਹੈ। ਸ਼ਾਇਦ ਆਦਿ ਕਾਲ ਦੀ ਭਾਰਤੀ ਚਿਤ੍ਰਕਲਾ ਦਾ ਚਿਤ੍ਰ ਰੂਪ ਵਿਚ ਪ੍ਰਾਪਤ ਇਹੀ ਰਿਕਾਰਡ ਹੈ।

ਨਾਗਾਰਜੁਨਕੋਂਡਾ, ਦੂਸਰੀ ਸਦੀ ਈਸਵੀ

ਧੰਨਵਾਦ ਸਹਿਤ : ਨੈਸ਼ਨਲ ਮਿਊਜ਼ੀਅਮ, ਨਵੀਂ ਦਿੱਲੀ

ਸਾਹਿਤ ਅਕਾਦੇਮੀ ਵਲੋਂ ਸਨਮਾਨਿਤ ਹਿੰਦੀ ਨਾਵਲ

# ਮੇਰੀ ਤੇਰੀ ਉਹਦੀ ਬਾਤ

ਲੇਖਕ

ਯਸ਼ਪਾਲ

ਅਨੁਵਾਦਿਕਾ

ਸੁਰਜੀਤ ਸਰਨਾ



ਸਾਹਿਤ ਅਕਾਦੇਮੀ

*Meri Teri Ohdi Baat* : Punjabi translation by Surjeet Sarna of Yashpal's Akademi Award winning Hindi novel *Meri Teri Uski Baat*. Sahitya Akademi, New Delhi (1960) SAHITYA AKADEMI
REVISED PRICE RS 130.00



ਪਹਿਲੀ ਵਾਰ : 1960

ਸਾਹਿਤ ਅਕਾਦੇਮੀ

**ਮੁੱਖ ਦਫ਼ਤਰ**

ਰਵਿੰਦਰ ਭਵਨ; 35, ਫ਼ੀਰੋਜ਼ਸ਼ਾਹ ਮਾਰਗ, ਨਵੀਂ ਦਿੱਲੀ 110 001
ਵਿਕਰੀ ਕੇਂਦਰ : 'ਸਵਾਤੀ' ਮੰਦਰ ਮਾਰਗ, ਨਵੀਂ ਦਿੱਲੀ 110 001

**ਪ੍ਰਾਦੇਸ਼ਿਕ ਦਫ਼ਤਰ**

ਬਲਾਕ V-ਬੀ, ਰਵਿੰਦਰ ਸਰੋਵਰ ਸਟੇਡੀਅਮ, ਕਲਕੱਤਾ 700 029
29, ਐਲਡਾਮਸ ਰੋਡ, ਤੇਨਾਮਪੇਟ, ਮਦਰਾਸ 600 018
172, ਮੁਮਬਈ ਮਰਾਠੀ ਗ੍ਰੰਥ ਸੰਗ੍ਰਹਾਲਯ ਮਾਰਗ, ਦਾਦਰ, ਬੰਬਈ 400 014

**ਪ੍ਰਿੰਟਰ**

ਨੈਸ਼ਨਲ ਪ੍ਰੈਸ ਆਫ਼ ਇੰਡੀਆ,
ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ,
ਦਿੱਲੀ 110 006

ਸਾਡੇ ਸਮਾਜ ਦੇ ਯਥਾਰਥ ਨੂੰ ਪ੍ਰਤੀਬਿੰਬਤ ਕਰਨ ਲਈ ਇਸ ਰਚਨਾ ਦੀ ਪਿੱਠ-ਭੂਮੀ ਸਾਡੇ ਨੇੜੇ ਦੀਆਂ ਕੁਝ ਘਟਨਾਵਾਂ ਹਨ, ਪਰ ਇਹ ਪੁਸਤਕ ਇਤਿਹਾਸ ਨਹੀਂ, ਉਪਨਿਆਸ-ਕਹਾਣੀ ਹੀ ਹੈ। ਇਤਿਹਾਸਕ ਵਿਅਕਤੀਆਂ ਦੇ ਇਲਾਵਾ ਇਸ ਰਚਨਾ ਦੇ ਸਾਰੇ ਪਾਤਰ ਕਲਪਤ ਹਨ। ਯਥਾਰਥ ਦਾ ਆਭਾਸ ਦੇਣ ਦੀ ਕੋਸ਼ਿਸ਼ ਵਿਚ ਜੇ ਕੁਝ ਪ੍ਰਸੰਗ ਯਥਾਰਥ ਦੇ ਬਹੁਤ ਨੇੜੇ ਦਿੱਸਣ ਤਾਂ ਉਹ ਕਿਸੇ ਖ਼ਾਸ ਵਿਅਕਤੀ ਵਲ ਸੰਕੇਤ ਨਾ ਸਮਝਿਆ ਜਾਏ।

ਇਸ ਪੁਸਤਕ ਲਈ ਜ਼ਰੂਰੀ ਜਾਣਕਾਰੀ ਮੈਂ ਅਨੇਕਾਂ ਵਿਅਕਤੀਆਂ ਅਤੇ ਸੂਤਰਾਂ ਦੀ ਸਹਾਇਤਾ ਨਾਲ ਹਾਸਲ ਕੀਤੀ ਹੈ, ਉਨ੍ਹਾਂ ਸਭ ਦਾ ਧੰਨਵਾਦੀ ਹਾਂ। ਖ਼ਾਸ ਕਰ, ਸ੍ਰੀ ਜਗਨਨਾਥ ਉਪਾਧਿਆਏ ਅਤੇ ਸ੍ਰੀ ਰਾਮ ਪ੍ਰਵੇਸ਼ ਸ਼ਾਸ਼ਤਰੀ ਨੇ ਲਿੱਪੀ ਦੇ ਕੁਝ ਅੰਸ਼ਾਂ ਦੇ ਸੰਸ਼ੋਧਨ ਅਤੇ ਪੁਸਤਕ ਦੇ ਪਰੂਫ਼ ਵੇਖਣ ਵਿਚ ਜੋ ਉਦਾਰ ਸਹਾਇਤਾ ਸਹਿਯੋਗ ਦਿੱਤਾ ਹੈ, ਉਸ ਲਈ ਅਤੀ ਧੰਨਵਾਦੀ ਹਾਂ।

—ਯਸ਼ਪਾਲ

# 1

ਗੱਲ ਪਿਛਲੀ ਪੀੜ੍ਹੀ ਦੀ ਹੈ। ਡਾਕਟਰ ਅਮਰ ਨਾਥ ਸੇਠ ਦਾ ਅਖ਼ੀਰਲਾ ਇਮਤਿਹਾਨ ਸੀ। ਰਤਨ ਲਾਲ ਸੇਠ ਨੂੰ ਪੁੱਤਰ ਦੇ ਸਲਾਹ ਮਸ਼ਵਰੇ ਅਤੇ ਸਹਾਇਤਾ ਦੀ ਲੋੜ ਪੈ ਗਈ।

ਪਿਤਾ ਨੇ ਝਿਜਕਦਿਆਂ ਝਿਜਕਦਿਆਂ ਬੇਨਤੀ ਕੀਤੀ, "ਪੁੱਤਰ, ਜਾਣਦਾ ਹਾਂ, ਕਿ ਤੇਰਾ ਇਮਤਿਹਾਨ ਹੈ, ਪਰ ਜਿਵੇਂ ਕਿਵੇਂ ਥੋੜਾ ਵਕਤ ਕਢ ਕੇ ਮੇਰੇ ਨਾਲ ਚਲ। ਅਬਦੁੱਲ ਲਤੀਫ਼ ਦੇ ਘਰ ਬੀਮਾਰ ਨੂੰ ਵੇਖਣ ਜਾਣਾ ਹੈ। ਫਿਰ ਤੇਰੇ ਕਾਲਿਜ ਦੇ ਵਡੇ ਡਾਕਟਰ ਜਾਂ ਤੂੰ ਜਿਸ ਨੂੰ ਵੀ ਠੀਕ ਸਮਝੇਂਗਾ, ਉਸ ਡਾਕਟਰ ਨੂੰ ਵਿਖਾ ਦਿਆਂਗੇ।"

ਅਮਰ, ਪਿਤਾ ਦੇ ਨਾਲ ਆਪਣੇ ਘਰ ਦੇ ਯੱਕੇ ਤੇ ਨਖ਼ਾਸ ਗਿਆ। ਸਈਸ ਦੇ ਆਵਾਜ਼ ਦੇਣ ਨਾਲ ਉਪਰਲੀ ਮੰਜ਼ਿਲ ਦੀ ਖਿੜਕੀ ਵਿਚੋਂ ਇਕ ਕੁੜੀ ਨੇ ਝਾਕਿਆ। ਪੌੜੀਆਂ ਦੇ ਭਿਤ ਝਟਪਟ ਖੁੱਲੇ।

ਇਕ ਮੁਟਿਆਰ ਪੌੜੀਆਂ ਦੇ ਦਰਵਾਜ਼ੇ ਤਕ ਅਗੇ ਵਧੀ, "ਚਚਾ ਜਾਨ, ਆਦਾਬ ਅਰਜ਼ ਹੈ।" ਉਹਨੇ ਗਰਦਨ ਨੀਵੀਂ ਪਾਈ ਇਕ ਹੱਥ ਨਾਲ ਨਿਮਰਤਾ ਨਾਲ ਸਲਾਮ ਕੀਤਾ। ਉਹਦੇ ਚਿਹਰੇ ਤੇ ਕਿਸੇ ਆਪਣੇ ਦੇ ਸਵਾਗਤ ਦਾ ਨਿੱਘਾ ਭਾਵ। ਸਈਸ ਦੀ ਆਵਾਜ਼ ਨਾਲ ਜਿਸ ਦਸ ਸਾਲ ਦੀ ਕੁੜੀ ਨੇ ਝਾਕਿਆ ਸੀ, ਉਹ ਵੀ ਸਲਾਮ ਲਈ ਆ ਪੁੱਜੀ। ਮੁਟਿਆਰ, ਅਮਰ ਨੂੰ ਵੇਖ ਕੇ ਇਕ ਪਲ ਲਈ ਠਿਠਕੀ, ਪਰ ਫਿਰ ਜਿਵੇਂ ਅੰਦਾਜ਼ੇ ਨਾਲ ਪਛਾਣ ਕੇ ਉਹਨੇ ਆਦਾਬ ਅਰਜ਼ ਕੀਤਾ। ਦਸੰਬਰ ਦੀ ਸਰਦੀ ਵਿਚ ਉਹਨੇ ਗੂੜ੍ਹੇ ਕੱਥਈ ਰੰਗ ਦਾ ਸ਼ਾਲ ਕੀਤਾ ਹੋਇਆ ਸੀ। ਸ਼ਾਲ ਸਿਰ ਤੇ ਮੱਥੇ ਤੀਕ ਸੀ, ਘੁੰਡ ਨਹੀਂ। ਕਾਲਾ ਕੁੜਤਾ, ਲਾਲ ਛੀਟ ਦਾ ਤੰਗ ਪਜਾਮਾ। ਕੱਥਈ ਸ਼ਾਲ ਵਿਚ ਘਿਰਿਆ ਗੋਰਾ ਚਿਹਰਾ, ਵਡੀਆਂ ਵਡੀਆਂ ਅੱਖਾਂ, ਸਭਯ, ਸੰਤੁਸ਼ਟ।

"ਖ਼ੁਸ਼ ਰਹਿ ਬੇਟੀ, ਲੰਮੀ ਉਮਰ ਹੋਵੇ।" ਅਸ਼ੀਰਵਾਦ ਦੇਂਦਿਆਂ ਸੇਠ ਜੀ ਨੇ ਪੁਛਿਆ, "ਕੀ ਲਤੀਫ਼ ਨਹੀਂ ਆਇਆ ਅਜੇ?"

ਅਮਰ, ਜਦੋਂ ਵੀ ਆਪਣੇ ਮਿੱਤਰ ਅਹਿਮਦ ਰਜ਼ਾ ਦੇ ਘਰ ਜਾਂਦਾ ਸੀ, ਬੈਠਕ ਵਿਚ ਹੀ ਬੈਠਦਾ ਸੀ। ਰਜ਼ਾ ਦੀ ਗ਼ੈਰ-ਹਾਜ਼ਰੀ ਵਿਚ ਉਹਦੀ ਮਾਂ ਜਾਂ ਕੋਈ ਹੋਰ ਬਜ਼ੁਰਗ ਔਰਤ ਪਰਦੇ ਦੇ ਓਹਲੇ ਹੋ ਕੇ ਉਹਦੇ ਨਾਲ ਗੱਲਬਾਤ ਕਰ ਲੈਂਦੀ। ਘਰ ਦੀਆਂ ਕੁੜੀਆਂ ਹਮੇਸ਼ਾਂ ਪਰਦੇ ਵਿਚ ਹੀ ਰਹਿੰਦੀਆਂ। ਹਸਪਤਾਲ ਵਿਚ ਇਲਾਜ ਲਈ ਆਉਣ ਵਾਲੀਆਂ ਮੁਸਲਮਾਨ ਔਰਤਾਂ, ਡਾਕਟਰਾਂ ਨੂੰ ਅੱਖ, ਕੰਨ, ਨਕ, ਜ਼ਬਾਨ ਅਤੇ ਗਲਾ ਵਿਖਾਉਣ ਦੀ ਮਜਬੂਰੀ ਵਿਚ ਵੀ ਬੁਰਕਾ ਲਾਹੁੰਦਿਆਂ ਝਿਜਕਦੀਆਂ ਸਨ। ਪਰ ਇਥੇ ਅਜਿਹੀ ਕੋਈ ਹਿਚਕਿਚਾਹਟ ਨਹੀਂ ਸੀ। ਘਰ ਵਿਚ ਛੋਟੇ ਬੱਚੇ ਤੋਂ ਸਿਵਾ ਹੋਰ ਕੋਈ ਮਰਦ ਨਹੀਂ ਸੀ।

ਕੁੜੀ ਨੇ ਦੂਜੇ ਕਮਰੇ ਦੇ ਦਰਵਾਜ਼ੇ ਕੋਲ ਜਾ ਖ਼ਬਰ ਕੀਤੀ, "ਵਡੀ ਅੰਮਾਂ, ਚਚਾ ਜਾਨ ਤੇ ਅਮਰ ਭਾਈ ਸਾਹਬ ਆਏ ਹਨ।" ਰੋਗਣ ਉਸੇ ਕਮਰੇ ਵਿਚ ਪਲੰਘ ਉਤੇ ਪਈ ਸੀ।

ਬੁਢੀ ਰੋਗਣ ਦੀਆਂ ਧੁੰਦਲੀਆਂ ਅੱਖਾਂ ਦਰਵਾਜ਼ੇ ਵਲ ਘੁੰਮ ਗਈਆਂ। ਉਹਦੀਆਂ ਕਮਜ਼ੋਰ ਬਾਹਾਂ ਅਸ਼ੀਰਵਾਦ ਦੇਣ ਲਈ ਉਚੀਆਂ ਹੋਈਆਂ। ਅਮਰ ਨੂੰ ਅਜਿਹੇ ਨਿੱਘੇ ਅਪਣੱਤ ਦੀ ਆਸ ਨਹੀਂ ਸੀ। ਉਹਨੇ ਅਗੇ ਹੋ ਕੇ ਅਸੀਸ ਲੈਣ ਲਈ ਸਿਰ ਝੁਕਾ ਦਿਤਾ। ਬੁੱਢੀ ਨੇ ਉਹਦੇ ਸਿਰ ਉਤੇ ਹਥ ਰਖਦਿਆਂ ਬੁਲ੍ਹਾਂ ਵਿਚ ਹੀ ਕੋਈ ਲੰਮੀ ਅਸੀਸ ਦੇਂਦਿਆਂ ਕਿਹਾ, "ਕਿੰਨੇ ਹੀ ਸਾਲਾਂ ਬਾਅਦ ਵੇਖਿਆ ਹੈ......।" ਸਾਹ ਦੀ ਤਕਲੀਫ਼ ਕਾਰਣ ਬੁੱਢੀ ਦੇ ਬੋਲ ਗਲੇ ਵਿਚ ਹੀ ਅਟਕ ਰਹੇ ਸਨ।

ਅਮਰ ਨੂੰ ਕੁੜੀ ਦੀਆਂ ਅੱਖਾਂ ਦਾ ਆਪਣੇ ਚਿਹਰੇ ਤੇ ਟਿਕੇ ਹੋਣ ਦਾ ਅਹਿਸਾਸ ਹੋਇਆ। ਨਿਕੀ ਕੁੜੀ ਤੇ ਮੁੰਡਾ ਵੀ ਉਹਨੂੰ ਉਤਸੁਕਤਾ ਨਾਲ ਵੇਖ ਰਹੇ ਸਨ। ਅਮਰ ਨੇ ਅਨੁਮਾਨ ਲਾਇਆ : ਲਤੀਫ਼ ਭਾਈ ਦਾ ਟੱਬਰ ਹੈ, ਸੋ ਉਸ ਬਾਰੇ ਜਾਣਦੇ ਹੀ ਹੋਣਗੇ।

ਕੁੜੀ ਨੇ ਰੋਗਣ ਦੇ ਪਲੰਘ ਕੋਲ ਅਮਰ ਦੇ ਬੈਠਣ ਲਈ ਮੂੜ੍ਹਾ ਰਖ ਦਿਤਾ। ਅਮਰ ਨੇ ਪੁਛਿਆ ਕਿ ਕੀ ਤਕਲੀਫ਼ ਸੀ; ਕਿਥੇ ਤੇ ਕਦੋਂ ਦੀ ਦਰਦ ਸੀ ਅਤੇ ਕੀ ਕੀ ਦਵਾਈ ਦਿਤੀ ਜਾ ਚੁਕੀ ਸੀ। ਹਰ ਸਵਾਲ ਤੇ ਕੁੜੀ ਅਮਰ ਵਲ ਵੇਖਦੀ ਅਤੇ ਨਜ਼ਰਾਂ ਨੀਵੀਆਂ ਕਰ ਉੱਤਰ ਦੇਂਦੀ। ਅਮਰ ਨੇ ਬੁੱਢੀ ਦੀ ਨਬਜ਼ ਵੇਖੀ, ਸਟੈਥਸਕੋਪ ਨਾਲ ਛਾਤੀ, ਪਿੱਠ ਅਤੇ ਪਸਲੀਆਂ ਦੀ ਜਾਂਚ ਕੀਤੀ। ਸਈਸ ਦੇ ਹੱਥ ਦਵਾਈ ਭਿਜਵਾਉਣ ਦੀ ਤਸੱਲੀ ਦਿਤੀ।

ਸੇਠ ਜੀ ਕਮਰੇ ਦੇ ਬਾਹਰ ਵਿਹੜੇ ਵਿਚ ਮੂੜ੍ਹੇ ਉਤੇ ਬੈਠੇ ਸਨ। ਰੋਗੀ ਨੂੰ ਵੇਖਣ ਮਗਰੋਂ ਨਿਕੀ ਕੁੜੀ ਚਿਰਮਿਚੀ ਵਿਚ ਅਮਰ ਦੇ ਹਥ ਧੁਆ ਰਹੀ ਸੀ। ਉਸ ਵੇਲੇ ਇਕ ਛੋਟਾ ਮੁੰਡਾ, ਜਿਸ ਦੀ ਸਿਰ ਤੇ ਬੋਦੀ ਚੂਹੇ ਦੀ ਪੂਛਲ ਵਾਂਗ ਲਟਕ ਰਹੀ ਸੀ, ਇਕ ਦੋਨੇ ਵਿਚ ਪਾਨ-ਸੁਪਾਰੀ, ਚੂਨਾ ਜ਼ਰਦਾ ਆਦਿ ਲੈ ਆਇਆ। ਕੁੜੀ ਦੇ ਜ਼ੋਰ ਦੇਣ ਤੇ ਸੇਠ ਜੀ ਨੇ ਪਾਨ ਲੈ ਲਿਆ। ਅਮਰ ਨੇ ਵੀ ਪਾਨ ਦਾ ਇਕ ਬੀੜਾ ਲੈ ਕੇ ਧੰਨਵਾਦ ਕੀਤਾ। ਅਮਰ ਦੇ ਉਥੋਂ ਉਠਣ ਤੋਂ ਪਹਿਲਾਂ ਬੁੱਢੀ ਨੇ ਉਹਦੇ ਸਿਰ ਤੇ ਹੱਥ ਰਖ ਕੇ ਮੁੜ ਅਸ਼ੀਰਵਾਦ ਦਿਤਾ, "ਪੁੱਤਰ, ਕਦੀ ਤੇ ਆਪਣੀ ਬੁੱਢੀ ਖ਼ਾਲਾ ਨੂੰ ਮਿਲਣ ਆ ਜਾਇਆ ਕਰ।"

ਮੁਟਿਆਰ ਨੇ ਪੌੜੀਆਂ ਕੋਲ ਆ ਬੜੇ ਅਦਬ ਨਾਲ ਸੇਠ ਜੀ ਨੂੰ 'ਖ਼ੁਦਾ ਹਾਫ਼ਿਜ਼' ਕਿਹਾ। ਅਮਰ ਵਲ ਵੇਖਦੀ ਮੁਸਕਰਾ ਕੇ ਬੋਲੀ,

"ਖ਼ੁਦਾ-ਹਾਫ਼ਿਜ਼ ਭਾਈ ਜਾਨ, ਖ਼ੁਦਾ ਨੇਹਮਤਾਂ ਬਖ਼ਸ਼ੇ। ਲੰਮੀ ਉਮਰ ਹੋਵੇ।"

ਯੱਕੇ ਉਤੇ ਜਦੋਂ ਅਮਰ ਪਿਤਾ ਨਾਲ ਨਖ਼ਾਸ ਆ ਰਿਹਾ ਸੀ ਤਾਂ ਉਹਨੂੰ ਅਬਦੁੱਲ ਲਤੀਫ਼ ਅਤੇ ਆਪਣੇ ਟੱਬਰਾਂ ਵਿਚਕਾਰ ਅਜਿਹੀ ਨਿੱਘੀ ਸਾਂਝ ਦਾ ਕੋਈ ਚਿਤ-ਚੇਤਾ ਵੀ ਨਹੀਂ ਸੀ। ਅਬਦੁੱਲ ਲਤੀਫ਼ ਜੋ ਉਨ੍ਹਾਂ ਦੇ ਭੱਠੇ ਦਾ ਕੰਮ ਸੰਭਾਲਦਾ ਸੀ, ਸੇਠ ਜੀ ਦਾ ਵਿਸ਼ਵਾਸ਼-ਪਾਤਰ ਸੀ। ਅਮਰ ਨੂੰ ਖ਼ਿਆਲ ਆਇਆ : ਲਤੀਫ਼ ਤੋਂ ਪਹਿਲਾਂ ਉਹਦੇ ਪਿਤਾ ਵੀ ਸੇਠ ਜੀ ਦੇ ਮਿੱਤਰ ਹੋਣਗੇ। ਉਸ ਟੱਬਰ ਦੇ ਔਖੇ ਵੇਲੇ ਸੇਠ ਜੀ ਦਾ ਫ਼ਿਕਰ ਕਰਨਾ ਸੁਭਾਵਿਕ ਜਾਪਿਆ।

ਨਖ਼ਾਸ ਤੋਂ ਵਾਪਸ ਆਉਂਦਿਆਂ ਅਮਰ ਦੇ ਕੰਨਾਂ ਵਿਚ ਉਸ ਬਜ਼ੁਰਗ ਇਸਤ੍ਰੀ ਦੀ ਇਹ ਗੱਲ, 'ਕਦੀ ਤੇ ਬੁੱਢੀ ਖ਼ਾਲਾ ਨੂੰ ਮਿਲਣ ਆ ਜਾਇਆ ਕਰ।' ਰਹਿ ਰਹਿ ਕੇ ਗੂੰਜ ਉਠਦੀ। ਉਹਨੂੰ ਲੱਗਾ, ਜਿਵੇਂ ਕੋਈ ਭੁੱਲਿਆ ਸੁਪਨਾ ਯਾਦ ਆ ਰਿਹਾ ਸੀ...ਬਚਪਨ ਵਿਚ ਪਿਤਾ ਦੀ ਉਂਗਲੀ ਫੜੀ ਕਦੀ ਉਸ ਘਰ ਵਿਚ ਗਿਆ ਸੀ।

ਦਿਮਾਗ਼ ਵਿਚ ਜਿਵੇਂ ਅਚਾਨਕ ਕੋਈ ਬਿਜਲੀ ਕੌਂਦ ਗਈ ਹੋਵੇ : ਕੀ ਇਸੇ ਮਾਸੀ ਨੇ ਮੇਰੇ

ਜਨਮ ਤੇ ਸੋਨੇ ਦੇ ਕੰਗਣ ਦਿਤੇ ਹੋਣਗੇ।......ਲਤੀਫ਼ ਦੀ ਮਾਂ ਤੇ ਮੇਰੀ ਮਾਂ ਸਹੇਲੀਆਂ ਹੋਣਗੀਆਂ। ਅਮਰ ਅਗਾਂਹ ਵਧੂ ਵਿਚਾਰਾਂ ਦਾ ਸੀ। ਉਹਨੂੰ ਇਹ ਸੋਚ ਕੇ ਹੀ ਚੰਗਾ ਚੰਗਾ ਲਗ ਰਿਹਾ ਸੀ ਕਿ ਉਹਦੀ ਮਾਂ ਦੀ ਕੋਈ ਮੁਸਲਮਾਨ ਸਹੇਲੀ ਸੀ। ਫਿਰ ਬਚਪਨ ਦੀਆਂ ਯਾਦਾਂ......ਇਸੇ ਗੱਲ ਤੇ ਦੀਪ ਚੰਦ ਨਾਲ ਮਾਰ ਕੁਟਾਈ......ਕੀ ਦੀਪ ਚੰਦ ਦੀ ਤਾਈ ਇਸੇ ਮਾਸੀ ਦੇ ਦਿਤੇ ਕੰਗਣਾਂ ਨੂੰ 'ਰੰਡੀ ਦੇ ਦਿਤੇ ਕੰਗਣ' ਕਹਿੰਦੀ ਸੀ ?

ਸੋਨੇ ਦੇ ਕੰਗਣਾਂ ਦੀ ਗੱਲ ਹਰ ਦੀਵਾਲੀ ਤੇ ਯਾਦ ਆਉਂਦੀ। ਗਵਾਂਢੀ ਮਾਸਟਰ ਜੀ ਦੇ ਪ੍ਰਭਾਵ ਹੇਠਾਂ ਅਮਰ ਨੂੰ ਬਚਪਨ ਤੋਂ ਹੀ ਦੇਵੀ-ਦੇਵਤਿਆਂ, ਮੰਦਿਰ ਅਤੇ ਪੂਜਾ ਵਿਚ ਕੋਈ ਵਿਸ਼ਵਾਸ਼ ਜਾਂ ਨਿਸ਼ਚਾ ਨਹੀਂ ਸੀ ਰਹਿ ਗਿਆ। ਕਾਲਿਜ ਵਿਚ ਵੀ ਉਹ ਪੱਕਾ ਭੌਤਿਕਵਾਦੀ ਸਮਾਜਵਾਦੀ ਸੀ, ਪਰ ਪਿਤਾ ਅਤੇ ਭੂਆ ਦਾ ਦਿਲ ਰਖਣ ਲਈ ਦੀਵਾਲੀ ਦੀ ਸ਼ਾਮ ਲਕਸ਼ਮੀ ਪੂਜਾ ਲਈ ਘਰ ਹੀ ਰਹਿੰਦਾ। ਪੂਜਾ ਵੇਲੇ ਗਣੇਸ਼ ਲਕਸ਼ਮੀ ਦੀ ਮੂਰਤੀ ਅਗੇ ਸਿਰ ਨਿਵਾਂ ਕੇ ਪ੍ਰਣਾਮ ਚਰਣਾਮ੍ਰਤ ਲੈਂਦਾ। ਪੂਜਾ ਲਈ ਰਖੀ ਹਟੀ ਅਤੇ ਚਾਂਦੀ ਦੇ ਥਾਲ ਵਿਚ ਰਖੇ ਜੜਾਊ ਗਹਿਣਿਆਂ ਅਤੇ ਗਿੰਨੀਆਂ ਦੇ ਨਾਲ ਨਾਲ ਸੋਨੇ ਦੇ ਬਹੁਤ ਛੋਟੇ ਕੰਗਣਾਂ ਦੀ ਜੋੜੀ ਵੀ ਹੁੰਦੀ। ਬਚਪਨ ਵਿਚ ਇੰਨੇ ਛੋਟੇ ਕੰਗਣਾਂ ਨੂੰ ਵੇਖ ਅਮਰ ਉਤਸੁਕਤਾ ਨਾਲ ਪੁਛਦਾ, "ਭੂਆ, ਇਹ ਕੰਗਣ ਕਿਉਂ ?"

ਭੂਆ ਮੁਸਕਰਾਂਦੀ, "ਤੇਰੇ ਜਨਮ ਤੇ ਤੇਰੀ ਇਕ ਮਾਸੀ ਨੇ ਦਿਤੇ ਸਨ। ਤੇਰੀ ਮਾਂ ਇਨ੍ਹਾਂ ਨੂੰ ਪੂਜਾ ਵਿਚ ਰਖਦੀ ਸੀ, ਸੋ ਅਸੀਂ ਵੀ ਰਖਦੇ ਹਾਂ। ਜੇ ਮੈਂ ਜੀਉਂਦੀ ਰਹੀ ਤਾਂ ਇਹ ਤੇਰੇ ਪੁੱਤਰ ਨੂੰ ਦਿਆਂਗੀ।"

ਭੂਆ ਨੇ ਮਾਸੀ ਬਾਰੇ ਕੁਝ ਨਹੀਂ ਸੀ ਦੱਸਿਆ। ਨਿਕੇ ਨਿਕੇ ਇਹ ਕੰਗਣ ਜੋ ਹੁਣ ਮਸਾਂ ਉਹਦੇ ਪੈਰ ਦੇ ਅੰਗੂਠੇ ਤੇ ਹੀ ਪੂਰੇ ਆ ਸਕਦੇ ਸਨ ਉਹਨੂੰ ਕੁਝ ਯਾਦ ਕਰਾ ਦੇਂਦੇ : ਉਹਦੀ ਇਕ ਮਾਸੀ ਸੀ। ਮਾਸੀ ਨਾਲ ਅਚਾਨਕ ਇਸ ਮਿਲਣੀ ਨੇ ਉਹਦੀ ਯਾਦ ਵਿਚ ਅਟਕੀ ਕੜਵਾਹਟ ਨੂੰ ਸਹਿਜੇ ਹੀ ਸੁਲਝਾ ਦਿਤਾ।

ਉਨ੍ਹਾਂ ਦਿਨਾਂ ਵਿਚ ਮੈਡੀਕਲ ਕਾਲਜ ਦਾ ਮੈਡੀਸਨ ਦਾ ਵੱਡਾ ਡਾਕਟਰ ਵਯਾਸ ਸ਼ਹਿਰ ਭਰ ਅਤੇ ਸਾਰੇ ਇਲਾਕੇ ਦਾ ਮਸੀਹਾ ਮੰਨਿਆ ਜਾਂਦਾ ਸੀ। ਵਯਾਸ ਬਹੁਤ ਹੀ ਰੁੱਝਿਆ ਹੋਇਆ ਡਾਕਟਰ ਸੀ। ਫ਼ੀਸ ਵੀ ਚੋਖੀ ਅਤੇ ਉਹਦੇ ਕੋਲੋਂ ਵਕਤ ਲੈਣਾ ਵੀ ਮੁਸ਼ਕਲ। ਅਪਣੇ ਵਿਦਿਆਰਥੀ ਦੀ ਬੇਨਤੀ ਤੇ ਉਹਨੇ ਅਗਲੇ ਦਿਨ ਸ਼ਾਮ ਨੂੰ ਪੰਜ ਵਜੇ ਆਉਣਾ ਮੰਨ ਲਿਆ। ਅਮਰ ਨੇ ਗੁੰਨ੍ਹੇ ਸਈਸ ਦੇ ਹੱਥ ਲਤੀਫ਼ ਨੂੰ ਸੁਨੇਹਾ ਭਿਜਵਾ ਦਿਤਾ। ਡਾਕਟਰ ਵਯਾਸ ਦੀ ਮੋਟਰ ਨੂੰ ਰਾਹ ਵਿਖਾਉਣ ਲਈ ਅਮਰ ਆਪਣੀ ਮੋਟਰ-ਸਾਈਕਲ ਤੇ ਪਾਇਲੈਟ ਵਾਂਗ ਅਗੇ ਅਗੇ ਸੀ। ਡਾਕਟਰ ਵਯਾਸ ਰੋਗਣ ਦਾ ਮੁਆਇਨਾ ਕਰਨ ਮਗਰੋਂ ਆਪਣੇ ਵਿਦਿਆਰਥੀ ਦੀ ਤਸ਼ਖ਼ੀਸ ਨਾਲ ਪੂਰੀ ਤਰ੍ਹਾਂ ਸੰਤੁਸ਼ਟ ਸੀ। ਉਨ੍ਹਾਂ ਦਿਨਾਂ ਵਿਚ ਅਜਕਲ ਦੀਆਂ ਅਚੂਕ ਜਾਦੂ-ਭਰੀਆਂ ਐਂਟੀਬਾਇਟਿਕ ਦਵਾਈਆਂ ਨਹੀਂ ਸਨ। ਡਾਕਟਰ ਨੇ ਛੇ ਦਿਨ ਸੂਈ ਲਗਾਉਣ ਅਤੇ ਤਿੰਨ ਪੁੜੀਆਂ ਰੋਜ਼ ਖਾਣ ਦਾ ਨੁਸਖ਼ਾ ਲਿਖ ਦਿਤਾ।

ਡਾਕਟਰ ਵਯਾਸ ਦੇ ਚਲੇ ਜਾਣ ਬਾਅਦ ਅਮਰ ਅਬਦੁੱਲ ਲਤੀਫ਼ ਨੂੰ ਮੋਟਰ-ਸਾਈਕਲ ਦੇ ਪਿਛੇ ਬਿਠਾ ਕੇ ਗੋਲ ਦਰਵਾਜ਼ੇ ਲੈ ਗਿਆ। ਲਤੀਫ਼ ਜਦੋਂ ਦਵਾਈਆਂ ਆਦਿ ਲੈ ਕੇ ਘਰ ਪਰਤਿਆ ਤਾਂ ਅਮਰ ਵੀ ਹਸਪਤਾਲ ਤੋਂ ਸੂਈ ਲਾਣ ਦਾ ਸਮਾਨ ਲੈ ਕੇ ਆ ਚੁਕਾ ਸੀ।

ਉਹਨੇ ਬੀਮਾਰ ਨੂੰ ਸੂਈ ਲਾਣ ਬਾਅਦ [ਤਸੱਲੀ ਦਿੱਤੀ, ਕਿ ਉਹ ਰੋਜ਼ ਸੂਈ ਲਾ ਜਾਏਗਾ ਤੇ ਹਾਲ ਚਾਲ ਵੇਖ ਜਾਇਆ ਕਰੇਗਾ।

ਅਮਰ ਉਠਣ ਹੀ ਲੱਗਾ ਸੀ ਕਿ ਤੰਬੋਲੀ ਦਾ ਪੁੱਤਰ, ਹਿੰਦੂ ਧਰਮ ਦਾ ਚਿੰਨ੍ਹ—ਲੰਮੀ ਬੋਦੀ, ਲਟਕਾਈ ਦੋਨੇ ਵਿਚ ਪਾਨ ਲੈ ਆਇਆ।

"ਅਮਰ ਭਾਈ ਸ਼ੌਕ ਫ਼ਰਮਾਉ", ਲਤੀਫ਼ ਨੇ ਪਾਨ ਵਲ ਇਸ਼ਾਰਾ ਕਰਦਿਆਂ ਕਿਹਾ।

ਅਮਰ ਲਈ ਬਾਜ਼ਾਰ ਤੋਂ ਪਾਨ ਮੰਗਵਾਉਣ ਦਾ ਮਤਲਬ ਸਾਫ਼ ਸੀ—ਇਕ ਹਿੰਦੂ ਕੋਲੋਂ, ਮੁਸਲਮਾਨ ਪਰਵਾਰ ਦਾ ਪਾਨ ਸਵੀਕਾਰ ਕਰਨ ਦੀ ਕੋਈ ਆਸ ਨਹੀਂ।

ਅਬਦੁੱਲ ਲਤੀਫ਼ ਦੇ ਅਜਿਹੇ ਵਤੀਰੇ ਦਾ ਕਾਰਣ ਸੀ। ਉਹ ਜਾਣਦਾ ਸੀ ਕਿ ਸੇਠ ਜੀ ਦੇ ਘਰ ਮੁਸਲਮਾਨ ਮਹਿਮਾਨਾਂ ਲਈ, ਇਕ ਅਲਮਾਰੀ ਵਿਚ ਕਚ ਦੇ ਦੋ-ਤਿੰਨ ਗਲਾਸ ਪਏ ਹੁੰਦੇ ਸਨ। ਉਨ੍ਹਾਂ ਦਿਨਾਂ ਵਿਚ, ਬ੍ਰਾਹਮਣਾਂ, ਖਤਰੀਆਂ, ਬਾਣੀਆਂ ਅਤੇ ਠਾਕੁਰਾਂ ਦੇ ਘਰਾਂ ਵਿਚ ਸ਼ੀਸ਼ੇ ਅਤੇ ਚੀਨੀ ਦੇ ਭਾਂਡੇ ਘਟ ਹੀ ਵਰਤੇ ਜਾਂਦੇ ਸਨ। ਅਮਰ ਨੂੰ ਪਾਨ ਦਾ ਕੋਈ ਸ਼ੌਕ ਨਹੀਂ ਸੀ, ਪਰ ਨਾਂਹ ਕਰਨੀ ਵੀ ਮੇਜ਼ਬਾਨ ਦਾ ਨਿਰਾਦਰ ਕਰਨਾ ਸੀ। ਸੋ ਉਹਨੇ ਪਾਨ ਲੈ ਕੇ ਧੰਨਵਾਦ ਕੀਤਾ।

ਅਗਲੀ ਸ਼ਾਮ ਮੁੜ ਅਮਰ ਸੂਈ ਲਾਣ ਲਈ ਗਿਆ। ਲਤੀਫ਼ ਅਜੇ ਘਰ ਨਹੀਂ ਸੀ ਪਹੁੰਚਿਆ। ਬੁੱਢੀ ਨੂੰ ਪਹਿਲੇ ਦਿਨ ਦੀ ਦਵਾਈ ਲਗ ਗਈ ਸੀ। ਹੁਣ ਉਹਦਾ ਸਾਹ ਸੌਖਾ ਸੀ ਤੇ ਗੱਲਬਾਤ ਆਰਾਮ ਨਾਲ ਕਰ ਰਹੀ ਸੀ। ਉਹਦੀ ਹਾਲਤ ਵਿਚ ਸੁਧਾਰ ਹੋਣ ਨਾਲ ਮੁਟਿਆਰ ਕੁੜੀ ਵੀ ਖ਼ੁਸ਼ ਸੀ। ਅਮਰ ਨੇ ਹਾਲ ਚਾਲ ਪੁੱਛ ਕੇ ਸੂਈ ਲਾ ਦਿਤੀ। ਉਹਦੇ ਉਠਦਿਆਂ ਉਠਦਿਆਂ ਤੰਬੋਲੀ ਦਾ ਪੁੱਤਰ ਮੁੜ ਦੋਨੇ ਵਿਚ ਪਾਨ ਲਈ ਹਾਜ਼ਰ ਹੋਇਆ।

"ਅਮਰ ਭਾਈ", ਮੁਟਿਆਰ ਨੇ ਤਰਲਾ ਪਾਂਦਿਆਂ ਕਿਹਾ, "ਅਸੀਂ ਹੋਰ ਕੀ ਖ਼ਾਤਰ ਕਰ ਸਕਦੇ ਹਾਂ। ਇਹ ਪਾਨ ਤਾਂ ਲੈ ਲਉ।"

ਉਹਨੂੰ ਛੂਆ ਛੂਤ ਦਾ ਵਹਿਮੀ ਸਮਝਿਆ ਜਾਏ, ਇਹ ਗੱਲ ਅਮਰ ਹੁਣ ਸਹਿਣ ਨਹੀਂ ਸੀ ਕਰ ਸਕਦਾ, ਸੋ ਬੋਲਿਆ, "ਭਾਬੀ, 'ਭਾਈ' ਬੁਲਾਦੇ ਹੋ, ਪਰ ਪਾਨ ਬਾਜ਼ਾਰ ਦਾ ਦੇਂਦੇ ਹੋ। ਖ਼ਾਤਰ ਕਰਨੀ ਜੇ ਤਾਂ ਕਿਸੇ ਕਾਇਦੇ ਨਾਲ ਕਰੋ।"

"ਸਦਕੇ ਭਾਈ ਜਾਨ, ਜ਼ਹੇ ਕਿਸਮਤ।" ਮੁਟਿਆਰ ਦਾ ਚਿਹਰਾ ਖਿੜ ਗਿਆ। ਕਿਲਕਾਰੀ ਮਾਰ ਉਹ ਬੁੱਢੀ ਵਲ ਘੁੰਮ ਕੇ ਬੋਲੀ, "ਅੰਮਾਂ, ਅਮਰ ਭਾਈ ਮੈਨੂੰ ਭਾਬੀ ਕਹਿ ਰਹੇ ਨੇ।" ਹਾਸਾ ਛੁਪਾਉਣ ਲਈ ਉਹਨੇ ਆਪਣੇ ਬੁਲ੍ਹਾਂ ਤੇ ਹੱਥ ਰਖ ਲਏ ਸਨ।

ਬੁੱਢੀ ਦੇ ਮੂੰਹ ਤੇ ਮੁਸਕਰਾਹਟ ਆਈ, "ਹਾਇ! ਤੇ ਇਹਨੂੰ ਕੀ ਯਾਦ। ਇੰਨਾ ਜਿਹਾ ਸੀ, ਜਦੋਂ ਆਉਂਦਾ ਸੀ।" ਉਹਨੇ ਬਾਂਹ ਉਚੀ ਕਰਕੇ ਕਿਹਾ, "ਪੁੱਤਰ, ਮੈਂ ਤੇਰੀ ਖ਼ਾਲਾ ਹਾਂ। ਰਤਨੀ ਤੇਰੀ ਭੈਣ ਤੇ ਅਬਦੁੱਲ ਲਤੀਫ਼ ਤੇਰਾ ਜੀਜਾ। ਤੂੰ ਜਦੋਂ ਆਉਂਦਾ ਸੈਂ, ਇਹਨੂੰ 'ਆਪਾ' 'ਆਪਾ' ਕਹਿੰਦਾ ਸੈਂ। ਇਹ ਤੈਨੂੰ ਬਹੁਤ ਲਾਡ ਪਿਆਰ ਕਰਦੀ ਆਪਣੀ ਕੰਧਾੜੇ ਚੁਕੀ ਫਿਰਦੀ ਸੀ।"

ਉਸੇ ਵੇਲੇ ਅਬਦੁੱਲ ਲਤੀਫ਼ ਵੀ ਆ ਗਿਆ। 'ਭੈਣ' ਅਤੇ 'ਭਾਬੀ' ਦੀ ਉਲਝਣ ਉਤੇ ਉਹ ਵੀ ਹਸਿਆ। ਅਮਰ ਉਸ ਦਿਨ ਖ਼ਾਲਾ ਦੇ ਘਰੋਂ ਮਠਿਆਈ ਖਾ ਕੇ ਤੇ ਜ਼ਾਫ਼ਰਾਨੀ ਗੁਲਾਬੀ ਚਾਹ ਪੀ ਕੇ ਪਰਤਿਆ।

ਮੈਡੀਕਲ ਕਾਲਜ ਦੇ ਹੋਸਟਲ ਦੇ ਮੈਸ ਵਿਚ ਛਨਿਛਰਵਾਰ ਸ਼ਾਮ ਦੀ ਛੁਟੀ ਦੀ ਪਰੰਪਰਾ ਪੁਰਾਣੀ ਹੈ। ਉਸ ਸ਼ਾਮ ਅਮਰ ਰੋਟੀ ਘਰ ਹੀ ਖਾਂਦਾ। ਭੂਆ ਭਤੀਜੇ ਲਈ ਬੜੇ ਚਾਅ ਨਾਲ ਉਹਦੀਆਂ ਮਨ-ਪਸੰਦ ਚੀਜ਼ਾਂ ਬਣਾਉਂਦੀ ਅਤੇ ਸਾਹਮਣੇ ਬਿਠਾ ਕੇ ਖਵਾਂਦੀ। ਖਾਂਦਿਆਂ ਖਾਂਦਿਆਂ ਅਮਰ ਨੇ ਪੁੱਛ ਹੀ ਲਿਆ,

"ਭੂਆ, ਮੇਰੇ ਜਨਮ ਤੇ ਜਿਸ ਮਾਸੀ ਨੇ ਕੰਗਣ ਦਿਤੇ ਸਨ, ਕੀ ਉਹ ਮੁਸਲਮਾਨ ਸੀ ?"

"ਕਿਸ ਨੇ ਤੈਨੂੰ ਕਿਹਾ ਹੈ ?" ਹੈਰਾਨੀ ਅਤੇ ਡਰ ਨਾਲ ਭੂਆ ਦੇ ਭਰਵੱਟੇ ਸੁਕੜ ਗਏ, ਬੁਲ੍ਹ ਖੁਲੇ ਦੇ ਖੁਲੇ ਰਹਿ ਗਏ।

"ਮੈਨੂੰ ਆਪੇ ਹੀ ਪਤਾ ਲਗ ਗਿਆ ਹੈ।"

"ਐਵੇਂ ਬਕਦੇ ਹਨ।" ਭੂਆ ਹੌਲੀ ਜਿਹੀ ਬੋਲੀ, "ਇਹ ਲੋਕ ਜੋ ਵੀ ਕਹਿ ਦੇਣ...।"

ਭੂਆ ਦਾ ਇਸ਼ਾਰਾ ਗਵਾਂਢੀ ਸ਼ਰੀਕਾਂ ਵਲ ਸੀ।

"ਕਿਸੇ ਨੇ ਕੁਝ ਨਹੀਂ ਕਿਹਾ।" ਅਮਰ ਨੇ ਕਿਹਾ, "ਉਨ੍ਹਾਂ ਦੀ ਤਬੀਅਤ ਖ਼ਰਾਬ ਹੋ ਗਈ ਸੀ। ਚਾਚਾ ਜੀ ਨੇ ਮੈਨੂੰ ਡਾਕਟਰ ਨੂੰ ਬੁਲਾਣ ਲਈ ਕਿਹਾ। ਮੈਂ ਵੀ ਉਨ੍ਹਾਂ ਦੇ ਘਰ ਗਿਆ ਸਾਂ।"

"ਹਛਾ, ਹਛਾ। ਚੁਪ ਕਰ।" ਭੂਆ ਦਬੀ ਜ਼ਬਾਨ ਨਾਲ ਬੋਲੀ, "ਕਿਸੇ ਨੂੰ ਕਹਿਣ ਦੀ ਕੋਈ ਲੋੜ ਨਹੀਂ।"

"ਇਸ ਵਿਚ ਨਾ ਕਹਿਣ ਦੀ ਕਿਹੜੀ ਗੱਲ ਹੈ ?" ਅਮਰ ਨੂੰ ਪਿਤਾ ਦੇ ਉਦਾਰ ਰਵੱਈਏ ਉਪਰ ਮਾਣ ਹੋ ਰਿਹਾ ਸੀ।

"ਨਹੀਂ ਪੁੱਤਰ, ਵੱਡਿਆਂ ਦੀਆਂ ਗੱਲਾਂ ਵਿਚ ਦਖ਼ਲ ਨਹੀਂ ਦੇਈਦਾ।"

ਭੂਆ ਦੀ ਆਵਾਜ਼ ਕਿਸੇ ਡਰ ਨਾਲ ਬੋਝਲ ਹੋ ਗਈ ਸੀ। ਅਮਰ ਚੁੱਪ ਰਹਿ ਗਿਆ। ਭੂਆ ਲਈ ਤਾਂ ਘਰ ਦੀਆਂ ਸਭ ਗੱਲਾਂ ਹੀ ਇਕ ਭੇਦ ਸਨ। ਉਸ ਨਾਲ ਬਹਿਸ ਕਰਨ ਅਤੇ ਸਮਝਾਉਣ ਦਾ ਕੋਈ ਫ਼ਾਇਦਾ ਨਹੀਂ ਸੀ।

ਪਰ ਭੂਆ ਆਪ ਵੀ ਉਸ ਭੇਦ ਨੂੰ ਕਿੰਨਾ ਕੁ ਜਾਣਦੀ ਸੀ। ਅਮਰ ਨੇ ਵੀ ਗਵਾਂਢੀ ਕੋਹਲੀਆਂ ਅਤੇ ਟੰਡਨਾਂ ਦੇ ਘਰੋਂ ਉਡਦੀਆਂ ਉਡਦੀਆਂ ਅਧ-ਪਚੱਧੀਆਂ ਗੱਲਾਂ ਸੁਣੀਆਂ ਸਨ। ਕੁਝ ਵੀ ਚੰਗੀ ਤਰ੍ਹਾਂ ਸਮਝ ਨਹੀਂ ਸੀ ਸਕਿਆ। ਨਾਲ ਹੀ ਉਹਦੇ ਮਨ ਵਿਚ ਕੋਈ ਵਿਸ਼ੇਸ਼ ਉਤਸੁਕਤਾ ਵੀ ਨਹੀਂ ਸੀ। ਪਰ ਸਭ ਲੋਕ ਤਾਂ ਭੇਤ ਜਾਣਨ ਤੋਂ ਉਦਾਸੀਨ ਨਹੀਂ ਰਹਿ ਸਕਦੇ।

... ...

ਡਾਕਟਰ ਅਮਰ ਦੇ ਪਿਤਾ ਰਤਨ ਲਾਲ ਸੇਠ ਆਪਣੇ ਵਡੇ ਭਰਾ ਰਾਮ ਲਾਲ ਸੇਠ ਨਾਲ ਪਿਛਲੀ ਸਦੀ ਦੇ ਅਖ਼ੀਰਲੇ ਅੱਧ ਵਿਚ ਕੰਮ ਧੰਦੇ ਲਈ ਲਖਨਊ ਆਏ ਸਨ। ਦੋਹਾਂ ਭਰਾਵਾਂ ਦੀ ਉਮਰ ਵਿਚ ਬਾਰਾਂ ਸਾਲਾਂ ਦਾ ਫ਼ਰਕ ਸੀ। ਰਤਨ ਲਾਲ ਵਡੇ ਭਰਾ ਦਾ ਬਹੁਤ ਆਗਿਆਕਾਰੀ ਅਤੇ ਹਰ ਤਰ੍ਹਾਂ ਉਹਦੇ ਆਸਰੇ ਸੀ। ਰਾਮ ਲਾਲ ਭਰੀ ਜਵਾਨੀ ਵਿਚ ਹੀ ਸਵਰਗ ਸਿਧਾਰ ਗਿਆ। ਉਹਦੇ ਪੁੱਤਰ ਹਰ ਲਾਲ ਅਤੇ ਕਿਸਨ ਲਾਲ ਚਾਚੇ ਰਤਨ ਲਾਲ ਕੋਲੋਂ ਸਤ ਅਤੇ ਨੌਂ ਸਾਲ ਕ੍ਰਮਵਾਰ ਛੋਟੇ ਸਨ। ਦੋਵੇਂ ਮੁੰਡੇ ਕੰਮ ਕਾਜ ਵਿਚ ਸਹਿਯੋਗ ਦੇਣ ਲਾਇਕ ਹੋ ਚੁਕੇ ਸਨ। ਰਾਮ ਲਾਲ ਦੀ ਮੌਤ ਬਾਅਦ ਰਤਨ ਲਾਲ ਹੀ ਕਰਤਾ ਧਰਤਾ ਬਣਿਆ। ਕੰਮ ਕਾਜ ਸਾਂਝਾ ਸੀ, ਸਾਰਾ ਟਬਰ ਇਕੱਠਾ ਹੀ ਰਹਿੰਦਾ ਸੀ। ਰਤਨ ਲਾਲ ਦੀ

ਸੂਝ-ਬੂਝ, ਹੌਂਸਲੇ ਅਤੇ ਉਹਦੇ ਭਤੀਜਿਆਂ ਦੀ ਮਿਲਵਰਤਣ ਨਾਲ ਦਸ ਸਾਲਾਂ ਦੇ ਅੰਦਰ ਹੀ ਉਨ੍ਹਾਂ ਦਾ ਕੰਮ-ਧੰਦਾ ਅਤੇ ਜਾਇਦਾਦ ਆਦਿ ਪਹਿਲਾਂ ਤੋਂ ਚੌਗੁਣੇ ਹੋ ਗਏ।

ਰਤਨ ਲਾਲ ਸੇਠ ਦੀ ਪਹਿਲੀ ਪਤਨੀ ਵਿਚੋਂ ਤਿੰਨ ਧੀਆਂ ਹੋਈਆਂ। ਇਕ ਕੁੜੀ ਤਾਂ ਛੋਟੀ ਉਮਰ ਵਿਚ ਹੀ ਮਰ ਗਈ। ਸੇਠ ਜੀ ਅਜੇ ਬੱਤੀਆਂ ਦੇ ਵੀ ਨਹੀਂ ਸਨ ਹੋਏ ਕਿ ਉਨ੍ਹਾਂ ਦੀ ਪਤਨੀ ਚਲਾਣਾ ਕਰ ਗਈ। ਉਸ ਜ਼ਮਾਨੇ ਵਿਚ ਕਿਸੇ ਰੰਡੇ ਦਾ ਮੁੜ ਵਿਆਹ ਨਾ ਕਰਨਾ ਇਕ ਅਨੋਖੀ ਗੱਲ ਸੀ। ਸੇਠ ਜੀ ਵੱਡੇ ਭਰਾ ਦੇ ਪਿਆਰ ਅਤੇ ਹੈਸਾਨ ਵਿਚ ਭਤੀਜੇ-ਭਤੀਜੀਆਂ ਨੂੰ ਆਪਣੀ ਸੰਤਾਨ ਸਮਝਦੇ ਸਨ। ਭਤੀਜਿਆਂ ਦੇ ਪੁੱਤਰ ਧੀਆਂ, ਸੇਠ ਜੀ ਦੇ ਪੋਤਰੇ ਪੋਤਰੀਆਂ ਸਨ। ਇਕ ਧੀ ਸਹੁਰੇ ਜਾ ਚੁਕੀ ਸੀ ਅਤੇ ਦੂਜੀ ਵਿਆਹੁਣ ਲਾਇਕ। ਘਰ ਵਿਚ ਜਵਾਨ ਧੀ, ਪੋਤਰੇ ਪੋਤਰੀਆਂ ਦੇ ਹੁੰਦਿਆਂ ਨਵਾਂ ਵਿਆਹ ਰਚਾਣਾ ਉਨ੍ਹਾਂ ਨੂੰ ਕੁਝ ਅਟਪਟਾ ਲਗਦਾ।

ਸੇਠ ਜੀ ਨੂੰ ਭਰੀ ਜਵਾਨੀ ਵਿਚ ਰੰਡੇਪਾ ਕਟਣਾ ਮੁਸ਼ਕਲ ਨਾ ਲਗਾ। ਫਿਰ ਕਾਹਲੀ ਵਿਚ ਤੀਜੀ ਧੀ ਦਾ ਵਿਆਹ ਨਿਪਟਾ ਕੇ ਕੰਮ-ਧੰਦੇ ਅਤੇ ਜਾਇਦਾਦ ਦੀ ਵੰਡ ਕਰ ਕਰਾ, ਤੁਰੰਤ ਦੂਜੀ ਪਤਨੀ ਲੈ ਆਏ, ਇਸ ਦੇ ਵੀ ਕਈ ਕਾਰਣ ਸਨ।

ਅਜ ਤੋਂ ਸੱਠ ਪੈਂਹਠ ਸਾਲ ਪਹਿਲਾਂ ਦਾ ਸਮਾਂ ਬਿਲਕੁਲ ਹੀ ਫ਼ਰਕ ਸੀ। ਸਾਮਾਜਿਕ ਆਚਰਣ ਬਾਰੇ ਵੀ ਵਿਚਾਰ ਬਿਲਕੁਲ ਹੋਰ ਸਨ। ਸੇਠ ਜੀ ਆਪਣੇ ਮਿੱਤਰ, ਹਕੀਮ ਜਮੀਲ ਅਹਿਮਦ ਦੇ ਨਾਲ ਅਤੇ ਕਦੀ ਕਦੀ ਇਕੱਲਿਆਂ ਵੀ ਸ਼ਾਮੀਂ ਤਫ਼ਰੀਹ ਅਤੇ ਦਿਲ-ਪ੍ਰਚਾਵੇ ਲਈ ਨਿਕਲ ਜਾਂਦੇ। ਉਨ੍ਹਾਂ ਨੂੰ ਸੰਗੀਤ-ਰਸੀਆਂ ਦੀ ਸੰਗਤ ਵਿਚ ਸਵਾਦ ਆਉਂਦਾ।

ਇਨਸ਼ਾ ਨੂੰ ਸੇਠ ਜੀ ਨੇ ਇਕ ਦੋ ਵਾਰ ਜੁੰਮੇਰਾਤ ਦੀ ਸ਼ਾਮ, ਸ਼ਾਹਮੀਨਾ ਦੀ ਦਰਗਾਹ ਤੇ ਵੇਖਿਆ ਸੀ। ਗ਼ਜ਼ਲਾਂ ਚੰਗੀਆਂ ਗਾਈਆਂ ਸਨ, ਪਰ ਨੱਚੀ ਨਹੀਂ ਸੀ। ਬੈਠਿਆਂ ਬੈਠਿਆਂ ਹੀ ਭਾਵ ਦਰਸਾਂਦੀ ਰਹੀ ਸੀ। ਪਿਆਰੀ ਅਦਾ ਨਾਲ। ਇਨਸ਼ਾ ਦੀ ਮਾਂ ਇਕ ਮਾਮੂਲੀ ਹੈਸੀਅਤ ਦੀ ਵੇਸਵਾ ਸੀ। ਇਸ ਤੋਂ ਪਹਿਲਾਂ ਕਿ ਧੀ ਜਵਾਨ ਹੋ ਕੇ ਉਹਦੀ ਥਾਂ ਲੈਂਦੀ, ਬਦਕਿਸਮਤੀ ਨਾਲ ਉਹਨੂੰ ਆਪ ਦਮਾ ਹੋ ਗਿਆ। ਸਾਹ ਹੀ ਨਾ ਰਿਹਾ ਤਾ ਉਹਦਾ ਬਾਜ਼ਾਰ ਮੱਠਾ ਪੈਣਾ ਸ਼ੁਰੂ ਹੋ ਗਿਆ। ਕੁੜੀ ਤੋਂ ਬਹੁਤ ਆਸਾਂ ਸਨ। ਇਨਸ਼ਾ ਦਾ ਰੂਪ-ਰੰਗ ਸੰਦਲੀ-ਗੋਰਾ, ਨੈਣ-ਨਕਸ਼ ਤਿਖੇ ਅਤੇ ਗਲੇ ਵਿਚ ਲੋਚ ਸੀ। ਪਰ ਕਿਸਮਤ ਨੇ ਇਥੇ ਵੀ ਧੋਖਾ ਦਿਤਾ। ਤੇਰ੍ਹਾਂ ਸਾਲ ਦੀ ਉਮਰ ਵਿਚ ਹੀ, ਜਦੋਂ ਕੁੜੀ ਦੀ ਸਿਖਲਾਈ ਅਤੇ ਤਾਲੀਮ ਦਾ ਵਕਤ ਸੀ, ਉਹ ਬਰਸਾਤ ਵ੍ਰਿਚ ਕਾਈ ਲਗੀਆਂ ਪੌੜੀਆਂ ਤੋਂ ਤਿਲਕ ਪਈ। ਗਿੱਟੇ ਨੂੰ ਬੁਰੀ ਤਰ੍ਹਾਂ ਮੋਚ ਆਈ।

ਮਹੀਨਿਆਂ ਦੀਆਂ ਪੱਟੀਆਂ, ਪੁਲਟਿਸਾਂ ਅਤੇ ਮਾਲਸ਼ਾਂ ਮਗਰੋਂ ਵੀ ਪੈਰ ਠੀਕ ਨਾ ਹੋ ਸਕਿਆ। ਮਾਂ ਦੀ ਹਾਲਤ ਖ਼ਸਤਾ ਹੋਣ ਕਰਕੇ ਸੰਗੀਤ ਦੀ ਸਿਖਲਾਈ ਵੀ ਠੀਕ ਤਰ੍ਹਾਂ ਨਾ ਹੋ ਸਕੀ। ਅਜਿਹੀ ਹਾਲਤ ਵਿਚ ਇਨਸ਼ਾ ਦੀ ਨੱਥ ਲਾਹੁਣ ਲਈ ਕੋਈ ਰਈਸ ਕਿਥੋਂ ਮਿਲਦਾ। ਉਹਦੇ ਚਿਹਰੇ ਦੀ ਸੁੰਦਰਤਾ ਸਦਕਾ ਇਕ ਮਾਮੂਲੀ ਹੈਸੀਅਤ ਦੇ ਖਾਂਦੇ-ਪੀਂਦੇ ਅੱਤਾਰ ਨੇ ਰਸਮ ਦੀ ਅਦਾਇਗੀ ਦੇ ਹੱਕ ਵਿਚ ਢਾਈ ਸੌ ਰੁਪਈਆ ਦਿਤਾ। ਅੱਤਾਰ ਦਾ ਕਾਰੋਬਾਰ ਮੰਦਾ ਹੋ ਗਿਆ ਤਾਂ ਉਹ ਇੰਜ ਸ਼ਹਿਰ ਛੱਡ ਕੇ ਗਿਆ ਕਿ ਮੁੜ ਕਦੀ ਨਾ ਪਰਤਿਆ।

ਇਨਸ਼ਾ ਅਤੇ ਉਹਦੀ ਮਾਂ ਨੂੰ ਖ਼ਾਨਦਾਨੀ ਹੋਣ ਦਾ ਗੁਮਾਨ ਸੀ। ਮੁਜਰਿਆਂ, ਨਾਚ ਅਤੇ

ਸੰਗੀਤ ਦੇ ਬਾਜ਼ਾਰ ਵਿਚ ਕਦਰ ਨਾ ਪੈਣ ਤੇ ਵੇਸਵਾਵਾਂ ਨੂੰ ਜਿਸ ਮਿਹਨਤ ਦਾ ਭਰੋਸਾ ਹੁੰਦਾ ਹੈ, ਉਸ ਤੋਂ ਉਨ੍ਹਾਂ ਨੂੰ ਝਿਜਕ। ਇਨਸ਼ਾ ਬੜੇ ਤੇਜ਼ ਸੁਭਾਅ ਦੀ ਸੀ। ਧੰਦੇ ਜਾਂ ਪੈਸੇ ਲਈ ਸਭ ਕੁਝ ਸਹਿ ਜਾਣਾ ਉਹਦੇ ਵਸ ਦਾ ਨਹੀਂ ਸੀ। ਜੇ ਕਦੀ ਕੁਝ ਚੰਗਾ ਨਾ ਲਗਦਾ ਤਾਂ ਗਾਹਕ ਨੂੰ ਫ਼ਿਟਕਾਰ ਦੇਂਦੀ।

ਸੇਠ ਜੀ ਨੂੰ ਇਨਸ਼ਾ ਦਾ ਗੋਰਾ ਸੰਦਲੀ ਰੰਗ, ਖ਼ਾਨਦਾਨੀ ਕੁੜੀਆਂ ਵਰਗੇ ਨਖ-ਸ਼ਿਖ ਅਤੇ ਉਹਦੇ ਅਨੋਖੇ ਅੰਦਾਜ਼ ਨੇ ਕੀਲ ਲਿਆ। ਉਨ੍ਹਾਂ ਦੀ ਪਹਿਲੀ ਪਤਨੀ ਨੂੰ ਮਰਿਆਂ ਡੇਢ ਸਾਲ ਹੋਇਆ ਸੀ। ਚੌਥੇ ਛੇਵੇਂ ਦਿਨ ਉਹ ਇਨਸ਼ਾ ਕੋਲ ਆਉਣ ਲਗ ਪਏ। ਉਹ ਤਾਨਪੂਰੇ ਤੇ ਕੋਈ ਗ਼ਜ਼ਲ, ਠੁਮਰੀ ਜਾਂ ਕਜਰੀ ਸੁਣਾ ਦੇਂਦੀ। ਸੇਠ ਜੀ ਉਹਦੇ ਗਾਣੇ ਤੋਂ ਵੱਧ ਉਹਦੇ ਨਾਜ਼ ਨਖ਼ਰੇ ਅਤੇ ਗੱਲ-ਬਾਤ ਦੇ ਅੰਦਾਜ਼ ਉਤੇ ਰੀਝ ਗਏ। ਇਨਸ਼ਾ ਵੀ ਸੇਠ ਜੀ ਨੂੰ ਹੋਰ ਸਭ ਤੋਂ ਵਧੇਰੇ ਮੰਨਣ ਲੱਗ ਪਈ। ਜੇ ਉਨ੍ਹਾਂ ਦੀ ਕੋਈ ਗੱਲ ਉਹਨੂੰ ਚੁਭਦੀ ਤਾਂ ਅੱਖਾਂ ਭਰ ਆਉਂਦੀਆਂ ਤੇ ਗਰਦਨ ਝੁਕਾ ਲੈਂਦੀ।

ਇਕ ਦਿਨ ਸੇਠ ਜੀ ਨੇ ਇਨਸ਼ਾ ਦੇ ਮੂੰਹ ਵਿਚੋਂ ਦੁਰਗੰਧ ਆਉਣ ਦੀ ਸ਼ਿਕਾਇਤ ਕੀਤੀ। ਕਿਸੇ ਹੋਰ ਨੇ ਅਜਿਹੀ ਗੁਸਤਾਖ਼ੀ ਕੀਤੀ ਹੁੰਦੀ ਤਾਂ ਇਨਸ਼ਾ ਕਦੇ ਬਰਦਾਸ਼ਤ ਨਾ ਕਰਦੀ। ਸੇਠ ਜੀ ਦੀ ਗੱਲ ਨਾਲ ਉਹ ਸ਼ਰਮਿੰਦੀ ਹੋ ਗਈ। ਉਹਨੇ ਕੱਚਾ ਪਿਆਜ਼ ਥੋਮ ਖਾਣਾ ਛੱਡ ਦਿਤਾ। ਸੇਠ ਜੀ ਦਾ ਮਨ ਉਹਦੇ ਮਨ ਨਾਲ ਡਾਢਾ ਰਮ ਗਿਆ ਸੀ। ਉਹ ਉਹਦੇ ਲਈ ਚੌਂਕ ਤੋਂ ਸਪੈਸ਼ਲ ਮਠਿਆਈ ਅਤੇ ਗੋਲ ਦਰਵਾਜ਼ੇ ਦੇ ਮਸ਼ਹੂਰ ਪਨਵਾੜੀ ਤੋਂ ਪਾਨਾਂ ਦੇ ਦੋਨੇ ਲੈ ਜਾਂਦੇ।

ਮੌਸਮੀ ਫਲਾਂ ਦੀ ਸੋਗਾਤ ਉਹ ਆਪਣੇ ਸਈਸ ਦੇ ਹੱਥ ਭਿਜਵਾਉਂਦੇ ਰਹਿੰਦੇ। ਸੇਠ ਜੀ ਨੂੰ ਇਸ ਗੱਲ ਦਾ ਯਕੀਨ ਹੋ ਗਿਆ ਸੀ ਕਿ ਇਨਸ਼ਾ ਨੂੰ ਪੈਸੇ ਦੀ ਹਵਸ ਨਹੀਂ ਹੈ। ਭਾਵੇਂ ਉਹ ਵੇਸਵਾ ਦਾ ਚਰਿੱਤਰ ਸੀ ਜਾਂ ਅਸਲੀਅਤ, ਇਨਸ਼ਾ ਨੇ ਸੇਠ ਜੀ ਦੇ ਮਨ ਨੂੰ ਬੰਨ੍ਹ ਲਿਆ। ਉਸ ਪੀੜ੍ਹੀ ਦੇ ਲੋਕ ਉਤਸਵਾਂ ਤਿਉਹਾਰਾਂ ਤੋਂ ਅਕਦੇ ਨਹੀਂ ਸਨ। ਸੇਠ ਜੀ ਸਨ ਰਸਿਕ ਤਬੀਅਤ ਦੇ, ਅਤੇ ਰੰਗੀਲੇ। ਉਨ੍ਹਾਂ ਦੇ ਵਡੇ ਕਬੀਲੇ ਵਿਚ ਛੋਟੇ ਮੋਟੇ ਤਿਉਹਾਰ ਵੀ ਇਕ ਵਡੇ ਸਮਾਰੋਹ ਦਾ ਰੂਪ ਧਾਰਨ ਕਰ ਲੈਂਦੇ। ਦਸਿਹਰੇ, ਦੀਵਾਲੀ ਅਤੇ ਹੋਲੀ ਦਾ ਤੇ ਕੀ ਕਹਿਣਾ; ਕਈ ਮੁਸਲਮਾਨ ਅਫ਼ਸਰਾਂ ਨਾਲ ਸੰਬੰਧ ਅਤੇ ਰਸੂਖ਼ ਹੋਣ ਕਾਰਣ ਈਦ, ਬਕਰੀਦ ਅਤੇ ਸ਼ਬਬਰਾਤ ਦਾ ਵੀ ਧਿਆਨ ਰਖਦੇ। ਮੁਹੱਰਮ ਅਤੇ ਨਿਰਜਲਾ ਇਕਾਦਸ਼ੀ ਨੂੰ ਰਾਜਾ-ਬਾਜ਼ਾਰ ਵਲ ਰਕਾਬਗੰਜ ਦੇ ਪੁੱਲ ਉਤੇ ਕੇਵੜੇ ਵਾਲੇ ਸ਼ਰਬਤ ਦੀ ਪੰਚਾਇਤੀ ਛਬੀਲ ਲਗਦੀ।

ਹੋਲੀ ਦੇ ਦਿਨ ਸਨ। ਸ਼ਾਮ ਵੇਲੇ ਜਦੋਂ ਸੇਠ ਜੀ ਇਨਸ਼ਾ ਨੂੰ ਮਿਲਣ ਗਏ ਤਾਂ ਚੌਂਕ-ਦਰਵਾਜ਼ੇ ਤੋਂ ਬਰਫ਼ੀ ਲੈ ਗਏ।

ਇਨਸ਼ਾ ਨੇ ਸ਼ਕ ਨਾਲ ਪੁਛਿਆ, "ਮਾਲਕ ਮੇਰੀ ਸੌਂਹ। ਇਸ ਵਿਚ ਭੰਗ ਤੇ ਨਹੀਂ......?"

"ਡਰ ਨਾ, ਐਵੇਂ ਹੀ ਰਤਾ ਜਿਹੀ ਬਿਲਕੁਲ-ਬੇ-ਮਾਲੂਮ" ਸੇਠ ਜੀ ਨੇ ਮੁਸਕਰਾ ਕੇ ਕਿਹਾ, "ਥੋੜੀ ਖਾ ਲੈ ਤੇ ਹੋਲੀ ਸੁਣਾ, ਨਸ਼ੇ ਵਿਚ ਸਵਾਦ ਆਏਗਾ।" ਇਨਸ਼ਾ ਹੋਲੀ ਖ਼ੂਬ ਗਾਉਂਦੀ ਸੀ।

"ਤੌਬਾ !" ਇਨਸ਼ਾ ਨੇ ਦੋਹਾਂ ਕੰਨਾਂ ਤੇ ਹੱਥ ਰਖਦਿਆਂ ਕਿਹਾ, "ਮਾਲਕ, ਸੱਚ ਮੰਨਣਾ ਮੈਨੂੰ ਨਸ਼ਾ ਸੁਖਾਉਂਦਾ ਨਹੀਂ। ਅੱਤਾਰ ਲਾਲਾ ਨੇ ਮਿੰਨਤਾਂ ਕਰਕੇ ਇਕ ਦਿਨ ਦੋ ਘੁੱਟ ਸ਼ਰਾਬ ਪਿਆ ਦਿਤੀ। ਮੇਰੀ ਤਬੀਅਤ ਦੋ ਦਿਨ ਖ਼ਰਾਬ ਰਹੀ। ਇਸ ਮੂੰਹ ਸੜੀ ਭੰਗ ਦੀ ਤੇ ਮੇਰੇ ਦਿਮਾਗ਼ ਵਿਚ ਐਨੀ ਦਹਿਸ਼ਤ ਹੈ ਕਿ ਸੋਚਣ ਨਾਲ ਹੀ ਤਰੇਲੀਆਂ ਆਉਂਦੀਆਂ ਹਨ। ਅੰਮਾਂ ਨੂੰ ਪੁੱਛਣਾ ਰਤਾ। ਉਦੋਂ ਅਸੀਂ ਅਕਬਰੀ ਦਰਵਾਜ਼ੇ ਰਹਿੰਦੇ ਸਾਂ। ਗਵਾਂਢ ਵਿਚ ਹੀ ਛੁੰਨਨ ਦਾ ਕੋਠਾ ਸੀ। ਉਹਦਾ ਨਾਂ ਤੇ ਤੁਸਾਂ ਸੁਣਿਆ ਹੀ ਹੋਣਾ ਹੈ। ਸ਼ਹਿਰ ਵਿਚ ਉਹਦੀ ਕਿੰਨੀ ਸ਼ੋਹਰਤ ਅਤੇ ਕਿੰਨਾ ਰੁਤਬਾ ਸੀ। ਆਮ ਲੋਕਾਂ ਦੀ ਕੀ ਮਜਾਲ ਕਿ ਉਹਦੀਆਂ ਪੌੜੀਆਂ ਵੱਲ ਤਕ ਸਕਣ। ਪਹਾੜੀਆ ਦਰਬਾਨ ਪੇਟੀ ਵਿਚ ਖੁਖਰੀ ਲਟਕਾ ਕੇ ਹਰ ਵੇਲੇ ਬੂਹੇ ਤੇ ਬੈਠਾ ਰਹਿੰਦਾ।"

"ਛੁੰਨਨ ਕੋਈ ਖ਼ਾਸ ਪਰਹੇਜ਼ ਨਹੀਂ ਕਰਦੀ ਸੀ। ਜਦੋਂ ਬਹੁਤਾ ਥੱਕ ਜਾਂਦੀ ਜਾਂ ਕਿਸੇ ਖ਼ਾਸ ਮਹਿਮਾਨ ਦੀ ਸੰਗਤ ਵਿਚ ਹੁੰਦੀ ਤਾਂ ਕਦੀ ਕਦਾਈਂ ਕੁਝ ਲੈ ਲੈਂਦੀ। ਇਕ ਵਾਰ ਹੋਲੀ ਦੇ ਤਿਉਹਾਰ ਤੇ ਉਹਦੇ ਕਿਸੇ ਪ੍ਰੇਮੀ ਨੇ ਉਹਨੂੰ ਭੰਗ ਵਾਲੀ ਬਰਫ਼ੀ ਖੁਆ ਦਿਤੀ। ਜਾਂ ਤੇ ਭੰਗ ਜ਼ਿਆਦਾ ਸੀ, ਜਾਂ ਫਿਰ ਉਹ ਬਰਫ਼ੀ ਬਹੁਤੀ ਖਾ ਗਈ। ਹੋ ਸਕਦਾ ਹੈ ਕਿ ਉਹਨੂੰ ਖਾਂਦਿਆਂ ਖਾਂਦਿਆਂ ਹੀ ਨਸ਼ਾ ਚੜ੍ਹ ਗਿਆ ਤੇ ਉਹ ਹੋਰ ਬਰਫ਼ੀ ਠੂੰਗਦੀ ਠੂੰਗਦੀ ਬਹੁਤੀ ਹੀ ਖਾ ਗਈ। ਨਸ਼ੇ ਵਿਚ ਬਦਹਵਾਸ ਹੋ ਕੇ ਉਹ ਲੱਗੀ ਏਧਰ ਉਧਰ ਦੀਆਂ ਮਾਰਨ। ਘਰ ਦਿਆਂ ਦੇ ਟੋਕਣ ਤੇ ਉਹਨੂੰ ਗ਼ੁੱਸਾ ਚੜ੍ਹ ਗਿਆ : "ਕੌਣ ਹੈ ਮੈਨੂੰ ਟੋਕਣ ਵਾਲਾ, ਉਂਗਲਾਂ ਵਿਖਾਉਣ ਵਾਲਾ।" ਤੈਸ਼ ਵਿਚ ਆ ਪੌੜੀਆਂ ਉਤਰ ਗਈ। ਉਂਜ ਉਹ ਕਦੀ ਉੱਚੀ ਨੀਵੀਂ ਗੱਲ ਨਹੀਂ ਸੀ ਕਰਦੀ, ਪਰ ਉਸ ਵੇਲੇ......।" ਇਨਸ਼ਾ ਨੇ ਕੰਨਾਂ ਨੂੰ ਹੱਥ ਲਾਇਆ।

"ਜਦੋਂ ਲੋਕਾਂ ਨੇ ਲਾਹਨਤ ਮਲਾਮਤ ਕੀਤੀ। 'ਕੁਝ ਸ਼ਰਮ ਕਰ' ਤਾਂ ਉਹ ਹੋਰ ਭੜਕ ਪਈ। ਚੀਕ ਚੀਕ ਕੇ ਉਹ ਗਾਲ੍ਹਾਂ ਕਢੀਆਂ ਜੋ ਮਛੀ ਵਾਲੇ ਅਤੇ ਕੁੰਜੜੇ ਵੀ ਕਢਦੇ ਸ਼ਰਮਾਉਣ। ਜਿੰਨਾ ਹੀ ਲੋਕ ਸਮਝਾਉਣ ਉੱਨਾ ਹੀ ਵਧੇਰੇ ਉਹ ਭੜਕਦੀ ਜਾਏ। ਸ਼ਰਮ ਕਿਸ ਗੱਲ ਦੀ।......ਵੇਸਵਾ ਅਤੇ ਸ਼ਰਮ......। ਲੋਕਾਂ ਦਾ ਸਮਝਾਣਾ ਉਹਦੇ ਲਈ ਅੱਗ ਉਤੇ ਮਿਟੀ ਦੇ ਤੇਲ ਪਾਣ ਵਾਂਗ ਹੋਇਆ। ਹੇਠਾਂ ਗਲੀ ਵਿਚ ਸੀ। ਕਪੜੇ ਲਾਹ ਲਾਹ ਕੇ ਸੁੱਟ ਦਿਤੇ......ਬਿਲਕੁਲ ਅਲਫ਼......" ਇਨਸ਼ਾ ਨੇ ਸ਼ਰਮ ਨਾਲ ਹੱਥ ਨੱਕ ਤੇ ਰਖ ਲਿਆ, ਪਰ ਬੋਲਦੀ ਗਈ, "ਰੌਲਾ ਪਾਣ ਲਗੀ, ਵੇਖ ਲਉ ਕੀ ਹੈ—ਫਲਾਣਾ ਫਲਾਣਾ ਨੱਕ ਰਗੜਦਾ ਮਰ ਗਿਆ।" ਅਖ਼ੀਰ ਚਾਰ-ਪੰਜ ਗੁਆਂਢੀਆਂ ਨੇ ਹਿੰਮਤ ਕੀਤੀ। ਇਕ ਨੇ ਉਹਦੇ ਉਤੇ ਚਾਦਰ ਸੁੱਟ ਦਿਤੀ। ਚਾਦਰ ਵਿਚ ਪੈਰ ਫਸ ਗਿਆ ਤੇ ਡਿਗ ਪਈ। ਜਦੋਂ ਡਿਗੀ ਤਾਂ ਚਾਰ ਪੰਜ ਆਦਮੀਆਂ ਰਲ ਕੇ ਉਹਨੂੰ ਫੜਿਆ। ਅਤੇ ਚੁੱਕ ਕੇ ਅੰਦਰ ਲੈ ਗਏ। ਹੱਥ ਪੈਰ ਬੰਨ੍ਹ ਦਿਤੇ। ਨਸ਼ਾ ਲਾਹੁਣ ਲਈ ਅਚਾਰ, ਨਿੰਬੂ ਅਤੇ ਪਤਾ ਨਹੀਂ ਕੀ ਕੀ ਦਿਤਾ। ਇਸੇ ਹਾਲ ਵਿਚ ਉਹਨੂੰ ਬੁਖ਼ਾਰ ਚੜ੍ਹ ਗਿਆ। ਤਿੰਨ ਦਿਨਾਂ ਬਾਅਦ ਤਾਪ ਲੱਥਾ। ਹੋਸ਼ ਆਈ ਤਾਂ ਆਪਣੀ ਕਰਤੂਤ ਸੁਣ ਕੇ ਕਿਸੇ ਨੂੰ ਮੂੰਹ ਵਿਖਾਉਣ ਜੋਗੀ ਨਾ ਰਹੀ। ਲਖਨਊ ਹੀ ਛੱਡ ਗਈ। ਇਹ ਵੀ ਸੁਣਨ ਵਿਚ ਆਇਆ ਕਿ ਉਹ ਲਾਹੌਰ ਚਲੀ ਗਈ, ਪਰ ਕੌਣ ਜਾਣੇ ਕਿਹੜੇ ਜਹੰਨਮ ਵਿਚ ਗਈ। ਉਸ ਘਟਨਾ ਦਾ ਸਹਿਮ ਅਜੇ ਤਕ ਮੇਰੇ ਦਿਮਾਗ਼ ਵਿਚ ਹੈ।"

ਇਸ ਸਾਰੀ ਗੱਲ ਸੁਣਨ ਦੇ ਬਾਵੇਜੂਦ ਵੀ ਸੇਠ ਜੀ ਨੇ ਜ਼ੋਰ ਪਾਂਦਿਆਂ ਕਿਹਾ, "ਅਮਾਂ,

ਸਾਡੇ ਕਹਿਣ ਤੇ ਥੋੜੀ ਜਿਹੀ ਤੇ ਚੱਖ ਕੇ ਵੇਖ।"

"ਮਾਲਕ ਦਾ ਹੁਕਮ ਸਿਰ ਮੱਥੇ ਤੇ। ਆਪਣੇ ਪਿਆਰੇ ਪਿਆਰ ਨਾਲ ਦੇਣ ਤਾਂ ਜ਼ਹਿਰ ਤੋਂ ਵੀ ਨਾਂਹ ਨਹੀਂ, ਪਰ ਇਕ ਸ਼ਰਤ ਹੈ......।" ਇਨਸ਼ਾ ਦੀ ਸ਼ਰਤ ਸੀ—ਜੇ ਸੇਠ ਜੀ ਉਹਨੂੰ ਭੰਗ ਖਵਾਉਣੀ ਚਾਹੁਣ ਤਾਂ ਉਹ ਵੀ ਪਹਿਲਾਂ ਥੋੜ੍ਹੀ ਜਿਹੀ ਲੈਣ ਤੇ ਨਸ਼ਾ ਉਤਰ ਜਾਣ ਤੀਕ ਉਹਦੇ ਘਰ ਰਹਿਣ। ਕੋਈ ਤੇ ਸਾਂਭਣ ਵਾਲਾ ਰਵ੍ਹੇ। ਜੇ ਦੋਵੇਂ ਹੀ ਭੰਗ ਦੇ ਨਸ਼ੇ ਵਿਚ ਬੇਹੋਸ਼ ਹੋ ਜਾਣ ਤਾਂ ਕੌਣ ਕਿਸ ਨੂੰ ਸਾਂਭੇਗਾ। "......ਮਾਲਕ ਇਹ ਨਾ ਹੋਵੇ ਕਿ ਊਤ ਨੂੰ ਊਤ ਮਿਲੇ, ਜੂਤੇ ਨੂੰ ਜੂਤ ਮਿਲੇ।"

ਹੁਣ ਸ਼ਾਮ ਹੋਲੀ ਦੀ, ਸੇਠ ਜੀ ਭੰਗ ਬਿਨਾਂ ਕਿਵੇਂ ਰਹਿੰਦੇ। ਸ਼ਾਮ ਡੂੰਘੀ ਹੋਣ ਤੇ ਸੇਠ ਜੀ ਇਨਸ਼ਾ ਨੂੰ ਹੋਲੀ ਮਿਲਣ ਗਏ।

ਅਬਰਕ ਵਾਲੇ ਖ਼ੁਸ਼ਬੂਦਾਰ ਗੁਲਾਬ ਦੀ ਪੁੜੀ ਨਾਲ ਲਈ। ਸੁਕਾ ਰੰਗ ਤਾਂ ਸ਼ਾਮੀਂ ਵੀ ਚਲਦਾ ਹੈ। ਸੇਠ ਜੀ ਦੇ ਚਿਹਰੇ ਤੇ ਸਰੂਹ ਦਾ ਤਣਾਓ ਤੇ ਅੱਖਾਂ ਵਿਚ ਲਾਲ ਡੋਰੇ ਇਨਸ਼ਾ ਦੇ ਮੂੰਹ ਮੱਥੇ ਤੇ ਗੁਲਾਲ ਮਲਿਆ। ਫਿਰ ਮਾਂਗ ਵਿਚ ਵੀ ਗੁਲਾਲ ਭਰਨ ਲਗੇ।

"ਮਾਲਕ—ਸੋਚ ਕੇ।" ਇਨਸ਼ਾ ਨੇ ਸੇਠ ਜੀ ਦਾ ਹਥ ਫੜਿਆ।

"ਕਿਉਂ ?" ਸੇਠ ਜੀ ਦੀ ਆਵਾਜ਼ ਵਿਚ ਲਲਕਾਰ ਸੀ।

"ਮੇਰੀ ਮਾਂਗ ਭਰਦੇ ਪਏ ਹੋ।" ਇਨਸ਼ਾ ਨੇ ਟਕੋਰ ਕਰਦਿਆਂ ਚੇਤਾਵਨੀ ਦਿਤੀ।

"ਹਾਂ, ਹਾਂ ਭਰ ਰਿਹਾ ਹਾਂ ਮਾਂਗ।" ਸੇਠ ਜੀ ਨੇ ਕਹਿੰਦਿਆਂ ਹੀ ਕਹਿੰਦਿਆਂ ਇਨਸ਼ਾ ਦੀ ਮਾਂਗ ਵਿਚ ਗੁਲਾਲ ਭਰ ਦਿਤਾ। ਉਹ ਸ਼ਰਮ ਨਾਲ ਦੂਹਰੀ ਹੋ ਕੇ ਬੈਠ ਗਈ। ਲੰਮਾ ਝੁੰਡ ਕਢ ਲਿਆ।

"ਇਹ ਕੀ ?" ਸੇਠ ਜੀ ਹਸ ਪਏ।

"ਹੁਣ ਮਾਂਗ ਭਰੀ ਜੇ, ਤਾਂ ਵਹੁਟੀ ਨੂੰ ਮੂੰਹ ਵਿਖਾਈ ਤੇ ਦੇਣੀ ਹੀ ਪਏਗੀ।" ਇਨਸ਼ਾ ਨੇ ਝੁੰਡ ਕਢਿਆਂ ਹੀ ਆਪਣੀ ਝੋਲੀ ਡੈਲਾ ਦਿਤੀ।

"ਜਰੂਰ।" ਸੇਠ ਜੀ ਨੇ ਸੀਨਾ ਫੁਲਾ ਕੇ ਹਾਮੀ ਭਰੀ। ਉਹ ਇਸ ਗੱਲ ਲਈ ਤਿਆਰ ਹੋ ਕੇ ਨਹੀਂ ਆਏ ਸਨ। ਉਨ੍ਹਾਂ ਦੀ ਇੱਜ਼ਤ ਦਾ ਸਵਾਲ ਸੀ। ਆਪਣੀ ਉਂਗਲੀਆਂ ਤੋਂ ਦੋਵੇਂ ਅੰਗੂਠੀਆਂ ਲਾਹ ਕੇ ਇਨਸ਼ਾ ਦੀ ਝੋਲੀ ਵਿਚ ਪਾ ਦਿਤੀਆਂ। ਸੇਠ ਜੀ ਦੀ ਨੀਲਮ ਅਤੇ ਪੰਨੇ ਦੀਆਂ ਜਾਣੀਆਂ ਪਛਾਣੀਆਂ ਅੰਗੂਠੀਆਂ। ਨੌਂ ਰੱਤੀ ਦਾ ਵੱਡਾ ਨੀਲਮ ਅਤੇ ਪੰਨਾ ਵੀ ਓਨਾ ਹੀ ਵਡਾ। ਉਸ ਜ਼ਮਾਨੇ ਵਿਚ ਵੀ ਅੰਗੂਠੀਆਂ ਦੀ ਕੀਮਤ ਹਜ਼ਾਰ ਬਾਰਾਂ ਸੌ। ਇਨਸ਼ਾ ਨੇ ਝੁੱਕ ਕੇ ਸਲਾਮ ਕੀਤਾ। ਦੋਵੇਂ ਅੰਗੂਠੀਆਂ ਆਪਣੀਆਂ ਉਂਗਲਾਂ ਵਿਚ ਪਾ ਲਈਆਂ ਅਤੇ ਤਾਨਪੁਰਾ ਲੈ ਕੇ ਹੋਲੀ ਗਾਉਣ ਲਈ ਬੈਠ ਗਈ। ਇੰਜ ਲਹਿਰ ਵਿਚ ਆ ਕੇ ਗਾਵਿਆਂ ਕਿ ਰੰਗ ਬੱਝ ਗਿਆ। ਸੇਠ ਜੀ ਰਾਤ ਦੇ ਤੀਜੇ ਪਹਰ ਤੀਕ ਬੈਠੇ ਰਹੇ।

ਜਦੋਂ ਸੇਠ ਜੀ ਜਾਣ ਲਈ ਉਠੇ ਤਾਂ ਇਨਸ਼ਾ ਉਨ੍ਹਾਂ ਦਾ ਹਥ ਆਪਣੇ ਹਥਾਂ ਵਿਚ ਲੈ ਕੇ ਉਨ੍ਹਾਂ ਦੀਆਂ ਉਂਗਲਾਂ ਵਿਚ ਅੰਗੂਠੀਆਂ ਪਾਣ ਲਗੀ।

"ਇਹ ਕਿਉਂ ?" ਸੇਠ ਜੀ ਨੇ ਹੱਥ ਖਿਚ ਲਿਆ। "ਤੋਹਫ਼ਾ ਵੀ ਕਦੀ ਵਾਪਸ ਕੀਤਾ ਜਾਂਦਾ ਹੈ ?"

"ਮਾਲਿਕ, ਤੋਹਫ਼ਾ ਵਾਪਸ ਨਹੀਂ ਕਰ ਰਹੀ" ਇਨਸ਼ਾ ਨੇ ਮੁਸਕਰਾ ਕੇ ਸੇਠ ਜੀ ਦਾ ਹੱਥ

ਫਿਰ ਪਕੜ ਲਿਆ, "ਹੁਣ ਤੇ ਇਹ ਮੇਰੀਆਂ ਹਨ, ਤੇ ਮੈਨੂੰ ਵੀ ਤੇ ਤੋਹਫ਼ਾ ਦੇਣ ਦਾ ਹੱਕ ਹੈ।"

"ਨਹੀਂ, ਨਹੀਂ ਇਹ ਨਹੀਂ ਹੋ ਸਕਦਾ।" ਸੇਠ ਜੀ ਨੇ ਮੁੜ ਅੰਗੂਠੀਆਂ ਪਾਣ ਤੋਂ ਨਾਂਹ ਕੀਤੀ।

"ਕਿਹੋ ਜਿਹੀਆਂ ਗੱਲਾਂ ਕਰਦੇ ਹੋ ਮਾਲਕ। ਖੇਡ ਤੇ ਖੇਡ ਹੀ ਹੈ।"

"ਖੇਡ ਕਿਹੀ। ਕੀ ਮੈਂ ਮਾਂਗ ਨਹੀਂ ਭਰੀ ? ਤੇ ਇਹ ਮੂੰਹ ਵਿਖਾਈ।" ਸੇਠ ਜੀ ਨਸ਼ੇ ਵਿਚ ਸਨ ਨਾਰਾਜ਼ ਹੋਣ ਲਗੇ।

"ਮਾਲਕ ਚੀਜ਼ ਮੇਰੀ, ਪਰ ਰਹੇਗੀ ਤੁਹਾਡੇ ਹੱਥ ਵਿਚ।" ਇਨਸ਼ਾ ਨੇ ਸਮਝਾਇਆ।

ਸੇਠ ਜੀ ਦੇ ਜ਼ੋਰ ਪਾਣ ਤੇ ਇਨਸ਼ਾ ਨੇ ਕਿਹਾ, "ਮਾਲਕ, ਇਹ ਸਭ ਨਾਦਾਨੀ ਦੀਆਂ ਗੱਲਾਂ ਨੇ। ਇੰਨੀਆਂ ਖੁਲ੍ਹੀਆਂ ਅੰਗੂਠੀਆਂ ਭਲਾ ਮੇਰੀਆਂ ਉਂਗਲਾਂ ਵਿਚ ਕਿਵੇਂ ਰੁਕਣਗੀਆ ?" ......ਉਹਨੇ ਅਪਣੀਆਂ ਉਂਗਲਾਂ ਸਿਧੀਆਂ ਕਰਕੇ ਅੰਗੂਠੀਆ ਪਾਈਆਂ। ਫਿਰ ਉਂਗਲੀਆ ਨੂੰ ਹੇਠਾਂ ਵੱਲ ਕੀਤਾ ਤਾਂ ਅੰਗੂਠੀਆਂ ਫ਼ਰਸ਼ ਤੇ। "ਵੇਖ ਲਿਆ। ਕੀ ਇਹਨਾਂ ਨੂੰ ਸੁੱਟਣਾ ਚਾਹੁੰਦੇ ਹੋ?"

ਸੇਠ ਜੀ ਨੇ ਗਰਦਨ ਹਿਲਾਈ, "ਹੁਣ ਇਹ ਤੇਰੀਆਂ ਹੋ ਗਈਆਂ। ਸੁਨਿਆਰੇ ਕੋਲੋਂ ਠੀਕ ਕਰਵਾ ਦਿਆਂਗੇ।"

"ਮਾਲਕ, ਕੀ ਕਹਿ ਰਹੇ ਹੋ ?" ਇਨਸ਼ਾ ਨੇ ਭਰਵੱਟੇ ਸਿਕੋੜ ਕੇ ਆਪਣੀ ਪਰੇਸ਼ਾਨੀ ਦਸੀ। "ਤੁਹਾਨੂੰ ਪਤਾ ਏ, ਕਿ ਨੀਲਮ ਸਭ ਨੂੰ ਰਾਸ ਨਹੀਂ ਆਉਂਦਾ। ਜਿਹਨੂੰ ਉਲਟਾ ਪੈ ਜਾਏ, ਉਹਦੇ ਲਈ ਅਜ਼ਾਬ ਹੋ ਜਾਏ, ਉਹਦੀ ਜਾਨ ਤੇ ਆ ਬਣੇ। ਮੈਨੂੰ ਖਤਰ ਵਿਚ ਪਾਉਗੇ ? ਮੇਰੇ ਤੇ ਕੋਈ ਹੋਰ ਮੁਸੀਬਤ ਹੀ ਨਾ ਆ ਪਏ।"

ਸੇਠ ਜੀ ਨੇ ਅੰਗੂਠੀਆਂ ਪਾ ਲਈਆਂ।

ਕੁਝ ਦਿਨਾਂ ਬਾਅਦ ਸੇਠ ਜੀ ਆਏ, ਤਾ ਉਨ੍ਹਾਂ ਗੱਲ ਛੇੜੀ, "ਦੋਵੇਂ ਅੰਗੂਠੀਆਂ ਕੋਈ ਬਾਰ੍ਹਾਂ ਸੌ ਦੀਆਂ ਹਨ। ਬੋਲ, ਕੀ ਬਣਵਾ ਦਿਆਂ ਤੇਰੇ ਲਈ, ਕੰਨ, ਗਲੇ ਜਾਂ ਹੱਥਾ ਲਈ ? ਜੋ ਵੀ ਤੈਨੂੰ ਪਸੰਦ ਹੋਵੇ।"

ਸੇਠ ਜੀ ਦੀਆ ਅੱਖਾਂ ਵਿਚ ਵੇਖਦਿਆ ਇਨਸ਼ਾ ਨੇ ਲਾਡ ਨਾਲ ਪੁਛਿਆ, "ਸਚ ਸਚ ਦਸਣਾ, ਕੀ ਮੈਂ ਬਿਨਾਂ ਗਹਿਣਿਆਂ ਦੇ ਚੰਗੀ ਨਹੀਂ ਲਗਦੀ ? ਕੀ ਗਹਿਣਿਆ ਨਾਲ ਸੋਹਣੀ ਹੋ ਜਾਵਾਂਗੀ ? ਕਹਾਵਤ ਹੈ—ਚੰਨ ਬਿਨਾਂ ਗਹਿਣਿਆਂ ਦੇ ਸੋਹਣਾ ਲਗਦਾ ਹੈ।"

"ਮੇਰੇ ਲਈ ਤੂੰ ਜੋ ਹੈਂ, ਸੋ ਕਿੰਜ ਦਸਾਂ, ਮੇਰੇ ਦਿਲ ਕੋਲੋਂ ਪੁਛ।" ਸੇਠ ਜੀ ਹਸ ਪਏ, "ਪਰ ਇਹ ਤੇਰਾ ਉਧਾਰ ਹੈ ਮੇਰੇ ਸਿਰ!"

"ਤਾਂ ਇਹ ਉਧਾਰ ਕਰਕੇ ਔਖੇ ਹੋ ਰਹੇ ਹੋ...? ਮੈਂ ਕੋਈ ਮੰਗਿਆ ?" ਇਨਸ਼ਾ ਨੇ ਨਾਰਾਜ਼ਗੀ ਨਾਲ ਕਿਹਾ।

"ਮੰਗਣ ਦੀ ਕੀ ਲੋੜ..., ਇਹ ਤੇਰਾ ਹੱਕ ਹੈ।"

"ਜੇ ਹੱਕ ਹੈ ਤਾਂ ਮੌਕੇ ਤੇ ਛੱਡ ਦਿਉ। ਜਦੋਂ ਮੌਕਾ ਆਇਆ ਤਾਂ ਮੰਗ ਲਵਾਂਗੀ, ਜ਼ਿਦ ਕਰ ਕੇ ਵੀ ਲੈ ਲਵਾਂਗੀ।"

ਮਹੀਨੇ ਬੀਤ ਗਏ। ਇਨਸ਼ਾ ਨੇ ਫਿਰ ਇਸ ਗੱਲ ਨੂੰ ਕਦੀ ਛੇੜਿਆ ਵੀ ਨਾ। ਸੇਠ ਜੀ ਜਾਣਦੇ ਸਨ ਕਿ ਇਨਸ਼ਾ ਨੇ ਹੋਰ ਲੋਕਾਂ ਨੂੰ ਅਪਣੇ ਘਰ ਵਿਚ ਆਣ ਤੋਂ ਰੋਕ ਦਿਤਾ ਸੀ। ਉਨ੍ਹਾਂ ਨੂੰ ਇਸ ਗੱਲ ਦਾ ਵੀ ਪਾਸ ਸੀ। ਸੇਠ ਜੀ ਦੀ ਹਜ਼ਾਰਾਂ ਬਾਰ੍ਹਾਂ ਸੌ ਦੀ ਰਕਮ ਛੱਡ ਕੇ

ਇਨਸ਼ਾ ਨੇ ਉਨ੍ਹਾਂ ਨੂੰ ਸਮੁੱਲੜਾ ਹੀ ਆਪਣਾ ਬਣਾ ਲਿਆ ਸੀ। ਅਤੇ ਬਿਨਾਂ ਕਿਸੇ ਕੌਲ ਕਰਾਰ ਦੇ ਉਨ੍ਹਾਂ ਦੀ ਹੋ ਗਈ।

ਸੇਠ ਜੀ ਦਾ ਇੰਨਾ ਖ਼ਿਆਲ ਰਖਣ ਦੇ ਬਾਵਜੂਦ ਵੀ ਇਨਸ਼ਾ ਕਦੀ ਤੈਸ਼ ਵਿਚ ਆ ਬੇਬਸ ਹੋ ਜਾਂਦੀ। ਉਹਦੀ ਜ਼ਬਾਨ ਚਲਦੀ ਤਾਂ ਸੇਠ ਜੀ ਵੀ ਬੋਲ ਪੈਂਦੇ। ਇਨਸ਼ਾ ਸਿਰ ਝੁਕਾ ਲੈਂਦੀ। ਹਰ ਝਗੜੇ ਦੀ ਗੰਢ ਉਨ੍ਹਾਂ ਦੋਹਾਂ ਨੂੰ ਆਪਸ ਵਿਚ ਹੋਰ ਪੱਕਾ ਜਕੜਦੀ।

ਈਦੁਲ-ਫ਼ਿਤਰ ਦਾ ਤਿਉਹਾਰ ਸੀ। ਸੇਠ ਜੀ ਨੇ ਸਵੇਰੇ ਹੀ ਸਈਸ ਦੇ ਹੱਥ ਸੇਵੀਆਂ, ਸੂਜੀ, ਮੇਵੇ, ਖੋਇਆ, ਖੰਡ ਅਤੇ ਘਿਉ ਆਦਿ ਭਿਜਵਾ ਦਿਤਾ ਸੀ। ਇਨਸ਼ਾ ਨੇ ਇਕ ਛੋਟੇ ਥਾਲ ਵਿਚ ਖ਼ੁਸ਼ਬੂ ਪਾ, ਚਾਂਦੀ ਦੇ ਵਰਕ ਲਾ ਕੇ ਆਪ ਬਰਫ਼ੀ ਬਣਾਈ ਸੀ। ਮਾਂ ਨੇ ਆਂਢ ਗੁਆਂਢ ਅਤੇ ਰਿਸ਼ਤੇਦਾਰਾਂ ਨੂੰ ਹਿਸੇ ਨਾਲ ਮਠਿਆਈ ਭੇਜ ਦਿਤੀ ਸੀ। ਇਨਸ਼ਾ ਨੇ ਛੋਟਾ ਥਾਲ ਅਛੂਤਾ ਹੀ ਬਚਾ ਕੇ ਰਖ ਲਿਆ। ਸੇਠ ਜੀ ਦੀ ਉਡੀਕ ਵਿਚ ਆਪ ਵੀ ਕੁਝ ਮੂੰਹ ਨਾ ਲਾਇਆ।

ਸ਼ਾਮ ਵੇਲੇ ਪੌੜੀਆਂ ਤੋਂ ਸੇਠ ਜੀ ਦੀ ਆਵਾਜ਼ ਸੁਣਾਈ ਦਿਤੀ, "ਈਦ ਮੁਬਾਰਕ।" ਇਨਸ਼ਾ ਖ਼ੁਸ਼ੀ ਨਾਲ ਹੁਲਸਾ ਕੇ ਅਗੇ ਵਧੀ। ਸੇਠ ਜੀ ਨੇ ਈਦ ਦੀ ਅਧੀ ਗਿੰਨੀ ਉਹਦੇ ਹੱਥ ਵਿਚ ਪਾ ਉਹਨੂੰ ਗਲੇ ਲਾ ਲਿਆ। ਇਨਸ਼ਾ ਦੇ ਡੂੰਘੇ ਪਿਆਰ ਅਤੇ ਸ਼ਰਧਾ ਦੇ ਬਾਵਜੂਦ ਵੀ ਸੇਠ ਜੀ ਅਪਣੇ ਧਰਮ ਦੇ ਬੰਧਨਾਂ ਬਾਰੇ ਸੁਚੇਤ ਸਨ। ਆਪਣੇ ਨਾਲ ਚਾਂਦੀ ਦਾ ਪਾਨਦਾਨ ਭਰ ਕੇ ਲਿਆਉਂਦੇ। ਉਥੇ ਕਈ ਵਾਰ ਉਨ੍ਹਾਂ ਲਈ ਹੁਕਾ ਭਰਿਆ ਜਾਂਦਾ। ਉਨ੍ਹਾਂ ਦੇ ਆਣ ਬਾਅਦ ਮੁੰਡੂ ਨੌਕਰ ਝਟ ਨਵੀਂ ਚਿਲਮ ਭਰ ਲਿਆਉਂਦਾ। ਇਨਸ਼ਾ ਅਤੇ ਉਹਦੀ ਮਾਂ ਨੂੰ ਵੀ ਹੁਕੇ ਦਾ ਬੜਾ ਸ਼ੌਕ ਸੀ। ਕਦੀ ਲਾਡ ਵਿਚ ਆ ਇਨਸ਼ਾ ਆਪ ਉਨ੍ਹਾਂ ਲਈ ਚਿਲਮ ਭਰਦੀ। ਭਾਵੇਂ ਉਨ੍ਹਾਂ ਦੇ ਹੁਕੇ ਦਾ ਨੇਚਾ ਵੱਖ ਸੀ। ਤਾਂ ਵੀ ਕਦੀ ਕਦੀ ਇਕੋ ਚਿਲਮ ਦੋਹਾਂ ਨੇਰਿਆਂ ਤੇ ਵਰਤੀ ਜਾਂਦੀ। ਹੁਕੇ ਵਿਚ ਜ਼ਾਤ ਬਿਰਾਦਰੀ ਦਾ ਪਰਹੇਜ਼ ਮੂੰਹ ਵਿਚ ਪਾਣ ਵਾਲੀ ਨੜੀ ਤੋਂ ਹੀ ਰਖਿਆ ਜਾਂਦਾ ਹੈ।

ਈਦ ਦੀ ਉਮੰਗ ਵਿਚ ਆ, ਜਾਂ ਸੇਠ ਜੀ ਦੇ ਪਿਆਰ ਤੇ ਭਰੋਸਾ ਕਰ, ਇਨਸ਼ਾ ਬਰਫ਼ੀ ਦੇ ਛੋਟੇ ਥਾਲ ਵਿਚੋਂ ਇਕ ਟੁਕੜਾ ਚੁਕ ਸੇਠ ਜੀ ਦੇ ਮੂੰਹ ਤਕ ਲੈ ਗਈ। ਸੇਠ ਜੀ ਹੱਕੇ ਬੱਕੇ। ਉਨ੍ਹਾਂ ਮੂੰਹ ਪਿਛੇ ਕਰ ਲਿਆ।

ਛਾਨ......ਇਨਸ਼ਾ ਨੇ ਬਰਫ਼ੀ ਦੀ ਥਾਲੀ ਨੂੰ ਪਟਕਾ ਫ਼ਰਸ਼ ਤੇ ਅਤੇ ਹੱਥ ਵਿਚਲੀ ਗਿੰਨੀ ਨੂੰ ਕੰਧ ਤੇ ਦੇ ਮਾਰਿਆ। ਫੁੰਕਾਰਦੀ ਨੇ ਆਪਣੇ ਆਪ ਨੂੰ ਗਾਲ੍ਹ ਕਢੀ, "ਬੱਸ ਸਾਡੇ ਨਾਲ ਥੁੱਕਣ ਮੂਤਰਣ ਦੀ ਹੀ ਮੁਹੱਬਤ ਹੈ। ਲਾਨ੍ਹਤ ਹੈ ਅਜਿਹੀ ਜ਼ਿੰਦਗੀ ਤੇ। ਲੈ ਜਾਉ ਤਸ਼ਰੀਫ਼।" ਪੌੜੀਆਂ ਵੱਲ ਇਸ਼ਾਰਾ ਕਰ ਕੇ ਬੋਲੀ, "ਭਾਵੇਂ ਮੈਂ ਮਰ ਜਾਵਾਂ। ਤੁਸੀਂ ਮੂੰਹ ਨਾ ਵਿਖਾਇਆ ਜੇ।"

ਇਨਸ਼ਾ ਦੀ ਮਾਂ ਥਾਲੀ ਡਿਗਣ ਦੀ ਆਵਾਜ਼ ਸੁਣ ਦੌੜਦੀ ਆਈ। ਮਾਜਰਾ ਜਮਝ ਕੇ ਉਹਦਾ ਮੂੰਹ ਹੈਰਾਨੀ ਵਿਚ ਖੁਲ੍ਹੇ ਦਾ ਖੁਲ੍ਹਾ ਰਹਿ ਗਿਆ।

ਸੇਠ ਜੀ ਦੀਆਂ ਅੱਖਾਂ ਲਾਲ। ਬਾਹਾਂ ਫੜਕ ਗਈਆਂ। ਦੰਦ ਪੀਹ ਕੇ ਪੌੜੀਆਂ ਲਹਿ ਗਏ। ਗਲੀ ਤੋਂ ਸੜਕ ਵੱਲ ਅਜੇ ਪੰਜਾਹ ਕਦਮ ਹੀ ਗਏ ਹੋਣਗੇ ਕਿ ਪੈਰਾਂ ਵਿਚ ਜਾਨ ਹੀ ਨਾ ਰਹੀ। ਸਿਰ ਨੀਵਾਂ ਕਰ, ਕੁਝ ਪਲ ਸੋਚਦੇ ਰਹੇ ਅਤੇ ਫਿਰ ਪਰਤ ਪਏ।

ਪੌੜੀਆਂ ਚੜ੍ਹ ਜਦੋਂ ਉਪਰ ਪਹੁੰਚੇ ਤਾਂ ਬੁਢੀ ਕੰਧ ਦਾ ਸਹਾਰਾ ਲੈ ਖਲੋਤੀ ਹੋਈ ਧੀ ਨੂੰ ਗ਼ੁੱਸੇ ਹੋ ਰਹੀ ਸੀ,

"ਪਨਾਹ ਅੱਲਾ ਦੀ। ਤੇਰੇ ਦਿਮਾਗ਼ ਨੂੰ ਕੀ ਹੋ ਜਾਂਦਾ ਏ......।"

ਇਨਸ਼ਾ ਗੋਡਿਆਂ ਉਤੇ ਬਾਹਾਂ ਰਖ ਬੈਠ ਗਈ ਸੀ। ਚਿਹਰਾ ਤਮਤਮਾਇਆ ਹੋਇਆ ਅਤੇ ਖਿੜਕੀ ਵਿਚੋਂ ਇਕ ਟੱਕ ਆਕਾਸ਼ ਵੱਲ ਦੇਖ ਰਹੀ ਸੀ ਗਲ੍ਹਾਂ ਉਤੇ ਹੰਝੂ ਵਹਿ ਰਹੇ ਸਨ। ਉਹਨੇ ਸੇਠ ਜੀ ਦੇ ਪੈਰਾਂ ਦੀ ਆਵਾਜ਼ ਨਹੀਂ ਸੁਣੀ ਸੀ।

ਸੇਠ ਜੀ ਫ਼ਰਸ਼ ਤੋਂ ਬਰਫ਼ੀ ਦੀ ਇਕ ਟੁਕੜੀ ਚੁਕ, ਇਨਸ਼ਾ ਦੇ ਸਾਹਮਣੇ ਪੈਰਾਂ ਭਾਰ ਬੈਠ ਕੇ ਬੋਲੇ,

"ਮੁਆਫ਼ ਕਰ ਦੇ। ਲੈ, ਆਪਣੇ ਹੱਥ ਨਾਲ ਖੁਆ।"

ਇਨਸ਼ਾ ਨੇ ਉਨ੍ਹਾਂ ਵੱਲ ਵੇਖਿਆ। ਅੱਖਾਂ ਅੰਗਾਰੇ।

"ਹੁਣ ਗ਼ੁੱਸਾ ਥੁੱਕ ਦੇ। ਮੈਂ ਆਪਣੀ ਗ਼ਲਤੀ ਮੰਨ ਰਿਹਾ ਹਾਂ।"

ਇਨਸ਼ਾ ਗੋਡਿਆਂ ਵਿਚ ਸਿਰ ਦੇ ਕੇ ਫਫਕ ਫਫਕ ਕੇ ਰੋ ਪਈ। ਸੇਠ ਜੀ ਨੇ ਉਹਦੇ ਸਿਰ ਅਤੇ ਪਿੱਠ ਨੂੰ ਪਲੋਸਿਆ। ਬਾਹਾਂ ਵਿਚ ਲੈ ਕੇ ਉਹਦੇ ਪੱਲੇ ਨਾਲ ਹੀ ਉਹਦੇ ਹੰਝੂ ਪੂੰਝੇ। ਉਨ੍ਹਾਂ ਦੀਆਂ ਆਪਣੀਆਂ ਅੱਖਾਂ ਵੀ ਭਰ ਆਈਆਂ, "ਮੈਂ ਕਹਿੰਦਾ ਹਾਂ, ਮੈਨੂੰ ਹੁਣ ਆਪਣੇ ਹੱਥ ਨਾਲ ਖੁਆ।"

ਇਨਸ਼ਾ ਹੰਝੂਆਂ ਨੂੰ ਨਿਗਲਦੀ ਹਿਚਕੀ ਭਰ ਕੇ ਬੋਲੀ, "ਨਹੀਂ ਨਹੀਂ ਮੈਨੂੰ ਦੁਖ ਹੈ, ਜਿਸ ਗੱਲ ਤੇ ਤੁਹਾਨੂੰ ਇਤਰਾਜ਼ ਹੈ, ਮੈਂ ਉਸੇ ਦੀ ਜ਼ਿਦ ਕੀਤੀ। ਤੁਸੀਂ ਭੁਲ ਜਾਉ ਸਭ ਕੁਝ।"

"ਫ਼ਜ਼ੂਲ ਦੀਆਂ ਗੱਲਾਂ ਨਾ ਕਰ। ਹੁਣ ਕੀ ਫ਼ਰਕ ਹੈ ਤੇਰੇ ਮੇਰੇ ਵਿਚ। ਤੂੰ ਕਦੀ ਮੇਰਾ ਕਿਹਾ ਟਾਲਿਆ ਏ, ਜੋ ਮੈਂ ਤੇਰੀ ਏਨੀ ਵੀ ਜ਼ਿਦ ਪੂਰੀ ਨਾ ਕਰਾਂ ?"

ਇਨਸ਼ਾ ਨੇ ਸੌਖਾ ਸਾਹ ਲੈ ਕੇ ਬਾਂਹ ਸੇਠ ਜੀ ਦੇ ਗਲੇ ਵਿਚ ਪਾ ਦਿਤੀ। ਪਰ ਮੂੰਹ ਵਿਚ ਬਰਫ਼ੀ ਪਾਣੀ ਨਾ ਮੰਨੀ।

"ਮੈਂ ਆਪਣੀ ਸੌਂਹ ਪਾਵਾਂਗਾ।" ਸੇਠ ਜੀ ਨੇ ਧਮਕੀ ਦਿਤੀ।

"ਹਾਇ! ਸੌਂਹ ਨਾ ਪਾਣਾ।" ਇਨਸ਼ਾ ਨੇ ਬੇਨਤੀ ਕੀਤੀ, "ਬਾਅਦ ਵਿਚ ਤੁਹਾਡੀ ਰੂਹ ਹੀ ਤੰਗ ਹੋਏਗੀ ਕਿ ਤੁਹਾਡਾ ਈਮਾਨ ਮੈਂ ਖ਼ਰਾਬ ਕੀਤਾ।" ਉਹ ਸੇਠ ਜੀ ਦੀਆਂ ਅੱਖਾਂ ਵਿਚ ਵੇਖਦੀ ਬੋਲੀ, "ਮੈਨੂੰ ਆਪਣੀ ਜ਼ਿਦ ਉਤੇ ਮੰਦਾ ਲੱਗ ਰਿਹਾ ਏ।"

"ਤੈਨੂੰ ਮੇਰੇ ਤੇ ਵਿਸ਼ਵਾਸ਼ ਨਹੀਂ ?" ਸੇਠ ਜੀ ਨੇ ਪੁਛਿਆ। "ਇੰਨੀ ਵਾਰ ਇਕ ਦੂਜੇ ਦੀਆਂ ਥੁਕਾਂ ਅਤੇ ਪਸੀਨਾ ਚਟਦਿਆਂ ਇਹ ਭੈਣ-ਚੋਧ ਈਮਾਨ ਖ਼ਰਾਬ ਨਹੀਂ ਹੋਇਆ ਤੇ ਹੁਣ ਇਕੋ ਗਰਾਹੀ ਨਾਲ ਹੀ ਵਿਗੜ ਜਾਏਗਾ। ਮੇਰਾ ਈਮਾਨ ਤੂੰ ਤੇ ਤੇਰਾ ਈਮਾਨ ਮੈਂ।"

ਇਨਸ਼ਾ ਨੇ ਸੇਠ ਜੀ ਦੀ ਛਾਤੀ ਤੇ ਸਿਰ ਰਖ ਦਿਤਾ।

ਸੇਠ ਜੀ ਨੇ ਬਰਫ਼ੀ ਦਾ ਅਧਾ ਟੁਕੜਾ ਦੰਦਾਂ ਨਾਲ ਕਟ ਕੇ ਬਾਕੀ ਦਾ ਇਨਸ਼ਾ ਨੂੰ ਦਿਤਾ। ਇਨਸ਼ਾ ਗਰਦਨ ਅਗੇ ਕਰ ਬਰਫ਼ੀ ਲੈ ਕੇ ਬੋਲੀ, "ਹੁਣ ਤਾਂ ਮੈਨੂੰ ਡਾਢੀ ਖ਼ੁਸ਼ੀ ਹੋਈ ਏ। ਮੇਰਾ ਹੱਕ ਮੈਨੂੰ ਮਿਲ ਗਿਆ। ਤੁਹਾਡਾ ਈਮਾਨ ਵੀ ਨਹੀਂ ਗਿਆ, ਤੇ ਮੈਂ ਤੁਹਾਨੂੰ ਪਾ ਲਿਆ ਏ।"

"ਕਿਸ ਤਰ੍ਹਾਂ ?"

"ਪਤੀ ਦੀ ਜੂਠ ਉਤੇ ਪਤਨੀ ਦਾ ਹੱਕ ਹੁੰਦਾ ਏ। ਮੇਰੀ ਮਾਂਗ ਤੇ ਤੁਸੀਂ ਭਰ ਦਿਤੀ

ਸੀ, ਤੇ ਹੁਣ ਤੁਹਾਡੇ ਹੀ ਹੱਥੋਂ ਮੈਨੂੰ ਅਜ ਆਪਣਾ ਹੱਕ ਮਿਲਿਆ ਏ। ਈਦ ਦੇ ਦਿਨ ਅੱਲਾ ਕੋਲੋਂ ਇਹੀ ਦੁਆ ਕਰਦੀ ਹਾਂ......" ਇਨਸ਼ਾ ਅੱਖਾਂ ਬੰਦ ਕਰ ਅਸਮਾਨ ਵਲ ਦੋਵੇਂ ਹੱਥ ਡੂੰਘੇ ਕਰ ਲਏ, "ਮੇਰੀਆਂ ਅੱਖਾਂ ਤੇ ਇਨ੍ਹਾਂ ਕਦਮਾਂ ਤੇ ਹੀ ਬੰਦ ਹੋਣ।" ਸੇਠ ਜੀ ਵਲ ਦੇਖ ਕੇ ਮੁਸਕਰਾਈ ਤੇ ਕਹਿਣ ਲੱਗੀ, "ਤੁਸੀਂ ਭਾਵੇਂ ਦਫ਼ਨਾ ਦਿਆ ਜੇ, ਭਾਵੇਂ ਫੂਕ ਛਡਿਆ ਜੇ। ਜੇ ਦਫ਼ਨਾਉਗੇ ਤਾਂ ਕਿਆਮਤ ਦੇ ਦਿਨ ਖ਼ੁਦਾਵੰਦ ਨੂੰ ਜਵਾਬ ਦਿਆਂਗੀ: ਹੇ ਪਰਵਿਰਦਗਾਰ, ਤੂੰ ਹੀ ਮੈਨੂੰ ਉਨ੍ਹਾਂ ਦੇ ਕਦਮਾਂ ਵਿਚ ਸੁੱਟਿਆ ਸੀ, ਜੋ ਤੇਰਾ ਨਿਆਂ ਹੈ, ਕਰ। ਜੇ ਸਾੜ ਦਿਉਗੇ ਤਾਂ ਜਿਥੇ ਏਨੇ ਹਿੰਦੂ ਜਾਂਦੇ ਨੇ, ਉਥੇ ਮੈਂ ਵੀ ਚਲੀ ਜਾਵਾਂਗੀ। ਫਿਰ ਜੰਮਾਂਗੀ ਤਾਂ ਤੁਹਾਡੀ ਵਹੁਟੀ ਬਣਾਂਗੀ। ਨਹੀਂ ਤੇ ਗੋਲੀ ਹੀ ਬਣਾ ਲਿਆ ਜੇ।"

ਇਨਸ਼ਾ ਦੀਆਂ ਇਹ ਗੱਲਾਂ ਸੇਠ ਜੀ ਨੂੰ ਉਸ ਨਾਲ ਹੋਰ ਪੱਕਾ ਬੰਨ੍ਹ ਦੇਂਦੀਆਂ। ਇਨਸ਼ਾ ਦੇ ਸਾਥ ਵਿਚ ਸੇਠ ਜੀ ਨੂੰ ਇਹ ਵਿਸ਼ਵਾਸ਼ ਹੋ ਗਿਆ ਸੀ ਕਿ ਔਲਾਦ ਅਤੇ ਘਰ-ਬਾਰ ਦੀ ਸੰਭਾਲ ਲਈ ਵਿਆਹੁਤਾ ਔਰਤ ਚਾਹੀਦੀ ਹੈ, ਪਰ ਪਿਆਰ ਕਰਨ ਅਤੇ ਦਿਲ ਪਰਚਾਉਣ ਦਾ ਹੁਨਰ ਘਰੇਲੂ ਔਰਤਾਂ ਦੇ ਵਸ ਦਾ ਨਹੀਂ। ਉਨ੍ਹਾਂ ਦੇ ਖ਼ਾਨਦਾਨ ਦੇ ਨਾਂ ਨੂੰ ਅਗੇ ਤੋਰਨ ਲਈ ਜਵਾਨ ਭਤੀਜੇ ਅਤੇ ਪੋਤਰੇ ਸਨ। ਗ੍ਰਿਹਸਤੀ ਸੰਭਾਲਣ ਲਈ ਦੋ ਦੋ ਨੂੰਹਾਂ, ਫਿਰ ਉਨ੍ਹਾਂ ਨੂੰ ਦੂਜੇ ਵਿਆਹ ਦੇ ਝਮੇਲੇ ਦੀ ਕੀ ਲੋੜ ਸੀ।

ਇਨਸ਼ਾ ਨੇ ਇਕ ਦਿਨ ਸੇਠ ਜੀ ਦੇ ਗਲੇ ਵਿਚ ਬਾਹਾਂ ਪਾ ਕੇ ਉਨ੍ਹਾਂ ਦੇ ਕੰਨ ਵਿਚ ਤਾਅਨਾ ਦਿਤਾ, "ਦਿਲ ਵਿਚ ਘਰ ਕਰਕੇ ਤਸੱਲੀ ਨਹੀਂ ਸੀ ਹੋਈ, ਜੋ ਹੁਣ ਕੁੱਖ ਵਿਚ ਵੀ ਆ ਬੈਠੇ ਹੋ।" ਬੜੇ ਦਾਰਸ਼ਨਿਕ ਭਾਵ ਵਿਚ ਉਂਗਲੀ ਉਚੀ ਕਰਕੇ ਬੋਲੀ, "ਹੁਣ ਤੇ ਮੈਂ ਕਿਆਮਤ ਦੇ ਦਿਨ ਅੱਲਾ ਨੂੰ ਵੀ ਜਵਾਬ ਦੇ ਦਿਆਂਗੀ,ਮੈਂ ਤੇ ਕਾਫ਼ਰ ਨੂੰ ਦਿਲ ਹੀ ਦਿਤਾ ਸੀ, ਇਹ ਪੇਟ ਤੇ ਤੇਰੀ ਕੁਦਰਤ ਨੇ ਦਿਤਾ ਹੈ।"

ਸੇਠ ਜੀ ਦੀ ਪਹਿਲੀ ਪਤਨੀ ਦੀਆਂ ਤਿੰਨ ਧੀਆਂ ਹੋਈਆਂ ਸਨ। ਇਨਸ਼ਾ ਦੀ ਵੀ ਧੀ ਹੀ ਜੰਮੀ। ਸੇਠ ਜੀ ਨੂੰ ਵਿਸ਼ਵਾਸ਼ ਹੋ ਗਿਆ, ਕਿ ਸ਼ੁਭਚਿੰਤਕਾਂ ਦੇ ਕਹਿਣ ਤੇ ਵੀ ਦੂਜਾ ਵਿਆਹ ਨਾ ਕਰਨ ਵਿਚ ਕੋਈ ਭੁਲ ਨਹੀਂ ਹੋਈ। ਪੁੱਤਰ ਉਨ੍ਹਾਂ ਦੀ ਕਿਸਮਤ ਵਿਚ ਹੈ ਨਹੀਂ। ਕੁੜੀਆਂ ਟੱਬਰ ਵਿਚ ਬਤੇਰੀਆਂ ਸਨ। ਬੱਚੀ ਦਾ ਰੰਗ ਮਾਂ ਉਤੇ ਸੀ। ਅੱਠ ਦਸ ਮਹੀਨਿਆਂ ਵਿਚ ਨਖ਼-ਸਿਖ਼ ਨਿਖਰਨ ਲਗੇ। ਇਨਸ਼ਾ ਅਤੇ ਉਹਦੀ ਮਾਂ ਬੱਚੀ ਦੀਆਂ ਉਂਗਲੀਆਂ, ਨਕ, ਭਰਵੱਟੇ ਸੇਠ ਜੀ ਨੂੰ ਵਿਖਾ ਕੇ ਕਹਿੰਦੀਆਂ, "ਬਿਲਕੁਲ ਮਾਲਕ ਤੇ ਗਈ ਹੈ।" ਇਨਸ਼ਾ ਬੱਚੀ ਨੂੰ ਰਤਨੀ ਕਹਿ ਕੇ ਬੁਲਾਣ ਲਗ ਪਈ। ਉਹੀ ਉਸਦਾ ਨਾਂ ਪੈ ਗਿਆ।

ਦੇਵੀ ਸਿੰਘ ਦੇ ਨਵੇਂ ਭੱਠੇ ਵਿਚ ਸੇਠ ਜੀ ਦਾ ਅਧੋ-ਅਧ ਹਿੱਸਾ ਸੀ। ਅਠ-ਦਸ ਦਿਨਾਂ ਮਗਰੋਂ ਉਹ ਜੁ ਆਪਣੇ ਯੱਕੇ ਤੇ ਨਖ਼ਾਸ—ਟੁੜੀਆਂ ਗੰਜ (ਵਿਕਟੋਰੀਆ ਗੰਜ) ਵਿਚੋਂ ਹੋ ਕੇ ਭੱਠੇ ਤੇ ਜਾਂਦੇ। ਪੋਹ ਦਾ ਮਹੀਨਾ ਸੀ। ਕਿਧਰੇ ਚੰਗੇ ਅਮਰੂਦ, ਕਿਸੇ ਖੇਤ ਵਿਚ ਵਧੀਆ ਗੰਨੇ ਜਾਂ ਮੂਲੀਆਂ ਆਦਿ ਵੇਖਦੇ ਤਾਂ ਘਰ ਲਈ ਲੈ ਲੈਂਦੇ। ਸੂਰਜ ਡੁਬ ਚੁੱਕਾ ਹੁੰਦਾ ਤਾਂ ਕਿਧਰੇ ਘਰ ਪਹੁੰਚਦੇ। ਇਨਸ਼ਾ ਦੀ ਗਲੀ ਦੇ ਨੇੜੇ ਯੱਕਾ ਰੁਕਵਾ ਕੇ ਦੋ ਮਿੰਟ ਲਈ ਉਪਰ ਜਾ ਕੇ ਫਲ ਸ਼ਲ ਦੇ ਆਉਂਦੇ। ਉਸ ਸ਼ਾਮ ਸੇਠ ਜੀ ਆਏ ਤਾਂ ਇਨਸ਼ਾ ਦੀ ਮਾਂ ਰਤਨੀ ਨੂੰ ਖੁਆ ਖਿਡਾ ਰਹੀ ਸੀ। ਸੇਠ ਜੀ ਇਕ ਪਖਵਾੜਾ ਪਹਿਲਾਂ ਵੀ ਇਸੇ ਵਕਤ ਆਏ ਸਨ। ਉਸ ਦਿਨ ਵੀ ਇਨਸ਼ਾ ਘਰ ਨਹੀਂ ਸੀ। ਸੇਠ ਜੀ ਦੇ ਪੁਛਣ ਤੇ ਮਾਂ ਨੇ ਉਦੋਂ ਵੀ ਇਹੀ ਕਿਹਾ ਸੀ, "ਰਤਾ

ਗੁਆਂਢ ਵਿਚ ਕਿਸੇ ਸਹੇਲੀ ਦੇ ਘਰ ਗਈ ਹੈ । ਆਉਂਦੀ ਹੀ ਹੋਵੇਗੀ । ਤਸ਼ਰੀਫ਼ ਰਖੋ ।"

ਸੇਠ ਜੀ ਨੂੰ ਸ਼ਕ ਹੋ ਗਿਆ ਕਿ ਦਾਲ ਵਿਚ ਕੁਝ ਕਾਲਾ ਹੈ......ਆਖ਼ਰ ਵੇਸਵਾ ਦੀ ਜਾਤ ਹੈ । ਬੈਠ ਗਏ ਉਡੀਕ ਵਿਚ । ਇਨਸ਼ਾ ਨੂੰ ਮਹੀਨੇ ਵਿਚ ਪੰਝੀ-ਤੀਹ ਦੇ ਦੇਂਦੇ ਸਨ । ਈਦ-ਬਕਰੀਦ, ਹੋਲੀ-ਦੀਵਾਲੀ ਤੇ ਕਪੜੇ-ਸ਼ਪੜੇ ਵਖਰੇ । ਇਨਸ਼ਾ ਮੂੰਹ ਅਡ ਕੇ ਕਦੀ ਨਾ ਮੰਗਦੀ । ਸਸਤਾ ਜ਼ਮਾਨਾ ਸੀ । ਸਰਕਾਰੀ ਨੌਕਰਾਂ ਦੀਆਂ ਵੀ ਉਦੋਂ ਇੰਨੀਆਂ ਹੀ ਤਨਖ਼ਾਹਾਂ ਹੁੰਦੀਆਂ ਸਨ । ਸੇਠ ਜੀ ਮੂੜ੍ਹੇ ਤੇ ਬੈਠ ਗਏ । ਅੰਮਾਂ ਨੇ ਨੌਕਰਾਣੀ ਨੂੰ ਹੁੱਕੇ ਦਾ ਨੈਚਾ ਤਾਜ਼ਾ ਕਰਨ ਲਈ ਕਿਹਾ, ਪਰ ਸੇਠ ਜੀ ਨੇ ਮਨ੍ਹਾਂ ਕਰ ਦਿਤਾ ।

ਇਨਸ਼ਾ ਜਲਦੀ ਹੀ ਆ ਗਈ । ਸੇਠ ਜੀ ਦੇ ਅਚਾਨਕ ਦਰਸ਼ਨ ਹੋਣ ਤੇ ਖ਼ੁਸ਼ੀ ਨਾਲ ਮੁਸਕਰਾਈ, "ਅਜ ਇਸ ਵੇਲੇ ਮਿਹਰਬਾਨੀ ਕਿਸ ਤਰ੍ਹਾਂ ?" ਬੁਰਕਾ ਇਕ ਪਾਸੇ ਸੁੱਟ ਕੇ ਸੇਠ ਜੀ ਦੇ ਕਦਮਾਂ ਵਿਚ ਬੈਠ ਗਈ । ਹੱਥ ਦੀ ਪੋਟਲੀ ਲੱਤਾਂ ਦੇ ਹੇਠਾਂ ਦਬਾ ਦਿਤੀ । ਜਵਾਬ ਨਾ ਮਿਲਣ ਤੇ ਫਿਰ ਮੁਸਕਰਾਈ, "ਇੰਨੇ ਚੁੱਪ ਕਿਉਂ ਹੋ ?"

"ਕਿਥੇ ਗਈ ਸੈਂ ?" ਸੇਠ ਜੀ ਦੀ ਆਵਾਜ਼ ਵਿਚ ਗ਼ੁੱਸਾ ।

"ਬਜ਼ਾਰ ਵਿਚ ਕੋਈ ਕੰਮ ਸੀ ।" ਇਨਸ਼ਾ ਅਜੇ ਵੀ ਮੁਸਕਰਾ ਰਹੀ ਸੀ ।

"ਅੰਮਾ ਨੇ ਕਿਹਾ, ਸਹੇਲੀ ਦੇ ਘਰ ਗਈ ਸੈਂ ।" ਸੇਠ ਜੀ ਦੀ ਆਵਾਜ਼ ਵਿਚ ਹੋਰ ਗ਼ੁੱਸਾ । "ਤੂੰ ਬਜ਼ਾਰ ਦਾ ਕੰਮ ਕਦੋਂ ਦਾ ਕਰਨਾ ਸ਼ੁਰੂ ਕੀਤਾ ਏ ? ਬੁਰਕਾ ਅਜਿਹੇ ਸੈਰ-ਸਪਾਟੇ ਲਈ ਹੀ ਬਣਿਆ ਹੈ ।" ਰਤਨੀ ਦੇ ਪੇਟ ਵਿਚ ਆਉਣ ਤੋਂ ਪਹਿਲਾਂ ਹੀ ਇਨਸ਼ਾ ਨੇ ਬੁਰਕਾ ਬਣਵਾ ਲਿਆ ਸੀ । ਕਹਿੰਦੀ ਸੀ : ਮੈਂ ਨਹੀਂ ਚਾਹੁੰਦੀ, ਮੈਨੂੰ ਓਪਰੇ-ਮਰਦ ਵੇਖਣ ।

ਸੇਠ ਜੀ ਨੇ ਹੱਥ ਅਗੇ ਕਰ ਇਨਸ਼ਾ ਦੀ ਲੱਤ ਹੇਠਲੀ ਪੋਟਲੀ ਖਿਚ ਕੇ ਖੋਲ੍ਹ ਦਿਤੀ । ਲੱਠੇ ਦੇ ਛੋਟੇ ਜਿਹੇ ਟੁਕੜੇ ਵਿਚ, ਹਰੀ ਵੈਂਗਨੀ ਮਖ਼ਮਲ ਦੇ ਟੋਪੀ ਸੀਣ ਲਈ ਕਟੇ ਟੁਕੜੇ ਖਿਲਰ ਗਏ । ਟੁਕੜਿਆਂ ਤੇ ਕਢਾਈ ਲਈ ਫੁਲ-ਪਤੀਆਂ ਉਲੀਕੀਆਂ ਹੋਈਆਂ । ਪੁੜੀਆਂ ਵਿਚ ਜ਼ਰੀ, ਗੋਟਾ ਸਿਲਮੇ ਸਤਾਰੇ । ਇਕ ਪੁੜੀ ਵਿਚੋਂ ਚਾਂਦੀ ਦੇ ਤਿੰਨ ਰੁਪਈਏ ਤੇ ਕੁਝ ਭਨਘਟ ਹੇਠਾਂ ਡਿਗ ਪਿਆ ।

ਸੇਠ ਜੀ ਸੰਨਾਟੇ ਵਿਚ । ਬੋਲੇ ਤੇ ਸ਼ਰਮਿੰਦਗੀ ਦੀ ਖਿਝ ਵਿਚ, "ਇਸੇ ਸ਼ੌਕ ਲਈ ਬਾਜ਼ਾਰ ਘੁੰਮਦੀ ਹੈਂ ।"

ਹੁਣ ਇਨਸ਼ਾ ਦੇ ਚਿਹਰੇ ਤੇ ਮੁਸਕਰਾਹਟ ਦੀ ਥਾਵੇਂ ਤਮਤਮਾਹਟ । "ਮੈਂ ਤੇ ਜਵਾਬ ਦਿਆਂਗੀ । ਤੁਹਾਨੂੰ ਪੁਛਣ ਦਾ ਹੱਕ । ਪਹਿਲਾਂ ਹਜ਼ੂਰ ਦਸਣ ਕਿ ਗੁਸਾ ਕਿਸ ਸ਼ਕ ਕਰਕੇ ਕੀਤਾ ? ਜੇ ਝੂਠ ਬੋਲੇ ਤਾਂ ਮੇਰਾ ਮੋਈ ਦਾ ਮੂੰਹ ਵੇਖੋ ।"

ਸੇਠ ਜੀ ਦੀ ਬੋਲਦੀ ਬੰਦ ।

"ਹੁਣ ਤੁਸੀਂ ਬੋਲਦੇ ਕਿਉਂ ਨਹੀਂ ?" ਇਨਸ਼ਾ ਨੇ ਮੱਥੇ ਤੇ ਦੁਹੱਥੜ ਮਾਰਿਆ, 'ਹਾਇ, ਜ਼ਨਾਨੀ ਦੀ ਜ਼ਾਤ......ਤੇਰਾ ਕਦੀ ਇਤਬਾਰ ਨਹੀਂ ।" ਇਨਸ਼ਾ ਫੁੱਟ ਫੁੱਟ ਕੇ ਰੋ ਪਈ ।

"ਮੈਂ ਹੀ ਦਸ ਦੇਂਦੀ ।" ਅੰਮਾਂ ਬੋਲਦੀ । "ਇਸੇ ਨੇ ਮੈਨੂੰ ਮਨ੍ਹਾਂ ਕਰ ਦਿਤਾ । ਮਾਲਕ ਨੂੰ ਕਹਿਣ ਦੀ ਲੋੜ ਨਹੀਂ । ਜ਼ਰੀ ਕਸੀਦੇ ਵਿਚ ਇਸਦਾ ਹੱਥ ਚਲਦਾ ਏ । ਦਸ ਪੰਦਰਾਂ ਦਿਨਾਂ ਵਿਚ ਚਾਰ-ਪੰਜ ਰੁਪਏ ਬਣਾ ਲੈਂਦੀ ਏ । ਢਿਡ ਭਰਨ ਲਈ ਤਾਂ ਤੁਹਾਡਾ ਦਿਤਾ ਬਥੇਰਾ । ਕਹਿੰਦੀ ਏ, ਅਜਗਰ ਵਾਂਗ ਪਏ ਰਹਿਣ ਨਾਲ ਮੋਟਿਆਂ ਹੋਣ ਦਾ ਕੀ ਫ਼ਾਇਦਾ । ਕੁੜੀ ਨੂੰ

ਨਚਣਾ ਗਾਉਣਾ ਸਿਖਾਣਾ ਨਹੀਂ। ਨਥ ਖੁਲਵਾਣੀ ਨਹੀਂ। ਇਕ ਦਿਨ ਹੱਥ ਪੀਲੇ ਕਰਨ ਲਈ ਦੋ ਜੋੜੇ ਕਪੜੇ, ਦੋ ਚਾਰ ਭਾਂਡੇ-ਟੀਂਡੇ ਖ਼ਰੀਦਣ ਲਈ ਵੀ ਪੱਲੇ ਕੁਝ ਨਾ ਹੋਇਆ ਤਾਂ ਉਹਨੂੰ ਟੋਰੇਗੀ ਕਿਵੇਂ ?"

ਸੇਠ ਜੀ ਉਤੇ ਜਿਵੇਂ ਕਈ ਘੜੇ ਪਾਣੀ ਪੈ ਗਿਆ।

ਇਨਸ਼ਾ ਹਿਚਕੀਆਂ ਭਰ ਭਰ ਰੋਂਦੀ ਰਹੀ। ਉਸ ਵੇਲੇ ਤਾਂ ਸੇਠ ਜੀ ਉਠ ਕੇ ਚਲੇ ਗਏ ਪਰ ਰਾਤੀਂ ਮੁਆਫ਼ੀ ਮੰਗਣ ਆਏ। "......ਤੂੰ ਐਵੇਂ ਹੀ ਪ੍ਰੇਸ਼ਾਨ ਹੋ ਰਹੀ ਏਂ। ਕੀ ਸਮਝਦੀ ਏਂ ਕਿ ਮੈਨੂੰ ਕੋਈ ਖ਼ਿਆਲ ਹੀ ਨਹੀਂ।" ਉਸ ਸ਼ਾਮ ਤੋਂ ਇਹ ਖ਼ਿਆਲ ਉਨ੍ਹਾਂ ਦੇ ਦਿਮਾਗ਼ ਵਿਚ ਚੇਤੰਨ ਹੋ ਗਿਆ। ਉਨ੍ਹਾਂ ਦਿਨਾਂ ਵਿਚ ਮਿਉਨਸਪੈਲਿਟੀ ਨਖ਼ਾਸ ਤੇ ਗੋਲ-ਦਰਵਾਜ਼ੇ ਵਲ ਦੀ ਸੜਕ ਚੌੜੀ ਕਰਵਾ ਰਹੀ ਸੀ। ਪਹਿਲਾਂ ਸੜਕ ਸੌੜੀ ਗਲੀ ਵਾਂਗ ਸੀ। ਗਲੀ ਦੇ ਦੋਵੇਂ ਪਾਸੇ ਗ਼ਰੀਬ-ਬਸਤੀ ਦੇ ਛੋਟੇ ਛੋਟੇ ਖ਼ਸਤਾ ਹਾਲ ਮਕਾਨ ਸਨ। ਪੰਜ ਛੇ ਸਾਲ ਪਹਿਲਾਂ ਸੜਕ ਕਿਨਾਰੇ ਦੀ ਪੁਰਾਣੀ ਬਸਤੀ ਦੇ ਇਕ ਮੀਏਂ ਨੇ ਆਪਣੇ ਅਧ-ਢੱਠੇ ਮਕਾਨ ਦੇ ਖੋਲੇ ਨੂੰ ਸੇਠ ਜੀ ਦੇ ਖ਼ਾਨਦਾਨ ਕੋਲ ਬੰਧੇ ਰਖ ਕੇ ਕਰਜ਼ਾ ਲਿਆ ਸੀ। ਚਾਰ ਸਾਲਾਂ ਤਕ ਅਸਲ ਤੇ ਕੀ ਸੂਦ ਵੀ ਨਾ ਦੇ ਸਕਿਆ। ਹਾਲਤ ਹੋਰ ਵੀ ਮੰਦੀ ਹੋ ਗਈ। ਉਹ ਢੱਠੇ ਮਕਾਨ ਦੇ ਮਲਬੇ ਅਤੇ ਸੌ ਗਜ ਜ਼ਮੀਨ ਦਾ ਸੌ ਰੁਪਈਆ ਲੈ ਕੇ ਸ਼ਹਿਰ ਦੀ ਨਵੀਂ ਬਸਤੀ ਵਿਚ ਨਵਾਂ ਧੰਦਾ ਜਮਾਣ ਲਈ ਚਲਾ ਗਿਆ। ਸੇਠ ਜੀ ਨੇ ਪੁਰਾਣਾ ਮਲਬਾ ਨੀਂਹਾਂ ਵਿਚ ਭਰਵਾ ਕੇ ਹੇਠਾਂ ਦੋ ਦੁਕਾਨਾਂ ਅਤੇ ਉਪਰ ਰਹਿਣ ਲਈ ਮਕਾਨ ਬਣਵਾ ਦਿਤਾ। ਉਸ ਸਸਤੇ ਜ਼ਮਾਨੇ ਵਿਚ ਵੀ ਪੰਦਰਾਂ ਵੀਹ ਰੁਪਈਏ ਮਹੀਨੇ ਦੀ ਆਮਦਨ ਜੋਗੀ ਜਾਇਦਾਦ ਬਣ ਗਈ। ਮਕਾਨ ਦੁਕਾਨਾਂ ਕਿਰਾਏ ਤੇ ਦੇਣ ਤੋਂ ਪਹਿਲਾਂ ਸੇਠ ਜੀ ਨੇ ਇਸ ਜਾਇਦਾਦ ਦੀ ਇਨਸ਼ਾ ਦੇ ਨਾਂ ਰਜਿਸਟਰੀ ਕਰਵਾ ਦਿਤੀ। ਇਹ ਰਤਨੀ ਦੇ ਦਾਜ ਲਈ ਸੀ।

ਸੇਠ ਜੀ ਦੇ ਭਤੀਜੇ ਜੱਦੀ ਜਾਇਦਾਦ ਦੀ ਇਸ ਬਰਬਾਦੀ ਨਾਲ ਘਬਰਾ ਉਠੇ। ਸੇਠ ਜੀ ਆਪਣੇ ਸ਼ੌਕ ਅਤੇ ਤਮਾਸ਼ਬੀਨੀ ਤੇ ਜੋ ਖ਼ਰਚ ਕਰਦੇ, ਉਹ ਭਤੀਜਿਆਂ ਕੋਲੋਂ ਛੁਪਿਆ ਨਾ ਰਹਿੰਦਾ। ਸੌ ਪੰਜਾਹ ਦੀ ਗੱਲ ਹੁੰਦੀ ਤਾਂ ਕੁੜ੍ਹ ਕੇ ਹੀ ਚੁੱਪ ਕਰ ਜਾਂਦੇ ਪਰ ਇਹ ਨੁਕਸਾਨ ਕੋਈ ਮਾਮੂਲੀ ਨਹੀਂ ਸੀ। ਉਸ ਸਸਤੇ ਜ਼ਮਾਨੇ ਵਿਚ ਵੀ ਇਹ ਜ਼ਮੀਨ ਅਤੇ ਮਕਾਨ ਸਾਢੇ ਪੰਜ ਹਜ਼ਾਰ ਦਾ ਸੀ। ਭਤੀਜਿਆਂ ਨੇ ਮੂੰਹੋਂ ਮੂੰਹ ਵਿਰੋਧ ਕੀਤਾ। ਗੱਲ ਬਹੁਤ ਵਧ ਗਈ।

ਸੇਠ ਜੀ ਨੇ ਵੱਡੇ ਭਰਾ ਦੇ ਪਿਛੋਂ ਕੰਮ-ਧੰਦਾ ਅਤੇ ਜਾਇਦਾਦ ਨੂੰ ਚੌਗੁਣਾ ਕਰ ਲਿਆ ਸੀ। ਉਨ੍ਹਾਂ ਦੀ ਪਹਿਲੀ ਔਲਾਦ ਵਿਚੋਂ ਹੁਣ ਇਕ ਕੁੜੀ ਕੁਆਰੀ ਬਚੀ ਸੀ, ਜਿਸਦੀ ਕੁੜਮਾਈ ਵੀ ਹੋ ਚੁਕੀ ਸੀ। ਬਸ ਛੇ ਮਹੀਨੇ-ਸਾਲ ਦੀ ਪ੍ਰਾਹੁਣੀ। ਅੱਧੋ-ਅੱਧ ਦੇ ਹਿਸਾਬ ਨਾਲ ਵੀ ਉਨ੍ਹਾਂ ਦਾ ਤੀਹ ਹਜ਼ਾਰ ਦਾ ਹਿੱਸਾ ਭਤੀਜਿਆਂ ਅਤੇ ਉਨ੍ਹਾਂ ਦੀ ਔਲਾਦ ਲਈ ਹੀ ਸੀ। ਛਾਤੀ ਤੇ ਰਖ ਕੇ ਤੇ ਲੈ ਹੀ ਨਹੀਂ ਸੀ ਜਾਣਾ। ਕਮੀਨਿਆਂ ਦੇ ਕਲੇਜੇ ਬਸ ਚਾਰ ਪੰਜ ਹਜ਼ਾਰ ਵਿਚ ਹੀ ਨਿਘਰਨ ਲਗ ਪਏ। ਸੇਠ ਜੀ ਦਾ ਦਿਲ ਅਕ੍ਰਿਤਘਨ ਭਤੀਜਿਆਂ ਦੀ ਕਮੀਨਗੀ ਨਾਲ ਟੁੱਟ ਗਿਆ। ਉਨ੍ਹਾਂ ਕਾਹਲੀ ਵਿਚ ਹੀ ਕੁੜੀ ਦਾ ਵਿਆਹ-ਮੁਕਲਾਵਾ ਨਿਪਟਾਇਆ। ਨਖ਼ਾਸ ਵਾਲਾ ਘਰ ਆਪਣੇ ਹਿਸੇ ਵਿਚ ਰਖ, ਕੰਮ-ਕਾਜ, ਘਰ ਅਤੇ ਜਾਇਦਾਦ ਦੀ ਅਧੋ-ਅਧ ਵੰਡ ਕਰ ਦਿਤੀ। ਭਤੀਜਿਆਂ ਦੇ ਅਜਿਹੇ ਵਰਤਾਰੇ ਨਾਲ ਦਿਲਾਂ ਵਿਚ ਏਨੀ ਦਰਾਰ ਆ

ਗਈ ਕਿ ਵਡੇ ਵਿਹੜੇ ਵਿਚਕਾਰ ਆਦਮ-ਕੱਦ ਕੰਧ ਬਣਵਾ ਦਿਤੀ। ਵਿਹੜੇ ਵਿਚਲਾ ਖੂਹ ਭਤੀਜਿਆਂ ਦੇ ਹਿਸੇ ਵਿਚ ਸੀ। ਇਸ ਲਈ ਵਿਹੜੇ ਦੀ ਵਿਚਕਾਰਲੀ ਕੰਧ ਵਿਚ ਦਰਵਾਜ਼ਾ ਕਢਵਾਇਆ ਗਿਆ। ਲੜੀਆਂ ਹੋਈਆਂ ਸ਼ਰੀਕਣੀਆਂ ਲਈ ਇਹ ਖੂਹ ਲੜਾਈ ਦਾ ਮੈਦਾਨ ਬਣ ਗਿਆ। ਭਤੀਜਿਆਂ ਨੂੰ ਪਾਣੀ ਦੀ ਲੋੜ ਹੁੰਦੀ, ਪਰ ਉਨ੍ਹਾਂ ਨੂੰ ਦੂਜੇ ਪਾਸਿਉਂ, ਕਹਾਰ ਮਹਰੀ, ਜਾਂ ਗੰਗਾ ਭੂਆ ਦੇ ਪਾਣੀ ਭਰ ਲੈਣ ਬਾਅਦ ਹੀ ਪਾਣੀ ਮਿਲਦਾ। ਇਧਰੋਂ ਉਧਰੋਂ ਜੇ ਕੋਈ ਢੋਲ-ਗਾਗਰ ਆਪਸ ਵਿਚ ਛੋਂਹ-ਛਣਕ ਜਾਂਦਾ ਤਾਂ ਕੌਣ ਸਹਿੰਦਾ।

ਗੰਗਾ ਭੂਆ ਦੇ ਕੰਨ-ਅੱਖਾਂ ਸ਼ਰੀਕਣੀਆਂ ਦੇ ਤਾਨੇ-ਮਿਹਣੇ, ਹਾਵ-ਭਾਵ ਟਕੋਰਾਂ ਅਤੇ ਆਵਾਜ਼ਾਂ ਵਲ ਹੀ ਲਗੇ ਰਹਿੰਦੇ। ਤੇ ਹੌਲੀ ਟਕੋਰ ਵੀ ਉਹ ਝਟ ਸੁਣ ਲੈਂਦੀ। ਤੁਰੰਤ ਜਵਾਬ ਹਾਜ਼ਰ। ਸੇਠ ਜੀ ਰੋਜ਼ ਰੋਜ਼ ਦੀ ਇਸ ਕਾਵਾਂ-ਰੌਲੀ ਤੋਂ ਦੁਖੀ ਹੋ ਉਠੇ। ਘਰ ਦੇ ਇਸ ਖੂਹ ਤੋਂ ਤੇ ਗਲੀ ਦੇ ਖੂਹ ਤੋਂ ਪਾਣੀ ਮੰਗਵਾ ਲੈਣਾ ਜਾਂ ਫਿਰ ਆਪਣੇ ਹਿੱਸੇ ਵਾਲੇ ਵਿਹੜੇ ਵਿਚ ਖੂਹ ਖੁਦਵਾ ਲੈਣਾ ਵਧੇਰੇ ਚੰਗਾ ਸੀ। ਉਸ ਜ਼ਮਾਨੇ ਵਿਚ ਰਾਜਾ ਬਾਜ਼ਾਰ ਦੀਆਂ ਪੁਰਾਣੀ ਲਕੀਰ ਤੇ ਚਲਣ ਵਾਲੀਆਂ ਹਿੰਦੂ ਬਸਤੀਆਂ ਵਿਚ ਨਲਕੇ ਦਾ ਪਾਣੀ ਅਪਵਿਤਰ ਮੰਨਿਆ ਜਾਂਦਾ ਸੀ। ਸੇਠ ਜੀ ਨੇ ਕੰਧ ਵਿਚਲੇ ਬੂਹੇ ਤੇ ਤਾਲਾ ਮਾਰ ਦਿਤਾ। ਇਸ ਦੇ ਜਵਾਬ ਵਿਚ ਭਤੀਜਿਆਂ ਨੇ ਭਿਤਾਂ ਤੇ ਫਟੀਆਂ ਠੋਕ ਕੇ ਬੂਹੇ ਦੇ ਮੁੜ ਖੁਲ੍ਹਣ ਦੀ ਸੰਭਾਵਨਾ ਹੀ ਮੁਕਾ ਦਿਤੀ।

ਕਾਰੋਬਾਰ, ਜਾਇਦਾਦ ਅਤੇ ਘਰ ਦੀ ਵੰਡ ਕਰ ਅਤੇ ਵਿਹੜੇ ਵਿਚ ਕੰਧ ਬਣਵਾਉਣ ਮਗਰੋਂ ਹੁਣ ਸੇਠ ਜੀ ਦੇ ਹਿੱਸੇ ਵਿਚ ਅਪਣੀ ਵਿਧਵਾ ਭੈਣ ਗੰਗਾ ਅਤੇ ਪੁਰਾਣੇ ਨੌਕਰ ਹਰੀਆ ਦਾ ਹੀ ਸਾਥ ਰਹਿ ਗਿਆ। ਪੰਜ ਆਦਮੀਆਂ, ਚਾਰ ਜ਼ਨਾਨੀਆਂ ਅਤੇ ਸੱਤ ਬੱਚਿਆਂ ਦੇ ਰੌਲੇ ਗੌਲੇ ਤੋਂ ਵੱਖ ਹੋ ਕੇ ਸੇਠ ਜੀ ਦਾ ਦਿਲ ਉਦਾਸੀ ਨਾਲ ਭਰ ਗਿਆ। ਉਹ ਨਿਰਉਤਸ਼ਾਹ ਜਿਹੇ ਹੋ ਗਏ।......ਦੁਨੀਆਂ ਵਿਚ ਸਭ ਮਤਲਬ ਦੇ ਨੇ......ਕੋਈ ਕਿਸੇ ਦਾ ਨਹੀਂ। ਇਹ ਬਿਜ਼ਨੈਸ, ਇਹ ਘਰ-ਬਾਹਰ......ਕੀ ਕਲੇਜੇ ਤੇ ਰਖ ਕੇ ਲੈ ਜਾਣਗੇ......ਸਭ ਵਿਅਰਥ ਹੈ.. ...। ਉਮਰ ਅਜੇ ਤਰਤਾਲੀਆਂ ਦੀ ਹੀ ਹੋਈ ਸੀ, ਪਰ ਜਾਪਦਾ ਸੀ ਕਿ ਜਿਸਮ ਬੇਜਾਨ ਹੋ ਗਿਆ ਹੈ, ਅਤੇ ਜ਼ਿੰਦਗੀ ਬੇਮਤਲਬ।

ਗਵਾਂਢੀ ਦੋਸਤ ਵਕੀਲ ਕੋਹਲੀ ਨੇ ਅਤੇ ਹੋਰ ਸ਼ੁਭ-ਚਿੰਤਕਾਂ ਨੇ ਸਮਝਾਇਆ : ਤੁਹਾਡੀ ਉਮਰ ਅਜੇ ਕੋਈ ਬਹੁਤੀ ਨਹੀਂ ਹੋਈ, ਹਾਂ ਆਰਾਮ ਕਰਨ ਦਾ ਸਮਾਂ ਆ ਗਿਆ ਹੈ। ਇਸੇ ਵੇਲੇ ਤਾਂ ਘਰ ਦੀ ਸ਼ਾਂਤੀ ਅਤੇ ਸੇਵਾ ਟਹਿਲ ਦੀ ਲੋੜ ਹੁੰਦੀ ਹੈ। ਪਰਸੋਂ ਤੀਕ ਇਹ ਮਕਾਨ ਤੁਹਾਡਾ ਅਤੇ ਭਤੀਜਿਆਂ ਦਾ ਘਰ ਸੀ। ਹੁਣ ਤੁਹਾਡਾ ਇਹ ਮਕਾਨ ਹੈ, ਘਰ ਨਹੀਂ...... ਘਰ ਤੇ ਘਰਵਾਲੀ ਬਿਨਾਂ ਨਹੀਂ ਹੁੰਦਾ......।

ਯਾਰਾਂ ਸਾਲ ਇਕੱਲਿਆਂ ਰਹਿਣ ਮਗਰੋਂ ਸੇਠ ਜੀ ਨੂੰ ਦੂਜਾ ਵਿਆਹ ਕਰਨ ਵਿਚ ਝਿਜਕ ਹੋ ਰਹੀ ਸੀ। ਉਨ੍ਹਾਂ ਨੂੰ ਹਰ ਵੇਲੇ ਉਦਾਸ ਨਿਰਾਸ਼ ਵੇਖਦਿਆਂ ਇਨਸ਼ਾ ਅਤੇ ਉਹਦੀ ਮਾਂ ਨੇ ਵੀ ਸਮਝਾਇਆ, "......ਟਬਰ ਜਿਹੋ ਜਿਹਾ ਵੀ ਸੀ, ਉਹਦੇ ਵਿਚ ਉਲਝੇ ਤਾਂ ਹੋਏ ਸੀ। ਇਕੱਲਿਆਂ ਤਾਂ ਜ਼ਿੰਦਗੀ ਬੋਝ ਲੱਗੇਗੀ। ਖ਼ਾਲੀ ਮਕਾਨ ਖਾਣ ਨੂੰ ਪਏਗਾ। ਇਨਸਾਨ ਦੀ ਜ਼ਿੰਦਗੀ ਦਾ ਸਭ ਤੋਂ ਵੱਡਾ ਸਹਾਰਾ ਆਪਣਿਆਂ ਦਾ ਫ਼ਿਕਰ ਹੁੰਦਾ ਹੈ।......ਉਮਰ ਢਲ ਜਾਣ ਤੇ ਸਰੀਰ ਸੇਵਾ ਮੰਗਦਾ ਹੈ। ਅਜਿਹੀ ਸੇਵਾ ਤੇ ਉਹੀ ਬੰਦਾ ਦੇ ਸਕਦਾ ਹੈ, ਜਿਸਦੀ ਜ਼ਿੰਦਗੀ ਤੁਹਾਡੇ

ਨਾਲ ਜੁੜੀ ਹੋਵੇ । ਉਹ ਪਤਨੀ ਦੇ ਬਿਨਾਂ ਕੌਣ ਹੋ ਸਕਦਾ ਹੈ, ਫਿਰ ਉਪਰ ਵਾਲੇ ਦੀ ਕੁਦਰਤ ਕੌਣ ਜਾਣਦਾ ਹੈ, ਨਵੀਂ ਵਹੁਟੀ ਸ਼ਾਇਦ ਤੁਹਾਨੂੰ ਪੁੱਤਰ ਦਾ ਮੂੰਹ ਵਿਖਾਏ ।"

ਇਨਸ਼ਾ ਨੇ ਹੰਝੂ ਵਹਾਂਦਿਆਂ ਸਿਸਕ ਸਿਸਕ ਕੇ ਕਿਹਾ, "...ਤੁਹਾਨੂੰ ਇੰਜ ਮੁਰਝਾਂਦਿਆਂ ਸਾਡੇ ਕੋਲੋਂ ਨਹੀਂ ਵੇਖਿਆ ਜਾਂਦਾ । ਜੋ ਵੀ ਵਹੁਟੀ ਲਈ ਕੀਤਾ ਜਾਂਦਾ ਹੈ, ਤੁਸੀਂ ਸਭ ਸਾਡੇ ਲਈ ਕੀਤਾ ਹੈ, ਪਰ ਮੈਨੂੰ ਘਰਵਾਲੀ ਨਹੀਂ ਬਣਾ ਸਕੇ—ਤੇ ਨਾ ਹੀ ਬਣਾ ਸਕੋਗੇ । ਘਰਵਾਲੀ ਤੇ ਛਡੋ ਮੈਨੂੰ ਕਨੀਜ਼ ਬਣਾ ਕੇ ਵੀ ਘਰ ਵਿਚ ਨਹੀਂ ਰਖ ਸਕੋਗੇ । ਮੈਂ ਜਾਣਦੀ ਹਾਂ, ਜੇ ਮੈਂ ਜ਼ਿਦ ਕਰਾਂ ਤਾਂ ਤੁਸੀਂ ਤਿਆਰ ਹੋ ਜਾਉਗੇ—ਪਰ ਮੈਂ ਕਹਾਂਗੀ ਨਹੀਂ । ਉਸ ਲਈ ਤਾਂ ਤੁਹਾਨੂੰ ਆਪਣਾ ਸਭ ਕੁਝ ਬਦਲਨਾ ਪਏਗਾ । ਮੈਂ ਚਾਹਾਂ ਤਾਂ ਵੀ ਹਿੰਦੂ ਨਹੀਂ ਬਣ ਸਕਦੀ । ਜੇ ਤੁਸੀਂ ਵੀ ਮੁਸਲਮਾਨ ਬਣ ਜਾਉ, ਤੁਹਾਡੀ ਰੂਹ ਨੂੰ ਸ਼ਾਂਤੀ ਨਹੀਂ ਮਿਲਣੀ । ਅੱਲਾ ਤਾਲਾਹ ਨੇ ਪਤਾ ਨਹੀਂ ਹਿੰਦੂ ਮੁਸਲਮਾਨਾਂ ਵਿਚ ਕਿਉਂ ਫ਼ਰਕ ਕੀਤਾ । ਪਰ ਅਮੀਰ ਗ਼ਰੀਬ ਦਾ ਵੀ ਤੇ ਫ਼ਰਕ ਹੈ......ਤੁਹਾਡੀ ਉਮਰ ਹੀ ਕੀ ਹੈ ? ਆਦਮੀ ਨੂੰ ਜ਼ਰੂਰਤ ਹੋਵੇ ਤੇ ਔਕਾਤ ਵੀ ਹੋਵੇ, ਤਾਂ ਬੁਢਾਪੇ ਵਿਚ ਵੀ ਨਿਕਾਹ ਕਰ ਲੈਂਦਾ ਏ । ਤੁਹਾਡੇ ਵਾਸਤੇ ਨਵੀਂ ਦੁਲਹਨ ਲਿਆਉਣੀ ਜ਼ਰੂਰੀ ਏ । ਤੁਹਾਡੀ ਉਦਾਸੀ ਸਾਡੇ ਕੋਲੋਂ ਨਹੀਂ ਵੇਖੀ ਜਾਂਦੀ......।"

ਸੇਠ ਜੀ ਇਹ ਵਿਸ਼ਵਾਸ਼ ਕਰਨਾ ਚਾਹੁੰਦੇ ਸਨ ਕਿ ਇਨਸ਼ਾ ਹੀ ਮੇਰੇ ਲਈ ਸਭ ਕੁਝ ਹੈ । ਉਤੇਜਿਤ ਹੋ ਕੇ ਇਹ ਵੀ ਸੋਚ ਲਿਆ : ਮੈਂ ਕਿਸੇ ਦਾ ਦਿਤਾ ਨਹੀਂ ਖਾਂਦਾ, ਇਨਸ਼ਾ ਨੂੰ ਘਰ ਹੀ ਲੈ ਆਵਾਂ ਇਹ ਨਹੀਂ ਤਾਂ ਇਨਸ਼ਾ ਨਾਲ ਕਿਸੇ ਹੋਰ ਘਰ ਵਿਚ ਚਲਾ ਜਾਵਾਂ । ਕੋਈ ਮੇਰਾ ਕੀ ਵਿਗਾੜ ਸਕਦਾ ਏ । ਕਈ ਉਦਾਹਰਣ ਯਾਦ ਆ ਗਏ : ਹਿੰਦੂ ਜ਼ਨਾਨੀ ਮੁਸਲਮਾਨ ਨਾਲ ਉਲਝ ਗਈ ਤਾਂ ਉਹਨੂੰ ਮੁਸਲਮਾਨ ਬਣਨਾ ਪਿਆ । ਆਦਮੀ ਭਾਵੇਂ ਕਿਸ ਹੈਸੀਅਤ ਦਾ ਹੋਵੇ, ਜੇ ਮੁਸਲਮਾਨ ਜ਼ਨਾਨੀ ਨੂੰ ਘਰ ਵਿਚ ਲੈ ਆਏ ਤਾਂ ਹਿੰਦੂ ਹੀ ਉਹਨੂੰ ਮੁਸਲਮਾਨ ਬਣਾ ਦੇਣ । ......ਸੇਠ ਰਤਨ ਲਾਲ ਨੂੰ ਧਰਮ ਵਿਸ਼ਵਾਸ਼ ਸਵਰਗ-ਨਰਕ ਦੀ ਰਤਾ ਵੀ ਚਿੰਤਾ ਨਹੀਂ ਸੀ । ਪਰ ਸਮਾਜ-ਸੰਸਾਰ ਉਨ੍ਹਾਂ ਨੂੰ ਛਡ ਦੇਵੇ ਇਸ ਗੱਲ ਦਾ ਖ਼ਿਆਲ ਵੀ ਉਹ ਸਹਿਨ ਨਹੀਂ ਸਨ ਕਰ ਸਕਦੇ ।

... ... ...

ਜਦੋਂ ਸੇਠ ਜੀ ਨੇ ਇਹ ਸਮਝ ਲਿਆ ਕਿ ਨਵੀਂ ਪਤਨੀ ਲਿਆਉਣਾ ਜ਼ਰੂਰੀ ਹੈ ਤਾਂ ਦੋ ਹੀ ਮਹੀਨਿਆਂ ਵਿਚ ਕੁੜੀ ਢੂੰਡ ਕੇ ਵਹੁਟੀ ਬਣਾ ਕੇ ਘਰ ਲੈ ਆਏ । ਇਨਸ਼ਾ ਬੁਰਕਾ ਪਾ ਡੋਲੀ ਵਿਚ ਬੈਠ ਵਹੁਟੀ ਨੂੰ ਵੇਖਣ ਆਈ । ਮੂੰਹ ਵਿਖਾਈ ਵਿਚ ਉਹਨੇ ਸੋਨੇ ਦੀ ਜ਼ੰਜੀਰ, ਵਹੁਟੀ ਦੇ ਗਲੇ ਵਿਚ ਪਾ ਕੇ ਆਪਣਿਆਂ ਹੱਥਾਂ ਨਾਲ ਉਹਦੀ ਮਾਂਗ ਵਿਚ ਸਿੰਧੂਰ ਭਰ, ਇਤਰ ਲਾ, ਛੁਹਾਰੇ, ਬਦਾਮ ਤੇ ਗਰੀ ਨਾਲ ਉਹਦੀ ਝੋਲੀ ਭਰੀ । ਸੇਠ ਜੀ ਨੇ ਦੂਜਾ ਵਿਆਹ ਕਿਸੇ ਸ਼ੌਕ, ਉਮੰਗ ਜਾਂ ਪਿਆਰ ਵਿਚ ਆਤੁਰ ਹੋ ਕੇ ਨਹੀਂ ਸਿਰਫ਼ ਘਰ ਨੂੰ ਮੁੜ ਬੰਨਣ ਦੀ ਮਜਬੂਰੀ ਵਿਚ ਕੀਤਾ ਸੀ । ਕੰਮ ਹੋਣਾ ਚਾਹੀਦਾ ਸੀ, ਚੁਪ ਚੁਪੀਤੇ ਅਤੇ ਤੁਰੰਤ । ਸ਼ਰੀਕਾਂ ਵੱਲੋਂ ਕੋਈ ਵੀ ਭਾਨੀ ਮਾਰ ਸਕਦਾ ਸੀ । ਉਸ ਜ਼ਮਾਨੇ ਵਿਚ ਕੁੜੀ ਜਾਂ ਮੁੰਡਾ ਵੇਖ ਕੇ ਪਸੰਦ ਕਰਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ । ਕਿਸੇ ਵਿਸ਼ਵਾਸ਼-ਯੋਗ ਰਾਹੀਂ ਜਲਦੀ ਵਿਚ ਇਹੀ ਪਤਾ ਲੱਗਾ ਕਿ ਕੁੜੀ ਠੀਕ ਖ਼ਾਨਦਾਨ, ਠੀਕ ਗੋਤਰ ਦੀ ਅਤੇ ਹੱਥਾਂ ਪੈਰਾਂ ਤੋਂ ਸਿਹਤਮੰਦ ਹੈ । ਸੇਠ ਜੀ ਲਈ ਏਨਾ ਹੀ ਕਾਫ਼ੀ ਸੀ । ਅਲ੍ਹੜ ਬੱਚੀ ਨਹੀਂ, ਜਵਾਨ, ਘਰ

ਸਾਂਭਣ ਜੋਗੀ, ਸੁਘੜ, ਸਮਝਦਾਰ ਘਰ ਦੀ ਗ਼ਰੀਬੀ ਕਾਰਣ ਇਸ ਉਮਰ ਤੀਕ ਕੁਆਰੀ। ਵਿਆਹ ਦਾ ਜੋੜਾ ਪਾਈ ਸਾਲੂ ਵਿਚ ਵਲ੍ਹੇਟੀ ਵਹੁਟੀ ਦਾ ਕਦ-ਕਾਠ ਅਤੇ ਸ਼ਕਲ ਸੂਰਤ ਠੀਕ ਹੀ ਲੱਗ ਰਹੀ ਸੀ।

ਵਿਆਹ ਦੇ ਮੌਕੇ ਉਤੇ ਸੇਠ ਜੀ ਨੇ ਆਪਣੀ ਸੁਹਾਗਣ ਭੈਣ ਨੂੰ ਸਹੁਰਿਉਂ ਬੁਲਾ ਭੇਜਿਆ ਸੀ। ਸ਼ੁਭ ਕੰਮਾਂ ਨੂੰ ਸਿਰੇ ਚਾੜ੍ਹਨ ਲਈ ਸੁਹਾਗਣ ਦਾ ਹੋਣਾ ਜ਼ਰੂਰੀ ਸੀ। ਨਨਾਣ ਦੇ ਦਿਲ ਵਿਚ ਨਵੀਂ ਭਾਬੀ ਲਈ ਬੜਾ ਉਤਸ਼ਾਹ ਸੀ। ਦਲ੍ਹੀਜ਼ਾਂ ਉਤੇ ਤੇਲ ਚੋ ਕੇ ਬੜੀ ਰੀਝ ਨਾਲ ਉਹਨੇ ਵਹੁਟੀ ਨੂੰ ਵਿਹੜੇ ਵਾੜਿਆ। ਪਰ ਮੱਥੇ ਤੋਂ ਲਟਕਦੇ ਝੁੰਡ ਵਿਚੋਂ ਚਿਹਰੇ ਦੀ ਪਹਿਲੀ ਝਲਕ ਵੇਖਦਿਆਂ ਹੀ ਨਨਾਣ ਦਾ ਦਿਲ ਬੈਠ ਗਿਆ।

ਸੇਠ ਜੀ ਸੁੰਦਰਤਾ ਪ੍ਰੇਮੀ ਅਤੇ ਰਸਿਕ ਤਬੀਅਤ ਦੇ। ਠੀਕ ਵਕਤ ਤੇ ਉਨ੍ਹਾਂ ਨੇ ਉਤਸਕਤਾ ਨਾਲ ਨਵੀਂ ਵਹੁਟੀ ਦਾ ਝੁੰਡ ਚੁਕਿਆ। ਵਹੁਟੀ ਨੇ ਅੱਖਾਂ ਬੰਦ ਕੀਤਿਆਂ ਹੀ ਗਰਦਨ ਨੀਵੀਂ ਪਾ ਲਈ। ਚਿਹਰੇ ਤੇ ਮਿੱਠੀ ਮਿੱਠੀ ਸ਼ਰਮ ਦੀ ਲਾਲੀ ਨਹੀਂ, ਸਗੋਂ ਬਦਕਿਸਮਤੀ ਦੀ ਸ਼ਰਮਿੰਦਗੀ ਦਾ ਸਾਂਵਲਾਪਨ। ਕਿਸਮਤ ਦੇ ਇਸ ਡੰਕ ਤੇ ਸੇਠ ਜੀ ਨੇ ਡੂੰਘਾ ਸਾਹ ਭਰ ਸੋਚਿਆ : ਹੱਥਾਂ ਪੈਰਾਂ ਦੀ ਮਜ਼ਬੂਤ ਹੈ, ਘਰ ਸਾਂਭ ਲਏਗੀ।

ਨਵੇਂ ਵੱਡੇ ਪਰਵਾਰਾਂ ਦੀ ਪਰਸਪਰ ਈਰਖਾ ਸਾੜੇ ਕਲਹ ਕਲੇਸ਼ ਦੀਆਂ ਉਦਾਹਰਣਾਂ ਦਿਤੀਆਂ ਜਾਂਦੀਆਂ ਹਨ ਅਤੇ ਕਹਾਵਤਾਂ ਵਿਚ ਵੀ ਇਹ ਮਸ਼ਹੂਰ ਹੈ। ਹਰ ਲਾਲ, ਕਿਸਨ ਲਾਲ, ਉਨ੍ਹਾਂ ਦੀਆਂ ਵਹੁਟੀਆਂ ਅਤੇ ਪੁਤਰ ਨੂੰਹਾਂ, ਨਿਪੁੱਤਰੇ ਅਤੇ ਬਾਰਾਂ ਵਰ੍ਹਿਆਂ ਤੋਂ ਰੰਡੇਪਾ ਕਟ ਰਹੇ ਚਾਚੇ ਦੀਆਂ ਵੰਡ ਕਰਨ ਦੀਆਂ ਧਮਕੀਆਂ ਨੂੰ ਕੱਤਕ ਦੇ ਬੱਦਲਾਂ ਦੀ ਕੜਕ ਹੀ ਸਮਝ ਰਹੇ ਸਨ। ਦਸ ਸਾਲਾਂ ਬਾਅਦ ਚਾਚੇ ਦੇ ਅੱਖਾਂ ਮੀਟਣ ਤੇ ਸਭ ਕੁਝ ਉਨ੍ਹਾਂ ਦੇ ਪੁਤਰਾਂ ਪੋਤਰਿਆਂ ਨੇ ਹੀ ਸਾਂਭਣਾ ਸੀ। ਜਵਾਨ ਚਾਚੀ ਦੇ ਅਚਾਨਕ ਆਉਣ ਨਾਲ ਉਨ੍ਹਾਂ ਤੇ ਜਿਵੇਂ ਸਾਫ਼ ਅਸਮਾਨ ਤੋਂ ਬਿਜਲੀ ਡਿਗ ਪਈ। ਅਜਿਹੀ ਚਾਚੀ ਲਈ, ਉਨ੍ਹਾਂ ਦੀਆਂ ਭਾਵਨਾਵਾਂ ਅਤੇ ਵਰਤਾਉ ਬਾਰੇ ਕਲਪਨਾ ਕਰਨੀ ਕੋਈ ਔਖੀ ਨਹੀਂ। ਹਰ ਲਾਲ, ਕਿਸਨ ਲਾਲ ਦੀਆਂ ਵਹੁਟੀਆਂ ਨੇ ਆਪਣੀਆਂ ਧੀਆਂ ਦੀ ਹਾਣਨ ਚਾਚੀ ਦੀ ਉਮਰ, ਕੁਲ ਅਤੇ ਘਰ ਦੀ ਕੰਗਾਲੀ ਬਾਰੇ ਅਜਿਹੇ ਤਾਹਨੇ ਮਿਹਣੇ ਅਤੇ ਜ਼ਹਿਰ ਵਿਚ ਬੁਝੇ ਤੀਰ ਮਾਰੇ ਤੇ ਅਜਿਹੇ ਅਜਿਹੇ ਦੂਸ਼ਣ ਲਾਏ ਕਿ ਕੋਈ ਪੱਥਰ ਦਾ ਦਿਲ-ਦਿਮਾਗ਼ ਹੀ ਉਨ੍ਹਾਂ ਨੂੰ ਸੁਣ ਕੇ ਜਵਾਬ ਨਾ ਦੇਂਦਾ।

ਸੇਠ ਜੀ ਦੀ ਨਵੀਂ ਵਹੁਟੀ ਦਾ ਨਾਂ ਅਮਰੋ ਸੀ। ਸੇਠ ਜੀ ਨੂੰਹਾਂ ਧੀਆਂ ਦੀਆਂ ਅਜਿਹੀਆਂ ਕਮੀਨੀਆਂ ਹਰਕਤਾਂ ਦਾ ਕੀ ਉੱਤਰ ਦੇਂਦੇ। ਅਮਰੋ ਦੀ ਨਨਾਣ, ਗੰਗਾ ਇਹ ਝੂਠੇ ਇਲਜ਼ਾਮ ਅਤੇ ਬੇਇਜ਼ਤੀ ਕਿਉਂ ਸਹਿੰਦੀ। ਵਿਹੜੇ ਦੀ ਆਦਮ-ਕੱਦ ਕੰਧ ਦੇ ਦੋਵੇਂ ਪਾਸੇ ਗਾਲ੍ਹਾਂ ਅਤੇ ਬੋਲੀਆਂ ਦੀ ਇਹ ਵਾਛੜ ਘੰਟਿਆਂ ਤੀਕ ਜਾਰੀ ਰਹਿੰਦੀ। ਗੰਗਾ ਬਦਲਾ ਲੈਣ ਤੋਂ ਜਦੋਂ ਅਸਮਰਥ ਹੋ ਜਾਂਦੀ ਤਾਂ ਗਾਲ੍ਹਾਂ ਕਢਣ ਦੇ ਨਾਲ ਨਾਲ ਰਬ ਨੂੰ ਬਦਲਾ ਲੈਣ ਲਈ ਦੁਹਾਈ ਦੇਂਦੀ। ਅਮਰੋ ਨਨਾਣ ਨੂੰ ਬੜੇ ਸਬਰ ਨਾਲ ਸਲਾਹ ਦੇਂਦੀ ਕਿ ਉਹ ਸ਼ਰੀਕਾਂ ਦੀਆਂ ਗਾਲ੍ਹਾਂ ਦੀ ਪ੍ਰਵਾਹ ਹੀ ਨਾ ਕਰੇ।

ਗਾਲ੍ਹਾਂ ਅਤੇ ਤਾਹਨਿਆਂ ਦੇ ਜ਼ਹਿਰੀਲੇ ਤੀਰਾਂ ਦੀ ਵਾਛੜ ਤੋਂ ਬਚਣ ਲਈ ਅਮਰੋ ਕੋਲ ਇਕ ਓਟ ਸੀ—ਹਰ ਪਲ ਰੁੱਝੇ ਰਹਿਣਾ ਅਤੇ ਦੁਪੱਟੇ ਨਾਲ ਕਜੇ ਹੋਏ ਮੂੰਹ ਤੇ ਇਕ ਚੁੱਪ-ਮੁਸਕਾਨ। ਜੇ ਕਦੀ ਉਹਦਾ ਦਿਲ ਬਦਲੇ ਲਈ ਮਚਲਦਾ ਤਾਂ ਉਹ ਸ਼ਰੀਕਾਂ ਵੱਲ ਮੂੰਹ

ਕਰਕੇ ਮੁਸਕਰਾਂਦੀ, "ਵਹੁਟੀਏ, ਹੁਣ ਤੇ ਥਕ ਗਈ ਹੋਵੇਂਗੀ, ਰਤਾ ਆਰਾਮ ਕਰ ਲੈ......।"

ਉਨ੍ਹਾਂ ਦੀ ਇੰਨੀ ਮਿਹਨਤ ਨੂੰ ਅਮਰੋ ਏਨਾ ਤੁੱਛ ਸਮਝਦੀ ਏ, ਇਹ ਅਪਮਾਨ ਸ਼ਰੀਕਾਂ ਨੂੰ ਡੂੰਘੀ ਸੱਟ ਮਾਰਦਾ। ਅਮਰੋ ਨੇ ਸ਼ਰੀਕਾਂ ਨੂੰ ਨਿਹੱਥਿਆਂ ਕਰ ਪਤੀ ਅਤੇ ਨਨਾਣ ਦਾ ਦਿਲ ਵਸ ਵਿਚ ਕਰ ਲਿਆ।

ਸ਼ਰੀਕੇ ਦੀਆਂ ਕੁੜੀਆਂ, ਜ਼ਨਾਨੀਆਂ ਅਤੇ ਕਦੀ ਕਦੀ ਉਨ੍ਹਾਂ ਦੇ ਸੁਰ ਵਿਚ ਸੁਰ ਮਿਲਾ ਕੇ ਬੇਦਰਦ ਮਨੋਰੰਜਨ ਦਾ ਰਸ ਲੈਣ ਵਾਲੀਆਂ ਗੁਆਂਢਣਾਂ, ਅਮਰੋ ਦੇ ਰੂਪ . ...ਮਾਤਾ ਦੇ ਦਾਗਾਂ ਨਾਲ ਭਰੇ ਚਿਹਰੇ ਨੂੰ, ਆਪਣਾ ਨਿਸ਼ਾਨਾ ਬਣਾਉਂਦੀਆਂ। ਸ਼ਹਿਦ ਛਤਾ, ਛਤਰੀ, ਖਖਰ ਖੰਜੜ, ਅਤੇ ਪਤਾ ਨਹੀਂ ਹੋਰ ਕਈ ਕਈ ਨਾਂ ਦੇਂਦੀਆਂ। ਨਨਾਣ ਦੇ ਖਿਝਣ ਨਾਲ ਅਮਰੋ ਸ਼ਰੀਕਣਾਂ ਨੂੰ ਸੁਣਾ ਕੇ ਉਹਨੂੰ ਕਹਿੰਦੀ, "ਬੀਬੀ ਜੀ, ਤੁਸੀਂ ਕਿਉਂ ਪ੍ਰੇਸ਼ਾਨ ਹੋ ਰਹੇ ਹੋ ? ਉਹ ਤੇ ਮੇਰੀ ਤਾਰੀਫ਼ ਹੀ ਕਰ ਰਹੀਆਂ ਨੇ। ਵਿਚਾਰੀਆਂ ਜੋ ਵੇਖਦੀਆਂ ਹਨ, ਕਹਿੰਦੀਆਂ ਹਨ।" ਕਦੇ ਹਸ ਕੇ ਸ਼ਰੀਕਣਾਂ ਨੂੰ ਕਹਿੰਦੀ, "ਵਹੁਟੀਏ ਛੱਤਾ ਤੇ ਹੈ ਹੀ, ਸੁਜਾਨ ਛੱਤੇ ਤੋਂ ਸ਼ਹਿਦ ਲੈਂਦਾ, ਪਰ ਅੰਜਾਣ ਪੱਥਰ ਮਾਰ ਕੇ ਡਾਂਸ ਕਰੇ।"

ਅਮਰੋ ਨੇ ਆਪਣੀ ਮਿੱਠੀ ਬੋਲੀ ਅਤੇ ਪਿਆਰ ਭਰੇ ਦਿਲ ਨਾਲ ਜਲਦੀ ਹੀ ਗੁਆਂਢਣਾਂ ਦਾ ਦਿਲ ਆਪਣੇ ਵਸ ਵਿਚ ਕਰ ਲਿਆ। ਹੁਣ ਜਦੋਂ ਸ਼ਰੀਕਣਾਂ ਹਮਲਾ ਕਰਦੀਆਂ ਤਾਂ ਕਈ ਗੁਆਂਢਣਾਂ ਗੰਗਾ ਵਲੋਂ ਬੋਲਦੀਆਂ। ਵਕਤ ਆਉਣ ਤੇ ਸ਼ਰੀਕਾਂ ਨੇ ਅਮਰੋ ਦਾ ਡਾਂਸ ਵੀ ਖ਼ੂਬ ਝਲਿਆ।

ਉਸ ਜ਼ਮਾਨੇ ਵਿਚ ਚੰਗੇ ਖਤਰੀ ਕੁਲ ਗੋਤੱਰ ਦੀ ਧੀ ਦਾ ਵੀਹ ਵਰ੍ਹਿਆਂ ਤੀਕ ਕੁਆਰਿਆਂ ਰਹਿ ਜਾਣ ਦਾ ਕਾਰਣ ਟਬਰ ਦੀ ਗ਼ਰੀਬੀ ਤੋਂ ਇਲਾਵਾ ਅਮਰੋ ਦੀ ਕਿਸਮਤ ਦਾ ਵਿਅੰਗ ਵੀ ਸੀ। ਅਮਰੋ ਡੇਢ ਸਾਲ ਦੀ ਸੀ, ਤਾਂ ਆਂਢ ਗੁਆਂਢ ਦੇ ਲੋਕ ਬੱਚੀ ਨੂੰ ਵੇਖ ਪਲਕ ਝਪਕਣਾ ਭੁੱਲ ਜਾਂਦੇ। ਗੋਰਾ ਚੰਪਈ ਰੰਗ, ਵਡੀਆਂ ਕੌੜੀਆਂ ਵਰਗੀਆਂ ਭੂਰੀਆਂ ਭੂਰੀਆਂ ਅੱਖਾਂ ਨੱਕ, ਭਰਵੱਟੇ, ਬੁਲ੍ਹ ਜਿਵੇਂ ਕਿਸੇ ਕਲਮ ਨਾਲ ਤਰਾਸ਼ੇ ਹੋਣ, ਸਿਹਤਮੰਦ। ਸੀਤਲਾ ਮਾਤਾ ਉਸ ਤੇ ਅਜਿਹੀ ਰੀਝੀ ਕਿ ਉਹਨੂੰ ਛਡਣਾ ਹੀ ਨਹੀਂ ਸੀ ਚਾਹੁੰਦੀ। ਅੰਤ ਜਦੋਂ ਛਡਿਆ ਵੀ ਤਾਂ ਉਹਦਾ ਮੂੰਹ ਨੋਚ ਨਾਚ ਕੇ। ਸੀਤਲਾ ਮਾਤਾ ਦੇ ਨਹੁੰਆਂ ਦੇ ਦਾਗ ਬੱਚੀ ਦੇ ਮੂੰਹ ਤੇ ਡਾਢੇ ਡੂੰਘੇ ਰਹਿ ਗਏ। ਜਿਵੇਂ ਸ਼ਹਿਦ ਦੀਆਂ ਮੱਖੀਆਂ ਨੇ ਸੁਨਹਿਰੀ ਮੋਮ ਨਾਲ ਛੱਤਾ ਬਣਾਇਆ ਹੋਵੇ। ਸੀਤਲਾ ਬੱਚੀ ਦੀ ਇਕ ਅੱਖ ਦੀ ਰੌਸ਼ਨੀ ਵੀ ਲੈ ਗਈ ਤੇ ਉਸ ਦੀ ਥਾਵੇਂ ਮੱਕੀ ਦੇ ਦਾਣੇ ਜਿੰਨਾ ਸਫ਼ੇਦ ਟੂੰਡ ਛੱਡ ਗਈ। ਕਾਰੋਬਾਰ ਵਿਚ ਸਦਾ ਤੋਂ ਅਸਫਲ ਪਿਉ ਲਈ ਅਜਿਹੀ ਧੀ ਦਾ ਵਿਆਹ ਕਰਨਾ ਮੁਸ਼ਕਲ ਕਿਵੇਂ ਨਾ ਹੁੰਦਾ।

ਅਮਰੋ ਨੇ ਜਦੋਂ ਤੋਂ ਹੋਸ਼ ਸੰਭਾਲੀ ਆਪਣੇ ਰੂਪ ਦੀ ਨਿੰਦਿਆ ਸੁਣਨੀ ਆਪਣੀ ਹੋਣੀ ਮੰਨੀ। ਸ਼ੀਤਲਾ ਉਹਦੇ ਚਿਹਰੇ ਦਾ ਆਕਰਸ਼ਣ ਤੇ ਲੈ ਗਈ ਪਰ ਉਹਦੇ ਬਦਲੇ ਅਤੁਲ ਸਾਹਸ, ਧੀਰਜ ਅਤੇ ਸੂਮਝ ਦੇ ਗਈ। ਉਹਨੇ ਬਚਪਨ ਤੋਂ ਹੀ ਮੰਨ ਲਿਆ। ਹੰਝੂ ਪਸੀਨਾ ਵਹਾਣਾ... ਅਥੱਕ ਸੇਵਾ ਸਨ। ਅਤੇ ਪਿਆਰ ਸਹਿਣਸ਼ੀਲਤਾ ਨਾਲ ਰਹਿਣਾ ਹੀ ਉਸਦੀ ਕਿਸਮਤ ਅਤੇ ਜੀਵਨ ਹੈ। ਸਹੁਰੇ ਆ ਕੇ ਤਿੰਨ ਚਾਰ ਮਹੀਨਿਆਂ ਦੇ ਅੰਦਰ ਹੀ ਆਪਣੇ ਪਿਆਰ ਭਿਜੇ ਸੁਭਾਅ ਅਤੇ ਅਥਕ ਸੇਵਾ ਨਾਲ ਅਮਰੋ ਨਾ ਕੇਵਲ ਆਪਣੇ ਪਤੀ ਅਤੇ ਨਨਾਣ ਦੀਆਂ ਅੱਖਾਂ ਵਿਚ ਪਿਆਰੀ ਬਣ ਗਈ ਸਗੋਂ ਸ਼ਰੀਕਾਂ ਦੇ ਦਿਲਾਂ ਵਿਚ ਦੁਸ਼ਮਨੀ ਅਤੇ ਨਫ਼ਰਤ ਦੇ ਉਮੜਦੇ

ਤੂਫ਼ਾਨਾਂ ਦੀ ਝਗ ਵੀ ਨੀਵੀਂ ਹੋਣ ਲੱਗ ਪਈ। ਸਾਲ ਪੂਰਾ ਹੋਣ ਤੋਂ ਪਹਿਲਾਂ ਅਮਰੋ ਨੇ ਸੇਠ ਜੀ ਨੂੰ ਚੰਨ ਵਰਗੇ ਪੁਤਰ ਦਾ ਮੂੰਹ ਵਿਖਾ ਦਿਤਾ।

ਪਤੀ ਅਤੇ ਨਨਾਣ ਲਈ ਉਹ ਭਾਗ-ਲਛਮੀ ਬਣ ਗਈ। ਉਹ, ਪਤੀ ਦੇ ਕਿੰਨੇ ਜਨਮਾਂ ਦੇ ਪੁੰਨ ਤਪ ਅਤੇ ਦਾਨ ਦਾ ਫਲ ਲੈ ਕੇ ਆਈ ਸੀ। ਕੁਲ ਦੇ ਪਰੋਹਿਤ ਨੇ ਮੇਸ਼ ਰਾਸ਼ੀ ਵਿਚ ਜਨਮ ਲਗਨ ਹੋਣ ਕਾਰਣ ਪੁੱਤਰ ਦਾ ਨਾਂ 'ਅ' ਤੇ ਰਖਣ ਲਈ ਕਿਹਾ। ਨਵੀਂ ਵਹੁਟੀ ਲਈ ਪਿਆਰ, ਆਦਰ ਅਤੇ ਹੈਸਾਨ ਦਰਸਾਣ ਲਈ ਪੁੱਤਰ ਦਾ ਨਾਂ ਅਮਰ ਨਾਥ ਰਖਿਆ ਗਿਆ।

ਦੂਜੀ ਪਤਨੀ ਕੋਲੋਂ ਸੇਠ ਜੀ ਨੂੰ ਘਰ ਦੀ ਸ਼ਾਂਤੀ ਅਤੇ ਵਾਰਸ ਤੋਂ ਇਲਾਵਾ ਆਪਣੀ ਆਸ ਤੇ ਕਲਪਨਾ ਤੋਂ ਵਧ ਹੀ ਸਭ ਕੁਝ ਮਿਲਿਆ। ਇਨਸ਼ਾ ਹੁਣ ਅਖ਼ੀਰਲਾ ਇਕੋ ਹੀ ਸਹਾਰਾ ਨਹੀਂ ਸੀ ਪਰ ਸੇਠ ਜੀ ਦੇ ਦਿਲ ਵਿਚ ਉਸ ਲਈ ਆਦਰ ਤੇ ਸਨੇਹ ਘਟ ਨਾ ਹੋਇਆ। ਇਨਸ਼ਾ, ਰਤਨੀ ਅਤੇ ਅੰਮਾਂ ਨੂੰ ਆਪਣਾ ਟਬਰ ਸਮਝ ਕੇ ਉਨ੍ਹਾਂ ਦਾ ਖ਼ਿਆਲ ਕਰਨਾ ਆਪਣਾ ਫ਼ਰਜ਼ ਸਮਝਦੇ ਰਹੇ। ਦਸਵੇਂ-ਪੰਦਰ੍ਹਵੇਂ ਦਿਨ ਖ਼ੈਰ ਖ਼ਬਰ ਲੈਣ ਜ਼ਰੂਰ ਜਾਂਦੇ। ਪੁੱਤਰ ਦੀ ਖ਼ੁਸ਼ਖ਼ਬਰੀ ਦੇਣ ਗਏ ਤਾਂ ਇਨਸ਼ਾ ਉਨ੍ਹਾਂ ਦੀਆਂ ਵਾਛਾਂ ਤੋਂ ਹੀ ਜਾਣ ਗਈ। ਉਹਨੂੰ ਪਤਾ ਸੀ ਕਿ ਵਹੁਟੀ ਦੇ ਪੈਰ ਭਾਰੀ ਨੇ। ਉਂਗਲੀ ਚੁਕ ਕੇ ਸੇਠ ਜੀ ਤੋਂ ਪਹਿਲਾਂ ਹੀ ਬੋਲ ਪਈ, "ਬੇਟਾ ਮੁਬਾਰਕ।......ਅਜ ਸ਼ਾਮੀਂ ਹੀ ਸ਼ਾਹਮੀਨਾਂ ਦੇ ਮਜ਼ਾਰ ਤੇ ਸ਼ੀਰਨੀ-ਚਾਦਰ ਚੜ੍ਹਾਵਾਂਗੇ। ਵਹੁਟੀ ਦਾ ਮੂੰਹ ਵੇਖ ਕੇ ਵਾਪਸੀ ਤੇ ਮੈਂ ਮਜਾਰ ਤੇ ਰੁਕ ਕੇ ਸੁਖਣਾ ਸੁਖੀ ਸੀ......।" ਸੇਠ ਜੀ ਨੇ ਇਨਸ਼ਾ ਦੀ ਤਲੀ ਤੇ ਪੁੱਤਰ ਦੀ ਵਧਾਈ ਲਈ ਤਿੰਨ ਗਿੰਨੀਆਂ ਰਖੀਆਂ। ਰਤਨੀ ਨੂੰ ਭੈਣ ਬਣਨ ਦੀ ਖ਼ੁਸ਼ੀ ਵਿਚ ਗਿੰਨੀ ਮਿਲੀ। ਅੰਮਾਂ ਨੂੰ ਸਾਰੇ ਨਵੇਂ ਕਪੜੇ। ਇਨਸ਼ਾ ਅੰਮਾਂ ਨਾਲ ਬੇਟੇ ਦਾ ਮੂੰਹ ਵੇਖਣ ਆਈ ਤਾਂ ਵਹੁਟੀ ਲਈ ਸਾੜ੍ਹੀ-ਚਾਦਰ ਲਿਆਈ। ਬੱਚੇ ਲਈ ਗੋਟੇ ਵਾਲਾ ਝਗਲਾ ਤੇ ਟੋਪੀ, ਹੱਥਾਂ ਲਈ ਸੋਨੇ ਦੇ ਕੰਗਣ। ਬੱਚੇ ਦੇ ਸਿਰ ਤੇ ਮੁੱਠ ਭਰ ਭਨਘੜ ਵਾਰ ਕੇ ਫ਼ਕੀਰਾਂ ਨੂੰ ਦਿਤਾ। ਬੇਟੇ ਦੇ ਜੰਮਣ ਤੇ ਸੇਠ ਜੀ ਨੇ ਬਰਾਦਰੀ ਨੂੰ ਰੋਟੀ ਖੁਆਈ, ਮੁਜਰਾ ਵੀ ਕਰਵਾਇਆ। ਇਨਸ਼ਾ ਇਸ ਮੌਕੇ ਤੇ ਵੀ ਆਈ। ਹੁਣ ਬੁਰਕੇ ਵਿਚ ਸੀ ਮਹਿਫ਼ਲ ਵਿਚ ਨਹੀਂ ਗਾ ਸਕੀ, ਪਰ ਆਪਣੇ ਘਰ ਖ਼ੂਬ ਢੋਲਕੀ ਕੁੱਟ ਕੇ ਸੋਹਿਲੇ ਗਾਏ।

ਵਾਰਸ ਦਾ ਮੂੰਹ ਵੇਖ ਕੇ ਸੇਠ ਜੀ ਦੇ ਦਿਲ ਦਿਮਾਗ਼ ਵਿਚ ਮੁੜ ਕੁਝ ਕਰਨ ਲਈ ਉਮੰਗ। ਅਮਰ ਦੇ ਜੰਮਣ ਦੇ ਚਾਰ ਮਹੀਨੇ ਬਾਅਦ ਪਹਿਲੀ ਵੱਡੀ ਲੜਾਈ ਲੱਗ ਪਈ। ਜਿਸ ਤਰ੍ਹਾਂ ਦੂਜੇ ਵਿਸ਼ਵ-ਯੁਧ ਵੇਲੇ ਵਪਾਰੀਆਂ ਨੂੰ ਦੋਹੀਂ ਦੋਹੀਂ ਹੱਥੀਂ ਪੈਸਾ ਬਣਾਉਣ ਦਾ ਮੌਕਾ ਮਿਲਿਆ, ਇਹੀ ਹਾਲਤ ਪਹਿਲੀ ਵੱਡੀ ਲੜਾਈ ਵੇਲੇ। ਸੇਠ ਜੀ ਪੂਰੀ ਤਾਕਤ ਨਾਲ ਬਿਜ਼ਨੈਸ ਵਿਚ ਜੁੱਟ ਪਏ।

ਉਸ ਵੇਲੇ ਭਾਰਤ ਉਤੇ ਅੰਗਰੇਜ਼ਾਂ ਦਾ ਸੰਪੂਰਣ ਰਾਜ ਸੀ ਆਮ ਜਨਤਾ ਅੰਗਰੇਜ਼ਾਂ ਦੇ ਡਰ ਕਾਰਣ ਰਾਜ ਭਗਤ ਸੀ। ਗੋਰਿਆਂ ਨੂੰ ਵੇਖ ਕੇ ਲੋਕਾਂ ਦੇ ਮੂੰਹ ਡਰ ਨਾਲ ਭਾਵੇਂ ਸੁਕ ਜਾਂਦੇ ਪਰ ਦਿਲਾਂ ਵਿਚ ਵਿਦੇਸ਼ੀ ਸ਼ਾਸ਼ਕਾਂ ਵਿਰੁੱਧ ਵਿਰੋਧ ਦੀ ਨਫ਼ਰਤ। ਪਰਜਾ ਵਿਚਾਰੀ ਤਾਂ ਬਲਵਾਨ ਜ਼ਾਲਮਾਂ ਨੂੰ ਸਿਰਫ਼ ਸਰਾਪ ਹੀ ਦੇ ਸਕਦੀ ਸੀ। ਉਦੋਂ ਬਰਤਾਨੀਆ ਦੀ ਸ਼ਕਤੀ ਸਾਰੀ ਦੁਨੀਆਂ ਵਿਚ ਪਹਿਲੇ ਨੰਬਰ ਦੀ ਸੀ। ਬ੍ਰਿਟਿਸ਼ ਅੰਗਰੇਜ਼ੀ ਸਾਮਰਾਜ ਦਾ ਏਨਾ ਵਿਸਤਾਰ ਕਿ ਸੂਰਜ ਵੀ ਇਸ ਹੱਦ ਨੂੰ ਪਾਰ ਨਾ ਕਰ ਸਕੇ।

ਜੰਗ ਦੇ ਦੌਰਾਨ ਬਰਤਾਨੀਆ ਇਸ ਦੇਸ਼ ਤੋਂ ਲੱਖਾਂ ਸਿਪਾਹੀ,ਮਜ਼ਦੂਰ,ਕੁਲੀ ਅਤੇ ਬਹੁਤ ਵੱਡੇ ਪੈਮਾਨੇ ਤੇ ਹੋਰ ਹਰ ਤਰ੍ਹਾਂ ਦੀ ਸਹਾਇਤਾ ਲੈ ਰਿਹਾ ਸੀ। ਦੇਸ਼ ਦੇ ਰਾਜਨੀਤਿਕ ਨੇਤਾ ਮੌਕਾ ਦੇਖ ਕੇ ਦੇਸ਼ ਤੋਂ ਲਈ ਗਈ ਸਹਾਇਤਾ ਦੇ ਬਦਲੇ ਸਰਕਾਰ ਕੋਲੋਂ ਇਹ ਮੰਗ ਕਰ ਰਹੇ ਸਨ, ਕਿ ਉਹ ਲੋਕਾਂ ਦੀ ਗੱਲ ਸੁਣੇ ਅਤੇ ਪੜ੍ਹੇ ਲਿਖੇ ਲੋਕਾਂ ਨੂੰ ਦੇਸ਼ ਦੇ ਸ਼ਾਸਨ ਅਤੇ ਪ੍ਰਬੰਧ ਵਿਚ ਹਿੱਸਾ ਲੈਣ ਦੇਵੇ। ਜਨਤਾ ਦੇ ਦਿਲ ਵਿਚ ਆਪਣੇ ਨੇਤਾਵਾਂ ਲਈ ਬਹੁਤ ਆਦਰ ਅਤੇ ਸ਼ਰਧਾ ਸੀ। ਬਾਲ-ਪਾਲ-ਲਾਲ (ਲੋਕਮਾਨਯ ਬਾਲ ਗੰਗਾਧਰ ਤਿਲਕ, ਵਿਪਿਨ ਚੰਦਰ ਪਾਲ, ਲਾਲਾ ਲਾਜਪਤ ਰਾਇ) ਦੀਆਂ ਲਲਕਾਰਾਂ ਜਨਤਾ ਦੇ ਦਿਮਾਗ਼ ਵਿਚ ਗੂੰਜ ਰਹੀਆਂ ਸਨ। ਛੋਟੀ ਗਲੀ ਵਿਚ ਵਕੀਲ ਕੋਹਲੀ ਅਤੇ ਸੇਠ ਜੀ ਨੇਤਾਵਾਂ ਦੇ ਭਗਤਾਂ ਵਿਚੋਂ ਸਨ।

ਸਰਕਾਰੀ ਦੇਖ-ਰੇਖ ਵਿਚ ਛਪਦੀਆਂ ਅਖ਼ਬਾਰਾਂ ਵਿਚ ਅਜੀਬ ਖ਼ਬਰਾਂ ਹੁੰਦੀਆਂ। ਜਦੋਂ ਅੰਗਰੇਜ਼ ਫ਼ੌਜਾਂ ਲੜਾਈ ਵਿਚ ਪਿਛੇ ਹਟਦੀਆਂ ਤਾਂ ਇਨ੍ਹਾਂ ਅਖ਼ਬਾਰਾਂ ਵਿਚ ਉਨ੍ਹਾਂ ਦਾ ਬਹਾਦੁਰੀ ਨਾਲ ਨਵੇਂ ਮੋਰਚੇ ਤੇ ਡਟੇ ਰਹਿਣ ਦਾ ਸਮਾਚਾਰ ਹੁੰਦਾ। ਅਖ਼ਬਾਰਾਂ ਦੀਆਂ ਅਜਿਹੀਆਂ ਖ਼ਬਰਾਂ ਤੇ ਹੀ ਕਵੀ ਅਕਬਰ ਨੇ ਵਿਅੰਗ ਕੀਤਾ ਸੀ, 'ਫ਼ਤਹ ਇੰਗਲਿਸ਼ ਦੀ ਹੁੰਦੀ ਹੈ, ਕਦਮ ਜਰਮਨ ਦਾ ਵਧਦਾ ਹੈ।' ਦੇਸ਼ ਦੀ ਆਮ ਜਨਤਾ ਅੰਗਰੇਜ਼ਾਂ ਦੀ ਹਾਰ ਤੇ ਖ਼ੁਸ਼ ਹੁੰਦੀ : ਇਨ੍ਹਾਂ ਨੂੰ ਬੇਈਮਾਨੀ ਤੇ ਕੀਤੇ ਜ਼ੁਲਮਾਂ ਦਾ ਬਦਲਾ ਮਿਲ ਰਿਹਾ ਹੈ। ਯੂਰਪ ਵਿਚ ਲੜਾਈ ਦੇ ਮੋਰਚਿਆਂ ਤੇ ਕੀ ਹੋ ਰਿਹਾ ਹੈ, ਸਰਕਾਰ ਕਿੰਨੀ ਪਰੇਸ਼ਾਨ ਹੈ; ਦੇਸ਼ ਦੇ ਨੇਤਾ ਕੀ ਕਹਿ ਰਹੇ ਹਨ, ਅਖ਼ਬਾਰਾਂ ਦੀਆਂ ਖ਼ਬਰਾਂ ਨੂੰ ਸੱਚ ਜਾਂ ਝੂਠ ਮੰਨਣਾ ਅਤੇ ਕੀ ਕੀ ਹੋ ਸਕਦਾ ਹੈ, ਇਸ ਬਾਰੇ ਅੰਦਾਜ਼ਾ ਲਾਉਣ ਆਦਿ ਉਤੇ ਗਲੀਆਂ ਬਾਜ਼ਾਰਾਂ ਵਿਚ ਲੰਮੀਆਂ ਲੰਮੀਆਂ ਬਹਿਸਾਂ ਹੁੰਦੀਆਂ ਰਹਿੰਦੀਆਂ। ਸੇਠ ਜੀ ਹੁਣ ਅਵਧ ਅਖ਼ਬਾਰ ਨੇਮ ਨਾਲ ਪੜ੍ਹਨ ਲਗੇ। ਲੰਮੀ ਉਡੀਕ ਮਗਰੋਂ ਮਿਲੇ ਪੁੱਤਰ ਦਾ ਜੀਵਨ ਸੁਖਦਾਈ ਬਣਾ ਸਕਣ ਦਾ ਅਰਮਾਨ ਤੇ ਉਨ੍ਹਾਂ ਦੇ ਦਿਲ ਵਿਚ ਹੈ ਹੀ ਸੀ। ਹੁਣ ਇਸ ਰੀਝ ਨੇ ਵੀ ਸਿਰ ਉੱਚਾ ਕੀਤਾ ਕਿ ਉਹ ਆਪਣੇ ਪੁੱਤਰ ਨੂੰ ਉੱਚ ਸਿਖਿਆ ਦੇ ਕੇ ਇਕ ਇੱਜ਼ਤਦਾਰ ਜਨ-ਨਾਇਕ ਬਣਾ ਸਕਣ।

ਲੜਾਈ ਦੇ ਚਾਰ ਸਾਲਾਂ ਵਿਚ ਮਨੁੱਖ ਜਾਤੀ ਦਾ ਭਿਅੰਕਰ ਕਤਲੇ-ਆਮ ਹੋਇਆ। ਲਾਸ਼ਾਂ ਨੂੰ ਟਿਕਾਣੇ ਲਾਣ ਦਾ ਕੋਈ ਤਸੱਲੀ-ਬਖ਼ਸ਼ ਪ੍ਰਬੰਧ ਨਾ ਹੋਣ ਕਰਕੇ ਅਤੇ ਜੰਗ ਦੇ ਹੋਰ ਮਾਰੂ ਅਸਰਾਂ ਦੇ ਹੇਠ ਯੂਰਪ ਤੋਂ ਫੈਲੀ ਇਕ ਨਵੀਂ ਮਹਾਂਮਾਰੀ ਨੇ ਸਾਰੀ ਦੁਨੀਆਂ ਨੂੰ ਆਪਣੀ ਲਪੇਟ ਵਿਚ ਲੈ ਲਿਆ। ਇਸ ਮਹਾਂਮਾਰੀ ਦੀ ਹਨੇਰੀ ਇਸ ਦੇਸ਼ ਵਿਚ ਵੀ ਆਈ। ਉਹ ਬੀਮਾਰੀ ਦੇ ਨਾਂ, ਪਛਾਣ ਅਤੇ ਇਲਾਜ ਤੋਂ ਡਾਕਟਰ, ਹਕੀਮ ਅਤੇ ਵੈਦ ਅਣਜਾਣੇ ਨਵੀਂ ਬੀਮਾਰੀ ਦੇ ਨਾਲ ਨਾਂ ਆਇਆ : ਫ਼ਲੈਜ਼ਾਂ (ਇਨਫ਼ਲੂਐਂਜ਼ਾ) ਗਲਾ-ਨਕ ਜਕੜੇ ਜਾਣ ਮਗਰੋਂ ਖੰਘ ਅਤੇ ਤੇਜ਼ ਬੁਖ਼ਾਰ। ਕੋਈ ਵਿਰਲਾ ਹੀ ਇਸ ਬੀਮਾਰੀ ਦੀ ਚਪੇਟ ਤੋਂ ਬਚਿਆ। ਬੀਮਾਰੀ ਦਸਾਂ ਨੂੰ ਹੋਈ ਤਾਂ ਦੋ ਤਿੰਨਾਂ ਨੂੰ ਤੇ ਸਮੇਟ ਕੇ ਨਾਲ ਲੈ ਗਈ। ਸੜਕ ਬਜ਼ਾਰਾਂ ਵਿਚ ਦਿਨੇ ਰਾਤੀਂ ਕਿਸੇ ਵੀ ਵੇਲੇ ਅਰਥੀਆਂ ਅਤੇ ਜਨਾਜ਼ੇ ਦਿਸਦੇ। ਗਲੀ ਮੁਹੱਲੇ ਦੇ ਲੋਕ ਇਕ ਅਰਥੀ ਨੂੰ ਸ਼ਮਸ਼ਾਨ ਭੂਮੀ ਛੱਡ ਕੇ ਵਾਪਸ ਪਹੁੰਚਦੇ ਤਾਂ ਅਗੇ ਦੋ ਅਰਥੀਆਂ ਹੋਰ ਤਿਆਰ। ਦਹਿਸ਼ਤ ਇਸ ਗੱਲ ਦੀ ਸੀ ਕਿ ਡਾਕਟਰ-ਵੈਦ ਰੋਗ ਤੋਂ ਬਚਣ ਦਾ ਕੋਈ ਉਪਾਅ ਨਹੀਂ ਸਨ ਦਸ ਸਕਦੇ। ਬੀਮਾਰੀ ਦੇ ਡਰ ਤੋਂ ਕਈ ਮੁਹੱਲੇ ਗਲੀਆਂ ਅਤੇ ਪਿੰਡ ਉਜੜ ਗਏ। ਰੋਗ ਦੀ ਛੂਤ, ਹਵਾ ਵਿਚ ਸਮਾ ਗਈ ਸੀ। ਛੂਤ ਭਰੀ ਹਵਾ ਤੋਂ ਬਚਣ ਦੇ ਤਰੀਕੇ ਦਸੇ ਜਾਂਦੇ। ਨਕ ਦੇ ਸਾਹਮਣੇ

ਹਰ ਵੇਲੇ ਯੂਕਲਿਪਟਸ ਦੇ ਤੇਲ ਦਾ ਫਾਹਾ, ਦਾਲ ਚੀਨੀ ਅਤੇ ਮੋਟੀ ਇਲਾਇਚੀ ਦਾ ਕਾੜ੍ਹਾ।

ਸੇਠ ਪਰਵਾਰ ਵਿਚ ਕਿਸਨ ਲਾਲ ਨੇ ਛਲੈਂਜ਼ਾਂ ਦੀ ਪਹਿਲ ਕੀਤੀ। ਫਿਰ ਤੇ ਵਾਰੀ ਲਗ ਗਈ—ਕਿਸਨ ਲਾਲ ਦੀ ਘਰਵਾਲੀ, ਹਰ ਲਾਲ, ਅਤੇ ਉਸ ਦਾ ਵੱਡਾ ਪੁਤਰ ਨੂੰਹ, ਬੱਚੇ। ਜਿਨ੍ਹੇ ਜਿਨ੍ਹੇ ਮੰਜੀ ਪਕੜੀ, ਉਹ ਪੰਦਰਾਂ ਦਿਨ ਜਾਂ ਤਿੰਨ ਹਫ਼ਤਿਆਂ ਤੋਂ ਪਹਿਲਾਂ ਨਾ ਉਠ ਸਕਿਆ। ਇਨ੍ਹਾਂ ਦੇ ਉਠਣ ਤੋਂ ਪਹਿਲਾਂ ਹੀ ਹਰ ਲਾਲ ਦੀ ਵਹੁਟੀ, ਦੂਜਾ ਪੁਤਰ ਅਤੇ ਛੋਟੇ ਬੱਚੇ ਪੈ ਗਏ। ਹਰ ਲਾਲ, ਉਹਦਾ ਵੱਡਾ ਪੁਤਰ ਅਤੇ ਕਿਸਨ ਲਾਲ ਦੀ ਨੂੰਹ ਬਚ ਨਾ ਸਕੇ। ਇਧਰ ਸੇਠ ਜੀ ਵੀ ਮੰਜੀ ਤੇ ਪੈ ਗਏ। ਜੇ ਅਖ਼ੀਰ ਤੀਕ ਕੋਈ ਬਚਿਆ ਰਹਿਆ ਤਾਂ ਉਹ ਸੀ ਕੇਵਲ ਅਮਰ ਤੇ ਗੰਗਾ ਭੂਆ।

ਅਮਰੋ ਬੀਮਾਰਾਂ ਦੀ ਹਾਇ ਹਾਇ ਸੁਣ ਬਿਨਾਂ ਬੁਲਾਏ ਸ਼ਰੀਕਾਂ ਵਲ ਗਈ। ਘਰ ਵਿਚ ਏਨੇ ਬੀਮਾਰ ਤੇ ਅਜਿਹੀ ਹਾਲਤ ਕਿ ਨਾ ਤੇ ਘੁਟ ਪਾਣੀ ਪੀ ਸਕਣ ਅਤੇ ਨਾ ਹੀ ਟਟੀ ਪਿਸ਼ਾਬ ਲਈ ਉਠ ਸਕਣ। ਅਮਰੋ ਅੰਤਾਂ ਦੀ ਸੇਵਾ ਕਰ ਸਕਦੀ ਸੀ। ਆਪਣੀ ਡਿਉਢੀ ਤੋਂ ਨਿਕਲ ਗਲੀ ਰਾਹੀਂ ਸ਼ਰੀਕਾਂ ਦੀ ਡਿਉਢੀ ਵਿਚ ਜਾਣ ਦੀ ਔਖਿਆਈ ਤੋਂ ਬਚਣ ਲਈ ਉਹਨੇ ਸੇਠ ਜੀ ਨੂੰ ਵਿਹੜੇ ਵਿਚਕਾਰਲੀ ਕੰਧ ਦੇ ਦਰਵਾਜ਼ੇ ਨੂੰ ਖੁਲਵਾਣ ਲਈ ਵਾਸਤਾ ਪਾਇਆ। ਪੰਜ ਵਰ੍ਹਿਆਂ ਬਾਅਦ ਜ਼ੰਗਾਲਿਆ ਹੋਇਆ ਤਾਲਾ ਤੋੜਿਆ ਗਿਆ। ਭਿਤਾਂ ਤੇ ਕਿੱਲਾਂ ਨਾਲ ਲਾਈਆਂ ਹੋਈਆਂ ਫਟੀਆਂ ਉਖਾੜੀਆਂ ਗਈਆਂ। ਘਰ ਵਿਚ ਰੋਗ ਸੋਗ ਸਾਂਝੇ। ਗੰਗਾ ਸਾਰਾ ਦਿਨ ਦੇਗ ਵਿਚ ਬੀਮਾਰਾਂ ਲਈ ਸਾਬੂਦਾਨਾ, ਮੂੰਗੀ ਦੀ ਦਾਲ ਦਾ ਪਾਣੀ ਉਬਾਲਦੀ, ਦਾਲ ਚੀਨੀ, ਇਲਾਇਚੀ, ਜਵੈਣ ਕਾੜ੍ਹਦੀ। ਅਮਰੋ ਸਭ ਨੂੰ ਦਵਾਈ ਪਿਆਂਦੀ, ਖਾਣ ਪੀਣ ਨੂੰ ਕੁਝ ਦੇਂਦੀ ਅਤੇ ਗੂੰਹ ਮੂਤਰ ਸਾਂਭਦੀ। ਸ਼ਰੀਕਾਂ ਦੇ ਦੁਖ ਵਿਚ ਰੋ ਰੋ ਕੇ ਉਨ੍ਹਾਂ ਦੇ ਹੰਝੂ ਪੂੰਝਦੀ। ਗੰਗਾ ਘੜੀ ਘੜੀ ਦੁਬੀ ਜ਼ਬਾਨ ਨਾਲ ਅਮਰੋ ਨੂੰ ਬੀਮਾਰੀ ਦੀ ਛੂਤ ਤੋਂ ਸਾਵਧਾਨ ਕਰਦੀ ਰਹਿੰਦੀ। ਅਮਰੋ ਅਣਸੁਣੀ ਕਰ, ਕਲੇਜਾ-ਤੋੜ ਸੇਵਾ ਵਿਚ ਲੱਗੀ ਰਹੀ।

ਉਹਨੂੰ ਵਿਸ਼ਵਾਸ਼ ਸੀ : ਸਭ ਲਈ ਉਹਦੀ ਅਣਥੱਕ ਸੇਵਾ ਉਹਦੇ ਪਤੀ ਅਤੇ ਪੁੱਤਰ ਲਈ ਰਖਿਆ ਕਵਚ ਹੈ।

ਜਦੋਂ ਇਨਫ਼ਲੂਐਂਜ਼ਾ ਦੀ ਮਹਾਂਮਾਰੀ ਛੋਟੀ ਗਲੀ ਤੋਂ ਨੌਂ ਜਾਨਾਂ ਦੀ ਬਲੀ ਲੈ ਕੇ ਵਾਪਸ ਮੁੜ ਰਹੀ ਸੀ ਤਾਂ ਰਾਖਸ਼ਣੀ ਨੇ ਉਸ ਅਮਰੋ ਤੇ ਝਪੱਟਾ ਮਾਰਿਆ, ਜੋ ਉਸਦੇ ਸਹਿਮ ਦੀ ਅਵੱਗਿਆ ਕਰਦੀ ਸੀ। ਅਮਰੋ ਨੇ ਸਿਰਫ਼ ਸੇਠ ਪਰਵਾਰ ਦੀ ਹੀ ਸੇਵਾ ਨਹੀਂ ਕੀਤੀ ਸਗੋਂ ਗਲੀ ਦੇ ਜਿਸ ਵੀ ਘਰ ਤੋਂ ਹਾਏ ਹਾਏ ਸੁਣੀ, ਉਹਦੀ ਉਹਦੀ ਸਹਾਇਤਾ ਲਈ ਪੁਜੀ। ਉਹਨੇ ਸਭ ਦੀ ਬੀਮਾਰੀ ਦਾ ਥੋੜ੍ਹਾ ਥੋੜ੍ਹਾ ਹਿੱਸਾ ਵੰਡ ਕੇ ਸ਼ਾਇਦ ਬੀਮਾਰੀ ਦਾ ਸਭ ਤੋਂ ਵਧ ਜ਼ਹਿਰ ਅਪਣੇ ਅੰਦਰ ਇਕੱਠਾ ਕਰ ਲਿਆ। ਸੇਠ ਜੀ ਸ਼ਹਿਰ ਦੇ ਵੱਡੇ ਤੋਂ ਵੱਡੇ ਅੰਗਰੇਜ਼ ਡਾਕਟਰਾਂ ਅਤੇ ਸਿਵਲ ਸਰਜਨ ਨੂੰ ਇਲਾਜ ਲਈ ਲਿਆਏ। ਅਮਰੋ ਦੀ ਸੇਵਾ ਲਈ ਉਹਦੀ ਨਨਾਣ ਗੰਗਾ, ਅਤੇ ਹਰ ਲਾਲ ਦੀ ਪਤਨੀ ਆਪਣੇ ਪਤੀ ਅਤੇ ਪੁੱਤਰ ਦੀ ਸੇਵਾ ਦੇ ਹੈਸਾਨ ਵਿਚ ਉਹਦੀ ਮੰਜੀ ਦੇ ਕੋਲ ਹੀ ਰਹੀਆਂ। ਅਮਰੋ ਬਚ ਨਾ ਸਕੀ। ਸੇਠ ਜੀ ਸਿਰ ਪਿੱਟ ਕੇ ਰਹਿ ਗਏ।

ਮੌਤ ਮਗਰੋਂ ਇਨਸਾਨ ਦੇ ਆਮ ਗੁਣ-ਔਗੁਣ ਔਗੁਣਾਂ ਨੂੰ ਭੁਲਾ ਕੇ ਵੀ ਗੁਣਾਂ ਦਾ ਵਧਾ ਚੜ੍ਹਾ ਕੇ ਬਖਾਨ ਕੀਤਾ ਜਾਂਦਾ ਹੈ। ਸੇਠ ਜੀ ਦੇ ਦੁੱਖ ਵਿਚ ਹਮਦਰਦੀ, ਅਤੇ ਅਮਰੋ ਲਈ

ਬੜੇ ਆਦਰ ਨਾਲ ਸਭ ਨੇ ਦਿਲੋਂ ਕਿਹਾ : ......ਉਹ ਦੇਵੀ ਸੀ। ਅਜਿਹੀਆਂ ਆਤਮਾਵਾਂ ਲੋਕਾਂ ਦੇ ਜਨਮਾਂ ਜਨਮਾਂ ਦੇ ਪੁੰਨ-ਤਪ ਦਾ ਫਲ ਦੇਣ ਲਈ ਥੋੜ੍ਹੇ ਸਮੇਂ ਲਈ ਹੀ ਸਵਰਗ ਤੋਂ ਆਉਂਦੀਆਂ ਹਨ।

ਅਮਰ ਦੀ ਮਾਂ ਨੇ ਲਗਭਗ ਪੰਜ ਸਾਲ ਪਤੀ ਦੀ ਸੇਵਾ ਕਰ ਅਤੇ ਉਹਨੂੰ ਵਾਰਸ ਸੌਂਪ ਕੇ ਅੱਖਾਂ ਮੀਟ ਲਈਆਂ। ਸੇਠ ਜੀ ਅਜੇ ਪੰਜਾਹਾਂ ਦੇ ਵੀ ਨਹੀਂ ਸਨ ਹੋਏ। ਘਰ ਦੀ ਵੰਡ ਮਗਰੋਂ ਲੜਾਈ ਦੇ ਸਮੇਂ ਉਨ੍ਹਾਂ ਦੀ ਆਰਥਿਕ ਹਾਲਤ ਪਹਿਲਾਂ ਤੋਂ ਵੀ ਵਧੇਰੇ ਮਜ਼ਬੂਤ ਹੋ ਗਈ ਸੀ। ਉਹ ਜ਼ਮਾਨਾ ਹੋਰ ਸੀ। ਉਚੇ ਖ਼ਾਨਦਾਨਾਂ ਦੇ ਲੋਕ ਗ਼ਰੀਬ ਪਰਿਵਾਰਾਂ ਦੀਆਂ ਕੁਆਰੀਆਂ ਜਵਾਨ ਕੁੜੀਆਂ ਦੇ ਦਾਨ ਦੇ ਅਪਣੇ ਧਾਰਮਿਕ ਫ਼ਰਜ਼ ਦੀ ਚਿੰਤਾ ਵਿਚ ਵਿਆਕੁਲ ਹੀ ਰਹਿੰਦੇ ਸਨ। ਸੋਲਾਂ ਸਤ੍ਹਾਰਾਂ ਸਾਲ ਦੀ ਕੁਆਰੀ ਕੁੜੀ ਨੂੰ ਪੰਜਤ੍ਹਾਲੀ, ਪੰਜਾਹ, ਸੱਠਾਂ ਵਰ੍ਹਿਆਂ ਦੇ ਬਜ਼ੁਰਗ ਆਦਮੀ ਨੂੰ ਦਾਨ ਵਿਚ ਦੇ ਦੇਣਾ ਧਰਮ-ਸ਼ਾਸ਼ਤਰਾਂ ਵਿਚ ਵਰਜਿਤ ਨਹੀਂ ਸੀ। ਅਜਿਹੀ ਮਜਬੂਰੀ ਨੂੰ ਬਰਾਦਰੀ ਵੀ ਦੰਡ-ਯੋਗ ਨਾ ਸਮਝਦੀ ਸਗੋਂ ਕੰਨਿਆਂ ਦਾ ਦਾਨ ਨਾ ਕਰ ਸਕਣਾ ਜਾਂ ਭੁੱਲ ਦੀ ਗ਼ਲਤੀ ਕਰਨ ਨੂੰ ਬਰਾਦਰੀ ਮੁਆਫ਼ ਨਹੀਂ ਸੀ ਕਰ ਸਕਦੀ। ਇਸ ਮਹਾਂ-ਪਾਪ ਦਾ ਕੋਈ ਪ੍ਰਾਸ਼ਚਿਤ ਨਹੀਂ ਸੀ। ਸੇਠ ਜੀ ਲਈ ਮੁੜ ਵਿਆਹ ਦੇ ਸੁਨੇਹੇ ਆਉਣ ਲਗੇ।

ਉਸ ਵਕਤ ਪਿਆਰੀ ਪਤਨੀ ਦੇ ਮਰ ਜਾਣ ਮਗਰੋਂ ਉਹਦੀ ਫ਼ੋਟੋ ਨੂੰ ਐਨਲਾਰਜ ਕਰਵਾ ਘਰ ਵਿਚ ਲਾ ਲੈਣ ਦਾ ਰਵਾਜ ਨਹੀਂ ਸੀ। ਪਰ ਦੂਜੀ ਪਤਨੀ ਦੀ ਮੌਤ ਮਗਰੋਂ ਸੇਠ ਜੀ ਕਲਪਨਾ ਵਿਚ ਵੀ ਸੋਚ ਨਹੀਂ ਸਨ ਸਕਦੇ ਕਿ ਕੋਈ ਹੋਰ ਜ਼ਨਾਨੀ ਅਮਰ ਦੀ ਮਾਂ ਦੀ ਥਾਂ ਪੂਰੀ ਕਰ ਸਕੇਗੀ। ਉਹ ਇਹ ਖ਼ਿਆਲ ਵੀ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਉਨ੍ਹਾਂ ਦੇ ਪੁੱਤਰ ਉਪਰ ਮਤਰੇਈ ਮਾਂ ਦਾ ਪ੍ਰਛਾਵਾਂ ਤਕ ਵੀ ਪਵੇ।

ਅਮਰ ਦੇ ਮਨ ਵਿਚ ਮਾਂ ਦੀ ਯਾਦ ਦੀ ਮੂਰਤੀ ਬੜੀ ਧੁੰਦਲੀ ਜਿਹੀ ਸੀ। ਕੇਵਲ ਇਹੀ ਅਹਿਸਾਸ ਸੀ ਕਿ ਮਾਂ ਸੀ। ਮਾਂ ਦੀ ਪਿਆਰ ਭਰੀ ਝੋਲੀ, ਅਤੇ ਰਖਿਅਕ ਹੱਥਾਂ ਵਿਚ ਹੋਣ ਦੀ ਇਕ ਅਸਪਸ਼ਟ ਚੇਤਨਾ। ਪਰ ਮਾਂ ਦੀ ਗ਼ੈਰ-ਹਾਜ਼ਰੀ ਵਿਚ ਵੀ ਉਹਦੀ ਮਹਿਮਾ ਦਾ, ਅਮਰ ਦੀ ਸੋਚਣੀ ਰਹਿਣੀ ਸਹਿਣੀ ਉਤੇ, ਬਚਪਨ ਤੋਂ ਹੀ ਇਕ ਡੂੰਘਾ ਪ੍ਰਭਾਵ ਪੈਂਦਾ ਰਿਹਾ। ਅਜਿਹੇ ਪ੍ਰਭਾਵਾਂ ਦਾ ਕੁਲ ਜੋੜ ਹੀ ਇਨਸਾਨ ਦਾ ਚਰਿੱਤਰ ਬਣ ਜਾਂਦਾ ਹੈ। ਬਚਪਨ ਤੋਂ ਹੀ ਆਪਣੀ ਮਾਂ ਦੀ ਚਰਚਾ ਸੁਣ ਸੁਣ ਕੇ ਅਮਰ ਦੀ ਕਲਪਨਾ ਵਿਚ ਮਾਂ ਦਾ ਇਕ ਨਿਸ਼ਚਤ ਸਰੂਪ ਬਣ ਗਿਆ ਸੀ। ਪਿਤਾ, ਭੂਆ, ਗੁਆਂਢੀ ਅਤੇ ਸ਼ਰੀਕਾਂ ਕੋਲੋਂ ਵੀ ਉਹਨੇ ਮਾਂ ਦੀ ਖੁਲ੍ਹ-ਦਿਲੀ, ਉਦਾਰਤਾ, ਸੇਵਾ, ਤਰਸ ਅਤੇ ਸਹਿਨ-ਸ਼ੀਲਤਾ ਦੀ ਉਸਤਤ ਅਤੇ ਵਡਿਆਈ ਸੁਣੀ ਸੀ ਉਹਨੂੰ ਵਿਸ਼ਵਾਸ਼ ਸੀ, ਕਿ ਉਹਦੀ ਮਾਂ ਸਤਿਕਾਰਯੋਗ ਅਤੇ ਅਨਮੋਲ ਗੁਣਾਂ ਦੀ ਮਾਲਕ ਸੀ, ਉਹ ਦੇਵੀ ਸੀ। ਅਜਿਹੀ ਮਾਂ ਦੀ ਸੰਤਾਨ ਹੋਣ ਦਾ ਗੌਰਵ ਅਤੇ ਮਾਨ। ਅਜਿਹੀ ਮਾਂ ਦੀ ਯੋਗ ਸੰਤਾਨ ਹੋਣ ਦੀ ਜ਼ਿੰਮੇਵਾਰੀ।

ਰਾਜਾ ਬਾਜ਼ਾਰ ਦੇ ਪੱਛਮ ਵਿਚ, ਛੋਟੀ ਗਲੀ ਦੇ ਵੱਸਣ ਤੋਂ ਪਹਿਲਾਂ ਗਵਾਲਿਆਂ, ਅਹੀਰਾਂ, ਧੋਬੀਆਂ ਅਤੇ ਪਤੰਗਸਾਜ਼ਾਂ ਦੇ ਕੱਚੇ ਮਕਾਨ ਸਨ। ਜ਼ਮੀਨ, ਪੁਰਾਣੇ ਨਵਾਬੀ ਖ਼ਾਨਦਾਨਾਂ ਦੇ ਉਨ੍ਹਾਂ ਵਾਰਸਾਂ ਦੀ ਸੀ, ਜੋ ਮੰਦਹਾਲੀ ਵਿਚ ਸਨ। ਨਵਾਬੀ ਖ਼ੂਨ ਦਾ ਦਮ ਭਰਨ ਵਾਲੇ, ਬਿਲਕੁਲ ਅਨਪੜ੍ਹ ਲੋਕ, ਵਕਤ ਤੋਂ ਮਜਬੂਰ ਹੋ, ਛੋਟੀਆਂ ਛੋਟੀਆਂ ਦਸਤਕਾਰੀਆਂ ਨਾਲ

ਆਪਣਾ ਗੁਜ਼ਾਰਾ ਕਰ ਰਹੇ ਸਨ। ਜ਼ਮੀਨ ਬਾਣੀਆਂ, ਖਤਰੀਆਂ ਅਤੇ ਰਸਤੋਗੀਆਂ ਕੋਲ ਵਿਕਦੀ ਜਾਂਦੀ ਸੀ ਅਤੇ ਪੱਕੇ ਮਕਾਨ ਉਸਰ ਰਹੇ ਸਨ। ਸੇਠਾਂ ਦੇ ਮਕਾਨ ਦੇ ਸਾਹਮਣੇ, ਬਲਦੇਵ ਟੰਡਨ ਦੇ ਮਕਾਨ ਦੇ ਨਾਲ ਉਦੋਂ ਵੀ ਪਤੰਗਸਾਜ਼ ਨੰਨ੍ਹੇ ਦਾ ਕੱਚਾ ਮਕਾਨ ਬਚ ਗਿਆ ਸੀ। ਇਨਫ਼ਲੂਐਂਜ਼ਾ ਦੀ ਮਹਾਂਮਾਰੀ ਵਿਚ ਨੰਨ੍ਹੇ ਦੀ ਵਹੁਟੀ ਤੇ ਪੁੱਤਰ ਮਰ ਗਏ। ਉਹਦੇ ਛੋਟੇ ਪੁੱਤਰ ਫ਼ਜ਼ਲ ਦੇ ਸਹੁਰੇ ਹੁਸੈਨਾਬਾਦ ਸਨ। ਮਹਾਂਮਾਰੀ ਵਿਚ ਫ਼ਜ਼ਲੂ ਦਾ ਜਵਾਨ ਸਾਲਾ ਵੀ ਮਰ ਗਿਆ। ਉਹਦੀ ਬੁਢੀ ਸੱਸ ਨੇ ਆਪਣੇ ਜਵਾਈ ਫ਼ਜ਼ਲ ਨੂੰ ਆਪਣੇ ਕੋਲ ਬੁਲਾ ਲਿਆ। ਨੰਨ੍ਹਾ ਇਕੱਲਾ ਕਿਵੇਂ ਰਹਿੰਦਾ ਉਹ ਵੀ ਪੁੱਤਰ ਦੇ ਨਾਲ ਹੁਸੈਨਾਬਾਦ ਚਲਾ ਗਿਆ। ਨੰਨ੍ਹੇ ਉਤੇ ਸੇਠ ਜੀ ਦਾ ਥੋੜਾ ਬਹੁਤ ਕਰਜ਼ਾ ਚਲਦਾ ਰਹਿੰਦਾ ਸੀ। ਕੁਝ ਕਰਜ਼ਾ ਸੂਦ ਵਿਚ ਕਟ, ਕੁਝ ਨਕਦ ਦੇ ਸੇਠ ਜੀ ਨੇ ਨੰਨ੍ਹੇ ਦੇ ਮਕਾਨ ਦੀ ਸੱਤਰ ਗਜ਼ ਜ਼ਮੀਨ ਲੈ ਲਈ। ਉਪਰ ਹੇਠਾਂ, ਚਾਰ ਕੋਠੜੀਆਂ, ਰਸੋਈ ਵਿਹੜਾ ਆਦਿ ਬਣਵਾ ਦਿਤੇ।

ਮਕਾਨ ਵਿਚ ਪਹਿਲੇ ਕਿਰਾਏਦਾਰ ਆਏ ਠਾਕੁਰ ਸਾਹਬ ਸਿੰਘ। ਉਮਰ ਪੈਂਤੀ ਦੇ ਲਗਭਗ, ਪਤਨੀ ਤੇ ਦੋ ਧੀਆਂ ਦਾ ਟੱਬਰ ਸੀ। ਮਕਾਨ ਉਨ੍ਹਾਂ ਲਈ ਮਹਿੰਗਾ ਅਤੇ ਵੱਡਾ ਸੀ। ਲਖਨਊ ਸਿਟੀ ਸਟੇਸ਼ਨ ਦੇ ਪਾਰਸਲ ਆਫ਼ਿਸ ਵਿਚ ਬਦਲ ਕੇ ਆਏ ਸਨ। ਸਟੇਸ਼ਨ ਦੇ ਨੇੜੇ ਹੀ ਘਰ ਲਭਦੇ ਸਨ। ਦੋ ਮਹੀਨਿਆਂ ਦੇ ਅੰਦਰ ਹੀ ਠਾਕੁਰ ਨੇ ਇਕ ਕਿਰਾਏਦਾਰ ਰਖ ਲਿਆ। ਇਹ ਸੱਜਣ ਸਨ, ਮਾਸਟਰ ਮਥੁਰਾ ਪ੍ਰਸ਼ਾਦ। ਮਾਸਟਰ ਬੜੀ ਦੂਰੋਂ, ਪ੍ਰਦੇਸ਼ ਦੀ ਪੱਛਮੀ ਸੀਮਾ ਉਤੇ ਸਥਿਤ ਮੁਜ਼ੱਫ਼ਰ ਨਗਰ ਤੋਂ, ਆਗਾਮੀਰ ਡਿਉਢੀ ਦੇ ਜੁਬਲੀ ਹਾਈ ਸਕੂਲ ਵਿਚ ਬਦਲ ਕੇ ਆਏ ਸਨ।

ਗੁਆਂਢੀ ਮਾਸਟਰ ਅਤੇ ਸੇਠ ਜੀ ਵੀ ਜਲਦੀ ਹੀ ਘੁਲ ਮਿਲ ਗਏ। ਮਾਸਟਰ ਦੀ ਉਮਰ ਲਗਭਗ ਬੱਤੀਆਂ ਦੀ। ਜੇ ਸੇਠ ਜੀ ਦੀ ਪਹਿਲੀ ਪਤਨੀ ਦੀ ਪਹਿਲੀ ਔਲਾਦ ਮੁੰਡਾ ਹੁੰਦੀ ਤਾਂ ਉਹ ਮਾਸਟਰ ਜੀ ਦਾ ਹਾਣੀ ਹੁੰਦਾ। ਆਰੀਆ ਸਮਾਜੀ ਨੌਜਵਾਨ ਮਾਸਟਰ ਨੂੰ ਸਮਾਜ-ਸੁਧਾਰ ਅਤੇ ਦੇਸ਼-ਭਗਤੀ ਦੀ ਲਗਨ। ਉਹਦੇ ਤਿੰਨ ਬੱਚੇ ਸਨ—ਛੇ ਸਾਲ ਦਾ ਪੁੱਤਰ ਓਮ ਪ੍ਰਕਾਸ਼, ਚਾਰ ਸਾਲ ਦੀ ਕੁੜੀ ਸਤਿਆਵਤੀ ਅਤੇ ਕੁਛੜਲੀ ਦਯਾਵੰਤੀ। ਅਮਰ ਉਦੋਂ ਪੰਜ ਸਾਲ ਦਾ ਸੀ। ਸੇਠ ਜੀ ਨੇ ਮਰਿਆਦਾ ਅਨੁਸਾਰ ਪਰੋਹਿਤ ਤੋਂ ਪਾਟੀ-ਪੂਜਾ ਕਰਾ ਕੇ ਪੁੱਤਰ ਦੀ ਪੜ੍ਹਾਈ ਸ਼ੁਰੂ ਕੀਤੀ। ਸੇਠ ਜੀ ਨੇ ਬਚਪਨ ਵਿਚ ਪਾਂਧੇ ਕੋਲੋਂ ਮਾਮੂਲੀ ਹਿੰਦੀ, ਮੂੜੀਆ ਅਤੇ ਪਹਾੜੇ ਸਿਖੇ ਸਨ। ਉਰਦੂ ਉਨ੍ਹਾਂ ਨੇ ਆਪੇ ਹੀ ਸਿਖ ਲਿਆ। ਸੇਠ ਜੀ ਪੁੱਤਰ ਨੂੰ ਅੰਗਰੇਜ਼ੀ ਪੜ੍ਹਾਉਣਾ ਅਤੇ ਉਚ-ਸਿਖਿਆ ਦੇਣਾ ਚਾਹੁੰਦੇ ਸਨ। ਅਜੇ ਮੁੰਡੇ ਨੂੰ, ਭੈੜੀ ਸੰਗਤ ਤੋਂ ਬਚਾਉਣ ਲਈ, ਘਰ ਹੀ ਮਾਸਟਰ ਰਖ ਕੇ ਪੜ੍ਹਾ ਰਹੇ ਸਨ।

ਮਾਸਟਰ ਜੀ ਆਪਣੇ ਪੁਤਰ ਓਮ, ਅਤੇ ਕੁੜੀ ਸਤਯਾ ਨੂੰ ਰੋਜ਼ ਸਵੇਰੇ ਸ਼ਾਮ ਆਪ ਪੜ੍ਹਾਂਦੇ। ਉਹ ਕਿਰਾਏਦਾਰ ਠਾਕੁਰ ਦੀਆਂ ਧੀਆਂ ਅਤੇ ਅਮਰ ਨੂੰ ਵੀ ਨਾਲ ਬਿਠਾ ਲੈਂਦੇ। ਉਹ ਸਮਾਜ-ਸੁਧਾਰ ਦੀ ਭਾਵਨਾ ਵਿਚ ਗਲੀ ਦੇ ਸਭ ਬੱਚਿਆਂ ਨੂੰ ਪੜ੍ਹਾਉਣ ਲਈ ਹਾਜ਼ਰ। ਮਾਸਟਰ ਜੀ ਦੇ ਅਜਿਹੇ ਸ਼ਿਸ਼ਟਾਚਾਰ ਨਾਲ ਸੇਠ ਜੀ ਖ਼ੁਸ਼।

ਮਾਸਟਰ ਜੀ ਵਿਦਿਆ ਦਾ ਉਦੇਸ਼ ਸਿਰਫ਼ ਬੱਚਿਆਂ ਨੂੰ ਅੱਖਰ ਪੜ੍ਹਨ ਯੋਗ ਬਣਾ ਦੇਣਾ ਹੀ ਨਹੀਂ ਸਗੋਂ ਸਿਹਤ, ਅਤੇ ਚਰਿੱਤਰ ਦਾ ਨਿਰਮਾਣ ਵੀ ਸਮਝਦੇ ਸਨ। ਉਨ੍ਹਾਂ ਨੂੰ ਅਮਰ ਕਮਜ਼ੋਰ ਅਤੇ ਉਸਦਾ ਚਿਹਰਾ ਪੀਲਾ ਪੀਲ਼ਾ ਲੱਗਾ। ਸੇਠ ਜੀ ਨੂੰ ਸਮਝਾਇਆ। ਸਿਹਤ ਦੀ

ਨੀਂਹ ਬਚਪਨ ਵਿਚ ਹੀ ਰਖੀ ਜਾਂਦੀ ਹੈ। ਅਮਰ ਕੁਝ ਠੀਕ ਤਰ੍ਹਾਂ ਵਧ ਫੁਲ ਨਹੀਂ ਰਿਹਾ। ਉਨ੍ਹਾਂ ਦੇ ਉਸ ਸ਼ਹਿਰ ਦੇ ਆਮ ਰਵਾਜ ਮੁਤਾਬਿਕ ਅਮਰ ਸਵੇਰੇ ਜਲੇਬੀਆਂ ਖਾਂਦਾ, ਜਾਂ ਫਿਰ ਰਾਤ ਦੀਆਂ ਬਹੀਆਂ ਪੂੜੀਆਂ। ਭੂਆ ਲਾਡ ਨਾਲ ਦਿਨੇ ਵੀ ਉਹਨੂੰ ਕਈ ਵਾਰ ਮਠਿਆਈ ਦੇਂਦੀ। ਸ਼ਾਮੀਂ ਫਿਰ ਪਕੀ ਰਸੋਈ[1], ਪੂੜੀਆਂ-ਪਰਾਉਂਠੇ। ਰੋਟੀ ਵੇਲੇ ਬੱਚੇ ਨੂੰ ਭੁੱਖ ਨਾ ਲਗਦੀ।

ਗੰਗਾ ਭੂਆ ਨੂੰ ਮਾਸਟਰ ਦੀ ਨੋਕ-ਝੋਕ ਤੋਂ ਚਿੜ, ਉਸ ਉਤੇ ਇਹ ਇਲਜ਼ਾਮ ਕਿ ਬੱਚੇ ਨੂੰ ਸਹੀ ਢੰਗ ਨਾਲ ਖੁਆਣ ਦੀ ਸਮਝ ਨਹੀਂ। ਗੰਗਾ ਮਾਸਟਰ-ਮਾਸਟਰਨੀ ਨਾਲ ਲੜ ਪਈ, ..... ਨਵੀਆਂ ਨਵੀਆਂ ਗੱਲਾਂ......ਸਾਡੇ ਘਰ ਤੇ ਵੱਡਿਆਂ ਤੋਂ ਹੀ ਇਸੇ ਤਰ੍ਹਾਂ ਹੁੰਦਾ ਆਇਆ ਹੈ......। ਦੁਨੀਆਂ ਜਹਾਨ ਦੇ ਬੱਚੇ ਜਲੇਬੀ-ਮਠਿਆਈ ਖਾਂਦੇ ਹਨ। ਬੱਚਾ ਕੋਈ ਘੋੜਾ ਹੈ ਜੋ ਮਠਿਆਈ ਨਾ ਖਾ ਕੇ ਚਾਰਾ ਖਾਏਗਾ।......ਜੇ ਬੱਚੇ ਦਾ ਆਪਣਾ ਦਿਲ ਹੁੰਦਾ ਹੈ, ਤਾਂ ਹੀ ਤੇ ਖਾਏਗਾ।" ਬਲਦੇਵ ਟੰਡਨ ਦੀ ਮਾਂ, ਪਤਨੀ, ਸੇਠਾਂ ਦੇ ਦੂਜੇ ਵਿਹੜੇ ਤੋਂ, ਖੰਨਿਆਂ ਦੀਆਂ, ਅਤੇ ਗਲੀ ਦੀਆਂ ਹੋਰ ਜ਼ਨਾਨੀਆਂ ਮਾਸਟਰਨੀ ਨਾਲ ਨਾਰਾਜ਼। ਪੱਛਮ ਦੇ ਲੋਕਾਂ ਦੀਆਂ ਗੱਲਾਂ। ਇਨ੍ਹਾਂ ਲੋਕਾਂ ਦਾ ਕੀ......ਨਾ ਮੰਦਿਰ, ਨਾ ਦੇਵਤਿਆਂ ਦਾ ਦਰਸ਼ਨ। ਸਵੇਰੇ ਮੂੰਹ ਹਨੇਰੇ ਤੋਂ ਰਾਤ ਤੀਕ ਬਸ ਚੁਲ੍ਹਾ ਹੀ ਚੁਲ੍ਹਾ। ਦੋਵੇਂ ਵੇਲੇ ਕੱਚੀ ਰਸੋਈ,ਨਾ ਚੌਂਕਾ ਨਾ ਛੂਤ-ਪਾਤ ਦਾ ਕੋਈ ਵਿਚਾਰ। ਜਿਹੜੇ ਕਪੜੇ ਪਾ ਕੇ ਖਾਂਦੇ ਹਨ, ਉਨ੍ਹਾਂ ਵਿਚ ਹੀ ਸੌਂਦੇ ਹਨ......।

ਵਕੀਲ ਕੋਹਲੀ ਨੇ ਮਾਸਟਰ ਜੀ ਦੀ ਰਾਇ ਦੀ ਪੁਸ਼ਟੀ ਕੀਤੀ। ਅਮਰ ਨੂੰ ਸਵੇਰੇ ਦੁੱਧ ਜਾਂ ਦਹੀਂ ਦਿਤਾ ਜਾਣ ਲਗ ਪਿਆ। ਮਹੀਨੇ ਦੇ ਵਿਚ ਵਿਚ ਅਮਰ ਦੇ ਮੂੰਹ ਤੇ ਰੌਣਕ ਆ ਗਈ। ਕੋਹਲੀਆਂ ਦੇ ਘਰ ਵੀ ਸਵੇਰ ਦੇ ਨਾਸ਼ਤੇ ਦਾ ਢੰਗ ਬਦਲ ਗਿਆ। ਬਾਕੀ ਗਲੀ ਵਾਲੇ ਆਪਣੀ ਪਰੰਪਰਾ ਤੇ ਹੀ ਅੜੇ ਰਹੇ।

ਮਾਸਟਰ ਜੀ ਬੱਚਿਆਂ ਨੂੰ ਕਿਤਾਬੀ ਗਿਆਨ ਹੀ ਨਹੀਂ, ਸੱਚ ਦਾ ਗਿਆਨ ਵੀ ਦੇਣਾ ਚਾਹੁੰਦੇ ਸਨ। ਬੱਚਿਆਂ ਨੂੰ ਸਮਝਾਉਂਦੇ : ਈਸ਼ਵਰ ਜਾਂ ਭਗਵਾਨ ਮੰਦਰ-ਮਸਜਿਦ ਜਾਂ ਮੂਰਤੀਆਂ ਵਿਚ ਨਹੀਂ। ਈਸ਼ਵਰ ਸਰਵ-ਵਿਆਪਕ, ਸਰਵ-ਅੰਤਰਯਾਮੀ, ਸਰਵ-ਸ਼ਕਤੀਮਾਨ ਹੈ। ਕਬਰਾਂ ਮੜ੍ਹੀਆਂ, ਦੇਵੀ-ਦੇਵਤਿਆਂ, ਪਿਪਲਾਂ, ਸੱਪਾਂ ਅਤੇ ਬਾਂਦਰਾਂ ਦੀ ਪੂਜਾ ਬੇਵਕੂਫ਼ੀ ਹੈ ਅਤੇ ਅੰਧ-ਵਿਸ਼ਵਾਸ ਹੈ। ਉੱਚੀ-ਨੀਵੀਂ ਜਾਤ, ਛੂਆ-ਛੂਤ ਸਭ ਭਰਮ। ਸਾਰੇ ਮਨੁੱਖ ਈਸ਼ਵਰ ਦੀ ਸੰਤਾਨ ਹਨ—ਅਤੇ ਬਰਾਬਰ ਦੇ ਹਨ। ਬੱਚਿਆਂ ਨੂੰ ਸੱਚ ਬੋਲਣ, ਬਲਵਾਨ, ਨਿਰਭੈ ਹੋਣ ਦਾ ਅਤੇ ਬ੍ਰਹਮਚਰਜ ਦਾ ਉਪਦੇਸ਼ ਦੇਂਦੇ। ਬੱਚੇ ਸੱਚ ਬੋਲਣ, ਨਿਰਲੋਭ ਹੋਣ, ਅਤੇ ਬਲਵਾਨ ਬਣਨ ਦਾ ਉਪਦੇਸ਼ ਸਮਝਦੇ। ਬ੍ਰਹਮਚਰਜ ਉਹ ਨਾ ਸਮਝ ਸਕਦੇ। ਮਾਸਟਰ ਜੀ ਸਮਝਾਉਂਦੇ : ਮੁੰਡੇ ਕੁੜੀਆਂ ਨੂੰ ਆਪਸ ਵਿਚ ਇਕ ਦੂਜੇ ਨੂੰ ਛੋਹਣਾ ਨਹੀਂ ਚਾਹੀਦਾ। ਮੁੰਡਿਆਂ ਨੂੰ ਕੱਸ ਕੇ ਲੰਗੋਟ ਬੰਨ੍ਹਣੇ ਚਾਹੀਦੇ ਹਨ। ਬੱਚਿਆਂ ਨੂੰ ਸੰਧਿਆ, ਗਾਇਤਰੀ ਮੰਤਰ ਅਤੇ ਸਿਖਿਆ-ਦਾਇਕ ਦੋਹੇ-ਚੋਪਈਆਂ ਯਾਦ ਕਰਵਾਉਂਦੇ।

ਵਕੀਲ ਕੋਹਲੀ ਨੂੰ ਅਧਿਆਤਮ ਅਤੇ ਪਰਲੋਕ ਦੀ ਖ਼ਾਸ ਚਿੰਤਾ ਨਹੀਂ ਸੀ। ਉਹ ਸਮਾਜ ਸੁਧਾਰ ਦੇ ਸਮਰਥਕ ਅਤੇ ਦੇਸ਼ਾਂ ਦੇ ਹਾਲਾਤ ਤੋਂ ਸੁਚੇਤ ਸਨ। ਉਹ ਵੀ ਮਾਸਟਰ ਜੀ ਦਾ ਆਦਰ

1. ਤਲੀ ਹੋਈ ਵਸਤੂ

ਕਰਦੇ । ਕੋਹਲੀ ਦੇ ਛੋਟੇ ਪੁਤਰ ਅਤੇ ਅਮਰ ਨੂੰ ਮਾਸਟਰ ਜੀ ਦੀ ਨਿਗਰਾਨੀ ਹੇਠਾਂ ਰਖਣ ਲਈ, ਓਸ ਨਾਲ ਜੁਬਲੀ ਸਕੂਲ ਵਿਚ ਦਾਖ਼ਲ ਕਰਵਾ ਦਿਤਾ ਗਿਆ ।

ਮਾਸਟਰ ਮਥੁਰਾ ਪ੍ਰਸਾਦ ਦੇ ਛੋਟੀ ਗਲੀ ਵਿਚ ਆਉਣ ਦਾ ਸਮਾਂ, ਦੇਸ਼ ਦੇ ਇਤਿਹਾਸ ਵਿਚ ਬੜਾ ਉਥਲ ਪੁਥਲ ਦਾ ਸਮਾਂ ਸੀ । ਪਹਿਲੀ ਵੱਡੀ ਲੜਾਈ ਵੇਲੇ ਵੀ ਦੇਸ਼ ਦੇ ਨੇਤਾ ਅਤੇ ਕਾਂਗਰਸ ਵਿਦੇਸ਼ੀ ਸਰਕਾਰ ਨੂੰ ਬੇਨਤੀ ਕਰ ਰਹੀ ਸੀ ਕਿ ਸਖ਼ਤ ਕਾਨੂੰਨਾਂ ਨੂੰ ਉਦਾਰ ਬਣਾਇਆ ਜਾਏ, ਕਾਨੂੰਨ ਬਣਾਉਣ ਵੇਲੇ ਦੇਸ਼ ਦੇ ਪ੍ਰਤੀਨਿਧਾਂ ਦੀ ਰਾਇ ਸੁਣੀ ਜਾਏ ਅਤੇ ਸਰਕਾਰੀ ਨੌਕਰੀਆਂ ਆਪਣੇ ਦੇਸ਼ ਦੇ ਲੋਕਾਂ ਨੂੰ ਵੀ ਦਿਤੀਆਂ ਜਾਣ । ਲੜਾਈ ਦੇ ਦੌਰਾਨ ਮਦਨ ਮੋਹਨ ਮਾਲਵੀਆ, ਮਹਾਤਮਾ ਗਾਂਧੀ ਅਤੇ ਨਰਮ ਦਲਾਂ ਦੇ ਰਾਜਨੀਤਿਕ ਨੇਤਾ, ਜਨਤਾ ਨੂੰ ਵਿਸ਼ਵਾਸ ਦਿਵਾਂਦੇ ਸਨ : ਲੜਾਈ ਦੇ ਸੰਕਟ ਵੇਲੇ ਸਰਕਾਰ ਨੂੰ ਜਨ, ਧਨ ਦੀ ਵਧ ਤੋਂ ਵਧ ਸਹਾਇਤਾ ਦੇ ਕੇ ਅਸੀਂ ਉਸ ਦਾ ਵਿਸ਼ਵਾਸ਼ ਤੇ ਹੈਸਾਨ ਪ੍ਰਾਪਤ ਕਰ ਸਕਾਂਗੇ । ਸਰਕਾਰ ਕੋਲੋਂ ਚੰਗੇ ਵਰਤਾਓ ਅਤੇ ਖੁਲ-ਦਿਲੀ ਦੀ ਨੀਤੀ ਦਾ ਹੱਕ ਲੈ ਲਵਾਂਗੇ । ਉਸ ਵੇਲੇ ਰਾਸ਼ਟਰੀ ਕਾਂਗਰਸ ਦੇ ਜਲਸਿਆਂ ਵਿਚ ਰਾਜ ਭਗਤੀ ਦਾ ਪ੍ਰਦਰਸ਼ਨ ਕਰਨ ਲਈ ਯੂਨੀਅਨ ਜੈਕ ਫਹਿਰਾਇਆ ਜਾਂਦਾ ਅਤੇ ਬ੍ਰਿਟਿਸ਼ ਸਾਮਰਾਜ ਦੀ ਲੰਮੀ ਉਮਰ ਦੀ ਅਰਦਾਸ ਕੀਤੀ ਜਾਂਦੀ । ਕਾਂਗਰਸ ਦੇ ਨੇਤਾਵਾਂ ਨੇ ਸਰਕਾਰ ਨੂੰ ਪਰਜਾ ਤੋਂ ਵਧ ਤੋਂ ਵਧ ਸਹਾਇਤਾ ਲੈ ਕੇ ਦਿਤੀ । ਜੰਗ ਦੇ ਵਿਰੋਧੀ ਅਤੇ ਅਹਿੰਸਾ ਦੇ ਦੂਤ ਮਹਾਤਮਾ ਗਾਂਧੀ ਨੇ ਅੰਗਰੇਜ਼ ਸਰਕਾਰ ਦੀ ਮਦਦ ਲਈ ਸਿਰ ਕਟਵਾਉਣ ਨੂੰ ਏਨੀ ਗਿਣਤੀ ਵਿਚ ਜਵਾਨ ਭਰਤੀ ਕਰਵਾਏ ਕਿ ਸਰਕਾਰ ਨੇ ਉਨ੍ਹਾਂ ਨੂੰ ਇਸ ਸੇਵਾ ਵਜੋਂ ਰਾਜ ਭਗਤੀ ਦਾ ਸਭ ਤੋਂ ਵੱਡਾ ਸਨਮਾਨ 'ਕੇਸਰੇ ਹਿੰਦ' ਦਿਤਾ ।

ਦੇਸ਼ ਵਿਚ ਇਕ ਪਾਸੇ, ਬ੍ਰਿਟਿਸ਼ ਸਰਕਾਰ ਦੇ ਨਿਆਂ ਅਤੇ ਕਿਰਪਾ ਤੇ ਭਰੋਸਾ ਰਖਣ ਵਾਲੇ ਨੇਤਾਵਾਂ ਅਤੇ ਕਾਂਗਰਸ ਦਾ ਵ੍ਰਿਧਾਨਕ ਤਰੀਕੇ ਅਤੇ ਸ਼ਾਂਤੀ ਭਰੇ ਸਾਧਨਾਂ ਨਾਲ ਸਰਕਾਰ ਕੋਲੋਂ ਪਾਲਸੀ ਵਿਚ ਉਦਾਰਤਾ, ਅਤੇ ਸਰਕਾਰੀ ਨੌਕਰੀਆਂ ਵਿਚ ਹਿੱਸਾ ਲੈਣ ਦੀ ਮੰਗ ਦਾ ਅੰਦੋਲਨ ਚਲ ਰਿਹਾ ਸੀ, ਤਾਂ ਦੂਜੇ ਪਾਸੇ ਗੁਪਤ ਕਰਾਂਤੀਕਾਰੀ ਸੰਗਠਨ ਵਿਦੇਸ਼ੀ ਸਰਕਾਰ ਕੋਲੋਂ ਮੁਕਤੀ ਲਈ, ਸ਼ਸਤਰਾਂ ਰਾਹੀਂ ਵਿਦਰੋਹ ਕਰ ਰਹੇ ਸਨ । ਲੜਾਈ ਸਮੇਂ, ਜਦੋਂ ਕਾਂਗਰਸ ਅਤੇ ਗਾਂਧੀ ਜੀ ਸਰਕਾਰ ਨੂੰ ਦੇਸ਼ ਤੋਂ ਜਨ ਧਨ ਦੀ ਭਰਪੂਰ ਸਹਾਇਤਾ ਦੇ ਰਹੇ ਸਨ, ਉਦੋਂ ਕਰਾਂਤੀਕਾਰੀ ਵਿਦੇਸ਼ੀ ਸ਼ਾਸਕਾਂ ਨੂੰ ਡਰਾਉਣ ਅਤੇ ਉਨ੍ਹਾਂ ਦੇ ਰਾਹ ਵਿਚ ਵਿਘਨ ਪਾਉਣ ਲਈ ਵੱਡੇ ਵੱਡੇ ਅੰਗਰੇਜ਼ ਅਫ਼ਸਰਾਂ ਨੂੰ ਕਤਲ ਕਰ ਰਹੇ ਸਨ । ਦਿੱਲੀ ਵਿਚ ਲਾਰਡ ਹਾਰਡਿੰਗ ਤੇ ਬੰਬ ਸੁੱਟਿਆ ਜਾ ਚੁਕਾ ਸੀ । ਲੜਾਈ ਦੇ ਦੌਰਾਨ ਉਤਰ-ਪ੍ਰਦੇਸ਼ ਅਤੇ ਪੰਜਾਬ ਦੀਆਂ ਛਾਵਣੀਆਂ ਵਿਚ ਫ਼ੌਜਾਂ ਵਿਚ ਬਗ਼ਾਵਤ ਫੈਲਾਉਣ ਦੇ ਯਤਨ ਕੀਤੇ ਗਏ । ਪੰਜਾਬ ਦੇ ਕਰਾਂਤੀਕਾਰੀ ਬਗ਼ਾਵਤ ਲਈ ਹਥਿਆਰਾਂ ਨਾਲ ਭਰਿਆ ਜਹਾਜ਼ 'ਕਾਮਾਗਾਟਾ ਮਾਰੂ' ਕਲਕੱਤੇ ਤਕ ਲੈ ਆਏ । ਬ੍ਰਿਟਿਸ਼ ਸਰਕਾਰ, ਵਿਧਾਨਕ ਤਰੀਕੇ ਨਾਲ ਸੁਧਾਰ ਅਤੇ ਉਦਾਰ ਨੀਤੀ ਦੀ ਮੰਗ ਦੇ ਅੰਦੋਲਨ ਤੋਂ ਵਧੇਰੇ, ਕਰਾਂਤੀਕਾਰੀਆਂ ਦੀ ਬਗ਼ਾਵਤ ਤੋਂ ਹੈਰਾਨ ਸੀ । ਲੜਾਈ ਖ਼ਤਮ ਹੁੰਦਿਆਂ ਹੀ ਸਰਕਾਰ ਨੇ ਇਸ ਬਗ਼ਾਵਤ ਨੂੰ ਜੋ ਹਥਿਆਰਾਂ ਦੀ ਵਰਤੋਂ ਕਰਦੀ ਸੀ, ਨੂੰ ਖ਼ਤਮ ਕਰਨ ਲਈ ਸਖ਼ਤ ਕਾਨੂੰਨ ਬਣਾਉਣਾ ਜ਼ਰੂਰੀ ਸਮਝਿਆ ।

ਵਿਦੇਸ਼ੀ ਸਰਕਾਰ ਨੇ 1919 ਦੇ ਸ਼ੁਰੂ ਵਿਚ ਕਰਾਂਤੀ ਦੇ ਗੁਪਤ ਯਤਨਾਂ ਨੂੰ ਕੁਚਲਣ ਲਈ ਸਖ਼ਤ ਕਾਨੂੰਨ 'ਰੋਲੇਟ ਐਕਟ' ਜਾਰੀ ਕੀਤਾ । ਇਸ ਕਾਨੂੰਨ ਰਾਹੀਂ ਵਿਦਰੋਹੀਆਂ ਦਾ ਖ਼ਾਤਮਾ

ਕਰਨ ਲਈ ਪੁਲੀਸ ਅਫ਼ਸਰਾਂ ਨੂੰ ਬਹੁਤ ਅਧਿਕਾਰ ਦੇ ਦਿਤੇ ਗਏ। ਆਪਣੀ ਰਾਜ ਭਗਤੀ ਨਾਲ ਸਰਕਾਰ ਨੂੰ ਹੈਸਾਨਮੰਦ ਕਰਕੇ ਉਸ ਕੋਲੋਂ ਮਿਹਰਬਾਨੀ ਦੀ ਆਸ ਰਖਣ ਵਾਲੇ ਕਾਂਗਰਸੀ ਅਤੇ ਹੋਰ ਨੇਤਾ ਨਿਰਾਸ਼ ਹੋ ਗਏ। ਸਦਭਾਵਨਾ ਅਤੇ ਪਿਆਰ ਨਾਲ ਸਰਕਾਰ ਦਾ ਦਿਲ ਬਦਲ ਲੈਣ ਦੀ, ਮਹਾਤਮਾ ਗਾਂਧੀ ਦੀ ਆਸ ਵਿਕੀ ਪੈ ਗਈ। ਦੇਸ਼ ਦੇ ਰਾਜਨੀਤਿਕ ਖੇਤਰਾਂ ਵਿਚ ਹਾਹਾਕਾਰ ਮਚ ਗਿਆ। ਆਪਣੀ ਨਿਰਾਸ਼ਾ ਅਤੇ ਅਸੰਤੁਸ਼ਟਤਾ ਜ਼ਾਹਿਰ ਕਰਨ ਲਈ ਮਹਾਤਮਾ ਗਾਂਧੀ ਅਤੇ ਹੋਰ ਕਈ ਨੇਤਾਵਾਂ ਨੇ ਸਰਕਾਰੀ ਸਨਮਾਨ ਅਤੇ ਖ਼ਿਤਾਬ ਵਾਪਸ ਕਰ ਦਿਤੇ। ਗਾਂਧੀ ਜੀ ਅਤੇ ਕਾਂਗਰਸ ਨੇ ਉਸ ਕਾਲੇ ਕਾਨੂੰਨ ਦੇ ਵਿਰੋਧ ਵਿਚ ਸਾਰੇ ਦੇਸ਼ ਨੂੰ ਹੜਤਾਲ ਅਤੇ ਮੁਜ਼ਾਹਿਰੇ ਕਰਨ ਦਾ ਆਦੇਸ਼ ਦਿਤਾ।

ਕਾਲੇ ਕਾਨੂੰਨ ਵਿਰੁਧ ਦੇਸ਼ ਵਿਆਪਕ ਹੜਤਾਲਾਂ ਅਤੇ ਮੁਜ਼ਾਹਿਰੇ ਹੋਏ। ਕਈ ਥਾਵਾਂ ਤੇ ਰੇਲ ਦੀਆਂ ਪਟੜੀਆਂ ਉਖਾੜ ਦਿਤੀਆਂ, ਰੇਲਵੇ-ਸਟੇਸ਼ਨ ਤੇ ਡਾਕਖ਼ਾਨੇ ਸਾੜ ਸੁੱਟੇ। ਲਗਭਗ ਸਭ ਵੱਡੇ ਸ਼ਹਿਰਾਂ, ਦਿੱਲੀ, ਕਲਕੱਤਾ, ਬੰਬਈ ਵਿਚ ਕਾਨੂੰਨ ਵਿਰੋਧੀ ਜਲੂਸਾਂ ਵਿਚ ਅਨੇਕਾਂ ਲੋਕ ਪੁਲਿਸ ਦੀਆਂ ਗੋਲੀਆਂ ਦਾ ਸ਼ਿਕਾਰ ਹੋਏ। ਪੰਜਾਬ ਵਿਚ ਹੜਤਾਲਾਂ ਤੇ ਮੁਜ਼ਾਹਿਰੇ ਵਧੇਰੇ ਜੋਸ਼-ਭਰੇ ਸਨ। ਲਾਹੌਰ, ਗੁਜਰਾਂਵਾਲਾ, ਅੰਮ੍ਰਿਤਸਰ, ਸ਼ੇਖ਼ੂਪੁਰਾ, ਲਾਇਲਪੁਰ ਵਿਚ ਸਰਕਾਰੀ ਇਮਾਰਤਾਂ ਨੂੰ ਨੁਕਸਾਨ ਪਹੁੰਚਾਇਆ। ਕਿਧਰੇ ਕਿਧਰੇ ਅੰਗਰੇਜ਼ਾਂ ਨੂੰ ਮਾਰਿਆ ਕੁਟਿਆ ਗਿਆ। ਅੰਗਰੇਜ਼ ਸਰਕਾਰ ਨੇ ਇਨ੍ਹਾਂ ਮੁਜ਼ਾਹਰਿਆਂ ਦਾ ਭਿਅੰਕਰ ਬਦਲਾ ਲਿਆ। ਗੁਜਰਾਂਵਾਲੇ ਸ਼ਹਿਰ ਉਤੇ ਹਵਾਈ ਜਹਾਜ਼ਾਂ ਰਾਹੀਂ ਬੰਬ ਸੁੱਟੇ ਗਏ, ਮਸ਼ੀਨ ਗਨਾਂ ਨਾਲ ਅੰਧਾ-ਧੁੰਦ ਗੋਲੀਆਂ ਵਰਸਾਈਆਂ ਗਈਆਂ। ਅੰਮ੍ਰਿਤਸਰ ਦੇ ਮਸ਼ਹੂਰ ਜਲਿਆਂ ਵਾਲਾ ਬਾਗ਼ ਕਾਂਡ ਵਿਚ ਸੈਂਕੜੇ ਜਾਨਾਂ ਗਈਆਂ। ਇਸ ਤੋਂ ਮਗਰੋਂ ਫ਼ੌਜੀ ਅਦਾਲਤਾਂ ਵਿਚ ਸਜ਼ਾਵਾਂ ਦਾ ਦੌਰ ਚਲਿਆ। ਅੰਮ੍ਰਿਤਸਰ ਸ਼ਹਿਰ ਵਿਚ ਹੀ ਪੰਜਾਹ ਤੋਂ ਵਧੀਕ ਲੋਕਾਂ ਨੂੰ ਫਾਂਸੀ ਦਿਤੀ ਗਈ। ਕਈ ਸ਼ਹਿਰਾਂ ਵਿਚ, ਬਾਜ਼ਾਰਾਂ ਵਿਚ ਚੌਕਾਂ ਉਤੇ ਫਾਂਸੀਆਂ ਗਡ ਦਿਤੀਆਂ ਗਈਆਂ।

ਪਹਿਲੇ ਵਿਸ਼ਵ-ਯੁੱਧ ਵਿਚ ਜਰਮਨੀ ਅਤੇ ਤੁਰਕੀ ਦੀ ਹਾਰ ਨਾਲ ਤੁਰਕੀ ਵਿਚ ਖ਼ਿਲਾਫ਼ਤ ਦਾ ਅੰਤ ਹੋ ਗਿਆ। ਭਾਰਤ ਦੇ ਮੁਸਲਮਾਨਾਂ ਨੂੰ ਯਕੀਨ ਸੀ : ਖ਼ਿਲਾਫ਼ਤ ਨੂੰ ਅੰਗਰੇਜ਼ਾਂ ਨੇ ਖ਼ਤਮ ਕੀਤਾ ਹੈ। ਹਿੰਦੁਸਤਾਨ ਦੇ ਮੁਸਲਮਾਨਾਂ ਨੇ ਖ਼ਿਲਾਫ਼ਤ ਪਾਰਟੀ ਬਣਾ ਕੇ ਤੁਰਕੀ ਵਿਚ ਮੁੜ ਖ਼ਿਲਾਫ਼ਤ ਕਾਇਮ ਕਰਨ ਦਾ ਅੰਦੋਲਨ ਸ਼ੁਰੂ ਕਰ ਦਿਤਾ। ਕਾਂਗਰਸ ਦਾ ਉਦੇਸ਼ ਬਰਤਾਨੀਆ ਦੇ ਜ਼ੁਲਮ ਤੋਂ ਮੁਕਤੀ, ਖ਼ਿਲਾਫ਼ਤ ਦਾ ਉਦੇਸ਼ ਤੁਰਕੀ ਵਿਚ ਖ਼ਿਲਾਫ਼ਤ ਦੀ ਸਥਾਪਨਾ ਕਰਨਾ। ਦੋਵੇਂ ਬਰਤਾਨੀਆ ਵਿਰੋਧੀ। ਇਸ ਬੁਨਿਆਦ ਉਤੇ ਕਾਂਗਰਸ ਅਤੇ ਖ਼ਿਲਾਫ਼ਤ ਦਾ ਸਾਂਝਾ ਮੋਰਚਾ ਬਣਿਆ। 'ਭਾਰਤ ਮਾਤਾ ਦੀ ਜੈ' ਅਤੇ 'ਖ਼ਿਲਾਫ਼ਤ ਜ਼ਿੰਦਾਬਾਦ' ਦੇ ਨਾਅਰੇ ਇਕੋ ਵੇਲੇ। ਅਨੋਖਾ ਅੰਦੋਲਨ-ਸੰਪ੍ਰਦਾਇਕ ਭਾਵਨਾ ਅਤੇ ਉਤੇਜਨਾ ਰਾਹੀਂ ਰਾਜਨੀਤਿਕ ਪ੍ਰਾਪਤੀ ਲਈ ਸੰਘਰਸ਼। ਸ਼ਹਿਰਾਂ ਵਿਚ ਰੋਸ ਪ੍ਰਗਟਾਉਣ ਲਈ ਜਲੂਸ ਨਿਕਲਦੇ : 'ਨਹੀਂ ਰਹੇਗੀ ਨਹੀਂ ਰਹੇਗੀ ਜ਼ਾਲਮ ਸਰਕਾਰ ਨਹੀਂ ਰਹੇਗੀ।' ਹਰ ਸੰਪ੍ਰਦਾ ਦੇ ਲੋਕ ਮਿਲ ਕੇ ਨਾਅਰੇ ਲਾਂਦੇ : ਬੰਦੇ ਮਾਤਰਮ। ਭਾਰਤ ਮਾਤਾ ਦੀ ਜੈ। ਅੱਲਾ ਹੂ ਅਕਬਰ। ਖ਼ਿਲਾਫ਼ਤ ਜ਼ਿੰਦਾਬਾਦ। ਸਤ ਸਿਰੀ ਅਕਾਲ।' ਭਾਰਤ ਮਾਤਾ ਦੀ ਮੁਕਤੀ ਲਈ ਹਿੰਦੂ ਜਨਤਾ ਦਾ ਸੰਘਰਸ਼, ਮੁਸਲਮਾਨ ਦਾ ਖ਼ਿਲਾਫ਼ਤ ਦੇ ਲਈ, ਅਤੇ ਸਿੱਖਾਂ ਦਾ ਆਪਣੇ ਪੰਥ ਲਈ। ਗਾਂਧੀ ਜੀ ਅਤੇ ਹੋਰ ਕਾਂਗਰਸੀ ਨੇਤਾਵਾਂ ਨੂੰ ਹੁਣ ਯਕੀਨ ਸੀ : ਜਨਤਾ ਵਿਚ

ਏਕਤਾ ਹੋ ਗਈ, ਜਨਤਾ ਇਕ ਜਾਨ ਹੋ ਕੇ ਇਕ ਮੋਰਚੇ ਤੇ ਜੂਝ ਰਹੀ ਹੈ ।

ਉਸ ਸਮੇਂ ਦੇਸ਼ ਵਿਚ ਪੜ੍ਹੇ ਲਿਖੇ ਲੋਕ ਦੋ ਤਿੰਨ ਪ੍ਰਤੀਸ਼ਤ ਵੀ ਨਹੀਂ ਸਨ । ਆਮ ਜਨਤਾ ਨੂੰ ਕੁਝ ਪਤਾ ਨਹੀਂ ਸੀ : ਰੋਲੈਟ ਐਕਟ ਜਾਂ ਕਾਲਾ ਕਾਨੂੰਨ ਕੀ ਹੈ......ਕਾਂਗਰਸ ਅਤੇ ਸਰਕਾਰ ਵਿਚਕਾਰ ਕੀ ਝਗੜਾ ਹੈ ? ਉਹ ਬਸ ਇਹ ਜਾਣਦੇ ਸਨ : ਗਾਂਧੀ ਜੀ ਸੰਤ ਮਹਾਤਮਾ ਦੈਵੀ ਪੁਰਸ਼ ਹਨ । ਅੰਗਰੇਜ਼ੀ ਸਰਕਾਰ ਪਰਦੇਸੀ ਅਤੇ ਅਧਰਮੀ ਹੈ । ਇਹ ਦੇਸ਼ ਉਤੇ ਜ਼ੁਲਮ ਅਤੇ ਜਬਰ ਨਾਲ ਰਾਜ ਕਰ ਰਹੀ ਹੈ । ਸੰਤ ਗਾਂਧੀ ਸਰਕਾਰ ਦੇ ਖ਼ਿਲਾਫ਼ ਲੜ ਰਿਹਾ ਹੈ । ਅਧਰਮੀ ਸਰਕਾਰ ਗਾਂਧੀ ਜੀ ਨੂੰ ਜੇਲ ਵਿਚ ਬੰਦ ਕਰ ਦੇਂਦੀ ਹੈ । ਗਾਂਧੀ ਜੀ ਦਾ ਜਦੋਂ ਦਿਲ ਕਰਦਾ ਹੈ, ਉਹ ਜੇਲ ਦੀਆਂ ਕੰਧਾਂ ਅਤੇ ਲੋਹੇ ਦੇ ਜੰਗਲਿਆਂ ਤੋਂ ਬਾਹਰ ਆ ਜਾਂਦੇ ਹਨ । ਗਾਂਧੀ ਜੀ ਦਾ ਦਿੱਲੀ, ਬੰਬਈ, ਅਤੇ ਕਲਕੱਤੇ ਵਿਚ ਇਕੋ ਸਮੇਂ ਉਪਦੇਸ਼ ਦੇਣ, ਆਕਾਸ਼ ਮਾਰਗ ਵਿਚ ਸਫ਼ਰ ਕਰਨ ਦੀਆਂ, ਅਤੇ ਉਨ੍ਹਾਂ ਦੇ ਇਸ਼ਾਰੇ ਤੇ ਨਿੰਮ ਬਬੂਲ ਉਤੇ ਕਪਾਹ ਫੁੱਟ ਪੈਣ, ਉਨ੍ਹਾਂ ਦੇ ਸੰਕੇਤ ਨਾਲ ਹੀ ਰੋਗੀਆਂ ਦੇ ਠੀਕ ਹੋ ਜਾਣ ਦੀਆਂ ਕਈ ਕਹਾਣੀਆਂ ਪ੍ਰਚਲਤ ਹੋ ਗਈਆਂ । ਗਾਂਧੀ ਜੀ ਦੇ ਹੁਕਮ ਤੇ ਲੋਕ ਸਭ ਕੁਝ ਕਰਨ ਨੂੰ ਤਿਆਰ । ਆਮ ਜਨਤਾ ਲਈ ਗਾਂਧੀ ਜੀ ਰਾਜਨੀਤਿਕ ਨੇਤਾ ਨਹੀਂ, ਸੰਤ ਸਨ ।

ਗਾਂਧੀ ਜੀ ਨੂੰ ਕਾਂਗਰਸ ਅਤੇ ਖ਼ਿਲਾਫ਼ਤ ਦੇ ਸਾਂਝੇ ਮੋਰਚੇ ਦਾ ਇਕੋ ਇਕ ਕਰਤਾ ਧਰਤਾ ਮੰਨਿਆ ਗਿਆ । ਗਾਂਧੀ ਜੀ ਨੇ ਇਕੋ ਸਾਲ ਵਿਚ ਸਵਰਾਜ ਲੈਣ ਦਾ ਐਲਾਨ ਕਰ ਦਿਤਾ । ਉਨ੍ਹਾਂ ਦੀਆਂ ਦੋ ਸ਼ਰਤਾਂ ਸਨ । ਪਹਿਲੀ—ਕਾਂਗਰਸ ਦੇ ਇਕ ਕਰੋੜ ਮੈਂਬਰ ਬਣਾਏ ਜਾਣ । ਦੂਜੀ ਸ਼ਰਤ—ਸਵਰਾਜ ਦੇ ਖ਼ਜ਼ਾਨੇ ਵਿਚ ਇਕ ਕਰੋੜ ਰੁਪਈਆ ਜਮਾਂ ਕੀਤਾ ਜਾਏ । ਜਨਤਾ ਨੇ ਦੋਵੇਂ ਸ਼ਰਤਾਂ ਜਲਦੀ ਹੀ ਪੂਰੀਆਂ ਕਰ ਦਿਤੀਆਂ । ਸਵਰਾਜ ਹਾਸਲ ਕਰਨ ਲਈ ਸੰਘਰਸ਼ ਦਾ ਕਾਰਜ-ਕਰਮ ਇਹ ਸੀ—ਸਰਕਾਰ ਨਾਲ ਨਾ-ਮਿਲਵਰਤਣ ਅਤੇ ਸਤਿਆਗ੍ਰਹਿ ਰਾਹੀਂ ਕਾਨੂੰਨ ਤੋੜਨਾ ।

ਗਾਂਧੀ ਜੀ ਦੇ ਸੰਚਾਲਨ ਹੇਠਾਂ ਕਾਂਗਰਸ ਅਤੇ ਖ਼ਿਲਾਫ਼ਤ ਨੇ ਹੁਕਮ ਦਿਤਾ । ਸਰਕਾਰ ਨਾਲ ਨਾ-ਮਿਲਵਰਤਨ ਕੀਤੀ ਜਾਏ । ਅਦਾਲਤਾਂ, ਸਰਕਾਰੀ ਸਿਖਿਆ ਸੰਸਥਾਵਾਂ ਦਾ ਬਾਈਕਾਟ ਕੀਤਾ ਜਾਏ । ਸਰਕਾਰੀ ਨੌਕਰੀਆਂ ਛੱਡ ਦਿਤੀਆਂ ਜਾਣ । ਸਰਕਾਰ-ਪੁਲੀਸ ਫ਼ੌਜ ਦੀ ਨੌਕਰੀ ਹਰਾਮ ਹੈ । ਦੇਸ਼ ਦੇ ਚੋਟੀ ਦੇ ਅਨੇਕ ਵਕੀਲਾਂ, ਪੰਡਤ ਮੋਤੀ ਲਾਲ ਨਹਿਰੂ, ਚਿਤਰੰਜਨ ਦਾਸ, ਭੁਲਾਭਾਈ ਡੀਸਾਈ, ਰਾਜਗੋਪਾਲਾਚਾਰੀਜ, ਡਾਕਟਰ ਕਿਚਲੂ, ਡਾਕਟਰ ਅਲਮ ਨੇ ਤੇ ਵਕਾਲਤਾਂ ਛੱਡ ਦਿਤੀਆਂ, ਅਤੇ ਆਮ ਵਕੀਲਾਂ ਨੇ ਵੀ । ਕੁਝ ਉੱਚ ਸਰਕਾਰੀ ਅਫ਼ਸਰਾਂ ਨੇ ਅਤੇ ਹਜ਼ਾਰਾ ਮਾਮੂਲੀ ਲੋਕਾਂ ਨੇ ਸਰਕਾਰੀ ਨੌਕਰੀਆਂ ਛੱਡ ਦਿਤੀਆਂ । ਲੱਖਾਂ ਵਿਦਿਆਰਥੀ ਸਕੂਲ-ਕਾਲਜ ਛੱਡ ਅੰਦੋਲਨ ਵਿਚ ਸਰਗਰਮੀ ਨਾਲ ਕੁੱਦ ਪਏ । ਛੋਟੀ ਗਲੀ ਦੇ ਵਕੀਲ ਕੋਹਲੀ ਅਜੇ ਦੁਬਿਧਾ ਵਿਚ ਹੀ ਸਨ, ਜਲਦੀ ਨਹੀਂ ਸਨ ਕਰਨਾ ਚਾਹੁੰਦੇ । ਮਾਸਟਰ ਮਥੁਰਾ ਪ੍ਰਸਾਦ ਸਰਕਾਰੀ ਨੌਕਰੀ ਵਿਚ ਸ਼ਰਮਿੰਦਗੀ ਮਹਿਸੂਸ ਕਰ ਰਹੇ ਸਨ ਪਰ ਹੋਰ ਕੋਈ ਸਹਾਰਾ ਨਾ ਹੋਣ ਕਰਕੇ ਮਜਬੂਰ ।

ਸਤਿਆਗ੍ਰਹਿ ਸੀ—ਵਿਦੇਸ਼ੀ ਮਾਲ ਅਤੇ ਸ਼ਰਾਬ ਦਾ ਬਾਈਕਾਟ ਕਰਨਾ । ਉਦੇਸ਼ ਸੀ—ਵਿਦੇਸ਼ੀ ਮਾਲ, ਖ਼ਾਸ ਕਰਕੇ ਵਿਦੇਸ਼ੀ ਕਪੜੇ ਦੀ ਖਪਤ ਰੋਕ ਕੇ ਬਰਤਾਨੀਆ ਉਤੇ ਆਰਥਕ ਤੌਰ ਤੇ ਦਬਾ ਪਾਣਾ, ਸ਼ਰਾਬ ਦੀ ਵਿਕਰੀ ਰੋਕ ਕੇ ਸਰਕਾਰ ਨੂੰ ਸ਼ਰਾਬ ਦੇ ਕਰ ਤੋਂ ਵਾਂਝਿਆ

ਕਰਨਾ । ਜਨਤਾ ਵਿਚ ਵਿਦੇਸ਼ੀ ਕਪੜੇ ਲਈ ਨਫ਼ਰਤ ਫੈਲਾਉਣ ਲਈ ਸਰਬਜਨਕ ਥਾਵਾਂ ਤੇ ਵਿਦੇਸ਼ੀ ਕਪੜੇ ਦੀ ਹੋਲੀ ਬਾਲਣਾ । ਵਿਦੇਸ਼ੀ ਕਪੜੇ ਦੀ ਵਿਕਰੀ ਨੂੰ ਰੋਕਣ ਲਈ ਕਾਂਗਰਸ ਅਤੇ ਖ਼ਿਲਾਫ਼ਤ ਦੇ ਸਵੈ-ਸੇਵਕ ਬਜਾਜਾਂ ਦੀਆਂ ਦੁਕਾਨਾਂ ਦੇ ਸਾਹਮਣੇ ਧਰਨਾ ਦੇ ਕੇ ਨਿਮਰਤਾ ਨਾਲ ਦੁਕਾਨਦਾਰਾਂ ਨੂੰ ਵਿਦੇਸ਼ੀ ਮਾਲ ਨਾ ਵੇਚਣ ਅਤੇ ਗਾਹਕਾਂ ਨੂੰ ਵਿਦੇਸ਼ੀ ਮਾਲ ਨਾ ਖ਼ਰੀਦਣ ਲਈ ਸਮਝਾਉਂਦੇ । ਗਾਹਕਾਂ ਦੇ ਨਾ ਮੰਨਣ ਤੇ ਸਵੈ-ਸੇਵਕ ਉਨ੍ਹਾਂ ਦਾ ਰਾਹ ਰੋਕਣ ਲਈ ਦੁਕਾਨਾਂ ਦੇ ਸਾਹਮਣੇ ਲੇਟ ਜਾਂਦੇ ।

ਗਾਂਧੀ ਜੀ ਦਾ ਆਦੇਸ਼ ਸੀ : ਸਤਿਆਗ੍ਰਹੀ ਸਵੈ-ਸੇਵਕ ਸਿਰਫ਼ ਨਿਮਰਤਾ ਅਤੇ ਸਹਿਨਸ਼ੀਲਤਾ ਨਾਲ ਸਤਿਆਗ੍ਰਹਿ ਰਾਹੀਂ ਦੁਕਾਨਦਾਰਾਂ ਅਤੇ ਗਾਹਕਾਂ ਦਾ ਮਨ, ਬਦਲ ਕੇ ਵਿਦੇਸ਼ੀ ਕਪੜੇ ਅਤੇ ਸ਼ਰਾਬ ਦੀ ਵਿਕਰੀ ਨੂੰ ਰੋਕਣ । ਪਰ ਕੁਝ ਗਾਹਕ, ਖ਼ਾਸ ਕਰਕੇ ਪੁਲੀਸ ਦੇ ਸਿਖਾ ਕੇ ਭੇਜੇ ਹੋਏ, ਲੋਕ ਦੁਕਾਨਾਂ ਦੇ ਸਾਹਮਣੇ ਲੇਟੇ ਹੋਏ ਸਵੈ-ਸੇਵਕਾਂ ਉਤੋਂ ਲੰਘ, ਜਾਂ ਉਨ੍ਹਾਂ ਦੇ ਉਪਰ ਪੈਰ ਰਖ ਕੇ ਦੁਕਾਨ ਤਕ ਪਹੁੰਚ ਜਾਣ ਦੀ ਬਹਾਦਰੀ ਦਿਖਾਉਣ ਨੂੰ ਤਿਆਰ ਹੋ ਜਾਂਦੇ । ਸਵੈ-ਸੇਵਕ ਸਤਿਆਗ੍ਰਹਿ ਦਾ ਅਜਿਹਾ ਅਪਮਾਨ ਸਹਿ ਲੈਂਦੇ । ਸਤਿਆਗ੍ਰਹਿ ਦਾ ਮਤਲਬ ਅਵਾਰਾ ਲੋਕਾਂ ਦੇ ਪੈਰਾਂ ਥਲੇ ਮਿਧਿਆ ਜਾਣਾ ਨਹੀਂ, ਵਿਦੇਸ਼ੀ ਮਾਲ ਅਤੇ ਸ਼ਰਾਬ ਦੀ ਵਿਕਰੀ ਨੂੰ ਰੋਕਣਾ ਸੀ । ਸਤਿਆਗ੍ਰਹਿ ਦੀ ਇਸ ਹਾਰ ਦਾ ਜਨਤਾ ਤੇ ਕੀ ਅਸਰ ਹੁੰਦਾ । ਦੁਕਾਨਾਂ ਦੇ ਸਾਹਮਣੇ ਲੇਟੇ ਹੋਏ ਸਤਿਆਗ੍ਰਹੀ ਆਪਣੇ ਜਿਸਮ ਉਤੇ ਜਾਂ ਮਿਧ ਕੇ ਲੰਘਣ ਵਾਲਿਆਂ ਦੀਆਂ ਲੱਤਾਂ ਤੇ ਪਿੰਡਲੀਆਂ ਨੂੰ ਘੁਟ ਕੇ ਫੜ ਲੈਂਦੇ । ਮਾਰ ਧਾੜ ਨਾ ਕਰ ਪਿਆਰ ਨਾਲ ਉਨ੍ਹਾਂ ਦੀਆਂ ਲੱਤਾਂ ਦੇ ਵਾਲ ਖੋਹ ਖੋਹ ਕੇ ਉਨ੍ਹਾਂ ਨੂੰ ਰੁਆ ਰੁਆ ਕੇ ਵਾਪਸ ਭੇਜਦੇ । ਸਤਿਆਗ੍ਰਹਿ ਜਾਂ ਧਰਨਾ ਕਾਗਰਸ ਦੇ ਅਹਿੰਸਾਤਮਕ ਅੰਦੋਲਨ ਦੀ ਸਿਖਿਆ ਅਤੇ ਦੇਣ ਸੀ । ਸਮਾ ਬੀਤਣ ਦੇ ਨਾਲ ਨਾਲ ਸਤਿਆਗ੍ਰਹਿ ਜਾਂ ਧਰਨੇ ਦੀ ਇਸ ਸਿਖਿਆ ਨੇ ਹੀ ਮਜ਼ਦੂਰਾਂ ਦੇ ਹੱਥਾਂ ਵਿਚ 'ਘੇਰਾਓ' ਅੰਦੋਲਨ ਦਾ ਰੂਪ ਲਿਆ ।

ਸਰਕਾਰ ਨੇ ਐਲਾਨ ਕੀਤਾ : ਵਿਦੇਸ਼ੀ ਕਪੜਾ ਅਤੇ ਸ਼ਰਾਬ ਵੇਚਣ ਵਾਲੇ ਵਪਾਰੀਆਂ ਦੇ ਆਜ਼ਾਦੀ ਨਾਲ ਵਪਾਰ ਕਰ ਸਕਣ ਦੇ ਹੱਕ ਦੀ ਰੱਖਿਆ ਕਰਨੀ ਸਰਕਾਰ ਦਾ ਫ਼ਰਜ਼ ਹੈ । ਸਤਿਆਗ੍ਰਹਿ ਰਾਹੀਂ ਉਨ੍ਹਾਂ ਨੂੰ ਪ੍ਰੇਸ਼ਾਨ ਕਰਨ ਵਾਲੇ ਸਵੈ-ਸੇਵਕਾਂ ਨੂੰ ਪੁਲੀਸ ਮਾਟ-ਕੁੱਟ ਕੇ ਨਸਾ ਦੇਣ ਦਾ ਜਤਨ ਕਰਦੀ । ਸਤਿਆਗ੍ਰਹੀ ਨਾ ਮਾਰ ਤੋਂ ਨਸਦੇ,ਨਾ ਪੁਲੀਸ ਤੇ ਹੱਥ ਚੁਕਦੇ, ਚੁਪ ਬੈਠ ਕੇ ਬਿਨਾਂ ਕਿਸੇ ਵਿਰੋਧ ਦੇ ਮਾਰ ਖਾ ਲੈਂਦੇ । ਉਨ੍ਹਾਂ ਦੇ ਸਿਰ ਫਟ ਜਾਂਦੇ, ਲਹੂ ਵਹਿੰਦਾ । ਪੁਲੀਸ ਸਵੈ-ਸੇਵਕਾਂ ਨੂੰ ਘਸੀਟ ਕੇ ਦੂਰ ਸੁੱਟ ਆਉਂਦੀ । ਉਨ੍ਹਾਂ ਦੇ ਪਿੰਡੇ ਛਿਲੇ ਜਾਂਦੇ । ਉਹ ਵਾਪਸ ਆ ਮੁੜ ਦੁਕਾਨਾਂ ਅੱਗੇ ਲੇਟ ਜਾਂਦੇ । ਪੁਲੀਸ ਉਨ੍ਹਾਂ ਨੂੰ ਹਥਕੜੀਆਂ ਪਾ ਕੇ ਜੇਲ ਲੈ ਜਾਂਦੀ । ਜਨਤਾ ਵਿਚ ਵਿਦੇਸ਼ੀ ਮਾਲ ਅਤੇ ਸ਼ਰਾਬ ਦੇ ਵਪਾਰੀਆਂ ਲਈ ਨਫ਼ਰਤ ਅਤੇ ਰੋਸ ਫੈਲ ਜਾਂਦਾ । ਸਤਿਆਗ੍ਰਹੀ ਸਵੈ-ਸੇਵਕਾਂ ਲਈ ਹਮਦਰਦੀ ਅਤੇ ਪ੍ਰਸੰਸਾ । ਗਾਂਧੀ ਜੀ ਦੇ ਹੁਕਮ ਅਨੁਸਾਰ ਸਰਕਾਰ ਨਾਲ ਨਿਸ਼ਸ਼ਤਰ ਲੜਾਈ ਹੀ ਅਹਿੰਸਾਤਮਕ ਸੰਘਰਸ਼ ਦਾ ਇਕ ਹਿੱਸਾ ਸੀ ।

ਸੇਠ ਜੀ ਸੁੰਦਰਤਾ ਪ੍ਰੇਮੀ, ਰਸਿਕ ਤਬੀਅਤ ਦੇ, ਚੰਗਾ ਖਾਣ ਲਾਣ ਦੇ ਸ਼ੌਕੀਨ । ਨਾ-ਮਿਲਵਰਤਨ ਅੰਦੋਲਨ ਤੋਂ ਪਹਿਲਾਂ ਤਨਜ਼ੇਬ ਉਤੇ ਚਿਕਨ ਦੇ ਕੰਮ ਵਾਲਾ ਕੁੜਤਾ ਟੋਪੀ, ਅਤੇ ਵਲਾਇਤੀ ਮਹੀਨ ਧੋਤੀ ਪਾਂਦੇ ਸਨ । ਪੈਰਾਂ ਵਿਚ ਕਢਾਈ ਵਾਲੀ ਹਲਕੀ ਜੁਤੀ ਜਾਂ

ਪਾਲਸ਼ ਕੀਤਾ ਹੋਇਆ ਪੰਪ ਸ਼ੂ । ਤਿਉਹਾਰ, ਮਹਿਫ਼ਲ ਆਦਿ ਮੌਕਿਆਂ ਉਤੇ ਤਨਜ਼ੇਬ ਜਾਂ ਕਿਸੇ ਹੋਰ ਕੀਮਤੀ ਕਪੜੇ ਦੀ ਛੇ ਬਟਨਾਂ ਵਾਲੀ ਅਚਕਨ ਅਤੇ ਮੁਲਾਇਮ ਲੱਠੇ ਦਾ ਚੂੜੀਦਾਰ ਪਜਾਮਾ । ਵਲਾਇਤੀ ਕਪੜੇ ਦਾ ਬਾਈਕਾਟ ਹੋਣ ਤੇ ਵਲਾਇਤੀ ਕਪੜੇ ਤੇ ਦਿਲ ਹੀ ਨਾ ਰਿਹਾ । ਮਹੀਨ ਗਾੜ੍ਹਾ ਜਾਂ ਦੇਸੀ ਮਿਲਾਂ ਦਾ ਵਧੀਆ ਕਪੜਾ ਵਰਤਣ ਲੱਗੇ । ਵਕੀਲ ਕੋਹਲੀ ਨੇ ਵੀ ਕਾਲੇ ਵਿਕੋਨਾਂ ਦੀ ਸ਼ੇਰਵਾਨੀ ਦੀ ਥਾਂ ਦੇਸੀ ਕਪੜੇ ਦੀ ਕਾਲੀ ਸ਼ੇਰਵਾਨੀ ਅਤੇ ਬੇੜੀ ਵਰਗੀ ਟੋਪੀ ਸਿਵਾ ਲਈ ।

ਮਾਲਦਾਰ ਲੋਕ ਸ਼ਾਂਤੀ ਅਤੇ ਸੁਰੱਖਿਆ ਚਾਹੁੰਦੇ ਹਨ । ਵਿਵਸਥਾ, ਸ਼ਾਂਤੀ ਅਤੇ ਜਾਨ-ਮਾਲ ਦੀ ਰਖਿਅਕ ਸਰਕਾਰ ਦਾ ਪੱਖ ਪੂਰਦੇ ਹਨ । ਇਸ ਸ਼ਰੇਣੀ ਦੇ ਬਹੁਤੇ ਸ਼ਹਿਰੀ ਸਰਕਾਰੀ ਵਿਰੋਧੀ ਅੰਦੋਲਨ ਤੋਂ ਦੂਰ ਰਹਿੰਦੇ, ਪਰ ਉਨ੍ਹਾਂ ਦੇ ਦਿਲਾਂ ਵਿਚ ਵੀ ਪਰਦੇਸੀ ਸਰਕਾਰ ਲਈ ਰੋਸ, ਘਿਰਣਾ ਅਤੇ ਦੇਸ਼ ਦੀ ਸਵੈਤੰਤਰਤਾ ਲਈ ਸੰਘਰਸ਼ ਨਾਲ ਹਮਦਰਦੀ ਸੀ । ਅਜਿਹੇ ਲੋਕ ਸਰਕਾਰ ਦੀ ਨਾਰਾਜ਼ਗੀ ਤੋਂ ਡਰਦੇ ਉਪਰੋਂ ਉਪਰੋਂ ਅੰਦੋਲਨ ਵਿਚ ਕੋਈ ਦਿਲਚਸਪੀ ਜ਼ਾਹਿਰ ਨਾ ਕਰਦੇ, ਪਰ ਵਿਚੋਂ ਵਿਚ ਸਹਾਇਤਾ ਦੇਂਦੇ ਰਹਿੰਦੇ । ਕਾਂਗਰਸ ਦੀ ਰਸੀਦ ਲੈ ਕੇ ਚੰਦਾ ਦੇਣ ਵਿਚ ਕੋਈ ਹਰਜ ਨਹੀਂ ਸੀ । ਪੁਲੀਸ ਕਈ ਵਾਰ ਕਾਂਗਰਸ ਦੇ ਦਫ਼ਤਰ ਛਾਪਾ ਮਾਰ ਕੇ ਰਜਿਸਟਰ ਕਾਗ਼ਜ਼ ਲੈ ਜਾਂਦੀ । ਕਾਂਗਰਸ ਲਈ ਰਸੀਦ, ਜਾਂ ਕਿਸੇ ਹੋਰ ਸਬੂਤ ਦੇ ਬਿਨਾਂ ਧਨ ਸਿਰਫ਼ ਵਿਸ਼ਵਾਸ਼ ਯੋਗ ਆਦਮੀ ਹੀ ਇਕੱਠਾ ਕਰ ਸਕਦੇ ਸਨ । ਛੋਟੀ ਗਲੀ ਵਿਚ, ਖ਼ਾਸ ਕਰਕੇ ਸੇਠ ਜੀ ਦੇ ਨੇੜੇ ਅਜਿਹਾ ਬੰਦਾ ਸੀ—ਹਰੀ ਭਈਆ ।

ਹਰੀ ਭਈਆ—ਹਰੀ ਕ੍ਰਿਸ਼ਣ ਗਰਗ ਉਤੇ ਸੇਠ ਜੀ ਨੂੰ ਭਰੋਸਾ ਸੀ, ਪਿਆਰ ਸੀ । ਹਰੀ ਭਈਆ ਦੇ ਟੱਬਰ ਦਾ ਮਕਾਨ ਫ਼ਤਿਹਗੰਜ ਵਿਚ ਸੀ । ਪਹਿਲੇ ਸਤਿਆਗ੍ਰਹਿ (1920 ਵਿਚ) ਵੇਲੇ ਉਹ ਕੋਈ ਉੱਨ੍ਹੀ ਵੀਹ ਦੇ ਸਨ । ਉਦੋਂ ਦੇ ਹੀ ਕਾਂਗਰਸ ਦੇ ਕਾਰਜ ਕਰਤਾ । ਹਰੀ ਕ੍ਰਿਸ਼ਣ ਮੈਟ੍ਰਿਕ ਪਾਸ ਸੀ । ਤਦੋਂ ਉਨ੍ਹਾਂ ਦੀ ਬਰਾਦਰੀ ਸਮਾਜ ਵਿਚ ਸਕੂਲੀ ਪੜ੍ਹਾਈ ਦੀ ਕੋਈ ਮਹੱਤਤਾ ਨਹੀਂ ਸੀ । ਉਨ੍ਹਾਂ ਦੇ ਘਰ ਵਾਲਿਆਂ ਦਾ ਬਜਾਜੀ ਅਤੇ ਛੋਟਾ ਮੋਟਾ ਲੈਣ ਦੇਣ ਦਾ ਕੰਮ ਸੀ । ਹਰੀ ਕ੍ਰਿਸਣ ਨੇ ਵਲਾਇਤੀ ਕਪੜੇ ਦੇ ਵਿਰੁਧ ਧਰਨੇ ਵਿਚ ਹਿੱਸਾ ਲਿਆ ਤਾਂ ਸਭ ਤੋਂ ਪਹਿਲਾਂ ਸਵੈ-ਸੇਵਕਾਂ ਦੇ ਨਾਲ ਆਪਣੀ ਦੁਕਾਨ ਤੇ ਹੀ ਧਰਨਾ ਦੇ ਕੇ ਵਿਦੇਸ਼ੀ ਕਪੜੇ ਨੂੰ ਮੋਹਰਬੰਦ ਕਰਵਾ ਦਿਤਾ । ਸਤਿਆਗ੍ਰਹਿ ਵਿਚ ਜੇਲ ਵੀ ਗਏ । ਨੌਜਵਾਨ ਹੀ ਨਹੀਂ, ਨੇਤਾ ਵੀ ਉਨ੍ਹਾਂ ਦਾ ਭਰੋਸਾ ਤੇ ਆਦਰ ਕਰਦੇ । ਜੇਲ ਹੋ ਆਉਣ ਮਗਰੋਂ ਹਰੀ ਕ੍ਰਿਸ਼ਣ ਗਰਗ ਹਰੀ ਭਈਆ ਹੋ ਗਏ ।

ਵਿਦੇਸ਼ੀ ਮਾਲ ਦਾ ਮੋਹਰਬੰਦ ਕੀਤੇ ਜਾਣ ਦੀ ਵਿਆਖਿਆ ਵੀ ਜ਼ਰੂਰੀ ਹੈ । ਵਿਦੇਸ਼ੀ ਕਪੜੇ ਤੇ ਸ਼ਰਾਬ ਦੀਆਂ ਦੁਕਾਨਾਂ ਤੇ ਸਤਿਆਗ੍ਰਹੀ ਸਵੈ-ਸੇਵਕਾਂ ਦੇ ਧਰਨਾ ਦੇਣ ਨਾਲ ਵਪਾਰੀਆਂ ਨੂੰ ਨੁਕਸਾਨ ਤੇ ਜ਼ਰੂਰ ਹੁੰਦਾ, ਪਰ ਆਮ ਹਿੰਦੁਸਤਾਨੀ ਲੋਕ ਸ਼ਰਾਬ ਅਤੇ ਸ਼ਰਾਬ ਦੇ ਵਪਾਰ ਨੂੰ ਬੁਰਾ ਸਮਝਦੇ ਸਨ । ਪੈਸਾ ਕਮਾਉਣ ਲਈ ਦੂਜਿਆਂ ਨੂੰ ਬਰਬਾਦ ਕਰਨ ਵਾਲੇ ਨਾਲ ਕਿਹੀ ਹਮਦਰਦੀ । ਵਿਦੇਸ਼ੀ ਕਪੜੇ ਵਾਲਿਆਂ ਦੇ ਹਾਲਾਤ ਫ਼ਰਕ ਸਨ । ਵਲਾਇਤੀ ਕਪੜੇ ਦੀ ਹੋਲੀ ਬਾਲਣਾ ਵੀ ਅੰਦੋਲਨ ਦਾ ਹੀ ਇਕ ਹਿੱਸਾ । ਇਹ ਹੋਲੀ ਤਿਆਗ ਅਤੇ ਆਤਮਾ ਦੀ ਸ਼ੁਧੀ ਦੀ ਪ੍ਰਤੀਕ ਸੀ । ਵਡੇ ਵਡੇ ਬਜਾਜਾਂ ਕੋਲੋਂ ਇਹ ਆਸ ਕਿ ਉਹ ਆਪਣਾ ਹਜ਼ਾਰਾਂ ਲੱਖਾਂ ਦਾ ਮਾਲ ਇਸ ਹੋਲੀ ਵਿਚ ਸਵਾਹ ਕਰ ਦੇਣਗੇ, ਅਮਲੀ ਤੌਰ ਤੇ ਸੰਭਵ ਨਹੀਂ ਸੀ । ਇਸ ਯੋਗ ਵਿਚ

ਤੇ ਭਲੇ ਘਰਾਂ ਵਿਚੋਂ ਘਸੇ ਪਾਟੇ ਦੋ ਚਾਰ ਕਪੜੇ ਲੈ ਲਏ ਜਾਂਦੇ ਸਨ। ਇਹ ਸੱਚ ਸੀ ਕਿ ਕੁਝ ਸੱਚੇ ਅਤੇ ਭਾਵੁਕ ਲੋਕਾਂ ਨੇ ਆਪਣੇ ਘਰਾਂ ਦਾ ਸੈਂਕੜੇ ਹਜ਼ਾਰਾਂ ਦਾ ਵਲਾਇਤੀ ਕਪੜਾ ਇਨ੍ਹਾਂ ਹੋਲੀਆਂ ਵਿਚ ਫੂਕ ਦਿਤਾ ਪਰ ਵਪਾਰੀਆਂ ਕੋਲੋਂ ਇਹ ਆਸ ਨਹੀਂ ਸੀ ਰਖੀ ਜਾ ਸਕਦੀ। ਜੇ ਇਸ ਗੱਲ ਤੇ ਜ਼ੋਰ ਦਿਤਾ ਜਾਂਦਾ ਤਾਂ ਕਾਂਗਰਸ ਵਿਰੁਧ ਬੜੀ ਭਿਅੰਕਰ ਅਸੰਤੁਸ਼ਟਤਾ ਫੈਲ ਜਾਂਦੀ। ਅੰਦੋਲਨ ਜਾਰੀ ਰਖਣ ਲਈ ਵਪਾਰੀਆਂ ਦੀ ਹਮਦਰਦੀ ਦਾ ਵੱਡਾ ਸਹਾਰਾ ਸੀ।

ਬਜਾਜੀ ਦਾ ਕਾਰੋਬਾਰ, ਬਹੁਤਾ ਕਰਕੇ ਖਤਰੀਆਂ, ਬਾਣੀਆਂ, ਜੈਨੀਆਂ ਅਤੇ ਰਸਤੋਗੀਆਂ ਦੇ ਹੱਥਾਂ ਵਿਚ ਸੀ। ਇਹ ਲੋਕ ਬਹੁਤ ਰਾਮ ਰੌਲੇ ਨੂੰ ਪਸੰਦ ਨਹੀਂ ਕਰਦੇ। ਸਤਿਆਗ੍ਰਹਿ ਦੇ ਦੌਰਾਨ ਆਪਣੀਆਂ ਦੁਕਾਨਾਂ ਸਾਹਮਣੇ ਮਾਰ-ਕੁਟਾਈ, ਧਰ ਪਕੜ, ਨਾਅਰੇਬਾਜ਼ੀ ਅਤੇ ਰੌਲੇ ਰੱਪੇ ਤੋਂ ਘਬਰਾਉਂਦੇ। ਇਹ ਲੋਕ ਘਰ ਸਾੜ ਕੇ ਦੇਸ਼ ਭਗਤੀ ਨਹੀਂ ਸਨ ਕਰ ਸਕਦੇ, ਪਰ ਸਾਰੇ ਸ਼ਹਿਰ ਨਾਲ ਵੈਰ ਪਾਉਣਾ ਵੀ ਨਹੀਂ ਸਨ ਚਾਹੁੰਦੇ। ਅੰਦੋਲਨਾਂ ਵੇਲੇ ਚੜ੍ਹੇ ਪਿੜ੍ਹੇ ਕਾਂਗਰਸ ਵਿਚ ਕੰਮ ਕਰ ਰਹੇ ਲੋਕਾਂ ਨਾਲ ਬਜਾਜੀ ਵਾਲਿਆਂ ਦੇ ਪ੍ਰਤੀਨਿਧ ਇਕ ਅਮਲੀ ਸਮਝੌਤਾ ਕਰ ਲੈਂਦੇ...ਵਿਦੇਸ਼ੀ ਕਪੜਾ ਥੋਕ ਵਪਾਰੀਆਂ ਅਤੇ ਵਲਾਇਤ ਤੋਂ ਨਾ ਮੰਗਵਾਇਆ ਜਾਏ। ਜਿਹੜਾ ਵਿਦੇਸ਼ੀ ਕਪੜਾ ਬਜਾਜਾਂ ਦੇ ਗੋਦਾਮਾਂ ਅਤੇ ਦੁਕਾਨਾਂ ਵਿਚ ਹੋਵੇ, ਉਹਨੂੰ ਅੰਦੋਲਨ ਦੇ ਜੋਸ਼ ਵੇਲੇ ਨਾ ਵੇਚਿਆ ਜਾਏ। ਜੇ ਸੱਪ ਦਾ ਵਿੰਗਾਪਨ ਹੀ ਮੁੱਕ ਜਾਏ ਤਾਂ ਉਹਨੂੰ ਲਾਠੀ ਮਾਰਨ ਦੀ ਕੀ ਲੋੜ ?

ਏਨਾ ਮਹੱਤਵਪੂਰਨ ਫ਼ੈਸਲਾ ਸਿਰਫ਼ ਗੱਲਬਾਤ ਦੇ ਭਰੋਸੇ ਹੀ ਨਹੀਂ ਸੀ ਛਡਿਆ ਜਾ ਸਕਦਾ। ਕਾਂਗਰਸ ਦੇ ਜ਼ਿੰਮੇਵਾਰ ਕਾਰਜ ਕਰਤਾ, ਅਤੇ ਬਾਜ਼ਾਰ ਦੇ ਪ੍ਰਤੀਨਿਧ ਬਜਾਜਾਂ ਦੇ ਗੋਦਾਮਾਂ ਅਤੇ ਦੁਕਾਨਾਂ ਤੇ ਜਾਂਦੇ। ਉਨ੍ਹਾਂ ਦੇ ਸਾਹਮਣੇ ਵਲਾਇਤੀ ਮਾਲ ਦੀਆਂ ਗੰਢਾਂ ਬੰਨ੍ਹ ਕੇ ਉਨ੍ਹਾਂ ਉਤੇ ਨਗਰ ਕਾਂਗਰਸ ਕਮੇਟੀ ਦੀਆਂ ਮੋਹਰਾਂ ਲਾ ਦਿਤੀਆਂ ਜਾਂਦੀਆਂ। ਸ਼ੱਕ ਹੋਣ ਦੀ ਹਾਲਤ ਵਿਚ ਕਾਂਗਰਸੀ ਕਾਰਜ ਕਰਤਾ ਅਤੇ ਬਾਜ਼ਾਰ ਦੇ ਪ੍ਰਤੀਨਿਧ ਏਨ੍ਹਾਂ ਗੰਢਾਂ ਅਤੇ ਮੋਹਰਾਂ ਦਾ ਮੁਆਇਨਾ ਕਰ ਸਕਦੇ ਸਨ। ਜੇ ਮੋਹਰ ਟੁੱਟੀ ਹੁੰਦੀ ਤਾਂ ਕਾਂਗਰਸ ਅਪਰਾਧੀ ਕੋਲੋਂ ਜੁਰਮਾਨਾ ਵਸੂਲ ਕਰ ਲੈਂਦੀ। ਅਮੀਨਾਬਾਦ, ਫ਼ਤਿਹਗੰਜ, ਨਖ਼ਾਸ ਅਤੇ ਚੌਂਕ ਦੇ ਬਾਜ਼ਾਰਾਂ ਵਿਚ ਸੇਠ ਜੀ ਨੂੰ ਹਰ ਕੋਈ ਜਾਣਦਾ ਸੀ। ਮੋਹਰਬੰਦੀ ਦੇ ਕੰਮ ਵਿਚ ਸੇਠ ਜੀ ਦੀ ਮਿਲਵਰਤਨ ਲਈ ਜਾਂਦੀ ਸੀ। ਅਮਰ ਬਚਪਨ ਤੋਂ ਹੀ ਇਸ ਭੇਦ ਨੂੰ ਜਾਣਦਾ ਸੀ ਕਿ ਉਹਦੇ ਪਿਤਾ ਨੂੰ ਕਾਂਗਰਸ ਨਾਲ ਹਮਦਰਦੀ ਹੈ ਅਤੇ ਉਹਦੀ ਸਹਾਇਤਾ ਕਰਦੇ ਸਨ। ਉਹ ਵੀ ਦੇਸ਼ ਦੇ ਕੰਮ ਵਿਚ ਦਿਲਚਸਪੀ ਲੈਂਦਾ ਅਤੇ ਇਸ ਵਿਚ ਪਿਤਾ ਦੇ ਸਹਿਯੋਗ ਦਾ ਉਸ ਨੂੰ ਬੜਾ ਮਾਣ ਸੀ। ਇਸ ਭਾਵਨਾ ਵਿਚ ਹੀ ਉਹ ਹਰੀ ਭਈਆ ਦਾ ਆਦਰ ਕਰਦਾ।

ਸਾਲ ਭਰ ਤੋਂ ਸਵਰਾਜ ਦੀ ਆਸ਼ਾ ਦੀ ਉਤੇਜਨਾ ਵਿਚ ਅੰਦੋਲਨ ਜ਼ੋਰ ਪਕੜਦਾ ਜਾ ਰਿਹਾ ਸੀ। ਪੜ੍ਹੇ ਲਿਖੇ ਲੋਕਾਂ ਤੋਂ ਸ਼ਹਿਰਾਂ ਦੇ ਮਜ਼ਦੂਰਾਂ ਵਿਚ, ਸ਼ਹਿਰਾਂ ਤੋਂ ਪਿੰਡਾਂ ਵਿਚ। ਨਿਹੱਥੀ ਜਨਤਾ ਅਤੇ ਪੁਲੀਸ ਵਿਚ ਸੰਘਰਸ਼ ਵਧ ਗਿਆ। ਮਜ਼ਦੂਰ ਅਤੇ ਪੇਂਡੂ ਜਨਤਾ, ਦੁਸ਼ਮਣ ਨੂੰ ਦੁਸ਼ਮਣ, ਅੰਦੋਲਨ ਨੂੰ ਸਰਕਾਰ ਨਾਲ ਲੜਾਈ, ਅਤੇ ਆਜ਼ਾਦੀ ਦੇ ਰਾਹ ਨੂੰ ਪਰਦੇਸੀ ਸਰਕਾਰ ਨੂੰ ਖ਼ਤਮ ਕਰਨਾ ਸਮਝਦੀ ਸੀ। ਪਿਆਰ ਨਾਲ ਆਜ਼ਾਦੀ ਦੀ ਜੰਗ ਜਿਤਣੀ ਅਤੇ ਦੁਸ਼ਮਣ ਦੇ ਦਿਲ ਨੂੰ ਪ੍ਰੇਮ ਨਾਲ ਵਸ ਵਿਚ ਕਰਨ ਦੀ ਸੂਖਮ ਭਾਵਨਾ ਜਨਤਾ ਦੀ ਸਮਝ ਤੋਂ ਪਰੇ ਦੀ ਗੱਲ ਸੀ। ਬੰਬਈ, ਸ਼ੋਲਾਪੁਰ, ਚੋਰੀਚੋਰਾ ਆਦਿ ਕਈ ਸ਼ਹਿਰਾਂ ਵਿਚ ਪੁਲੀਸ ਅਤੇ

ਜਨਤਾ ਵਿਚ ਭਿਅੰਕਰ ਮੁਠ-ਭੇੜ ਹੋ ਗਈ। ਪੁਲੀਸ ਨੇ ਜਨਤਾ ਉਤੇ ਗੋਲੀਆਂ ਚਲਾਈਆਂ। ਜਨਤਾ ਦੀਆਂ ਭੀੜਾਂ ਨੇ ਲਾਠੀ ਅਤੇ ਪੱਥਰ ਦੇ ਜ਼ੋਰ ਨਾਂਲ ਪੁਲੀਸ ਦੇ ਥਾਣੇ ਚੌਕੀਆਂ ਫੂਕ ਕੇ ਸਥਾਨਕ ਰਾਜ ਕਾਇਮ ਕਰ ਲਏ; ਇਸ ਤਰ੍ਹਾਂ ਜਨਤਾ ਦੇ ਹਿੰਸਾ ਦੇ ਰਾਹ ਤੇ ਭਟਕ ਜਾਣ ਨਾਲ ਗਾਂਧੀ ਜੀ ਨੂੰ ਬੜੀ ਨਿਰਾਸ਼ਾ ਹੋਈ। ਉਨ੍ਹਾਂ ਆਪਣੀ ਗ਼ਲਤੀ ਦਾ ਪਸ਼ਚਾਤਾਪ ਕਰਦਿਆਂ ਅੰਦੋਲਨ ਨੂੰ ਅਗੇ ਪਾ ਦਿਤਾ ਅਤੇ ਕਾਂਗਰਸ ਦੇ ਲੋਕਾਂ ਨੂੰ ਚਰਖਾ ਯੱਗ ਰਾਹੀਂ ਆਤਮ-ਸੁਧੀ ਦਾ ਉਪਦੇਸ਼ ਦੇਣ ਲਗੇ।

ਮਾਸਟਰ ਮਥੁਰਾ ਪ੍ਰਸਾਦ ਭਾਵੇਂ ਰੋਟੀ ਦੀ ਖ਼ਾਤਰ ਸਰਕਾਰੀ ਸਕੂਲ ਵਿਚ ਨੌਕਰੀ ਕਰਦੇ ਸਨ, ਪਰ ਉਨ੍ਹਾਂ ਦਾ ਵਿਸ਼ਵਾਸ ਸੀ : ਵਿਦੇਸ਼ੀ ਸ਼ਾਸਨ ਰਾਹੀਂ ਦਿਤੀ ਗਈ ਵਿਦਿਆ ਦਾ ਮਨੋਰਥ ਆਪਣੇ ਗ਼ੁਲਾਮ ਤਿਆਰ ਕਰਨਾ ਹੈ। ਸਰਕਾਰੀ ਸਕੂਲਾਂ ਦੀ ਪੜ੍ਹਾਈ, ਬੱਚਿਆਂ ਨੂੰ ਆਪਣੇ ਦੇਸ਼ ਦੇ ਗੌਰਵ, ਅਤੇ ਸਭਿਅਤਾ ਦੇ ਸੱਚੇ ਇਤਿਹਾਸ ਤੋਂ ਬੇਖ਼ਬਰ ਰਖ ਕੇ ਸਵਾਰਥੀ, ਕਾਇਰ ਅਤੇ ਚਰਿਤਰਹੀਨ ਬਣਾ ਦੇਂਦੀ ਹੈ। ਨਰਿੰਦਰ ਨਾਥ, ਓਮ ਪ੍ਰਕਾਸ਼ ਅਤੇ ਅਮਰ ਨਾਥ ਆਪਣੀਆਂ ਸਕੂਲੀ ਕਿਤਾਬਾਂ ਵਿਚ 'ਅੰਗਰੇਜ਼ੀ ਰਾਜ ਦੇ ਵਰਦਾਨ' ਦੇ ਪਾਠ ਪੜ੍ਹਦੇ : ਅੰਗਰੇਜ਼ੀ ਰਾਜ ਤੋਂ ਪਹਿਲਾਂ ਇਸ ਦੇਸ਼ ਦੇ ਰਾਜਿਆਂ, ਰਜਵਾੜਿਆਂ ਅਤੇ ਨਵਾਬਾਂ ਦੀਆਂ ਆਪਸੀ ਲੜਾਈਆਂ ਨਾਲ ਲੁੱਟ-ਖਸੁੱਟ ਫੈਲੀ ਅਤੇ ਖ਼ੂਨ ਖ਼ਰਾਬਾ ਮਚਿਆ ਰਹਿੰਦਾ ਸੀ। ਦੇਸ਼ ਵਿਚ ਸਫ਼ਰ ਕਰਨ ਲਈ ਨਾ ਤੇ ਚੰਗੀਆਂ ਸੜਕਾਂ ਸਨ, ਨਾ ਹੀ ਸਵਾਰੀਆਂ ਮਿਲਦੀਆਂ ਸਨ। ਡਾਕ-ਤਾਰ ਦਾ ਕੋਈ ਪ੍ਰਬੰਧ ਨਹੀਂ ਸੀ। ਸਫ਼ਰ ਦੇ ਦੌਰਾਨ ਜਾਨ-ਮਾਲ ਲਈ ਚੋਰਾਂ, ਡਾਕੂਆਂ ਅਤੇ ਠਗਾਂ ਦਾ ਖ਼ਤਰਾ ਹੁੰਦਾ ਸੀ। ਪਰਜਾ ਹਰ ਸਾਲ ਤਰ੍ਹਾਂ ਤਰ੍ਹਾਂ ਦੀਆਂ ਬੀਮਾਰੀਆਂ ਨਾਲ ਲੱਖਾਂ ਦੀ ਗਿਣਤੀ ਵਿਚ ਮਰਦੀ ਸੀ। ਪਰਜਾ ਲਈ ਵਿਦਿਆ ਅਤੇ ਦਵਾ-ਦਾਰੂ ਦਾ ਕੋਈ ਇੰਤਜ਼ਾਮ ਨਹੀਂ ਸੀ। ਪੁਰਾਣੇ ਖ਼ਿਆਲਾਂ ਦੇ ਲੋਕ ਧੀਆਂ ਨੂੰ ਜੰਮਦਿਆਂ ਹੀ ਮਾਰ ਦੇਂਦੇ ਸਨ। ਜਵਾਨ ਜ਼ਨਾਨੀਆਂ ਨੂੰ ਵਿਧਵਾ ਹੋਣ ਤੇ ਉਨ੍ਹਾਂ ਦੇ ਹੱਥ ਪੈਰ ਬੰਨ੍ਹ ਕੇ ਪਤੀ ਦੀ ਲਾਸ਼ ਨਾਲ ਜੀਉਂਦਿਆਂ ਹੀ ਸਾੜ ਦਿਤਾ ਜਾਂਦਾ ਸੀ। ਅੰਗਰੇਜ਼ ਸਰਕਾਰ ਨੇ ਦੇਸ਼ ਵਿਚ ਸੜਕਾਂ ਬਣਾਈਆਂ, ਰੇਲ-ਤਾਰ-ਡਾਕ ਜਾਰੀ ਕੀਤੇ, ਅਜ ਕਲ ਹਰ ਥਾਂ ਤੇ ਪੁਲੀਸ ਦੀ ਚੌਕਸੀ ਅਤੇ ਸੁਰੱਖਿਆ ਦਾ ਪ੍ਰਬੰਧ ਹੈ। ਕੋਈ ਬੁੱਢੀ ਵੀ ਹਨੇਰੇ ਸਵੇਰੇ ਹੱਥਾਂ ਵਿਚ ਸੋਨਾ ਉਛਾਲਦੀ ਜਿਥੇ ਮਰਜ਼ੀ ਜਾ ਸਕਦੀ ਹੈ।

......ਅੰਗਰੇਜ਼ ਸਰਕਾਰ ਨੇ ਥਾਂ ਥਾਂ ਸਕੂਲ, ਹਸਪਤਾਲ ਬਣਵਾਏ, ਨਿਆਂ ਲਈ ਅਦਾਲਤਾਂ ਬਣਵਾਈਆਂ। ਹੁਣ ਕੋਈ ਧੀਆਂ ਦੀ ਹੱਤਿਆ ਨਹੀਂ ਕਰ ਸਕਦਾ, ਵਿਧਵਾਵਾਂ ਨੂੰ ਸਤੀ ਨਹੀਂ ਕਰ ਸਕਦਾ। ਬ੍ਰਿਟਿਸ਼ ਸ਼ਾਸ਼ਨ ਨੇ ਇਸ ਦੇਸ਼ ਨੂੰ ਸ਼ਾਂਤੀ, ਸੁਰੱਖਿਆ, ਨਿਆਂ, ਵਿਦਿਆ ਅਤੇ ਸਿਹਤ ਦਿਤੀ। ਅੰਗਰੇਜ਼ ਸਰਕਾਰ ਦਾ ਨਿਆਂ ਵੇਖੋ, ਸ਼ੇਰ ਬਕਰੀ ਇਕ ਘਾਟ ਪਾਣੀ ਪੀਂਦੇ ਹਨ। ਭਗਵਾਨ ਬ੍ਰਿਟਿਸ਼ ਸਮ੍ਰਾਟ ਜਾਰਜ ਪੰਚਮ ਅਤੇ ਮਹਾਰਾਨੀ ਮੇਰੀ ਨੂੰ ਸਿਹਤ ਅਤੇ ਲੰਮੀ ਉਮਰ ਬਖ਼ਸ਼ੇ।

ਬੱਚੇ ਪਾਠ-ਪੁਸਤਕਾਂ ਵਿਚ 'ਅੰਗਰੇਜ਼ੀ ਰਾਜ ਦੇ ਵਰਦਾਨ' ਪੜ੍ਹਦੇ ਪਰ ਆਲੇ ਦੁਆਲੇ ਵੇਖਦੇ : ਸਭ ਲੋਕ ਅੰਗਰੇਜ਼ਾਂ ਕੋਲੋਂ ਡਰਦੇ ਅਤੇ ਉਨ੍ਹਾਂ ਨੂੰ ਘਿਰਣਾ ਕਰਦੇ ਹਨ। ਅੰਗਰੇਜ਼ਾਂ ਜਾਂ ਗੋਰਿਆਂ ਨੂੰ ਵੇਖ ਕੇ, ਜ਼ਨਾਨੀਆਂ ਅਤੇ ਬੱਚਿਆਂ ਦੇ ਸਾਹ ਸੁਕ ਜਾਂਦੇ, ਜਵਾਨ ਬੁਢੇ ਸਹਿਮ ਜਾਂਦੇ। ਅੰਗਰੇਜ਼ਾਂ ਦੀ ਪਿੱਠ ਪਿਛੇ ਉਨ੍ਹਾਂ ਨੂੰ ਗਾਲ੍ਹਾਂ ਦੇਂਦੇ : ਹਰਾਮੀ, ਬਾਂਦਰ, ਅੰਗਰੇਜ਼ਾਂ ਨੂੰ

ਸਭ ਤੋਂ ਵਧ ਭ੍ਰਿਸ਼ਟ ਤੇ ਨਾਪਾਕ ਕਹਿੰਦੇ : ਇਹ ਗਾਂ-ਸੂਰ ਸਭ ਖਾਂਦੇ ਹਨ। ਭੰਗੀਆਂ ਚਮਾਰਾਂ ਦੇ ਹੱਥ ਦਾ ਵੀ ਖਾਂਦੇ ਹਨ। ਨਹਾਂਦੇ ਨਹੀਂ। ਇਨ੍ਹਾਂ ਦੇ ਘਰਾਂ ਵਿਚ ਮਾਂ-ਧੀ, ਭੈਣ, ਵਹੁਟੀ-ਨੂੰਹ, ਕਿਸੇ ਦਾ ਕੋਈ ਲਿਹਾਜ਼ ਸ਼ਰਮ ਨਹੀਂ ਹੁੰਦਾ......। ਗੋਰੇ ਜ਼ਨਾਨੀਆਂ ਨੂੰ ਪਕੜ ਲੈਂਦੇ ਹਨ। ਬੱਚਿਆਂ ਦਾ ਕਲੇਜਾ ਕਢ ਕੇ ਖਾ ਲੈਂਦੇ ਹਨ।

ਉਨ੍ਹਾਂ ਦਿਨਾਂ ਵਿਚ ਸਕੂਲਾਂ ਦੇ ਮੁੰਡੇ ਸੁਣਦੇ ਵੇਖਦੇ ਕਿ ਗਲੀ ਬਾਜ਼ਾਰਾਂ ਵਿਚ ਵਲਾਇਤ ਕਪੜੇ ਦੀ ਹੋਲੀ ਬਾਲੀ ਜਾਂਦੀ ਹੈ। ਖੱਦਰ ਦੇ ਕਪੜੇ ਅਤੇ ਟੋਪੀ ਪਾਣ ਵਾਲੇ ਲੋਕ ਜਲੂਸ ਕਢ ਕੇ ਅੰਗਰੇਜ਼ਾਂ ਅਤੇ ਪੁਲੀਸ ਨੂੰ ਜ਼ਾਲਮ ਕਹਿੰਦੇ ਹਨ। ਅਜਿਹੇ ਲੋਕਾਂ ਨੂੰ ਪੁਲੀਸ ਮਾਰਦੀ ਹੈ ਤੇ ਜੇਲ ਵਿਚ ਬੰਦ ਕਰ ਦੇਂਦੀ ਹੈ। ਜਲੂਸ ਕਢਣ ਅਤੇ ਜੇਲ ਜਾਣ ਵਾਲੇ ਲੋਕ ਬਹਾਦੁਰ ਹੁੰਦੇ ਹਨ।

ਮਾਸਟਰ ਜੀ ਘਰ ਬੱਚਿਆਂ ਨੂੰ ਸਮਝਾਉਂਦੇ : ਮੋਟਾ ਖੱਦਰ ਪਾਣ ਵਾਲੇ ਅਤੇ ਕਾਂਗਰਸੀ ਆਪਣੇ ਦੇਸ਼ ਵਿਚ ਆਪਣਾ ਰਾਜ ਚਾਹੁੰਦੇ ਹਨ। ਪੁਰਾਣੇ ਸਮਿਆਂ ਵਿਚ, ਭਾਰਤ ਸੰਸਾਰ ਦਾ ਸਭ ਤੋਂ ਬਹੁਤਾ ਵਿਦਵਾਨ ਅਤੇ ਧਨੀ ਦੇਸ਼ ਸੀ। ਇਸ ਦੇਸ਼ ਵਿਚ ਅਨਪੜ੍ਹ ਅਤੇ ਪਾਪੀ ਨਹੀਂ ਸਨ ਹੁੰਦੇ। ਇਥੇ ਦੁੱਧ ਘਿਉ ਦੀਆਂ ਨਦੀਆਂ ਵਹਿੰਦੀਆਂ ਸਨ, ਸੋਨੇ ਦਾ ਮੀਂਹ ਵਸਦਾ ਸੀ। ਬਾਹਰ ਪ੍ਰਦੇਸ਼ਾਂ ਤੋਂ ਲੋਕ ਇਥੇ ਵਿਦਿਆ ਲਈ ਆਉਂਦੇ ਸਨ। ਸਾਡੇ ਰਾਜਾ ਚੰਦਰਗੁਪਤ ਨੇ ਯੂਨਾਨ ਦੇ ਸੰਸਾਰ ਭਰ ਦੇ ਜੇਤੂ ਰਾਜਾ ਸਿਕੰਦਰ ਨੂੰ ਹਰਾ ਕੇ ਨਸਾ ਦਿਤਾ ਸੀ। ਲੋਕ ਅਨਪੜ੍ਹਤਾ ਅਤੇ ਅੰਧ-ਵਿਸ਼ਵਾਸ਼ ਕਾਰਣ ਮੂਰਤੀ ਪੂਜਾ ਕਰਨ ਲਗ ਪਏ। ਜ਼ਾਤ-ਪਾਤ ਅਤੇ ਆਪਸ ਵਿਚ ਛੂਆ-ਛੂਤ ਮੰਨਣ ਲਗ ਪਏ। ਅਜਿਹੇ ਸੰਸਕਾਰਾਂ ਅਤੇ ਫੁੱਟ ਨਾਲ ਦੇਸ਼ ਨਿਰਬਲ ਹੋ ਗਿਆ। ਪਹਿਲਾਂ ਮੁਸਲਮਾਨਾਂ ਨੇ ਦੇਸ਼ ਦੀ ਫੁੱਟ ਦਾ ਫ਼ਾਇਦਾ ਉਠਾ ਕੇ ਇਥੇ ਰਾਜ ਕੀਤਾ, ਫਿਰ ਅੰਗਰੇਜ਼ਾਂ ਨੇ। ਅੰਗਰੇਜ਼ਾਂ ਨੇ ਇਥੋਂ ਦੇ ਮੂਰਖ, ਅਯਾਸ਼, ਵਿਲਾਸੀ ਰਾਜਿਆਂ ਅਤੇ ਨਵਾਬਾਂ ਨੂੰ ਆਪਸ ਵਿਚ ਲੜਾ ਲੜਾ ਕੇ ਧੋਖੇ ਨਾਲ ਆਪਣਾ ਰਾਜ ਕਾਇਮ ਕਰ ਲਿਆ। ਅੰਗਰੇਜ਼ਾਂ ਨੇ ਸਾਡੇ ਕਾਰੀਗਰਾਂ ਦੇ ਹੱਥਾਂ ਦੇ ਅੰਗੂਠੇ ਕੱਟ ਕੇ ਦੇਸ਼ ਦੀ ਕੁਸ਼ਲਤਾ ਖ਼ਤਮ ਕਰ ਦਿਤੀ, ਅਤੇ ਆਪਣੇ ਦੇਸ਼ ਦਾ ਮਾਲ ਵੇਚਣ ਲੱਗੇ। ਅੰਗਰੇਜ਼ ਇਸ ਦੇਸ਼ ਦਾ ਅੰਨ ਧਨ ਲੁੱਟ ਕੇ ਲੈ ਜਾ ਰਹੇ ਹਨ, ਇਸ ਲਈ ਇਹ ਦੇਸ਼ ਗ਼ਰੀਬ ਹੋ ਗਿਆ। ਜੋ ਲੋਕ ਆਪਣੇ ਸਵਾਰਥ ਕਾਰਣ ਦੇਸ਼ ਵਿਰੁਧ ਅੰਗਰੇਜ਼ਾਂ ਨਾਲ ਹਨ, ਉਹ ਨੀਚ ਨੇ। ਮਹਾਰਿਸ਼ੀ ਦਯਾਨੰਦ ਨੇ ਕਿਹਾ ਹੈ, ਵਿਦੇਸ਼ੀ ਰਾਜ ਸਵਰਾਜ ਤੋਂ ਕਦੀ ਚੰਗਾ ਨਹੀਂ ਹੋ ਸਕਦਾ। ਤਿਲਕ, ਮਹਾਤਮਾ ਗਾਂਧੀ, ਲਾਜਪਤ ਰਾਇ, ਮਾਲਵੀਆ ਜੀ ਅਤੇ ਸ਼ੌਕਤ ਅਲੀ-ਮੁਹੰਮਦ ਅਲੀ ਸਾਡੇ ਨੇਤਾ ਹਨ। ਸਾਨੂੰ ਵਲਾਇਤੀ ਚੀਜ਼ਾਂ ਅਤੇ ਕਪੜਾ ਨਹੀਂ ਖ਼ਰੀਦਣਾ ਚਾਹੀਦਾ। ਮੋਟਾ ਖੱਦਰ ਪਾਣਾ ਚਾਹੀਦਾ ਹੈ। ਮੁੰਡੇ ਕੁੜੀਆਂ ਨੂੰ ਸਦਾਚਾਰ, ਬ੍ਰਹਮਚਰਜ ਅਤੇ ਮਿਹਨਤ ਨਾਲ ਵਿਦਿਆ ਹਾਸਲ ਕਰਨੀ ਚਾਹੀਦੀ ਹੈ। ਆਪਣੇ ਦੇਸ਼ ਦੀ ਸੇਵਾ ਸਭ ਤੋਂ ਵੱਡਾ ਧਰਮ ਹੈ......।

ਮਾਸਟਰ ਜੀ ਇਹ ਗੱਲਾਂ ਅਜਿਹੇ ਭਾਵ ਅਤੇ ਆਵਾਜ਼ ਵਿਚ ਕਹਿੰਦੇ ਕਿ ਬੱਚਿਆਂ ਦੇ ਦਿਲਾਂ ਵਿਚ ਅੰਗਰੇਜ਼ਾਂ ਅਤੇ ਅੰਗਰੇਜ਼ੀ ਰਾਜ ਲਈ ਡੂੰਘੀ ਨਫ਼ਰਤ ਅਤੇ ਗ਼ੁੱਸਾ ਘਰ ਕਰ ਲੈਂਦਾ। ਉਮਰ ਦੇ ਨਾਲ ਨਾਲ ਮਾਸਟਰ ਜੀ ਦੇ ਵਿਚਾਰਾਂ ਅਤੇ ਪ੍ਰਭਾਵ ਵਲ ਅਮਰ ਦਾ ਦ੍ਰਿਸ਼ਟੀਕੋਣ ਕਾਫ਼ੀ ਬਦਲ ਗਿਆ, ਪਰ ਉਨ੍ਹਾਂ ਦੇ ਸਾਥ ਦਾ ਅਸਰ ਉਹਦੇ ਦਿਲ ਉਤੇ ਰਿਹਾ। ਉਹ ਅਠਵੀਂ ਵਿਚ ਸੀ। ਸਰਦੀ ਦਾ ਸ਼ੁਰੂ, ਸਵੇਰੇ ਵੇਲੇ ਉਹ ਬੈਠਕ ਦੇ ਨਾਲ ਵਾਲੇ ਕਮਰੇ ਵਿਚ ਸਕੂਲ ਦਾ ਕੰਮ

ਕਰ ਰਿਹਾ ਸੀ। ਹਾਜਤ ਲਈ ਡਿਉਢੀ ਵਲ ਗਿਆ ਸੀ। ਮੁੜ ਕੇ ਆਉਂਦਿਆਂ ਉਹਨੇ ਸੇਠ ਜੀ ਦੀ ਆਵਾਜ਼ ਸੁਣੀ, "ਹਰੀਆ......ਹਰੀਆ।"

"ਕੀ ਏ ਚਾਚਾ ?" ਅਮਰ ਨੇ ਬੈਠਕ ਵਿਚ ਝਾਕਿਆ।

"ਕੁਝ ਨਹੀਂ ਪੁੱਤਰ" ਸੇਠ ਜੀ ਨੇ ਹੱਥ ਵਿਚ ਫੜੇ ਅਵਧ ਅਖ਼ਬਾਰ ਤੋਂ ਨਜ਼ਰ ਉੱਚੀ ਕੀਤੀ।

"ਹਰੀਆ ਨੂੰ ਕਹਿ ਕਿ ਅਖ਼ਬਾਰ ਮਾਸਟਰ ਜੀ ਨੂੰ ਦੇ ਆਏ।"

"ਕੀ ਖ਼ਬਰ ਹੈ ਚਾਚਾ ?" ਅਮਰ ਨੇ ਪੁੱਛ ਹੀ ਲਿਆ।

ਅਮਰ ਦੀ ਉਮਰ ਦੇ ਮੁੰਡੇ ਅਕਸਰ ਅਖ਼ਬਾਰ ਨਹੀਂ ਪੜ੍ਹਦੇ ਸਨ। ਜੇ ਕੋਈ ਖ਼ਾਸ ਖ਼ਬਰ ਹੁੰਦੀ ਤਾਂ ਅਮਰ ਪੜ੍ਹ ਲੈਂਦਾ।

"ਲਿਆਉ, ਮੈਂ ਦੇ ਆਉਂਦਾ ਹਾਂ।"

"ਪੁੱਤਰ ਤੂੰ ਆਪਣਾ ਕੰਮ ਕਰ, ਸਰਦੀ ਵਿਚ ਕਿਥੇ ਜਾਏਂਗਾ"; ਸੇਠ ਜੀ ਦੇ ਬੋਲ ਵਿਚ ਉਦਾਸੀ ਸੀ।

"ਚਾਚਾ, ਕਿਥੇ ਏ ਸਰਦੀ।"

ਅਮਰ ਮਾਸਟਰ ਜੀ ਲਈ ਬਹੁਤ ਕੁਝ ਕਰਨ ਨੂੰ ਤਿਆਰ। ਮਾਸਟਰ ਜੀ ਦੇ ਮਕਾਨ ਤੀਕ ਦਸਾਂ ਕਦਮਾਂ ਵਿਚ ਅਮਰ ਨੇ ਪਹਿਲੇ ਸਫ਼ੇ ਉਤੇ ਮੋਟੇ ਅਖਰਾਂ ਵਿਚ ਸਿਰਲੇਖ ਪੜ੍ਹ ਲਿਆ।

"ਨਮਸਤੇ, ਮਾਸਟਰ ਜੀ, ਕਾਕੋਰੀ ਡਕੈਤੀ ਕੇ ਚਾਰ ਮੁਜਰਿਮਾਂ ਨੂੰ ਫਾਂਸੀ ਹੋ ਗਈ।" ਅਖ਼ਬਾਰ ਮਾਸਟਰ ਜੀ ਨੂੰ ਦੇਂਦਿਆਂ ਅਮਰ ਨੇ ਫਾਂਸੀ ਲਗਣ ਵਾਲੇ ਮੁਜਰਿਮਾਂ ਦੇ ਨਾਂ ਵੀ ਪੜ੍ਹ ਦਿਤੇ, "ਰਾਮ ਪ੍ਰਸਾਦ ਬਿਸਮਿਲ, ਰੋਸ਼ਨ ਸਿੰਘ, ਅਸ਼ਫ਼ਾਕ ਉੱਲਾ, ਰਾਜਿੰਦਰ ਲਹਿੜੀ।"

ਮਾਸਟਰ ਜੀ ਘਰ ਟਿਊਸ਼ਨ ਪੜ੍ਹਨ ਆਏ ਦੋ ਮੁੰਡਿਆਂ ਨੂੰ ਪੜ੍ਹਾ ਰਹੇ ਸਨ। ਅਖ਼ਬਾਰ ਹੱਥ ਵਿਚ ਲੈ ਕੇ ਚੁਪ ਹੋ ਗ਼ਏ। "ਇਸ ਵੇਲੇ ਮੈਂ ਹੋਰ ਕੁਝ ਨਹੀਂ ਦਸ ਸਕਦਾ। ਬਾਕੀ ਕਲ।" ਮਾਸਟਰ ਜੀ ਨੇ ਵਿਦਿਆਰਥੀਆਂ ਵਲ ਵੇਖਿਆ। ਉਹ ਪੁਸਤਕਾਂ ਕਾਪੀਆਂ ਸਮੇਟ ਕੇ ਚਲੇ ਗਏ।

ਮਾਸਟਰ ਜੀ ਦੀ ਉਦਾਸੀ ਵੇਖ ਕੇ ਅਮਰ ਨੇ ਪੁਛਿਆ, "ਇਹ ਬਹੁਤ ਬਹਾਦੁਰ ਡਾਕੂ ਸਨ......ਸੁਲਤਾਨਾ ਡਾਕੂ ਤੋਂ ਵੀ ਬਹਾਦੁਰ ?" ਉਨ੍ਹਾਂ ਦਿਨਾਂ ਵਿਚ ਸੁਲਤਾਨਾ ਡਾਕੂ ਦਾ ਬਹੁਤ ਨਾਂ ਸੀ। ਸੁਲਤਾਨਾ ਦਾ ਕਿੱਸਾ ਬਾਜ਼ਾਰ ਵਿਚ ਵਿਕਦਾ ਸੀ।

"ਬੇਟੇ, ਡਾਕੂ ਨਹੀਂ, ਇਹ ਭਾਰਤ ਮਾਤਾ ਦੇ ਸਪੂਤ ਸਨ।" ਮਾਸਟਰ ਜੀ ਨੇ ਦਸਿਆ, ਇਨ੍ਹਾਂ ਲੋਕਾਂ ਨੇ ਪਰਜਾ ਨੂੰ ਨਹੀਂ ਲੁਟਿਆ, ਚਲਦੀ ਗੱਡੀ ਰੋਕ ਕੇ ਸਰਕਾਰੀ ਖ਼ਜ਼ਾਨਾ ਲੁਟਿਆ। ਸਵਾਰਥ ਲਈ ਨਹੀਂ, ਦੇਸ਼ ਸੇਵਾ ਦੇ ਕੰਮ ਦੇ ਲਈ। ਇਹ ਲੋਕ ਕਰਾਂਤੀਕਾਰੀ ਸਨ, ਦੇਸ਼ ਦੀ ਆਜ਼ਾਦੀ ਲਈ ਸਰਕਾਰ ਉਤੇ ਬੰਬ ਪਿਸਤੌਲ ਨਾਲ ਹਮਲਾ ਕਰਨ ਵਾਲੇ ਕਰਾਂਤੀਕਾਰੀ। ਸਰਕਾਰ ਨੇ ਇਨ੍ਹਾਂ ਸੂਰਬੀਰਾਂ ਉਤੇ ਡਕੈਤੀ ਤੇ ਕਤਲ ਦਾ ਇਲਜ਼ਾਮ ਲਾ ਕੇ ਇਨ੍ਹਾਂ ਨੂੰ ਫਾਂਸੀ ਦੀ ਸਜ਼ਾ ਦਿਤੀ ਹੈ। ਇਨ੍ਹਾਂ ਦੇ ਦੂਜੇ ਸਾਥੀਆਂ ਨੂੰ ਕਾਲਾ ਪਾਣੀ—ਉਮਰ ਕੈਦ।" ਅਮਰ ਅੱਖਾਂ ਫਾੜੀ ਉਤਸੁਕਤਾ ਨਾਲ ਸੁਣ ਰਿਹਾ ਸੀ।

ਮਾਸਟਰ ਜੀ ਦਾ ਗਲਾ ਭਰ ਆਇਆ, "ਜੱਜ ਨੇ ਇਨ੍ਹਾਂ ਨੂੰ ਫਾਂਸੀ ਅਤੇ ਕਾਲੇ ਪਾਣੀ ਦੀ ਸਜ਼ਾ ਦਾ ਹੁਕਮ ਸੁਣਾਇਆ ਤਾਂ ਇਨ੍ਹਾਂ ਬਹਾਦੁਰਾਂ ਨੇ ਲਲਕਾਰਿਆ : ਬੰਦੇ ਮਾਤਰਮ! ਭਾਰਤ

ਮਾਤਾ ਦੀ ਜੈ । ਅਜਿਹੇ ਬਹੁਤ ਸਾਰੇ ਕਰਾਂਤੀਕਾਰੀ ਹਸਦੇ ਹਸਦੇ ਫਾਂਸੀ ਚੜ੍ਹ ਗਏ । ਇਨ੍ਹਾਂ ਸੂਰਬੀਰਾਂ ਦੇ ਨਾਂ ਅਮਰ ਰਹਿਣਗੇ, ਜਿਸ ਤਰ੍ਹਾਂ ਰਾਣਾ ਪ੍ਰਤਾਪ, ਸ਼ਿਵਾ ਜੀ, ਬੰਦਾ ਬੈਰਾਗੀ, ਹਕੀਕਤ ਰਾਏ, ਗੁਰੂ ਗੋਬਿੰਦ ਸਿੰਘ ਦੇ ਪੁਤਰਾਂ ਦੇ ਨਾਂ ।......ਝੰਡੇ ਦੁਨੀਆਂ ਵਿਚ ਉਨ੍ਹਾਂ ਦੇ ਗੱਡਣਗੇ, ਸੀਸ ਜਿਨ੍ਹਾਂ ਦੇ ਧਰਮ ਤੇ ਚੜ੍ਹਨਗੇ ।" ਮਾਸਟਰ ਜੀ ਦੀਆਂ ਅੱਖਾਂ ਭਰ ਆਈਆਂ । ਅਮਰ ਨੂੰ ਰੋਮਾਂਚ । ਬਿਨਾਂ ਅੱਖ ਫਰਕੇ ਸੁਣ ਰਿਹਾ ਸੀ ।

ਮਾਸਟਰ ਜੀ ਕਹਿੰਦੇ ਗਏ, "ਇਨ੍ਹਾਂ ਬਹਾਦੁਰਾਂ ਨੂੰ ਹਥਕੜੀਆਂ ਬੇੜੀਆਂ ਨਾਲ ਅਦਾਲਤ ਵਿਚ ਲਿਆਇਆ ਜਾਂਦਾ ਸੀ । ਇਹ ਲਲਕਾਰਦੇ ਆਉਂਦੇ : ਸਰ ਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ, ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਲ ਮੇਂ ਹੈ ।......

ਇਹ ਲੋਕ ਦੇਸ਼ ਲਈ ਸਿਰ ਦੇਣ ਵਾਲੇ ਨਰ ਸਿੰਘ ਸਨ । ਅਸੀਂ ਤੇ ਕੀੜੇ ਮਕੌੜੇ ਹਾਂ ।" ਮਾਸਟਰ ਜੀ ਨੇ ਅੱਖਾਂ ਬੰਦ ਕਰਕੇ ਸ਼ਹੀਦਾਂ ਦੀ ਯਾਦ ਵਿਚ ਪ੍ਰਣਾਮ ਕੀਤਾ । ਅਮਰ ਨੇ ਵੀ ਉਸੇ ਤਰ੍ਹਾਂ ਹੀ ਕੀਤਾ ।

ਮਾਸਟਰ ਜੀ ਅਖ਼ਬਾਰ ਹੱਥ ਵਿਚ ਲਈ ਸੇਠ ਜੀ ਦੀ ਬੈਠਕ ਵਿਚ ਆ ਗਏ । ਕਾਕੋਰੀ ਡਕੈਤੀ ਦਾ ਮੁਕੱਦਮਾ ਲਖਨਊ ਵਿਚ ਹੋਇਆ । ਸ਼ਹਿਰ ਵਿਚ ਮੁਕੱਦਮੇ ਦੀ ਚਰਚਾ ਰਹਿੰਦੀ ਸੀ । ਮਾਸਟਰ ਜੀ ਅਤੇ ਸੇਠ ਜੀ ਮੁਕੱਦਮੇ ਦੀਆਂ ਗੱਲਾਂ ਯਾਦ ਕਰਦੇ ਰਹੇ । ਅਮਰ ਨੇੜੇ ਬੈਠਾ ਸਭ ਉਤਸੁਕਤਾ ਵਿਚ ਸੁਣ ਰਿਹਾ ਸੀ । ਮਾਸਟਰ ਜੀ ਦੀ ਛੋਟੀ ਪੁਤਰੀ ਦਯਾ ਆ ਗਈ, "ਮਾਤਾ ਜੀ ਬੁਲਾ ਰਹੇ ਨੇ । ਰੋਟੀ ਤਿਆਰ ਹੋ ਗਈ ।"

"ਬੇਟੀ ਕਹਿ ਦੇ, ਅਜ ਮੇਰਾ ਦਿਲ ਨਹੀਂ, ਨਹੀਂ ਖਾਣਾ ਕੁਝ । ਤੁਸੀਂ ਖਾ ਲਉ ।"

ਮਾਸਟਰ ਜੀ ਨੇ ਸੇਠ ਜੀ ਵੱਲ ਵੇਖਿਆ, "ਅਸੀਂ ਕਿਸ ਲਾਇਕ ਹਾਂ । ਪੇਟ ਲਈ ਵਿਦੇਸ਼ੀ ਸਰਕਾਰ ਦੀ ਗ਼ੁਲਾਮੀ ਕਰ ਰਹੇ ਹਾਂ । ਜ਼ੁਬਾਨ ਵੀ ਨਹੀਂ ਹਿਲਾ ਸਕਦੇ । ਮਨ ਦੁਖੀ ਹੈ, ਸ਼ਹੀਦਾਂ ਦੇ ਸਤਕਾਰ ਵਿਚ ਇਕ ਡੰਗ ਵਰਤ ਹੀ ਰਖ ਲਈਏ । ਈਸ਼ਵਰ ਨੂੰ ਅਰਦਾਸ ਹੈ, ਦੇਸ਼ ਦੇ ਨੌਜਵਾਨ ਇਨ੍ਹਾਂ ਸ਼ਹੀਦਾਂ ਵਾਂਗ ਬਹਾਦੁਰ ਅਤੇ ਹੌਸਲੇ ਵਾਲੇ ਹੋਣ ।"

ਸੇਠ ਜੀ ਨੇ ਡੂੰਘੇ ਵਿਸ਼ਵਾਸ਼ ਨਾਲ ਸਮਰਥਨ ਕੀਤਾ, "ਹਾਂ, ਅਸੀਂ ਲੋਕ ਇਸ ਤੋਂ ਸਿਵਾ ਹੋਰ ਕੀ ਕਰ ਸਕਦੇ ਹਾਂ । ਮੈਂ ਵੀ ਨਹੀਂ ਖਾਵਾਂਗਾ ।"

ਉਸੇ ਵੇਲੇ ਰਸੋਈ ਵਿਚੋਂ ਭੂਆ ਦੀ ਆਵਾਜ਼ ਆਈ, "ਅਮਰੂ ਆ ਜਾ ਚੌਂਕੇ ਵਿਚ, ਚਾਚੇ ਨੂੰ ਕਹਿ ਸਭ ਤਿਆਰ ਹੈ ।"

"ਮੈਂ ਵੀ ਵਰਤ ਰਖਾਂਗਾ ।" ਅਮਰ ਨੇ ਸੇਠ ਜੀ ਵੱਲ ਵੇਖਿਆ ।

"ਨਹੀਂ ਬੇਟੇ, ਬੱਚੇ ਵਰਤ ਨਹੀਂ ਰਖਦੇ ।" ਸੇਠ ਜੀ ਨੇ ਅਮਰ ਦੀ ਪਿੱਠ ਤੇ ਹੱਥ ਫੇਰਿਆ, "ਸ਼ਾਬਾਸ਼ ਜਾ, ਭੂਆ ਬੁਲਾ ਰਹੀ ਏ ।"

ਅਮਰ ਨੇ ਨਾਂਹ ਵਿਚ ਸਿਰ ਹਿਲਾ ਦਿਤਾ ।

"ਚੰਗਾ, ਕੋਈ ਗੱਲ ਨਹੀਂ ।" ਮਾਸਟਰ ਜੀ ਨੇ ਅਮਰ ਦਾ ਪੱਖ ਲਿਆ, "ਬੱਚੇ ਦੀ ਭਾਵਨਾ ਦਾ ਆਦਰ ਕਰਨਾ ਚਾਹੀਦਾ ਹੈ ।" ਸੇਠ ਜੀ ਵੱਲ ਵੇਖ ਕੇ ਫਿਰ ਬੋਲੇ, "ਅੱਧੀ ਛੁਟੀ ਵਿਚ ਦੌੜ ਕੇ ਦੁੱਧ ਪੀ ਜਾਏਗਾ । ਵੇਖ ਪੁੱਤਰ", ਮਾਸਟਰ ਜੀ ਨੇ ਅਮਰ ਨੂੰ ਸਾਵਧਾਨ ਕੀਤਾ, "ਸਕੂਲ ਵਿਚ ਇਹ ਗੱਲ ਕਿਸੇ ਨਾਲ ਨਾ ਕਰੀਂ ।"

"ਦੇਰ ਹੋ ਰਹੀ ਏ, ਅਮਰੂ ਜਲਦੀ ਆ ।" ਭੂਆ ਨੇ ਖਿੱਝ ਕੇ ਆਵਾਜ਼ ਮਾਰੀ ।

"ਮੈਂ ਅਜ ਕੁਝ ਨਹੀਂ ਖਾਣਾ।" ਅਮਰ ਨੇ ਉੱਚੀ ਆਵਾਜ਼ ਵਿਚ ਜਵਾਬ ਦਿਤਾ, "ਅਜ ਮੇਰਾ ਵਰਤ ਹੈ।"

"ਚਲ ਜਲਦੀ।" ਭੂਆ ਨੇ ਡਾਂਟਿਆ, "ਆਇਆ ਵੱਡਾ ਵਰਤ ਵਾਲਾ......ਬੱਚਿਆਂ ਦਾ ਕਿਹਾ ਵਰਤ ?'

ਅਮਰ ਹੁਣ ਚੌਦਾਂ ਸਾਲਾਂ ਦਾ ਸੀ। ਏਨਾ ਭੋਲਾ ਨਹੀਂ ਸੀ ਕਿ ਸਰਕਾਰ ਵਿਰੋਧੀ ਭੇਦ ਜ਼ਨਾਨੀਆਂ ਨੂੰ ਦਸ ਦੇਂਦਾ। ਉੱਚੀ ਜਿਹਾ ਬੋਲਿਆ, "ਕਹਿ ਦਿਤਾ ਏ ਨਾ ਕਿ ਮੇਰਾ ਵਰਤ ਹੈ ਭੂਆ ਤੂੰ ਇਹ ਗੱਲ ਨਹੀਂ ਸਮਝੇਂਗੀ।"

"ਵੇਖੋ, ਵੇਖੋ......ਰਤਾ ਇਸ ਮੁੰਡੇ ਨੂੰ।" ਭੂਆ ਹੋਰ ਵੀ ਖਿਝ ਪਈ।

ਸੇਠ ਜੀ ਨੇ ਵਿਚ ਪੈ ਕੇ ਭੈਣ ਨੂੰ ਸਮਝਾਇਆ, "ਅਜ ਰਹਿਣ ਦੇ। ਦੁਪਹਿਰੀਂ ਆ ਕੇ ਦੁੱਧ ਪੀ ਜਾਏਗਾ।"

ਅਮਰ ਦੁੱਧ ਪੀਣ ਨਾ ਆਇਆ।

... ... ...

ਮਾਸਟਰ ਜੀ ਸਕੂਲ ਵਿਚ ਅਠਵੀਂ ਜਮਾਤ ਤਕ ਪੜ੍ਹਾਂਦੇ ਸਨ। ਅਮਰ ਨੌਵੀਂ ਜਮਾਤ ਵਿਚ ਪਹੁੰਚ ਉਨ੍ਹਾਂ ਦੀ ਦੇਖ-ਰੇਖ ਦੀ ਹੱਦ ਤੋਂ ਪਰ੍ਹੇ ਚਲਾ ਗਿਆ। ਨਰਿੰਦਰ ਮੈਟਰਿਕ ਪਾਸ ਕਰਕੇ ਕਾਲਜ ਦੇ ਪਹਿਲੇ ਸਾਲ ਵਿਚ ਸੀ। ਫਿਰ ਵੀ ਮਾਸਟਰ ਜੀ ਇਨ੍ਹਾਂ ਮੁੰਡਿਆਂ ਦਾ ਧਿਆਨ ਰਖਦੇ। ਅਮਰ ਲਈ ਉਨ੍ਹਾਂ ਦੇ ਦਿਲ ਵਿਚ ਬਹੁਤਾ ਪਿਆਰ ਸੀ।

ਕਦੀ ਕਦੀ ਓਮ ਪ੍ਰਕਾਸ਼ ਈਰਖਾ ਮਹਿਸੂਸ ਕਰਦਾ। ਮਾਸਟਰ ਜੀ ਅਮਰ ਨਾਲ ਆਪਣੇ ਪੁੱਤਰ ਤੋਂ ਵੱਧ ਪਿਆਰ ਤਾਂ ਕੀ ਕਰ ਸਕਦੇ ਸਨ। ਪਰ ਓਮ ਦੇ ਵਰਤਾਵ ਵਿਚ ਤ੍ਰਿਸ਼ਣਾ, ਸਵਾਰਥ ਅਤੇ ਦੱਬੂਪਨ ਵੇਖ ਉਨ੍ਹਾਂ ਦੇ ਦਿਲ ਵਿਚ ਖ਼ਿਆਲ ਆਉਂਦਾ : ਕਾਸ਼ ! ਉਨ੍ਹਾਂ ਦੇ ਪੁੱਤਰ ਦਾ ਸੁਭਾਅ ਵੀ ਅਮਰ ਵਾਂਗ ਸੰਤੁਸ਼ਟ ਅਤੇ ਨਿਰਭੈ ਹੋ ਸਕਦਾ। ਇਕੋ ਹੀ ਸੰਸਥਾ ਵਿਚ ਪੜ੍ਹਨ ਅਤੇ ਇਕੋ ਜਿਹੀ ਸੰਗਤ ਵਿਚ ਰਹਿਣ ਵਾਲੇ ਇਨ੍ਹਾਂ ਨੌਜਵਾਨਾਂ ਦੇ ਵਿਚ ਅਜਿਹਾ ਫ਼ਰਕ ਮਾਸਟਰ ਜੀ ਦੇ ਖ਼ਿਆਲ ਵਿਚ ਕਿਸੇ ਪਹਿਲੇ ਜਨਮ ਦੇ ਕਰਮਾਂ ਜਾਂ ਸੰਸਕਾਰਾਂ ਦਾ ਫਲ ਸੀ ਜਾਂ ਫਿਰ ਉਨ੍ਹਾਂ ਦਾ ਆਪਣਾ ਹੀ ਕਸੂਰ। ਬਾਰ੍ਹਾਂ ਸਾਲਾਂ ਵਿਚ ਮਾਸਟਰ ਜੀ ਦੀ ਤਨਖ਼ਾਹ ਨਿਯਮ ਅਨੁਸਾਰ ਵਧਦੀ ਵਧਦੀ ਚਾਲੀ ਰੁਪੈ ਮਹੀਨਾ ਹੋ ਗਈ ਸੀ। ਈਸ਼ਵਰ ਦੀ ਮਿਹਰ ਨਾਲ ਇਸ ਸਮੇਂ ਦੇ ਦੌਰਾਨ ਘਰ ਵਿਚ ਚਾਰ ਬੱਚੇ ਹੋ ਗਏ ਸਨ। ਮਾਸਟਰ ਜੀ ਲੋੜ ਕਾਰਨ ਸਵੇਰੇ ਸ਼ਾਮ ਟਿਯੂਸ਼ਨਾਂ ਕਰਦੇ। ਹਰ ਵੇਲੇ ਥਕਾਵਟ ਅਤੇ ਚਿੰਤਾ ਵਿੱਚ ਕਰੁੱਝਦੇ ਰਹਿੰਦੇ। ਮਾਸਟਰ ਜੀ ਹੁਣ ਈਸ਼ਵਰ ਨੂੰ ਪਹਿਲਾਂ ਨਾਲੋਂ ਬਹੁਤਾ ਯਾਦ ਕਰਦੇ, ਤਾਂ ਜੋ ਉਹ ਉਨ੍ਹਾਂ ਨੂੰ ਆਪਣੇ ਕਰਮਾਂ ਦੇ ਫਲ ਨਾਲ ਸੰਤੁਸ਼ਟ ਰਖੇ। ਨਰਿੰਦਰ ਅਤੇ ਅਮਰ ਦੇ ਮੁਕਾਬਲੇ ਵਿਚ ਓਮ ਪ੍ਰਕਾਸ਼ ਆਪਣੀ ਗ਼ਰੀਬੀ ਦੀ ਮਜਬੂਰੀ ਨੂੰ ਮਹਿਸੂਸ ਕਰਦਾ। ਇਹ ਦਲੀਲ ਕਿ ਇਹ ਸਭ ਈਸ਼ਵਰ ਦੀ ਮਰਜ਼ੀ ਹੈ। ਉਹਨੂੰ ਸੰਤੁਸ਼ਟ ਨਾਂਹ ਕਰ ਸਕਦੀ।

ਅਮਰ ਹੁਣ ਨੌਵੀਂ ਜਮਾਤ ਵਿਚ ਸੀ। ਫਿਰ ਓਹੀ ਸਰਦੀ ਦੇ ਦਿਨ। ਹਰੀਆ ਨੇ ਉਹਨੂੰ ਸਵੇਰੇ ਜਗਾਕੇ ਪਲੰਘ ਦੇ ਨੇੜੇ ਸਟੂਲ ਤੇ ਰੋਸ਼ਨੀ ਲਈ ਲੈਂਪ ਰਖ ਦਿਤਾ। ਅਮਰ ਪਲੰਘ ਉਤੇ ਰਜ਼ਾਈ ਵਿਚ ਵੜਿਆ ਸਕੂਲ ਦਾ ਕੰਮ ਕਰਨ ਦੀ ਤਿਆਰੀ ਕਰ ਰਿਹਾ ਸੀ। ਗਲੀ ਵਿਚ ਅਖ਼ਬਾਰ ਵਾਲਾ ਮੂੰਹ ਹਨੇਰੇ ਆਉਂਦਾ ਸੀ। ਸੇਠ ਜੀ ਅਵਧ ਅਖ਼ਬਾਰ ਲੈਂਦੇ ਸਨ, ਕੋਹਲੀ

ਆਈ. ਡੀ. ਟੀ. ਦੈਨਿਕ (ਇੰਡੀਅਨ ਡੇਲੀ ਟੈਲੀਗ੍ਰਾਫ਼)। ਅਖ਼ਬਾਰ ਵਾਲਾ ਗਾਹਕ ਖਿੱਚਣ ਲਈ, ਖ਼ਾਸ ਖ਼ਬਰ ਦਾ ਉੱਚੀ ਆਵਾਜ਼ ਵਿਚ ਇਸ਼ਾਰਾ ਦੇ ਜਾਂਦਾ। ਕਦੀ ਕਦੀ ਕੋਈ ਗਰਮ ਖ਼ਬਰ ਹੋਣ ਤੇ ਠਾਕੁਰ ਸਾਹਬ ਸਿੰਘ ਅਤੇ ਰਾਮ ਸਹਾਏ ਵੀ ਅਖ਼ਬਾਰ ਲੈ ਲੈਂਦੇ।

"ਸ਼ੇਰੇ ਪੰਜਾਬ ਲਾਲਾ ਲਾਜਪਤ ਰਾਏ ਦੀ ਮੌਤ...।" ਅਖ਼ਬਾਰ ਵਾਲੇ ਦੀ ਉੱਚੀ ਆਵਾਜ਼।

"ਹਰੀਆ", ਅਮਰ ਨੇ ਵਾਜ ਮਾਰੀ, "ਅਖ਼ਬਾਰ ਮੈਨੂੰ ਦੇ ਦੇ।"

ਸੇਠ ਜੀ ਸਵੇਰੇ ਮਾਸਟਰ ਜੀ ਦੇ ਨਾਲ ਸੈਰ ਅਤੇ ਕਸਰਤ ਲਈ ਗੋਮਤੀ ਵਲ ਜਾਂਦੇ ਸਨ।

ਅਮਰ ਨੇ ਕੁਝ ਦਿਨ ਪਹਿਲਾਂ ਸ਼ਹਿਰ ਵਿਚ ਸਾਈਮਨ ਕਮਿਸ਼ਨ, ਵਿਰੁੱਧ ਪ੍ਰਦਰਸ਼ਨਾਂ ਦੀ ਚਰਚਾ ਵਿਚ ਸੁਣਿਆ ਸੀ, ਕਿ ਪੁਲੀਸ ਦੀਆਂ ਲਾਠੀਆਂ ਨਾਲ ਸ਼ੇਰੇ ਪੰਜਾਬ ਲਾਜਪਤ ਰਾਏ ਜ਼ਖ਼ਮੀ ਹੋ ਗਏ ਸਨ। ਲਾਲਾ ਲਾਜਪਤ ਰਾਏ ਦੇਸ਼ ਦਾ ਬੜਾ ਵੱਡਾ ਸਨਮਾਨਿਤ ਨੇਤਾ। ਏਨੇ ਵੱਡੇ ਨੇਤਾ ਨਾਲ ਅਜਿਹਾ ਵਰਤਾਵ। ਇਸ ਗੱਲ ਨਾਲ ਕੋਹਲੀ, ਸੇਠ ਜੀ, ਮਾਸਟਰ ਜੀ, ਸਭ ਨੂੰ ਹੀ ਬੜਾ ਦੁੱਖ ਹੋਇਆ ਸੀ। ਸਾਹਬ ਸਿੰਘ ਨੇ ਸਰਕਾਰ ਅਤੇ ਪੁਲੀਸ ਨੂੰ ਬਹੁਤ ਗਾਲ੍ਹਾਂ ਕਢੀਆਂ ਸਨ।

ਅਮਰ ਨੇ ਇਕ ਸਾਹ ਵਿਚ ਹੀ ਖ਼ਬਰ ਪੜ੍ਹ ਲਈ। ਉਹਦੇ ਮਨ ਉਤੇ ਜਿਵੇਂ ਸੱਟ ਵਜੀ ਹੋਵੇ! ਅਖ਼ਬਾਰ ਇਕ ਪਾਸੇ ਰਖ ਕੇ ਸਕੂਲ ਦਾ ਕੰਮ ਕਰਨ ਲਗ ਪਿਆ। ਜਦੋਂ ਗਲੀ ਵਿਚ, ਸੇਠ ਜੀ ਅਤੇ ਮਾਸਟਰ ਜੀ ਦੇ ਸੈਰ ਤੋਂ ਆਉਣ ਦੀ ਆਵਾਜ਼ ਆਈ ਤਾਂ ਅਮਰ ਰਜ਼ਾਈ ਵਿਚੋਂ ਨਿਕਲ ਬੈਠਕ ਵਿਚ ਆ ਗਿਆ।

ਸੇਠ ਜੀ ਦੇ ਨਾਲ ਮਾਸਟਰ ਜੀ ਵੀ ਬੈਠਕ ਵਿਚ ਆ ਗਏ। ਵਾਪਸ ਆਉਂਦਿਆਂ ਹੋਇਆਂ ਉਨ੍ਹਾਂ ਵੀ ਅਖ਼ਬਾਰਾਂ ਵਾਲਿਆਂ ਦੀਆਂ ਆਵਾਜ਼ਾਂ ਸੁਣ ਲਈਆ ਸਨ।

"ਕੀ ਖ਼ਬਰ ਹੈ ?" ਸੇਠ ਜੀ ਨੇ ਅਮਰ ਵਲ ਵੇਖਿਆ।

ਅਮਰ ਨੇ ਦੋਹਾਂ ਕੋਲ ਬੈਠ ਕੇ ਪੂਰੀ ਖ਼ਬਰ ਸੁਣਾ ਦਿਤੀ : ਸ਼ੇਰੇ ਪੰਜਾਬ ਆਪਣੀ ਉਮਰ ਦੀ ਕਮਜ਼ੋਰੀ ਅਤੇ ਖ਼ਰਾਬ ਸਿਹਤ ਦੀ ਚਿੰਤਾ ਨਾ ਕਰ, ਸਾਈਮਨ ਕਮਿਸ਼ਨ ਵਿਰੁਧ ਜਲੂਸ ਦੀ ਅਗਵਾਈ ਕਰਨ ਲਈ ਗਏ ਸਨ। ਧੁਪ ਤੋਂ ਬਚਾਉਣ ਲਈ ਸਵੈ-ਸੇਵਕਾਂ ਨੇ ਲਾਲਾ ਜੀ ਤੇ ਛਤਰੀ ਕੀਤੀ ਹੋਈ ਸੀ। ਲੋਕਾਂ ਦਾ ਖ਼ਿਆਲ ਸੀ, ਕਿ ਅੰਗਰੇਜ਼ ਅਫ਼ਸਰ ਨੇ ਖ਼ਾਸ ਤੌਰ ਤੇ ਨੇਤਾ ਉਤੇ ਬੈਟਨ ਦਾ ਵਾਰ ਕੀਤਾ ਸੀ। ਲਾਲਾ ਜੀ ਦੇ ਮੋਢੇ, ਛਾਤੀ ਅਤੇ ਪਿੱਠ ਉਤੇ ਲਾਠੀ ਦੀਆਂ ਸੱਟਾਂ ਸਨ। ਇਨ੍ਹਾਂ ਸੱਟਾਂ ਦਾ ਮੁਆਇਨਾ ਅਤੇ ਇਲਾਜ ਕਰਨ ਵਾਲੇ ਡਾਕਟਰਾਂ ਦਾ ਵਿਚਾਰ ਹੈ ਕਿ ਲਾਲਾ ਜੀ ਦੀ ਸਿਹਤ ਉਤੇ ਇਨ੍ਹਾਂ ਦਾ ਡੂੰਘਾ ਅਸਰ ਹੋਇਆ। ਦੁਖ ਦੀ ਖ਼ਬਰ ਨਾਲ ਸੇਠ ਜੀ ਅਤੇ ਮਾਸਟਰ ਜੀ ਚੁੱਪ ਰਹਿ ਗਏ।

ਸਨਸਨੀਖ਼ੇਜ਼ ਸਮਾਚਾਰ ਨਾਲ ਸਾਹਬ ਸਿੰਘ ਵੀ ਉਤਸੁਕਤਾ ਵਸ ਉਥੇ ਆ ਗਿਆ ਸੀ, ਬੋਲਿਆ, "ਹਾਂ, ਹਾਂ, ਲੀਡਰ ਨੂੰ ਪਛਾਣ ਕੇ ਮਾਰਿਆ। ਇਥੇ ਵੀ ਸਾਈਮਨ ਦੇ ਖ਼ਿਲਾਫ਼ ਜਲੂਸ ਵਿਚ ਸਾਲਿਆਂ ਨੇ ਨਹਿਰੂ ਜੀ, ਸੰਤ ਜੀ, ਸਕਸੈਨਾ ਸਾਹਬ ਨੂੰ ਚੁਣ ਚੁਣ ਕੇ ਲਾਠੀਆਂ ਮਾਰੀਆਂ। ......ਅੰਗਰੇਜ਼ ਬਦ ਦੇ ਤੁਖ਼ਮ ਹਨ। ਜਾਣ ਬੁਝ ਕੇ ਸਾਡੇ ਲੀਡਰਾਂ ਦੀ ਬੇਇਜ਼ਤੀ ਕਰਦੇ ਹਨ......ਇਨ੍ਹਾਂ ਨੂੰ ਵੀ ਕੋਈ ਸਮਝੇਗਾ।" ਉਹਨੇ ਠੰਢਾ ਸਾਹ ਭਰ ਕੇ ਕਿਹਾ।

"ਬੰਦੇ ਮਾਤਰਮ।" ਡਿਉਢੀ ਵਿਚੋਂ ਹਰੀ ਭਈਆ ਦੀ ਆਵਾਜ਼ ਆਈ। ਅਮਰ ਡਿਉਢੀ ਵਲ ਵਧਿਆ।

"ਬੰਦੇ ਮਾਤਰਮ। ਆਉ ਹਰੀ ਭਈਆ।" ਹਰੀ ਭਈਆ ਅਤੇ ਸਾਹਸੀ ਦੇਸ਼ ਭਗਤ ਲੋਕ ਉਨ੍ਹਾਂ ਦਿਨਾਂ ਵਿਚ 'ਬੰਦੇ-ਮਾਤਰਮ' ਨਾਲ ਇਕ ਦੂਜੇ ਨੂੰ ਸੰਬੋਧਨ ਕਰਦੇ ਸਨ।

ਹਰੀ ਭਈਆ ਦੇ ਚਿਹਰੇ ਤੇ ਦੁੱਖ ਦਾ ਪ੍ਰਛਾਵਾਂ। ਬਾਂਹ ਉਤੇ ਵੱਡੇ ਵੱਡੇ ਇਸ਼ਤਿਹਾਰ ਚੁਕੇ ਹੋਏ ਸਨ। ਹਰੀ ਭਈਆ ਨੇ ਬੈਠਕ ਵਿਚ ਆ ਕੇ ਸੇਠ ਜੀ ਦੇ ਪੈਰਾਂ ਨੂੰ ਆਦਰ ਨਾਲ ਛੋਹ ਕੇ ਨਮਸਕਾਰ ਕੀਤਾ। "ਆਓ ਆਓ ਹਰੀ ਭਈਆ, ਮੁਦਤਾਂ ਬਾਅਦ ਦਰਸ਼ਨ ਹੋਏ ਨੇ।" ਸੇਠ ਜੀ ਨੇ ਹਰੀ ਭਈਆ ਦੇ ਸਵਾਗਤ ਵਿਚ ਦੁਖ ਦੇ ਬਾਵਜੂਦ ਪ੍ਰਸੰਨਤਾ ਪ੍ਰਗਟ ਕੀਤੀ। ਉਨ੍ਹਾਂ ਨੂੰ ਮਸਨਦ ਦੇ ਇਕ ਕੋਨੇ ਤੇ ਆਪਣੇ ਨੇੜੇ ਬੈਠਣ ਦਾ ਇਸ਼ਾਰਾ ਕੀਤਾ। ਹਰੀ ਭਈਆ ਨਿਮਰਤਾ ਨਾਲ ਮਸਨਦ ਦੇ ਇਕ ਕੋਨੇ ਤੇ ਹੀ ਬੈਠਣ ਲੱਗੇ।

"ਓਹ-ਉਥੇ ਨਹੀਂ, ਇਥੇ ਆਉ।" ਸੇਠ ਜੀ ਨੇ ਹਰੀ ਭਈਆ ਨੂੰ ਆਪਣੇ ਨੇੜੇ ਤਕੀਏ ਦੇ ਨਾਲ ਬੈਠਣ ਲਈ ਕਿਹਾ। ਸੇਠ ਜੀ ਦੇ ਦੋ ਚਾਰ ਵਾਰ ਕਹਿਣ ਤੇ ਹਰੀ ਭਈਆ ਤਕੀਏ ਦੇ ਨੇੜੇ ਹੋ ਗਏ। ਮਸਨਦ ਉਤੇ ਤਕੀਏ ਵਾਲੀ ਥਾਂ ਦੀ ਬੜੀ ਇੱਜ਼ਤ ਹੁੰਦੀ ਸੀ।

"ਬਹੁਤ ਕਿਰਪਾ ਕੀਤੀ ਜੇ ਦਰਸ਼ਨ ਦੇਕੇ। ਘਰ ਵਿਚ ਬਾਲ ਬੱਚੇ ਠੀਕ ਨੇ ?"

"ਕਾਕਾ, ਤੁਹਾਡੀ ਕਿਰਪਾ ਅਤੇ ਭਗਵਾਨ ਦੀ ਦਯਾ ਨਾਲ ਠੀਕ। ਤੁਹਾਡੇ ਤੇ ਸਭ ਠੀਕ ਠਾਕ ਹੈ ਨਾ।"

"ਬਹੁਤ ਦਿਨਾਂ ਤੋਂ ਆਉਣ ਆਉਣ ਕਰ ਰਿਹਾ ਹਾਂ। ਤੁਸੀਂ ਤੇ ਜਾਣਦੇ ਹੀ ਹੋ, ਕਾਂਗਰਸ ਦੇ ਕੰਮ ਦਾ ਅੰਤ ਹੀ ਨਹੀਂ। ਅਜ ਸੋਚਿਆ, ਸਵੇਰੇ ਹੀ ਤੁਹਾਡੇ ਦਰਸ਼ਨ ਕਰ ਲਵਾਂ।" ਹਰੀ ਭਈਆ ਨੇ ਮੁੜ ਆਦਰ ਨਾਲ ਹੱਥ ਜੋੜ ਦਿਤੇ।

"ਬਹੁਤ ਕਿਰਪਾ। ਮੈਂ ਵੀ ਤੁਹਾਡੇ ਵੱਲ ਨਹੀਂ ਆ ਸਕਿਆ, ਪਰ ਤੁਹਾਡੇ ਰੁਝੇਵਿਆਂ ਵਿਚ ਪਤਾ ਨਹੀਂ ਤੁਸੀਂ ਕਦੋਂ ਕਿਥੇ ਹੋਵੋ......।" ਸੇਠ ਜੀ ਹੱਸ ਪਏ, ' ਹਛਾ ਇਸ ਵੇਲੇ ਕਿਵੇਂ ਖੇਚਲ ਕੀਤੀ ?"

"ਬਸ ਇੰਜ ਹੀ ਦਰਸ਼ਨਾਂ ਲਈ ਆਇਆ ਹਾਂ। ਇਕ ਜ਼ਮਾਨਾ ਹੋ ਗਿਆ ਏ ਤੁਹਾਡੇ ਦਰਸ਼ਨਾਂ ਨੂੰ।"

ਗਾਂਧੀਵਾਦੀ ਭੋਲੇਪਨ ਦੇ ਬਾਵਜੂਦ ਹਰੀ ਭਈਆ ਆਪਣੇ ਆਉਣ ਦਾ ਮਤਲਬ ਤੁਰੰਤ ਕਹਿ ਕੇ, ਲਖਨਊ ਦੀ ਮਰਿਆਦਾ ਦਾ ਉਲੰਘਣ ਨਹੀਂ ਸਨ ਕਰ ਸਕਦੇ।

ਹਰੀ ਭਈਆ ਨੇ ਬਾਂਹ ਉਤਲੇ ਇਸ਼ਤਿਹਾਰ ਇਕ ਪਾਸੇ ਰਖ ਦਿਤੇ ਸਨ। ਅਮਰ ਇਸ਼ਤਿਹਾਰਾਂ ਲਈ ਉਤਸੁਕਤਾ ਨੂੰ ਕਾਬੂ ਨਾਂਹ ਕਰ ਸਕਿਆ।

"ਭਈਆ ਜੀ, ਮੈਂ ਇਨ੍ਹਾਂ ਨੂੰ ਵੇਖ ਲਵਾਂ ?" ਉਹਨੇ ਇਸ਼ਤਿਹਾਰਾਂ ਵੱਲ ਇਸ਼ਾਰਾ ਕੀਤਾ।

"ਹਾਂ ਹਾਂ, ਵੀਰ ਜ਼ਰੂਰ ਵੇਖ।" ਅਮਰ ਨੇ ਇਕ ਇਸ਼ਤਿਹਾਰ ਚੁਕ ਕੇ ਵੇਖਿਆ। ਇਸ਼ਤਿਹਾਰ ਦੇ ਚਾਰੇ ਪਾਸੇ ਸ਼ੋਕ ਪ੍ਰਗਟ ਕਰਨ ਵਾਲਾ ਕਾਲਾ ਬਾਰਡਰ। ਇਸ਼ਤਿਹਾਰ ਸ਼ੇਰੇ ਪੰਜਾਬ ਦੀ ਮੌਤ ਦੀ ਖ਼ਬਰ ਦਾ ਸੀ। ਜਨਤਾ ਨੂੰ ਸ਼ੋਕ-ਪ੍ਰਦਰਸ਼ਨ ਲਈ ਹੜਤਾਲ, ਸ਼ਾਮ ਨੂੰ ਸ਼ੋਕ ਜਲੂਸ ਅਤੇ ਸ਼ੋਕ ਸਭਾ ਵਿਚ ਸਹਿਯੋਗ ਦੀ ਅਪੀਲ। ਅਮਰ ਨੇ ਇਸ਼ਤਿਹਾਰ ਨੂੰ ਖੋਹਲ ਕੇ ਹਰੀ ਭਈਆ ਦੇ ਆਉਣ ਦੇ ਮਤਲਬ ਦੀ ਗੱਲ ਨੂੰ ਆਸਾਨ ਬਣਾ ਦਿਤਾ।

"ਕਾਕਾ, ਮੈਂ ਅਜੇ ਬੜੀਆਂ ਥਾਵਾਂ ਤੇ ਜਾਣਾ ਹੈ।" ਹਰੀ ਭਈਆ ਨੇ ਸੇਠ ਜੀ ਨੂੰ ਹੱਥ ਜੋੜ ਕੇ ਬੇਨਤੀ ਕੀਤੀ, "ਤੁਹਾਨੂੰ ਤੇ ਹੜਤਾਲ ਦੀ ਮਦਦ ਕਰਨ ਲਈ ਕੋਈ ਕਹਿਣ ਦੀ ਲੋੜ

ਨਹੀਂ। ਇਕ ਮਿੰਟ ਲਈ ਵਕੀਲ ਸਾਹਬ ਦੇ ਘਰ ਚਲਣ ਦੀ ਤਕਲੀਫ਼ ਕਰੋ।"

ਸੇਠ ਜੀ ਅਤੇ ਮਾਸਟਰ ਜੀ ਹਰੀ ਭਈਆ ਦੇ ਨਾਲ ਕੋਹਲੀ ਸਾਹਬ ਦੇ ਘਰ ਗਏ। ਅਮਰ ਨਾਲ ਸੀ।

ਵਕੀਲ ਕੋਹਲੀ ਦੇ ਘਰ ਵੀ ਹਰੀ ਭਈਆ ਨੇ ਲਖਨਊ ਦੇ ਰਵਾਜ ਦੇ ਮੁਤਾਬਿਕ ਦੋ ਮਿੰਟ ਸਿਰਫ਼ ਇਹੀ ਦਸਣ ਤੇ ਲਾਏ ਕਿ ਉਹ ਉਨ੍ਹਾਂ ਦੇ ਦਰਸ਼ਨ ਦੀ ਖ਼ਾਤਰ ਹੀ ਆਏ ਸਨ। ਕੋਹਲੀ ਵੀ ਅਖ਼ਬਾਰ ਵੇਖ ਚੁਕਿਆ ਸੀ।

"ਭਾਈ, ਅੰਗਰੇਜ਼ ਸਰਕਾਰ ਦੇ ਜ਼ੁਲਮ ਦੀ ਤਾਂ ਹੱਦ ਹੋ ਗਈ।" ਕੋਹਲੀ ਨੇ ਸ਼ੋਕ ਵਿਚ ਆਪੇ ਹੀ ਗੱਲ ਛੇੜੀ। ਹਰੀ ਭਈਆ ਨੂੰ ਵੀ ਕੰਮ ਨਿਪਟਾਉਣ ਦੀ ਚਿੰਤਾ। ਬੋਲੇ :

"ਵਕੀਲ ਸਾਹਿਬ, ਮੈਂ ਅਜੇ ਬਹੁਤ ਜਗ੍ਹਾ ਜਾਣਾ ਹੈ। ਪਹਿਲਾਂ ਤੁਹਾਡੀ ਸੇਵਾ ਵਿਚ ਆਇਆ ਹਾਂ। ਇਸ ਮੌਕੇ ਤੇ ਪੂਰੀ ਹੜਤਾਲ ਹੋਣੀ ਚਾਹੀਦੀ ਹੈ।......ਦੇਸ਼ ਕੌਮ ਦੀ ਇਜ਼ਤ ਤੁਹਾਡੇ ਲੋਕਾਂ ਦੇ ਹੱਥ ਹੈ। ਅਮੀਨਾਬਾਦ, ਕੈਸਰਾਬਾਗ਼, ਮੌਲਵੀਗੰਜ, ਫ਼ਤਿਹਗੰਜ ਦਾ ਤਿਵਾਰੀ ਜੀ, ਟੰਡਨ ਜੀ, ਯੂਨਸ ਸਾਹਬ ਅਤੇ ਖ਼ਲੀਲ ਸਾਹਬ ਨੇ ਜ਼ਿੰਮਾ ਲਿਆ ਹੈ। ਰਕਾਬ ਗੰਜ ਦੇ ਚੌਂਕ ਤਕ ਕਾਕਾ, ਜੈ ਦੇਵ ਬਾਬੂ ਅਤੇ ਤੁਹਾਡੇ ਲੋਕਾਂ ਤੇ ਨਿਰਭਰ ਹੈ। ਜੈ ਦੇਵ ਬਾਬੂ ਦੇ ਘਰ ਮੈਂ ਨਹੀਂ ਜਾ ਸਕਿਆ। ਹੁਕਮ ਕਰੋ ਤੇ ਜਾਵਾਂ ਜਾਂ ਤੁਸੀਂ ਸੰਭਾਲ ਲਉਗੇ......?"

ਸੇਠ ਜੀ ਅਤੇ ਕੋਹਲੀ ਨੇ ਹਰੀ ਭਈਆ ਨੂੰ ਤਸੱਲੀ ਦਿਤੀ, "ਅਸੀਂ ਜੈ ਦੇਵ ਬਾਬੂ ਨੂੰ ਮਿਲ ਲਵਾਂਗੇ। ਰਕਾਬ ਗੰਜ ਦੇ ਚੌਂਕ ਤਕ ਹੜਤਾਲ ਲਈ ਕਹਿ ਸੁਣ ਲਵਾਂਗੇ।"

"ਯੂਨੀਵਰਸਿਟੀ ਵਿਚ ਪੂਰੀ ਹੜਤਾਲ ਰਹੇਗੀ। ਕ੍ਰਿਸਚਿਅਨ ਕਾਲਜ, ਅਤੇ ਕਾਲੀਚਰਣ ਸਕੂਲਾਂ ਵਿਚ ਵੀ।" ਹਰੀ ਭਈਆ ਨੇ ਮਾਸਟਰ ਜੀ ਵੱਲ ਵੇਖਿਆ।

"ਸਾਡੇ ਸਕੂਲਾਂ ਵਿਚ ਤਾਂ ਕੀ......।" ਮਾਸਟਰ ਜੀ ਨੇ ਡੂੰਘਾ ਸਾਹ ਭਰਿਆ। ਅੱਖਾਂ ਗਿਲੀਆਂ।

"ਨਹੀਂ, ਨਹੀਂ ਮਾਸਟਰ ਜੀ ਨੂੰ ਇਸ ਝਮੇਲੇ ਵਿਚ ਨਾਂ ਪਾਇਆ ਜੇ। ਸਰਕਾਰੀ ਸਕੂਲ ਹੈ।" ਸੇਠ ਜੀ ਬੋਲੇ, "ਛੋਟੇ ਛੋਟੇ ਬੱਚੇ ਹਨ, ਏਨਾ ਟੱਬਰ ਹੈ। ਸਭ ਇਨ੍ਹਾਂ ਦੀ ਨੌਕਰੀ ਤੇ......।"

"ਲਾਹਨਤ ਹੈ ਇਸ ਨੌਕਰੀ ਤੇ।" ਮਾਸਟਰ ਜੀ ਨੇ ਡੂੰਘਾ ਸਾਹ ਭਰਿਆ, "ਪੜ੍ਹਾਣਾ ਤਾਂ ਕੀ ਹੈ, ਬਸ ਹਾਜ਼ਰੀ ਲਾ ਆਵਾਂਗੇ। ਅਸੀਂ ਲੋਕ ਤੇ ਦੁਖ-ਸ਼ੋਕ ਵੇਲੇ ਮਨ ਮਾਰ ਕੇ ਬਸ ਵਰਤ ਹੀ ਰਖ ਸਕਦੇ ਹਾਂ।"

"ਕਚਿਹਰੀ ਵਿਚ ਕਿੰਨੀ ਕੁ ਆਸ ਹੈ?" ਹਰੀ ਭਈਆ ਨੇ ਕੋਹਲੀ ਵੱਲ ਵੇਖਿਆ।

"ਕੀ ਕਹਿ ਸਕਦੇ ਹਾਂ।" ਕੋਹਲੀ ਨੇ ਵੀ ਠੰਡਾ ਸਾਹ ਭਰ ਕੇ ਕਿਹਾ, "ਸਭ ਤਰ੍ਹਾਂ ਦੇ ਲੋਕ ਨੇ, ਅਜ ਭਦਰੀ ਦੇ ਮੁਕੱਦਮੇ ਦੀ ਤਰੀਕ ਹੈ, ਨਹੀਂ ਤੇ ਮੈਂ ਨਾ ਜਾਂਦਾ......। ਖ਼ੈਰ ਜਾ ਕੇ ਵੇਖਦਾ ਹਾਂ।"

ਹਰੀ ਭਈਆ ਦੇ ਨਾਲ ਸੇਠ ਜੀ, ਮਾਸਟਰ ਜੀ ਅਤੇ ਅਮਰ ਵੀ ਵਾਪਸ ਆ ਗਏ। ਅਮਰ ਨੇ ਸ਼ੋਕ-ਇਸ਼ਤਿਹਾਰ ਦਾ ਇਕ ਕਾਗ਼ਜ਼ ਲੈ ਲਿਆ।

"ਇਹ ਇਸ਼ਤਿਹਾਰ ਸਕੂਲ ਲੈ ਕੇ ਨਹੀਂ ਜਾਣਾ।" ਮਾਸਟਰ ਜੀ ਨੇ ਚੇਤਾਵਨੀ ਦਿਤੀ।

"ਸਾਡੇ ਸਕੂਲ ਵਿਚ ਵੀ ਹੜਤਾਲ ਹੋਣੀ ਚਾਹੀਦੀ ਏ।" ਅਮਰ ਬੋਲਿਆ।

"ਤੈਨੂੰ ਇਸ ਝੰਜਟ ਵਿਚ ਪੈਣ ਦੀ ਲੋੜ ਨਹੀਂ।" ਸੇਠ ਜੀ ਨੇ ਸਮਝਾਇਆ। ਹਰੀ ਭਈਆ ਨੇ ਵੀ ਇਸੇ ਗੱਲ ਦਾ ਪੱਕਾ ਕੀਤਾ।

"ਯੂਨੀਵਰਸਿਟੀ ਵਿਚ ਹੜਤਾਲ ਹੋ ਰਹੀ ਏ, ਕ੍ਰਿਸਚਿਅਨ ਕਾਲਿਜ ਵਿਚ, ਕਾਲੀਚਰਣ ਸਕੂਲ ਵਿਚ......"

"ਉਨ੍ਹਾਂ ਦੀ ਗੱਲ ਹੋਰ ਹੈ।" ਸੇਠ ਜੀ ਦੇ ਮੱਥੇ ਤੇ ਚਿੰਤਾ ਦੀਆਂ ਲਕੀਰਾਂ ਉਘੜ ਆਈਆਂ। "ਗਵਰਮੈਂਟ ਸਕੂਲ ਦੀ ਗੱਲ ਦੂਜੀ ਏ। ਤੂੰ ਆਪਣੀ ਮਰਜ਼ੀ ਨਹੀਂ ਕਰਨੀ। ਜੋ ਮਾਸਟਰ ਜੀ ਕਹਿਣ ਕਰੋ।"

"ਵੇਖ ਬੇਟਾ", ਹਰੀ ਭਈਆ ਨੇ ਅਮਰ ਦੇ ਮੋਢੇ ਤੇ ਹਥ ਰਖਿਆ, ਗਾਂਧੀ ਜੀ ਕਹਿੰਦੇ ਹਨ, ਸਾਨੂੰ ਸਭ ਨੂੰ ਆਪੋ ਆਪਣੀ ਥਾਵੇਂ ਅਨੁਸ਼ਾਸ਼ਨ ਮੰਨਣਾ ਚਾਹੀਦਾ ਹੈ। ਸਤਿਆਗ੍ਰਹੀ ਜੇਲ ਵਿਚ ਹੋਵੇ ਤਾਂ ਉਹਨੂੰ ਜੇਲ ਦਾ ਹੀ ਡਸਿਪਲਨ ਮੰਨਣਾ ਚਾਹੀਦਾ ਹੈ, ਸਮਝ ਗਿਆ ਏ ਨਾ," ਹਰੀ ਭਈਆ ਨੇ ਹਥ ਚੁਕ ਗਾਂਧੀ ਜੀ ਦੀ ਗੱਲ ਉਤੇ ਮੋਹਰ ਲਾ ਦਿਤੀ। ਅਮਰ ਕੁੜ੍ਹ ਕੇ ਚੁਪ ਰਹਿ ਗਿਆ।

ਸੇਠ ਜੀ ਮੋਢੇ ਤੇ ਸ਼ਾਲ ਰਖ, ਹਥ ਵਿਚ ਸੋਟੀ ਲੈ ਕੇ ਨੇੜੇ ਦੇ ਬਜ਼ਾਰ ਵਿਚ ਹੜਤਾਲ ਦੀ ਗੱਲ ਕਰਨ ਲਈ ਚਲੇ ਤਾਂ ਅਮਰ ਨੂੰ ਫਿਰ ਚੇਤਾਵਨੀ ਦਿਤੀ, "ਪੁੱਤਰ ਤੂੰ ਮਾਸਟਰ ਜੀ ਦੇ ਨਾਲ ਹੀ ਸਕੂਲ ਜਾਈਂ।"

ਮਾਸਟਰ ਜੀ ਨੂੰ ਵੀ ਵਾਜ ਮਾਰ ਕੇ ਅਮਰ ਨੂੰ ਨਾਲ ਲੈ ਜਾਣ ਲਈ ਕਹਿ ਦਿਤਾ। ਅਮਰ ਹੋਰ ਵੀ ਕੁੜ੍ਹ ਗਿਆ......ਆਪ ਤੇ ਹੜਤਾਲ ਕਰਵਾਉਣ ਜਾ ਰਹੇ ਨੇ ਤੇ ਮੈਨੂੰ ਮਨਾਂ ਕਰ ਰਹੇ ਨੇ।

ਮਾਸਟਰ ਜੀ ਸਕੂਲ ਲਈ ਟੁਰੇ ਤਾਂ ਓਮ ਪ੍ਰਕਾਸ਼ ਨਾਲ ਸੀ। ਉਨ੍ਹਾਂ ਨੇ ਅਮਰ ਨੂੰ ਵੀ ਬੁਲਾ ਲਿਆ। ਸੜਕ ਤੇ ਪਹੁੰਚ ਕੇ ਅਮਰ ਨੂੰ ਰਾਜਾ ਬਜ਼ਾਰ ਦੀ ਹਾਲਤ ਜਾਣਨ ਦੀ ਉਤਸੁਕਤਾ ਸੀ, ਪਰ ਮਾਸਟਰ ਜੀ ਦੀ ਅਵੱਗਿਆ ਨਾਂਹ ਕਰ ਸਕਿਆ। ਸਕੂਲ ਦੇ ਫਾਟਕ ਦੇ ਨੇੜੇ ਕੰਧ ਤੇ ਸ਼ੋਕ ਸਮਾਚਾਰ ਦਾ ਇਕ ਇਸ਼ਤਿਹਾਰ ਚਿਪਕਿਆ ਸੀ, ਪਰ ਉਹਨੂੰ ਫਾੜ ਦਿਤਾ ਗਿਆ ਸੀ। ਫਾਟਕ ਦੇ ਬਾਹਰ ਪੰਦਰਾਂ-ਵੀਹ ਮੁੰਡੇ ਕਾਲਾ ਝੰਡਾ ਲਈ ਨਾਅਰੇ ਲਾ ਰਹੇ ਸਨ, 'ਹੜਤਾਲ ਹੈ।......ਸ਼ੇਰੇ ਪੰਜਾਬ ਜ਼ਿੰਦਾਬਾਦ। ਜ਼ਾਲਮ ਸਰਕਾਰ ਮੁਰਦਾਬਾਦ।' ਮੁੰਡੇ ਕ੍ਰਿਸਚਿਅਨ ਕਾਲਿਜ ਅਤੇ ਕਾਲੀਚਰਣ ਸਕੂਲ ਦੇ ਸਨ। ਫਾਟਕ ਦੇ ਬਾਹਰ ਪੁਲੀਸ ਦੇ ਦੋ ਸਿਪਾਹੀ ਖੜੇ ਸਨ। ਸਕੂਲ ਦੇ ਦੋ ਚਪੜਾਸੀ ਬਾਹਰਲਿਆਂ ਮੁੰਡਿਆਂ ਨੂੰ ਰੋਕ, ਆਪਣੇ ਸਕੂਲ ਦੇ ਮੁੰਡਿਆਂ ਨੂੰ ਅੰਦਰ ਲਿਜਾ ਰਹੇ ਸਨ। ਅਮਰ ਨੇ ਵੇਖਿਆ : ਸਕੂਲ ਦੇ ਫਾਟਕ ਤੋਂ ਚਾਲੀ ਪੰਜਾਹ ਕਦਮ ਉਤੇ ਹੀ ਦਸਵੀਂ ਦੇ ਵਿਦਿਆਰਥੀ ਅਹਮਦ ਰਜ਼ਾ ਤੇ ਹਰਸਹਾਏ ਖੜੇ ਸਨ। ਅਮਰ ਨਾਲ ਨਜ਼ਰ ਮਿਲਣ ਤੇ ਉਨ੍ਹਾਂ ਨੇ ਅੰਦਰ ਨਾ ਜਾਣ ਦਾ ਇਸ਼ਾਰਾ ਕਰ ਦਿਤਾ।

ਫਾਟਕ ਤੇ ਨਾਅਰੇ ਲਾਣ ਵਾਲੇ ਮੁੰਡਿਆਂ ਦੀ ਭੀੜ ਤੋਂ ਅੱਖ ਚੁਰਾਣ ਲਈ ਮਾਸਟਰ ਜੀ ਨੇ ਸਿਰ ਨੀਵਾਂ ਕਰ ਲਿਆ। ਉਸੇ ਤਰ੍ਹਾਂ ਗਰਦਨ ਨੀਵੀਂ ਕੀਤੀ ਅੰਦਰ ਲੰਘ ਗਏ। ਓਮਪ੍ਰਕਾਸ਼ ਉਨ੍ਹਾਂ ਦੇ ਪਿਛੇ ਪਿਛੇ। ਅਮਰ ਠਿਠਕਿਆ, ਰਜ਼ਾ ਅਤੇ ਹਰਸਹਾਏ ਵੱਲ ਵੱਧ ਗਿਆ। ਸਕੂਲ ਦੇ ਟਾਈਮ ਦੀ ਘੰਟੀ ਵੱਜੀ। ਚਪੜਾਸੀਆਂ ਨੇ ਫਾਟਕ ਬੰਦ ਕਰ ਦਿਤਾ।

"ਚਲੋ, ਸ਼ਹਿਰ ਵਿਚ ਹੜਤਾਲ ਵੇਖਣ।" ਰਜ਼ਾ ਨੇ ਕਿਹਾ।

"ਅਮਾਂ, ਚੌਪਟੀਆਂ ਚਲਦੇ ਹਾਂ। ਅਜ ਕੁਕੜਾਂ ਦਾ ਦੰਗਲ ਹੈ।" ਹਰਸਹਾਏ ਨੇ ਦਸਿਆ, "ਅਸੀਂ ਤੇ ਉਧਰ ਜਾ ਰਹੇ ਹਾਂ।" ਉਹ ਆਗਾਮੀਰ ਦੀ ਡਿਉਢੀ ਵੱਲ ਚਲਾ ਗਿਆ, ਰਜ਼ਾ ਤੇ ਅਮਰ ਰਕਾਬਗੰਜ ਵੱਲ।

ਬਾਜ਼ਾਰ ਲਗਭਗ ਬੰਦ। ਕਿਸੇ ਦੁਕਾਨ ਦੇ ਪੱਲੇ ਖੁਲੇ ਜਾ ਅਧਖੁੱਲੇ ਦਿਸ ਪੈਂਦੇ ਤਾਂ ਕੁਝ ਲੋਕ ਹੱਥ ਜੋੜ ਕੇ ਜਾਂ ਧਮਕੀ ਦੇ ਦੁਕਾਨਦਾਰ ਨੂੰ ਦੇਸ਼ ਦੇ ਸ਼ੋਕ ਵਿਚ ਸਾਥ ਨਾ ਦੇਣ ਲਈ ਲਾਹਨਤ ਦੇਣ ਲਗਦੇ। ਦੁਕਾਨ ਦੇ ਭਿਤ ਬੰਦ ਹੋ ਜਾਂਦੇ। ਬੰਦ ਉਜੜੇ ਬਾਜ਼ਾਰਾਂ ਵਿਚ ਪੁਲੀਸ ਦੇ ਦੋ ਦੋ ਲਠੰਤ ਸਿਪਾਹੀ ਨਿਢਾਲ ਕਦਮਾਂ ਨਾਲ ਲਾਠੀਆਂ ਟੇਕਦੇ ਜਾਂ ਘਸੀਟਦੇ ਸ਼ਾਂਤੀ ਰਖਿਆ ਲਈ ਗਸ਼ਤ ਕਰ ਰਹੇ ਸਨ। ਚੌਰਾਹਿਆਂ ਤੇ ਚਾਰ ਛੇ ਸਿਪਾਹੀ ਬੰਦੂਕਾਂ ਕੰਧ ਨਾਲ ਟਿਕਾਈ ਆਰਾਮ ਨਾਲ ਖੜੇ ਤਲੀ ਤੇ ਤਮਾਕੂ ਮਲਦੇ, ਬੀੜੀਆਂ ਫੂਕਦੇ ਵਿਖਾਈ ਦੇ ਜਾਂਦੇ। ਸਿਪਾਹੀ ਸਭ ਹਿੰਦੁਸਤਾਨੀ। ਖ਼ਾਸ ਖ਼ਾਸ ਥਾਵਾਂ ਤੇ ਗੋਰੇ ਸਾਰਜੈਂਟ, ਪੇਟੀ ਵਿਚ ਪਿਸਤੌਲ ਲਟਕਾਈ, ਬੈਂਤ ਲਈ। ਕਦੀ ਪੁਲੀਸ ਦਾ ਕੋਈ ਅੰਗਰੇਜ਼ ਅਫ਼ਸਰ ਨਿਗਰਾਨੀ ਲਈ ਮੋਟਰਸਾਈਕਲ ਤੇ ਲੰਘਦਾ ਤਾਂ ਆਰਾਮ ਨਾਲ ਖੜੇ ਸਿਪਾਹੀ ਚੁਸਤੀ ਨਾਲ ਤਣ ਕੇ ਸਲੂਟ ਮਾਰਦੇ। ਫਿਰ ਉਹੀ ਸ਼ਿਥਲਤਾ।

"ਸਾਲਾ ਅੰਗਰੇਜ਼ ਹਿੰਦੁਸਤਾਨੀ ਨੂੰ ਹਿੰਦੁਸਤਾਨੀ ਕੋਲੋਂ ਹੀ ਜੁਤੀਆਂ ਮਰਵਾਂਦਾ ਏ।" ਰਜ਼ਾ ਦੀ ਆਵਾਜ਼ ਵਿਚ ਖਿੱਝ ਸੀ।

ਰਜ਼ਾ ਤੇ ਅਮਰ ਬੰਦ ਸੁੰਨਸਾਨ ਬਾਜ਼ਾਰਾਂ ਵਿਚੋਂ ਦੀ ਲੰਘਦੇ ਅਮੀਨਾਬਾਦ ਤੋਂ ਕੈਸਰ ਬਾਗ਼, ਲਾਲ ਬਾਗ਼ ਰਾਹੀਂ ਹਜ਼ਰਤ ਗੰਜ ਵੱਲ ਨਿਕਲ ਗਏ। ਹੜਤਾਲ ਲਾਲ ਬਾਗ਼ ਤਕ ਹੀ ਸੀ। ਹਜ਼ਰਤ ਗੰਜ ਵਿਚ ਨਹੀਂ। ਉਨ੍ਹਾਂ ਦਿਨਾਂ ਵਿਚ ਹਜ਼ਰਤ ਗੰਜ ਵਿਚ ਅਜਕਲ ਵਾਂਗ ਭੀੜ ਭੜੱਕਾ ਨਹੀਂ ਸੀ ਹੁੰਦਾ। ਦੁਕਾਨਾਂ ਦੇ ਸਾਹਮਣੇ ਫੁੱਟਪਾਥਾਂ ਤੇ ਦੁਕਾਨਾਂ ਨਹੀਂ ਸਨ। ਆਮ ਹਿੰਦੁਸਤਾਨੀ ਉਧਰ ਨਹੀਂ ਜਾਂਦੇ ਸਨ। ਸ਼ਾਮ ਵੇਲੇ ਵੀ ਘਟ ਹੀ ਲੋਕ ਦਿਸਦੇ। ਹੁਣ ਗੰਜ ਤੇ ਜਿੰਨੀਆਂ ਦੁਕਾਨਾਂ ਹਨ, ਉਦੋਂ ਇਸ ਤੋਂ ਮਸਾਂ ਇਕ ਚੌਥਾਈ ਸਨ। ਗੰਜ ਦਾ ਰੂਪ ਹੀ ਹੋਰ ਸੀ। ਵਲਾਇਤੀ ਕੰਪਨੀਆਂ ਵਾਈਟ ਵੇ, ਆਰਮੀ ਐਂਡ ਨੇਵੀ ਸਟੋਰ, ਸਪੈਂਸਰ ਦੀਆਂ ਵੱਡੀਆਂ ਵੱਡੀਆਂ ਦੁਕਾਨਾਂ ਯੂਰਪੀਅਨਾਂ ਦੇ ਮਤਲਬ ਦੀਆਂ ਚੀਜ਼ਾਂ ਵੇਚਣ ਵਾਲੀਆਂ। ਉਦੋਂ ਲਖਨਊ ਛਾਵਣੀ ਵਿਚ ਕਈ ਗੋਰੀਆਂ ਪਲਟਣਾਂ ਰਹਿੰਦੀਆਂ ਸਨ। ਸੈਂਕੜੇ ਅੰਗਰੇਜ਼ ਅਫ਼ਸਰ। ਸ਼ਹਿਰ ਅਤੇ ਸੈਕਰੇਟੇਰੀਅਟ ਵਿਚ ਵੀ ਵੱਡੇ ਅਫ਼ਸਰ ਸਭ ਅੰਗਰੇਜ਼। ਯੂਰਪੀਅਨ ਕੰਪਨੀਆਂ ਦੇ ਦਫ਼ਤਰਾਂ-ਦੁਕਾਨਾਂ ਵਿਚ ਯੂਰਪੀਅਨ ਕੰਮ ਕਰਨ ਵਾਲੇ। ਹਜ਼ਰਤ ਗੰਜ ਵਿਚ ਬਹੁਤੇ ਯੂਰਪੀਅਨ ਜ਼ਨਾਨੀਆਂ ਮਰਦ ਜਾਂ ਫਿਰ ਯੋਰਪੀਅਨ ਲਿਬਾਸ ਵਾਲੇ ਲੋਕ ਹੀ ਦਿਸਦੇ। ਉਨ੍ਹਾਂ ਦੇ ਇਲਾਵਾ, ਯੂਰਪੀਅਨਾਂ ਦੇ ਦੇਸੀ ਨੌਕਰ ਚਾਕਰ, ਬੈਰ੍ਹੇ, ਖ਼ਾਨਸਾਮੇ, ਸਈਸ, ਡਰਾਈਵਰ। ਲਾਲ ਬਾਗ਼ ਹਜ਼ਰਤ ਗੰਜ ਦੇ ਇਲਾਕੇ ਵਿਚ ਜਿਥੇ ਅਜ ਛੇ ਸਤ ਸਿਨਮੇ ਹਨ, ਉਦੋਂ ਇਕ ਸਿਨਮਾ ਸੀ...... ਪ੍ਰਿੰਸ। ਟਿਕਟ-ਖਿੜਕੀ ਵਿਚ ਕਦੀ ਭੀੜ ਨਾ ਹੁੰਦੀ।

ਹਜ਼ਰਤ ਗੰਜ ਵਿਚ ਸਭ ਦੁਕਾਨਾਂ ਖੁਲ੍ਹੀਆਂ ਸਨ। ਸ਼ਹਿਰ ਦੇ ਮਾਤਮ ਅਤੇ ਹੜਤਾਲ ਦਾ ਇਥੇ ਕੋਈ ਅਸਰ ਨਹੀਂ ਸੀ। ਰਜ਼ਾ ਨੇ ਗਾਲ੍ਹ ਕੱਢੀ, "......ਇਨ੍ਹਾਂ ਮਾਦਰ......ਬੰਦਰਾਂ ਲਈ ਕੀ ਹੜਤਾਲ!......ਹੜਤਾਲ ਤੇ ਤਾਂ ਜਦੋਂ ਇਨ੍ਹਾਂ ਕਮਬਖ਼ਤਾਂ ਨੂੰ ਖਾਣ ਪੀਣ ਨੂੰ ਨਾ ਮਿਲੇ। ਲੋਕਾਂ ਨੂੰ ਇਹ ਗੱਲ ਸਮਝ ਆ ਜਾਂਦੀ ਤਾਂ ਅੰਗਰੇਜ਼ ਇਸ ਦੇਸ਼ ਤੋਂ ਕਦੋਂ ਦੇ ਨੱਸ ਗਏ ਹੁੰਦੇ।"

ਰਜ਼ਾ ਤੇ ਅਮਰ ਗੱਲਾਂ ਕਰਦੇ ਕਰਦੇ ਮਾਲ ਰੋਡ ਤੋਂ ਛਾਵਣੀ ਵਲ ਚਲੇ ਗਏ। ਰਜ਼ਾ ਨੇ ਦਸਿਆ, "ਸਾਡੇ ਮਾਮੂ ਕਹਿੰਦੇ ਹਨ, ਅੰਗਰੇਜ਼ ਉਸੇ ਦਿਨ ਨੱਸੇਗਾ, ਜਿਸ ਦਿਨ ਹਿੰਦੁਸਤਾਨੀ ਮਜ਼ਦੂਰਾਂ ਅਤੇ ਫ਼ੌਜਾਂ ਵਿਚ ਬਗ਼ਾਵਤ ਹੋ ਜਾਏਗੀ। ਹੜਤਾਲ ਉਦੋਂ ਮੰਨੀਏ, ਜਦੋਂ ਮੁਲਕ ਭਰ ਵਿਚ ਰੇਲ-ਤਾਰ-ਡਾਕ ਬੰਦ ਹੋ ਜਾਏ......ਫ਼ੌਜਾਂ ਪਬਲਿਕ ਨਾਲ ਰਲ ਜਾਣ। ਸਾਡੇ ਮਾਮੂ ਕਈ ਸਾਲਾਂ ਤੋਂ ਇਸੇ ਕੰਮ ਵਿਚ ਹਨ। ਉਦੋਂ ਦੇ ਜਦੋਂ ਦਾ ਕਾਂਗਰਸ-ਖ਼ਿਲਾਫ਼ਤ ਨੇ ਕਿਹਾ ਸੀ : ਸਭ ਲੋਕ ਸਕੂਲ ਕਾਲਜ ਛੱਡ ਦਿਓ। ਸਰਕਾਰੀ ਨੌਕਰੀ ਛੱਡ ਦਿਉ। ਪੁਲੀਸ-ਅਦਾਲਤ-ਫ਼ੌਜ ਦੀ ਨੌਕਰੀ ਹਰਾਮ ਹੈ। ਸਭ ਲੋਕ ਸਰਕਾਰ ਨਾਲ ਨਾ-ਮਿਲਵਰਤਨ ਕਰਨ। ਇਕ ਸਾਲ ਵਿਚ ਹੀ ਸਵਰਾਜ ਹੋ ਜਾਏਗਾ। ਬਹੁਤ ਸਾਰੇ ਲੋਕਾਂ ਨੇ ਸਕੂਲ-ਕਾਲਿਜ ਸਰਕਾਰੀ ਨੌਕਰੀਆਂ ਛੱਡੀਆਂ। ਕੁਝ ਦਿਨਾਂ ਵਿਚ ਹੀ ਕਾਂਗਰਸ ਖ਼ਿਲਾਫ਼ਤ ਠੰਢੀ ਪੈ ਗਈ। ਲੋਕ ਮਾਫ਼ੀ ਮੰਗ ਕੇ ਫਿਰ ਨੌਕਰੀਆਂ ਤੇ ਸਕੂਲ-ਕਾਲਿਜਾਂ ਵਿਚ ਚਲੇ ਗਏ। ਸਾਲੇ ਥੁਕਿਆ ਹੋਇਆ ਚਟ ਗਏ। ਸਾਡੇ ਮਾਮੂ ਅਲੀਗੜ੍ਹ ਕਾਲਜ ਵਿਚ ਸਨ। ਕਾਲਜ ਛੱਡ ਖ਼ਿਲਾਫ਼ਤ ਦਾ ਕੰਮ ਕਰਨ ਲੱਗੇ। ਫਿਰ ਕਾਲਿਜ ਨਾ ਗਏ। ਬੜੇ ਕੱਟੜ ਮੁਸਲਮਾਨ, ਸੌਂਹ ਖਾ ਲਈ : ਦਾਰੁਲਹਰਬ (ਮੁਸਲਮ ਵਿਰੋਧੀ ਸਰਕਾਰ) ਮੁਲਕ ਵਿਚ ਨਹੀਂ ਰਹਾਂਗੇ। ਜ਼ਿੰਦਗੀ ਖ਼ਿਲਾਫ਼ਤ ਲਈ ਕੁਰਬਾਨ ਕਰ ਦਿਆਂਗੇ। ਤੁਰਕੀ ਜਾ ਕੇ ਖ਼ਿਲਾਫ਼ਤ ਲਈ ਸ਼ਹੀਦ ਹੋ ਜਾਵਾਂਗੇ। ਖ਼ਿਲਾਫ਼ਤ ਬਾਰੇ ਕੁਝ ਪਤਾ ਹੈ ਤੈਨੂੰ ?" ਰਜ਼ਾ ਨੇ ਪੁਛਿਆ।

"ਕਾਂਗਰਸ ਅਤੇ ਖ਼ਿਲਾਫ਼ਤ ਦੋਵੇਂ ਸਵਰਾਜ ਲਈ ਲੜ ਰਹੇ ਸਨ।" ਅਮਰ ਨੇ ਦਸਿਆ।

"ਨਹੀਂ ਯਾਰ।" ਰਜ਼ਾ ਹੱਸ ਪਿਆ, "ਬਹੁਤ ਸਾਰੇ ਹਿੰਦੂਆਂ ਅਤੇ ਭੋਲੇ ਮੁਸਲਮਾਨਾਂ ਦਾ ਵੀ ਖ਼ਿਆਲ ਹੈ, ਖ਼ਿਲਾਫ਼ਤ ਦਾ ਮਤਲਬ ਹੈ ਅੰਗਰੇਜ਼ਾਂ ਦਾ ਵਿਰੋਧ। ਅਸਲੀ ਗੱਲ ਹੋਰ ਹੈ। ਤੁਰਕੀ ਦੇ ਬਾਦਸ਼ਾਹਾਂ ਨੂੰ ਖ਼ਲੀਫ਼ਾ ਕਹਿੰਦੇ ਸਨ। ਦੁਨੀਆ ਭਰ ਦੇ ਮੁਸਲਮਾਨ ਉਨ੍ਹਾਂ ਨੂੰ ਆਪਣਾ ਬਾਦਸ਼ਾਹ ਮੰਨਦੇ ਸਨ। ਖ਼ਲੀਫ਼ਿਆਂ ਦੇ ਰਾਜ ਵਿਚ ਤੁਰਕਸਤਾਨ ਵਿਚ, ਮੁਲਾਣਿਆਂ ਅਤੇ ਅਮੀਰਾਂ ਨੇ ਪਰਜਾ ਤੇ ਬੜਾ ਜ਼ੁਲਮ ਕੀਤਾ, ਜਿਸ ਤਰ੍ਹਾਂ ਆਪਣੇ ਮੁਲਕ ਵਿਚ ਰਾਜਿਆਂ ਨਵਾਬਾਂ ਦੀ ਹਕੂਮਤ ਵਿਚ। ਆਪਣੇ ਹਰਮ ਵਿਚ ਸੌ ਸੌ, ਦੋ ਦੋ ਸੌ ਜ਼ਨਾਨੀਆਂ, ਸੈਂਕੜੇ ਗ਼ੁਲਾਮ ਰਖਦੇ। ਬਹੁਤ ਜ਼ਿਆਦਾ ਬਦਇੰਤਜ਼ਾਮੀ, ਬੇਇਨਸਾਫ਼ੀ। ਪਰਜਾ ਕੋਲੋਂ ਮਨ-ਮਰਜ਼ੀ ਦੀ ਬੇਗਾਰ ਲੈਂਦੇ, ਜਿਸਨੂੰ ਚਾਹੁੰਦੇ ਫ਼ੌਜ ਵਿਚ ਜ਼ਬਰਦਸਤੀ ਭਰਤੀ ਕਰ ਲੈਂਦੇ। ਵੱਡੀ ਲੜਾਈ ਵਿਚ ਤੁਰਕੀ ਅੰਗਰੇਜ਼ਾਂ ਦੇ ਖ਼ਿਲਾਫ਼ ਜਰਮਨੀ ਨਾਲ ਸੀ। ਜੰਗ ਵਿਚ ਜਰਮਨੀ ਅਤੇ ਤੁਰਕੀ ਹਾਰ ਰਹੇ ਸਨ। ਤੁਰਕਸਤਾਨ ਰੂਸ ਦੇ ਨੇੜੇ ਹੈ। ਉਥੋਂ ਦੇ ਅਗਾਂਹ-ਵਧੂ ਵਿਚਾਰਾਂ ਦੇ ਲੋਕਾਂ ਦਾ ਹੌਂਸਲਾ ਰੂਸ ਦੇ ਇਨਕਲਾਬ ਨਾਲ ਵਧਿਆ। ਪਰਜਾ ਨੇ ਖ਼ਲੀਫ਼ਾ ਦੇ ਖ਼ਿਲਾਫ਼ ਬਗ਼ਾਵਤ ਕਰ ਦਿਤੀ। ਅੰਗਰੇਜ਼ਾਂ ਨੇ ਉਸ ਬਗ਼ਾਵਤ ਵਿਚ ਆਪਣਾ ਫ਼ਾਇਦਾ ਵੇਖਿਆ। ਤੁਰਕੀ ਦੇ ਤਰੱਕੀ ਪਸੰਦ ਲੋਕਾਂ ਨੇ ਕਮਾਲਪਾਸ਼ਾ ਨੂੰ ਲੀਡਰ ਬਣਾ ਕੇ ਲੋਕਰਾਜ ਕਾਇਮ ਕੀਤਾ। ਹਿੰਦੁਸਤਾਨ ਦੇ ਮੁਸਲਮਾਨ ਨਾ ਜਾਣਨ ਨਾ ਸਮਝਣ। ਇਹ ਕਹਿਣ : ਖ਼ਲੀਫ਼ਾ ਤੇ ਪੈਗ਼ੰਬਰ ਦੇ ਵਾਰਸ, ਖ਼ਿਲਾਫ਼ਤ ਖ਼ਤਮ ਤੇ ਇਸਲਾਮ ਖ਼ਤਮ। ਖ਼ਲੀਫ਼ਾ ਦੀ ਮਦਦ ਲਈ ਖ਼ਿਲਾਫ਼ਤ ਪਾਰਟੀ ਬਣਾ ਲਈ। ਇਥੇ ਗਾਂਧੀ, ਕਾਂਗਰਸ, ਮੁਸਲਮਾਨ ਸਭ ਕਹਿੰਦੇ : ਅੰਗਰੇਜ਼ਾਂ ਨੇ ਜ਼ੁਲਮ ਕਰਕੇ ਖ਼ਲੀਫ਼ਾ ਕੋਲੋਂ ਹਕੂਮਤ ਖੋਹ ਲਈ ਹੈ ਤੁਰਕੀ ਵਿਚ ਫਿਰ ਖ਼ਿਲਾਫ਼ਤ ਕਾਇਮ ਹੋਣੀ ਚਾਹੀਦੀ ਹੈ।

"ਹਿੰਦੁਸਤਾਨ ਤੋਂ ਹਜ਼ਾਰਾਂ ਮੁਸਲਮਾਨ, ਕੋਈ ਹੱਜ ਦੇ ਬਹਾਨੇ, ਕੋਈ ਅਫ਼ਗਾਨਿਸਤਾਨ ਦੇ ਰਾਹ, ਜਾਨ ਤਲੀ ਤੇ ਰਖ ਕੇ ਖ਼ਲੀਫ਼ੇ ਦੀ ਮਦਦ ਲਈ ਨਿਕਲ ਪਏ।"......ਰਜ਼ਾ ਨੇ ਗਾਹਲ ਕੱਢੀ, "ਆਪ ਤੇ ਅੰਗਰੇਜ਼ਾਂ ਦੇ ਗ਼ੁਲਾਮ ਤੁਰਕੀ ਵਿਚ ਖ਼ਿਲਾਫ਼ਤ ਕਾਇਮ ਕਰਨਗੇ ! ਖ਼ਿਲਾਫ਼ਤ ਪਾਰਟੀ ਇਥੇ ਕੁਝ ਨਹੀਂ ਕਰ ਸਕੀ। ਚੰਦਾ ਇਕੱਠਾ ਕਰ ਕੇ ਤੁਰਕਸਤਾਨ ਦੇ ਜੰਗ ਵਿਚ ਜ਼ਖ਼ਮੀ ਅਤੇ ਪਰੇਸ਼ਾਨ ਲੋਕਾਂ ਦੀ ਸਹਾਇਤਾ ਲਈ ਵਾਲੰਟੀਅਰ ਭੇਜੇ। ਸਾਡੇ ਮਾਮੂ ਵੀ ਇਸ ਧੱਕਮ ਧੱਕੇ ਵਿਚ ਤੁਰਕੀ ਚਲੇ ਗਏ। ਦਿਲ ਵਿਚ ਇਹ ਖ਼ਿਆਲ ਕਿ ਖ਼ਲੀਫ਼ੇ ਦੀ ਮਦਦ ਲਈ ਜਹਾਦ ਵਿਚ ਲੜਾਂਗੇ। ਤੁਰਕਾਂ ਨੇ ਹਿੰਦੁਸਤਾਨ ਦੇ ਮੁਸਲਮਾਨਾਂ ਨੂੰ ਫ਼ਿਟਕਾਰਿਆ : ਸਾਡੀ ਮਦਦ ਲਈ ਐਨੀ ਦੂਰ ਆਏ ਹੋ, ਪਹਿਲਾਂ ਆਪਣੇ ਘਰ ਦੀਵਾ ਬਾਲੋ। ਪਹਿਲਾਂ ਆਪਣੇ ਮੁਲਕ ਵਿਚ ਅੰਗਰੇਜ਼ਾਂ ਨਾਲ ਨਿਪਟੋ। ਇਸਲਾਮ, ਮੁਲਾਣਿਆਂ ਅਤੇ ਅਮੀਰਾਂ ਦਾ ਜ਼ੁਲਮ ਜਬਰ ਬਰਦਾਸਤ ਕਰਨ ਵਿਚ ਨਹੀਂ। ਬਰਾਬਰੀ ਤੇ ਇਨਸਾਫ਼ ਚਾਹੀਦਾ ਹੈ। ਖ਼ੁਦਾ ਦੇ ਹੁਕਮ ਨਾਲ ਨਾ ਕੋਈ ਮਾਲਕ ਹੈ, ਨਾ ਗ਼ੁਲਾਮ। ਸਭ ਇਨਸਾਨ ਬਰਾਬਰ ਹਨ। ਕਮਾਲਪਾਸ਼ਾ ਨੇ ਸਭ ਜ਼ਾਲਮ ਮੁਲਾਂ ਅਤੇ ਅਮੀਰਾਂ ਨੂੰ ਦੁੱਰੇ (ਕੋੜੇ) ਮਾਰ ਮਾਰ ਕੇ ਮਜ਼ਦੂਰ-ਕਿਸਾਨ ਬਣਾ ਦਿਤਾ। ਭੈਣ......ਨੇ ਬਹੁਤ ਹਲਵੇ ਪਰਾਉਂਠੇ ਖਾ ਲਏ, ਹੁਣ ਦੁਰਮਟ ਲੈ ਕੇ ਜੰਨਤ ਦੀ ਸੜਕ ਕੁੱਟੋ। ਫ਼ਾਲਤੂ ਪਏ ਮਜ਼ਾਰਾਂ ਮਸਜਿਦਾਂ ਵਿਚ ਮਦਰੱਸੇ-ਹਸਪਤਾਲ ਬਣਵਾ ਦਿਤੇ। ਜ਼ਨਾਨੀਆਂ ਨੂੰ ਬੁਰਕੇ ਦੀ ਬੇਇਜ਼ਤੀ ਤੋਂ ਬਰੀ ਕਰ ਦਿਤਾ। ਕੋਈ ਸਾਲਾ ਇਕ ਤੋਂ ਵਧ ਬੀਵੀ ਨਹੀਂ ਰਖ ਸਕਦਾ। ਇਥੇ ਸਾਲੇ ਅੰਗਰੇਜ਼ ਦੁਨੀਆਂ ਭਰ ਦੀ ਜਹਾਲਤ ਦੇ ਰਖਿਅਕ ਮੁਲੇ, ਪੰਡਤ ਜਿਨ੍ਹਾਂ ਲੋਕਾਂ ਨੂੰ ਆਪਸ ਵਿਚ ਲੜਾਣ, ਸੂਰ-ਗਾਂ, ਮਸਜਿਦ-ਮੰਦਰ ਦੇ ਨਾਂ ਤੇ ਫ਼ਸਾਦ ਖੜੇ ਕਰਨ, ਸਰਕਾਰ ਉਨ੍ਹਾਂ ਨੂੰ ਇਨਾਮ ਦੇਵੇਗੀ। ਕਹਿਣਗੇ, ਇਹ ਮਜ਼ਹਬੀ ਆਜ਼ਾਦੀ ਹੈ। ਸਾਡੇ ਮਾਮੂ ਕਹਿੰਦੇ ਹਨ ਖ਼ੁਦਾ ਅਤੇ ਦੂਜੇ ਵਿਸ਼ਵਾਸ਼ ਸਭ ਅਗਿਆਨ ਅਤੇ ਵਹਿਮ ਹਨ। ਅਸਲੀ ਮਜ਼ਹਬ ਇਨਸਾਨੀਅਤ ਹੈ।"

ਰਜ਼ਾ ਅਤੇ ਅਮਰ ਬਾਤਚੀਤ ਕਰਦੇ ਛਾਵਨੀ ਵਿਚ ਤੋਪਖ਼ਾਨਾ ਬਾਜ਼ਾਰ ਤਕ ਚਲੇ ਗਏ। ਛਾਵਨੀ ਵਿਚ ਸ਼ਹਿਰ ਤੋਂ ਬਹੁਤ ਵਧੀਆ ਸੜਕਾਂ। ਸਭ ਪਾਸੇ ਸਫ਼ਾਈ। ਸੜਕ ਦੇ ਦੋਵੇਂ ਪਾਸੇ ਬੰਗਲਿਆਂ ਵਿਚ ਤਰੀਕੇ ਨਾਲ ਲਗੇ ਬਗ਼ੀਚੇ ਫੁਲਾਂ ਨਾਲ ਭਰੇ ਸਜੇ। ਅੰਗਰੇਜ਼ਾਂ ਦੇ ਬੱਚੇ-ਜ਼ਨਾਨੀਆਂ ਫੁਲ-ਪੱਤੀਆਂ ਦੇ ਬਣੇ ਗੁੱਡੇ ਗੁੱਡੀਆਂ ਵਾਂਗ ਦਮਕਦੇ ਮਹਿਕਦੇ। ਹਰ ਬੰਗਲੇ ਵਿਚ ਦਸ ਬਾਰਾਂ ਨੌਕਰ-ਨੌਕਰਾਣੀਆਂ। ਉਥੇ ਵੀ ਹੜਤਾਲ ਦਾ ਕੋਈ ਚਿੰਨ੍ਹ-ਪ੍ਰਭਾਵ ਨਹੀਂ। ਕਿਸੇ ਨੂੰ ਖ਼ਬਰ ਜਾਂ ਚਿੰਤਾ ਨਹੀਂ—ਦੇਸ਼ ਦਾ ਬਹੁਤ ਵੱਡਾ ਨੇਤਾ ਅੰਗਰੇਜ਼ੀ ਸਰਕਾਰ ਦੀਆਂ ਲਾਠੀਆਂ ਨਾਲ ਮਰ ਗਿਆ, ਪੂਰਾ ਦੇਸ਼ ਸ਼ੋਕ ਵਿਚ ਹੈ। ਰਜ਼ਾ ਨੇ ਸਾਫ਼ ਸੁਥਰੀਆਂ, ਵਧੀਆ ਸੜਕਾਂ ਅਤੇ ਸਜੇ ਬੰਗਲਿਆਂ ਵੱਲ ਇਸ਼ਾਰਾ ਕੀਤਾ, "ਅਸੀਂ ਲੋਕ ਗੰਦਗੀ ਅਤੇ ਸੜਾਂਦ ਦੇ ਨਰਕ ਵਿਚ ਰਹਿੰਦੇ ਹਾਂ, ਅਤੇ ਸਾਨੂੰ ਲੁੱਟ ਕੇ ਖਾਣ ਵਾਲੇ ਭੈਣ ਦੇ......ਇਸ ਜੰਨਤ ਵਿਚ। ਗੋਰੇ ਸਿਪਾਹੀਆਂ ਦੀਆਂ ਬੈਰਕਾਂ ਵੇਖੋ, ਸਾਡੇ ਨਾਲੋਂ ਕਿੰਨੀਆਂ ਵਧੀਆ, ਉਨ੍ਹਾਂ ਦੀ ਵਰਦੀ ਕਿੰਨੀ ਵਧੀਆ। ਗੋਰਿਆਂ ਨੂੰ ਹਿੰਦੁਸਤਾਨੀ ਸਿਪਾਹੀਆਂ ਨਾਲੋਂ ਤਿਗੁਨੀ ਤਨਖ਼ਾਹ......!" ਤੀਜੇ ਪਹਿਰ ਉਹ ਵਾਪਸ ਸ਼ਹਿਰ ਵੱਲ ਮੁੜੇ।

ਸ਼ੋਕ ਜਲੂਸ ਅਮੀਨੁਦੌਲਾ ਪਾਰਕ ਤੋਂ ਟੁਰ ਪਿਆ ਸੀ। ਸਭ ਤੋਂ ਅਗੇ ਉਚੇ ਬਾਂਸਾਂ ਤੇ ਬੰਨ੍ਹੀ ਸ਼ੇਰੇ ਪੰਜਾਬ ਲਾਲਾ ਲਾਜਪਤ ਰਾਇ ਦੀ ਬਹੁਤ ਵੱਡੀ ਤਸਵੀਰ। ਬਹੁਤ ਸਾਰੇ ਕਾਲੇ

ਝੰਡੇ। ਉਹਦੇ ਪਿਛੇ ਜ਼ਨਾਨੀਆਂ ਦਾ ਦਲ। ਬਹੁਤੀਆਂ ਜ਼ਨਾਨੀਆਂ ਨੇ ਖਦਰ ਦੀਆਂ ਦੁਧ-ਚਿਟੀਆਂ ਸਾੜੀਆਂ ਪਾਈਆਂ ਹੋਈਆਂ ਸਨ। ਕਾਂਗਰਸ ਦੇ ਜਲੂਸਾਂ ਦੇ ਅਗੇ ਟੁਰਨ ਵਾਲੀਆਂ ਜ਼ਨਾਨੀਆਂ ਦੀ ਟੋਲੀ ਬਹੁਤ ਰੋਹਬ-ਦਾਅਬ ਵਾਲੀ ਸੀ। ਇਹ ਜ਼ਨਾਨੀਆਂ ਸ਼ਹਿਰ ਦੇ ਗਲੀ-ਮੁਹੱਲਿਆਂ 'ਚੋਂ ਬਾਹਰ ਨਾ ਨਿਕਲ ਸਕਣ ਵਾਲੀਆਂ ਜ਼ਨਾਨੀਆਂ ਵਾਂਗ ਨਹੀਂ ਸਨ, ਜੋ ਮੈਲੀਆਂ ਵਟੋ ਵਟ ਸਾੜੀਆਂ ਪਾਈ, ਝੁੰਡਾਂ ਵਿਚ ਸਿਰ ਨੀਵੇਂ ਕਰੀ, ਡਰਪੋਕ, ਬੇਬਸ ਅਤੇ ਮਰਦਾਂ ਦੀਆਂ ਅੱਖਾਂ ਤੋਂ ਬਚਦੀਆਂ,ਪਰ ਉਨ੍ਹਾਂ ਨੂੰ ਦੇਖਣ ਲਈ ਵਿਆਕੁਲ ਨਹੀਂ ਹੁੰਦੀਆਂ ਸਨ। ਇਨ੍ਹਾਂ ਜ਼ਨਾਨੀਆਂ ਦੀਆਂ ਗਰਦਨਾਂ ਉਚੀਆਂ, ਨਿਰਭੈ। ਚਿਹਰੇ ਤੇ ਸਨਮਾਨ ਦੇ ਅਧਿਕਾਰ ਦਾ ਵਿਸ਼ਵਾਸ਼, ਆਪਣੀ ਸੁਹਣੀ ਸ਼ਖ਼ਸੀਅਤ ਅਤੇ ਕਪੜਿਆਂ ਤੇ ਮਾਣ। ਕਈਆਂ ਦੇ ਮੂੰਹਾਂ ਤੇ ਐਨਕਾਂ ਬੜੀਆਂ ਫਬਦੀਆਂ। ਕਈਆਂ ਨੇ ਸਿਰ ਕਜਣਾ ਵੀ ਕੋਈ ਜ਼ਰੂਰੀ ਨਹੀਂ ਸੀ ਸਮਝਿਆ। ਮਿਸਿਜ਼ ਚੈਟਰਜੀ ਦੇ ਘਣੇ ਘੁੰਘਰਾਲੇ ਵਾਲ, ਸੁਹਣੇ ਲਗਦੇ ਅਤੇ ਮਿਸਿਜ਼ ਬਾਜਪਈ ਦੇ ਗੋਰੇ ਮੱਥੇ ਤੇ ਲਾਲ ਬਿੰਦੀ ਬਹੁਤ ਪਿਆਰੀ ਲਗਦੀ। ਮਿਸਿਜ਼ ਬਖਸ਼ੀ ਦੇ ਸਿਹਤਮੰਦ ਗੋਰੇ ਗੁਲਾਬੀ ਚਿਹਰੇ ਤੇ ਰੋਅਬ। ਇਨ੍ਹਾਂ ਔਰਤਾਂ ਦੇ ਸਾਹਮਣੇ ਅਮਰ ਨੂੰ ਆਪਣੀ ਗਲੀ ਦੀਆਂ ਜ਼ਨਾਨੀਆਂ ਗੰਦੀਆਂ ਤੇ ਚਿਪ ਚਿਪ ਕਰਦੀਆਂ ਲਗਦੀਆਂ। ਜਲੂਸ ਦੇ ਦੋਵੇਂ ਪਾਸੇ ਪੁਲੀਸ ਦੀਆਂ ਕੁਝ ਟੁਕੜੀਆਂ ਚੁਪ ਚਾਪ ਚਲ ਰਹੀਆਂ ਸਨ।

ਜਲੂਸ ਪਹੁੰਚਣ ਤੋਂ ਪਹਿਲਾਂ ਹੀ ਚੋਕ-ਮੰਡੀ ਦਾ ਮੈਦਾਨ ਸੁੱਤਿਆਂ ਨਾਲ ਭਰ ਗਿਆ ਸੀ। ਉਦੋਂ ਅਜ ਕਲ ਵਾਂਗ ਲਾਊਡ-ਸਪੀਕਰ ਨਹੀਂ ਸਨ, ਕਿ ਸਟੇਜ ਤੇ ਦੋ-ਢਾਈ ਸੌ ਗਜ ਦੂਰ ਤਕ ਲੋਕ ਲੈਕਚਰ, ਕਵਿਤਾ ਆਦਿ ਆਰਾਮ ਨਾਲ ਸੁਣ ਸਕਦੇ। ਪਹਿਲਾਂ ਪਹੁੰਚਣ ਵਾਲੇ ਲੋਕ ਸਟੇਜ ਦੇ ਨੇੜੇ ਬੈਠਣਾ ਚਾਹੁੰਦੇ ਬਾਕੀ ਭੀੜ ਬੈਠੇ ਹੋਏ ਸੁੱਤਿਆਂ ਨੂੰ ਘੇਰ ਕੇ ਖੜੀ ਹੋ ਜਾਂਦੀ। ਸਭਾ ਦਾ ਇੰਤਜ਼ਾਮ ਕਰਨ ਵਾਲੇ ਲੋਕ ਹੱਥ ਜੋੜ ਜੋੜ ਕੇ ਖਲੋਤੇ ਲੋਕਾਂ ਨੂੰ ਬੇਨਤੀ ਕਰਦੇ, "ਸਾਹਬਾਨ, ਸੱਜਣੋ, ਤੁਸੀਂ ਕ੍ਰਿਪਾ ਕਰਕੇ ਬੈਠ ਜਾਓ, ਤਾਂ ਜੋ ਤੁਹਾਡੇ ਪਿਛੇ ਬੈਠਣ ਵਾਲੇ ਲੋਕਾਂ ਨੂੰ ਵੀ ਦੇਖਣ ਸੁਣਨ ਦਾ ਮੌਕਾ ਮਿਲੇ।" ਗੋਲ ਚੱਕਰ ਵਿਚ ਜੁੜੀ ਭੀੜ ਕੁਝ ਪਿਛੇ ਹਟ ਜਾਂਦੀ। ਕੁਝ ਹੋਰ ਲੋਕ ਬੈਠ ਜਾਂਦੇ। ਇਸ ਤਰ੍ਹਾਂ ਭੀੜ ਦੇ ਬੈਠਣ ਦਾ ਸਿਲਸਿਲਾ ਚਲਦਾ ਰਹਿੰਦਾ। ਸ਼ਾਂਤੀ ਰਖਿਆ ਦੀ ਸਾਵਧਾਨੀ ਲਈ ਪੁਲੀਸ ਚੌਕ-ਮੰਡੀ ਦੇ ਚਾਰੇ-ਪਾਸੇ ਪਹਿਲਾਂ ਤੋਂ ਹੀ ਤੈਨਾਤ ਸੀ। ਸ਼ਾਹਮੀਨਾ ਰੋਡ ਅਤੇ ਗੋਲ ਦਰਵਾਜ਼ੇ ਤੋਂ ਨੱਖ਼ਾਸ ਦੀ ਸੜਕ ਤੇ ਲਠੈਤ ਪੁਲੀਸ ਦੀਆਂ ਕੁਝ ਟੁਕੜੀਆਂ ਖੜੀਆਂ ਸਨ। ਖੁਲ੍ਹੀ ਥਾਂ ਤੇ ਕੁਝ ਘੁੜਸਵਾਰ ਪੁਲੀਸ। ਦੋ ਕੋਨਿਆਂ ਉਤੇ ਕੁਝ ਬੰਦੂਕਚੀ ਸਿਪਾਹੀ। ਕਈ ਹਿੰਦੁਸਤਾਨੀ ਸਬ ਇਨਸਪੈਕਟਰ, ਕੁਝ ਗੋਰੇ ਸਾਰਜੈਂਟ ਚੁਸਤ ਵਰਦੀ ਵਿਚ ਮੋਢਿਆਂ ਤੇ ਤਮੰਚੇ ਲਟਕਾਈ। ਇਕ ਥਾਂ ਤਿੰਨ ਅੰਗਰੇਜ਼ ਪੁਲੀਸ ਅਫ਼ਸਰ ਹਥਾਂ ਵਿਚ ਡੰਡੇ ਲਈ ਇਧਰ ਉਧਰ ਨਜ਼ਰ ਦੋੜਾ ਰਹੇ ਸਨ। ਅਮਰ, ਰਜ਼ਾ ਦੀਆਂ ਨਜ਼ਰਾਂ ਘੜੀ ਘੜੀ ਉਨ੍ਹਾਂ ਵਲ ਜਾਂਦੀਆਂ।

ਵਕਤਾਵਾਂ ਨੇ ਸ਼ੇਰੇ ਪੰਜਾਬ ਦੀ ਦੇਸ਼ ਸੇਵਾ ਦਾ ਵਰਨਣ ਕੀਤਾ। ਸ੍ਰੀ ਵਾਸਤਵ ਜੀ ਨੇ ਸਾਈਮਨ ਕਮਿਸ਼ਨ ਦੇ ਸੰਬੰਧ ਵਿਚ ਯਾਦ ਕਰਾਇਆ, "......ਇਹ ਕਮਿਸ਼ਨ ਬ੍ਰਿਟਿਸ਼ ਸਰਕਾਰ ਦਾ ਧੋਖਾ ਹੈ। ਕਮਿਸ਼ਨ ਹਿੰਦੁਸਤਾਨ ਦੀ ਹਾਲਤ ਅਤੇ ਸਮੱਸਿਆ ਤੇ ਵਿਚਾਰ ਕਰਨ ਲਈ ਨਿਯਤ ਕੀਤਾ ਗਿਆ ਅਤੇ ਉਸ ਵਿਚ ਇਕ ਵੀ ਹਿੰਦੁਸਤਾਨੀ ਨਹੀਂ।......ਪੂਰੇ ਦੇਸ਼ ਨੇ ਇਸ ਕਮਿਸ਼ਨ ਦਾ ਵਿਰੋਧ ਕੀਤਾ......ਤੁਹਾਡੇ ਸ਼ਹਿਰ ਵਿਚ ਪੰਡਿਤ ਨਹਿਰੂ, ਗੋਬਿੰਦ ਵੱਲਭ ਪੰਤ,

ਸਕਸੈਨਾ ਸਾਹਬ ਨੇ ਇਸ ਕਮਿਸ਼ਨ ਦੇ ਵਿਰੋਧ ਵਿਚ ਲਾਠੀਆਂ ਖਾਧੀਆਂ। ਸ਼ੇਰੇ ਪੰਜਾਬ ਵੀ ਆਪਣੀ ਉਮਰ ਤੇ ਖ਼ਰਾਬ ਸਿਹਤ ਦੀ ਪਰਵਾਹ ਨਾ ਕਰ ਅਨਿਆਈ ਕਮਿਸ਼ਨ ਦੇ ਵਿਰੋਧ ਦੇ ਮੋਰਚੇ ਵਿਚ ਸਭ ਤੋਂ ਅਗੇ ਰਹੇ। ਅਸੀਂ ਜਾਣਦੇ ਹਾਂ, ਕਿ ਪੁਲੀਸ ਨੇ ਖ਼ਾਸ ਹੁਕਮ ਨਾਲ ਚੁਣ ਚੁਣ ਕੇ ਸਾਡੇ ਨੇਤਾਵਾਂ ਤੇ ਵਾਰ ਕੀਤੇ। ਪਰ ਇਸ ਨਾਲ ਨਾ ਤੇ ਸਾਡੇ ਨੇਤਾ ਡਰੇ ਨਾ ਹੀ ਜਨਤਾ ਨੂੰ ਡਰਾਇਆ ਜਾ ਸਕਿਆ। ਸ਼ੇਰੇ ਪੰਜਾਬ ਨੇ ਸਰਕਾਰ ਦੀਆਂ ਲਾਠੀਆਂ ਪਿੱਠ ਤੇ ਨਹੀਂ ਛਾਤੀ ਤਾਣ ਕੇ ਖਾਧੀਆਂ"......ਮੈਦਾਨ ਤਾੜੀਆਂ ਦੀ ਗੜਗੜਾਹਟ ਨਾਲ ਗੂੰਜ ਉਠਿਆ।

"ਸਾਡਾ ਬਜ਼ੁਰਗ ਨੇਤਾ ਸਾਡੀ ਜਨਤਾ ਨੂੰ ਆਜ਼ਾਦੀ ਦੀ ਅਹਿੰਸਾਤਮਕ ਜੰਗ ਦਾ ਰਾਹ ਦਸ ਗਿਆ ਹੈ। ਸ਼ੇਰੇ ਪੰਜਾਬ ਨੂੰ ਪਤਾ ਸੀ ਕਿ ਉਨ੍ਹਾਂ ਤੇ ਚੁਣ ਚੁਣ ਕੇ ਵਾਰ ਕੀਤੇ ਗਏ ਸਨ। ਇਸੇ ਲਈ, ਉਸੇ ਸ਼ਾਮ, ਲਾਠੀਆਂ ਦੀਆਂ ਸੱਟਾਂ ਦੀ ਤਕਲੀਫ਼ ਦੇ ਬਾਵਜੂਦ, ਆਮ ਜਲਸੇ ਵਿਚ ਸਰਕਾਰ ਨੂੰ ਚੈਲੰਜ ਦੇ ਦਿਤਾ ਸੀ। ਸ਼ੇਰੇ ਪੰਜਾਬ ਦਾ ਆਖ਼ਰੀ ਐਲਾਨ ਸੀ : ਬਰਤਾਨਵੀ ਸਰਕਾਰ ਯਾਦ ਰਖੇ, ਉਸ ਦੀ ਪੁਲੀਸ ਨੇ ਮੇਰੇ ਤੇ ਜੋ ਵਾਰ ਲਾਠੀਆਂ ਨਾਲ ਕੀਤੇ ਹਨ, ਉਨ੍ਹਾਂ ਨਾਲ ਉਸ ਨੇ ਆਪਣੀ ਸਲਤਨਤ ਦੇ ਤਾਬੂਤ ਵਿਚ ਅਖ਼ੀਰਲੀਆਂ ਕਿੱਲਾਂ ਠੋਕੀਆਂ ਹਨ।"......ਫਿਰ ਤਾੜੀਆਂ। "ਸ਼ੇਰੇ ਪੰਜਾਬ ਨੇ ਅੰਗਰੇਜ਼ ਸਰਕਾਰ ਨੂੰ ਸਮਝਾਉਣ ਲਈ ਆਪਣੀ ਗੱਲ ਅੰਗਰੇਜ਼ੀ ਵਿਚ ਦੁਹਰਾ ਦਿਤੀ ਸੀ।"

ਸ੍ਰੀ ਵਾਸਤਵ ਜੀ ਸੜਕ ਉਤੇ ਖੜੇ ਅੰਗਰੇਜ਼ ਅਫ਼ਸਰਾਂ ਵਲ ਮੁੜ ਕੇ ਬੋਲੇ, "ਸ਼ੇਰੇ ਪੰਜਾਬ ਨੇ ਸਰਕਾਰ ਨੂੰ ਕਿਹਾ : I declare that the blows struck at me will be the last nails in the coffin of the British Rule in India."

ਭੀੜ ਵਿਚ ਬਹੁਤ ਲੋਕਾਂ, ਅਮਰ, ਅਤੇ ਰਜ਼ਾ ਦੀਆਂ ਨਜ਼ਰਾਂ ਪੁਲੀਸ ਅਤੇ ਅਫ਼ਸਰਾਂ ਵੱਲ ਉਠ ਗਈਆਂ। ਹਿੰਦੁਸਤਾਨੀ ਸਿਪਾਹੀਆਂ ਅਤੇ ਅਫ਼ਸਰਾਂ ਦੇ ਚਿਹਰੇ ਭਾਵ-ਰਹਿਤ, ਅਹਿਲ। ਅੰਗਰੇਜ਼ ਅਫ਼ਸਰਾਂ ਦੇ ਚਿਹਰਿਆਂ ਤੇ ਮੁਸਕਰਾਹਟ ਆ ਗਈ।

ਅਮਰ ਨੂੰ ਇਹ ਮੁਸਕਰਾਹਟ ਬੜੀ ਅਪਮਾਨ-ਜਨਕ ਲੱਗੀ। "ਹਰਾਮੀ ਮੁਸਕਰਾ ਰਹੇ ਨੇ।" ਉਹਨੇ ਰਜ਼ਾ ਵੱਲ ਵੇਖਿਆ।

"ਸਾਲੇ ਸਮਝਦੇ ਨੇ, ਥੋਥੀ ਧਮਕੀ ਹੈ।" ਰਜ਼ਾ ਦੀ ਆਵਾਜ਼ ਵਿਚ ਗ਼ੁੱਸਾ ਸੀ।

ਸ੍ਰੀ ਵਾਸਤਵ ਉੱਤੇਜਨਾ ਵਿਚ ਬੋਲਦੇ ਗਏ, "ਸਜਣੋ ਸ਼ੇਰੇ ਪੰਜਾਬ ਦੇ ਇਸ ਚੈਲੰਜ ਦਾ ਮਤਲਬ ਬਹੁਤ ਸਾਫ਼ ਹੈ। ਉਨ੍ਹਾਂ ਨੇ ਆਪਣੇ ਸੀਨੇ ਉਤੇ ਪੁਲੀਸ ਦੀਆਂ ਲਾਠੀਆਂ ਸਹਿ ਕੇ ਸਾਡੀ ਆਜ਼ਾਦੀ ਦੀ ਲੜਾਈ ਦਾ ਆਖ਼ਰੀ ਦੌਰ ਸ਼ੁਰੂ ਕਰ ਦਿਤਾ ਹੈ। ਹੁਣ ਸਾਡੀ ਜਨਤਾ ਜ਼ਾਲਮਾਂ ਦੀਆਂ ਲਾਠੀਆਂ ਹੀ ਨਹੀਂ, ਬੰਦੂਕਾਂ ਦੀਆਂ ਗੋਲੀਆਂ, ਫਾਂਸੀ ਅਤੇ ਹੋਰ ਸਭ ਜ਼ੁਲਮਾਂ ਨੂੰ ਬਰਦਾਸ਼ਤ ਕਰਕੇ ਉਸ ਵਕਤ ਤਕ ਅਗੇ ਵਧਦੀ ਜਾਏਗੀ, ਜਦੋਂ ਤਕ ਅਸੀਂ ਇਸ ਦੇਸ਼ ਤੋਂ ਆਪਣੀ ਗ਼ੁਲਾਮੀ ਅਤੇ ਵਿਦੇਸ਼ੀ ਹਕੂਮਤ ਦਾ ਜਨਾਜ਼ਾ ਨਹੀਂ ਕੱਢ ਲੈਂਦੇ।" ਮੈਦਾਨ ਫਿਰ ਤਾੜੀਆਂ ਨਾਲ ਗੂੰਜ ਉਠਿਆ। "ਬੰਦੇ ਮਾਤਰਮ! ਭਾਰਤ ਮਾਤਾ ਦੀ ਜੈ! ਅੱਲਾ ਹੋ ਅਕਬਰ!

ਸ਼ੇਰੇ ਪੰਜਾਬ ਜ਼ਿੰਦਾਬਾਦ!"

ਸ੍ਰੀ ਵਾਸਤਵ ਜੀ ਦਾ ਚਿਹਰਾ ਗ਼ੁਸੇ ਨਾਲ ਤਮਤਮਾ ਗਿਆ, ਆਵਾਜ਼ ਹੋਰ ਉੱਚੀ, "ਸ਼ੇਰੇ ਪੰਜਾਬ

ਦੀ ਸ਼ਹਾਦਤ ਦੀ ਯਾਦ ਵਿਚ ਅਸੀਂ ਸਭ ਹਿੰਦੁਸਤਾਨੀ ਇਹ ਇਕਰਾਰ ਕਰਦੇ ਹਾਂ, ਕਿ ਆਪਣੇ ਸ਼ਹੀਦਾਂ ਦੇ ਨਕਸ਼ੇ-ਕਦਮਾਂ ਤੇ ਟੁਰਦੇ ਹੋਏ ਆਜ਼ਾਦੀ ਦੀ ਕੀਮਤ ਆਪਣੇ ਸਿਰਾਂ ਨਾਲ ਚੁਕਾਵਾਂਗੇ।" ਪੂਰਾ ਮੈਦਾਨ ਫਿਰ ਤਾੜੀਆਂ ਨਾਲ ਗੂੰਜ ਉਠਿਆ। ਸ੍ਰੀ ਵਾਸਤਵ ਜੀ ਨੇ ਬਾਂਹ ਉੱਚੀ ਕਰ ਐਲਾਨ ਕੀਤਾ, "ਸਰ ਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ, ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਲ ਮੇਂ ਹੈ।" ਭੀੜ ਨੇ ਫਿਰ ਤਾੜੀਆਂ ਨਾਲ ਸਮਰਥਨ ਪ੍ਰਗਟ ਕੀਤਾ। ਅਮਰ ਦਾ ਜਿਸਮ ਭਾਵਨਾ ਦੇ ਵੇਗ ਨਾਲ ਰੋਮਾਂਚਿਤ।

ਚੌਕ ਤੋਂ ਵਾਪਸ ਆਉਂਦਿਆਂ ਅਮਰ ਨੇ ਰਜ਼ਾ ਨੂੰ ਕਿਹਾ, "ਸਾਨੂੰ ਲੋਕਾਂ ਨੂੰ ਵੀ ਕੁਝ ਕਰਨਾ ਚਾਹੀਦਾ ਹੈ। ਹਰੀ ਭਈਆ ਨੂੰ ਕਹਿ ਕੇ ਕਾਂਗਰਸ ਵਿਚ ਸ਼ਾਮਲ ਹੋ ਜਾਈਏ।"

"ਕਾਂਗਰਸ ਵਿਚ ਕੀ ਕਰਾਂਗੇ ? ਸਾਈਮਨ ਦੇ ਖ਼ਿਲਾਫ਼ ਜਲੂਸ ਨਿਕਲਿਆ ਸੀ, ਉਦੋਂ ਦਾ ਕੀ ਹੋਇਆ ? ਕਾਂਗਰਸ ਵਾਲੇ ਕਹਿਣਗੇ, ਤਕਲੀ ਨਾਲ ਸੂਤਰ ਕੱਤੋ, ਖੱਦਰ ਪਾਉ। ਪੱਕੇ ਦੀਨ ਇਮਾਨ ਵਾਲੇ ਹਿੰਦੂ ਮੁਸਲਮਾਨ ਬਣੋ, ਨਮਾਜ਼ ਰੋਜ਼ੇ ਦੇ ਪਾਬੰਦ ਰਹੋ। ਇਤਹਾਦ ਕਰੋ। ਕੀ ਇਸ ਤਰ੍ਹਾਂ ਅੰਗਰੇਜ਼ ਚਲਾ ਜਾਏਗਾ ?"

... ... ...

ਲਾਲਾ ਲਾਜਪਤ ਰਾਇ ਦੀ ਸ਼ਹਾਦਤ ਤੇ ਸ਼ੋਕ-ਹੜਤਾਲ ਅਤੇ ਜਲਸੇ ਦੇ ਪੂਰੇ ਮਹੀਨੇ ਬਾਅਦ। ਸਰਦੀ ਚੰਗੀ ਪੈਣ ਲੱਗ ਪਈ ਸੀ। ਲਖਨਊ ਦੀ ਬੋਲ-ਚਾਲ ਵਿਚ ਦੋ ਲਿਹਾਫ਼ਾਂ (ਰਜ਼ਾਈ) ਦੀ ਸਰਦੀ। ਉਦੋਂ ਲਖਨਵੀ ਕਾਇਦੇ ਦੇ ਮੁਤਾਬਿਕ ਅਮੀਰ ਲੋਕਾਂ ਦੇ ਘਰਾਂ ਵਿਚ ਮਹੀਨ ਕਪੜਿਆਂ ਦੀਆਂ ਰਜ਼ਾਈਆਂ ਵਿਚ ਇਕ ਪਾ ਰੂੰ ਭਰਿਆ ਜਾਂਦਾ ਸੀ। ਜਿਉਂ ਜਿਉਂ ਸਰਦੀ ਵਧਦੀ, ਲਿਹਾਫ਼ਾਂ ਦੀ ਗਿਣਤੀ ਦੋ-ਤਿੰਨ, ਚਾਰ-ਪੰਜ ਵਧਦੀ ਜਾਂਦੀ। ਸਰਦੀਆਂ ਦੀ ਸਵੇਰ, ਅਮਰ ਜਾਗ ਖੁਲ੍ਹਣ ਮਗਰੋਂ ਰਜ਼ਾਈ ਵਿਚ ਦੁਬਕਿਆ ਪਿਆ ਸੀ।

"ਅਵਧ ਅਖ਼ਬਾਰ......ਆਈ. ਡੀ. ਟੀ।" ਗਲੀ ਵਿਚ ਅਖ਼ਬਾਰ ਵਾਲੇ ਦੀ ਆਵਾਜ਼, "ਪੁਲੀਸ ਕਪਤਾਨ ਦੇ ਕਤਲ ਦਾ ਰਾਜ਼......ਸ਼ੇਰੇ ਪੰਜਾਬ ਉਤੇ ਹਮਲੇ ਦਾ ਬਦਲਾ। ਪੁਲੀਸ ਕਪਤਾਨ ਨੂੰ ਗੋਲੀ ਇਨਕਲਾਬੀਆਂ ਨੇ ਮਾਰੀ......ਇਨਕਲਾਬੀਆਂ ਦਾ ਐਲਾਨ ਪੜ੍ਹੋ।"

ਅਮਰ ਇਕ ਝਟਕੇ ਨਾਲ ਹੀ ਉਠ ਪਿਆ, "ਹਰੀਆ, ਮੈਨੂੰ ਅਖ਼ਬਾਰ ਦੇਈਂ।" ਅਮਰ ਨੂੰ ਯਾਦ ਆਇਆ : ਪਿਛਲੇ ਦਿਨ ਹੀ ਅੰਗਰੇਜ਼ ਪੁਲੀਸ-ਕਪਤਾਨ ਨੂੰ ਪੁਲੀਸ ਦੇ ਦਫ਼ਤਰ ਵਿਚ ਹੀ ਗੋਲੀ ਨਾਲ ਮਾਰ ਦਿਤਾ ਗਿਆ ਸੀ। ਉਸ ਖ਼ਬਰ ਤੇ ਉਹਨੇ ਕੋਈ ਖ਼ਾਸ ਧਿਆਨ ਨਹੀਂ ਸੀ ਦਿਤਾ, ਪਰ ਲਾਲਾ ਲਾਜਪਤ ਰਾਇ ਉਤੇ ਹੋਏ ਹਮਲੇ ਦੇ ਬਦਲੇ ਦੀ ਗੱਲ ਨਾਲ ਉਹ ਭੁੜਕ ਉਠਿਆ।

ਪਹਿਲੇ ਦਿਨ ਖ਼ਬਰ ਸੀ : ਲਾਹੌਰ ਦੇ ਟਿੱਬਾ ਫ਼ਰੀਦ ਪੁਲੀਸ ਦਫ਼ਤਰ ਤੋਂ ਆਉਂਦਿਆਂ ਹੋਇਆਂ ਪੁਲੀਸ ਕਪਤਾਨ ਸਾਂਡਰਸ ਨੂੰ ਹਮਲਾਵਰਾਂ ਨੇ ਪਿਸਤੌਲ ਨਾਲ ਗੋਲੀ ਮਾਰ ਕੇ ਕਤਲ ਕਰ ਦਿਤਾ। ਗੋਲੀ ਮਾਰਨ ਵਾਲੇ ਦੋ ਤੋਂ ਜ਼ਿਆਦਾ ਸਨ। ਸਾਰਜੈਂਟ ਫ਼ਰਨ ਅਤੇ ਹਵਲਦਾਰ ਚੰਦਨ ਸਿੰਘ ਨੇ ਬਹਾਦੁਰੀ ਨਾਲ ਉਨ੍ਹਾਂ ਨੂੰ ਪਕੜਨ ਲਈ ਪਿਛਾ ਕੀਤਾ। ਸਾਰਜੈਂਟ ਫ਼ਰਨ ਨੂੰ ਠੁੱਡਾ ਲੱਗਾ ਤੇ ਉਹ ਡਿਗ ਪਿਆ। ਚੰਦਨ ਸਿੰਘ ਹਮਲਾਆਵਰਾਂ ਦੀ ਗੋਲੀ ਦਾ ਸ਼ਿਕਾਰ ਹੋ ਗਿਆ। ਲਾਹੌਰ ਪੁਲੀਸ ਕਪਤਾਨ ਸਾਂਡਰਸ ਉਤੇ ਹਮਲੇ ਦਾ ਕਾਰਣ ਜਾਣਨ ਲਈ ਤਹਕੀਕਾਤ ਅਤੇ ਹਮਲਾਆਵਰਾਂ ਦੀ ਗ੍ਰਿਫ਼ਤਾਰੀ ਲਈ ਬੜੀ ਸਰਗਰਮੀ ਨਾਲ ਕੋਸ਼ਿਸ਼ ਕਰ ਰਹੀ ਹੈ।

ਪੁਲੀਸ ਕਪਤਾਨ ਸਾਂਡਰਸ ਦੇ ਕਤਲ ਦਾ ਰਾਜ਼ ਅਤੇ ਇਸ ਕਾਂਡ ਦੇ ਲਈ ਜ਼ਿੰਮੇਵਾਰ ਲੋਕਾਂ ਦਾ ਭੇਦ, ਘਟਨਾ ਦੀ ਰਾਤ ਲਾਹੌਰ ਵਿਚ ਥਾਂ ਥਾਂ ਚਿਪਕਾਏ ਗਏ ਨੋਟਿਸ ਤੋਂ ਪਤਾ ਲਗਾ। ਅਸਲੀ ਨੋਟਿਸ ਅੰਗਰੇਜ਼ੀ ਵਿਚ ਸੀ। ਅਵਧ ਅਖ਼ਬਾਰ ਨੇ ਨੋਟਿਸ ਦਾ ਅਨੁਵਾਦ ਦਿਤਾ ਸੀ।

ਅਮਰ ਨੇ ਇਹ ਖ਼ਬਰ ਅਤੇ ਨੋਟਿਸ ਦੋ ਵਾਰ ਪੜ੍ਹੇ। ਸੇਠ ਜੀ ਅਤੇ ਮਾਸਟਰ ਜੀ ਅਜੇ ਸਵੇਰ ਦੀ ਸੈਰ ਤੋਂ ਪਰਤੇ ਨਹੀਂ ਸਨ। ਅਮਰ ਦਾ ਮਨ ਇਹ ਖ਼ਬਰ ਸਭ ਨੂੰ ਸੁਣਾਉਣ ਲਈ ਉਤਾਵਲਾ ਹੋ ਰਿਹਾ ਸੀ। ਖ਼ਿਆਲ ਆਇਆ: ਉਨ੍ਹਾਂ ਦੇ ਆਉਣ ਤੋਂ ਪਹਿਲਾਂ ਠਾਕੁਰ ਸਾਹਬ ਸਿੰਘ ਨੂੰ ਸੁਣਾ ਆਵਾਂ। ਅਖ਼ਬਾਰ ਲੈ ਕੇ ਗਲੀ ਵਿਚ ਨਿਕਲਿਆ। ਸੇਠ ਜੀ ਅਤੇ ਮਾਸਟਰ ਜੀ ਆਉਂਦੇ ਦਿਸ ਪਏ। ਅਮਰ ਅਖ਼ਬਾਰ ਵਿਖਾ ਕੇ ਬੋਲਿਆ, "ਕਰਾਂਤੀਕਾਰੀਆਂ ਨੇ ਸ਼ੇਰੇ ਪੰਜਾਬ ਦੀ ਹਤਿਆ ਦਾ ਬਦਲਾ ਲੈ ਲਿਆ।"

ਸੇਠ ਜੀ ਨੇ ਸਹਿਮ ਨਾਲ ਬੁਲ੍ਹਾਂ ਤੇ ਉਂਗਲੀ ਰਖ ਕੇ ਚੁਪ ਦਾ ਇਸ਼ਾਰਾ ਕੀਤਾ,

"ਇਹੋ ਜਿਹੀਆਂ ਗੱਲਾਂ ਗਲੀ ਵਿਚ ਉੱਚੀ ਉੱਚੀ ਨਹੀਂ ਕਰੀਦੀਆਂ।" ਅਖ਼ਬਾਰ ਮਾਸਟਰ ਜੀ ਨੇ ਲੈ ਲਿਆ। ਉਹ ਵੀ ਸੇਠ ਜੀ ਦੀ ਬੈਠਕ ਵਿਚ ਆ ਗਏ। ਸੇਠ ਜੀ ਨੇ ਅਮਰ ਨੂੰ ਤਾਕੀਦ ਕੀਤੀ, "ਬੇਟੇ, ਸੋਚ ਸਮਝ ਕੇ ਬੋਲਣਾ ਚਾਹੀਦਾ ਹੈ। ਲੋਕਾਂ ਨੂੰ ਸੁਣਾਉਣ ਦਾ ਕੀ ਫ਼ਾਇਦਾ! ਉਸ ਰਾਮ ਸਹਾਏ ਦਾ ਕੀ ਇਤਬਾਰ?"

ਮਾਸਟਰ ਜੀ ਦੇ ਮਕਾਨ ਦੇ ਪੱਛਮੀ ਪਾਸੇ ਰਾਮ ਸਹਾਏ ਫ਼ੋਟੋਗ੍ਰਾਫ਼ਰ ਸੀ। ਰਾਮ ਸਹਾਏ ਦਾ ਆਗਾਮੀਰ ਦੀ ਡਿਉਢੀ ਦੀ ਪੁਲੀਸ ਚੌਕੀ ਵਿਚ ਆਉਣਾ ਜਾਣਾ ਸੀ। ਪੁਲੀਸ ਨੂੰ ਕਿਸੇ ਦੁਰਘਟਨਾ ਜਾਂ ਦੂਜੇ ਕਿਸੇ ਮੌਕੇ ਤੇ ਫ਼ੋਟੋ ਖਿਚਵਾਉਣ ਦੀ ਲੋੜ ਹੁੰਦੀ ਤਾਂ ਉਹਨੂੰ ਹੀ ਬੁਲਾਂਦੇ। ਰਾਮ ਸਹਾਏ ਦੀ ਕਾਂਗਰਸ ਨਾਲ ਸ਼ਿਕਾਇਤ ਸੀ: ਮੁੰਡਿਆਂ ਨੂੰ ਭੜਕਾ ਕੇ ਦੰਗਾ ਕਰਵਾਉਂਦੇ ਹਨ। ਸਭ ਰੋਜ਼ਗਾਰ ਚੌਪਟ ਕਰ ਦਿਤਾ। ਲੋਕਾਂ ਨੂੰ ਸ਼ਕ ਸੀ, ਰਾਮ ਸਹਾਏ ਪੁਲੀਸ ਨੂੰ ਖ਼ੁਫ਼ੀਆ ਰੀਪੋਰਟ ਦੇਂਦਾ ਹੈ।

ਅਮਰ ਨੇ ਖ਼ਬਰ ਪੜ੍ਹ ਕੇ ਸੁਣਾਈ। ਸੇਠ ਜੀ ਅਤੇ ਮਾਸਟਰ ਜੀ ਦੇ ਮੂੰਹਾਂ ਤੇ ਸੰਤੋਸ਼ ਅਤੇ ਖ਼ੁਸ਼ੀ ਝਲਕ ਆਈ।

"ਪੂਰੀ ਗੱਲ ਨੋਟਿਸ[1] ਵਿਚ ਹੈ।" ਅਮਰ ਨੇ ਕਿਹਾ "ਹਾਂ, ਪੁੱਤਰ ਨੋਟਿਸ ਪੜ੍ਹੋ।" ਅਮਰ ਨੋਟਿਸ ਪੜ੍ਹਨ ਲਗਾ:

"ਜੇ. ਪੀ. ਸਾਂਡਰਸ ਦੀ ਮੌਤ ਦੇ ਨਾਲ ਲਾਲਾ ਲਾਜਪਤ ਰਾਇ ਦੀ ਹਤਿਆ ਦਾ ਬਦਲਾ ਲੈ ਲਿਆ ਗਿਆ। ਇਹ ਸੋਚ ਕੇ ਬਹੁਤ ਦੁਖ ਹੁੰਦਾ ਹੈ ਕਿ ਜੇ. ਪੀ. ਸਾਂਡਰਸ ਵਰਗੇ ਮਾਮੂਲੀ ਜਿਹੇ ਪੁਲੀਸ ਅਫ਼ਸਰ ਦੇ ਕਮੀਨਿਆਂ ਹਥਾਂ ਨੇ ਦੇਸ਼ ਦੇ ਬੱਤੀ ਕਰੋੜ ਲੋਕਾਂ ਦੇ ਸਨਮਾਨਤ ਨੇਤਾ ਉਤੇ ਹਮਲਾ ਕਰਕੇ ਉਹਦੀ ਜਾਨ ਲੈ ਲਈ। ਰਾਸ਼ਟਰ ਦਾ ਇਹ ਅਪਮਾਨ ਹਿੰਦੁਸਤਾਨੀ ਨੌਜਵਾਨਾਂ ਅਤੇ ਮਰਦਾਂ ਲਈ ਇਕ ਚੁਣੌਤੀ ਸੀ।"

1. ਲਾਲਾ ਲਾਜਪਤ ਰਾਇ ਦੀ ਹਤਿਆ ਦਾ ਬਦਲਾ ਲੈਣ ਲਈ ਕਰਾਂਤੀਕਾਰੀਆਂ ਨੇ ਸਾਂਡਰਸ ਦੇ ਕਤਲ ਦੀ ਰਾਤ ਜੋ ਇਤਿਹਾਸਕ ਨੋਟਿਸ ਲਾਹੌਰ ਵਿਚ ਚਿਪਕਾਇਆ ਸੀ, ਉਸ ਦਾ ਅਨੁਵਾਦ।

"ਹਾਂ ਭਾਈ, ਚੁਣੌਤੀ ਤੇ ਸੀ।" ਮਾਸਟਰ ਜੀ ਨੇ ਦਬੀ ਆਵਾਜ਼ ਵਿਚ ਮੰਨਿਆ। ਉਨ੍ਹਾਂ ਦੀ ਖ਼ੁਸ਼ੀ ਉਮਲ੍ਹ ਰਹੀ ਸੀ, "ਸਾਨੂੰ ਤੇ ਕਲ ਹੀ ਸ਼ੱਕ ਹੋਇਆ ਸੀ, ਪਰ ਅਸੀਂ ਕਿਹਾ ਨਹੀਂ। ਬੰਗਾਲ ਵਿਚ ਕਰਾਂਤੀਕਾਰੀ ਪਹਿਲਾਂ ਵੀ ਅਜਿਹਾ ਬਦਲਾ ਲੈ ਚੁਕੇ ਹਨ। ਹਾਂ ਬੇਟੇ ਅਗੋਂ ਪੜ੍ਹ।"

"ਅਜ ਸੰਸਾਰ ਨੇ ਵੇਖ ਲਿਆ ਕਿ ਹਿੰਦੁਸਤਾਨ ਦੀ ਜਨਤਾ ਮੁਰਦਾ ਨਹੀਂ ਹੋ ਗਈ। ਉਨ੍ਹਾਂ ਦਾ ਖ਼ੂਨ ਜੰਮ ਨਹੀਂ ਗਿਆ। ਉਹ ਆਪਣੇ ਰਾਸ਼ਟਰ ਦੇ ਸਨਮਾਨ ਦੇ ਲਈ ਜਾਨ ਦੀ ਬਾਜ਼ੀ ਲਾ ਸਕਦੇ ਹਨ। ਪਰ ਦੇਸ਼ ਦੇ ਜਿਨ੍ਹਾਂ ਨਵਯੁਵਕਾਂ ਨੇ ਇਹ ਸਾਬਤ ਕੀਤਾ ਹੈ, ਸਾਡੇ ਦੇਸ਼ ਦੇ ਨੇਤਾ ਉਨ੍ਹਾਂ ਦੀ ਨਿੰਦਿਆ ਅਤੇ ਅਪਮਾਨ ਕਰਦੇ ਹਨ।"

"ਕਰਾਂਤੀਕਾਰੀਆਂ ਦੀ ਨਿੰਦਿਆ ਅਤੇ ਅਪਮਾਨ ਕੌਣ ਕਰਦਾ ਹੈ?" ਅਮਰ ਨੇ ਮਾਸਟਰ ਜੀ ਵੱਲ ਵੇਖਿਆ।

"ਪਹਿਲਾਂ ਨੋਟਿਸ ਪੜ੍ਹ ਲਉ।" ਮਾਸਟਰ ਜੀ ਬੋਲੇ।

"ਅਤਿਆਚਾਰੀ ਸਰਕਾਰ ਸਾਵਧਾਨ !

ਇਸ ਦੇਸ਼ ਦੀ ਦਲਿਤ ਅਤੇ ਪੀੜਤ ਜਨਤਾ ਦੀਆਂ ਭਾਵਨਾਵਾਂ ਨੂੰ ਠੇਸ ਨਾ ਪਹੁੰਚਾਉ। ਆਪਣੀਆਂ ਸ਼ੈਤਾਨੀ ਹਰਕਤਾਂ ਬੰਦ ਕਰੋ। ਸਾਨੂੰ ਹਥਿਆਰ ਨਾ ਰਖਣ ਦੇਣ ਲਈ ਤੁਹਾਡੇ ਸਭ ਕਾਨੂੰਨਾਂ ਅਤੇ ਚੌਕਸੀ ਦੇ ਬਾਵਜੂਦ ਇਸ ਦੇਸ਼ ਦੇ ਲੋਕਾਂ ਦੇ ਹੱਥਾਂ ਵਿਚ ਪਿਸਤੌਲ ਅਤੇ ਰੀਵਾਲਵਰ ਆਉਂਦੇ ਹੀ ਰਹਿਣਗੇ। ਇਹ ਹਥਿਆਰ ਕਿਸੇ ਵੱਡੀ ਕਰਾਂਤੀ ਲਈ ਭਾਵੇਂ ਕਾਫ਼ੀ ਨਾ ਹੋਣ, ਪਰ ਦੇਸ਼ ਦੇ ਅਪਮਾਨ ਦਾ ਬਦਲਾ ਲੈਣ ਲਈ ਬਥੇਰੇ ਹਨ। ਸਾਡੇ ਆਪਣੇ ਲੋਕ ਹੀ ਸਾਡੀ ਨਿੰਦਿਆ ਅਤੇ ਬੇਇਜ਼ਤੀ ਨਾ ਕਰਨ। ਵਿਦੇਸ਼ੀ ਸਰਕਾਰ ਭਾਵੇਂ ਸਾਨੂੰ ਕਿੰਨਾ ਹੀ ਦਬਾਏ, ਅਸੀਂ ਆਪਣੇ ਰਾਸ਼ਟਰ ਦੇ ਸਨਮਾਨ ਦੀ ਰਖਿਆ ਕਰਨ, ਅਤੇ ਵਿਦੇਸ਼ੀ ਅਤਿਆਚਾਰੀਆਂ ਨੂੰ ਸਬਕ ਸਿਖਾਉਣ ਲਈ ਸਦਾ ਤਿਆਰ ਰਹਾਂਗੇ। ਅਸੀਂ ਸਾਰੇ ਵਿਰੋਧ ਅਤੇ ਦਬਾਅ ਦੇ ਬਾਵਜੂਦ ਕਰਾਂਤੀ ਦੀ ਪੁਕਾਰ ਨੂੰ ਉੱਚਾ ਰਖਾਂਗੇ ਅਤੇ ਫਾਂਸੀ ਦੇ ਤਖ਼ਤੇ ਤੇ ਵੀ ਪੁਕਾਰਾਂਗੇ—ਇਨਕਲਾਬ ਜ਼ਿੰਦਾਬਾਦ।

"ਸਾਨੂੰ ਇਕ ਆਦਮੀ ਨੂੰ ਕਤਲ ਕਰਨ ਦਾ ਦੁੱਖ ਹੈ, ਪਰ ਇਹ ਆਦਮੀ ਉਸ ਨਿਰਦਈ ਨੀਚ ਅਤੇ ਅਨਿਆਂ ਭਰੀ ਵਿਵਸਥਾ ਦਾ ਇਕ ਅੰਗ ਸੀ, ਜਿਸਨੂੰ ਖ਼ਤਮ ਕਰ ਦੇਣਾ ਜ਼ਰੂਰੀ ਹੈ। ਇਸ ਆਦਮੀ ਦਾ ਕਤਲ ਹਿੰਦੁਸਤਾਨ ਵਿਚ ਬਰਤਾਨਵੀ ਸ਼ਾਸਨ ਦੇ ਇਕ ਪ੍ਰਤੀਨਿਧ ਦੇ ਰੂਪ ਵਿਚ ਕੀਤਾ ਗਿਆ ਹੈ। ਇਹ ਸਰਕਾਰ ਸੰਸਾਰ ਦੀ ਸਭ ਤੋਂ ਅਤਿਆਚਾਰੀ ਸਰਕਾਰ ਹੈ। ਇਕ ਇਨਸਾਨ ਦਾ ਖ਼ੂਨ ਵਹਾਉਣ ਦਾ ਸਾਨੂੰ ਦੁੱਖ ਹੈ, ਪਰ ਕਰਾਂਤੀ ਦੀ ਵੇਦੀ ਤੇ ਖ਼ੂਨ ਵਹਾਣਾ ਕਈ ਵਾਰ ਜ਼ਰੂਰੀ ਹੋ ਜਾਂਦਾ ਹੈ। ਸਾਡੀ ਕਰਾਂਤੀ ਦਾ ਉਦੇਸ਼ ਹੈ, ਮਨੁੱਖ ਰਾਹੀਂ ਮਨੁੱਖ ਦੇ ਸ਼ੋਸ਼ਣ ਦਾ ਅੰਤ। ਇਨਕਲਾਬ ਜ਼ਿੰਦਾਬਾਦ।"

ਦ ! ਬਲਰਾਜ
ਸੈਨਾਪਤੀ, ਪੰਜਾਬ ਹਿੰਦੁਸਤਾਨੀ ਸਮਾਜਵਾਦੀ
ਪਰਜਾਤੰਤਰ ਸੈਨਾ

"ਕਿਸੇ ਮਾਮੂਲੀ ਲਿਆਕਤ ਦੇ ਆਦਮੀ ਦਾ ਲਿਖਿਆ ਹੋਇਆ ਨਹੀਂ।" ਮਾਸਟਰ ਜੀ ਦੀਆਂ ਅੱਖਾਂ ਵਿਚ ਪ੍ਰਸ਼ੰਸਾ, "ਕਿਹੀ ਸਾਫ਼ ਸਿੱਧੀ ਗੱਲ ਕਹੀ ਹੈ...ਵਾਹ...ਵਾਹ। ਇਹ ਤੇ ਅਨੁਵਾਦ ਹੈ। ਅੰਗਰੇਜ਼ੀ ਵਿਚ ਤਾਂ ਗੱਲ ਹੋਰ ਹੀ ਸਾਫ਼ ਹੋਏਗੀ।"

"ਲੀਡਰਾਂ ਤੇ ਲਾਠੀ ਇਥੇ ਵੀ ਚਲੀ।" ਸੇਠ ਜੀ ਨੀਵੀਂ ਜਿਹੀ ਬੋਲੇ, "ਭਾਈ ਬੰਗਾਲੀ ਅਤੇ ਪੰਜਾਬੀ ਵਿਚ ਬਹੁਤ ਅਕਲ ਅਤੇ ਹੌਂਸਲਾ ਹੁੰਦਾ ਹੈ। ਵਿਚਾਰੇ ਕਾਂਗਰਸ ਵਾਲੇ ਸ਼ਰਾਬ ਅਤੇ ਵਲਾਇਤੀ ਕਪੜਿਆਂ ਦੀ ਦੁਕਾਨਾਂ ਤੇ ਧਰਨਾ ਦੇਣ ਤਾਂ ਪੁਲੀਸ ਉਨ੍ਹਾਂ ਨੂੰ ਕੁੱਟ ਕੁੱਟ ਕੇ ਜੇਲ ਭੇਜ ਦਏ। ਕੋਈ ਪੁਛੇ, ਭਲੇ ਆਦਮੀ, ਹਿੰਦੁਸਤਾਨੀ ਆਪਣੇ ਭਰਾ ਨੂੰ ਕਹਿੰਦਾ ਹੈ— "ਤੂੰ ਸ਼ਰਾਬ ਨਾ ਪੀ, ਵਲਾਇਤੀ ਕਪੜਾ ਨਾ ਪਾ। ਇਹ ਭਰਾ ਭਰਾ ਦੀ ਗੱਲ। ਅੰਗ੍ਰੇਜ਼ ਤੇ ਪੁਲੀਸ ਇਸ ਵਿਚ ਕਿਉਂ ਪਏ। ਸਤਿਆਗ੍ਰਹੀਆਂ ਤੇ ਲਾਠੀਆਂ ਮਾਰਨ ਦਾ ਅਜਿਹਾ ਜਵਾਬ ਮਿਲਦਾ ਤਾਂ ਵੇਖਦੇ ਕਿੰਨੇ ਮਾਈ ਦੇ ਲਾਲ ਪੁਲੀਸ ਵਾਲੇ ਉਨ੍ਹਾਂ ਨੂੰ ਮਾਰਨ ਪਕੜਣ ਆਉਂਦੇ। ਇਹ ਲੋਕ ਹੀ ਠੀਕ ਕਰਨਗੇ ਇਨ੍ਹਾਂ ਬਦਮਾਸ਼ਾਂ ਨੂੰ।"

ਅਮਰ ਨੇ ਇਹ ਪੁੱਛ ਲਿਆ, "ਨੇਤਾ, ਕਰਾਂਤੀਕਾਰੀਆਂ ਦੀ ਨਿੰਦਿਆ ਅਤੇ ਅਪਮਾਨ ਕਿਉਂ ਕਰਦੇ ਹਨ ?"

ਮਾਸਟਰ ਜੀ ਝਿਜਕ ਕੇ ਬੋਲੇ, "ਮਹਾਤਮਾ ਗਾਂਧੀ ਹਿੰਸਾ ਦੀ ਨਿੰਦਿਆ ਕਰਦੇ ਹਨ। ਉਨ੍ਹਾਂ ਦਾ ਰਾਹ ਦੂਜਾ ਹੈ। ਉਂਜ ਇਹ ਨੀਤੀ ਵੀ ਹੈ। ਜਾਣਦੇ ਨੇ, ਹਜ਼ਾਰਾਂ ਆਦਮੀ ਤੇ ਅਜਿਹਾ ਹੌਂਸਲਾ ਨਹੀਂ ਕਰ ਸਕਦੇ। ਜੋ ਜਿੰਨਾ ਕਰ ਸਕੇ।"

"ਮੁੰਡੇ ਪੜ੍ਹਨ ਆਏ ਹੋਣਗੇ।" ਮਾਸਟਰ ਜੀ ਉਠ ਕੇ ਆਪਣੇ ਘਰ ਚਲੇ ਗਏ। ਸੇਠ ਜੀ ਇਕ ਗ਼ਲਾਸ ਗਰਮ ਦੁਧ ਲੈ ਕੇ ਵਹੀ ਖਾਤਾ ਵੇਖਣ ਲਗ ਪਏ। ਅਮਰ ਨਰਿੰਦਰ ਦੇ ਘਰ ਚਲਾ ਗਿਆ, ਉਹ ਨੋਟਿਸ ਅੰਗਰੇਜ਼ੀ ਵਿਚ ਪੜ੍ਹਨਾ ਚਾਹੁੰਦਾ ਸੀ।

ਕੋਹਲੀ ਸਾਹਬ ਅਤੇ ਮਹਿੰਦਰ ਕਿਸੇ ਮੁਵੱਕਲ ਨਾਲ ਲਗੇ ਹੋਏ ਸਨ। ਅਖ਼ਬਾਰ ਪੜ੍ਹ ਚੁਕੇ ਸਨ। ਅਮਰ ਨਰਿੰਦਰ ਦੇ ਕਮਰੇ ਵਿਚ ਚਲਾ ਗਿਆ। ਅਮਰ ਨੂੰ ਨੋਟਿਸ ਵਿਚ ਅੰਗਰੇਜ਼ੀ ਦੇ ਤਿੰਨ ਅੱਖਰ ਸਮਝ ਨਾ ਆਏ। ਨਰਿੰਦਰ ਕੈਨਿੰਗ ਕਾਲਜ ਵਿਚ ਫ਼ਸਟ ਈਅਰ ਵਿਚ ਸੀ। ਉਹਨੇ ਅਮਰ ਨੂੰ ਪੂਰਾ ਨੋਟਿਸ ਚੰਗੀ ਤਰ੍ਹਾਂ ਸਮਝਾ ਦਿਤਾ ਅਤੇ ਪੁਛਿਆ, "ਤੂੰ ਰੈਵੋਲੀਉਸ਼ਨਰੀ ਬਣੇਂਗਾ ?"

"ਤੂੰ ਦਸ, ਤੂੰ ਬਣੇਂਗਾ ?" ਅਮਰ ਨੇ ਪੁਛਿਆ।

ਨਰਿੰਦਰ ਹਸਿਆ, "ਲੱਲੂ, ਇਹ ਕੰਮ ਬੜੇ ਜੋਖਮ ਦਾ ਹੈ। ਇਸ ਵਿਚ ਕਾਂਗਰਸੀਆਂ ਵਾਂਗ ਛੇ ਮਹੀਨੇ ਦੀ ਜੇਲ ਨਹੀਂ, ਫਾਂਸੀ ਹੁੰਦੀ ਹੈ ਖ਼ੂਨ ਦਾ ਬਦਲਾ ਖ਼ੂਨ ਹੈ। ਅਸੀਂ ਹੈਲਪ ਕਰ ਸਕਦੇ ਹਾਂ।"

"ਮੈਂ ਤਿਆਰ ਹਾਂ। ਪਾਰਟੀ ਦਾ ਪਤਾ ਦਸ।" ਅਮਰ ਨੇ ਕਹਿ ਦਿਤਾ।

"ਮੈਨੂੰ ਆਪ ਹੀ ਨਹੀਂ ਪਤਾ। ਪਤਾ ਲਭ ਲੈਣਾ ਕੋਈ ਆਸਾਨ ਵੀ ਨਹੀਂ। ਨਹੀਂ ਤੇ ਪਹਿਲਾਂ ਪੁਲੀਸ ਨੂੰ ਖ਼ਬਰ ਨਾ ਹੋ ਜਾਏ।"

ਅਮਰ ਚੁਪ ਰਿਹਾ।

"ਅਮਰ, ਸਕੂਲ ਚਲੇਂਗਾ ?" ਓਮ ਪ੍ਰਕਾਸ਼ ਨੇ ਗਲੀ ਵਿਚੋਂ ਵਾਜ ਮਾਰੀ।

ਅਮਰ ਦੇ ਨਾਲ ਸੇਠ ਜੀ ਵੀ ਗਲੀ ਵਿਚ ਆ ਗਏ। ਉਹ ਗੋਦਾਮ ਜਾ ਰਹੇ ਸਨ। ਕੋਹਲੀ ਅਦਾਲਤ ਜਾਣ ਲਈ ਨਿਕਲ ਆਇਆ।

"ਰਤਨ ਭਾਈ, ਅਖ਼ਬਾਰ ਪੜ੍ਹਿਆ ? ਕਿਹਾ ਜਵਾਬ ਦਿਤਾ ਨੇ।" ਕੋਹਲੀ ਨੇ ਹੌਲੀ ਜਿਹੀ ਪੁਛਿਆ।

"ਹਾਂ ਭਈਆ, ਪੜ੍ਹਿਐ ।" ਸੇਠ ਜੀ ਨੇ ਵੀ ਹੌਲੀ ਜਿਹੀ ਜਵਾਬ ਦਿਤਾ, "ਬਹੁਤ ਮਾਕੂਲ ਜਵਾਬ ਦਿਤਾ ।"

ਸਕੂਲ ਵਿਚ ਮੁੰਡੇ ਵੀ ਖ਼ੁਸ਼ ਸਨ । ਕਈ ਕਈ ਤਾਂ ਹੱਥ ਦੀ ਮੁੱਠ ਵਿਚੋਂ ਇਕ ਉਂਗਲ ਵਧਾ ਕੇ ਏਵੇਂ ਉਂਗਲਾਂ ਹਿਲਾ ਕੇ ਮੂੰਹ ਵਿਚ 'ਠਾਹ' ਕਹਿ ਕੇ ਹੱਸ ਪੈਂਦੇ । ਸਭ ਸਮਝ ਰਹੇ ਸਨ ਕਿ ਇਹ ਤਮੰਚਾ ਚਲਾਣ ਦਾ ਇਸ਼ਾਰਾ ਹੈ ।

ਅੱਧੀ ਛੁੱਟੀ ਵੇਲੇ ਅਮਰ ਨੇ ਰਜ਼ਾ ਨਾਲ ਇਕਾਂਤ ਵਿਚ ਗੱਲ ਕੀਤੀ, "ਇਨਕਲਾਬੀਆਂ ਦਾ ਨੋਟਿਸ ਪੜ੍ਹਿਐ ?" ਉਹ ਅਖ਼ਬਾਰ ਵਿਚੋਂ ਨੋਟਿਸ ਕਟ ਕੇ ਲੈ ਆਇਆ ਸੀ । ਰਜ਼ਾ ਨੇ ਨੋਟਿਸ ਵੇਖ ਲਿਆ ਸੀ । ਅਮਰ ਨੇ ਯਾਦ ਦਵਾਇਆ, "ਉਸ ਦਿਨ ਜਲਸੇ ਵਿਚ ਸ੍ਰੀ ਵਾਸਤਵ ਜੀ ਨੇ ਸ਼ੇਰੇ ਪੰਜਾਬ ਦਾ ਐਲਾਨ ਦਸਿਆ ਸੀ......ਮੈਨੂੰ ਜੋ ਲਾਠੀਆਂ ਮਾਰੀਆਂ ਗਈਆਂ ਹਨ, ਉਹ ਬਰਤਾਨਵੀ ਸਲਤਨਤ ਦੇ ਤਾਬੂਤ ਵਿਚ ਕਿੱਲਾਂ ਬਣਨਗੀਆਂ । ਉਦੋਂ ਸਾਲੇ ਗੋਰੇ ਹਸਦੇ ਸਨ, ਹੁਣ ਹੱਸਣ !"

"ਪਰਜਾ ਕੋਲ ਹਥਿਆਰ ਹੁੰਦੇ, ਲੋਕਾਂ ਵਿਚ ਏਕਾ ਹੁੰਦਾ ਤਾਂ ਕੋਈ ਨਾ ਹਸਦਾ । ਅਜਿਹੇ ਵੇਲੇ ਗ਼ਦਰ ਹੋ ਗਿਆ ਹੁੰਦਾ ।" ਰਜ਼ਾ ਨੇ ਅਮਰ ਦੀ ਗੱਲ ਦੀ ਪੁਸ਼ਟੀ ਕੀਤੀ ।

ਅਮਰ ਨੇ ਪੁਛਿਆ, "ਗਾਂਧੀ ਜੀ ਅਤੇ ਦੂਜੇ ਲੀਡਰ ਇਨਕਲਾਬੀਆਂ ਦੇ ਖ਼ਿਲਾਫ਼ ਕਿਉਂ ਹਨ ? ਉਨ੍ਹਾਂ ਨੂੰ ਬੁਰਾ ਕਿਉਂ ਕਹਿੰਦੇ ਹਨ ?"

ਰਜ਼ਾ ਇਕ ਜਮਾਤ ਅਗੇ ਸੀ । ਅਮਰ ਉਹਨੂੰ ਸਮਝਦਾਰ ਮੰਨਦਾ ਸੀ । "ਡਰਦੇ ਨੇ...... ਅੰਗ੍ਰੇਜ਼ ਤੋਂ—ਹੋਰ ਕਿਉਂ !" ਰਜ਼ਾ ਨੇ ਨਫ਼ਰਤ ਨਾਲ ਕਿਹਾ, "ਸਾਡੇ ਮਾਮੂੰ ਕਹਿੰਦੇ ਨੇ : ਕਾਂਗਰਸੀ ਅੰਗਰੇਜ਼ਾਂ ਨਾਲ ਆਜ਼ਾਦੀ ਦੀ ਗੱਲ ਕਰਦੇ ਹੀ ਨਹੀਂ, ਆਪਣੀ ਵਫ਼ਾਦਾਰੀ ਅਤੇ ਸੇਵਾ ਦਾ ਇਨਾਮ ਮੰਗਦੇ ਹਨ । ਇਹ ਇਨਕਲਾਬੀਆਂ ਦਾ ਸਾਥ ਦੇਣ ਤਾਂ ਅੰਗਰੇਜ਼ ਇਨ੍ਹਾਂ ਨੂੰ ਵੀ 'ਬਾਗ਼ੀ' ਦਾ ਫ਼ਤਵਾ ਦੇ ਦੇਣ । ਇਨਕਲਾਬ ਤੇ ਜੰਗ ਅਤੇ ਜਾਨ ਦੀ ਬਾਜ਼ੀ ਦਾ ਰਾਹ ਹੈ, ਸੌਦੇਬਾਜ਼ੀ ਦਾ ਨਹੀਂ । ਨੋਟਿਸ ਵਿਚ ਸਾਫ਼ ਕਿਹਾ ਹੈ ।"

ਮਾਸਟਰ ਜੀ ਅਤੇ ਰਜ਼ਾ ਦੇ ਜਵਾਬ ਨਾਲ ਅਮਰ ਨੂੰ ਤਸੱਲੀ ਨਾ ਹੋਈ । ਦੋ ਚਾਰ ਦਿਨ ਮਗਰੋਂ ਹਰੀ ਭਈਆ ਮਿਲ ਪਏ । ਉਨ੍ਹਾਂ ਨੂੰ ਪੁਛਿਆ । ਹਰੀ ਭਈਆ ਸਿਰਫ਼ ਕਾਂਗਰਸ ਦੀ ਨੀਤੀ ਕਰਕੇ ਹੀ ਨਹੀਂ, ਵਿਸ਼ਵਾਸ਼ ਕਰਕੇ ਗਾਂਧੀਵਾਦੀ ਸਨ । ਉਨ੍ਹਾਂ ਨੇ ਅਮਰ ਨੂੰ ਅਹਿੰਸਾ ਦਾ ਅਮਲੀ ਅਤੇ ਸਿਧਾਂਤਕ ਪੱਖ ਸਮਝਾਇਆ : ਗਾਂਧੀ ਜੀ ਕਰਾਂਤੀਕਾਰੀਆਂ ਦਾ ਅਪਮਾਨ ਜਾਂ ਨਿੰਦਿਆ ਨਹੀਂ ਕਰਦੇ ਉਨ੍ਹਾਂ ਨੂੰ ਬਹਾਦੁਰ ਅਤੇ ਆਤਮ ਬਲੀਦਾਨ ਕਰਨ ਵਾਲੇ ਮੰਨਦੇ ਹਨ, ਪਰ ਨਾਲ ਹੀ ਰਾਹ ਤੋਂ ਭਟਕੇ ਹੋਏ ਮੰਨਦੇ ਹਨ । ਇਹ ਠੀਕ ਹੈ, ਕਿ ਕਰਾਂਤੀਕਾਰੀ ਆਪਣੇ ਉਦੇਸ਼ ਲਈ ਜਾਨ ਦੀ ਬਾਜ਼ੀ ਲਾ ਦੇਂਦੇ ਹਨ । ਉਨ੍ਹਾਂ ਦੀ ਬਹਾਦੁਰੀ ਵਿਚ ਕੋਈ ਸ਼ਕ ਨਹੀਂ । ਪਰ ਇਸ ਦੇਸ਼ ਵਿਚ ਕਿੰਨਿਆਂ ਕੁ ਲੋਕਾਂ ਦੇ ਕੋਲ ਬੰਦੂਕਾਂ ਪਿਸਤੌਲਾਂ ਹਨ ? ਕਿੰਨੇ ਕੁ ਲੋਕ ਕਰਾਂਤੀਕਾਰੀਆਂ ਵਾਂਗ ਹਿੰਮਤ ਨਾਲ ਜਾਨ ਦੀ ਬਾਜ਼ੀ ਲਾ ਸਕਦੇ ਹਨ, ਅਹਿੰਸਾ ਦੀ ਸ਼ਕਤੀ ਨਾਲ ਲਖਾਂ-ਕਰੋੜਾਂ ਲੋਕ ਸੰਘਰਸ਼ ਵਿਚ ਹਿੱਸਾ ਲੈ ਸਕਣਗੇ । ਹਥਿਆਰ ਹੱਥ ਵਿਚ ਲੈ ਕੇ ਦੁਸ਼ਮਣ ਦਾ ਸਾਹਮਣਾ ਕਰਨਾ ਬੀਰਤਾ ਹੈ, ਪਰ ਨਿਹੱਥਿਆਂ ਨਿਰਭੈ ਹੋ ਕੇ ਹਥਿਆਰਾਂ ਦਾ ਮੁਕਾਬਲਾ ਕਰਨਾ ਉਸ ਤੋਂ ਵੀ ਵੱਡੀ ਬੀਰਤਾ ਹੈ । ਮਹਾਤਮਾ ਗਾਂਧੀ ਕਹਿੰਦੇ ਹਨ : ਹਥਿਆਰਾਂ ਅਤੇ ਜਿਸਮਾਨੀ ਤਾਕਤ ਨਾਲ ਅਸੀਂ ਦੁਸ਼ਮਣ ਨੂੰ ਦਬਾ ਸਕਦੇ ਹਾਂ, ਜਿੱਤ

ਨਹੀਂ ਸਕਦੇ। ਕਲ ਨੂੰ ਉਹ ਤਾਕਤ ਇਕੱਠੀ ਕਰਕੇ ਫਿਰ ਸਾਡੇ ਨਾਲ ਆ ਲੜੇਗਾ। ਨਾ ਸਾਨੂੰ ਸ਼ਾਂਤੀ ਮਿਲੇਗੀ, ਨਾ ਉਹਨੂੰ। ਅਸੀਂ ਦੁਸ਼ਮਣ ਨੂੰ ਮਾਰਨ ਦੀ ਬਜਾਏ ਵੈਰ ਦਾ ਕਾਰਣ ਹੀ ਖ਼ਤਮ ਕਰ ਦੇਈਏ, ਤਾਂ ਦੁਸ਼ਮਣ ਦੁਸ਼ਮਣ ਨਹੀਂ ਰਹੇਗਾ। ਇਹੀ ਅਸਲੀ ਜਿੱਤ ਹੈ। ਦੋਹਾਂ ਦੀ ਜਿੱਤ, ਸਾਡੀ ਵੀ ਤੇ ਦੁਸ਼ਮਣ ਦੀ ਵੀ।"

"ਦੁਸ਼ਮਣੀ ਦਾ ਕਾਰਣ ਅਸੀਂ ਕਿਵੇਂ ਦੂਰ ਕਰ ਸਕਦੇ ਹਾਂ?" ਅਮਰ ਨੇ ਪੁਛਿਆ, "ਅੰਗਰੇਜ਼ਾਂ ਨੇ ਸਾਡਾ ਦੇਸ਼ ਸਾਡੇ ਕੋਲੋਂ ਖੋਹ ਲਿਆ ਹੈ, ਅਸੀਂ ਆਪਣਾ ਦੇਸ਼ ਚਾਹੁੰਦੇ ਹਾਂ। ਜੇ ਗਿੜਗਿੜਾ ਕੇ ਮੰਗਦੇ ਰਵ੍ਹਾਂਗੇ ਤਾਂ ਕੀ ਉਹ ਦੇ ਦੇਣਗੇ?"

"ਜ਼ਰੂਰ ਦੇਣਗੇ।" ਹਰੀ ਭਈਆ ਨੇ ਵਿਸ਼ਵਾਸ਼ ਨਾਲ ਕਿਹਾ, "ਜੇ ਸਾਡੇ ਵਿਚ ਉਨ੍ਹਾਂ ਦਾ ਦਿਲ ਬਦਲਣ ਲਈ ਆਤਮ-ਬਲ ਹੋਏਗਾ।"

"ਕਿਸ ਤਰ੍ਹਾਂ ਦੇ ਦੇਣਗੇ?" ਅਮਰ ਨੇ ਆਪਣੀ ਸ਼ੰਕਾ ਦਸੀ, "ਦੇ ਦੇਣਾ ਹੁੰਦਾ ਤਾਂ ਏਨੀ ਦੂਰ ਆ ਕੇ ਏਥੇ ਵਸਦੇ ਹੀ ਕਿਉਂ? ਉਥੇ ਤਾਂ ਕੁਝ ਪੈਦਾ ਹੀ ਨਹੀਂ ਹੁੰਦਾ। ਸਭ ਇਥੋਂ ਹੀ ਲੈ ਜਾਂਦੇ ਹਨ।"

"ਠੀਕ ਹੈ", ਹਰੀ ਭਈਆ ਨੇ ਸਮਝਾਇਆ, "ਪਰ ਜੇ ਅਸੀਂ ਉਨ੍ਹਾਂ ਦਾ ਦਿਲ ਬਦਲ ਸਕੇ ਤਾਂ ਉਹ ਸਵਾਰਥੀ ਨਹੀਂ ਰਹਿਣਗੇ। ਗਾਂਧੀ ਜੀ ਕਹਿੰਦੇ ਹਨ, ਸਭ ਲੋਕ ਜਾਨ ਦੀ ਬਾਜ਼ੀ ਲਾਉਣ ਦੀ ਹਿੰਮਤ ਨਹੀਂ ਕਰ ਸਕਦੇ। ਇਸ ਲਈ ਅਸੀਂ ਅਹਿੰਸਾ ਦਾ ਰਾਹ ਹੀ ਅਪਨਾਉਣਾ ਹੈ।"

ਅਮਰ ਨੇ ਫਿਰ ਦੁਬਿਧਾ ਦਸੀ, "ਸਭ ਲੋਕ ਮਹਾਤਮਾ ਤੇ ਨਹੀਂ ਬਣ ਸਕਦੇ। ਤੁਸੀਂ ਤੇ ਅੰਗ੍ਰੇਜ਼ਾਂ ਨੂੰ ਵੀ ਮਹਾਤਮਾ ਬਣਾਉਣਾ ਚਾਹੁੰਦੇ ਹੋ।"

ਹਰੀ ਭਈਆ ਨੇ ਮੁਸਕਰਾ ਕੇ ਅਮਰ ਦੀ ਪਿੱਠ ਠੋਕੀ, "ਭਈਏ, ਠੀਕ ਕਹਿੰਦਾ ਏਂ। ਗਾਂਧੀ ਜੀ ਇਹੀ ਕਹਿੰਦੇ ਹਨ। ਤੂੰ ਗਾਂਧੀ ਜੀ ਦੀਆਂ ਕਿਤਾਬਾਂ ਪੜ੍ਹ, ਜਦੋਂ ਸੋਚੇਂਗਾ, ਤਾਂ ਸਮਝੇਂਗਾ ਕਿ ਗਾਂਧੀ ਜੀ ਠੀਕ ਹੀ ਕਹਿੰਦੇ ਹਨ।"

ਅਮਰ ਦੁਬਿਧਾ ਵਿਚ ਹੀ ਰਿਹਾ।

... ... ...

ਮਾਰਚ ਵਿਚ ਇਮਤਿਹਾਨ ਸ਼ੁਰੂ ਹੋ ਗਏ। ਰਜ਼ਾ ਮੈਟਰਿਕ ਦਾ ਇਮਤਿਹਾਨ ਦੇ ਰਿਹਾ ਸੀ। ਅਮਰ ਨੌਂਵੀਂ ਜਮਾਤ ਦਾ। ਅੱਠ ਅਪਰੈਲ ਨੂੰ ਅਮਰ ਦੁਪਿਹਰ ਬਾਅਦ ਦਾ ਪਰਚਾ ਦੇ ਕੇ ਸਕੂਲੋਂ ਨਿਕਲਿਆ। ਆਪਣੇ ਜਮਾਤੀ ਦੇ ਨਾਲ ਸਵਾਲਾਂ ਦੇ ਜਵਾਬ ਮਿਲਾਉਂਦਾ ਸਿਟੀ ਸਟੇਸ਼ਨ ਦੇ ਸਾਹਮਣੇ ਦਹੀ ਵੜਿਆਂ ਦੀ ਦੁਕਾਨ ਵੱਲ ਜਾ ਰਿਹਾ ਸੀ।

"ਤਾਜ਼ੀ ਖ਼ਬਰ।" "ਇਨਕਲਾਬੀਆਂ ਨੇ ਦਿੱਲੀ ਅਸੈਂਬਲੀ ਵਿਚ ਬੰਬ ਸੁਟਿਆ। ਇਨਕਲਾਬੀਆਂ ਦਾ ਐਲਾਨ!"[1] ਆਈ. ਡੀ. ਟੀ. ਦਾ ਵਿਸ਼ੇਸ਼ ਅੰਕ ਨਿਕਲਿਆ ਸੀ। ਅਮਰ ਪਰਚਾ ਖ਼ਰੀਦਕੇ ਸੜਕ ਤੇ ਖੜਾ ਹੋ ਪੜ੍ਹਨ ਲਗ ਪਿਆ। ਖ਼ਬਰ ਨਾਲ ਜਮਾਤੀ ਨੂੰ ਖ਼ੁਸ਼ੀ ਨਾਲ "ਸ਼ਾਬਾਸ਼! ਸਾਲੇ ਗੋਰਿਆਂ ਦੀ......ਵਿਚ ਡੰਡਾ ਕਰ ਦਿਤਾ।"

---

1. 8 ਅਪਰੈਲ 1929, ਦਿੱਲੀ ਅਸੈਂਬਲੀ ਵਿਚ ਬੰਬ ਵਿਸਫ਼ੋਟ ਦੀ ਘਟਨਾ ਇਤਿਹਾਸਕ ਸਚਾਈ ਹੈ।

ਬੰਬ ਸੁੱਟਣ ਦਾ ਵਰਣਨ ਸੰਖੇਪ, ਪਰ ਕਰਾਂਤੀਕਾਰੀਆਂ ਨੇ ਬੰਬ ਸੁਟ ਕੇ ਜਿਹੜਾ ਘੋਸ਼ਣਾ ਪੱਤਰ ਵੰਡਿਆ ਸੀ, ਉਹਦਾ ਪੂਰਾ ਵੇਰਵਾ ਸੀ। ਅਮਰ ਦੋਵੇਂ ਪਾਸਿਉਂ ਪੂਰਾ ਪਰਚਾ ਪੜ੍ਹ ਗਿਆ। ਕਈ ਸ਼ਬਦ ਅਤੇ ਕਈ ਗੱਲਾਂ ਸਮਝ ਨਾ ਆਈਆਂ। ਜਿੰਨਾ ਸਮਝਿਆ, ਉਹਦੇ ਨਾਲ ਹੀ ਸਰੀਰ ਰੋਮਾਂਚਿਤ ਸੀ। ਇਸ ਘੋਸ਼ਣਾ ਵਿਚ ਵੀ ਸਾਈਮਨ ਕਮਿਸ਼ਨ ਦਾ ਵਿਰੋਧ ਸੀ। ਲਾਲਾ ਲਾਜਪਤ ਰਾਇ ਦੀ ਹਤਿਆ ਦੇ ਬਦਲੇ ਦਾ ਜ਼ਿਕਰ ਸੀ। ਇਸ ਘੋਸ਼ਣਾ ਵਿਚ ਹਿੰਦੁਸਤਾਨ ਸਮਾਜਵਾਦੀ ਪ੍ਰਜਾਤੰਤਰ ਸੈਨਾ ਦੇ ਸੈਨਾਪਤੀ ਬਲਰਾਜ ਦੇ ਦਸਤਖ਼ਤ ਸਨ। ਲਾਹੌਰ ਵਿਚ ਸਾਂਡਰਸ ਦੇ ਕਤਲ ਦੇ ਮੌਕੇ ਤੇ ਜਿਹੜਾ ਨੋਟਿਸ ਲਾਇਆ ਗਿਆ ਸੀ, ਉਹਦੇ ਤੇ ਵੀ ਇਸੇ ਸੈਨਾਪਤੀ ਦੇ ਦਸਤਖ਼ਤ ਸਨ। ਅਮਰ ਸਮਝ ਗਿਆ। ਹਿੰਦੁਸਤਾਨ ਸਮਾਜਵਾਦੀ ਪ੍ਰਜਾਤੰਤਰ ਸੈਨਾ ਦੇਸ਼ ਦੀ ਸਵੈਤੰਤਰਤਾ ਦੇ ਲਈ ਇਨਕਲਾਬ ਕਰਨ ਵਾਲੀ ਬਹੁਤ ਵੱਡੀ ਪਾਰਟੀ ਹੈ। ਉਹ ਘਰ ਨਾ ਮੁੜ ਕੇ ਬਾਰੂਦਖ਼ਾਨੇ ਵੱਲ ਟੁਰ ਪਿਆ।

ਰਜ਼ਾ ਦਾ ਮਕਾਨ ਪੁਰਾਣੇ ਢੰਗ ਦਾ ਸੀ। ਨਿੱਕੀ ਜਿਹੀ ਡਿਉਢੀ ਵਿਚ ਦਰਵਾਜ਼ੇ ਦੇ ਸਾਹਮਣੇ ਛੋਟੀ ਪਤਲੀ ਜਿਹੀ ਕੰਧ ਦਾ ਓਹਲਾ। ਮਕਾਨ ਵਿਚ ਸਿਕਮੀ ਕਿਰਾਏਦਾਰ ਪਰਿਵਾਰ ਵੀ ਸੀ। ਡਿਉਢੀ ਦੇ ਦੋਵੇਂ ਪਾਸੇ ਕੋਠੜੀਆਂ। ਦੋਹਾਂ ਪਰਵਾਰਾਂ ਦੇ ਮਰਦ ਦਿਨ ਵਿਚ ਬਾਹਰ ਰਹਿੰਦੇ। ਰਜ਼ਾ ਦੇ ਪਿਤਾ ਹਕੀਮ ਰਸੂਲ ਅਹਿਮਦ ਸ਼ੇਖ਼ ਦਾ ਮਤਬ ਗੋਲਾਗੰਜ ਬਾਜ਼ਾਰ ਵਿਚ ਸੀ। ਕਿਰਾਏਦਾਰ ਖ਼ਲੀਫ਼ਾ (ਦਰਜ਼ੀ) ਨਸੀਰਬੇਗ ਦੀ ਦੁਕਾਨ ਨਜ਼ੀਰਾਬਾਦ ਬਾਜ਼ਾਰ ਵਿਚ। ਦਿਨ ਵਿਚ ਦੋਹਾਂ ਟੱਬਰਾ ਦੀਆਂ ਬੇਗਮਾਂ,ਨੂੰਹਾਂ ਧੀਆਂ ਕੋਠੜੀਆਂ 'ਚ ਉਠਦੀਆਂ ਬੈਠਦੀਆਂ,ਇਸ ਲਈ ਡਿਉਢੀ ਦਾ ਬੂਹਾ ਬੰਦ ਰਹਿੰਦਾ ਅਤੇ ਟਾਟ ਦਾ ਪਰਦਾ ਲਟਕਿਆ ਹੁੰਦਾ। ਅਮਰ ਰਜ਼ਾ ਦੇ ਘਰ ਜਾਂਦਾ ਤਾਂ ਬਾਹਰੋਂ ਹੀ ਆਵਾਜ਼ ਮਾਰਦਾ।

ਰਜ਼ਾ ਗਲੀ ਵਿਚ ਆ ਕੇ ਅਮਰ ਨੂੰ ਡਿਉਢੀ ਦੇ ਨਾਲ ਦੀ ਕੋਠੜੀ ਵਿਚ ਲੈ ਜਾਂਦਾ। ਇਸ ਤੋਂ ਪਹਿਲਾਂ ਜ਼ਨਾਨੀਆਂ ਪਰਦੇ ਵਿਚ ਹੋ ਜਾਂਦੀਆਂ।

ਰਜ਼ਾ ਦੇ ਘਰ ਦੀ ਡਿਉਢੀ ਦੇ ਸਾਹਮਣੇ ਗਲੀ ਵਿਚ ਇਕ ਆਦਮੀ ਕਮੀਜ਼ ਪਜਾਮਾ ਪਾਈ ਮੂੜ੍ਹੇ ਤੇ ਬੈਠਾ ਸੀ। ਨੇੜੇ ਦੂਜਾ ਮੂੜ੍ਹਾ ਸੀ। ਅਮਰ ਨੇ ਉਸ ਆਦਮੀ ਨੂੰ ਰਜ਼ਾ ਦਾ ਜਾਂ ਕਿਰਾਏਦਾਰਾਂ ਦਾ ਪ੍ਰਾਹੁਣਾ ਹੋਣ ਦਾ ਅੰਦਾਜ਼ਾ ਲਾ ਅਦਾਬ ਅਰਜ਼ ਕਹਿ ਰਜ਼ਾ ਦਾ ਪੁਛਿਆ।

"ਤਸ਼ਰੀਫ਼ ਰਖੋ", ਉਸ ਆਦਮੀ ਨੇ ਦੂਜੇ ਮੂੜ੍ਹੇ ਵੱਲ ਇਸ਼ਾਰਾ ਕੀਤਾ, "ਰਜ਼ਾ ਦੋ ਚਾਰ ਮਿੰਟ ਵਿਚ ਆਉਂਦਾ ਹੈ। ਤੁਹਾਡੀ ਤਾਰੀਫ਼ ?"

"ਖ਼ਾਕਸਾਰ ਨੂੰ ਅਮਰਨਾਥ ਕਹਿੰਦੇ ਹਨ। ਰਜ਼ਾ ਸਾਹਬ ਦਾ ਦੋਸਤ ਹਾਂ। ਅਸੀਂ ਦੋਵੇਂ ਜੁਬਲੀ ਸਕੂਲ ਦੇ ਵਿਦਿਆਰਥੀ ਹਾਂ।"

ਅਮਰ ਨੇ ਲਖਨਵੀ ਅੰਦਾਜ਼ ਨਾਲ ਉੱਤਰ ਦਿਤਾ।

ਅਮਰ ਦੇ ਜਵਾਬ ਦੇਂਦਿਆਂ ਦੇਂਦਿਆਂ ਰਜ਼ਾ ਆ ਗਿਆ। ਰਜ਼ਾ ਨੇ ਮਹਿਮਾਨ ਦੇ ਹੱਥ ਵਿਚ ਬੀੜੀ ਦਾ ਬੰਡਲ ਅਤੇ ਮਾਚਿਸ ਦੇ ਕੇ ਅਮਰ ਨੂੰ ਦਸਿਆ, "ਸਾਡੇ ਮਾਮੂੰ ਜਾਨ ਨੇ।" ਅਮਰ ਵੱਲ ਇਸ਼ਾਰਾ ਕਰਕੇ ਕਿਹਾ, "ਇਨ੍ਹਾਂ ਦੀ ਜਾਣ ਪਛਾਣ ਤੇ ਹੋ ਗਈ। ਤੁਹਾਡੇ ਬਾਰੇ ਇਨ੍ਹਾਂ ਨਾਲ ਪਹਿਲਾਂ ਵੀ ਜ਼ਿਕਰ ਹੋ ਚੁਕਾ ਹੈ।" ਇਹ ਇਸ਼ਾਰਾ ਸੀ ਕਿ ਆਦਮੀ ਵਿਸ਼ਵਾਸ਼ਯੋਗ ਹੈ।

ਰਜ਼ਾ ਦੇ ਮਾਮੂੰ ਦੇ ਬਾਰੇ ਅਮਰ ਨੇ ਬਹੁਤ ਕੁਝ ਸੁਣਿਆ ਸੀ। ਉਨ੍ਹਾਂ ਨੂੰ ਸਾਹਮਣੇ ਵੇਖ ਕੇ ਉਤਸੁਕਤਾ ਉਮੜ ਆਈ......ਇਹ ਆਦਮੀ ਸੰਸਾਰ ਵਿਚ ਕਿੰਨੀ ਦੂਰ ਤਕ ਵੇਖ ਸੁਣ ਆਇਆ ਹੈ। ਅਜ ਚੰਗੇ ਮੌਕੇ ਤੇ ਪਹੁੰਚਿਆ ਹਾਂ।

ਰਜ਼ਾ ਇਕ ਹੋਰ ਮੂੜ੍ਹਾ ਨੇੜੇ ਖਿਚ ਲਿਆਇਆ, "ਅਜ ਕਿਹੜਾ ਪਰਚਾ ਸੀ? ਕਿਸ ਤਰ੍ਹਾਂ ਹੋਇਆ?"

"ਤੁਹਾਡੀ ਦੁਆ ਨਾਲ ਚੰਗਾ ਹੀ ਹੋ ਗਿਆ, ਆਈ. ਡੀ. ਟੀ. ਦਾ ਪਰਚਾ ਨਿਕਲਿਆ ਹੈ, ਕੀ ਤੁਸੀਂ ਲੋਕਾਂ ਨੇ ਵੇਖਿਆ?" ਅਮਰ ਨੇ ਪਰਚਾ ਮਾਮੂੰ ਨੂੰ ਦੇ ਦਿਤਾ। ਨਜ਼ਰ ਮਾਮੂੰ ਦੇ ਚਿਹਰੇ ਤੇ।

ਪਰਚੇ ਦੇ ਸਿਰਲੇਖ ਨਾਲ ਮਾਮੂੰ ਦੀਆਂ ਅੱਖਾਂ ਹੈਰਾਨੀ ਨਾਲ ਫੈਲ ਗਈਆਂ। ਰਜ਼ਾ ਵੀ ਪਰਚਾ ਪੜ੍ਹ ਸਕਣ ਲਈ ਮਾਮੂੰ ਵੱਲ ਝੁਕ ਗਿਆ। ਮਾਮੂੰ ਪਰਚਾ ਪੜ੍ਹਨ ਵਿਚ ਬਲਦੀ ਹੋਈ ਬੀੜੀ ਨੂੰ ਭੁੱਲ ਗਿਆ।

"ਮੈਨੂੰ ਪੂਰੇ ਦੀ ਸਮਝ ਨਹੀਂ ਆਈ। ਮੈਨੂੰ ਵੀ ਦੱਸੋ।" ਅਮਰ ਆਪਣੀ ਉਤਸੁਕਤਾ ਨੂੰ ਵੱਸ ਵਿਚ ਨਾ ਕਰ ਸਕਿਆ।

ਮਾਮੂੰ ਦੇ ਚਿਹਰੇ ਤੇ ਉਤਸ਼ਾਹ ਦੀ ਝਲਕ, "ਬਹੁਤ ਵੱਡਾ ਕੰਮ ਕੀਤਾ ਜਵਾਨਾਂ ਨੇ, ਬਹੁਤ ਵੱਡਾ ਕੰਮ। ਬਹੁਤ ਸਹੀ ਗਲ ਕੀਤੀ ਏ। ਇਹ ਲੋਕ ਇਨਕਲਾਬ ਦਾ ਰਾਹ ਪਛਾਣਦੇ ਨੇ। ਇਨਕਲਾਬੀ ਤਾਕਤ ਮਜ਼ਦੂਰ ਹੀ ਨੇ। ਸਰਮਾਇਆਦਾਰੀ ਦੇ ਹਾਮੀ ਕਾਂਗਰਸੀਆਂ ਇਸ ਸੱਚਾਈ ਨੂੰ ਅੱਖੋਂ ਉਹਲੇ ਕੀਤਾ ਹੋਇਆ ਹੈ। ਇਸ ਮੌਕੇ ਤੇ ਮੁਲਕ ਦੇ ਮਜ਼ਦੂਰ ਆਰਗਨਾਈਜ਼ ਹੁੰਦੇ, ਸਭ ਰੇਲਾਂ, ਤਾਰ-ਡਾਕ ਕਾਰਖ਼ਾਨਿਆਂ ਵਿਚ ਹੜਤਾਲ ਹੋ ਜਾਂਦੀ, ਹਿੰਦੁਸਤਾਨੀ ਫ਼ੌਜਾਂ ਵਿਚ ਬੇਦਾਰੀ ਹੁੰਦੀ ਤਾਂ ਮੁਲਕ ਵਿਚ ਇਨਕਲਾਬ ਹੋ ਸਕਦਾ ਸੀ......"

ਅਸੈਂਬਲੀ ਵਿਚ ਬੰਬ ਸੁਟ ਕੇ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾ ਦੇਣ ਵਾਲੇ ਕਰਾਂਤੀਕਾਰੀਆਂ ਦੇ ਨਾਂ ਸਨ—ਭਗਤ ਸਿੰਘ ਅਤੇ ਬਟੁਕੇਸ਼ਵਰ ਦਤ। ਸਰਕਾਰ ਦੇਸ਼ ਵਿਚ ਰਾਜਨੀਤਿਕ ਅਤੇ ਮਜ਼ਦੂਰ ਅੰਦੋਲਨਾਂ ਨੂੰ ਦਬਾ ਸਕਣ ਲਈ ਦੋ ਨਵੇਂ ਕਾਨੂੰਨ, 'ਸਰਵਜਨਿਕ ਸੁਰਖਿਆ ਕਾਨੂੰਨ' ਅਤੇ 'ਉਦਯੋਗ ਵਿਵਾਦ ਕਾਨੂੰਨ', ਬਣਾਉਣਾ ਚਾਹੁੰਦੀ ਸੀ। ਅਸੈਂਬਲੀ ਵਿਚ ਸਭ ਭਾਰਤੀ ਮੈਂਬਰਾਂ ਨੇ ਉਨ੍ਹਾਂ ਕਾਨੂੰਨਾਂ ਦਾ ਵਿਰੋਧ ਕੀਤਾ। ਕਾਨੂੰਨ ਪਾਸ ਨਾ ਹੋ ਸਕੇ। ਉਸ ਦਿਨ ਅਸੈਂਬਲੀ ਵਿਚ ਵਾਇਸਰਾਏ ਦੇ ਵਿਸ਼ੇਸ਼ ਅਧਿਕਾਰਾਂ ਨਾਲ ਇਨ੍ਹਾਂ ਕਾਨੂੰਨਾਂ ਨੂੰ ਜਾਰੀ ਕੀਤੇ ਜਾਣ ਦੀ ਘੋਸ਼ਣਾ ਕੀਤੀ ਗਈ ਸੀ। ਕਰਾਂਤੀਕਾਰੀਆਂ ਨੇ ਸਰਕਾਰ ਦੇ ਇਸ ਅਤਿਆਚਾਰ ਦੇ ਵਿਰੋਧ ਵਿਚ ਅਸੈਂਬਲੀ ਵਿਚ ਬੰਬ ਸੁਟਿਆ ਸੀ। ਕਰਾਂਤੀਕਾਰੀਆਂ ਨੇ ਘੋਸ਼ਣਾ ਵਿਚ ਬੰਬ ਸੁੱਟਣ ਦਾ ਕਾਰਣ ਦਸਿਆ ਸੀ: 'ਡੋਰਿਆਂ ਨੂੰ ਕੋਈ ਗੱਲ ਸੁਣਾਉਣ ਲਈ ਬੜੀ ਉੱਚੀ ਬੋਲਣਾ ਪੈਂਦਾ ਹੈ। ਬਰਤਾਨਵੀ ਸਰਕਾਰ ਸਾਡੀ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਹੋਰ ਪੱਕਿਆਂ ਕਰਨ ਲਈ ਦਮਨ ਦੇ ਨਵੇਂ ਕਾਨੂੰਨ—ਸਰਵਜਨਿਕ ਸੁਰਖਿਆ ਕਾਨੂੰਨ, ਅਤੇ ਉਦਯੋਗ ਵਿਵਾਦ ਕਾਨੂੰਨ ਜਾਰੀ ਕਰ ਰਹੀ ਹੈ। ਇਹ ਜ਼ਾਲਮ ਕਾਨੂੰਨ ਅਸੈਂਬਲੀ ਵਿਚ ਬਹੁਮਤ ਦੇ ਵਿਰੋਧ ਕਾਰਣ ਪਾਸ ਨਾ ਹੋ ਸਕੇ। ਪਰ ਵਾਇਸਰਾਏ ਅਜ, ਆਪਣੇ ਵਿਸ਼ੇਸ਼ ਅਧਿਕਾਰਾਂ ਦੇ ਤਹਿਤ, ਇਨ੍ਹਾਂ ਨੂੰ ਲਾਗੂ ਕਰ ਰਿਹਾ ਹੈ। ਦੇਸ਼ ਦੇ ਨੇਤਾ ਅੰਗ੍ਰੇਜ਼ਾਂ ਤੋਂ ਝੂਠੀਆਂ ਆਸਾਂ ਦੀਆਂ ਐਨਕਾਂ ਲਾਹ ਕੇ ਵੇਖਣ, ਉਨ੍ਹਾਂ ਦੇ ਵਿਧਾਨਕ ਅਤੇ ਸ਼ਾਂਤੀਪੂਰਣ ਅੰਦੋਲਨ

ਕਿੰਨੇ ਅਰਥਹੀਨ ਹਨ। ਦਮਨ ਅਤੇ ਗ਼ੁਲਾਮੀ ਤੋਂ ਮੁਕਤੀ ਦਾ ਕੇਵਲ ਇਕ ਹੀ ਰਾਹ ਹੈ—ਜਨ ਸੰਘਰਸ਼ !'

ਮਾਮੂੰ ਨੇ ਅਮਰ ਅਤੇ ਰਜ਼ਾ ਨੂੰ ਸਮਝਾਇਆ, "ਸਰਵਜਨਿਕ ਸੁਰੱਖਿਆ ਕਾਨੂੰਨ ਦਾ ਮਤਲਬ ਹੈ, ਵਿਦੇਸ਼ੀ ਸ਼ਾਸਨ ਕਰਨ ਲਈ ਪੁਲੀਸ ਨੂੰ ਵਿਸ਼ੇਸ਼ ਅਧਿਕਾਰ। ਸਾਲੇ ਸਰਵਜਨਿਕ ਦਮਨ ਨੂੰ ਸਰਵਜਨਿਕ ਸੁਰੱਖਿਆ ਕਹਿੰਦੇ ਹਨ। ਉਦਯੋਗ ਵਿਵਾਦ ਕਾਨੂੰਨ ਦਾ ਮਤਲਬ ਹੈ—ਪੂੰਜੀਪਤੀਆਂ ਅਤੇ ਪੂੰਜੀਵਾਦ ਦੇ ਵਿਰੁੱਧ ਮਜ਼ਦੂਰ ਸੰਗਠਨਾਂ ਅਤੇ ਮਜ਼ਦੂਰ ਅੰਦੋਲਨਾਂ ਨੂੰ ਜੰਮਦਿਆਂ ਹੀ ਕੁਚਲ ਦੇਣ ਦੀ ਤਾਕਤ ਰਖਣਾ। ਅੰਗ੍ਰੇਜ਼ ਸਰਕਾਰ ਨੇ ਸਮਝ ਲਿਆ ਹੈ, ਉਨ੍ਹਾਂ ਨੂੰ ਕਾਂਗਰਸ ਦੇ ਅਹਿੰਸਾਤਮਕ ਅਤੇ ਸ਼ਾਂਤੀਪੂਰਣ ਸਤਿਆਗ੍ਰਹਿ ਦੇ ਕਾਨੂੰਨੀ ਅੰਦੋਲਨਾਂ ਦੇ ਡਰਾਮੇ ਤੋਂ ਖ਼ਤਰਾ ਨਹੀਂ, ਇਕ ਹੋਏ ਸੰਗਠਿਤ ਮਜ਼ਦੂਰਾਂ ਦੀ ਤਾਕਤ ਅਤੇ ਜਨਤਾ ਦੇ ਅੰਦੋਲਨ ਤੇ ਹੈ। ਹਿੰਦੁਸਤਾਨ ਦਾ ਸਰਮਾਇਆਦਾਰ ਪੂੰਜੀਪਤੀ ਵਰਗ, ਅੰਗ੍ਰੇਜ਼ਾਂ ਦੇ ਪੂੰਜੀਵਾਦ ਅਤੇ ਸਾਮਰਾਜਵਾਦ ਨੂੰ ਖ਼ਤਮ ਨਹੀਂ ਕਰਨਾ ਚਾਹੁੰਦਾ, ਉਸ ਵਿਚ ਆਪਣੇ ਲਈ ਵੀ ਚੋਖਾ ਹਿੱਸਾ ਚਾਹੁੰਦਾ ਹੈ। ਉਸਨੂੰ ਖ਼ਤਮ ਕਰਨਗੇ ਮਜ਼ਦੂਰ, ਗ਼ਰੀਬ ਨੌਕਰੀਪੇਸ਼ਾ, ਜ਼ਮੀਨ ਤੋਂ ਵਾਂਝੇ ਕਿਸਾਨ, ਕਿਉਂਕਿ ਪੂੰਜੀਵਾਦ ਅਤੇ ਸਾਮਰਾਜਵਾਦ ਵਿਚ ਉਨ੍ਹਾਂ ਦੀ ਜ਼ਿੰਦਗੀ ਨਾਮੁਮਕਿਨ ਹੁੰਦੀ ਜਾ ਰਹੀ ਏ। ਉਨ੍ਹਾਂ ਦੇ ਹਿੱਸੇ ਆਈ ਹੈ, ਸਿਰਫ਼ ਗ਼ੁਲਾਮੀ, ਭੁੱਖ ਅਤੇ ਬੇਇਜ਼ਤੀ।"

ਮਾਮੂੰ ਨੇ ਧਿਆਨ ਦਵਾਇਆ, "ਕਰਾਂਤੀਕਾਰੀਆਂ ਨੇ ਬੰਬ ਸੁੱਟ ਕੇ ਨਾਅਰੇ ਲਾਏ—ਇਨਕਲਾਬ ਜ਼ਿੰਦਾਬਾਦ ! ਦੁਨੀਆਂ ਭਰ ਦੇ ਮਜ਼ਦੂਰੋ ਇਕ ਹੋਵੋ ! ਸਾਮਰਾਜਵਾਦ ਦਾ ਨਾਸ ਹੋਵੇ ! ਉਨ੍ਹਾਂ ਨੇ ਸਪੱਸ਼ਟ ਕਹਿ ਦਿਤਾ ਕਿ ਇਨਕਲਾਬੀ ਤਾਕਤ ਸਿਰਫ਼ ਮਜ਼ਦੂਰ ਹਨ। ਦੁਨੀਆਂ ਭਰ ਦੇ ਮਜ਼ਦੂਰਾਂ ਦੀ ਲੜਾਈ ਦੁਨੀਆਂ ਭਰ ਦੇ ਸਾਮਰਾਜਵਾਦ ਨਾਲ ਹੈ। ਇਹ ਹੀ ਕਮਿਊਨਿਜ਼ਮ ਹੈ। ਦੁਨੀਆਂ ਦੇ ਪ੍ਰੋਲਿਟੇਅਰਿਅਟਾਂ (ਕਾਮੇ) ਦੀ ਏਕਤਾ ਅਤੇ ਦੁਨੀਆਂ ਉਤੇ ਕਾਮਿਆਂ ਦੀ ਹਕੂਮਤ ਕਮਿਊਨਿਜ਼ਮ ਹੈ। ਇਹ ਹੀ ਦੁਨੀਆਂ ਦੇ ਦਲਿਤਾਂ ਦੀ ਸ਼ਾਂਤੀ ਦਾ ਰਾਹ ਹੈ......।"

ਮਾਮੂੰ ਬਹੁਤ ਦੇਰ ਤਕ ਦੋਹਾਂ ਮੁੰਡਿਆਂ ਨੂੰ ਰੂਸ ਵਿਚ ਸਮਾਜਵਾਦੀ ਕਰਾਂਤੀ ਅਤੇ ਉਸਦੇ ਸੰਸਾਰ ਵਿਆਪੀ ਉਦੇਸ਼ਾਂ ਦੇ ਬਾਰੇ ਸਮਝਾਂਦੇ ਰਹੇ। ਅਮਰ ਘਰ ਪਹੁੰਚਿਆ ਤਾਂ ਉਤਸ਼ਾਹ ਨਾਲ ਭਰਪੂਰ ਜਿਵੇਂ ਆਪਣਾ ਰਾਹ ਪਛਾਣ ਗਿਆ ਹੋਵੇ। ਉਸ ਸ਼ਾਮ ਵਕੀਲ ਕੋਹਲੀ ਦੇ ਘਰ ਵੀ ਬੰਬ ਵਿਸਫ਼ੋਟ ਦੇ ਵੇਲੇ ਕਰਾਂਤੀਕਾਰੀਆਂ ਦੇ ਸੁੱਟੇ ਪਰਚੇ ਬਾਰੇ ਬੜੀ ਦੇਰ ਚਰਚਾ ਹੁੰਦੀ ਰਹੀ। ਉਨ੍ਹਾਂ ਦਾ ਵਿਚਾਰ : ਸਰਵਜਨਿਕ ਸੁਰੱਖਿਆ ਕਾਨੂੰਨ ਦੂਜੀ ਵਾਰ ਰੌਲਟ ਐਕਟ ਹੀ ਹੈ। ਉਦਯੋਗਿਕ ਵਿਚਾਰ ਕਾਨੂੰਨ ਉਸ ਤੋਂ ਵੀ ਵੱਧ ਦਬਾਉਣ ਵਾਲਾ। ਰੌਲਟ ਐਕਟ ਦੇ ਵਿਰੁੱਧ ਕਾਂਗਰਸ ਦੇ ਦਸ ਸਾਲ ਦੇ ਅੰਦੋਲਨ ਦਾ ਕੀ ਫ਼ਾਇਦਾ ਹੋਇਆ ? ਇਹ ਅੰਦੋਲਨ ਤੇ ਕੋਹਲੂ ਦਾ ਚੱਕਰ......। ਵਿਧਾਨਿਕ ਤਰੀਕਿਆਂ ਨਾਲ ਸੰਵਿਧਾਨ ਵਿਰੁੱਧ ਲੜਨਾ ਆਪਣੇ ਆਪ ਵਿਚ ਹੀ ਇਕ ਕਨਟਰਾਡਿਕਸ਼ਨ......।"

ਵੱਡੇ ਲਾਟ ਦੀ ਕੌਂਸਲ ਵਿਚ ਬੰਬ। ਕਲਪਨਾਂ ਤੋਂ ਪਰੇ ਦੀ ਇਸ ਘਟਨਾ ਨਾਲ ਸਾਰੇ ਸ਼ਹਿਰ ਵਿਚ ਸਨਸਨੀ ਫੈਲ ਗਈ ਸੀ। ਛੋਟੇ ਬੱਚੇ ਪਟਾਕੇ ਚਲਾ ਕੇ ਜਾਂ "ਠਾਹ ਠਾਹ" ਦਾ ਰੌਲਾ ਪਾ ਕੇ ਬੰਬ ਸੁਟਣ ਦਾ ਨਾਟਕ ਕਰਨ ਲਗ ਪਏ। ਬਿਨਾਂ ਕੁਝ ਸਮਝੇ ਲਲਕਾਰਦੇ ਰਹਿੰਦੇ, "ਇਨਕਲਾਬ ਜ਼ਿੰਦਾਬਾਦ ! ਭਗਤ ਸਿੰਘ-ਦਤ ਜ਼ਿੰਦਾਬਾਦ ! ਬਜ਼ੁਰਗ ਉਨ੍ਹਾਂ ਨੂੰ

ਟੋਕਦੇ ਰਹਿੰਦੇ, ਖ਼ਬਰਦਾਰ-ਖ਼ਬਰਦਾਰ ! ਚੁਪ ਰਹੋ ! ਪੁਲੀਸ ਵਾਲੇ ਸੁਣ ਲੈਣਗੇ । ਕੁਝ ਦਿਨ ਬਾਅਦ ਭਗਤ ਸਿੰਘ-ਦਤ ਦੀਆਂ ਤਸਵੀਰਾਂ ਅਖ਼ਬਾਰਾਂ ਵਿਚ ਛਪੀਆਂ । ਬਹੁਤ ਸਾਰੇ ਨੌਜਵਾਨ ਭਗਤ ਸਿੰਘ ਦੀ ਤਸਵੀਰ ਦੀ ਨਕਲ ਕਰ ਹੈਟ ਪਾਉਣਾ ਚਾਹੁੰਦੇ ।

ਅਸੈਂਬਲੀ ਵਿਚ ਬੰਬ ਫਟਣ ਦੀ ਘਟਨਾ ਨੂੰ ਇਕ ਹਫ਼ਤਾ ਹੋ ਚੁਕਾ ਸੀ । ਨਰਿੰਦਰ ਅਮਰ ਦੇ ਘਰ ਆਇਆ । ਨਰਿੰਦਰ ਨੇ ਉਹਨੂੰ ਇੰਡੀਆ ਸਪਤਾਹਕ ਪੱਤਰ ਵਿਚ ਅਸੈਂਬਲੀ ਬੰਬ ਵਿਸਫ਼ੋਟ ਦੇ ਸੰਬੰਧ ਵਿਚ ਗਾਂਧੀ ਜੀ ਦੀ ਸਪੀਚ ਵਿਖਾਈ । ਗਾਂਧੀ ਜੀ ਨੇ ਬੰਬ ਸੁੱਟਣ ਵਾਲੇ ਜਵਾਨਾਂ ਦੀ ਦਮਨਕਾਰੀ ਕਾਨੂੰਨਾਂ ਦੇ ਖ਼ਿਲਾਫ਼ ਵਿਰੋਧੀ ਭਾਵਨਾ ਨਾਲ ਹਮਦਰਦੀ ਜ਼ਾਹਿਰ ਕੀਤੀ ਸੀ, ਪਰ ਉਨ੍ਹਾਂ ਦੇ ਕਾਰਜ ਲਈ ਦੁਖ ਅਤੇ ਅਸੰਤੋਸ਼...ਹਿੰਸਾ ਦਾ ਰਾਹ ਆਤਮਕ ਉੱਨਤੀ ਅਤੇ ਬਹਾਦੁਰੀ ਨਾਲ ਆਜ਼ਾਦੀ ਪ੍ਰਾਪਤ ਕਰਨ ਦਾ ਰਾਹ ਨਹੀਂ ਹੈ । ਦੁਸ਼ਮਣ ਦੀ ਹਿੰਸਾ ਦੇ ਵਿਰੋਧ ਵਿਚ ਹਿੰਸਾ ਅਪਣਾਇਆਂ ਹਿੰਸਾ ਖ਼ਤਮ ਨਹੀਂ ਹੋ ਸਕਦੀ । ਉਹ ਸ਼ਾਂਤੀ ਦਾ ਰਾਹ ਨਹੀਂ । ਅੱਗ ਨਾਲ ਅੱਗ ਨਹੀਂ ਬੁਝਦੀ । ਅਹਿੰਸਾ ਨਾਲ ਆਪ ਦੁਖ ਸਹਿ ਕੇ ਦੁਸ਼ਮਨ ਦਾ ਦਿਲ ਬਦਲਣਾ ਹੀ ਹਿੰਸਾ ਨੂੰ ਜਿਤਣ ਦਾ ਰਾਹ ਹੈ ।

ਨਰਿੰਦਰ ਨੇ ਗਾਂਧੀ ਜੀ ਦੇ ਇਸ ਕਥਨ ਨਾਲ ਰੋਸ ਪ੍ਰਗਟ ਕੀਤਾ, "ਦੇਸ਼ ਦੇ ਅਪਮਾਨ ਤੇ ਅਤਿਆਚਾਰ ਦੇ ਵਿਰੁੱਧ ਹੌਂਸਲੇ ਨਾਲ ਆਤਮ-ਬਲੀਦਾਨ ਕਰਨ ਵਾਲਿਆਂ ਦੇ ਕੰਮ ਨੂੰ ਹਿੰਸਾ ਕਹਿਣਾ ਵਡਾ ਅਨਿਆਂ ਹੈ ।" ਨਰਿੰਦਰ ਨੇ ਕਰਾਂਤੀਕਾਰੀਆਂ ਦੀ ਘੋਸ਼ਣਾ ਆਈ. ਡੀ. ਟੀ. ਵਿਚ ਕਟ ਕੇ ਰਖ ਲਈ ਸੀ । ਘੋਸ਼ਣਾ ਅਮਰ ਦੇ ਸਾਹਮਣੇ ਪੜ੍ਹ ਕੇ ਬੋਲਿਆ, "ਕਰਾਂਤੀਕਾਰੀਆਂ ਨੇ ਠੀਕ ਕਿਹਾ ਹੈ : ਕਾਂਗਰਸ ਦਾ ਅੰਦੋਲਨ ਅਸਫ਼ਲ ਰਿਹਾ ਹੈ । ਹਜ਼ਾਰਾਂ ਆਦਮੀਆਂ ਨੇ ਲਾਠੀਆਂ ਖਾਧੀਆਂ, ਜੇਲ ਗਏ । ਸਰਕਾਰ ਦਾ ਦਿਲ ਨਾ ਬਦਲਿਆ । ਕੀ ਫ਼ਾਇਦਾ ਹੋਇਆ ਦਸ ਸਾਲ ਦੇ ਅੰਦੋਲਨ ਦਾ ? ਕੌਂਸਿਲ ਦੇ ਮੈਂਬਰ ਨੇਤਾਵਾਂ ਦੀ ਬਸ ਇਹੀ ਕਮਾਈ ਸਮਝੋ ਕਿ ਉਨ੍ਹਾਂ ਨੇ ਦਮਨਕਾਰੀ ਕਾਨੂੰਨ ਕੌਂਸਿਲ ਵਿਚ ਪਾਸ ਨਹੀਂ ਹੋਣ ਦਿਤੇ । ਵਾਇਸਰਾਏ ਨੇ ਸਪੈਸ਼ਲ ਆਰਡਰ ਨਾਲ ਉਨ੍ਹਾਂ ਨੂੰ ਲਾਗੂ ਕਰ ਦਿਤਾ । ਹੋ ਗਈ ਇਨ੍ਹਾਂ ਦੀ ਟੈਂ ਟੈਂ ਫ਼ਿਸ । ਜਨਤਾ ਨੂੰ ਇਹ ਪਤਾ ਨਹੀਂ ਸੀ ਲਗਾ ਕਿ ਕੌਂਸਿਲ ਵਿਚ ਇਨ੍ਹਾਂ ਕਾਨੂੰਨਾਂ ਦਾ ਵਿਰੋਧ ਹੋਇਆ ਸੀ । ਹੁਣ ਤੇ ਦੁਨੀਆਂ ਜਾਣ ਗਈ ਹੈ ਕਿ ਸਰਕਾਰ ਕੀ ਜ਼ੁਲਮ ਕਰ ਰਹੀ ਹੈ । ਗਾਂਧੀ ਜੀ ਘਟ ਤੋਂ ਘਟ ਚੁਪ ਹੀ ਰਹਿਣ ਕਰਾਂਤੀਕਾਰੀ ਇਨ੍ਹਾਂ ਦੀ ਪਾਰਟੀ ਦੇ ਮੈਂਬਰ ਨਹੀਂ । ਗਾਂਧੀ ਜੀ ਨੂੰ ਉਨ੍ਹਾਂ ਦੇ ਕੰਮ ਨਾਲ ਕੀ ਮਤਲਬ । ਇਹ ਸਿਰਫ਼ ਅੰਗ੍ਰੇਜ਼ਾਂ ਦੀ ਖ਼ੁਸ਼ਾਮਦ । ਅੰਗ੍ਰੇਜ਼ਾਂ ਨੂੰ ਵਿਖਾਉਣਾ ਚਾਹੁੰਦੇ ਹਨ ਅਸੀਂ ਤੁਹਾਡੀਆਂ ਜੁਤੀਆਂ ਖਾ ਕੇ ਵੀ ਤੁਹਾਡੇ ਸਾਹਮਣੇ ਹਥ ਜੋੜਦੇ ਹਾਂ । ਸਾਡੇ ਤੇ ਤਰਸ ਕਰੋ......।" ਨਰਿੰਦਰ ਦੀ ਆਲੋਚਨਾ ਨਾਲ ਅਮਰ ਪੂਰੀ ਤਰ੍ਹਾਂ ਸਹਿਮਤ ਅਤੇ ਕਰਾਂਤੀਕਾਰੀਆਂ ਦੀ ਨਿੰਦਿਆ ਨਾਲ ਬਹੁਤ ਦੁਖੀ ਸੀ ।

ਅਮਰ ਤਿੰਨ ਚਾਰ ਦਿਨ ਬਾਅਦ ਰਜ਼ਾ, ਨਰਿੰਦਰ ਨੂੰ ਨਾਲ ਲੈ ਹਰੀ ਭਈਆ ਨਾਲ ਗਲਬਾਤ ਕਰਨ ਕਾਂਗਰਸ ਦੇ ਦਫ਼ਤਰ ਗਿਆ । ਹਰੀ ਭਈਆ ਰੋਜ਼ ਦੋ ਘੰਟੇ ਤਕਲੀ ਜਾਂ ਚਰਖਾ ਕਤਦੇ ਸਨ । ਤਕਲੀ ਕਤਦਿਆਂ ਹੀ ਅਮਰ ਅਤੇ ਰਜ਼ਾ ਦੀ ਗੱਲ ਸੁਣੀ । ਅਮਰ ਅਤੇ ਰਜ਼ਾ ਨੇ ਗਾਂਧੀ ਜੀ ਦੀ ਸਪੀਚ ਲਈ ਆਪਣਾ ਰੋਸ ਅਤੇ ਅਸੰਤੋਸ਼ ਦਸਿਆ । ਹਰੀ ਭਈਆ ਨੇ ਉਨ੍ਹਾਂ ਦਾ ਵਿਰੋਧ ਸ਼ਾਂਤੀ ਨਾਲ ਸੁਣਿਆ । ਵਿਸਤਾਰ ਨਾਲ ਅਹਿੰਸਾ ਦੀ ਤਾਕਤ ਦੀ ਵਿਆਖਿਆ

ਕੀਤੀ। ਮੁੰਡੇ ਆਪਣੇ ਸ਼ਕ ਤੇ ਸ਼ੰਕਾਵਾਂ ਦਸਦੇ ਰਹੇ। ਹਰੀ ਭਈਆ ਤਕਲੀ ਦਾ ਮਿਥਿਆ ਹੋਇਆ ਕੰਮ ਪੂਰਾ ਕਰ ਕੇ ਬੋਲੇ, "ਚਲੋ, ਤੁਹਾਨੂੰ ਸ਼ਾਸ਼ਤਰੀ ਜੀ ਨਾਲ ਮਿਲਾਵਾਂ। ਉਨ੍ਹਾਂ ਦੀ ਗੱਲ ਕਾਂਗਰਸੀ ਹੈ, ਸਮਾਜਵਾਦੀ ਵੀ। ਕਈ ਵਿਸ਼ਿਆਂ ਉਤੇ ਮੇਰਾ ਉਨ੍ਹਾਂ ਦਾ ਮਤ-ਭੇਦ ਹੈ, ਪਰ ਉਹ ਵਿਦਵਾਨ ਸੱਚੇ ਆਦਮੀ ਹਨ।"

ਨਾਥ ਸ਼ਾਸ਼ਤਰੀ ਨੇ ਬੜੀ ਧੀਰਜ ਨਾਲ ਗਾਂਧੀ ਜੀ ਅਤੇ ਕਾਂਗਰਸ ਦੇ ਵਿਰੁੱਧ ਰਜ਼ਾ, ਅਮਰ ਅਤੇ ਨਰਿੰਦਰ ਦੀਆਂ ਗੱਲਾਂ ਸੁਣੀਆਂ। ਸ਼ਾਸ਼ਤਰੀ ਏਂ-ਏਂ ਕਰਦੇ, ਰੁਕਦੇ, ਰਤਾ ਬਨਾਰਸੀ ਲਟਕੇ ਨਾਲ ਬੋਲਦੇ ਸਨ, "ਗਾਂਧੀ ਜੀ ਹਿੰਸਾ ਜਾਂ ਮਾਰ-ਕੁੱਟ ਦੀ ਨਿੰਦਿਆ ਜ਼ਰੂਰ ਕਰਨਗੇ। ਗਾਂਧੀ ਜੀ ਲਈ ਅਹਿੰਸਾ ਕੋਈ ਨੀਤੀ ਨਹੀਂ, ਧਰਮ ਵਿਸ਼ਵਾਸ ਹੈ, ਪਰ ਜਨਤਾ ਕਰਾਂਤੀਕਾਰੀਆਂ ਦਾ ਆਦਰ ਕਰਦੀ ਹੈ......ਕਾਂਗਰਸ ਵਿਚ ਸਭ ਤਰ੍ਹਾਂ ਦੇ ਲੋਕ ਹਨ। ਹਿੰਦੁਸਤਾਨੀ ਜ਼ਿਮੀਦਾਰ ਅਤੇ ਪੂੰਜੀਪਤੀ ਵੀ ਆਪਣੇ ਉਪਰ ਅੰਗ੍ਰੇਜ਼ਾਂ ਦੀ ਹਕੂਮਤ ਕਿਉਂ ਚਾਹੁਣਗੇ ? ਉਹ ਲੋਕ ਰਾਜ ਆਪਣੇ ਹੱਥ ਵਿਚ ਲੈਣ ਲਈ, ਆਜ਼ਾਦੀ ਦੀ ਲੜਾਈ ਵਿਚ ਮਦਦ ਕਿਉਂ ਨਾ ਕਰਨਗੇ ? ਪਹਿਲਾ ਸਵਾਲ ਵਿਦੇਸ਼ੀ ਗ਼ੁਲਾਮੀ ਤੋਂ ਮੁਕਤੀ ਦਾ। ਫਿਰ ਜਨਤਾ ਬਹੁਮਤ ਨਾਲ ਜਿਹੋ ਜਿਹਾ ਰਾਜ ਚਾਹੇਗੀ ਉਹੀ ਹੋਏਗਾ। ਕਾਂਗਰਸ ਦਾ ਸਾਰਾ ਕੰਮ ਉਹਦੇ ਮੈਂਬਰਾਂ ਜਾਂ ਪ੍ਰਤੀਨਿਧੀਆਂ ਦੇ ਬਹੁਮਤ ਨਾਲ ਤੈਹ ਹੁੰਦਾ ਹੈ ਕੀ ਕਾਂਗਰਸ ਦੇ ਲੱਖਾਂ ਮੈਂਬਰ ਪੂੰਜੀਪਤੀ ਹਨ ? ਜਨਤਾ ਵਿਚ ਜਾਗਰਿਤੀ ਹੋਏਗੀ ਤਾਂ ਲੋਕ ਕਰਾਂਤੀਕਾਰੀ ਤੇ ਸਮਾਜਵਾਦੀ ਕਾਰਜ ਕਰਮ ਦਾ ਹੀ ਸਾਥ ਦੇਣਗੇ। ਕਾਂਗਰਸ ਆਪ ਹੀ ਕਰਾਂਤੀਕਾਰੀ ਸੰਗਠਨ ਬਣ ਜਾਏਗਾ। ਸਾਨੂੰ ਹਿੰਸਾ ਅਹਿੰਸਾ ਦੀ ਪ੍ਰਵਾਹ ਨਹੀਂ, ਪਰ ਹਥਿਆਰ ਹੀ ਕਿਥੇ ਹਨ ? ਭਗਤ ਸਿੰਘ-ਦਤ ਨੇ ਆਪਣੀ ਕੁਰਬਾਨੀ ਨਾਲ ਦਮਨ ਦੇ ਵਿਰੋਧ ਦੀ ਘੋਸ਼ਣਾ ਕੀਤੀ। ਲੋਕਾਂ ਨੇ ਛੁਪ ਛੁਪ ਕੇ ਉਨ੍ਹਾਂ ਦੀ ਪ੍ਰਸੰਸਾ ਤੇ ਕੀਤੀ, ਪਰ ਕਿਸੇ ਸ਼ਹਿਰ ਵਿਚ ਵੀ ਕੀ ਲੋਕਾਂ ਨੂੰ ਏਨੀ ਹਿੰਮਤ ਹੋਈ ਕਿ ਉਨ੍ਹਾਂ ਦੀ ਸਰਾਹੁਨਾ ਵਿਚ ਜਲਸਾ ਕਰਕੇ ਜਵਾਨਾਂ ਨੂੰ ਉਨ੍ਹਾਂ ਦੇ ਰਾਹ ਤੇ ਚਲਣ ਲਈ ਕਹਿਣ ? ਲਾਲਾ ਲਾਜਪਤ ਰਾਇ ਦੀ ਸ਼ਹੀਦੀ ਤੇ ਸਭ ਸ਼ਹਿਰਾਂ ਵਿਚ ਜਲੂਸ ਨਿਕਲੇ, ਸਭਾਵਾਂ ਹੋਈਆਂ। ਵੇਖਣਾ ਇਹ ਹੈ, ਕਿ ਅਸੀਂ ਜਨਤਾ ਨੂੰ ਨਾਲ ਲੈ ਕੇ ਕਿਸ ਤਰ੍ਹਾਂ ਕਿਥੋਂ ਤਕ ਚਲ ਸਕਦੇ ਹਾਂ। ਕੀ ਤੁਹਾਨੂੰ ਪਤਾ ਹੈ ਕਿ ਰੂਸ ਵਿਚ ਵੀ ਪਹਿਲੋ ਕਰਾਂਤੀਕਾਰੀ ਲੋਕ ਜ਼ਾਰ ਤੇ ਬੰਬ ਸੁਟਣ ਦੀਆਂ ਕੋਸ਼ਿਸ਼ ਵਿਚ ਫਾਂਸੀਆਂ ਤੇ ਚੜ੍ਹਦੇ ਰਹੇ ? ਇਸ ਨਾਲ ਤੇ ਕਰਾਂਤੀ ਨਾ ਹੋਈ। ਲੈਨਿਨ ਨੇ ਉਨ੍ਹਾਂ ਨੂੰ ਸਮਝਾਇਆ : ਜਦੋਂ ਤਕ ਜਨਤਾ ਨੂੰ ਨਾਲ ਲੈ ਕੇ ਨਹੀਂ ਚਲਦੇ, ਕੁਰਬਾਨੀਆਂ ਫ਼ਜ਼ੂਲ ਜਾਣਗੀਆਂ। ਰੂਸ ਵਿਚ ਜਦੋਂ ਮਜ਼ਦੂਰ ਲੋਕ ਅਤੇ ਫ਼ੌਜਾਂ ਕਰਾਂਤੀ ਵਿਚ ਸਾਥ ਦੇਣ ਨੂੰ ਤਿਆਰ ਹੋਏ ਤਾਂ ਹੀ ਤੇ ਕਰਾਂਤੀ ਹੋਈ। ਜੋ ਦੇਸ਼ ਦੇ ਲਈ ਕੁਰਬਾਨ ਹੋਣ ਨੂੰ ਤਿਆਰ ਹਨ, ਉਹ ਇਕ ਦੋ ਅੰਗ੍ਰੇਜ਼ਾਂ ਨੂੰ ਮਾਰ ਫਾਂਸੀ ਤੇ ਚੜ੍ਹ ਜਾਣ......ਉਹਦੇ ਨਾਲੋਂ ਇਹ ਕਿਧਰੇ ਵੱਧ ਚੰਗਾ ਹੋਏ, ਕਿ ਉਹ ਆਪਣੇ ਵਾਂਗ ਸੋਚਣ ਵਾਲੇ ਹਜ਼ਾਰ ਦੋ ਹਜ਼ਾਰ ਆਦਮੀ ਹੋਰ ਤਿਆਰ ਕਰ ਲੈਣ......।

"..... ਅਸੀਂ ਗਾਂਧੀ ਜੀ ਦੇ ਕਾਰਜ ਕਰਮ ਨੂੰ ਹੀ ਸਭ ਕੁਝ ਨਹੀਂ ਮੰਨਦੇ ਪਰ ਵੇਖਣ ਵਾਲੀ ਗਲ ਇਹ ਹੈ ਗਾਂਧੀ ਜੀ ਅੰਦੋਲਨ ਚਲਾਂਦੇ ਹਨ ਤਾਂ ਦੇਸ਼ ਵਿਚ ਚਾਲੀ ਪੰਜਾਹ ਹਜ਼ਾਰ ਆਦਮੀ ਪੁਲੀਸ ਦੀ ਮਾਰ ਖਾਣ, ਜੇਲ ਜਾਣ ਨੂੰ ਤਿਆਰ ਹੋ ਜਾਂਦੇ ਹਨ। ਇਹੀ ਗਾਂਧੀ ਜੀ ਅਤੇ ਕਾਂਗਰਸ ਦੀ ਸੈਨਾ ਹੈ। ਅਸੀਂ ਕਰਾਂਤੀ ਅਤੇ ਸਮਾਜਵਾਦ ਚਾਹੁੰਦੇ ਹਾਂ; ਦਸੋ ਸਾਡੀ

ਸੈਨਾ ਕਿਥੇ ਹੈ ? ਬਿਨਾਂ ਸੈਨਾ ਲੜਾਈ ਕਿੰਜ ਹੋਏਗੀ, ਪਹਿਲਾਂ ਆਪਣੇ ਵਿਚਾਰਾਂ ਦੇ ਪ੍ਰਚਾਰ ਲਈ ਆਪਣੀ ਸੈਨਾ ਤਿਆਰ ਕਰਨੀ ਜ਼ਰੂਰੀ ਹੈ। ਅਸੀਂ ਕਾਂਗਰਸ ਦੇ ਅਧ-ਜਾਗੇ ਲੋਕਾਂ ਨੂੰ ਪੂਰਾ ਜਗਾ ਕੇ ਆਪਣੀ ਸੈਨਾ ਬਣਾ ਸਕਦੇ ਹਾਂ......।"

ਇਮਤਿਹਾਨ ਦੇ ਬਾਅਦ ਅਮਰ ਅਤੇ ਰਜ਼ਾ ਨੂੰ ਵਿਹਲ ਸੀ। ਉਹ ਸ਼ਾਸਤਰੀ ਕੋਲ ਹੁਣ ਅਕਸਰ ਜਾਣ ਲਗ ਪਏ। ਸ਼ਾਸਤਰੀ ਉਨ੍ਹਾਂ ਨੂੰ ਨੌਜਵਾਨ ਭਾਰਤ ਸਭਾ ਦੀਆਂ ਛੋਟੀਆਂ ਛੋਟੀਆਂ ਕਿਤਾਬਾਂ ਦੇਂਦਾ—'ਹਿੰਦੁਸਤਾਨੀ ਨੌਜਵਾਨਾਂ ਨਾਲ ਦੋ ਗੱਲਾਂ','ਕਰਾਂਤੀ ਦਾ ਰਾਹ', 'ਆਜ਼ਾਦੀ ਦੀ ਰੂਪ-ਰੇਖਾ', 'ਸਾਮਵਾਦ ਦਾ ਬਿਗਲ', 'ਮਜ਼ਦੂਰਾਂ ਦਾ ਸ਼ੋਸ਼ਣ', 'ਨਾਮਿਲਵਰਤਨ ਅੰਦੋਲਨ ਦੀ ਅਸਫਲਤਾ'। ਕਿਤਾਬਾਂ ਕੁਝ ਹਿੰਦੀ-ਉਰਦੂ ਵਿਚ ਕੁਝ ਅੰਗ੍ਰੇਜ਼ੀ ਵਿਚ। ਸ਼ਾਸਤਰੀ ਨੇ ਚੇਤਾਵਨੀ ਦਿਤੀ : ਕਿਤਾਬਾਂ ਸਿਰਫ਼ ਭਰੋਸੇਯੋਗ ਲੋਕਾਂ ਨੂੰ ਦੇਣੀਆਂ ਚਾਹੀਦੀਆਂ ਹਨ। ਅਜਿਹੀਆਂ ਹੋਰ ਕਿਤਾਬਾਂ ਖ਼ਰੀਦਣ ਲਈ ਕੁਝ ਪੈਸਾ ਵੀ ਜਮਾਂ ਕਰਨਾ ਜ਼ਰੂਰੀ। ਅਮਰ ਇਨ੍ਹਾਂ ਕਿਤਾਬਾਂ ਨੂੰ ਬੜੇ ਧਿਆਨ ਨਾਲ ਪੜ੍ਹਦਾ। ਅਣਪਛਾਤੇ ਸ਼ਬਦ ਡਿਕਸ਼ਨਰੀ ਵਿਚ ਵੇਖ ਲੈਂਦਾ, ਲੋੜ ਹੁੰਦੀ ਤੇ ਨਰਿੰਦਰ ਨੂੰ ਪੁਛ ਲੈਂਦਾ। ਕਿਤਾਬਾਂ ਨਰਿੰਦਰ ਨੂੰ ਵੀ ਦੇਂਦਾ।

ਛੋਟੀ ਗਲੀ ਵਿਚ ਅਮਰ ਦੇ ਹਾਣੀ ਕਈ ਮੁੰਡੇ ਕੁੜੀਆਂ ਸਨ। ਉਨ੍ਹਾਂ ਲਈ ਤਾਂ ਆਪਣੀਆਂ ਪਾਠ-ਪੁਸਤਕ ਹੀ ਪੜ੍ਹਨੀਆਂ ਮੁਸ਼ਕਲ ਸਨ, ਹੋਰ ਕਿਤਾਬਾਂ ਕੀ ਪੜ੍ਹਦੇ ! ਕਈਆਂ ਨੂੰ ਕਹਾਣੀ ਨਾਵਲ ਪੜ੍ਹਨ ਦਾ ਸ਼ੌਕ ਸੀ, ਪਰ ਰਾਜਨੀਤਿਕ ਕਿਤਾਬਾ ਦਾ ਨਹੀਂ। ਸੇਠ ਜੀ ਕੋਲ ਪੰਦਰਾਂ ਵੀਹ ਕਿਤਾਬਾਂ ਆਪਣੀਆਂ ਸਨ—ਰਾਮਾਇਣ, ਭਾਗਵਤ, ਪ੍ਰੇਮਸਾਗਰ, ਚੰਦਰਕਾਂਤਾ ਦੇ ਸਾਰੇ ਭਾਗ, ਰਾਧੇਸ਼ਿਆਮ ਕਥਾਵਾਚਕ ਦੀ ਸੰਗਤੀ ਰਾਮਾਇਣ। ਕੁਝ ਕਿਤਾਬਾਂ ਮਾਸਟਰ ਜੀ ਦੀ ਰਾਇ ਨਾਲ ਆਰੀਆ ਸਮਾਜ ਦੇ ਸਾਲਾਨਾ ਜਲਸੇ ਵਿਚ ਖ਼ਰੀਦ ਲੈਂਦੇ। ਮਾਸਟਰ ਜੀ ਦੇ ਘਰ ਵੀ ਲਗਭਗ ਏਨੀਆਂ ਹੀ—ਵੈਦਿਕ ਧਰਮ ਦੀਆਂ ਪੁਸਤਕਾਂ, ਸਤਿਆਰਥ ਪ੍ਰਕਾਸ਼, ਰਿਗਵੇਦ, ਭਾਗ-ਭੂਮਿਕਾ, ਅਤੇ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਆਦਿ। ਕੋਹਲੀਆਂ ਦੇ ਘਰ ਸਭ ਤੋਂ ਵਧ ਕਿਤਾਬਾਂ ਸਨ। ਕੁਝ ਧਾਰਮਕ ਕਿਤਾਬਾਂ, ਪਰ ਨਾਵਲਾਂ ਦਾ ਢੇਰ—ਭੂਤਨਾਥ, ਮਨੋਰੰਜਨ ਪੁਸਤਕ ਮਾਲਾ, ਜਾਸੂਸੀ ਲੜੀਵਾਰ ਨਾਵਲ, ਲੰਦਨ ਰਹੱਸ, ਪੈਰਸ ਰਹੱਸ।

ਗਲੀ ਮੁਹੱਲੇ ਦੀਆਂ ਕੁੜੀਆਂ ਜ਼ਨਾਨੀਆਂ ਵਿਚ ਉਦੋਂ ਪੜ੍ਹਨ-ਲਿਖਣ ਦਾ ਰਵਾਜ ਨਹੀਂ ਸੀ। ਪੁਰਾਣੇ ਵਿਚਾਰਾਂ ਦੇ ਅਨੁਸਾਰ ਕੁੜੀਆਂ ਜ਼ਨਾਨੀਆਂ ਨੂੰ ਪੜ੍ਹਨਾ-ਲਿਖਣਾ ਸਿਖਾਉਣਾ ਜ਼ਰੂਰੀ ਨਹੀਂ ਸੀ, ਸਗੋਂ ਉਨ੍ਹਾਂ ਦੇ ਚਾਲਚਲਣ ਲਈ ਇਸ ਦਾ ਅਸਰ ਭੈੜਾ ਹੀ ਮੰਨਿਆ ਜਾਂਦਾ ਸੀ। ਕੋਹਲੀ ਪੜ੍ਹ ਲਿਖ ਕੇ ਵਕੀਲ ਬਣੇ ਤੇ ਉਨ੍ਹਾਂ ਦੇ ਖ਼ਿਆਲ ਹੀ ਬਦਲ ਗਏ। ਧੀਆਂ ਸਹੁਰੇ ਜਾ ਕੇ ਆਪਣੀ ਰਾਜ਼ੀ ਖ਼ੁਸ਼ੀ ਦੀ ਖ਼ਬਰ ਦੇਣ ਜੋਗੀਆਂ ਤੇ ਹੋਣ। ਉਨ੍ਹਾਂ ਆਪਣੀਆਂ ਧੀਆਂ ਭਤੀਜੀਆਂ ਨੂੰ ਪੜ੍ਹਾਉਣ ਲਿਖਾਉਣ ਦਾ ਇੰਤਜ਼ਾਮ ਘਰ ਹੀ ਕੀਤਾ ਹੋਇਆ ਸੀ। ਇਸੇ ਲਈ ਕੁੜੀਆਂ ਦੀ ਮਾਂ ਭਾਬੋ ਵੀ ਪੜ੍ਹਨਾ-ਲਿਖਣਾ ਸਿਖ ਗਈ। ਇਸ ਵਿਦਿਆ ਦੀ ਪੱਧਰ, ਪੜ੍ਹਨ, ਲਿਖਣ, ਜਮਾ ਮਨਫ਼ੀ, ਜ਼ਰਬ, ਤਕਸੀਮ ਤਕ ਸੀ। ਕੋਹਲੀਆਂ ਦੇ ਘਰ ਕੁੜੀਆਂ ਦਾ ਸਕੂਲ ਕੁੜੀਆਂ ਦੇ ਸਹੁਰੇ ਜਾਣ ਮਗਰੋਂ ਬੰਦ ਹੋ ਗਿਆ ਸੀ। ਮਾਸਟਰ ਜੀ ਇਸਤ੍ਰੀ ਸਿਖਿਆ ਦੇ ਸਮਰਥਕ ਸਨ। ਉਨ੍ਹਾਂ ਨੂੰ ਸਤਿਆ, ਅਤੇ ਛੋਟੀ ਧੀ ਨੂੰ ਪੜ੍ਹਾਉਣ ਦੀ ਸਮੱਸਿਆ। ਮਹੱਲੇ ਦੇ ਪੂਰਬ ਵਿਚ ਅਮੀਨਾਬਾਦ ਗਦੇਸ਼ਗੰਜ ਅਤੇ ਪੱਛਮ ਵਿਚ ਚੌਕ ਦੇ ਕਸ਼ਮੀਰੀ ਮਹੱਲੇ ਤੋਂ ਨੇੜੇ ਕੋਈ ਕੰਨਿਆ-ਪਾਠਸ਼ਾਲਾ ਨਹੀਂ ਸੀ। ਮਾਸਟਰ ਜੀ ਦੇ ਉਤਸ਼ਾਹ ਅਤੇ

ਵਕੀਲ ਸਾਹਬ ਦੀ ਮਦਦ ਨਾਲ ਕੋਹਲੀਆਂ ਦੇ ਵਿਹੜੇ ਵਿਚ ਫਿਰ ਕੰਨਿਆ-ਪਾਠਸ਼ਾਲਾ ਸ਼ੁਰੂ ਹੋਈ। ਗਲੀ ਵਿਚ ਪੜ੍ਹਨ ਲਿਖਣ ਵਾਲੀਆਂ ਸਨ ਨਰਿੰਦਰ ਦੀ ਮਾਂ, ਮਹਿੰਦਰ ਦੀ ਪਤਨੀ, ਸਤਿਆ, ਦਯਾ ਅਤੇ ਬਲਦੇਵ ਟੰਡਨ ਦੀ ਧੀ ਮਨੋਰਮਾ।

ਚਾਲਚਲਣ ਅਤੇ ਬ੍ਰਹਮਚਰਜ ਦਾ ਖ਼ਿਆਲ ਕਰਕੇ ਮਾਸਟਰ ਜੀ ਵਿਦਿਆਰਥੀਆਂ ਅਤੇ ਨੌਜਵਾਨਾਂ ਦਾ ਨਾਵਲ ਪੜ੍ਹਨਾ ਠੀਕ ਨਹੀਂ ਸਨ ਸਮਝਦੇ। ਮਾਸਟਰ ਜੀ ਉਨ੍ਹਾਂ ਦਾ ਚਾਟ-ਖਟਿਆਈ; ਮਿਰਚਾਂ ਖਾਣਾ, ਸਿਰ ਦੇ ਵਾਲਾਂ ਨੂੰ ਫ਼ੈਸ਼ਨ ਅਨੁਸਾਰ ਅਗੇ ਪਿਛੇ ਕਰਕੇ ਸੰਵਾਰਨਾ, ਤਾਸ਼-ਕੌਡੀਆਂ ਖੇਡਣਾ, ਨੌਟੰਕੀ-ਮੁਜਰਾ ਵੇਖਣਾ ਗ਼ਜ਼ਲ-ਰਸੀਏ ਗਾਣੇ ਸੁਣਨੇ, ਆਦਿ ਕੁਝ ਵੀ ਠੀਕ ਨਹੀਂ ਸਨ ਸਮਝਦੇ। ਮੁਹੱਲੇ ਅਤੇ ਸ਼ਹਿਰ ਵਿਚ ਦੂਜੇ ਮੁੰਡੇ ਕੁੜੀਆਂ ਜੋ ਸੁਭਾਵਕ ਅਤੇ ਬੇਝਿਜਕ ਕਰਦੇ, ਉਹ ਮਾਸਟਰ ਜੀ ਦੇ ਬੱਚਿਆਂ ਅਤੇ ਵਿਦਿਆਰਥੀਆਂ ਲਈ ਮਨ੍ਹਾਂ। ਚਾਲਚਲਣ ਅਤੇ ਬ੍ਰਹਮਚਰਜ ਲਈ ਅਯੋਗ। ਓਮ ਪ੍ਰਕਾਸ਼ ਅਤੇ ਸਤਿਆ ਕਿਥੇ ਤਕ ਮਨ ਮਾਰਦੇ। ਜੋ ਕੁਝ ਗੁਆਂਢੀ ਮੁੰਡੇ ਕੁੜੀਆਂ ਕਰਦੇ ਉਹ ਵੀ ਕਰਦੇ, ਪਰ ਪਿਤਾ ਦੀ ਨਜ਼ਰ ਬਚਾ ਕੇ। ਮਾਂ ਵੇਖ ਕੇ ਅਣਵੇਖਿਆ ਕਰ ਜਾਂਦੀ।

ਓਮ ਪ੍ਰਕਾਸ਼ ਤੇ ਸਤਿਆ ਨੂੰ ਨਾਵਲਾਂ ਦਾ ਸ਼ੌਕ ਸੀ। ਘਰ ਵਿਚ ਨਾਵਲ ਨਹੀਂ ਸਨ। ਜੇ ਘਰ ਵਿਚ ਨਾਵਲ ਪੜ੍ਹਨ ਤਾਂ ਮਾਸਟਰ ਜੀ ਦੀ ਨਾਰਾਜ਼ਗੀ ਦਾ ਡਰ। ਗਲੀ ਦੇ ਮੁੰਡਿਆਂ ਵਿਚ ਨਰਿੰਦਰ ਸਭ ਤੋਂ ਵੱਡੀ ਜਮਾਤ ਵਿਚ ਸੀ। ਉਸ ਸਾਲ ਉਹ ਇੰਟਰ ਦੇ ਦੂਜੇ ਸਾਲ ਵਿਚ, ਓਮ ਯਾਰਵੀਂ ਅਤੇ ਅਮਰ ਦਸਵੀਂ ਵਿਚ ਸੀ। ਨਰਿੰਦਰ ਦੇ ਘਰ ਉਠਣ ਬੈਠਣ ਦੀ ਕਾਫ਼ੀ ਖੁਲ੍ਹੀ ਥਾਂ ਸੀ। ਉਹਦੀ ਮਾਂ ਭਾਬੋ ਦਾ ਸੁਭਾਅ ਖੁਲ੍ਹਾ ਸੀ। ਓਮ ਕੁਝ ਪੁਛਣ ਨਰਿੰਦਰ ਦੇ ਘਰ ਚਲਾ ਜਾਂਦਾ ਅਤੇ ਉਥੇ ਬੈਠ ਕੇ ਨਾਵਲ ਪੜ੍ਹਦਾ ਰਹਿੰਦਾ। ਕਦੀ ਕਹਾਣੀ ਨੂੰ ਅਧ-ਵਿਚਾਲੇ ਨਾ ਛੱਡ ਸਕਦਾ ਤਾਂ ਘਰ ਲੈ ਜਾਂਦਾ ਅਤੇ ਪਾਠ-ਪੁਸਤਕ ਦੀ ਜਿਲਦ ਵਿਚ ਰਖ ਕੇ ਪੜ੍ਹ ਲੈਂਦਾ। ਸਤਿਆ ਕੋਹਲੀਆਂ ਦੇ ਵਿਹੜੇ ਦੀ ਸਿਖਿਆ ਪੂਰੀ ਕਰ ਬਾਰਾਂ ਸਾਲ ਦੀ ਉਮਰ ਵਿਚ ਘਰ ਬੈਠ ਗਈ ਸੀ। ਮੈਟਰਿਕ ਕੰਨਿਆ-ਪਾਠਸ਼ਾਲਾ ਬਹੁਤ ਦੂਰ ਸੀ ਅਮੀਨਾਬਾਦ ਵਿਚ। ਕੁੜੀ ਕੱਲੀ ਏਨੀ ਦੂਰ ਕਿਵੇਂ ਜਾਂਦੀ। ਜੇ ਆਂਢ ਗੁਆਂਢ ਦੀਆਂ ਪੰਜ ਦਸ ਕੁੜੀਆਂ ਹੁੰਦੀਆਂ ਤਾਂ ਕਿਸੇ ਠੇਲੇ ਵਾਲੇ ਦਾ ਪ੍ਰਬੰਧ ਵੀ ਹੋ ਜਾਂਦਾ ਪਰ ਦੂਜਾ ਕੋਈ ਪਰਵਾਰ ਇਸ ਗਲ ਲਈ ਤਿਆਰ ਨਹੀਂ ਸੀ। ਮਾਸਟਰ ਜੀ ਬੇਬਸ ਸਨ।

ਉਸ ਸਾਲ ਸਤਿਆ ਪੂਰੇ ਪੰਦਰਾਂ ਦੀ ਹੋਈ ਸੀ। ਉਹਦਾ ਵਿਆਹ ਪੱਕਾ ਹੋ ਚੁਕਾ ਸੀ। ਸਿਰਫ਼ ਚਾਰ ਮਹੀਨੇ ਰਹਿ ਗਏ ਸਨ। ਆਪਣੇ ਦਾਜ ਦੀ ਤਿਆਰੀ ਵਿਚ ਮਾਂ ਦਾ ਹੱਥ ਵੰਡਾ ਰਹੀ ਸੀ। ਧੋਤੀਆਂ, ਸਾੜ੍ਹੀਆਂ ਤੇ ਵੇਲਾਂ, ਬਿਸਤਰਿਆਂ ਦੀਆਂ ਚਾਦਰਾਂ ਅਤੇ ਤਕੀਆਂ ਦੇ ਗਿਲਾਫ਼ਾਂ ਉਤੇ ਓਮ, ਨਮਸਤੇ, ਸਵਾਗਤਮ, ਵੈਲਕਮ, ਅਤੇ ਫੁਲ-ਪਤੀਆਂ ਦਾ ਕਸੀਦਾ ਕਢਦੀ ਰਹਿੰਦੀ। ਕਰੋਸ਼ੀਏ ਦਾ ਕੰਮ ਵੀ ਸਿਖਦੀ। ਮਾਸਟਰਨੀ ਨੂੰ ਕਰੋਸ਼ੀਆ ਚੰਗੀ ਤਰ੍ਹਾਂ ਨਹੀਂ ਸੀ ਆਉਂਦਾ। ਕੁਝ ਪੁਛਣਾ ਹੁੰਦਾ ਤਾਂ ਕਦੀ ਗਲੀ ਦੀਆਂ ਜ਼ਨਾਨੀਆਂ ਕੋਲੋਂ ਪੁਛ ਲੈਂਦੀ। ਕੋਹਲੀ ਦੀ ਨੂੰਹ, ਮਹਿੰਦਰ ਦੀ ਵਹੁਟੀ ਪੁਸ਼ਪਾ, ਕਸੀਦਾ ਸਭ ਤੋਂ ਸੁਹਣਾ ਕਢਦੀ। ਸਤਿਆ ਦੁਪਹਿਰੀਂ ਕਸੀਦਾ-ਸਿਲਾਈ ਜਾਂ ਧੋਣ ਲਈ ਕਪੜੇ ਚੁਕ ਕੋਹਲੀਆਂ ਦੇ ਘਰ ਚਲੀ ਜਾਂਦੀ, ਤਾਂ ਜੋ ਉਥੇ ਨਲਕੇ ਦੇ ਹੇਠਾਂ ਆਰਾਮ ਨਾਲ ਧੋ ਸਕੇ। ਗਲੀ ਦੇ ਬਹੁਤੇ ਘਰਾਂ ਵਿਚ ਮਹਿਰੇ (ਕਹਾਰ) ਪਾਣੀ ਭਰਦੇ ਸਨ। ਉਦੋਂ ਤੀਕ ਛੋਟੀ ਗਲੀ ਵਿਚ ਬਿਜਲੀ ਅਤੇ

ਨਲਕੇ ਕੋਹਲੀਆਂ ਅਤੇ ਸੇਠ ਜੀ ਦੇ ਘਰ ਹੀ ਸਨ।

ਕਮੇਟੀ ਨੇ ਕੈਨਿੰਗ ਸਟਰੀਟ ਤੋਂ ਸਿਧੀ ਗਲੀ ਵਿਚ, ਛੋਟੀ ਗਲੀ ਦੇ ਸਾਹਮਣੇ ਬਿਜਲੀ ਦੀ ਬਤੀ ਅਤੇ ਫਿਰ ਪਾਣੀ ਦਾ ਨਲਕਾ ਵੀ ਲਾ ਦਿਤਾ ਸੀ। ਅਮਰ ਨੂੰ ਯਾਦ ਆਇਆ ਉਹਦੇ ਤੇ ਨਰਿੰਦਰ ਦੇ ਘਰ ਬਿਜਲੀ ਅਤੇ ਨਲਕੇ ਲਗੇ ਸਨ ਤਾਂ ਗਲੀ ਵਿਚ ਕਿੰਨੀ ਆਲੋਚਨਾ ਹੋਈ ਸੀ। ਛੋਟੀ ਗਲੀ ਵਿਚ ਸਾਰੇ ਹੀ ਉੱਚ ਵਰਣ ਬ੍ਰਾਹਮਣ ਸਨ। ਉਸ ਜ਼ਮਾਨੇ ਵਿਚ ਬਹੁਤੇ ਹਿੰਦੂ ਡਾਕਟਰੀ ਦਵਾਈ ਤੋਂ ਇਸ ਕਰਕੇ ਪ੍ਰਹੇਜ਼ ਕਰਦੇ ਸਨ, ਕਿ ਡਾਕਟਰੀ ਦਵਾਖ਼ਾਨਿਆਂ (ਕੈਮਿਸਟ ਦੀ ਦੁਕਾਨ) ਵਿਚ ਦਵਾਈ ਨਲਕੇ ਦੇ ਪਾਣੀ ਨਾਲ ਤਿਆਰ ਕੀਤੀ ਜਾਂਦੀ ਹੈ। ਹਿੰਦੂਆਂ ਦੀ ਇਸ ਸ਼ੰਕਾ ਨੂੰ ਦੂਰ ਕਰਨ ਲਈ ਅਮੀਨਾਬਾਦ, ਕੈਸਰਬਾਗ ਵਿਚ ਕੈਮਿਸਟਾਂ ਦੀਆਂ ਦੁਕਾਨਾਂ ਦੇ ਬੂਹਿਆਂ ਕੋਲ ਅਤੇ ਅੰਦਰ, ਪਿਤਲ ਦੀਆਂ ਵਡੀਆਂ ਵਡੀਆਂ ਗਾਗਰਾਂ ਅਤੇ ਖੁਲੇ ਮੂੰਹ ਵਾਲੇ ਪਤੀਲੇ, ਲਾਲ ਪਰਨਿਆਂ ਨਾਲ ਕੱਜੇ ਪਏ ਹੁੰਦੇ ਸਨ।

ਆਮ ਤੌਰ ਤੇ ਹਿੰਦੂ ਨਲਕੇ ਦੇ ਪਾਣੀ ਦੀ ਵੀ ਛੂਤ ਮੰਨਦੇ ਸਨ। ਉਦੋਂ ਗਲੀ ਮੁਹੱਲਿਆਂ ਵਿਚ ਹਿੰਦੂਆਂ ਦੇ ਘਰਾਂ ਵਿਚ ਕਹਾਰ, ਲਾਲ ਪਰਨਾ ਮੋਢੇ ਤੇ ਪਾਈ, ਪਿਤਲ ਦੀਆਂ ਗਾਗਰਾਂ ਵਿਚ ਅਤੇ ਮੁਸਲਮਾਨ ਘਰਾਂ ਵਿਚ ਹਰਾ, ਨੀਲਾ ਪਰਨਾ ਲਕ ਨਾਲ ਬੰਨ੍ਹੀ ਭਿਸ਼ਤੀ ਚਮੜੇ ਦੀਆਂ ਮਸ਼ਕਾਂ ਵਿਚ ਪਾਣੀ ਪਹੁੰਚਾਂਦੇ ਸਨ। ਰੇਲ ਸਟੇਸ਼ਨਾਂ ਉਤੇ ਵੀ ਹਿੰਦੂ-ਪਾਣੀ ਅਤੇ ਮੁਸਲਮਾਨ-ਪਾਣੀ ਵਖਰਾ ਵਖਰਾ ਹੁੰਦਾ। ਇਸੇ ਤਰ੍ਹਾਂ ਖਾਣ ਪੀਣ ਦੀਆਂ ਚੀਜ਼ਾਂ ਦੀਆਂ ਵੀ ਹਿੰਦੂ ਮੁਸਲਮਾਨ ਦੁਕਾਨਾਂ ਵੱਖ ਵੱਖ। ਅੰਗ੍ਰੇਜ਼ ਸਰਕਾਰ ਜਨਤਾ ਦੀ ਸੰਪ੍ਰਦਾਇਕ ਭਾਵਨਾ ਉਤੇ ਖ਼ਾਸ ਮਿਹਰਬਾਨ ਸੀ। ਨਲਕੇ ਦਾ ਵਿਰੋਧ ਕਰਨ ਵਿਚ ਸੇਠ ਜੀ ਦੇ ਸ਼ਰੀਕ ਮੋਹਰੀ। ਟੰਡਨ, ਖੰਨੇ ਅਤੇ ਅਗਰਵਾਲਾਂ ਦੇ ਪਰਵਾਰ ਸ਼ਰੀਕਾਂ ਨਾਲ। ਉਨ੍ਹਾਂ ਲੋਕਾਂ ਨੂੰ ਇਤਰਾਜ਼ ਸੀ : ਨਲਕੇ ਵਿਚ ਚਮੜੇ ਵਾਲੀ ਟੂਟੀ ਨਾਲ ਪਾਣੀ ਪੀਤਾ ਤਾਂ ਮਸ਼ਕ ਦਾ ਹੀ ਪੀਤਾ......ਮਸ਼ਕ ਦਾ ਪਾਣੀ ਪੀਤਾ ਤੇ ਮੁਸਲਮਾਨ ਦਾ ਪਾਣੀ ਪੀਤਾ। ਇਹ ਪਾਪ ਤੇ ਨੀਵੀਂ ਜਾਤ ਦੇ ਲੋਕ ਵੀ ਨਹੀਂ ਕਰ ਸਕਦੇ। ਅਜ ਨਲਕੇ ਦਾ ਪਾਣੀ ਪੀਤਾ ਤੇ ਕਲ ਨੂੰ ਸਭ ਅਲਾਵਾਂ ਬਲਾਵਾਂ ਵੀ ਖਾਵਾਂ ਪੀਆਂਗੇ। ਅਜਿਹੇ ਲੋਕਾਂ ਨਾਲ ਹੁੱਕੇ ਪਾਣੀ ਦੀ ਸਾਂਝ ਕੌਣ ਰਖੇਗਾ !

ਗਲੀ ਵਿਚ ਵਕੀਲ ਕੋਹਲੀ ਅਤੇ ਉਸਦਾ ਪੁੱਤਰ ਮਹਿੰਦਰ ਸਭ ਤੋਂ ਵਿਦਵਾਨ ਸਨ, ਉਨ੍ਹਾਂ ਦੇ ਬਾਅਦ ਮਾਸਟਰ ਜੀ ਦਾ ਨੰਬਰ। ਕੋਹਲੀ ਨੇ ਧਮਕੀ ਦਿਤੀ। ਟੂਟੀ ਵਿਚ ਚਮੜਾ ਨਹੀਂ ਰਬੜ ਲਗਦਾ ਹੈ। ਰਬੜ ਦਰਖ਼ਤ ਦਾ ਦੁਧ। ਰਬੜ ਦੀ ਕੀ ਛੂਤ।......ਨਲਕਾ ਤੇ ਵਹਿੰਦਾ ਪਾਣੀ, ਦਰਿਆ। ਦਰਿਆ ਨੂੰ ਕਾਹਦੀ ਛੂਤ। ਨਦੀ ਵਿਚ ਕੁਝ ਵੀ ਡਿਗ ਪਏ, ਨਦੀ ਸਦਾ ਪਵਿੱਤ੍ਰ।......ਨਦੀ ਵਿਚ ਡੁਬਕੀ ਲਾਉਣ ਵਾਲਾ ਪਵਿੱਤ੍ਰ ਹੋ ਜਾਏ।......ਪਾਣੀ ਤੇ ਦੇਵਤਾ, ਵਰੁਣ ਦੇਵਤਾ। ਦੇਵਤਾ ਕਿਵੇਂ ਅਪਵਿਤ੍ਰ ਹੋ ਸਕਦਾ ਹੈ ? ਗਲੀ ਵਿਚੋਂ ਨਿਕਲ ਕੇ ਵੇਖੋ, ਸਰ ਮਿਸ਼ਰਾ, ਸਰ ਬਾਜਪਾਈ, ਦੂਬੇ ਜੀ ਦੀਆਂ ਹਵੇਲੀਆਂ-ਬੰਗਲਿਆਂ ਵਿਚ ਨਲਕੇ ਲਗੇ ਹਨ ਕਿ ਨਹੀਂ !

ਸਰਕਾਰੀ ਸਕੂਲ ਵਿਚ ਨਲਕਾ ਸੀ। ਮੁੰਡਿਆਂ ਨੂੰ ਜ਼ੋਰ ਨਾਲ ਛਰ ਛਰ ਡਿਗਦੇ ਪਾਣੀ ਦੀ ਆਵਾਜ਼ ਚੰਗੀ ਲਗਦੀ ਸੀ। ਕੋਹਲੀ ਦੀ ਸਲਾਹ ਸੇਠ ਜੀ ਮੰਨ ਗਏ। ਕੋਹਲੀ ਅਤੇ

ਸੇਠ ਜੀ ਦੇ ਘਰ ਨਲਕੇ ਲਗ ਗਏ ਪਰ ਉਨ੍ਹਾਂ ਦੇ ਘਰਾਂ ਦੇ ਕਹਾਰ ਖੂਹ ਤੋਂ ਵੀ ਪਾਣੀ ਲਿਆਉਂਦੇ ਰਹੇ। ਗੰਗਾ ਭੂਆ ਨੂੰ ਨਲਕੇ ਦੇ ਪਾਣੀ ਤੋਂ ਬੜੀ ਝਿਜਕ। ਸ਼ੁਰੂ ਵਿਚ ਸੇਠ ਜੀ ਨਲਕੇ ਹੇਠਾਂ ਨਹਾ ਲੈਂਦੇ, ਪਰ ਪੀਂਦੇ ਖੂਹ ਦਾ ਪਾਣੀ।

ਕੋਹਲੀ ਅਤੇ ਸੇਠ ਜੀ ਦੇ ਘਰ ਨਲਕੇ ਅਪਰੈਲ ਦੇ ਅਖ਼ੀਰ ਵਿਚ ਲਗੇ। ਸੇਠ ਜੀ ਅਤੇ ਅਮਰ ਧੋਤੀ ਜਾਂ ਤੌਲੀਆ ਬੰਨ੍ਹ ਕੇ ਨਲਕੇ ਦੇ ਹੇਠਾਂ ਨਹਾਂਦੇ ਤਾਂ ਬੜੀ ਦੇਰ ਤਕ ਪਾਣੀ ਦੇ ਹੇਠਾਂ ਬੈਠੇ ਰਹਿੰਦੇ। ਸੇਠ ਜੀ ਉੱਚੀ ਬੋਲ ਕੇ ਸੁਣਾਂਦੇ, "......ਭਈ ਨਹਾਓ ਤੇ ਨਲਕੇ ਨਾਲ। ਕੋਈ ਇਕ ਗਾਗਰ ਨਾਲ ਨਹਾਏਗਾ। ਕੋਈ ਵੱਧ ਤੋਂ ਵੱਧ ਦੋ ਨਾਲ ਨਹਾ ਲਏਗਾ। ਇਥੇ ਸੁਸਰੀ ਸੌ ਗਾਗਰ ਪਿੰਡੇ ਤੇ ਪਾ ਲਓ। ਸਿਰ ਉਤੇ ਨਲਕੇ ਦੀ ਧਾਰ ਏਨੀ ਮੋਟੀ ਕਿ ਤਾਲੂ ਵੀ ਹਿਲ ਜਾਏ। ਧੰਨ ਵਿਸ਼ਵਨਾਥ ਬਾਬਾ ਜੋ ਜਟਾਵਾਂ ਉਤੇ ਗੰਗਾ ਮਾਂ ਦੀ ਧਾਰ ਸਹਿੰਦੇ ਹਨ। ਉਨ੍ਹਾਂ ਦੀ ਕ੍ਰਿਪਾ ਨਾਲ ਅਜੀਂ ਵੀ ਗੋਮਤੀ ਮਾਂ ਦਾ ਆਸ਼ੀਰਵਾਦ ਲੈ ਲੈਂਦੇ ਹਾਂ।"

ਸੇਠ ਜੀ ਨਲਕੇ ਦੇ ਹੇਠਾਂ ਨਹਾਂਦੇ ਨਹਾਂਦੇ 'ਜੈ ਵਿਸ਼ਵਨਾਥ ਬਾਬਾ। ਜੈ ਗੰਗਾ-ਜਮਨਾ-ਗੋਦਾਵਰੀ' ਬੋਲਦੇ ਜਾਂਦੇ। ਉਦੋਂ ਨਲਕੇ ਬਹੁਤ ਘੱਟ ਸਨ, ਇਸ ਲਈ ਪਾਣੀ ਖ਼ੂਬ ਜ਼ੋਰ ਨਾਲ ਆਉਂਦਾ। ਛੇ ਮਹੀਨੇ ਸਾਲ ਭਰ ਤਕ ਸੇਠ ਜੀ ਨਲਕੇ ਦੇ ਹੇਠਾਂ ਨਹਾਉਂਦੇ ਅਤੇ ਫਿਰ 'ਜੈ ਗੰਗੇ' ਕਹਿ ਕੇ ਖੂਹ ਦੇ ਪਾਣੀ ਦਾ ਛਿੱਟਾ ਮਾਰ ਸ਼ੁਧ ਹੁੰਦੇ ਰਹੇ।

ਸੇਠ ਜੀ ਦਾ ਇਹ ਟੂਣਾ ਭੂਆ ਨੂੰ ਵੀ ਸਮਝ ਆ ਗਿਆ। ਉਹ ਵੀ ਸਾਰੇ ਦੇਵੀ-ਦੇਵਤਿਆਂ ਨੂੰ ਯਾਦ ਕਰਦੀ, 'ਜੈ ਗੰਗੇ ਮਈਆ' ਪੁਕਾਰਦੀ ਅਤੇ ਧੋਤੀ ਪਾਈ ਨਲਕੇ ਦੇ ਹੇਠਾਂ ਬਹਿ ਜਾਂਦੀ। ਨਹਾ ਕੇ ਧੋਤੀ ਬਦਲਣ ਤੋਂ ਪਹਿਲਾਂ ਖੂਹ ਦੇ ਪਾਣੀ ਦਾ ਛਿੱਟਾ ਪਿੰਡੇ ਤੇ ਮਾਰ ਲੈਂਦੀ। ਮਾਸਟਰਨੀ, ਠਕੁਰਾਣੀ, ਰਾਮ ਸਹਾਏ ਸ਼ਰਮਾ ਦੀ ਘਰਵਾਲੀ ਦੁਪਹਿਰੀਂ ਮਰਦਾ ਦੇ ਚਲੇ ਜਾਣ ਮਗਰੋਂ ਕੋਹਲੀਆਂ ਜਾਂ ਸੇਠ ਜੀ ਦੇ ਵਿਹੜੇ ਵਿਚ ਖੁਲ੍ਹੇ ਪਾਣੀ ਨਾਲ ਨਹਾ ਧੋ ਲੈਂਦੀਆਂ।

ਮਈ-ਜੂਨ ਵਿਚ ਛੋਟੀ ਗਲੀ ਦਾ ਇੱਟਾਂ ਦਾ ਫ਼ਰਸ਼ ਬਹੁਤ ਤਪ ਜਾਂਦਾ। ਗਲੀ ਵਿਚੋਂ ਧੁਪ ਨਿਕਲ ਜਾਂਦੀ ਤਾਂ ਸੇਠ ਜੀ ਦਾ ਨੌਕਰ ਹਰੀਆ ਕਹਾਰ ਆਪਣੀ ਡਿਉਢੀ ਦੇ ਵੀਹ ਹੱਥ ਇਧਰ ਤੇ ਵੀਹ ਹੱਥ ਉਧਰ ਤੀਕ, ਨਲਕੇ ਤੋਂ ਭਰ ਭਰ ਦਸ ਪੰਦਰਾ ਗਾਗਰਾ ਨਾਲ ਖ਼ੂਬ ਛਿੜਕਾਵ ਕਰਦਿਆਂ ਕਰਦਿਆਂ ਜ਼ੋਰ ਜ਼ੋਰ ਦੀ 'ਗੰਗਾ ਮਈਆ ਦੀ ਜੈ, ਗੋਮਤੀ ਮਈਆ ਦੀ ਜੈ, ਬਜਰੰਗ ਬਲੀ ਦੀ ਜੈ' ਕਹਿੰਦਾ ਜਾਂਦਾ। ਕੋਹਲੀਆਂ ਦੇ ਘਰ ਵੀ ਨੱਥੂ ਕਹਾਰ ਆਪਣੀ ਡਿਉਢੀ ਦੇ ਸਾਹਮਣੇ ਪਾਣੀ ਛਿੜਕਦਾ। ਉਨ੍ਹਾਂ ਦੀ ਡਿਉਢੀ ਛੋਟੀ ਗਲੀ ਦੇ ਅਖ਼ੀਰ ਵਿਚ ਸੀ। ਠੰਡਕ ਲਈ ਜ਼ਨਾਨੀਆਂ ਬਾਹਰ ਡਿਉਢੀਆਂ ਵਿਚ ਆ ਬਹਿੰਦੀਆਂ। ਨਤੀਜਾ ਇਹ ਹੋਇਆ ਕਿ ਜਦੋਂ ਦੋ ਸਾਲ ਬਾਅਦ ਰਾਮ ਸਹਾਏ ਸ਼ਰਮਾ ਫ਼ੋਟੋ ਗਰਾਫ਼ਰ ਨੇ ਵੀ ਆਪਣੇ ਘਰ ਨਲਕਾ ਲਵਾਇਆ ਤਾਂ ਦੇਖਾ ਦੇਖੀ ਵਿਚ ਅਗਰਵਾਲਾਂ ਨੇ ਵੀ ਹਿੰਮਤ ਕਰ ਹੀ ਲਈ। ਗਲੀ ਵਿਚ ਨਲਕੇ ਦੀ ਬੰਦਸ਼ ਖ਼ਤਮ ਹੋ ਗਈ। ਪਰ ਖਤ੍ਰਾਣੀਆਂ ਰੋਟੀ ਲਈ ਖੂਹ ਦਾ ਪਾਣੀ ਹੀ ਮੰਗਵਾਂਦੀਆਂ ਰਹੀਆਂ, ਨਲਕੇ ਦੇ ਪਾਣੀ ਵਿਚ ਰੰਗ ਅਤੇ ਖ਼ੁਸ਼ਬੂ ਤੇ ਹੁੰਦੀ ਨਹੀਂ। ਖੂਹ ਤੋਂ ਇਕ ਗਾਗਰ ਪਾਣੀ ਆ ਜਾਣ ਨਾਲ ਪਰਦਾ ਬਣਿਆ ਰਹਿੰਦਾ।

ਮਾਸਟਰ ਜੀ ਗਲੀ ਵਿਚ ਆਏ ਤਾਂ ਓਮ ਛੇ, ਸਤਿਆ ਚਾਰ ਅਤੇ ਅਮਰ ਪੰਜ ਸਾਲਾਂ ਦੇ ਸਨ। ਦੀਪ ਚੰਦ ਅਤੇ ਨਰਿੰਦਰ ਲਗਭਗ ਸਤ ਦੇ। 'ਨਰਿੰਦਰ ਦੀ ਸ਼ਰੀਕ ਭਣੇਵੀਂ', ਅਤੇ

ਮਨੋਰਮਾ, ਦਯਾ ਬਹੁਤ ਛੋਟੀ। ਠਾਕੁਰ ਸਾਹਬ ਸਿੰਘ ਦੀਆਂ ਧੀਆਂ ਨੌਂ ਅਤੇ ਚਾਰ ਸਾਲ ਦੀਆਂ। ਜੈ ਦੇਵ ਖੰਨਾ ਦਾ ਪੁਤਰ ਦੇਵ ਵੀ ਚਾਰ ਸਾਲਾਂ ਦਾ। ਗਲੀ ਦੇ ਬੱਚੇ ਆਪਣੀ ਆਪਣੀ ਉਮਰ ਦੀਆਂ ਖੇਡਾਂ—ਗਡੀ ਗਡੀ, ਘਰ ਘਰ, ਲੁਕਣਮੀਟੀ, ਲਾਟੂ, ਟੀਲੋ ਖੇਡਦੇ ਰਹਿੰਦੇ। ਆਪਸ ਵਿਚ ਖੋਹ ਖਸੁੱਟ, ਮਾਰ ਕੁਟਾਈ, ਕੁੱਟੀ-ਆੜੀ ਚਲਦੀ ਰਹਿੰਦੀ। ਕਈ ਬੱਚੇ ਕੁੜਤੇ ਕਛਿਆਂ ਵਿਚ, ਕਈ ਸਿਰਫ਼ ਕਛਿਆਂ ਵਿਚ ਅਤੇ ਕਈਆਂ ਕੇਵਲ ਝਗਲੇ ਹੀ ਪਾਏ ਹੁੰਦੇ। ਇਸ ਉਮਰ ਵਿਚ ਕੁੜੀਆਂ ਮੁੰਡਿਆਂ ਦਾ ਫ਼ਰਕ, ਮੁੰਡਿਆਂ ਦੇ ਵਾਲਾਂ ਅਤੇ ਕੁੜੀਆਂ ਦੀਆਂ ਗੁਤਾਂ ਤੋਂ ਹੀ ਪਤਾ ਲਗਦਾ ਹੈ ਕਪੜਿਆਂ ਤੋਂ ਨਹੀਂ। ਬੱਚਿਆਂ ਵਿਚ ਲਿੰਗ-ਭੇਦ ਦੀ ਚੇਤਨਾ ਨਹੀਂ ਹੁੰਦੀ। ਅਮਰ ਸਤਿਆ ਵੀ ਇਵੇਂ ਹੀ ਬਹੁਤ ਚਿਰ ਨਾਲ ਨਾਲ ਖੇਡੇ ਅਤੇ ਲੜੇ ਭਿੜੇ ਸਨ। ਭੂਆ ਗੰਗਾ ਅਕਸਰ ਪਕਵਾਨ ਸ਼ਕਵਾਨ ਬਣਾਉਂਦੀ ਰਹਿੰਦੀ। ਸੇਠ ਜੀ ਸ਼ਾਮੀਂ ਚੌਂਕ ਦੇ ਵਡੇ ਸ਼ਿਵਾਲੇ ਜਾਂਦੇ ਤਾਂ ਮਠਿਆਈ ਲੈ ਆਉਂਦੇ। ਸਭ ਬੱਚਿਆਂ ਨੂੰ ਬੁਲਾ ਕੇ ਪਕਵਾਨ ਜਾਂ ਪਰਸ਼ਾਦ ਦਿਤਾ ਜਾਂਦਾ। ਗਲੀ ਦੇ ਦੂਜਿਆਂ ਘਰਾਂ ਵਿਚ ਵੀ ਇਹੀ ਕੁਝ ਹੁੰਦਾ। ਅਮਰ ਨੂੰ ਸਤਿਆ ਦਾ ਧੱਕਾ ਲਗ ਜਾਂਦਾ ਜਾਂ ਸਿਰਫ਼ ਉਹ ਛੂ ਹੀ ਜਾਂਦੀ ਤਾਂ ਉਹ ਉਹਨੂੰ ਮਾਰਦਾ ਜਾਂ ਮੂੰਹ ਚਿੜ੍ਹਾ ਦੇਂਦਾ। ਅਮਰ ਨੂੰ ਸਤਿਆ ਦੀਆਂ ਕਾਗਜ਼ ਨਾਲ ਪੂੰਝੀਆਂ ਮਿਚਮਿਚੀਆਂ ਅੱਖਾਂ, ਲਟਕੀ ਹੋਈ ਨਕ, ਰੁਖਾ ਸਾਂਵਲਾ ਚਿਹਰਾ, ਕਸ ਕੇ ਬੰਨ੍ਹੀ ਹੋਈ ਬਕਰੀ ਦੀ ਪੂਛਲ ਵਰਗੀ ਉਠੀ ਹੋਈ ਗੁਤ ਚੰਗੀ ਨਹੀਂ ਲਗਦੀ ਸੀ।

ਉਦੋਂ ਇਕ ਮਾਮੂਲੀ ਘਟਨਾ ਵਾਪਰੀ। ਵਡਿਆਂ ਨੂੰ ਭਾਵੇਂ ਯਾਦ ਵੀ ਨਹੀਂ ਹੋਣੀ। ਬੱਚਿਆਂ ਦੇ ਦਿਮਾਗ਼ ਵਿਚ ਅਚੇਤੇ ਹੀ ਕੁਝ ਅਸਰ ਰਹਿ ਗਿਆ ਹੋਵੇ ਤੇ ਹੋਰ ਗੱਲ ਹੈ। ਮਹਿੰਦਰ ਉਦੋਂ ਮੈਟ੍ਰਿਕ ਵਿਚ ਸੀ। ਉਹ ਕਿਧਰੇ ਇਕ ਵਲਾਇਤੀ ਕੁਤੀ ਲੈ ਆਇਆ ਘਰ ਵਿਚ ਕੁਤਾ ਰਖਣ ਦਾ ਖ਼ਿਆਲ ਮਾਂ ਨੂੰ ਚੰਗਾ ਨਾ ਲਗਾ। ਵਿਹੜੇ ਦੇ ਪਰਲੇ ਪਾਸਿਓਂ ਰਿਸ਼ਤੇਦਾਰਾਂ ਨੇ ਵੀ ਅਜਿਹੀ ਗੰਦਗੀ ਤੇ ਉਜ਼ਰ ਕੀਤਾ, ਪਰ ਮਹਿੰਦਰ ਅਤੇ ਬੱਚਿਆਂ ਨੇ ਜ਼ਿਦ ਪਕੜ ਲਈ। ਸੋ ਕੁਤੀ ਰਹੀ। ਮਹੀਨੇ ਵਿਚ ਹੀ ਕੁਤੀ ਦੇ ਕੱਥਈ ਸੁਨਹਿਰੇ ਲੰਬੇ ਲਹਰੀਏ ਵਾਲ, ਝਬਰੀ ਪੂਛਲ, ਧਰਤੀ ਨੂੰ ਛੂੰਹਦੇ ਕੰਨ ਬਹੁਤ ਸੋਹਣੇ ਲਗਣ ਲਗ ਪਏ। ਕੁਤੀ ਸਮਝਦਾਰ ਅਤੇ ਹੁਸ਼ਿਆਰ ਸੀ। ਉਹਦਾ ਨਾਂ ਸੁੰਦਰੀ ਪੈ ਗਿਆ।

ਗਲੀ ਵਿਚ ਹਰ ਵੇਲੇ ਹੀ ਦੇਸੀ ਕੁਤੇ ਆਉਂਦੇ ਰਹਿੰਦੇ ਸਨ। ਮੌਸਮ ਵਿਚ ਸਾਵਧਾਨੀ ਵਰਤਣੀ ਜਰੂਰੀ ਹੋ ਗਈ। ਵਕੀਲ ਸਾਹਬ ਅਤੇ ਭਾਬੋ ਨਹੀਂ ਚਾਹੁੰਦੇ ਸਨ ਕਿ ਕੁਤੀ ਮਾਮੂਲੀ ਗੰਦੇ ਕੁਤਿਆਂ ਦੇ ਬੱਚੇ ਜੰਮੇ। ਕੁਤੀ ਨੂੰ ਹਰ ਵੇਲੇ ਡਿਉਢੀ ਵਿਚ ਬੰਨ੍ਹ ਕੇ ਰਖਿਆ ਜਾਂਦਾ ਘਰ ਦਾ ਕਹਾਰ ਨੱਥੂ ਅਵਾਰਾ ਕੁਤਿਆਂ ਨੂੰ ਵੇਖਦਾ ਤਾਂ ਉਨ੍ਹਾਂ ਦੇ ਪਿਛੇ ਪੈ ਜਾਂਦਾ। ਬੱਚਿਆਂ ਲਈ ਗਲੀ ਵਿਚ ਆਏ ਕੁਤਿਆਂ ਨੂੰ ਰੋੜੇ ਮਾਰ ਕੇ ਨਸਾਉਣਾ ਮਨੋਰੰਜਨ। ਐਨੀ ਚੌਕਸੀ ਤੇ ਸਾਵਧਾਨੀ ਦੇ ਬਾਵਜੂਦ, ਇਕ ਦਿਨ ਸਵੇਰੇ ਹੀ, ਪਤਾ ਨਹੀਂ ਕਿਸ ਤਰ੍ਹਾਂ ਇਕ ਕੁਤਾ ਡਿਉਢੀ ਵਿਚ ਆ ਪੁਜਾ। ਸੁੰਦਰੀ ਕੁਤੇ ਨੂੰ ਵੇਖ ਜ਼ੋਰ ਦੀ ਭੌਂਕੀ। ਨਰਿੰਦਰ ਨੇ ਉਪਰੋਂ ਵੇਖਿਆ। ਧੜ ਧੜ ਕਰਦਾ ਪੌੜੀਆਂ ਉਤਰਿਆ। ਕੁਤੇ ਨੂੰ ਮਾਰ ਮਾਰ ਕੇ ਗਲੀ ਤੋਂ ਬਾਹਰ ਕੈਨਿੰਗ ਸਟਰੀਟ ਤਕ ਪਹੁੰਚਾ ਕੇ ਘਰ ਪਰਤਿਆ। ਗਲੀ ਦੇ ਬੱਚੇ ਵੀ ਉਹਦੇ ਨਾਲ ਗਏ।

"ਤਾਈ, ਕੁਤਾ ਫਿਲ ਆ ਗਿਆ, ਨਲੇਂਦਰ ਭਈਆ। ਕੁਤਾ ਆ ਗਿਆ।" ਕੁਝ ਹੀ ਚਿਰ ਬਾਅਦ ਹਰਦੇਵ ਨੇ ਉੱਚੀ ਖ਼ਬਰ ਦਿਤੀ। ਨਰਿੰਦਰ ਫਿਰ ਧੜ ਧੜ ਕਰਦਾ ਪੌੜੀਆਂ

ਉਤਰਿਆ। ਇਸ ਵਾਰ ਸੁੰਦਰੀ ਨੇ ਭੌਂਕ ਕੇ ਰੌਲਾ ਨਹੀਂ ਪਾਇਆ ਸੀ। ਗਲ ਅਗੇ ਵਧ ਚੁਕੀ ਸੀ। ਮਹਿੰਦਰ ਕੁਤੇ ਨੂੰ ਸੋਟੀ ਮਾਰਨ ਹੀ ਲਗਾ ਸੀ।

"ਨਾਂਹ, ਨਾਂਹ ਭਈਏ, ਇਸ ਹਾਲਤ ਵਿਚ ਨਹੀਂ ਮਾਰਦੇ। ਰਹਿਣ ਦੇ।" ਹਰਦੇਵ ਦੀ ਦਾਦੀ ਨੇ ਮਨ੍ਹਾਂ ਕੀਤਾ। ਉਹ ਉਪਰੋਂ ਆਪਣੀ ਖਿੜਕੀ ਵਿਚੋਂ ਵੇਖ ਰਹੀ ਸੀ। ਨਰਿੰਦਰ ਦੀ ਮਾਂ ਵਿਹੜੇ ਵਿਚ ਆਈ। ਉਹਨੇ ਵੀ ਕੁਤੇ ਨੂੰ ਮਾਰਨ ਤੋਂ ਵਰਜਿਆ, "ਨਾਂਹ ਪੁਤਰ ਨਾਂਹ ਮਾਰ। ਹੁਣ ਰਹਿਣ ਦੇ। ਤੁਸੀਂ ਜਾਉ।"

ਦੂਸਰੇ ਹੋਰ ਬੱਚੇ ਵੀ ਇਕੱਠੇ ਹੋ ਗਏ ਸਨ। ਕੁਤੇ ਤੇ ਕੁਤੀ ਨੂੰ ਬੜੀ ਹੈਰਾਨੀ ਨਾਲ ਵੇਖ ਰਹੇ ਸਨ।

"ਦੌੜੋ, ਜਾਉ ਆਪਣੇ ਆਪਣੇ ਘਰ ਖੇਡੋ, ਜਾਉ।" ਭਾਬੋ ਨੇ ਬੱਚਿਆਂ ਨੂੰ ਸਮਝਾਇਆ। ਉਹ ਅੰਦਰ ਚਲੀ ਗਈ। ਦੂਜੀਆਂ ਜ਼ਨਾਨੀਆਂ ਆਪਣੇ ਬੂਹਿਆਂ ਵਿਚੋਂ ਵੇਖ ਵੇਖ ਹਸਦੀਆਂ ਸਨ ਅਤੇ ਬੱਚਿਆਂ ਨੂੰ ਜਾਣ ਲਈ ਕਹਿ ਰਹੀਆਂ ਸਨ। ਬੱਚੇ ਹੈਰਾਨ......ਸਾਨੂੰ ਜਾਣ ਲਈ ਕਹਿੰਦੀਆਂ ਨੇ ਅਤੇ ਆਪ ਵੇਖ ਵੇਖ ਹਸਦੀਆਂ ਨੇ।

"ਇਹ ਬੱਚੇ ਦੇਣਗੇ।" ਬੱਚਿਆਂ ਦੀ ਟੋਲੀ ਵਿਚ ਧੰਨੋ ਨੇ ਕਿਹਾ। ਉਹ ਬੱਚਿਆਂ ਵਿਚ ਸਭ ਤੋਂ ਵੱਡੀ ਸੀ ਨੌਂ ਸਾਲ ਦੀ। ਬੱਚਿਆਂ ਦੀ ਉਤਸੁਕਤਾ ਜਾਗੀ।

ਧੰਨੋ ਬੜੇ ਯਕੀਨ ਨਾਲ ਬੋਲੀ, "ਇਸ ਤਰ੍ਹਾਂ ਹੀ ਹੁੰਦਾ ਹੈ।" ਬੱਚੇ ਉਤਸੁਕਤਾ ਨਾਲ ਧੰਨੋ ਦੇ ਨਾਲ ਉਹਦੇ ਵਿਹੜੇ ਵਿਚ ਚਲੇ ਗਏ। ਧੰਨੋ ਨੇ ਪ੍ਰਤੱਖ ਉਦਾਹਰਣ ਦੇ ਕੇ ਸਮਝਾਇਆ। ਜਿਸ ਤਰ੍ਹਾਂ ਉਹ ਆਮ ਗੁਡੀਆਂ ਦਾ ਵਿਆਹ ਰਚਾਂਦੀ ਸੀ। ਉਦਾਹਰਣ ਲਈ ਪਾਤਰ ਚੁਣੇ ਗਏ ਅਮਰ ਅਤੇ ਸਤਿਆ।

ਇਸ ਸਿਖਿਆ ਦੀ ਖੇਡ ਉਤੇ ਮਾਸਟਰਨੀ ਦੀ ਨਜ਼ਰ ਪਈ।

"ਕੀ ਗੰਦੀਆਂ ਗੱਲਾਂ ਕਰ ਰਹੇ ਹੋ?......ਨਸੋ ਇਥੋਂ।" ਉਹਨੇ ਬੱਚਿਆਂ ਨੂੰ ਡਾਂਟ ਫ਼ਿਟਕਾਰ ਕੇ ਨਸਾ ਦਿਤਾ। ਅੰਦਾਜ਼ਾ ਲਾਇਆ: ਧੰਨੋ ਛੋਟੇ ਬੱਚਿਆਂ ਨੂੰ ਸਮਝ ਸਿਖਾ ਰਹੀ ਸੀ। ਕੁੜੀ ਦੀ ਇਸ ਬੇਵਕੂਫ਼ੀ ਦਾ ਉਹਦੀ ਮਾਂ ਨੂੰ ਜਾ ਤਾਅਨਾ ਦਿਤਾ। ਦੋਹਾਂ ਵਿਚਕਾਰ ਖ਼ੂਬ ਚਾਂ ਚਾਂ ਹੋਈ। ਉਦੋਂ ਹੀ ਮਾਸਟਰ ਜੀ ਬਾਹਰੋਂ ਆਏ। ਉਨ੍ਹਾਂ ਕਲਹ ਦਾ ਕਾਰਣ ਪੁਛਿਆ।

ਛੋਟੀ ਕੁੜੀ ਦਯਾ ਉਦੋਂ ਚਾਰ ਸਾਲਾਂ ਦੀ ਹੋ ਗਈ ਸੀ। ਪਟਰ ਪਟਰ ਬੋਲੀ। ਰੋਜ਼ ਸੱਚ ਬੋਲਣ ਦਾ ਉਪਦੇਸ਼ ਸੁਣਦੀ ਸੀ। ਉਹ ਵੀ ਖੇਡ ਦੇ ਦਰਸ਼ਕਾਂ ਵਿਚੋਂ ਸੀ। "ਪਿਤਾ ਜੀ ਧੰਨੋ ਨੇ......।" ਮਾਂ ਦੇ ਵਰਜਣ ਰੋਕਣ ਦੇ ਬਾਵਜੂਦ ਉਹਨੇ ਜੋ ਦੇਖਿਆ ਸੀ ਪੂਰਾ ਦਸ ਦਿਤਾ।

ਮਾਸਟਰ ਜੀ ਨੂੰ ਬਹੁਤ ਗੁਸਾ ਚੜ੍ਹਿਆ। ਸਤਿਆ ਨੂੰ ਚਪੇੜਾਂ ਪਈਆਂ। ਅਮਰ ਨੂੰ ਭੂਆ ਨੇ ਕੰਨ ਪਕੜਵਾ ਕੇ ਪਸ਼ਚਾਤਾਪ ਕਰਵਾਇਆ, "ਇਹ ਬੜੀ ਭੈੜੀ ਹਰਕਤ ਹੈ...... ਬ੍ਰਹਮਚਰਜ ਦੇ ਉਲਟ।" ਅਮਰ ਅਤੇ ਸਤਿਆ ਨੇ ਮੁੜ ਇਹ ਕੰਮ ਕਦੀ ਨਾ ਕਰਨ ਦਾ ਇਕਰਾਰ ਕੀਤਾ।

ਗਲੀ ਦੇ ਬੱਚੇ ਹੋਸ਼ ਸੰਭਾਲਣ ਲਗੇ ਤਾਂ ਉਨ੍ਹਾਂ ਦੇ ਕਪੜਿਆਂ ਵਿਚ ਫ਼ਰਕ ਆ ਗਿਆ। ਕਪੜਿਆਂ ਦੇ ਫ਼ਰਕ ਦੇ ਨਾਲ ਹੀ ਕੁੜੀ ਮੁੰਡਾ ਹੋਣ ਦੀ ਚੇਤਨਾ। ਮਾਸਟਰ ਜੀ ਇਸ ਉਮਰ ਦੇ ਮੁੰਡੇ ਕੁੜੀਆਂ ਨੂੰ ਬ੍ਰਹਮਚਰਜ ਦੇ ਅਸੂਲ ਅਨੁਸਾਰ, ਵਖ ਵਖ ਰਹਿਣ, ਇਕ ਦੂਜੇ ਦੀ ਨੇੜਤਾ

ਅਤੇ ਸਪਰਸ਼ ਤੋਂ ਬਚਣ, ਸਭ ਕੁੜੀਆਂ ਨੂੰ ਭੈਣ ਅਤੇ ਸਭ ਮੁੰਡਿਆਂ ਨੂੰ ਭਰਾ ਸਮਝਣ ਦਾ ਉਪਦੇਸ਼ ਦੇਂਦਾ। ਅਮਰ ਨੂੰ ਹੁਣ ਸਤਿਆ ਪਹਿਲਾਂ ਜਿੰਨੀ ਗੰਦੀ ਨਾ ਲਗਦੀ। ਵਾਲ ਹੁਣ ਕਸ ਕੇ ਗੁਤ ਕਰਦੀ। ਨਕ ਅਤੇ ਅੱਖਾਂ ਸਾਫ਼। ਲਕ ਤੇ ਗੰਢ ਨਾਲ ਬੰਨ੍ਹੀ ਧੋਤੀ ਮੋਢੇ ਤੇ ਲਟਕੀ ਰਹਿੰਦੀ। ਗੰਦੀ ਤੇ ਨਹੀਂ ਲਗਦੀ ਸੀ; ਪਰ ਉਹਦੇ ਨਾਲ ਅਮਰ ਨੂੰ ਕੋਈ ਮਤਲਬ ਵੀ ਨਹੀਂ ਸੀ।

... ... ...

ਨੌਵੀਂ ਜਮਾਤ ਪਾਸ ਕਰਦਿਆਂ ਕਰਦਿਆਂ ਗਲੀ ਦੇ ਦੂਜਿਆਂ ਮੁੰਡਿਆਂ ਵਾਂਗ ਅਮਰ ਵੀ ਆਪਣੇ ਪਿਤਾ ਤੋਂ ਉੱਚਾ ਕੱਦ ਕਢ ਗਿਆ। ਕੁੜੀਆਂ ਦੇ ਕੱਦ ਆਪਣੀਆਂ ਮਾਵਾਂ ਦੇ ਬਰਾਬਰ। ਜਿਸਮ ਭਰ ਜਾਣ ਦੀ ਸ਼ਰਮ ਦੇ ਭਾਰ ਨਾਲ ਉਛਲ ਕੁੱਦ ਖ਼ਤਮ, ਚਾਲ ਮੱਠੀ ਹੋ ਗਈ।

ਵਾਲ ਬੜੇ ਸਾਂਭ ਕੇ ਗੁੰਦਦੀਆਂ। ਪਿੱਠ ਤੇ ਗੁੱਤ ਲਕ ਨੂੰ ਛੂਹਦੀ। ਧੋਤੀ ਨਾਲ ਸਿਰ ਕੱਜ ਕੇ ਮੋਢਿਆਂ ਉਤੇ ਪੱਲਾ ਪਾਈ ਰਖਦੀਆਂ। ਓੜਨ ਕਜਣ ਦੇ ਬਾਵਜੂਦ ਛਾਤੀ ਅਤੇ ਕੂਹਲ੍ਹਿਆਂ ਤੇ ਆਏ ਉਭਾਰ ਛੁਪ ਨਾ ਸਕਦੇ। ਸਤਿਆ ਦੀਆਂ ਅੱਖਾਂ ਫੈਲ ਕੇ ਹੋਰ ਵੱਡੀਆਂ ਹੋ ਗਈਆਂ, ਨਕ ਵੀ ਕੋਈ ਬੁਰੀ ਨਾ ਲਗਦੀ। ਗਲ੍ਹਾਂ ਭਰ ਜਾਣ ਨਾਲ ਸਾਂਵਲੇ ਚਿਹਰੇ ਤੇ ਚਿਕਨਾਈ ਅਤੇ ਲੁਭਾਵਣਾਪਨ ਆ ਗਿਆ।

ਗੰਗਾ ਭੂਆ ਸਤਿਆ ਨੂੰ ਹੁਣ ਵੀ ਬੁਲਾ ਲੈਂਦੀ। ਸਿਰਫ਼ ਪਕਵਾਨ ਜਾਂ ਪਰਸ਼ਾਦ ਦੀ ਚੁਟਕੀ ਦੇਣ ਲਈ ਨਹੀਂ; ਵੜੀਆਂ ਬਣਾਣ, ਪਾਪੜ ਵੇਲਣ, ਕਿਸੇ ਅਚਾਰ ਦੀ ਤਿਆਰੀ ਵਿਚ ਮਸਾਲੇ ਚੁਣਨ ਜਾਂ ਕਿਸੇ ਹੋਰ ਕੰਮ ਦੀ ਮਦਦ ਲਈ। ਭੂਆ ਦੀ ਨਜ਼ਰ ਕਮਜ਼ੋਰ ਹੋ ਜਾਣ ਕਰਕੇ ਉਹਨੂੰ ਅਜਿਹੀ ਮਦਦ ਦੀ ਲੋੜ ਰਹਿੰਦੀ। ਮਾਸਟਰ ਜੀ ਦੇ ਘਰ ਅਮਰ ਦਾ ਆਣਾ ਜਾਣਾ ਰਹਿੰਦਾ। ਕੋਹਲੀਆਂ ਦੇ ਘਰ ਵੀ ਸਤਿਆ ਅਕਸਰ ਮਿਲ ਜਾਂਦੀ। ਕਦੀ ਤਾਸ਼ ਦੀ ਬੈਠਕ ਵਿਚ ਜਾਂ ਕਿਸੇ ਹੋਰ ਕੰਮ ਦੇ ਸੰਬੰਧ ਵਿਚ।

ਅਮਰ ਹੁਣ ਪਹਿਲਾਂ ਵਾਂਗ ਸਤਿਆ ਨੂੰ ਸਤੋ ਜਾਂ ਚਿੜਾਉਣ ਲਈ ਸਤੂ ਕਹਿ ਕੇ ਨਾ ਬੁਲਾਂਦਾ। ਸਤਿਆ ਜਾਂ ਸਤਿਆ ਭੈਣ ਕਹਿੰਦਾ। ਸਤਿਆ ਉਹਨੂੰ ਅਮਰੂ ਜਾਂ ਅਮਰ ਨਹੀਂ, ਅਮਰ ਭਾਈ ਕਹਿੰਦੀ। ਇਕ ਦੂਜੇ ਨੂੰ ਮੂੰਹ ਚਿੜ੍ਹਾਣ ਹਾਥਾਪਾਈ ਜਾਂ ਧੋਲ ਧੱਪੇ ਦੀ ਗੱਲ ਤਾਂ ਦੂਰ ਦੀ ਸੀ। ਹੁਣ ਆਪਸ ਵਿਚ ਝਗੜੇ ਦੀ ਥਾਵੇਂ ਲਿਹਾਜ਼। ਨੇੜਿਓਂ ਲੰਘਦੇ ਤਾਂ ਇਕ ਦੂਜੇ ਦੀ ਛੋਹ ਤੋਂ ਬਚਣ ਲਈ ਆਰਾਮ ਨਾਲ ਫ਼ਾਸਲਾ ਰਖ ਕੇ। ਅਮਰ ਨੂੰ ਅਯੋਗ ਛੋਹ ਨਾਲ ਸਿਹਰਨ ਦੀ ਕਲਪਨਾ। ਬਾਤ-ਚੀਤ, ਤਾਸ਼ ਦੇ ਖੇਡ ਵਿਚ ਜਾਂ ਕਿਸੇ ਹੋਰ ਮੌਕੇ ਤੇ ਨੇੜਤਾ, ਗਲਾਂ ਗਲਾਂ ਵਿਚ ਲੜਾਈ, ਠੱਠਾ, ਚੰਗਾ ਲਗਦਾ। ਅਠ ਨੌਂ ਸਾਲ ਪਹਿਲਾਂ, ਕਿਸੇ ਮਰਜ਼ੀ ਤੋਂ ਬਿਨਾਂ, ਬੇਸਮਝੀ ਦੀ ਉਸ ਘਟਨਾ ਨੂੰ ਭੁਲ ਨਹੀਂ ਸਕਿਆ ਸੀ। ਉਹਦੀ ਯਾਦ ਬੜੀ ਧੁੰਦਲੀ......ਘਟਨਾ ਦੀ ਥਾਵੇਂ ਕਿਸੇ ਅਧੇ ਭੁਲੇ ਸੁਪਨੇ ਦੀ ਯਾਦ ਵਾਂਗ। ਅਮਰ ਉਸ ਯਾਦ ਨਾਲ ਸਿਮਟ ਜਾਂਦਾ......ਸਤਿਆ ਨੂੰ ਯਾਦ ਹੋਏਗਾ......ਨਾ ਹੀ ਹੋਏ ਤੇ ਚੰਗਾ ਹੈ।

ਇਮਤਿਹਾਨ ਦੇ ਬਾਅਦ ਅਮਰ ਨੂੰ ਜੁਲਾਈ ਦੇ ਪਹਿਲੇ ਹਫ਼ਤੇ ਤਕ ਵਿਹਲ। ਉਹ ਨਾਥ ਸ਼ਾਸ਼ਤਰੀ ਤੋਂ ਕਿਤਾਬਾਂ ਲੈ ਆਉਂਦਾ। ਗਲੀ ਵਿਚ ਸਿਰਫ਼ ਨਰਿੰਦਰ ਹੀ ਅਜਿਹੀਆਂ ਕਿਤਾਬਾਂ ਪੜ੍ਹ ਕੋਈ ਗਲ-ਬਾਤ ਕਰ ਸਕਦਾ ਸੀ। ਪੜ੍ਹਨ ਨੂੰ ਤੇ ਭਾਬੋ (ਨਰਿੰਦਰ ਦੀ ਮਾਂ),

ਪੁਸ਼ਪਾ ਭਾਬੀ ਵੀ ਵਿਹਲੀ ਬੈਠੀ ਕਦੀ ਕਦਾਈਂ ਉਨ੍ਹਾਂ ਨੂੰ ਪੜ੍ਹ ਲੈਂਦੀਆਂ। ਜੇ ਕਿਹਾ ਜਾਂਦਾ ਤਾਂ ਸਤਿਆ ਵੀ ਪੜ੍ਹ ਲੈਂਦੀ। ਭਾਬੋ ਭਾਬੀ ਨੂੰ ਉਨ੍ਹਾਂ ਕਿਤਾਬਾਂ ਵਿਚ ਰਸ ਨਾ ਆਉਂਦਾ। ਬਹੁਤਾ ਕੁਝ ਸਮਝ ਨਾ ਸਕਦੀਆਂ, ਜੋ ਸਮਝ ਆਉਂਦਾ, ਉਨ੍ਹਾਂ ਦੇ ਖ਼ਿਆਲ ਵਿਚ ਉਹ ਫ਼ਜ਼ੂਲ ਲੜਾਈ ਝਗੜੇ ਦੀਆਂ ਗਲਾਂ। ਸਤਿਆ ਪੜ੍ਹਦੀ ਤਾਂ ਨਰਿੰਦਰ ਜਾਂ ਅਮਰ ਨੂੰ ਸਮਝਾਉਣਾ ਪੈਂਦਾ। ਸਰਵਹਾਰਾ, ਸਾਮਰਾਜਵਾਦ, ਵਰਗ-ਸੰਘਰਸ਼ ਕੀ ਹੁੰਦਾ ਹੈ। ਪਤਾ ਨਹੀਂ ਕਿੰਨਾ ਕੁ ਸਮਝਦੀ, ਪਰ ਉਤਸੁਕਤਾ ਨਾਲ ਅੱਖਾਂ ਖੋਲ੍ਹੀ ਸੁਣਦੀ ਤਾਂ ਚੰਗੀ ਲਗਦੀ।

ਮਈ ਦਾ ਸ਼ੁਰੂ। ਸਕੂਲਾਂ ਵਿਚ ਗਰਮੀਆਂ ਦੀਆਂ ਛੁਟੀਆਂ। ਨਾਥ ਸ਼ਾਸ਼ਤਰੀ ਕੋਲੋਂ ਅਮਰ ਇਕ ਕਿਤਾਬ ਲਿਆਇਆ ਸੀ—'ਕਵੇਸਟ ਆਫ਼ ਗਾਡ।' ਦੁਪਹਿਰੀਂ ਪੱਖੇ ਹੇਠਾਂ ਮਸਨਦ ਉਤੇ ਲੇਟਿਆ ਉਹੀ ਪੜ੍ਹ ਰਿਹਾ ਸੀ। ਪੁਸਤਕ ਵਿਚ ਛੇੜੇ ਗਏ ਸਵਾਲਾਂ ਅਤੇ ਸ਼ੰਕਾਵਾਂ ਨਾਲ ਦਿਮਾਗ਼ ਵਿਚ ਬੜੀ ਉਤੇਜਨਾ।

ਗਲੀ ਦੇ ਆਦਮੀ ਸਭ ਦੁਕਾਨਾਂ ਜਾਂ ਦਫ਼ਤਰਾਂ ਵਿਚ। ਦੁਪਹਿਰੀਂ ਜ਼ਨਾਨੀਆਂ ਘਰਾਂ ਦੇ ਬੂਹੇ ਬੰਦ ਕਰ ਲੈਂਦੀਆਂ ਤਾਂ ਜੋ ਬੱਚੇ ਭਿਆਨਕ ਧੁੱਪ ਅਤੇ ਲੂਅ ਵਿਚ ਬਾਹਰ ਨਾ ਨਿਕਲ ਜਾਣ। ਆਪ ਦੁਪਹਿਰੀਂ ਸੌਂਦੀਆਂ ਜਾਂ ਘਰਾਂ ਦੇ ਛੋਟੇ ਮੋਟੇ ਕੰਮ ਕਰਦੀਆਂ।

ਅਮਰ ਦੇ ਦਿਲ ਵਿਚ ਨਰਿੰਦਰ ਨੂੰ ਕਿਤਾਬ ਵਿਖਾਉਣ ਦੀ ਬੜੀ ਚਾਹ। ਸੋ ਉਠ ਪਿਆ। ਉਹਨੇ ਕੋਹਲੀਆਂ ਦੀ ਡਿਉਢੀ ਦੇ ਭਿਤ ਨੂੰ ਖੋਲ੍ਹਿਆ। ਉਨ੍ਹਾਂ ਦਾ ਨੌਕਰ ਨੱਥੂ ਕਹਾਰ ਡਿਉਢੀ ਦੀ ਠੰਢਕ ਵਿਚ ਪਿਆ ਸੀ। ਨੱਥੂ ਨੇ ਨਿੰਦਰਾਲੀਆਂ ਪਲਕਾਂ ਝਪਕ ਕੇ ਪਹਿਚਾਣ ਲਿਆ। ਅੱਖਾਂ ਫਿਰ ਬੰਦ ਕਰ ਲਈਆਂ। ਗਲੀ ਦੇ ਮੁੰਡਿਆਂ ਕੁੜੀਆਂ ਦਾ ਇਕ ਦੂਜੇ ਕੋਲ ਆਣਾ ਜਾਣਾ ਲਗਾ ਹੀ ਰਹਿੰਦਾ ਸੀ।

ਅਮਰ ਨੇ ਡਿਉਢੀ ਦੀ ਨਾਲ ਵਾਲੀ ਬੈਠਕ ਵਿਚ ਝਾਕਿਆ। ਬੈਠਕ ਠੰਢੀ ਰਹਿੰਦੀ ਸੀ। ਨਰਿੰਦਰ ਆਮ ਤੌਰ ਤੇ ਦੁਪਹਿਰੀਂ ਉਥੇ ਹੀ ਬੈਠਦਾ। ਬੈਠਕ ਦਾ ਬੂਹਾ ਖੁਲ੍ਹਾ ਪਰ ਨਰਿੰਦਰ ਨਹੀਂ ਸੀ। ਦੂਜੇ ਪਾਸੇ ਕਮਰੇ ਵਿਚ ਨਰਿੰਦਰ ਦੀ ਮਾਂ ਤੇ ਭਾਬੀ ਪੁਸ਼ਪਾ ਬਿਜਲੀ ਦੇ ਪੱਖੇ ਹੇਠਾਂ ਪਸਰੀਆਂ ਹੋਈਆਂ ਸਨ। ਅਮਰ ਨੇ ਅੰਦਾਜ਼ਾ ਲਾਇਆ ਕਿ ਨਰਿੰਦਰ ਉਪਰ ਆਪਣੇ ਕਮਰੇ ਵਿਚ ਹੈ।

ਆਵਾਜ ਨਾਲ ਦੂਜਿਆਂ ਦੀ ਨੀਂਦਰ ਖ਼ਰਾਬ ਨਾ ਹੋਏ, ਇਸ ਲਈ ਅਮਰ ਪੰਜਿਆਂ ਦੇ ਭਾਰ ਪੌੜੀਆਂ ਚੜ੍ਹ ਗਿਆ। ਕਮਰੇ ਦੇ ਭਿਤ ਜੁੜੇ ਹੋਏ ਸਨ।

"ਸੌਂ ਰਿਹਾ ਹੈਂ ?" ਅਮਰ ਨੇ ਹੌਲੀ ਜਿਹੀ ਬੂਹੇ ਨੂੰ ਠੇਲਿਆ। ਜੋ ਵੇਖਿਆ, ਉਸ ਦੇ ਧਕੇ ਨਾਲ ਡਿਗਦਾ ਡਿਗਦਾ ਪਿਛੇ ਹਟਿਆ, ਜਿਵੇਂ ਬੂਹੇ ਵਿਚੋਂ ਬਿਜਲੀ ਦੀ ਕਰੰਟ ਨੇ ਧੱਕਾ ਮਾਰਿਆ ਹੋਵੇ।

ਆਵਾਜ਼ ਨਾਲ ਤ੍ਰਬਕ ਕੇ ਨਰਿੰਦਰ ਤੇ ਸਤਿਆ ਵਖ ਵਖ ਹੋ ਗਏ। ਸਤਿਆ ਜ਼ਮੀਨ ਤੇ ਦੂਹਰੀ ਹੋ ਕੇ ਬੈਠ ਗਈ, ਸਿਰ ਸ਼ਰਮ ਨਾਲ ਗੋਡਿਆਂ ਵਿਚ ਦੇ ਲਿਆ। ਨਰਿੰਦਰ ਪੈਰ ਜ਼ਮੀਨ ਤੇ ਰਖੀ ਤਖ਼ਤ ਤੇ ਬੈਠਾ ਰਿਹਾ। ਚੋਰੀ ਕਰਦਿਆਂ ਪਕੜੇ ਜਾਣ ਨਾਲ ਚਿਹਰਾ ਫਕ। ਅਮਰ ਨੇ ਇਕ ਅੱਖ ਪਲਕ ਵਿਚ ਹੀ ਵੇਖ ਲਿਆ ਸੀ; ਸਤਿਆ ਨਰਿੰਦਰ ਦੀਆਂ ਬਾਹਾਂ ਵਿਚ, ਦੋਹਾਂ ਦੇ ਮੂੰਹ ਜੁੜੇ ਹੋਏ। ਅਮਰ ਸ਼ਰਮਿੰਦਗੀ ਅਤੇ ਸ਼ਰਮ ਨਾਲ ਗਰਦਨ ਲੁਕਾਈ ਪੁੱਠੇ ਪੈਰੀਂ ਪੌੜੀਆਂ ਉਤਰ ਗਿਆ। ਆਪਣੀ ਬੈਠਕ ਵਿਚ ਆ ਕੇ ਜੁਤੀ ਲਾਹੇ ਬਿਨਾਂ, ਗੋਡੇ ਮੋੜ,

ਪੈਰ ਮਸਨਦ ਤੋਂ ਹੇਠਾਂ ਕਰ ਬੈਠ ਗਿਆ। ਜੋ ਵੇਖਿਆ ਸੀ, ਉਹਦੇ ਧਕੇ ਨਾਲ ਚੁਪ ਹੋ ਗਿਆ ਸੀ। ਦਿਮਾਗ਼ ਗ਼ੁੱਸੇ ਵਿਚ ਉਬਲ ਕੇ ਪਸੀਨਾ ਪਸੀਨਾ।

ਅਮਰ ਪੈਰ ਤੇ ਕਿਸੇ ਦੀ ਛੋਹ ਨਾਲ ਤ੍ਰਬਕਿਆ। ਸਤਿਆ ਨੀਵੀਂ ਹੋ ਕੇ ਉਹਦੇ ਪੈਰ ਪਕੜ ਲਏ। ਮੂੰਹ ਗੋਡਿਆਂ ਵਿਚ ਛੁਪਾਈ ਰਖਿਆ। ਅਮਰ ਨੇ ਸਤਿਆ ਦੇ ਹੱਥ ਆਪਣੇ ਪੈਰਾਂ ਤੋਂ ਪਰ੍ਹਾਂ ਕੀਤੇ। ਸਤਿਆ ਦੀਆਂ ਗਲ੍ਹਾਂ ਤੇ ਹੰਝੂਆਂ ਦੀਆਂ ਮੋਟੀਆਂ ਮੋਟੀਆਂ ਧਾਰਾਂ। ਸਤਿਆ ਹੱਥ ਜੋੜੀ ਹੰਝੂਆਂ ਦਾ ਘੁਟ ਨਿਗਲ ਕੇ ਸਾਹ ਚੜ੍ਹਿਆਂ ਹੀ ਬੋਲੀ, "ਭਈਆ, ਮੁਆਫ਼ ਕਰ ਦੇ। ਕਿਸੇ ਨੂੰ ਨਾ ਕਹੀਂ......ਮੈਂ ਕੀ ਕਰਦੀ......ਤੂੰ ਜੋ ਚਾਹੇ ਕਰ ਲੈ।......।" ਬੁਕ ਬੁਕ ਹੰਝੂ। ਅਮਰ ਗਰਦਨ ਝੁਕਾਈ ਚੁਪ। ਸਤਿਆ ਨੇ ਅਮਰ ਦੇ ਪੈਰ ਫਿਰ ਪਕੜ ਲਏ।

ਅਮਰ ਨੇ ਪੈਰ ਖਿਚ ਲਏ, "ਜਾ, ਨਹੀਂ ਕਹਾਂਗਾ।"

ਸਤਿਆ ਝਟ ਉਠ ਕੇ ਹੰਝੂ ਪੂੰਝਦੀ ਦਬੇ ਪੈਰੀਂ ਡਿਉਢੀ ਵਿਚ ਚਲੀ ਗਈ। ਪਲ ਭਰ ਪਿਛੋਂ ਹੀ ਵਿਹੜੇ ਵਿਚੋਂ ਸਤਿਆ ਦੀ ਆਵਾਜ਼, "ਭੂਆ ਜੀ, ਮੈਂ ਜ਼ਰਾ ਨਲਕੇ ਨਾਲ ਸਿਰ ਤੇ ਪਾਣੀ ਪਾ ਲਵਾਂ। ਗਰਮੀ ਨਾਲ ਸਿਰ ਫਟ ਰਿਹਾ ਏ।" ਆਵਾਜ਼ ਬਿਲਕੁਲ ਠੀਕ ਠਾਕ। ਭੂਆ ਬਰਾਂਡੇ ਵਿਚ ਮਹਿਰੀ ਦੀ ਮਦਦ ਨਾਲ ਕਣਕ ਸਾਫ਼ ਕਰ ਰਹੀ ਸੀ।

"ਗੋਮਤੀ ਮਈਆ ਵਹਿ ਰਹੀ ਏ, ਦਿਲ ਕਰਦਾ ਈ ਤੇ ਨਹਾ ਲੈ। ਇਥੇ ਕਹਿੜਾ ਪਾਣੀ ਮੁੱਕ ਜਾਏਗਾ। ਇੰਨੀ ਗਰਮੀ ਵਿਚ ਤੁਸੀਂ ਮਾਂ-ਧੀ ਦੁਪਿਹਰੀਂ ਇਥੇ ਆ ਜਾਇਆ ਕਰੋ।"

ਸਤਿਆ ਨੇ ਖ਼ੂਬ ਛਿੱਟੇ ਮਾਰ ਮਾਰ ਕੇ ਮੂੰਹ ਧੋਤਾ। ਸਿਰ ਤੇ ਪਾਣੀ ਪਾਇਆ। ਧੋਤੀ ਦੇ ਕਿਨਾਰੇ ਨਾਲ ਮੂੰਹ ਪੂੰਝਦੀ ਬਰਾਂਡੇ ਵਿਚ ਚਲੀ ਗਈ, "ਭੂਆ ਜੀ ਤੁਸੀਂ ਕਿਉਂ ਅੱਖਾਂ ਖ਼ਰਾਬ ਕਰ ਰਹੇ ਹੋ, ਲਿਆਉ ਮੈਂ ਕਰਦੀ ਹਾਂ।" ਸਤਿਆ ਇੰਜ ਗੱਲਾਂ ਕਰ ਰਹੀ ਸੀ, ਜਿਵੇਂ ਕੁਝ ਵਿਸ਼ੇਸ਼ ਨਾ ਘਟਿਆ ਹੋਵੇ।

ਨਰਿੰਦਰ ਦੇ ਘਰੋਂ ਆ ਕੇ ਅਮਰ ਦਾ ਦਿਲ ਕਿਤਾਬ ਵਿਚ ਕੀ ਲਗਦਾ। ਮਨ ਵਿਚ ਗਿਲਾਨੀ ਅਤੇ ਗ਼ੁੱਸਾ ਉਬਲ ਰਿਹਾ ਸੀ......ਕਿੰਨੇ ਪਤਿਤ ਅਤੇ ਚਰਿਤਰਹੀਨ......ਆਪਣਾ ਦਾਜ ਬਣਾ ਰਹੀ ਹੈ......। ਪੰਦਰਾਂ ਦਿਨਾਂ ਬਾਅਦ ਵਿਆਹ ਲਈ ਪਿੰਡ ਜਾਏਗੀ। ਕੈਸਾ ਜ਼ੁਲਮ ਹੈ। ਹੁਣੇ ਕਿਵੇਂ ਬੁੱਕ ਬੁੱਕ ਹੰਝੂ ਵਹਾ ਰਹੀ ਸੀ, ਹਿਚਕੀਆਂ ਨਾਲ ਗੱਲ ਹੀ ਨਹੀਂ ਸੀ ਨਿਕਲਦੀ। ਪਲ ਭਰ ਪਿਛੋਂ ਹੀ, 'ਭੂਆ, ਸਿਰ ਤੇ ਪਾਣੀ ਪਾ ਲਵਾਂ ਸਿਰ ਫਟ ਰਿਹਾ ਹੈ।' ਕਿੰਨੀ ਮੱਕਾਰ ਫ਼ਰੇਬੀ।......ਤੂੰ ਜੋ ਚਾਹੇ ਕਰ ਲੈ......ਕੀ ਮਤਲਬ ? ਮੈਨੂੰ ਵੀ ਇਹੋ ਜਿਹਾ ਸਮਝਦੀ ਹੈ। ਇਸ ਤੁਹਮਤ ਦੀ ਕਲਪਨਾ ਨਾਲ ਹੋਰ ਵੀ ਗ਼ੁੱਸਾ।

ਅਮਰ ਜਾਣਦਾ ਸੀ, ਸਭ ਲੋਕਾਂ ਦਾ ਚਾਲਚਲਣ ਸੁੱਚਾ ਨਹੀਂ ਹੁੰਦਾ। ਗਲੀ ਦੇ ਸਭ ਮੁੰਡੇ ਕੁੜੀਆਂ ਚੰਗੇ ਨਹੀਂ ਸਨ। ਕਈ ਵਾਰ ਉਹਨੇ ਕੋਝੀਆਂ ਹਰਕਤਾਂ ਵੀ ਵੇਖੀਆਂ ਸਨ। ਫਿਰ ਵੀ ਨਰਿੰਦਰ ਅਤੇ ਸਤਿਆ ਨੂੰ ਆਪਣਾ ਸਾਥੀ ਸਮਝਦਾ ਸੀ।

ਅਮਰ ਨੂੰ ਅਪਰੈਲ ਦੀ ਘਟਨਾ ਯਾਦ ਆ ਗਈ। ਨਰਿੰਦਰ ਨੇ ਆਪਣੀ ਭਾਬੀ ਦੀ ਛੋਟੀ ਭੈਣ ਬਸੰਤੀ ਨਾਲ ਛੇੜਖ਼ਾਨੀ ਕੀਤੀ ਸੀ। ਸੋਚਿਆ : ਅਜਿਹੇ ਆਦਮੀ ਦੇਸ਼ ਅਤੇ ਕਰਾਂਤੀ ਲਈ ਕੀ ਕਰ ਸਕਣਗੇ। ਹੌਂਸਲੇ ਨਾਲ ਤਕਲੀਫ਼ ਅਤੇ ਮੌਤ ਦਾ ਸਾਹਮਣਾ ਕਿਸ ਤਰ੍ਹਾਂ ਕਰ ਸਕਣਗੇ। ਅਜਿਹੇ ਲੋਕਾਂ ਨਾਲ ਨਿਘ-ਗੂੜ੍ਹ ਵਿਅਰਥ। ਇਸ ਗ਼ੁੱਸੇ ਵਿਚ ਕਿਤਾਬ ਕੀ ਪੜ੍ਹਦਾ ? ਲੇਟ ਕੇ ਅੱਖਾਂ ਬੰਦ ਕਰ ਲਈਆਂ।

ਅਮਰ ਦੀ ਝਪਕੀ ਟੁਟੀ ਸੂਰਜ ਡੁਬਣ ਤੋਂ ਕੁਝ ਚਿਰ ਪਹਿਲਾਂ। ਉਠ ਕੇ ਮੂੰਹ ਹੱਥ ਧੋਤਾ। ਖ਼ਿਆਲ ਆਇਆ : ਰਜ਼ਾ ਜਾਂ ਜਮਾਤੀ ਰਘੁਨਾਥ ਦੇ ਘਰ ਹੀ ਹੋ ਆਵਾਂ। ਜਾਣ ਹੀ ਲੱਗਾ ਸੀ ਕਿ ਨਰਿੰਦਰ ਆ ਗਿਆ। "ਕੀ ਕਰ ਰਿਹਾ ਏਂ ?" ਆਵਾਜ਼ ਵਿਚ ਸ਼ਰਮ।

"ਕੁਝ ਨਹੀਂ।" ਅਮਰ ਨੇ ਅੱਖ ਨਾ ਮਿਲਾਈ। ਚਾਹੁੰਦਾ ਸੀ ਕਹਿ ਦਿਆਂ : ਮੈਨੂੰ ਤੇਰੇ ਨਾਲ ਕੋਈ ਮਤਲਬ ਨਹੀਂ। ਗੈਟ ਆਊਟ।

"ਚਲ ਵਿਕਟੋਰੀਆ ਪਾਰਕ ਵੱਲ ਘੁੰਮ ਆਈਏ। ਗੋਲ ਦਰਵਾਜ਼ੇ ਤੋਂ ਚਾਂਦੀ ਰਾਮ ਕੋਲੋਂ ਠੰਢਿਆਈ ਪੀਆਂਗੇ।" ਨਰਿੰਦਰ ਨੇ ਮਿੰਨਤ ਨਾਲ ਕਿਹਾ।

ਅਮਰ ਨੇ ਸਮਝਿਆ ਗੱਲ ਕਰਨੀ ਚਾਹੁੰਦਾ ਏ। ਨਾਂਹ ਨਾ ਕਰ ਸਕਿਆ। ਉਸ ਉਤੇ ਨਰਿੰਦਰ ਦਾ ਇਹੋ ਜਿਹਾ ਹੀ ਰੋਹਬ ਸੀ। ਮਨ ਮਾਰ ਨਾਲ ਹੋ ਟੁਰਿਆ।

"ਮੈਨੂੰ ਬਹੁਤ ਦੁਖ ਹੈ", ਨਰਿੰਦਰ ਨੇ ਸੰਕੋਚ ਨਾਲ ਕਿਹਾ। "ਘੁਮਾ ਫਿਰਾ ਕੇ ਗੱਲ ਦਾ ਮਤਲਬ ਇਹੀ ਕਿ......ਗੱਲ ਉਹੀ ਹੀ ਹੈ ਜਿੰਨੀ ਤੂੰ ਵੇਖੀ ਹੈ। ਉਸ ਲਈ ਦੁਖ ਅਤੇ ਪਸ਼ਚਾਤਾਪ। ਚੁਪ ਰਹਿਣ ਨਾਲ ਗੱਲ ਖ਼ਤਮ ਹੋ ਜਾਏਗੀ, ਕੁਝ ਵਿਗੜੇਗਾ ਨਹੀਂ, ਕਹਿਣ ਨਾਲ ਮੇਰੀ ਵੀ ਬਦਨਾਮੀ, ਪਰ ਕੁੜੀ ਕਿਸੇ ਥਾਂ ਦੀ ਨਾ ਰਹੇਗੀ। ਕਿਸੇ ਦਾ ਕੋਈ ਭਲਾ ਨਹੀਂ ਹੋਣਾ......ਗ਼ਲਤੀ ਮੇਰੇ ਤੋਂ ਜ਼ਰੂਰ ਹੋਈ, ਪਰ ਗ਼ਲਤੀ ਮੇਰੀ ਹੀ ਨਹੀਂ ਸੀ। ਮਖ਼ੌਲ ਮਖ਼ੌਲ ਵਿਚ ਇਹ ਹੋ ਗਿਆ। ਉਹਨੇ ਇੰਨਾ ਉਕਸਾ ਦਿਤਾ......।

ਅਮਰ ਨੇ ਗ਼ੁੱਸੇ ਨਾਲ ਕੁਝ ਨਾ ਪੁਛਿਆ। ਸੋਚਦਾ ਜ਼ਰੂਰ ਰਿਹਾ। ਘਟਨਾ ਇਉਂ ਸੀ :

ਕੋਹਲੀਆਂ ਦਾ ਟੱਬਰ ਵਖ ਵਖ ਹੋ ਚੁਕਾ ਸੀ, ਪਰ ਸ਼ਰੀਕਾਂ ਵਿਚ ਕੋਈ ਵੈਰ ਜਾਂ ਦੁਸ਼ਮਣੀ ਨਹੀਂ। ਵੱਡਾ ਸਾਂਝਾ ਵਿਹੜਾ, ਕੰਮ-ਕਾਜ, ਤਿਉਹਾਰਾਂ, ਸੁਖ-ਦੁਖ ਵਿਚ ਦੋਵਾਂ ਟੱਬਰਾਂ ਵਿਚ ਮਿਲਵਰਤਣ-ਸਹਾਇਤਾ।

ਨਰਿੰਦਰ ਦੇ ਚਾਚੇ ਦੇ ਪੁਤਰ ਹੇਮਰਾਜ ਦੀ ਸਭ ਤੋਂ ਛੋਟੀ ਕੁਆਰੀ ਸਾਲੀ ਬਸੰਤੀ ਕਈ ਵਾਰ ਚੌਕ ਤੋਂ ਹਫ਼ਤੇ ਪੰਦਰਾਂ ਦਿਨਾਂ ਲਈ ਭੈਣ ਦੇ ਘਰ ਆ ਜਾਂਦੀ। ਸਤਿਆ ਦੀ ਹਾਣਨ, ਬਹੁਤ ਹੀ ਚੁਲਬੁਲੀ। ਦੋਹਾਂ ਟੱਬਰਾਂ ਵਿਚ ਉਮਰ ਦੇ ਲਿਹਾਜ਼ ਨਾਲ ਨਰਿੰਦਰ ਹੀ ਉਸਦੇ ਜੋੜ ਦਾ ਸੀ। ਦੋਹਾਂ ਵਿਚਕਾਰ ਕੁਝ ਜ਼ਿਆਦਾ ਹੀ ਹਾਸਾ-ਮਖ਼ੌਲ ਚਲਦਾ। ਤਾਸ਼-ਤਿਪੱਤੀ ਖੇਡਦਿਆਂ ਝਟ ਹੀ ਨਰਿੰਦਰ ਦੇ ਪੈਸੇ ਝਪਟ ਲੈਂਦੀ। ਦੋਹਾਂ ਵਿਚ ਛੀਨਾ-ਝਪਟੀ ਹੋ ਜਾਂਦੀ। ਆਉਂਦਿਆਂ ਜਾਂਦਿਆਂ ਨੇੜਿਉਂ ਨਰਿੰਦਰ ਨੂੰ ਮੂੰਹ ਚਿੜ੍ਹਾ, ਕਦੀ ਸਿਰ ਤੇ ਹਲਕਾ ਜਿਹਾ ਧੌਲ ਮਾਰ ਨੱਸ ਜਾਂਦੀ। ਕਦੀ ਮੁਲਾਇਮ ਜਿਹੇ ਤੀਲੇ ਨਾਲ ਨਰਿੰਦਰ ਜਾਂ ਕਿਸੇ ਹੋਰ ਨੂੰ ਪਿਛੋਂ ਦੀ ਜਾ ਕੰਨ ਵਿਚ ਕੁਤਕੁਤਾੜੀਆਂ ਕਰਦੀ। ਕਦੀ ਇਸ ਤੋਂ ਵੀ ਵੱਧ। ਨਰਿੰਦਰ ਅਜਿਹੇ ਮੌਕੇ ਦੀ ਭਾਲ ਵਿਚ, ਨਹਲੇ ਤੇ ਦਹਲਾ ਮਾਰਦਾ। ਬਸੰਤੀ ਦੀ ਭੈਣ, ਭੈਣ ਦੀ ਜਠਾਣੀ ਅਤੇ ਹੋਰ ਵਡੀਆਂ ਬੁਢੀਆਂ ਕਈ ਵਾਰ ਟੋਕ ਚੁਕੀਆਂ ਸਨ, ਪਰ ਬਸੰਤੀ ਤੇ ਕੋਈ ਅਸਰ ਨਹੀਂ।

ਉਸ ਵਾਰੀ ਬਸੰਤੀ ਕੁਝ ਜ਼ਿਆਦਾ ਹੀ ਸ਼ਰਾਰਤੀ। ਨਰਿੰਦਰ ਦੀ ਮਾਂ ਕੋਲੋਂ ਕੈਂਚੀ ਜਾਂ ਕੁਝ ਮੰਗਣ ਆਈ। ਨਰਿੰਦਰ ਵਿਹੜੇ ਵਾਲੇ ਪਾਸੇ ਬਰਾਂਡੇ ਵਿਚ ਮੂੜ੍ਹੇ ਤੇ ਬੈਠਾ ਕੁਝ ਪੜ੍ਹ ਰਿਹਾ ਸੀ। ਬਸੰਤੀ ਚੁਪ ਚੁਪੀਤੀ ਉਹਦੇ ਪਿਛੇ ਗਈ। ਹੱਥ ਵਿਚ ਪਕੜੀ ਕਿਨਾਰੀ ਦੇ ਨਾਲ ਉਹਦੀ ਗਰਦਨ ਪਿਛੇ ਕੁਤਕੁਤੀ ਕੀਤੀ। ਇਸ ਤੋਂ ਪਹਿਲਾਂ ਕਿ ਉਹ ਨੱਸ ਜਾਵੇ,

ਨਰਿੰਦਰ ਦਾ ਸੱਜਾ ਹੱਥ ਧੱਪ ਨਾਲ ਉਹਦੀ ਛਾਤੀ ਤੇ।

ਬਸੰਤੀ ਦੀ ਭੈਣ ਦੀ ਜਠਾਣੀ ਨੇ ਉਪਰੋਂ ਛੱਜੇ ਤੋਂ ਵੇਖ ਲਿਆ ਸੀ। ਗਰਜ ਉਠੀ, "ਇਹ ਕੀ ਕੰਜਰਖ਼ਾਨਾ ਮਚਾ ਰਖਿਆ।......ਕੀ ਅੱਗ ਲਗੀ ਹੈ ਕੁੜੀ ਨੂੰ ਇਸੇ ਉਮਰ ਵਿਚ।" ਗੁੱਸੇ ਵਿਚ ਬੁੜਬੜਾਂਦੀ ਗਈ।

"ਕੀ ਹੈ, ਕੀ ਹੈ ?" ਹੋਰ ਜ਼ਨਾਨੀਆਂ ਵੀ ਨਿਕਲ ਆਈਆਂ। ਜਠਾਣੀ ਨੇ ਜੋ ਦੇਖਿਆ ਸੀ, ਸਾਫ਼ ਸਾਫ਼ ਕਹਿ ਦਿਤਾ। ਨਰਿੰਦਰ ਅਤੇ ਉਸਦੀ ਮਾਂ ਨੂੰ ਫ਼ਿਟਕਾਰ ਪਾਈ, "......ਭੈਣਾਂ ਧੀਆਂ ਨਾਲ ਛੇੜਖ਼ਾਨੀ ਇਹ ਸ਼ਰੀਫ਼ਜ਼ਾਦਿਆਂ ਦੇ ਚਾਲੇ !" ਜ਼ਨਾਨੀਆਂ ਵਿਚਕਾਰ ਦੇਰ ਤਕ ਚਾਂ-ਚਾਂ। ਗੱਲ ਏਨੀ ਵਧੀ ਕਿ ਬਸੰਤੀ ਦੀ ਭੈਣ ਨੇ ਉਹਨੂੰ ਅਗਲੇ ਹੀ ਦਿਨ ਚੌਕ ਵਾਪਸ ਭਿਜਵਾ ਦਿਤਾ।

ਇਸ ਘਟਨਾ ਦੇ ਵੇਲੇ ਸਤਿਆ ਕੋਹਲੀਆਂ ਦੇ ਘਰ ਸੀ। ਦੇਖਿਆ ਕੁਝ ਨਹੀਂ ਸੀ। ਅੰਦਰ ਪੁਸ਼ਪਾ ਭਾਬੀ ਕੋਲੋਂ ਕਸੀਦੇ ਦੇ ਟਾਂਕੇ ਸਿਖ ਰਹੀ ਸੀ। ਪੁਸ਼ਪਾ ਨੇ ਕਹਿ ਦਿਤਾ ਸੀ, ਘਟ ਦੋਹਾਂ ਵਿਚੋਂ ਕੋਈ ਵੀ ਨਹੀਂ। ਸਤਿਆ ਨੂੰ ਜਾਣਨ ਦੀ ਬੜੀ ਚਾਹ......ਕੀ ਸ਼ਰਾਰਤ ਕੀਤੀ ਹੋਵੇਗੀ ? ਨਰਿੰਦਰ ਦੀ ਉਹਦੇ ਨਾਲ ਬਚਪਨ ਤੋਂ ਬੋਲ-ਚਾਲ। ਹੁਣ ਨਰਿੰਦਰ ਦੀਆਂ ਅੱਖਾਂ ਦੀ ਚੰਚਲਤਾ ਉਹ ਵੀ ਵੇਖਦੀ ਸੀ। ਥੋੜਾ ਬਹੁਤੇ ਚੋਹਲ ਕਿਸ ਨੂੰ ਚੰਗੇ ਨਹੀਂ ਲਗਦੇ।

ਹਫ਼ਤੇ ਤਕ ਮੌਕਾ ਬਣ ਗਿਆ। ਇਕੱਲ ਵਿਚ ਸਤਿਆ ਨੇ ਨਰਿੰਦਰ ਤੋਂ ਪੁਛ ਲਿਆ, "ਬਸੰਤੀ ਨੂੰ ਕੀ ਕੀਤਾ ਸੀ ?" ਨਰਿੰਦਰ ਨੇ ਉਹਦੀਆਂ ਅੱਖਾਂ ਵਿਚ ਘੂਰ ਕੇ ਵੇਖਿਆ। ਸਤਿਆ ਦੇ ਬਦਨ ਵਿਚ ਸਿਹਰਨ, ਉਸ ਨਜ਼ਰ ਦੀ ਯਾਦ ਮਨ ਨੂੰ ਗੁਦਗੁਦਾ ਦੇਂਦੀ। ਨਰਿੰਦਰ ਵੀ ਸਤਿਆ ਦੀਆਂ ਅੱਖਾਂ ਵਿਚ ਅੱਖਾਂ ਪਾਣ ਲਗਾ। ਦੋਵੇਂ ਮੌਕੇ ਦੀ ਭਾਲ ਵਿਚ।

ਚਾਰ-ਪੰਜ ਦਿਨ ਬਾਅਦ ਫਿਰ ਮੌਕਾ। ਸਤਿਆ ਨੇ ਮੁਸਕਰਾ ਕੇ ਅੱਖਾਂ ਮਟਕਾ ਕੇ ਪੁਛਿਆ, "ਦਸਿਆ ਨਹੀਂ, ਬਸੰਤੀ ਨੂੰ ਕੀ ਕਿਹਾ ?"

ਦੋਵੇਂ ਬੜੀ ਨੇੜੇ ਨੇੜੇ ਸਨ। ਸਵਾਲ ਨਾਲ ਉਤੇਜਿਤ, ਨਰਿੰਦਰ ਦਾ ਹਥ ਵਧਿਆ ਤੇ ਸਤਿਆ ਦਾ ਉਭਰਿਆ ਹੋਇਆ ਦੁਪੱਟਾ ਮਲਦਾ ਬੋਲਿਆ, "ਇਹ।"

ਸਤਿਆ ਤੜਪ ਕੇ ਸੁੰਗੜ ਕੇ ਦੋ ਕਦਮ ਪਿਛੇ ਹਟ ਗਈ। ਮੂੰਹ ਤਮਤਮਾ ਗਿਆ। ਅੱਖਾਂ ਗੁਲਾਬੀ। ਨਸ ਗਈ। ਹੋਰ ਲੋਕਾਂ ਦੇ ਸਾਹਮਣੇ ਉਹਦਾ ਵਰਤਾਵ ਬੋਲਚਾਲ ਬਿਲਕੁਲ ਰੋਜ਼ ਵਾਂਗ। ਦੂਜਿਆਂ ਤੋਂ ਉਹਲੇ ਅੱਖਾਂ ਮਲਦਿਆਂ ਹੀ ਸਤਿਆ ਦੀਆਂ ਅੱਖਾਂ-ਚਿਹਰਾ ਗੁਲਾਬੀ, ਹੌਲੀ ਜਿਹੀ ਫੁਸਫੁਸਾ ਦੇਂਦੀ, "ਬੜੇ ਉਹ ਹੋ !......!" ਕਦਮ ਘੜੀ ਘੜੀ ਕੋਹਲੀਆਂ ਦੇ ਘਰ ਜਾਣ ਲਈ ਵਿਆਕੁਲ।

ਪੰਜ ਸਤ ਦਿਨ ਬਾਅਦ। ਦੁਪਹਿਰ ਵਿਚ ਸਤਿਆ ਪੁਸ਼ਪਾ ਭਾਬੀ ਕੋਲੋਂ ਕਪੜੇ ਉਤੇ ਕਸੀਦੇ ਲਈ ਨਮੂਨਾ ਬਣਵਾ ਰਹੀ ਸੀ। ਪੈਨਸਿਲ ਘਸ ਗਈ ਸੀ। ਕਪੜੇ ਤੇ ਨਿਸ਼ਾਨ ਨਹੀਂ ਆਉਂਦਾ ਸੀ। ਭਾਬੀ ਨੇ ਨਰਿੰਦਰ ਕੋਲੋਂ ਦੂਜੀ ਪੈਨਸਿਲ ਲਿਆਉਣ ਲਈ ਕਿਹਾ। ਸਤਿਆ ਪਲ ਭਰ ਝਿਜਕੀ, ਪਰ ਉਪਰ ਚਲੀ ਗਈ। ਨਰਿੰਦਰ ਪੈਨਸਿਲ ਇੰਜ ਕਿਵੇਂ ਦੇ ਦੇਂਦਾ। ਪੈਨਸਿਲ ਦੀ ਕੀਮਤ ਚੋਹਲ। ਸਤਿਆ ਨੂੰ ਅੱਧਾ ਮਿੰਟ ਹੀ ਲੱਗਾ ਹੋਣਾ ਏ। ਪੌੜੀਆਂ ਤੋਂ ਇੰਜ ਦਬਾਦਬ ਉਤਰੀ ਕਿ ਪੁਸ਼ਪਾ ਨੂੰ ਡਾਂਟਣਾ ਪਿਆ।

ਉਸ ਮੰਦ-ਭਾਗੀ ਦੁਪਹਿਰ ਨੂੰ ਨਰਿੰਦਰ ਨੂੰ ਕਿਤਾਬ ਵਿਖਾਉਣ ਲਈ ਅਮਰ ਦੇ ਆਉਣ ਤੋਂ ਕੁਝ ਹੀ ਮਿੰਟ ਪਹਿਲਾਂ ਸਤਿਆ ਉਥੇ ਭਾਬੀ ਕੋਲ ਆਈ ਸੀ। ਬੈਠਕ ਦਾ ਬੂਹਾ ਖੁਲ੍ਹਾ ਸੀ। ਉਥੇ ਨਰਿੰਦਰ। ਅੱਖਾਂ ਚਾਰ ਹੁੰਦਿਆਂ ਹੀ ਨਰਿੰਦਰ ਨੇ ਉਹਨੂੰ ਇਸ਼ਾਰਾ ਕਰਕੇ ਬੁਲਾਇਆ। ਸਤਿਆ ਮੁਸਕਰਾ ਕੇ ਪਲਕ ਦਬਾ ਦੂਜੇ ਪਾਸੇ ਦੇ ਕਮਰੇ ਵਿਚ ਚਲੀ ਗਈ। ਉਥੇ ਭਾਬੀ-ਭਾਬੋ ਦੋਵੇਂ ਖਟੋਲੀਆਂ ਉਤੇ ਦੁਪਹਿਰ ਦੀ ਨੀਂਦਰ ਵਿਚ ਬੇਹੋਸ਼। ਸਤਿਆ ਇਕ ਮਿੰਟ ਬੈਠੀ। ਫਿਰ ਬੈਠਕ ਵਿਚ ਝਾਕਿਆ।

"ਇਕ ਜ਼ਰੂਰੀ ਗੱਲ ਹੈ। ਰਤਾ ਉਪਰ ਆ ਕੇ ਸੁਣ ਲੈ।" ਨਰਿੰਦਰ ਸਤਿਆ ਨੂੰ ਕਹਿ ਆਪ ਪੌੜੀਆਂ ਚੜ੍ਹ ਗਿਆ।

ਸਤਿਆ ਫਿਰ ਭਾਬੀ ਦੇ ਕਮਰੇ ਵਿਚ ਜਾ ਬੈਠੀ ਪਰ ਰਹਿ ਨਾ ਸਕੀ, ਸੋਚਿਆ : ਬਸ ਦੂਰੋਂ ਹੀ ਗੱਲ ਸੁਣ ਕੇ ਆ ਜਾਵਾਂਗੀ। ਨਰਿੰਦਰ ਤਖ਼ਤ ਤੇ ਬੈਠਾ ਸੀ। ਸਤਿਆ ਸਹਿਮੀ ਹੋਈ ਗੱਲ ਦੂਰੋਂ ਹੀ ਸੁਣਨਾ ਚਾਹੁੰਦੀ ਸੀ। ਦੋ ਕਦਮਾਂ ਦੀ ਵਿਥ ਤੇ ਠਿਠਕ ਗਈ ਪਰ ਨਰਿੰਦਰ ਨੇ ਹੱਥ ਅੱਗੇ ਕਰਕੇ ਉਹਨੂੰ ਖਿਚ ਲਿਆ। ਉਹਨੂੰ ਨੇੜੇ ਬਿਠਾ ਕੇ ਬਾਹਾਂ ਵਿਚ ਕਸ ਕੇ ਮੂੰਹ ਛੁਹਾਇਆ ਹੀ ਸੀ ਕਿ ਭਿਤ ਖੁਲ੍ਹਣ ਦੀ ਆਵਾਜ਼।

"ਸੌਂ ਰਿਹਾ ਹੈਂ ?" ਅਮਰ ਨੇ ਦਰਵਾਜ਼ਾ ਖੁਲ੍ਹਦਿਆਂ ਹੀ ਵੇਖਿਆ ਕਿ ਸਤਿਆ ਨਰਿੰਦਰ ਦੀਆਂ ਬਾਹਾਂ ਵਿਚ।

ਨਰਿੰਦਰ ਨਾਲ ਮੇਲ-ਜੋਲ ਨਾ ਰਖਣ ਦਾ ਵਿਚਾਰ ਅਮਰ ਕੋਲੋਂ ਨਿਭ ਨਾ ਸਕਿਆ। ਕੁਝ ਅਜਿਹੇ ਮਾਮਲੇ ਸਨ ਜਿਨ੍ਹਾਂ ਦੇ ਸੰਬੰਧ ਵਿਚ ਉਹ ਉਹਦੇ ਨਾਲ ਗੱਲ ਨਾ ਕਰ ਸਕਦਾ ਤਾਂ ਰਜ਼ਾ ਰਘੁਨਾਥ ਜਾਂ ਨਾਥ ਸ਼ਾਸਤਰੀ ਦੇ ਘਰ ਚਲਾ ਜਾਂਦਾ। ਉਸ ਸਾਲ ਦਸੰਬਰ ਵਿਚ ਖ਼ਬਰ ਆਈ ਕਿ ਵਾਇਸਰਾਏ ਲਾਰਡ ਇਰਵਨ ਦੀ ਸਪੈਸ਼ਲ ਟਰੇਨ ਕੋਹਲਾਪੁਰ ਤੋਂ ਦਿੱਲੀ ਵਾਪਸ ਆ ਰਹੀ ਸੀ। ਪੋਹ ਫੁਟਣ ਤੋਂ ਪਹਿਲਾਂ ਦਾ ਹਨੇਰਾ। ਨਵੀਂ ਦਿੱਲ ਸਟੇਸ਼ਨ ਤੋਂ ਚਾਰ-ਪੰਜ ਮੀਲ ਇਧਰ ਸਪੈਸ਼ਲ ਟਰੇਨ ਦੇ ਹੇਠਾਂ ਭਿਅੰਕਰ ਵਿਸਫੋਟ। ਟਰੇਨ ਦਾ ਬੜਾ ਨੁਕਸਾਨ। ਦੋ ਡੱਬੇ ਉਡ ਗਏ। ਵਾਇਸਰਾਏ ਪਿਛਲੇ ਕੰਪਾਰਟਮੈਂਟ ਵਿਚ ਸੀ, ਵਾਲ ਵਾਲ ਬਚ ਗਿਆ। ਪੁਲੀਸ ਸਿਰ ਤੋੜ ਖੋਜ ਦੇ ਬਾਵਜੂਦ ਨਾ ਤੇ ਕਿਸੇ ਨੂੰ ਗ੍ਰਿਫ਼ਤਾਰ ਕਰ ਸਕੀ। ਨਾ ਹੀ ਯੋਜਨਾ ਦਾ ਰਾਜ਼ ਜਾਣ ਸਕੀ। ਦੇਸ਼ ਭਰ ਵਿਚ ਉਤਸ਼ਾਹ ਦੀ ਲਹਿਰ।

ਸਪੈਸ਼ਲ ਟਰੇਨ ਦੇ ਹੇਠਾਂ ਬੰਬ ਫਟਿਆ 23 ਦਸੰਬਰ ਸਵੇਰੇ। 24 ਦਸੰਬਰ ਲਾਹੌਰ ਵਿਚ ਕਾਂਗਰਸ ਦਾ ਅਧਿਵੇਸ਼ਨ ਸ਼ੁਰੂ। ਗਾਂਧੀ ਜੀ ਨੇ ਪਹਿਲੇ ਪ੍ਰਸਤਾਵ ਰਖਿਆ ਦੁਰਘਟਨਾ ਤੋਂ ਬਚ ਜਾਣ ਲਈ ਵਾਇਸਰਾਏ ਨੂੰ ਵਧਾਈ, ਅਤੇ ਬੰਬ ਰਖਣ ਲਈ ਜ਼ਿੰਮੇਵਾਰ ਲੋਕਾਂ ਦੀ ਨਿੰਦਿਆ ਦਾ। ਸਰਵਜਨਿਕ ਅਧਿਵੇਸ਼ਨ ਵਿਚ ਗਾਂਧੀ ਜੀ ਦੇ ਪ੍ਰਭਾਵ ਅਤੇ ਸ਼ੁਹਰਤ ਦੇ ਬਾਵਜੂਦ ਬਹੁਤ ਸਾਰੇ ਲੋਕਾਂ ਨੇ ਪ੍ਰਸਤਾਵ ਦਾ ਵਿਰੋਧ ਕੀਤਾ। ਬੜੀ ਕੋਸ਼ਿਸ਼ ਨਾਲ ਬੜੇ ਘਟ ਬਹੁਮਤ ਨਾਲ ਪ੍ਰਸਤਾਵ ਪਾਸ ਹੋ ਸਕਿਆ। ਇਸ ਸਮਾਚਾਰ ਦਾ ਅਸਰ ਲਖਨਊ ਵਿਚ ਕਿਵੇਂ ਨਾ ਹੁੰਦਾ। ਅਗਲੇ ਹਫ਼ਤੇ 'ਯੰਗ ਇੰਡੀਆ' ਵਿਚ ਗਾਂਧੀ ਜੀ ਦਾ ਲੇਖ (ਕਲਟ ਆਫ਼ ਦੀ ਬੰਬ) ਛਪਿਆ। ਇਸ ਵਿਚ ਕਰਾਂਤੀਕਾਰੀਆਂ ਦੇ ਕੰਮ ਦੀ ਤੀਬਰ ਆਲੋਚਨਾ। ਨਰਿੰਦਰ, ਅਮਰ, ਰਜ਼ਾ ਅਤੇ ਸਾਥੀਆਂ ਨੂੰ ਗਾਂਧੀ ਜੀ ਅਤੇ ਕਾਂਗਰਸ ਤੇ ਬੜਾ ਗ਼ੁੱਸਾ। ਨਰਿੰਦਰ ਗੱਲ ਨੂੰ ਤਰਕ ਦੇ ਕੇ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਕਹਿ ਸਕਦਾ ਸੀ।

ਜਨਵਰੀ ਦਾ ਪਹਿਲਾ ਹਫ਼ਤਾ। ਨਰਿੰਦਰ ਸ਼ਾਮੀਂ ਯੂਨੀਵਰਸਿਟੀ ਤੋਂ ਕੁਝ ਦੇਰ ਨਾਲ ਮੁੜਿਆ। ਅਮਰ ਨੂੰ ਡਿਉਢੀ ਤੋਂ ਹੀ ਵਾਜ ਮਾਰੀ, "ਆ, ਕੁਝ ਦਿਖਾਵਾਂ।" ਅਮਰ ਉਤਸੁਕਤਾ ਨਾਲ ਗਿਆ। ਨਰਿੰਦਰ ਨੇ ਉਪਰ ਜਾ ਕੇ ਅੰਗ੍ਰੇਜ਼ੀ ਵਿਚ ਛਪਿਆ ਇਕ ਵੱਡਾ ਕਾਗ਼ਜ਼ ਵਿਖਾਇਆ 'ਫ਼ਿਲਾਸਫ਼ੀ ਆਫ਼ ਦੀ ਬੰਬ'। ਦਸਿਆ ! ਕਰਾਂਤੀਕਾਰੀਆਂ ਨੇ ਗਾਂਧੀ ਜੀ ਦੇ ਲੇਖ 'ਕਲਟ ਆਫ਼ ਦੀ ਬੰਬ' ਦਾ ਜਵਾਬ ਦਿਤਾ ਹੈ। ਨਰਿੰਦਰ ਨੇ ਸਮਝਾ ਸਮਝਾ ਕੇ ਬੜੀ ਸਪਸ਼ਟਤਾ ਨਾਲ ਪੜ੍ਹ ਕੇ ਸੁਣਾਇਆ, ਠੀਕ ਤਰ੍ਹਾਂ ਸਮਝਾਉਣ ਲਈ। ਨਰਿੰਦਰ ਕਾਗ਼ਜ਼ ਨੂੰ ਦੋ ਵਾਰ ਯੂਨੀਵਰਸਿਟੀ ਵਿਚ ਵੀ ਪੜ੍ਹ ਚੁਕਾ ਸੀ। ਉਹਦੀ ਆਵਾਜ਼ ਵਿਚ ਉਤਸ਼ਾਹ......ਗਾਂਧੀ ਜੀ ਨੂੰ ਮੂੰਹ ਤੋੜ ਜਵਾਬ। ਇਨ੍ਹਾਂ ਦੇ ਤਰਕ ਅਤੇ ਦਲੀਲਾਂ ਗਾਂਧੀ ਜੀ ਦੀਆਂ ਦਲੀਲਾਂ ਅਤੇ ਤਰਕ ਤੋਂ ਜ਼ਿਆਦਾ ਦਿਲ ਨੂੰ ਲਗਣ ਵਾਲੀਆਂ। ਅਮਰ ਦੀ ਖ਼ੁਸ਼ੀ ਦਾ ਅੰਤ ਨਹੀਂ ਸੀ।

ਗਲੀ ਵਿਚ ਆਵਾਜ਼ ਨਾਲ ਦੋਹਾਂ ਨੇ ਝਾਕ ਕੇ ਵੇਖਿਆ। ਬਾਬੂ (ਵਕੀਲ ਕੋਹਲੀ) ਆ ਰਹੇ ਸਨ। ਕਾਂਗਰਸ ਵਿਚ ਕਰਾਂਤੀਕਾਰੀਆਂ ਦੀ ਨਿੰਦਿਆ ਲਈ ਗਾਂਧੀ ਜੀ ਦੇ ਪ੍ਰਸਤਾਵ ਅਤੇ 'ਕਲਟ ਆਫ਼ ਦੀ ਬੰਬ' ਲੇਖ ਨਾਲ ਬਾਬੂ ਵੀ ਬੜੇ ਦੁਖੀ ਹੋਏ ਸਨ। ਉਨ੍ਹਾਂ ਕਿਹਾ ਸੀ, "ਕਾਂਗਰਸ ਨੂੰ ਕਰਾਂਤੀਕਾਰੀਆਂ ਦੀ ਭਾਵਨਾ ਨਾਲ ਹਮਦਰਦੀ, ਪਰ ਉਸ ਭਾਵਨਾ ਦੇ ਨਾਲ ਕੀਤੇ ਗਏ ਕੰਮ ਤੋਂ ਵਿਰੋਧ ! ਇਸ ਕਲਾਬਾਜ਼ੀ ਦੀ ਕੀ ਲੋੜ। ਉਨ੍ਹਾਂ ਦਾ ਤੇ ਤੁਹਾਡਾ ਰਾਹ ਵਖ ਵਖ। ਤੁਹਾਨੂੰ ਉਨ੍ਹਾਂ ਦੀ ਨਿੰਦਿਆ ਦਾ ਕੀ ਮਤਲਬ।......ਜੇ ਤਾਰੀਫ਼ ਨਹੀਂ ਕਰਨੀ, ਚੁਪ ਕਰ ਜਾਉ।"

"ਪਰਚਾ ਬਾਬੂ ਨੂੰ ਵਿਖਾਈਏ ?" ਨਰਿੰਦਰ ਨੇ ਕਿਹਾ।

"ਜ਼ਰੂਰ ਜ਼ਰੂਰ।" ਅਮਰ ਨੂੰ ਵੀ ਉਤਸ਼ਾਹ।

ਦੋਵੇਂ ਇਕੋ ਸਾਹ ਪੌੜੀਆਂ ਤੋਂ ਹੇਠਾਂ ਬੈਠਕ ਵਿਚ।

ਕੋਹਲੀ ਪਰਚੇ ਦਾ ਸਿਰਲੇਖ ਦੇਖ ਕੇ ਹੀ ਗੰਭੀਰ। ਕੁਰਸੀ ਤੇ ਬੈਠ ਕੇ ਧਿਆਨ ਨਾਲ ਪੜ੍ਹਨ ਲਗੇ। ਨਰਿੰਦਰ ਦਾ ਵੱਡਾ ਭਰਾ ਮਹਿੰਦਰ ਵੀ ਨਾਲ ਹੀ ਸੀ। ਕੁਰਸੀ ਦੇ ਨੇੜੇ ਖੜਾ ਹੋ ਉਹ ਵੀ ਪੜ੍ਹਨ ਲਗਾ।

"ਇਹ ਕਿਥੋਂ ਲਿਆ ?" ਬਾਬੂ ਦੇ ਲਹਿਜੇ ਵਿਚ ਡਰ।

"ਯੂਨੀਵਰਸਿਟੀ ਵਿਚ ਕਈ ਥਾਵਾਂ ਤੇ ਚਿਪਕੇ ਹੋਏ ਸਨ, ਥਾਂ ਥਾਂ ਪਏ ਸਨ।"

"ਇਸ ਵਿਚ ਜੋ ਕੁਝ ਕਿਹਾ ਗਿਆ ਹੈ, ਤਰਕ ਪੂਰਣ, ਤੇ ਠੀਕ ਲਗ ਸਕਦਾ ਹੈ। ਸਹੀ ਹੋ ਸਕਦਾ ਹੈ, ਪਰ ਅਜਿਹਾ ਪਰਚਾ ਰਖਣਾ ਸੰਗੀਨ ਜੁਰਮ। ਜਿਸ ਕੋਲੋਂ ਇਹ ਪਰਚਾ ਨਿਕਲ ਆਏ ਉਹਨੂੰ ਉਮਰ ਕੈਦ ਵੀ ਹੋ ਸਕਦੀ ਹੈ। ਪੁਲੀਸ ਕਿੰਨਾ ਪ੍ਰੇਸ਼ਾਨ ਕਰੇਗੀ, ਉਹ ਵਖ। ਪੜ੍ਹ ਲਿਆ ਸੀ ਤੇ ਨਾਲ ਨਹੀਂ ਸੀ ਲਿਆਉਣਾ ਚਾਹੀਦਾ।"

ਮਹਿੰਦਰ ਨੇ ਵੀ ਪਿਤਾ ਦੀ ਗੱਲ ਦੀ ਪੁਸ਼ਟੀ ਕੀਤੀ। ਉਸ ਵੇਲੇ ਉਹ ਪਿਤਾ ਦੇ ਜੂਨੀਅਰ ਦੇ ਤੌਰ ਤੇ ਪ੍ਰੈਕਟਿਸ ਕਰ ਰਿਹਾ ਸੀ।

ਬਾਬੂ ਪਰਚਾ ਹੱਥ ਵਿਚ ਲਈ ਵਿਹੜੇ ਵਿਚ ਚਲੇ ਗਏ। ਜੇਬ ਵਿਚੋਂ ਮਾਚਸ ਕਢ ਕੇ ਪਰਚਾ ਆਪਣੇ ਹੱਥ ਨਾਲ ਸਾੜ ਦਿਤਾ। ਸਵਾਹ ਇਕ ਦਰਖ਼ਤ ਦੀ ਜੜ੍ਹ ਵਿਚ ਪਾ ਦਿਤੀ। ਨੱਥੂ ਕੋਲੋਂ ਗੋਡੀ ਕਰਵਾ ਕੇ ਉਸ ਉਤੇ ਪਾਣੀ ਪਾ ਦਿਤਾ। ਬੈਠਕ ਵਿਚ ਮੁੜ ਆ ਕੇ

ਅਮਰ ਅਤੇ ਨਰਿੰਦਰ ਨੂੰ ਸਮਝਾਇਆ, "ਤੁਸੀਂ ਦੋਵੇਂ ਵਿਦਿਆਰਥੀ ਹੋ, ਉਮਰ ਤੋਂ ਨਾਬਾਲਗ਼। ਕਰਾਂਤੀਕਾਰੀਆਂ ਦੀਆਂ ਗੱਲਾਂ ਤੁਹਾਨੂੰ ਤਰਕ ਭਰਪੂਰ ਅਤੇ ਬਹਾਦਰੀ ਦੀਆਂ ਲਗਦੀਆਂ ਹਨ, ਪਰ ਗਾਂਧੀ ਜੀ ਅਤੇ ਕਾਂਗਰਸ ਦੇ ਨੇਤਾ ਵੀ ਕਾਇਰ, ਅਨਜਾਣ ਜਾਂ ਸਰਕਾਰੀ ਪਿੱਠੂ ਨਹੀਂ ਹਨ। ਤੁਸੀਂ ਪੜ੍ਹੋ, ਸੋਚੋ, ਤੁਲਨਾਤਮਕ ਅਧਿਐਨ ਕਰੋ। ਪਰ ਤੁਹਾਨੂੰ ਅਜਿਹੀ ਕੋਈ ਹਰਕਤ ਨਹੀਂ ਕਰਨੀ ਚਾਹੀਦੀ ਜਿਸ ਨਾਲ ਤੁਹਾਨੂੰ ਅਤੇ ਤੁਹਾਡੇ ਘਰ ਵਾਲਿਆਂ ਨੂੰ ਮੁਸੀਬਤ ਪੈ ਜਾਏ।"

"ਤੁਸੀਂ ਠੀਕ ਕਹਿ ਰਹੇ ਹੋ।" ਨਰਿੰਦਰ ਨੇ ਮਰਜ਼ੀ ਨਾ ਹੁੰਦਿਆਂ ਹੋਇਆਂ ਵੀ ਮੰਨਿਆ।

"ਤੇਰਾ ਕੀ ਖ਼ਿਆਲ ਹੈ ?" ਬਾਬੂ ਨੇ ਅਮਰ ਵਲ ਵੇਖਿਆ।

"ਤੁਸੀਂ ਸਹੀ ਕਹਿੰਦੇ ਹੋ।"

"ਤੁਸੀਂ ਦੋਵੇਂ ਸਮਝਦਾਰ ਨੌਜਵਾਨ ਹੋ। ਮੈਨੂੰ ਵਿਸ਼ਵਾਸ਼ ਹੈ ਕਿ ਤੁਸੀਂ ਸਦਾ ਸੱਚ ਬੋਲਦੇ ਹੋ। ਈਮਾਨਦਾਰੀ ਨਾਲ ਮੈਨੂੰ ਵਚਨ ਦਿਉ ਕਿ ਆਪਣੀ ਵਿਦਿਆ ਖ਼ਤਮ ਕਰ ਲੈਣ ਤਕ ਤੁਸੀਂ ਮੇਰੀ ਸਲਾਹ ਨੂੰ ਮੰਨੋਗੇ।"

ਦੋਹਾਂ ਨੂੰ ਮੰਨਣਾ ਪਿਆ। ਬਾਬੂ ਦੇ ਦਫ਼ਤਰ ਤੋਂ ਨਿਕਲ ਕੇ ਨਰਿੰਦਰ ਨੇ ਅਮਰ ਨੂੰ ਕਿਹਾ, "ਚਲ ਜ਼ਰਾ ਘੁੰਮ ਆਈਏ।" ਕੈਨਿੰਗ ਸਟਰੀਟ ਤੇ ਪੁਜ ਕੇ ਨਰਿੰਦਰ ਦਾ ਗ਼ੁੱਸਾ ਫਟ ਪਿਆ, "......ਪਿਤਾ ਨੇ ਤਾਂ ਕੀ ਇਨ੍ਹਾਂ ਦਾ ਹੁਕਮ ਦੇਸ਼ ਵਲ ਸਾਡੇ ਫ਼ਰਜ਼ ਤੋਂ ਵੀ ਉੱਚਾ ਹੋ ਗਿਆ !......ਭਗਤ ਸਿੰਘ ਦੀ ਦਲੇਰੀ ਦੀ ਬੜੀ ਪ੍ਰਸ਼ੰਸਾ; ਆਪਣੇ ਪੁਤਰਾਂ ਕੋਲੋਂ ਅਜਿਹੀ ਗੱਲ ਦੀ ਕਲਪਨਾ ਨਾਲ ਹੀ ਹੌਲ ਪੈਣ ਲੱਗ ਪਏ ਨੇ। ਝੂਠਾ ਵਚਨ ਲੈਕੇ ਸੰਤੁਸ਼ਟ ਹੋਣ ਤਾਂ ਰਹਿਣ।

ਦੋਹਾਂ ਨੇ ਨਿਸ਼ਚਾ ਕਰ ਲਿਆ। ਅਗੋਂ ਤੋਂ ਇਹੋ ਜਿਹੀਆਂ ਗੱਲਾਂ ਵਡਿਆਂ ਬੁਢਿਆਂ ਨੂੰ ਦਸਣ ਦੀ ਹੀ ਲੋੜ ਨਹੀਂ। ਬੁਢਿਆਂ ਤੋਂ ਕੀ ਆਸ......!

... ... ...

ਹਰੀ ਭਈਆ ਦੀ ਉਮਰ ਗ੍ਰਿਹਸਥ ਦੀ, ਪਰ ਛੇ-ਸੱਤ ਸਾਲ ਤੋਂ ਵਾਨਪ੍ਰਸਤੀ ਸਨ ਬਨ, ਮਤਲਬ ਕਾਂਗਰਸ ਆਸ਼ਰਮ (ਦਫ਼ਤਰ) ਵਿਚ ਰਹਿੰਦੇ ਸਨ। ਕਾਰਣ, ਪੁਲੀਸ ਉਨ੍ਹਾਂ ਦੀ ਟੋਹ ਵਿਚ ਸੀ। ਹੋਰ ਮਹੱਤਵਪੂਰਣ ਕਾਂਗਰਸ ਵਰਕਰਾਂ ਅਤੇ ਸੰਗਠਨ ਦੇ ਅਧਿਕਾਰੀਆਂ ਉਤੇ ਵੀ ਸਖ਼ਤ ਨਿਗਰਾਨੀ ਰਖੀ ਜਾਂਦੀ। ਉਹ ਕਦੋਂ ਕਿਸ ਨਾਲ ਮਿਲਦੇ ਹਨ, ਕੌਣ ਉਨ੍ਹਾਂ ਨੂੰ ਮਿਲਦਾ ਹੈ, ਕਿਹੜੇ ਲੋਕ ਕਾਂਗਰਸ ਨੂੰ ਧਨ ਦੀ ਜਾਂ ਦੂਜੀ ਗੁਪਤ ਮਦਦ ਦੇਂਦੇ ਹਨ। ਪੁਲੀਸ ਦੇ ਕੁਝ ਜਾਸੂਸ, ਜਿਨ੍ਹਾਂ ਨੂੰ ਪਛਾਣਨ ਵਿਚ ਕੋਈ ਔਖਿਆਈ ਨਾ ਹੁੰਦੀ, ਉਨ੍ਹਾਂ ਦੇ ਘਰ ਦੇ ਏਧਰ ਉਧਰ ਗਲੀ ਵਿਚ ਮੰਡਰਾਂਦੇ ਰਹਿੰਦੇ। ਉਨ੍ਹਾਂ ਦੇ ਟਬਰ ਦੀ ਦੁਕਾਨ ਤੇ ਵੀ ਨਜ਼ਰ ਰਖੀ ਜਾਂਦੀ। ਪੁਲੀਸ ਦੀ ਅਜਿਹੀ ਚੌਕਸੀ ਹਰੀ ਭਈਆ ਦੇ ਭਰਾਵਾਂ ਲਈ ਪ੍ਰੇਸ਼ਾਨੀ ਬਣ ਜਾਂਦੀ। ਦੁਕਾਨ ਦੇ ਸਾਹਮਣੇ ਹਰ ਵੇਲੇ ਪੁਲੀਸ ਦਾ ਹੋਣਾ ਵਪਾਰ ਵਿਚ ਵਿਘਨ ਪਾਂਦਾ। ਪੁਲੀਸ ਨੂੰ ਵੇਖਦਿਆਂ ਗਾਹਕ ਕਤਰਾ ਜਾਂਦੇ।

ਹਰੀ ਭਈਆ ਇਸ ਗੱਲ ਤੋਂ ਬੜੀ ਸ਼ਰਮ ਮਹਿਸੂਸ ਕਰਦੇ। ਦੇਸ਼ ਸੇਵਾ ਦੀ ਸੌਂਹ ਨੂੰ ਛੋੜ ਨਹੀਂ ਸਨ ਸਕਦੇ। ਆਪਣੇ ਭਰਾਵਾਂ ਦੀ ਨਾਰਾਜ਼ਗੀ ਨਾਲ ਦੁਖ ਸ਼ਰਮਿੰਦਗੀ। ਜ਼ਮਾਨੇ

ਦੇ ਰਵਾਜ ਮੁਤਾਬਿਕ ਵਿਆਹ ਛੋਟੀ ਉਮਰ ਵਿਚ ਜਦੋਂ ਅਜੇ ਵਿਦਿਆਰਥੀ ਹੀ ਸਨ ਹੋ ਗਿਆ ਸੀ। ਕਾਂਗਰਸ ਦਾ ਕੰਮ ਸ਼ੁਰੂ ਕਰਨ ਤੇ ਗਾਂਧੀ ਜੀ ਦੇ ਉਪਦੇਸ਼ ਅਨੁਸਾਰ ਸੰਜਮ ਨਿਭਾਹੁਣ ਲਈ ਮੁਕਲਾਵਾ ਅਗੇ ਪਾਂਦੇ ਰਹੇ, ਪਰ ਉਨ੍ਹਾਂ ਦੇ ਸਹੁਰੇ ਕਦੋਂ ਤਕ ਟਾਲਣ ਦੇਂਦੇ। ਕੁੜੀ ਜਵਾਨ ਹੋ ਗਈ ਸੀ। ਮੁਕਲਾਵਾ ਲਿਆਉਣਾ ਹੀ ਪਿਆ। ਜਵਾਨੀ ਦਾ ਜ਼ੋਰ, ਚੜ੍ਹਦੀ ਜਵਾਨੀ ਵਿਚ ਵਹੁਟੀ, ਹਰ ਵੇਲੇ ਨਾਲ ਨਾਲ ਰਹਿਣਾ। ਉਹ ਤਪਸਿਆ ਕਰਨ ਸਹੁਰੇ ਨਹੀਂ ਸੀ ਆਈ।

ਹਰੀ ਭਈਆ ਗਾਂਧੀ ਜੀ ਦੇ ਉਪਦੇਸ਼ ਮੁਜਬ ਪਤਨੀ ਨੂੰ ਭੈਣ ਮੰਨਣਾ ਚਾਹੁੰਦੇ ਸਨ। ਪਰ ਪਤਨੀ ਦੀ ਗੋਦ ਹਰੀ ਹੋ ਗਈ। ਪਹਿਲਾਂ ਪੁਤਰ ਫਿਰ ਢਾਈ ਸਾਲ ਬਾਅਦ ਇਕ ਕੁੜੀ। ਘਰ ਦੇ ਵਿਉਪਾਰ ਵਿਚ ਸਹਿਯੋਗ ਦੇਣ ਲਈ ਹਰੀ ਭਈਆ ਨੂੰ ਦੇਸ਼ ਦੇ ਕੰਮ ਤੋਂ ਫ਼ੁਰਸਤ ਨਹੀਂ ਸੀ। ਦਿਲ ਵਿਚ ਸੰਕੋਚ, ਕਿ ਉਹ, ਉਨ੍ਹਾਂ ਦੀ ਪਤਨੀ ਅਤੇ ਦੋ ਬੱਚੇ, ਭਰਾਵਾਂ ਤੇ ਭਾਰ ਹਨ। ਮੁਸ਼ਕਲ ਦਾ ਹਲ ਸੁਝ ਪਿਆ, ਕਿਉਂ ਨਾ ਕਾਂਗਰਸ ਦੀ ਨੌਕਰੀ ਕਰ ਲਈ ਜਾਏ। ਕਾਂਗਰਸ ਆਸ਼ਰਮ (ਦਫ਼ਤਰ) ਵਿਚ ਰਵ੍ਹਾਂ। ਸਭ ਤੇ ਉਨ੍ਹਾਂ ਦਾ ਭਾਰ ਨਾ ਪਏਗਾ ਨਾਲ ਹੀ ਇਸ ਡਰ ਤੋਂ ਕਿ ਸੰਜਮ ਟੁੱਟ ਨਾ ਜਾਏ, ਮੁਕਤੀ ਮਿਲ ਜਾਏਗੀ। ਘਰ ਤੋਂ ਦੂਰ ਰਹਿਣ ਨਾਲ ਘਰ-ਦੁਕਾਨ ਤੋਂ ਪੁਲੀਸ ਦਾ ਸੰਕਟ ਵੀ ਟਲੇਗਾ।

ਦੇਸ਼ ਦੇ ਕੰਮ ਲਈ ਆਪਣਾ ਪੂਰਾ ਸਮਾਂ ਦੇਣ ਵਾਲੇ ਅਤੇ ਤਨਖ਼ਾਹ ਲੈਣ ਵਾਲੇ, ਕਾਂਗਰਸ ਵਰਕਰਾਂ ਨੂੰ ਆਈ. ਐਨ. ਐਸ. (ਇੰਡੀਆ ਨੈਸ਼ਨਲ ਸਰਵਿਸ) ਕਿਹਾ ਜਾਂਦਾ ਸੀ ਜਿਵੇਂ ਅੰਗ੍ਰੇਜ਼ ਸਰਕਾਰ ਦੇ ਅਫ਼ਸਰਾਂ ਨੂੰ ਆਈ. ਸੀ. ਐਸ. (ਇੰਡੀਅਨ ਸਿਵਿਲ ਸਰਵਿਸ) ਅਤੇ ਪੀ. ਸੀ. ਐਸ. (ਪ੍ਰੋਵਿੰਨਸ਼ੀਅਲ ਸਿਵਿਲ ਸਰਵਿਸ)। ਦੋਹਾਂ ਵਿਚ ਬਹੁਤ ਫ਼ਰਕ। ਅੰਗ੍ਰੇਜ਼ੀ ਸਰਕਾਰ ਦੀ ਨੌਕਰੀ ਦਾ ਉਦੇਸ਼ ਆਪਣਾ ਸਵਾਰਥੀ ਆਰਥਕ ਲਾਭ ਸੀ। ਕਾਂਗਰਸ ਦੀ ਸੇਵਾ ਦੇਸ਼ ਦਾ ਕੰਮ ਕਰ ਸਕਣ ਦੀ ਬੇਗਰਜ਼ ਫ਼ਰਜ਼ ਪਾਲਣ ਦੀ ਭਾਵਨਾ। ਜਿਸ ਲਿਆਕਤ ਅਤੇ ਕੰਮ ਦੇ ਲਈ ਸਰਕਾਰੀ ਅਫ਼ਸਰ ਸੌ, ਪੰਜ ਸੌ, ਹਜ਼ਾਰ ਰੁਪਿਆ ਲੈਂਦੇ, ਤਨਖ਼ਾਹ ਲੈ ਕੇ ਕਾਂਗਰਸ ਦਾ ਕੰਮ ਕਰਨ ਵਾਲੇ ਪੰਝੀ, ਪੰਜਾਹ ਜਾਂ ਸੌ ਰੁਪਿਆ। ਇਹੋ ਜਿਹੇ ਲੋਕ ਵੀ ਸਨ ਜੋ ਚਲਦੀ ਵਕਾਲਤ ਜਾਂ ਚੰਗੀ ਤਨਖ਼ਾਹ ਵਾਲੀ ਨੌਕਰੀ ਛੱਡ ਛਡਾ ਕੇ ਕਾਂਗਰਸ ਦਾ ਕੰਮ ਕਰ ਰਹੇ ਸਨ। ਸਭ ਲੋਕ ਖਾਂਦੇ ਪੀਂਦੇ ਘਰਾਂ ਦੇ ਨਹੀਂ ਸਨ ਅਤੇ ਨਾ ਹੀ ਉਨ੍ਹਾਂ ਦੀ ਆਮਦਨ ਦੇ ਕੋਈ ਹੋਰ ਵਸੀਲੇ ਸਨ। ਇਹੋ ਜਿਹੇ ਬੰਦੇ ਕਾਂਗਰਸ ਤੋਂ ਤਨਖ਼ਾਹ ਲੈਂਦਿਆਂ ਸ਼ਰਮ ਮਹਿਸੂਸ ਨਾ ਕਰਨ, ਇਸ ਲਈ ਕੁਝ ਅਮੀਰ ਅਤੇ ਸਨਮਾਨਤ ਕਾਂਗਰਸ ਨੇਤਾ ਵੀ ਤਨਖ਼ਾਹ ਲੈ ਰਹੇ ਸਨ। ਪੰਡਤ ਜਵਾਹਰ ਲਾਲ ਨਹਿਰੂ ਕਾਂਗਰਸ ਦੇ ਮੁੱਖ ਮੰਤਰੀ ਦੇ ਪਦ ਤੇ ਇਕ ਸੌ ਰੁਪਿਆ ਤਨਖ਼ਾਹ ਲੈਂਦੇ ਸਨ। ਨਹਿਰੂ ਆਪਣੀ ਤਨਖ਼ਾਹ ਕਾਂਗਰਸ ਨੂੰ ਦਾਨ ਦੇ ਦੇਂਦੇ। ਪਰ ਤਨਖ਼ਾਹ ਲੈਣ ਵਾਲੇ ਵਰਕਰ ਸਨ। ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸਕਸੈਨਾ ਸਾਹਿਬ ਚੰਗੀ ਵਕਾਲਤ ਛੱਡ ਕੇ ਕਾਂਗਰਸ ਦਾ ਕੰਮ ਕਰ ਰਹੇ ਸਨ। ਉਹ ਸੱਠ ਰੁਪਏ ਮਹੀਨਾ ਲੈਂਦੇ। ਕੁਝ ਹੋਰ ਕਾਰਜ ਕਰਤਾ ਪੰਜਾਹ, ਚਾਲੀ, ਤੀਹ, ਪੰਝੀ, ਵੀਹ— ਆਪਣੇ ਕੰਮ ਅਤੇ ਜ਼ਰੂਰਤ ਅਨੁਸਾਰ। ਹਰੀ ਭਈਆ ਨੇ ਸਿਰਫ਼ ਵੀਹ ਲੈਣੇ ਮੰਨੇ। ਸਸਤਾ ਜ਼ਮਾਨਾ ਸੀ। ਚਾਰ-ਛੇ ਆਨਿਆਂ ਵਿਚ ਦੋ ਵੇਲੇ ਦੀ ਰੋਟੀ ਦਾ ਗੁਜ਼ਾਰਾ ਹੋ ਜਾਂਦਾ। ਖੱਦਰ ਦਾ ਕੁੜਤਾ ਧੋਤੀ ਆਪ ਧੋ ਲੈਂਦੇ, ਬਸੇਰਾ ਕਾਂਗਰਸ ਆਸ਼ਰਮ ਵਿਚ।

ਕਦੀ ਦੋ ਢਾਈ ਮਹੀਨਿਆਂ ਪਿਛੋਂ ਪਤਨੀ ਅਤੇ ਬੱਚਿਆਂ ਦਾ ਹਾਲ ਚਾਲ ਪੁਛ ਆਉਂਦੇ। ਕਿਸੇ ਤੀਜ ਤਿਉਹਾਰ ਤੇ ਦੋ ਦਿਨ ਘਰ ਰਹਿ ਆਉਂਦੇ ਤਾਂ ਉਨ੍ਹਾਂ ਦਿਨਾਂ ਦੀ ਤਨਖ਼ਾਹ ਨਾ ਲੈਂਦੇ।

ਕਾਂਗਰਸ ਲਈ ਜਨਤਾ ਦੀ ਹਮਦਰਦੀ ਅਤੇ ਸਰਾਹੁਨਾ ਅੰਦੋਲਨ ਅਤੇ ਸੰਘਰਸ਼ ਦੀ ਚਾਲ ਨਾਲ ਵਧਦੀ ਘਟਦੀ। ਜਦੋਂ ਅੰਦੋਲਨ ਅਤੇ ਸੰਘਰਸ਼ ਜ਼ੋਰ ਤੇ ਹੁੰਦੇ ਸਹਾਇਤਾ ਖੁਲ੍ਹੇ ਦਿਲ ਨਾਲ ਮਿਲਦੀ। ਅੰਦੋਲਨ ਮੱਠਾ ਪੈ ਜਾਂਦਾ ਤਾਂ ਲੋਕਾਂ ਦਾ ਉਤਸ਼ਾਹ ਵੀ। ਕਾਂਗਰਸ ਦੇ ਕਾਰਜ ਕਰਤਿਆਂ ਦੀ ਸੰਘਰਸ਼ ਕਰਨ ਦੀ ਪ੍ਰਵਿਰਤੀ ਅਤੇ ਤਾਕਤ ਸਰਕਾਰ ਨਾਲ ਸੰਘਰਸ਼ ਨਾ ਹੋਣ ਦੀ ਹਾਲਤ ਵਿਚ ਆਪਸ ਵਿਚ ਉਭਰਦੀ ਅਤੇ ਕਈ ਵਾਰੀ ਉਚੇ ਨੀਵੇਂ ਹੁੰਦੇ ਰਹਿੰਦੇ। ਉਦੋਂ ਉਨ੍ਹਾਂ ਦੀ ਆਪਸੀ ਖਿਚੋਤਾਣ ਵਿਧਾਨ ਸਭਾ, ਲੋਕ ਸਭਾ ਦੀਆਂ ਚੋਣ ਟਿਕਟਾਂ ਜਾਂ ਹੋਰ ਪਦਵੀਆਂ ਲਈ ਨਹੀਂ, ਜੋਖੋਂ ਸਹਿ ਕੇ ਜਨਤਾ ਦੇ ਸਨਮਾਨ ਅਤੇ ਗੌਰਵ ਦੀ ਪਦਵੀ ਲਈ ਹੁੰਦੀ ਸੀ।

ਸੰਨ 1928 ਵਿਚ ਕਾਂਗਰਸ ਬੜੀ ਉੱਗਰ ਨੀਤੀ ਦੇ ਪ੍ਰਸਤਾਵ ਪਾਸ ਕਰਦੀ ਜਾ ਰਹੀ ਸੀ। ਗਾਂਧੀ ਜੀ ਸਰਕਾਰ ਨੂੰ ਖ਼ਬਰ ਕੀਤੇ ਬਿਨਾਂ ਉਸ ਦੀ ਅਲੋਚਨਾ ਕਰਨਾ ਸੱਚ ਅਤੇ ਅਹਿੰਸਾ ਦੀ ਨੀਤੀ ਦੇ ਵਿਰੁਧ ਸਮਝਦੇ ਸਨ। ਪ੍ਰਸਤਾਵ ਪਾਸ ਹੋਣ ਦੇ ਬਾਅਦ ਸਰਕਾਰ ਨੂੰ ਸਾਵਧਾਨ ਕਰਨ ਲਈ ਗਾਂਧੀ ਜੀ ਅਤੇ ਵਾਇਸਰਾਏ ਵਿਚਕਾਰ ਖ਼ਤੋ-ਖ਼ਿਤਾਬਤ ਹੁੰਦੀ। ਇਸ ਦਾ ਨਤੀਜਾ ਇਹ ਹੁੰਦਾ ਕਿ ਇਕ ਨਵਾਂ ਪ੍ਰਸਤਾਵ ਪਾਸ ਕੀਤਾ ਜਾਂਦਾ ਅਤੇ ਫਿਰ ਵਾਇਸਰਾਏ ਨਾਲ ਚਿੱਠੀ-ਪੱਤਰ। 1930 ਜਨਵਰੀ ਵਿਚ ਕਾਂਗਰਸ ਨੇ ਸਰਕਾਰ ਦੀ ਅਪਮਾਨਜਨਕ ਬੇਪ੍ਰਵਾਹੀ ਤੋਂ ਦੁਖੀ ਹੋ ਕੇ ਪੂਰਣ ਸਵੈਤੰਤਰਤਾ ਦੇ ਉਦੇਸ਼ ਦਾ ਪ੍ਰਸਤਾਵ ਪਾਸ ਕਰ ਦਿਤਾ। ਗਾਂਧੀ ਜੀ ਨੇ ਵਾਇਸਰਾਏ ਨੂੰ ਖ਼ਬਰ ਦੇਣ ਲਈ ਚਿੱਠੀ ਲਿਖੀ : ਫ਼ਰਵਰੀ ਤੋਂ ਕਾਂਗਰਸ ਮਰਣ ਤੀਕ ਸੰਘਰਸ਼ ਕਰਨ ਲਈ ਮਜਬੂਰ ਹੋ ਗਈ ਹੈ, ਕਸੂਰ ਤੁਹਾਡੀ ਸਰਕਾਰ ਦਾ ਹੈ।

ਗਾਂਧੀ ਜੀ ਨੇ ਜਨਤਾ ਨੂੰ ਵੀ ਖ਼ਬਰ ਦੇ ਦਿਤੀ "ਸਾਡੇ ਅਹਿੰਸਾਤਮਿਕ ਸਤਿਆਗ੍ਰਹਿ ਸੰਘਰਸ਼ ਦਾ ਇਹ ਅੰਤਮ ਹਮਲਾ ਹੈ। ਸੰਘਰਸ਼ ਨਮਕ ਕਾਨੂੰਨ ਦੀ ਸ਼ਾਂਤ ਅਵੱਗਿਆ, ਮਤਲਬ ਕਿ ਲਾਇਸੈਂਸ ਲਏ ਅਤੇ ਟੈਕਸ ਦਿਤੇ ਬਿਨਾਂ ਲੂਣ ਬਣਾਉਣ ਨਾਲ ਸਤਿਆਗ੍ਰਹਿ ਸ਼ੁਰੂ ਹੋਏਗਾ, ਪਰ ਇਸ ਸੰਘਰਸ਼ ਦਾ ਅੰਤ ਗ਼ੁਲਾਮੀ ਤੋਂ ਪੂਰਣ ਸੁਤੰਤਰਤਾ ਦੀ ਮੰਜ਼ਿਲ ਹਾਸਲ ਕਰਕੇ ਹੀ ਹੋਏਗਾ। ਇਸ ਸਤਿਆਗ੍ਰਹਿ ਸੰਘਰਸ਼ ਵਿਚ ਹਿੱਸਾ ਲੈਣ ਵਾਲੇ ਹਰ ਤਰ੍ਹਾਂ ਦੀਆਂ ਤਕਲੀਫ਼ਾਂ ਅਤੇ ਅਤਿਆਚਾਰ ਸਹਿਣ, ਜਾਨ ਦੇਣ ਅਤੇ ਸਭ ਕੁਝ ਬਲੀਦਾਨ ਕਰਨ ਲਈ ਤਿਆਰ ਹੋ ਕੇ ਅਗੇ ਵਧਣ। ਸਤਿਆਗ੍ਰਹਿ ਦਾ ਸ਼ੁਰੂ ਮੈਂ ਕਰੂੰਗਾ। ਮੇਰੇ ਗ੍ਰਿਫ਼ਤਾਰ ਹੋ ਜਾਣ ਜਾਂ ਮਰ ਜਾਣ ਮਗਰੋਂ ਜਨਤਾ ਸੰਘਰਸ਼ ਨੂੰ ਆਪ ਚਲਾਏਗੀ......।"

ਉਸ ਸਮੇਂ ਦਾ ਵਾਇਸਰਾਏ ਲਾਰਡ ਇਰਵਨ ਬਹੁਤ ਦੂਰ-ਅੰਦੇਸ਼ ਸੀ। ਵਾਇਸਰਾਏ ਨੇ ਇਤਰਾਜ਼ ਕੀਤਾ : ਕਾਂਗਰਸ ਹਾਲਤ ਨੂੰ ਗ਼ਲਤ ਪੇਸ਼ ਕਰ ਰਹੀ ਹੈ। ਗਾਂਧੀ ਜੀ ਨੇ ਇਸ ਇਲਜ਼ਾਮ ਦਾ ਉਤਰ ਦੇਣਾ ਜ਼ਰੂਰੀ ਸਮਝਿਆ ਅਤੇ ਅੰਦੋਲਨ ਮਾਰਚ ਤਕ ਅਗੇ ਪਾ ਦਿਤਾ। ਫਿਰ ਗਾਂਧੀ ਜੀ ਅਤੇ ਵਾਇਸਰਾਏ ਵਿਚਕਾਰ ਚਿੱਠੀ-ਪੱਤਰ। ਸਰਕਾਰ ਨੇ ਗਾਂਧੀ ਜੀ ਅਤੇ ਕਾਂਗਰਸ ਦੇ ਸ਼ਾਂਤੀਪੂਰਣ ਸਮਝੌਤੇ ਦੇ ਸਾਰੇ ਸੁਝਾਅ ਠੁਕਰਾ ਦਿਤੇ।

ਜਨਤਾ ਅਤੇ ਸਰਕਾਰ ਨੂੰ ਇਹ ਦਸਣ ਲਈ ਕਿ ਸੰਘਰਸ਼ ਮੌਤ ਤੋਂ ਬਾਅਦ ਵੀ ਚਲੇਗਾ, ਗਾਂਧੀ ਜੀ ਨੇ ਆਪਣਾ ਸਾਬਰਮਤੀ ਆਸ਼ਰਮ ਸਰਕਾਰ ਨੂੰ ਭੇਟਾ ਕਰ ਦਿਤਾ। ਸਰਕਾਰ ਨੇ ਗਾਂਧੀ ਜੀ ਦੀ ਭੇਟ ਸਵੀਕਾਰ ਨਾ ਕੀਤੀ। ਗਾਂਧੀ ਜੀ ਨੇ ਸਰਕਾਰ ਦੀ ਚਿੰਤਾ ਨਾ ਕਰ ਆਸ਼ਰਮ ਛੱਡ ਦਿਤਾ। ਨਮਕ ਸਤਿਆਗ੍ਰਹਿ ਦੋ ਸੌ ਮੀਲ ਪੈਦਲ ਟੁਰ ਕੇ 'ਦਾਂਡੀ' ਵਿਚ ਸ਼ੁਰੂ ਕਰਨ ਦਾ ਫ਼ੈਸਲਾ ਕੀਤਾ ਗਿਆ ਸੀ। ਸਤਿਆਗ੍ਰਹੀ ਸੈਨਿਕ ਸਭ ਸ਼ੰਕੇ ਅਤੇ ਦਲੀਲਾਂ ਛੱਡ ਕੇ ਗਾਂਧੀ ਜੀ ਦੇ ਹੁਕਮ ਨਾਲ ਅਹਿੰਸਾ ਯੁੱਧ ਵਿਚ ਸਭ ਕੁਝ ਬਲੀਦਾਨ ਕਰਨ ਲਈ ਤਿਆਰ ਬਰ ਤਿਆਰ ਹੋ ਗਏ।

... ... ...

ਹਰੀ ਭਈਆ ਤੀਜੇ ਪਹਿਰ ਕਾਂਗਰਸ ਦਫ਼ਤਰ ਵਾਪਸ ਆਏ। ਪੌੜੀਆਂ ਚੜ੍ਹਦਿਆਂ ਉਪਰੋਂ ਭਿਆਨਕ ਲੜਾਈ ਦੇ ਸ਼ੋਰ ਸ਼ਰਾਬੇ ਨਾਲ ਤ੍ਰਭਕੇ। ਉਹ ਉਪਰ ਪੁਜੇ ਤਾਂ ਗਲ ਮਾਂ ਭੈਣ ਦੀਆਂ ਗਾਲ੍ਹਾਂ ਤਕ ਪੁਜ ਚੁਕੀ ਸੀ। ਇਕ ਪਾਸੇ ਸ਼ਰਮਾ ਦੂਜੇ ਪਾਸੇ ਕਾਂਗਰਸ ਦਫ਼ਤਰ ਦਾ ਅਕਾਉਂਟੈਂਟ ਜਗਤਪਤੀ। ਹਰੀ ਭਈਆ ਹੈਰਾਨ। ਸ਼ਰਮਾ ਅਤੇ ਜਗਤਪਤੀ ਵਿਚ ਆਮ ਤੌਰ ਤੇ ਚੰਗੀ ਬਣਦੀ ਸੀ। ਅਜਿਹੀ ਭਿਆਨਕ ਲੜਾਈ ਕਿਵੇਂ ? ਸ੍ਰੀਧਰ ਸ਼ਰਮਾ ਚਾਲੀ ਰੁਪਏ ਮਹੀਨੇ ਤੇ ਕਾਂਗਰਸ ਦਾ ਤਨਖ਼ਾਹ ਲੈਣ ਵਾਲਾ ਕਾਰਜ ਕਰਤਾ ਸੀ। ਸ਼ਰਮਾ ਘਰ ਵਿਚ ਕਿਸੇ ਜ਼ਰੂਰੀ ਕੰਮ ਲਈ ਪੰਜਾਹ ਰੁਪਈਏ ਪੇਸ਼ਗੀ ਮੰਗ ਰਿਹਾ ਸੀ। ਉਹਨੇ ਹਰੀ ਭਈਆ ਨੂੰ ਵੇਖ ਦੁਹਾਈ ਦਿਤੀ, "ਕਿਸੇ ਨੂੰ ਨਸ਼ੇ-ਪਾਣੀ ਤੇ ਰੰਡੀਬਾਜ਼ੀ ਲਈ ਜਦੋਂ ਚਾਹੇ ਜਿੰਨਾ ਮਿਲ ਜਾਏ; ਸਾਨੂੰ ਐਨੀ ਮੁਸੀਬਤ ਵਿਚ ਵੀ ਪੰਜਾਹ ਹੁਦਾਰ ਨਹੀਂ ਮਿਲ ਸਕਦੇ। ਮੈਨੂੰ ਤਿਜੋਰੀ ਖੋਲ੍ਹ ਕੇ ਵਿਖਾ ਰਹੇ ਨੇ। ਦਾਈ ਕੋਲੋਂ ਪੇਟ ਛੁਪਾਓਗੇ। ਪਰਸੋਂ ਚਾਂਦੀ ਰਾਮ-ਪੁਤ੍ਰ ਲਾਲ ਵਲੋਂ ਬਾਰਾਂ ਸੌ ਆਇਆ, ਉਹ ਕਿਥੇ ਗਿਆ ?"

ਜਗਤਪਤੀ ਪੂਰੇ ਜ਼ੋਰ ਨਾਲ ਵਿਰੋਧ ਕਰ ਰਿਹਾ ਸੀ, ਪਰ ਸ਼ਰਮਾ ਦੀ ਆਵਾਜ਼ ਇਕ ਚੰਗੇ ਲਾਊਡ ਸਪੀਕਰ ਦੇ ਬਰਾਬਰ, "ਮੇਰੀ ਰਾਹੀਂ ਤੇ ਗੱਲ ਹੋਈ।' ਸ਼ਰਮਾ ਨੇ ਲਲਕਾਰਿਆ, "ਹਰੀ ਭਈਆ ਮੇਰੇ ਨਾਲ ਚਲਣ, ਦੋ ਭਲੇ ਆਦਮੀ ਹੋਰ ਚਲਣ। ਚਾਂਦੀ ਰਾਮ-ਪੁਤ੍ਰ ਲਾਲ ਦੀ ਗੰਢ ਤੇ ਮੋਹਰ ਤੁਹਾਡੇ ਸਾਹਮਣੇ ਲਗੀ ਸੀ। ਗੰਢ ਤੇ ਮੋਹਰ ਜ਼ਰੂਰ ਹੈ। ਵੀਹ ਬਾਈ ਹਜ਼ਾਰ ਦੇ ਮਾਲ ਦੀ ਗੰਢ ਦੋ ਮਣ ਦੀ ਸੀ, ਹੁਣ ਤੋਲ ਵਿਚ ਪੰਝੀ ਸੇਰ ਨਿਕਲ ਆਏ ਤੇ ਮੈਂ ਕਿਸੇ ਦੇ ਪੇਸ਼ਾਬ ਵਿਚ ਮੁਛਾਂ ਮੁੰਡਵਾ ਦਿਆਂ। ਮੋਹਰ ਤੇ ਇਨ੍ਹਾਂ ਦੀ ਤਿਜੋਰੀ ਵਿਚ ਰਹਿੰਦੀ ਹੈ। ਰਿਸ਼ਵਤ ਲੈ ਕੇ ਜਿਸਦਾ ਮਰਜ਼ੀ ਮਾਲ ਨਿਕਲਵਾ ਦੇਣ, ਅਤੇ ਫਿਰ ਮੋਹਰ ਲਾ ਦੇਣ। ਇਹ ਫ਼ੈਸਲਾ ਪਬਲਿਕ ਦੇ ਸਾਹਮਣੇ ਹੋਵੇਗਾ......।"

ਜਗਤਪਤੀ ਲਾਚਾਰ ਹੋ ਕੇ ਬੋਲਿਆ, "ਇਨ੍ਹਾਂ ਨੇ ਪੁਤ੍ਰ ਲਾਲ ਨਾਲ ਗੱਲ ਕਰਵਾਣ ਦਾ ਤ੍ਰਿਵੇਦੀ ਜੀ ਨਾਲ ਪੰਜਾਹ ਰੁਪਏ ਨਿਸ਼ਚਤ ਕੀਤਾ ਸੀ। ਪੰਜਾਹ ਲੈ ਚੁਕੇ, ਹੁਣ ਇਹ ਹੋਰ ਮੰਗਦੇ ਨੇ। ਆਪਣੇ ਪੁੱਤਰ ਦੇ ਸਿਰ ਤੇ ਹਥ ਰਖ ਕੇ ਸੌਂਹ ਚੁਕ ਲੈਣ—ਨਹੀਂ ਲਏ ਪੰਜਾਹ ਰੁਪਏ। ਮੈਨੂੰ ਤ੍ਰਿਵੇਦੀ ਜੀ ਅਤੇ ਸ੍ਰੀਵਾਸਤਵ ਸਾਹਿਬ ਦਾ ਜੋ ਹੁਕਮ ਹੋਇਆ ਕੀਤਾ। ਉਨ੍ਹਾਂ ਦੇ ਸਾਹਮਣੇ ਗੱਲ ਹੋ ਜਾਏ। ਨਸ਼ਾ-ਪਾਣੀ-ਰੰਡੀਬਾਜ਼ੀ ਕਰਦੇ ਹੋਣਗੇ ਇਹ ਆਪ। ਅਸੀਂ ਤੇ ਕਲ ਦੋ ਮਹੀਨੇ ਦੇ ਲਟਕਦੇ ਬਿਲ ਚੁਕਾਏ ਨੇ। ਸਭ ਨੂੰ ਤਨਖ਼ਾਹਾਂ ਦਿਤੀਆਂ ਹਨ। ਹਰੀ ਭਈਆ ਨੂੰ ਆਪ ਸਭ ਪਤਾ ਹੈ। ਸਾਨੂੰ ਕਿਸੇ ਦਾ ਡਰ ਨਹੀਂ।" ਜਗਤਪਤੀ ਨੇ

ਚਾਬੀ ਹਰੀ ਭਈਆ ਦੇ ਸਾਹਮਣੇ ਸੁੱਟ ਦਿਤੀ, "ਜੋ ਚਾਹੇ ਹਿਸਾਬ ਸੰਭਾਲੇ। ਸਾਨੂੰ ਤਾਂ ਜਿਸ ਤਿਸ ਕੋਲੋਂ ਗਾਲ੍ਹਾਂ ਨਹੀਂ ਖਾਣੀਆਂ ਅਤੇ ਬਾਬ ਨਹੀਂ ਬਣਵਾਉਣੀ।"

ਹਰੀ ਭਈਆ ਨੇ ਕੁਝ ਕਾਰਜ ਕਰਤਿਆਂ ਦੇ ਚਾਲਚਲਣ ਅਤੇ ਹਿਸਾਬ ਵਿਚ ਧਾਂਦਲੀ ਅਤੇ ਗੜਬੜ ਦੀਆਂ ਅਫ਼ਵਾਹਾਂ ਸੁਣੀਆਂ ਸਨ,ਪਰ ਜ਼ਿੰਮੇਵਾਰ ਆਦਮੀਆਂ ਦੀਆਂ ਇਨ੍ਹਾਂ ਹਰਕਤਾਂ ਦਾ ਚਿਤ-ਚੇਤਾ ਵੀ ਨਹੀਂ ਸੀ। ਉਹ ਉਸ ਵੇਲੇ ਦੁਖ ਨਾਲ ਚੁਪ ਹੋ ਗਏ। ਆਪ ਇਧਰੋਂ ਉਧਰੋਂ ਜਾਂਚ ਕੀਤੀ। ਉਨ੍ਹਾਂ ਨੂੰ ਸਬੂਤ ਮਿਲ ਗਏ ਕਿ ਪਿਛਲੇ ਚਾਰ ਮਹੀਨਿਆਂ ਵਿਚ ਮੋਹਰਬੰਦ ਗੰਢਾਂ ਵਿਚੋਂ ਵਲਾਇਤੀ ਮਾਲ ਕੱਢਣ ਦਾ ਮੌਕਾ ਦੇ ਕੇ ਸਾਢੇ ਤਿੰਨ ਹਜ਼ਾਰ ਰੁਪਈਆ ਲਿਆ ਜਾ ਚੁਕਾ ਸੀ। ਦਫ਼ਤਰ ਵਿਚ ਹਮੇਸ਼ਾ ਹੀ ਜ਼ਰੂਰੀ ਖ਼ਰਚ ਦੀ ਤਕਲੀਫ਼ ਸੀ। ਦੋ ਹਜ਼ਾਰ ਦੇ ਲਗਭਗ ਰਕਮ ਗੁਪਤਦਾਨ ਵਿਚ ਦਰਜ ਕੀਤੀ ਗਈ ਸੀ, ਬਾਕੀ ਦਾ ਕੁਝ ਪਤਾ ਨਹੀਂ ਸੀ। ਕਾਰਜ ਕਰਤਿਆਂ ਨੂੰ ਤਨਖ਼ਾਹਾਂ ਬਜਾਜਾਂ ਤੋਂ ਲਈਆਂ ਰਿਸ਼ਵਤਾਂ ਵਿਚੋਂ ਦਿਤੀਆਂ ਗਈਆਂ ਸਨ, ਇਹ ਜਾਣ ਕੇ ਹਰੀ ਭਈਆ ਨੂੰ ਬਹੁਤ ਦੁਖ ਹੋਇਆ। ਆਪ ਵੀ ਰਿਸ਼ਵਤ ਤੋਂ ਆਇਆ ਰੁਪਿਆ ਲੈ ਰਹੇ ਸਨ। ਉਹ ਸੱਚ, ਅਹਿੰਸਾ, ਸਤਿਆਗ੍ਰਹਿ ਦੇ ਨਾਂ ਤੇ ਅਜਿਹਾ ਕੁਕਰਮ ਸਹਿਣ ਲਈ ਤਿਆਰ ਨਹੀਂ ਸਨ।

ਹਰੀ ਭਈਆ ਨੇ ਸ਼ਹਿਰ ਦੇ ਵਡੇ ਵਡੇ ਕਾਂਗਰਸੀ ਨੇਤਾਵਾਂ ਦੇ ਘਰ ਜਾ ਕੇ ਬੇਨਤੀ ਕੀਤੀ : ਬਜਾਜਾਂ ਕੋਲੋਂ ਰਿਸ਼ਵਤ ਲੈ ਕੇ ਵਲਾਇਤੀ ਮਾਲ ਮੋਹਰਬੰਦ ਗੰਢਾਂ ਤੋਂ ਕਢਵਾਉਣ ਦੇ ਮਾਮਲੇ ਦੀ ਜਾਂਚ ਪ੍ਰਦੇਸ਼ ਦੇ ਦਫ਼ਤਰ ਰਾਹੀਂ ਕਰਵਾਈ ਜਾਏ। ਬਜਾਜਾਂ ਤੋਂ ਇਸ ਤਰ੍ਹਾਂ ਲਈ ਗਈ ਰਕਮ ਦਾਨ-ਖਾਤੇ ਵਿਚ ਦਰਜ ਕੀਤੀ ਜਾਏ। ਦਫ਼ਤਰ ਤੋਂ ਅਜਿਹਾ ਰੁਪਿਆ ਜਿਨ੍ਹਾਂ ਲੋਕਾਂ ਨੇ ਲਿਆ ਹੈ, ਉਹ ਵਾਪਸ ਕਰਨ। ਉਹ ਰਕਮ ਪ੍ਰਦੇਸ਼ ਦੇ ਖ਼ਜ਼ਾਨੇ ਵਿਚ ਜਮਾਂ ਕੀਤੀ ਜਾਏ। ਦੋਸ਼ੀਆਂ ਨੂੰ ਕਾਂਗਰਸ ਮੈਂਬਰਸ਼ਿਪ ਤੋਂ ਵੰਚਿਤ ਕੀਤਾ ਜਾਏ।

ਸ੍ਰੀਵਾਸਤਵ ਜੀ ਨੇ ਇਸ ਝਗੜੇ ਦਾ ਬਹੁਤ ਦੁਖ ਕੀਤਾ, ਪਰ ਪ੍ਰਾਦੇਸ਼ਿਕ ਦਫ਼ਤਰ ਰਾਹੀਂ ਤਹਕੀਕਾਤ ਕਾਂਗਰਸ ਲਈ ਘਾਤਕ ਦਸੀ, "......ਇਸ ਵੇਲੇ ਅਸੀਂ ਲੋਕ ਸਤਿਆਗ੍ਰਹਿ ਸੰਗਰਾਮ ਦੀ ਤਿਆਰੀ ਕਰੀਏ, ਜਾਂ ਇਨ੍ਹਾਂ ਝਗੜਿਆਂ ਵਿਚ ਪਈਏ ? ਤੁਸੀਂ ਤਹਕੀਕਾਤ ਦੀ ਗੱਲ ਛੇੜੋਗੇ, ਸਰਕਾਰ ਦੇ ਪਿੱਠੂ ਅਖ਼ਬਾਰ ਵਿਚ ਇਨ੍ਹਾਂ ਅਫ਼ਵਾਹਾਂ ਨੂੰ ਵਧਾ ਚੜ੍ਹਾ ਕੇ ਕਾਂਗਰਸ ਦੇ ਮੂੰਹ ਤੇ ਕਾਲਖ ਮਲਣ ਲਈ ਦੌੜ ਪੈਣਗੇ। ਸਾਨੂੰ ਤੁਹਾਨੂੰ ਜਨਤਾ ਨੂੰ ਮੂੰਹ ਵਿਖਾਉਣਾ ਹੀ ਮੁਸ਼ਕਲ ਹੋ ਜਾਏਗਾ। ਕੌਣ ਜਾਣਦਾ ਹੈ ਕਿ ਕਿਸ ਛਿਣ ਗਾਂਧੀ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਜਾਏ ਅਤੇ ਸਾਨੂੰ ਸਤਿਆਗ੍ਰਹਿ ਦੇ ਮੈਦਾਨ ਵਿਚ ਕੁਦਣਾ ਪਏ......।"

ਤ੍ਰਿਵੇਦੀ ਜੀ ਨੇ ਸਮਝਾਇਆ, "ਤੁਸੀਂ ਇਧਰੋਂ ਉਧਰੋਂ ਜੋ ਸੁਣ ਲਿਆ, ਉਹ ਸਭ ਸੱਚ ਹੈ। ਇਸ ਦਾ ਕੀ ਸਬੂਤ ? ਹੋ ਸਕਦੈ ਇਕ ਦੋ ਆਦਮੀਆਂ ਨੇ ਗ਼ਲਤੀ ਕੀਤੀ ਹੋਵੇ। ਉਹਦੇ ਲਈ ਪੂਰੀ ਕਾਂਗਰਸ ਨੂੰ ਕਲੰਕ ਲਾ ਦਿਉਗੇ! ਕੋਈ ਅਮਲੀ ਗੱਲ ਕਰੋ। ਕਾਰਜ ਕਰਤਿਆਂ ਨੇ ਜੋ ਤਨਖ਼ਾਹਾਂ ਲਈਆਂ, ਉਸ ਲਈ ਉਹ ਕਿਵੇਂ ਜ਼ਿੰਮੇਵਾਰ ਹੋਏ ? ਜੋ ਰਕਮ ਉਨ੍ਹਾਂ ਦੇ ਸਫ਼ਰ, ਭੰਡਾਰੇ, ਦਫ਼ਤਰ ਦੇ ਕਿਰਾਏ ਵਿਚੋਂ ਦਿਤੀ ਗਈ ਉਹਨੂੰ ਕੌਣ ਭਰੇਗਾ ? ਖ਼ਰਚ ਤੇ ਕਾਂਗਰਸ ਦੇ ਰਾਜਨੀਤਿਕ ਕੰਮ ਤੇ ਕੀਤਾ ਗਿਆ।..... ਸਾਨੂੰ ਇਸਦੇ ਉਸਦੇ ਨਿਜੀ ਚਾਲਚਲਣ ਦੀ ਜਾਂਚ ਕਰਵਾਉਣ ਦਾ ਕੀ ਮਤਲਬ ?......ਕੋਈ ਖਟਿਆਈ ਮਿਰਚਾਂ ਖਾਂਦਾ ਹੈ, ਜਾਂ ਗੁੜ ਦਹੀਂ, ਕਿੰਨੇ ਗੜਵੇ ਪਾਣੀ ਨਾਲ ਨਹਾਉਂਦਾ ਹੈ, ਪਾਨ ਵਿਚ

ਤਮਾਕੂ ਖਾਂਦਾ ਹੈ, ਜ ਨਹੀਂ, ਇਸ ਨਾਲ ਸਾਨੂੰ ਕੀ ਦਖ਼ਲ। ਸਾਡੇ ਲਈ ਇਕੋ ਗੱਲ ਮਹੱਤਵਪੂਰਨ ਹੈ ਕਿ ਸਵਰਾਜ ਲਈ ਸੰਘਰਸ਼ ਵਿਚ ਕਿਸ ਕਾਰਜ ਕਰਤਾ ਦਾ ਕੰਮ ਕਿਹੋ ਜਿਹਾ ਹੈ। ਅੰਦੋਲਨ ਅਤੇ ਦੇਸ਼ ਦੇ ਕੰਮ ਲਈ ਉਹ ਫ਼ਾਇਦੇਮੰਦ ਹੈ ਜਾਂ ਨੁਕਸਾਨਦਾਇਕ। ਸੱਚ ਅਹਿੰਸਾ ਦੀ ਨੀਤੀ ਸਰਕਾਰ ਨਾਲ ਰਾਜਨੀਤਿਕ ਸੰਘਰਸ਼ ਵਿਚ ਕਾਂਗਰਸ ਦਾ ਹਥਿਆਰ ਹੈ। ਤੁਸੀਂ ਸਚ ਅਹਿੰਸਾ ਨਾਲ ਕਾਂਗਰਸ ਤੇ ਹੀ ਸੱਟ ਮਾਰਨਾ ਚਾਹੁੰਦੇ ਹੋ। ਗਾਂਧੀ ਜੀ ਦੀ ਗੱਲ ਛੱਡੋ। ਗਾਂਧੀ ਜੀ ਸੰਤ ਹਨ। ਸੱਚ ਅਹਿੰਸਾ ਗਾਂਧੀ ਜੀ ਲਈ ਆਪ ਧਾਰਮਿਕ ਅਤੇ ਨੈਤਿਕ ਉਦੇਸ਼ ਹਨ। ਅਸੀਂ ਰਾਜਨੀਤਿਕ ਕਾਰਜ ਕਰਤਾ ਹਾਂ। ਸਾਡੇ ਲਈ ਸੱਚ ਅਹਿੰਸਾ, ਰਾਜਨੀਤਿਕ ਅਤੇ ਯੁੱਧ ਦੀ ਨੀਤੀ ਹੈ। ਦੋ-ਚਾਰ ਦਿਨਾਂ ਵਿਚ ਅਸੀਂ ਸੰਘਰਸ਼ ਵਿਚ ਕੁੱਦ ਰਹੇ ਹਾਂ। ਅਜਿਹੇ ਸਮੇਂ ਕਾਂਗਰਸ ਦੀ ਲਤ ਖਿਚਣ ਨੂੰ ਤੁਸੀਂ ਸੱਚ ਅਹਿੰਸਾ ਕਹਿੰਦੇ ਹੋ।"

ਹਰੀ ਭਈਆ ਨੂੰ ਹਮਦਰਦੀ ਅਤੇ ਸਹਾਇਤਾ ਦੀ ਤਸੱਲੀ ਮਿਲੀ ਸਿਰਫ਼ ਗੁਪਤਾ ਜੀ ਕੋਲੋਂ। ਗੁਪਤਾ ਜੀ ਸੰਗਠਨ ਵਿਚ ਫੈਲੀ ਧਾਂਦਲੀ ਨਾਲ ਦੁਖੀ ਸਨ ਪਰ ਇਸ ਵੇਲੇ ਉਹ ਗੱਲ ਛੇੜਨੀ ਗੁਪਤਾ ਜੀ ਨੂੰ ਵੀ ਮੰਜ਼ੂਰ ਨਹੀਂ ਸੀ, ਨਾ ਹੀ ਉਹ ਹਰੀ ਭਈਆ ਦੇ ਤਰੀਕੇ ਨਾਲ ਸਹਿਮਤ। ਉਨ੍ਹਾਂ ਨੇ ਸਮਝਾਇਆ, "ਕਾਂਗਰਸ ਦੀ ਸਿਰ ਦਰਦ ਦੂਰ ਕਰਨ ਦਾ ਉਪਾਅ ਕਾਂਗਰਸ ਦਾ ਸਿਰ ਕੱਟ ਦੇਣਾ ਨਹੀਂ ਹੈ। ਤੁਸੀਂ ਮਾਮਲੇ ਦੇ ਸਬੂਤ ਇਕੱਠੇ ਕਰੋ। ਪਦ-ਅਧਿਕਾਰੀਆਂ ਦੀਆਂ ਚੋਣਾਂ ਵੇਲੇ ਇਹ ਸਵਾਲ ਉਠਾ ਕੇ ਬੇਈਮਾਨ ਲੋਕਾਂ ਨੂੰ ਬਾਹਰ ਸੁਟਿਆ ਜਾਏ।"

ਹਰੀ ਭਈਆ ਨੇ ਆਪਣੇ ਨਾਲ ਦੇ ਕਾਰਜ ਕਰਤਿਆਂ ਨੂੰ ਬੁਲਾ ਕੇ ਕਿਹਾ, "ਅਸੀਂ ਗਾਂਧੀ ਜੀ ਦੇ ਚੇਲੇ ਹਾਂ। ਸੱਚ ਅਹਿੰਸਾ ਸਾਡੀ ਸ਼ਕਤੀ ਹੈ। ਜੇ ਅਸੀਂ ਇਹ ਸ਼ਕਤੀ ਗਵਾ ਦਿਆਂਗੇ ਤਾਂ ਸਤਿਆਗ੍ਰਹਿ ਕਿਵੇਂ ਕਰ ਸਕਾਂਗੇ! ਗਾਂਧੀ ਜੀ ਦਾ ਉਪਦੇਸ਼ ਹੈ : ਪਾਪ ਛਿਪਾਉਣ ਨਾਲ ਵਧਦਾ ਤੇ ਜ਼ੋਰ ਪਕੜਦਾ ਹੈ। ਕਾਂਗਰਸ ਨੂੰ ਬੇਈਮਾਨੀ ਦੀ ਸਿਉਂਕ ਲਗ ਗਈ ਹੈ। ਸਭ ਤੋਂ ਪਹਿਲਾਂ ਇਸਦਾ ਇਲਾਜ ਹੋਣਾ ਚਾਹੀਦਾ ਹੈ। ਆਤਮਕ ਬਲ ਤੇ ਨੈਤਿਕ ਦਲੇਰੀ ਗਵਾ ਕੇ ਝੂਠ ਦੇ ਪੈਰਾਂ ਤੇ ਖੜੀ ਕਾਂਗਰਸ ਹਿੰਸਾ ਅਤੇ ਅਨਿਆਂ ਵਿਰੁਧ ਸੱਚ ਦਾ ਨਾਂ ਕਿਵੇਂ ਲੈ ਸਕੇਗੀ।"

ਹਰੀ ਭਈਆ ਨੇ ਜਾਂਚ ਰਾਹੀਂ ਨਿਆਂ ਦੀ ਮੰਗ ਅਤੇ ਬੇਈਮਾਨੀ ਵਿਰੁਧ ਕਾਂਗਰਸ ਦੇ ਦਫ਼ਤਰ ਵਿਚ ਵਰਤ ਸ਼ੁਰੂ ਕਰ ਦਿਤਾ। ਘੋਸ਼ਣਾ ਕਰ ਦਿਤੀ : ਜੇਕਰ ਬਹੱਤਰ ਘੰਟਿਆਂ ਤੀਕ ਪ੍ਰਦੇਸ਼ਕ ਕਾਂਗਰਸ ਦੇ ਪ੍ਰਧਾਨ ਉਨ੍ਹਾਂ ਨੂੰ ਪ੍ਰਦੇਸ਼ਕ ਦਫ਼ਤਰ ਰਾਹੀਂ ਜਾਂਚ ਦੀ ਤਸੱਲੀ ਨਹੀਂ ਦੇਂਦੇ ਤਾਂ ਉਹ ਦਾਂਡੀ ਵਿਚ ਗਾਂਧੀ ਜੀ ਨੂੰ ਤਾਰ ਰਾਹੀਂ ਬੇਨਤੀ ਕਰਨਗੇ ਅਤੇ ਉਨ੍ਹਾਂ ਦਾ ਉਤਰ ਆਉਣ ਤੀਕ ਵਰਤ ਨਹੀਂ ਤੋੜਨਗੇ।

ਹਰੀ ਭਈਆ ਕਾਂਗਰਸ ਦਫ਼ਤਰ ਵਿਚ ਝੰਡੇ ਵਾਲੇ ਪਾਰਕ ਵਾਲੇ ਪਾਸੇ ਬਰਾਂਡੇ ਵਿਚ ਚਟਾਈ ਵਿਛਾ ਕੇ ਵਰਤ ਲਈ ਬੈਠ ਗਏ। ਕੋਲ ਹੀ ਪਾਣੀ ਦੀ ਸੁਰਾਹੀ, ਗਲਾਸ ਅਤੇ 'ਗਾਂਧੀ ਵਿਚਾਰ-ਦੋਹਨ', 'ਗਾਂਧੀ ਵਚਨਾਮ੍ਰਤ', 'ਸੱਚ ਅਹਿੰਸਾ ਦੇ ਪ੍ਰਯੋਗ', ਆਦਿ ਕਿਤਾਬਾਂ ਰਖ ਲਈਆਂ। ਵਰਤ ਦੇ ਦੌਰਾਨ ਬੋਲਣ ਦੀ ਖੇਚਲ ਤੋਂ ਬਚਣ ਲਈ ਆਪਣਾ ਭਾਸ਼ਣ ਲਿਖ ਕੇ ਨੇੜੇ ਰਖ ਲਿਆ। ਕੋਈ ਸਮਝਾਉਣ ਲਈ ਆਉਂਦਾ ਤਾਂ ਚੁਪ ਰਹਿੰਦੇ। ਆਪਣਾ ਲਿਖਿਆ

ਜਵਾਬ ਵਿਖਾ ਦੇਂਦੇ।

ਹਰੀ ਭਈਆ ਪ੍ਰਦੇਸ਼ ਕਾਂਗਰਸ ਦੇ ਡਿਕਟੇਟਰ ਸਕਸੈਨਾ ਸਾਹਿਬ ਦੇ ਘਰ ਧਾਂਦਲੀ ਦੇ ਸੰਬੰਧ ਵਿਚ ਜਾਂਚ, ਅਤੇ ਇਸ ਬੇਈਮਾਨੀ ਦੇ ਬਦਲੇ ਲਈ ਵਰਤ ਦੀ ਖ਼ਬਰ ਦੇ ਆਏ ਸਨ। ਦਫ਼ਤਰ ਦੇ ਚਾਰੇ ਪਾਸੇ ਪੌੜੀਆਂ ਵਿਚ ਸਵੈ-ਸੇਵਕ ਤੈਨਾਤ ਕਰ ਦਿਤੇ ਗਏ। ਸਕਸੈਨਾ ਸਾਹਬ ਦਾ ਹੁਕਮ ਸੀ : ਕਿਸੇ ਵੀ ਅਣਜਾਣ ਆਦਮੀ ਜਾਂ ਪੱਤਰਕਾਰ ਨੂੰ ਉਪਰ ਨਾ ਜਾਣ ਦਿਤਾ ਜਾਏ। ਸ਼ਾਮੀਂ ਸਕਸੈਨਾ ਸਾਹਬ ਆਪ ਦਫ਼ਤਰ ਵਿਚ ਆਏ। ਉਨ੍ਹਾਂ ਨੇ ਸੰਖੇਪ ਵਿਚ ਸਪਸ਼ਟ ਗੱਲ ਕੀਤੀ, "ਦੇਖ ਭਾਈ, ਤੁਹਾਡੀ ਸ਼ਿਕਾਇਤ ਨਾਲ ਸਾਨੂੰ ਚਿੰਤਾ ਹੈ, ਅਤੇ ਤੁਹਾਡੀ ਭਾਵਨਾ ਨਾਲ ਪੂਰੀ ਹਮਦਰਦੀ ਹੈ। ਕਾਂਗਰਸ ਵਿਚੋਂ ਬੇਈਮਾਨੀ ਦੂਰ ਕਰਨ ਲਈ ਜੋ ਉਚਿਤ, ਜ਼ਰੂਰੀ ਅਤੇ ਸੰਭਵ ਹੋਏਗਾ, ਕੀਤਾ ਜਾਏਗਾ, ਪਰ ਹਾਲਾਤ ਅਤੇ ਨਤੀਜੇ ਦਾ ਖ਼ਿਆਲ ਕਰਕੇ। ਤੁਸੀਂ ਕਾਂਗਰਸ ਦੇ ਜ਼ਿੰਮੇਵਾਰ ਸਦੱਸ ਅਤੇ ਵਰਕਰ ਹੋ। ਤੁਹਾਨੂੰ ਕਾਂਗਰਸ ਸੰਗਠਨ ਦਾ ਡਿਸਿਪਲਨ ਮੰਨਣਾ ਚਾਹੀਦਾ ਹੈ। ਕਾਂਗਰਸ ਦੇ ਮੈਂਬਰਾਂ ਨੇ ਸਾਰੇ ਸੰਗਠਨ ਨੂੰ ਚਲਾਉਣ ਲਈ ਜਿਨ੍ਹਾਂ ਨੂੰ ਚੁਣਿਆ ਹੈ ਤੁਹਾਨੂੰ ਉਨ੍ਹਾਂ ਤੇ ਭਰੋਸਾ ਕਰਨਾ ਚਾਹੀਦਾ ਹੈ, ਉਨ੍ਹਾਂ ਦਾ ਹੁਕਮ ਮੰਨਣਾ ਚਾਹੀਦਾ ਹੈ। ਅਨੁਸ਼ਾਸਨ ਨੂੰ ਤੋੜਨਾ ਅਪਰਾਧ ਹੈ। ਕਾਂਗਰਸ ਦੇ ਸਭ ਵਰਕਰ ਹੀ ਜੇ ਸੰਗਠਨ ਨੂੰ ਆਪਣੇ ਵਿਚਾਰਾਂ ਤੇ ਫ਼ੈਸਲੇ ਅਨੁਸਾਰ ਚਲਾਉਣਾ ਚਾਹੁਣ ਤਾਂ ਡਿਸਿਪਲਨ ਕਿਵੇਂ ਰਹੇਗਾ। ਕਾਂਗਰਸ ਦੇ ਪ੍ਰਧਾਨ ਅਤੇ ਮੰਤਰੀ ਦੀ ਸਲਾਹ ਅਤੇ ਹੁਕਮ ਨਾ ਮੰਨ ਕੇ ਵਰਤ ਰਖਣਾ ਅਨੁਸ਼ਾਸਨ ਦੀ ਅਵੱਗਿਆ ਹੈ।"

ਹਰੀ ਬਾਬੂ ਨੂੰ ਬੋਲਣਾ ਪਿਆ, "ਮੈਂ ਵਰਤ ਕਿਸੇ ਆਕੜ ਵਿਚ ਆ ਕੇ ਨਹੀਂ ਰਖਿਆ। ਮੈਂ ਤੇ ਕਾਂਗਰਸ ਵਿਚ ਇਹ ਬੇਈਮਾਨੀ ਵੇਖ ਕੇ ਦੁਖੀ ਹਾਂ। ਕਾਂਗਰਸ ਸਦੱਸ ਅਤੇ ਕਾਰਜ ਕਰਤਾ ਹੋਣ ਦੇ ਨਾਤੇ ਆਪਣੇ ਆਪ ਨੂੰ ਇਸ ਲਈ ਦੋਸ਼ੀ ਮੰਨਦਾ ਹਾਂ। ਗਾਂਧੀ ਜੀ ਦੇ ਉਪਦੇਸ਼ ਅਤੇ ਆਚਰਣ ਅਨੁਸਾਰ ਮੈਂ ਆਪਣੇ ਅੰਤਹਕਰਣ ਦੀ ਸ਼ੁਧੀ ਅਤੇ ਨੈਤਿਕ ਬਲ ਦੇ ਲਈ ਅਤੇ ਆਪਣੇ ਸਹਿਯੋਗੀਆਂ ਦੇ ਅੰਤਹਕਰਣ ਦੀ ਸ਼ੁਧੀ ਅਤੇ ਨੈਤਿਕ ਬਲ ਲਈ ਵਰਤ ਰਖਿਆ ਹੈ। ਮੈਂ ਆਕੜ ਕੇ ਕਿਸੇ ਉਤੇ ਜ਼ੋਰ ਜ਼ਬਰ ਕਰਨ ਦੇ ਖ਼ਿਆਲ ਨਾਲ ਵਰਤ ਨਹੀਂ ਰਖਿਆ।"

"ਆਕੜ ਨਹੀਂ ਤੇ ਹੋਰ ਕੀ ਏ।" ਸਕਸੈਨਾ ਸਾਹਬ ਨੇ ਡਾਂਟਿਆ। "ਤੁਸੀਂ ਸਮਝਦੇ ਹੋ, ਗਾਂਧੀ ਜੀ ਦੇ ਵਰਤ ਨਾਲ ਦੇਸ਼ ਭਰ ਵਿਚ ਤਹਲਕਾ ਮਚ ਜਾਂਦਾ ਏ। ਗਵਰਮੈਂਟ ਤਕ ਨੂੰ ਉਨ੍ਹਾਂ ਦੀ ਪ੍ਰਵਾਹ ਕਰਨੀ ਪੈਂਦੀ ਏ। ਸਭ ਲੋਕਾਂ ਦਾ ਵਰਤ ਗਾਂਧੀ ਜੀ ਦੇ ਵਰਤ ਜਿੰਨਾ ਪ੍ਰਭਾਵਸ਼ਾਲੀ ਨਹੀਂ ਹੋ ਸਕਦਾ। ਪਹਿਲਾਂ ਗਾਂਧੀ ਜੀ ਬਣ ਜਾਉ, ਫਿਰ ਆਪਣੇ ਵਰਤ ਦੇ ਅਸਰ ਦੀ ਆਸ ਰਖਣਾ। ਗਾਂਧੀ ਜੀ ਪਹਿਲਾਂ ਮਹਾਤਮਾ ਬਣੇ, ਜਨਨਾਇਕ ਬਣੇ, ਤਦੋਂ ਆਪਣੇ ਵਰਤ ਦੇ ਪ੍ਰਭਾਵ ਦੀ ਆਸ਼ਾ ਕੀਤੀ। ਉਸ ਤੋਂ ਪਹਿਲਾਂ ਨਹੀਂ। ਤੁਹਾਨੂੰ ਵੀ ਉਹੀ ਕਰਨਾ ਚਾਹੀਦਾ ਹੈ। ਪਹਿਲਾਂ ਡਿਸਿਪਲਨ ਦੀ ਤਪੱਸਿਆ ਪੂਰੀ ਕਰੋ, ਫਿਰ ਆਪਣੇ ਵਰਤ ਦੇ ਅਸਰ ਦੀ ਆਸ ਕਰੋ।" ਹਰੀ ਭਈਆ ਚੁਪ ਰਹੇ।

ਸਕਸੈਨਾ ਸਾਹਬ ਬੋਲੇ, "ਤੁਸੀਂ ਵਰਤ ਰਖੋ ਜਾਂ ਨਾ, ਮੈਂ ਤੇ ਦੂਜੇ ਕੰਮ ਲਈ ਆਇਆ ਹਾਂ। ਅਜ ਤਿੰਨ ਤਾਰੀਖ਼ ਹੋ ਗਈ। ਤਾਰ ਆਈ ਹੈ : ਗਾਂਧੀ ਜੀ ਦਾਂਡੀ ਪਹੁੰਚ ਗਏ। ਉਹ ਕਲ ਸਵੇਰੇ ਸਤਿਆਗ੍ਰਹਿ ਕਰਨਗੇ। ਗਾਂਧੀ ਜੀ ਦੇ ਗ੍ਰਿਫ਼ਤਾਰ ਹੋਣ ਦੀ ਖ਼ਬਰ

ਮਿਲਦਿਆਂ ਹੀ ਦੇਸ਼ ਭਰ ਵਿਚ ਨਮਕ ਸਤਿਆਗ੍ਰਹਿ ਸ਼ੁਰੂ ਕੀਤੇ ਜਾਣ ਦਾ ਹੁਕਮ ਹੈ। ਗਾਂਧੀ ਜੀ ਦੀ ਗ੍ਰਿਫ਼ਤਾਰੀ ਦੀ ਖ਼ਬਰ ਸ਼ਾਮੀਂ ਆ ਜਾਏ, ਕਲ ਆ ਜਾਏ, ਪਰਸੋਂ ਜਾਂ ਚੌਥ ਆਏ। ਲਖਨਊ ਵਿਚ ਸਤਿਆਗ੍ਰਹਿ ਕਰਨ ਦੇ ਸਨਮਾਨ ਲਈ ਬਹੁਤ ਲੋਕ ਤਿਆਰ ਨੇ। ਅਸੀਂ ਇਹ ਸਨਮਾਨ ਪਹਿਲੇ ਦਿਨ ਤਿੰਨ ਆਦਮੀਆਂ ਨੂੰ ਦੇਣਾ ਚਾਹੁੰਦੇ ਹਾਂ—ਮਿਸਿਜ਼ ਚੈਟਰਜੀ, ਸਵਾਮੀ ਰਾਮਾਨੰਦ ਅਤੇ ਹਰੀਕ੍ਰਿਸ਼ਨ ਗਰਗ ਨੂੰ। ਤੁਸੀਂ ਇਹ ਹੁਕਮ ਮੰਨੋਗੇ ਕਿ ਨਹੀਂ ?"

ਹਰੀ ਭਈਆ ਨੇ ਗਰਦਨ ਉਚੀ ਕੀਤੀ, "ਮੈਂ ਕਦੇ ਸਤਿਆਗ੍ਰਹਿ ਅਤੇ ਹੁਕਮ ਦੀ ਪਾਲਨਾ ਕਰਨ ਵਿਚ ਪਿਛੇ ਹਟਿਆਂ।"

"ਤਾਂ ਫਿਰ ਇਹ ਵਰਤ ਖ਼ਤਮ ਕਰੋ ਅਤੇ ਸਤਿਆਗ੍ਰਹਿ ਲਈ ਤਿਆਰ ਹੋ ਜਾਉ।"

"ਮੈਂ ਜੋ ਪ੍ਰਣ ਕੀਤਾ ਹੈ, ਉਸ ਨੂੰ ਨਹੀਂ ਤੋੜਾਂਗਾ। ਸਤਿਆਗ੍ਰਹਿ ਦਾ ਵਕਤ ਆਇਆ ਤਾਂ ਪਿਛੇ ਨਹੀਂ ਹਟਾਂਗਾ।"

ਸਕਸੈਨਾ ਸਾਹਬ ਇਹ ਸਮਝ ਗਏ ਕਿ ਹੋਰ ਬਹਿਸ ਫ਼ਜ਼ੂਲ ਹੈ, ਉਠ ਗਏ।

5 ਮਈ ਸਵੇਰੇ ਦਸ ਵਜੇ ਹਰੀ ਭਈਆ ਨੂੰ ਸਕਸੈਨਾ ਸਾਹਬ ਦਾ ਸੁਨੇਹਾ ਮਿਲਿਆ : ਗਾਂਧੀ ਜੀ ਰਾਤ ਨੂੰ ਇਕ ਵਜ ਕੇ ਪੰਜ ਮਿੰਟ ਤੇ ਗ੍ਰਿਫ਼ਤਾਰ ਹੋ ਗਏ। ਤੁਸੀਂ ਸ਼ਾਮੀਂ ਚਾਰ ਵਜੇ ਚੌਕ ਵਿਚ ਕਾਲੀ ਜੀ ਦੇ ਮੰਦਰ ਦੇ ਸਾਹਮਣੇ ਨਮਕ ਸਤਿਆਗ੍ਰਹਿ ਕਰੋਗੇ। ਹਰੀ ਭਈਆ ਨੂੰ ਅੰਨ ਖਾਧਿਆਂ ਪੰਜਾਹ ਘੰਟੇ ਹੋ ਗਏ ਸਨ। ਸਹਿਯੋਗੀਆਂ ਨੇ ਮਿੰਨਤ ਕੀਤੀ : ਸਤਿਆਗ੍ਰਹਿ ਤੋਂ ਪਹਿਲਾਂ ਦੁਧ ਜਾਂ ਹਲਕਾ ਜਿਹਾ ਕੋਈ ਭੋਜਨ ਲੈ ਲੈਣ। ਉਹ ਨਾ ਮੰਨੇ। ਸਤਿਆਗ੍ਰਹਿ ਲਈ ਤਿਆਰ ਹੋ ਗਏ। ਦਸ ਦਿਤਾ, ਹਵਾਲਾਤ ਜਾਂ ਜੇਲ ਵਿਚ ਉਸ ਲਈ ਕਿਹੜੀਆਂ ਕਿਹੜੀਆਂ ਕਿਤਾਬਾਂ ਭੇਜ ਦਿਤੀਆਂ ਜਾਣ।

ਤੀਜੇ ਪਹਿਰ ਹਰੀ ਭਈਆ ਨੂੰ ਸਵਾਰੀ ਤੇ ਸਤਿਆਗ੍ਰਹਿ ਲਈ ਚੌਕ ਦੇ ਨੇੜੇ ਕਾਲੀ ਮੰਦਰ ਵਿਚ ਲਿਜਾਇਆ ਗਿਆ। ਫ਼ੋਟੋਗ੍ਰਾਫ਼ਰ ਦਾ ਇੰਤਜ਼ਾਮ ਸੀ। ਮਿਸਿਜ਼ ਬਖ਼ਸ਼ੀ ਨੇ ਉਨ੍ਹਾਂ ਦੇ ਮੱਥੇ ਤੇ ਵਿਜੈ ਤਿਲਕ ਲਾਇਆ। ਗਲੇ ਵਿਚ ਫੁੱਲਾਂ ਦੇ ਹਾਰ ਪਾਏ ਗਏ, ਜਿਸ ਤਰ੍ਹਾਂ ਬਲੀ ਦੇ ਬਕਰੇ ਨੂੰ ਮੰਦਰ ਵਲ ਲੈ ਜਾਂਦਿਆਂ ਹਾਰ ਪਾਇਆ ਜਾਂਦਾ ਹੈ।

ਸਤਿਆਗ੍ਰਹਿ ਅੰਦੋਲਨ ਵਿਚ ਕੋਈ ਗੱਲ ਛੁਪਾ ਕੇ ਰਖਣੀ ਚੰਗਾ ਨਹੀਂ ਸਮਝਿਆ ਜਾਂਦਾ ਸੀ। ਪੁਲੀਸ ਕਾਲੀ ਮੰਦਰ ਦੇ ਨੇੜੇ ਨਮਕ ਸਤਿਆਗ੍ਰਹਿ ਲਈ ਮਿਥੇ ਗਏ ਥਾਂ ਤੇ ਮੌਜੂਦ ਸੀ। ਕੁਝ ਕੱਲਰ ਵਾਲੀ ਮਿੱਟੀ ਪਹਿਲਾਂ ਹੀ ਇਕੱਠੀ ਕੀਤੀ ਹੋਈ ਸੀ। ਉਹਦੇ ਵਿਚ ਕੁਝ ਲੂਣ ਵੀ ਪਾ ਦਿਤਾ ਗਿਆ ਸੀ। ਹਰੀ ਭਈਆ ਨੇ ਦੋ ਤੋਲੇ ਨਮਕ ਬਣਾਉਣ ਦਾ ਕੰਮ ਪੂਰਾ ਕੀਤਾ ਅਤੇ ਜੈ ਜੈ ਕਾਰ ਦੇ ਵਿਚ ਗ੍ਰਿਫ਼ਤਾਰ ਹੋ ਗਏ। ਇਸੇ ਤਰ੍ਹਾਂ ਗੂੰਗੇ ਨਵਾਬ ਪਾਰਕ ਵਿਚ ਸਵਾਮੀ ਰਾਮਾਨੰਦ, ਅਤੇ ਗੋਮਤੀ ਕਿਨਾਰੇ ਮਿਸਿਜ਼ ਚੈਟਰਜੀ ਨੇ ਹਾਰ ਪਾ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾਇਆ।

... ... ...

ਹਰੀ ਭਈਆ ਸ਼ਾਮ ਤਕ ਜੇਲ ਪੁਜ ਗਏ। ਜੇਲ ਪਹੁੰਚ ਕੇ ਉਹ ਧਰਮ ਸੰਕਟ ਵਿਚ ਸਨ। ਉਨ੍ਹਾਂ ਦਾ ਵਰਤ ਪੁਲੀਸ ਅਤੇ ਸਰਕਾਰ ਦੇ ਵਿਰੁਧ ਨਹੀਂ ਸੀ। ਜੇਲ ਵਿਚ ਵਰਤ ਜਾਰੀ ਰਖ ਕੇ ਪੁਲੀਸ ਅਤੇ ਸਰਕਾਰ ਦੀ ਰਾਹੀਂ ਕਾਂਗਰਸ ਸੰਗਠਨ ਵਿਚ ਬਦ-ਇਖ਼ਲਾਕੀ ਦੀ ਸ਼ਿਕਾਇਤ ਗਾਂਧੀ ਜੀ ਤਕ ਪਹੁੰਚਾਉਣ ਦੀ ਕੋਸ਼ਿਸ਼ ਕਰਨ ਨਾਲ ਕਾਂਗਰਸ ਨੂੰ ਧੱਕਾ

ਲਗਦਾ। ਗਾਂਧੀ ਜੀ ਵੀ ਇਸ ਨੂੰ ਉਚਿਤ ਨਾ ਸਮਝਦੇ। ਗਾਂਧੀ ਜੀ ਦਾ ਉਪਦੇਸ਼ ਸੀ : ਜੇਲ ਵਿਚ ਜੇਲ ਦਾ ਡਿਸਿਪਲਨ ਮੰਨੋ। ਹਰੀ ਭਈਆ ਨੂੰ ਵਰਤ ਤੋੜਨਾ ਪਿਆ। ਨਮਕ ਕਾਨੂੰਨ ਭੰਗ ਕਰਨ ਦੇ ਅਪਰਾਧ ਲਈ ਉਨ੍ਹਾਂ ਨੂੰ ਛੇ ਮਹੀਨੇ ਜੇਲ ਦੀ ਸਜ਼ਾ ਹੋਈ।

ਹਰੀ ਭਈਆ ਨੂੰ ਆਤਮ ਸ਼ੁਧੀ ਲਈ ਆਪਣਾ ਵਰਤ ਵਿਚੇ ਹੀ ਤੋੜਨਾ ਪਿਆ, ਇਸ ਲਈ ਉਹ ਜੇਲ ਵਿਚ ਬੜੀ ਸ਼ਰਮ ਮਹਿਸੂਸ ਕਰ ਰਹੇ ਸਨ। ਕਾਂਗਰਸ ਅਤੇ ਦੇਸ਼ ਸੇਵਾ ਦੀ ਰੁਝੇਵਿਆਂ ਭਰੀ ਜ਼ਿੰਦਗੀ ਵਿਚ ਚੁਪ ਰਹਿ ਕੇ ਸੋਚਣ ਦਾ ਹਰੀ ਭਈਆ ਨੂੰ ਕਦੀ ਵਕਤ ਹੀ ਨਹੀਂ ਸੀ। ਜੇਲ ਵਿਚ ਸੋਚਣਾ ਹੀ ਸੋਚਣਾ ਸੀ। ਉਦੇਸ਼ ਪੂਰਾ ਕੀਤੇ ਬਿਨਾਂ ਵਰਤ ਤੋੜ ਦੇਣ ਦੀ ਮਜਬੂਰੀ ਵਿਚ ਆਤਮ ਸ਼ੁਧੀ ਲਈ ਹੁਣ ਉਹ ਆਤਮ ਆਲੋਚਨਾ ਵਿਚ ਲਗੇ ਰਹਿੰਦੇ। ਉਨ੍ਹਾਂ ਦੀ ਅਕਲ ਉਨ੍ਹਾਂ ਨੂੰ ਹਰ ਵੇਲੇ ਚੋਭਾਂ ਮਾਰਦੀ ਰਹਿੰਦੀ......ਮਜਬੂਰੀ ਵਿਚ ਅਤੇ ਅਣਜਾਣਿਆਂ ਹੀ ਉਹ ਰਿਸ਼ਵਤ-ਪਾਪ ਦੇ ਪੈਸੇ ਨਾਲ ਗੁਜ਼ਾਰਾ ਕਰਦੇ ਰਹੇ। ਇਸੇ ਲਈ ਉਨ੍ਹਾਂ ਦੀ ਪ੍ਰੇਰਣਾ ਵਿਚ ਉਹ ਸ਼ਕਤੀ ਨਾ ਆ ਸਕੀ, ਜੋ ਸੱਚੇ ਸਤਿਆਗ੍ਰਹੀ ਦੀ ਪ੍ਰੇਰਣਾ ਵਿਚ ਹੁੰਦੀ ਹੈ। ਦੇਸ਼ ਸੇਵਾ ਦਾ ਫ਼ਰਜ਼ ਨਿਭਾਹੁਣ ਦੀ ਉਮੰਗ ਵਿਚ ਉਹ ਸਵੈ-ਨਿਰਭਰਤਾ ਦੇ ਫ਼ਰਜ਼ ਨੂੰ ਭੁਲ ਬੈਠੇ। ਸਵੈ-ਨਿਰਭਰਤਾ ਦੇ ਕਰਤਵ ਨੂੰ ਭੁਲ ਕੇ ਹੋਰ ਸਭ ਫ਼ਰਜ਼ਾਂ ਲਈ ਵੀ ਅੰਨ੍ਹੇ ਹੋ ਗਏ।

ਹਰੀ ਭਈਆ ਨੂੰ ਕਲਪਨਾ ਵਿਚ ਆਪਣੀ ਪਤਨੀ ਅਤੇ ਬੱਚਿਆਂ ਦੇ ਅਨਾਥਾਂ ਵਰਗੇ ਮੁਰਝਾਏ ਚਿਹਰੇ ਅਤੇ ਤਰਸ ਲਈ ਪੁਕਾਰਦੀਆਂ ਅੱਖਾਂ ਵਿਖਾਈ ਦੇਂਦੀ ਰਹਿੰਦੀਆਂ। ਆਪ ਆਪਣੇ ਟੱਬਰ ਲਈ ਕੁਝ ਨਾ ਕਰਨ ਕਰਕੇ ਉਨ੍ਹਾਂ ਦੀ ਪਤਨੀ ਅਤੇ ਬੱਚੇ ਪਰਾਏ ਆਸਰੇ ਸਨ, ਅਤੇ ਉਨ੍ਹਾਂ ਦੇ ਭਰਾਵਾਂ ਤੇ ਭਰਜਾਈਆਂ ਦੀ ਮਿਹਰਬਾਨੀ ਨਾਲ ਪਲ ਰਹੇ ਸਨ।

ਹਰੀ ਭਈਆ ਦੇ ਪਿਤਾ ਦਸ ਸਾਲ ਪਹਿਲਾਂ ਸਵਰਗਵਾਸ ਹੋ ਗਏ ਸਨ। ਹਰੀ ਕ੍ਰਿਸ਼ਨ ਅਤੇ ਉਨ੍ਹਾਂ ਦੀਆਂ ਦੋ ਭੈਣਾਂ ਦੂਜੀ ਪਤਨੀ ਦੀ ਸੰਤਾਨ ਸਨ। ਤਿੰਨ ਸਾਲ ਹੋਏ, ਜਦੋਂ ਉਨ੍ਹਾਂ ਦੀ ਮਾਤਾ ਵੀ ਚਲਾਣਾ ਕਰ ਗਈ, ਤਾਂ ਉਨ੍ਹਾਂ ਦੀ ਪਤਨੀ ਤੇ ਬੱਚਿਆਂ ਦੀ ਹਾਲਤ ਹੋਰ ਵੀ ਦੁਖਦਾਈ ਹੋ ਗਈ ਸੀ। ਉਹ ਦੇਸ਼ ਸੇਵਾ ਦਾ ਵਰਤ ਤੋੜ ਨਹੀਂ ਸਨ ਸਕਦੇ। ਇਸ ਲਈ ਘਰ ਦੀ ਹਾਲਤ ਵੇਖ ਕੇ ਅਣਦੇਖਿਆਂ ਕਰਨ ਲਈ ਮਜਬੂਰ। ਹੁਣ ਆਤਮ ਆਲੋਚਨਾ ਅਤੇ ਪਸ਼ਚਾਤਾਪ ਦੀ ਭਾਵਨਾ ਵਿਚ ਪਤਨੀ ਅਤੇ ਬੱਚਿਆਂ ਦੀ ਦਰਦ ਭਰੀ ਪੁਕਾਰ ਉਨ੍ਹਾਂ ਨੂੰ ਅੰਦਰੋ ਅੰਦਰ ਸ਼ਰਮ ਵਿਚ ਡੋਬਦੀ ਜਾ ਰਹੀ ਸੀ।

ਹਰੀ ਭਈਆ ਨੂੰ ਜੇਲ ਵਿਚ ਛੇ ਮਹੀਨੇ ਨਾ ਰਹਿਣਾ ਪਿਆ। ਬਰਤਾਨਵੀ ਪਾਰਲੀਆਮੈਂਟ ਨੇ ਭਾਰਤ ਵਿਚ ਸ਼ਾਸਨ ਸੁਧਾਰ ਦੀ ਸਮੱਸਿਆ ਤੇ ਵਿਚਾਰ ਕਰਨ ਲਈ ਇਕ ਗੋਲ ਮੇਜ਼ ਕਾਨਫ਼ਰੰਸ ਦਾ ਫ਼ੈਸਲਾ ਕੀਤਾ। ਇਸ ਕਾਨਫ਼ਰੰਸ ਵਿਚ ਭਾਰਤ ਦੇ ਸਭ ਤੋਂ ਵਡੇ ਰਾਜਨੀਤਿਕ ਦਲ, ਕਾਂਗਰਸ ਦਾ ਸਹਿਯੋਗ ਹਾਸਲ ਕਰਨ ਲਈ ਨਮਕ ਸਤਿਆਗ੍ਰਹਿ ਵਿਚ ਕੈਦ ਹੋਏ ਲੋਕਾਂ ਦੀ ਸਜ਼ਾ ਮੁਆਫ਼ ਕਰ ਦਿਤੀ ਗਈ। ਹਰੀ ਭਈਆ ਜੇਲ ਤੋਂ ਸਾਢੇ ਤਿੰਨ ਮਹੀਨੇ ਬਾਅਦ ਆ ਗਏ।

ਜੇਲ ਤੋਂ ਮੁਕਤੀ ਪਾ ਕੇ ਹਰੀ ਭਈਆ ਪਹਿਲਾਂ ਵਾਂਗ ਕਾਂਗਰਸ ਦੇ ਦਫ਼ਤਰ ਨਹੀਂ ਆਪਣੇ ਘਰ ਗਏ। ਜੇਲ ਵਿਚ ਕੀਤੇ ਗਏ ਨਿਸ਼ਚੇ ਅਨੁਸਾਰ, ਆਪਣੇ ਰਾਜਨੀਤਿਕ ਕੰਮਾਂ ਦੇ ਕਾਰਣ ਜੋ ਤਕਲੀਫ਼ ਸਾਰੇ ਪਰਵਾਰ ਨੂੰ ਹੋਈ, ਭਰਾਵਾਂ ਸਾਹਮਣੇ ਉਸ ਲਈ ਅਫ਼ਸੋਸ ਕੀਤਾ

ਅਤੇ ਰੋਜ਼ੀ ਰੋਟੀ ਕਮਾਉਣ ਬਾਰੇ ਨਾ ਸੋਚਣ ਲਈ ਤੇ ਆਪਣੀ ਪਤਨੀ ਅਤੇ ਬੱਚਿਆਂ ਦਾ ਭਾਰ ਉਨ੍ਹਾਂ ਉਤੇ ਪਾਉਣ ਲਈ ਪਸ਼ਚਾਤਾਪ। ਦੇਸ਼ ਅਤੇ ਕਾਂਗਰਸ ਦਾ ਕੰਮ ਛਡਣਾ ਉਨ੍ਹਾਂ ਨੂੰ ਮੰਜ਼ੂਰ ਨਹੀਂ ਸੀ। ਪਰਵਾਰ ਦੇ ਵਿਉਪਾਰ, ਮਸ਼ੀਨੀ ਕਪੜੇ, ਅਤੇ ਲੈਣ ਦੇਣ ਦੇ ਰੋਜ਼ਗਾਰ ਵਿਚ ਉਹ ਆਪਣੇ ਸਿਧਾਂਤਾਂ ਕਾਰਣ ਹਿੱਸਾ ਨਹੀਂ ਸਨ ਲੈ ਸਕਦੇ। ਆਪਣੇ ਉਤੇ ਸਰਕਾਰੀ ਨਿਗਰਾਨੀ ਕਾਰਣ ਭਰਾਵਾਂ ਨੂੰ ਪਰੇਸ਼ਾਨ ਨਹੀਂ ਸਨ ਕਰਨਾ ਚਾਹੁੰਦੇ। ਸਾਰੇ ਟੱਬਰ ਤੋਂ ਵੱਖ ਰਹਿ ਕੇ ਆਪਣੀ ਰੋਟੀ ਦੀ ਸਬੀਲ ਬਣਾਉਣਾ ਉਨ੍ਹਾਂ ਦੇ ਅਤੇ ਭਰਾਵਾਂ ਦੋਹਾਂ ਦੇ ਹਿੱਤ ਵਿਚ ਸੀ। ਹਰੀ ਭਈਆ ਨਾ ਤੇ ਘਰ ਦੇ ਵਿਉਪਾਰ ਵਿਚ ਹਿੱਸਾ ਚਾਹੁੰਦੇ ਸਨ ਅਤੇ ਨਾ ਹੀ ਸਾਂਝੇ ਮਕਾਨ ਵਿਚੋਂ। ਭਰਾਵਾਂ ਨੇ ਆਪਣੀ ਅਕਲ ਅਤੇ ਪੰਜ ਪੰਚਾਂ ਦੀ ਰਾਇ ਨਾਲ ਬਿਜ਼ਨੈਸ ਅਤੇ ਜਾਇਦਾਦ ਵਿਚੋਂ ਜਿੰਨਾ ਹਿੱਸਾ ਦੇਣਾ ਠੀਕ ਸਮਝਿਆ, ਹਰੀ ਭਈਆ ਨੇ ਸੰਤੋਸ਼ ਕਰ ਲਿਆ।

ਹਰੀ ਭਈਆ ਨੇ ਵਜ਼ੀਰਗੰਜ ਮੁਹੱਲੇ ਵਿਚ ਤਿੰਨ ਰੁਪਏ ਮਹੀਨੇ ਤੇ ਰਹਿਣ ਲਈ ਜਗਹ ਲਈ। ਕਾਂਗਰਸ ਦਫ਼ਤਰ ਵਿਚ ਆਪਣਾ ਨਵਾਂ ਪਤਾ ਦੇ ਦਿਤਾ—ਉਨ੍ਹਾਂ ਦੇ ਲਾਇਕ ਜੋ ਸੇਵਾ ਹੋਵੇ, ਜਦੋਂ ਜ਼ਰੂਰਤ ਹੋਵੇ, ਉਨ੍ਹਾਂ ਨੂੰ ਖ਼ਬਰ ਦਿਤੀ ਜਾਏ। ਹਫ਼ਤੇ ਭਰ ਵਿਚ ਹਰੀ ਭਈਆ ਦੋਵਾਂ ਮੋਢਿਆਂ ਤੇ ਖਦਰ ਦੀਆਂ ਦੋ-ਦੋ ਤਿੰਨ-ਤਿੰਨ ਧੋਤੀਆਂ ਪਾਈ, ਬਾਂਹ ਹੇਠਾਂ ਖਦਰ ਦਾ ਥਾਨ ਸੰਭਾਲੀ, ਅਤੇ ਹੱਥ ਵਿਚ ਗਜ਼ ਲਈ ਗਲੀਆਂ ਬਾਜ਼ਾਰਾਂ ਵਿਚ ਸ਼ੁੱਧ ਖਦਰ ਦੀ ਫੇਰੀ ਲਾਣ ਲੱਗ ਪਏ। ਸ਼ਹਿਰ ਵਿਚ ਇਹੋ ਜਿਹੇ ਘਟ ਗਲੀ ਮੁਹੱਲੇ ਸਨ, ਜਿਥੇ ਹਰੀ ਭਈਆ ਨੂੰ ਲੋਕ ਪਛਾਣਦੇ ਨਾ ਹੋਣ ਅਤੇ ਉਨ੍ਹਾਂ ਦਾ ਆਦਰ ਸਨਮਾਨ ਨਾ ਹੁੰਦਾ ਹੋਏ। ਸ਼ੁਧ ਖਦਰ ਅਤੇ ਠੀਕ ਕੀਮਤ ਦੇ ਬਾਰੇ ਹਰੀ ਭਈਆ ਤੋਂ ਵਧ ਭਰੋਸੇਯੋਗ ਕੌਣ ਹੋ ਸਕਦਾ ਸੀ। ਦੁਪਹਿਰ ਤੋਂ ਪਹਿਲਾਂ ਅਤੇ ਬਾਅਦ ਵਖ ਵਖ ਦੋ ਪਾਸੇ ਫੇਰੀ ਲਾਂਦੇ। ਜਿੰਨਾ ਕਪੜਾ ਲੈ ਕੇ ਨਿਕਲਦੇ ਵਾਪਸੀ ਤੇ ਹਥ ਵਿਚ ਗਜ਼ ਹੀ ਹੁੰਦਾ।

ਕਾਂਗਰਸ ਦਫ਼ਤਰ ਵਿਚ ਹਰੀ ਭਈਆ ਦੇ ਵਰਤ ਦੀ ਘਟਨਾ ਅਤੇ ਘਟਨਾ ਦੇ ਕਾਰਣ ਦੀ ਚਰਚਾ ਕਾਂਗਰਸ ਦੀ ਇੱਜ਼ਤ ਦੇ ਖ਼ਿਆਲ ਨਾਲ ਜਿੰਨੀ ਸੰਭਵ ਸੀ, ਦਬਾ ਦਿਤੀ ਗਈ ਸੀ, ਪਰ ਕੋਈ ਵੀ ਗੱਲ ਬਿਲਕੁਲ ਦਬਾਈ ਨਹੀਂ ਜਾ ਸਕਦੀ। ਗੱਲ ਛੋਟੀ ਗਲੀ ਵਿਚ ਵੀ ਪਹੁੰਚ ਗਈ ਸੀ। ਮਾਸਟਰ ਜੀ, ਕੋਹਲੀ, ਸੇਠ ਜੀ, ਨਰਿੰਦਰ, ਅਮਰ ਪਹਿਲਾਂ ਵੀ ਉਨ੍ਹਾਂ ਦਾ ਆਦਰ ਕਰਦੇ ਸਨ, ਹੁਣ ਹੋਰ ਜ਼ਿਆਦਾ ਕਰਨ ਲੱਗ ਪਏ। ਹਰੀ ਭਈਆ ਕਾਂਗਰਸ ਦੇ ਤਨਖ਼ਾਹ ਲੈਣ ਵਾਲੇ ਕਾਰਜ ਕਰਤਾ ਨਾ ਰਹੇ, ਇਸ ਨਾਲ ਕਾਂਗਰਸੀ ਹਲਕੇ ਵਿਚ ਵੀ ਉਨ੍ਹਾਂ ਦਾ ਆਦਰ-ਭਾਵ ਪਹਿਲਾਂ ਤੋਂ ਵੀ ਬਹੁਤ ਵਧ ਗਿਆ। ਹਰ ਫ਼ੈਸਲੇ ਵਿਚ ਉਨ੍ਹਾਂ ਦੀ ਰਾਇ ਦੀ ਚਿੰਤਾ ਕੀਤੀ ਜਾਂਦੀ। ਸਕਸੈਨਾ ਸਾਹਿਬ, ਸ੍ਰੀਵਾਸਤਵ ਜੀ, ਗੁਪਤਾ ਜੀ ਭੀ ਉਨ੍ਹਾਂ ਨੂੰ ਹਰੀ ਕ੍ਰਿਸ਼ਣ ਨਹੀਂ, ਹਰੀ ਭਾਈ ਜਾਂ ਭਈਆ ਕਹਿ ਕੇ ਬੁਲਾਣ ਲੱਗ ਪਏ।

ਅਮਰ ਨੇ ਵਜ਼ੀਰਗੰਜ ਵਿਚ ਹਰੀ ਭਈਆ ਦਾ ਘਰ ਦੇਖਿਆ ਸੀ। ਕਈ ਵਾਰ ਉਨ੍ਹਾਂ ਦੇ ਘਰ ਜਾਂਦਾ। ਅਮਰ ਕੋਲੋਂ ਸੇਠ ਜੀ ਨੇ ਸੁਣਿਆ ਕਿ ਹਰੀ ਭਈਆ ਦੀ ਪਤਨੀ ਦੀ ਸਿਹਤ ਠੀਕ ਨਹੀਂ ਰਹਿੰਦੀ। ਸਸਤੀ ਥਾਂ ਤੰਗ ਅਤੇ ਬੀਮਾਰ ਕਰਨ ਵਾਲੀ ਸੀ। ਰੋਟੀ ਬਣਾਉਣ ਵੇਲੇ ਕੋਠੜੀਆਂ ਵਿਚ ਧੂੰਆਂ ਭਰ ਜਾਂਦਾ। ਬੱਚੇ ਤੇ ਮਾਂ ਖੰਘਦੇ ਰਹਿੰਦੇ। ਹਰੀ ਭਈਆ ਨੇ ਜਲਦੀ ਵਿਚ ਸਸਤੀ ਥਾਂ ਲਈ ਸੀ, ਪਰ ਸੰਤੁਸ਼ਟ ਨਹੀਂ ਸਨ। ਸੇਠ ਜੀ ਉਹਦੀ ਹਾਲਤ ਤੇ ਫ਼ਿਕਰਮੰਦ।

ਜ਼ਮੀਨ ਅਤੇ ਮਕਾਨਾਂ ਦਾ ਵਿਉਪਾਰ ਸੇਠ ਜੀ ਦਾ ਆਪਣਾ ਕੰਮ ਸੀ। ਪਿਛਲੇ ਛੇ ਸਾਲਾਂ ਵਿਚ ਕੈਨਿੰਗ ਰੋਡ ਉਤੇ ਸਿਧੀ ਗਲੀ ਦੇ ਪੱਛਮ ਵਿਚ ਲਗਭਗ ਦੋ ਸੌ ਕਦਮ ਤਕ ਪੱਕੇ ਮਕਾਨ ਬਣ ਗਏ ਸਨ। ਉਹਦੇ ਅਗੇ ਉਦੋਂ ਵੀ ਧੋਬੀਆਂ, ਗਵਾਲਿਆਂ ਦੀਆਂ ਝੋਪੜੀਆਂ ਜਾਂ ਕੱਚੀ ਬਸਤੀ ਸੀ। ਝੋਪੜੀਆਂ ਅਤੇ ਕੱਚੇ ਮਕਾਨਾਂ ਦੇ ਵਿਚਕਾਰ ਕੱਚਾ ਰਸਤਾ ਸੀ ਜਾਂ ਕੱਚੀ ਗਲੀ ਸੀ। ਇਸ ਕੱਚੀ ਗਲੀ ਵਿਚ ਸੜਕ ਤੋਂ ਦੋ ਢਾਈ ਸੌ ਕਦਮ ਉਤੇ ਧੋਬੀਆਂ ਦੇ ਤਿੰਨ ਘਰ ਸਨ। ਦੋ ਸਾਲ ਪਹਿਲਾਂ ਧੋਬੀਆਂ ਦੇ ਘਰ ਭਾਰੀ ਬਾਰਸ਼ ਵਿਚ ਡਿਗ ਪਏ। ਪਿਛਲੇ ਸਾਲਾਂ ਵਿਚ ਨੇੜੇ ਹੋਰ ਮਕਾਨ ਬਣ ਜਾਣ ਨਾਲ ਖੁਲ੍ਹੀ ਥਾਂ ਘਟ ਹੋਣ ਕਰਕੇ ਕਪੜੇ ਸੁਕਾ ਸਕਣ ਦਾ ਕੋਈ ਆਰਾਮ ਨਾ ਰਿਹਾ। ਧੋਬੀ ਮੁੜ ਉਥੇ ਮਕਾਨ ਨਾ ਬਣਾਕੇ ਕੁਤੁਬ ਪੂਰਵਾ ਵਲ ਖੁਲ੍ਹੀ ਥਾਂ ਤੇ ਚਲੇ ਗਏ। ਇਸ ਥਾਂ ਤੇ ਸੇਠ ਜੀ ਦੀ ਨਜ਼ਰ ਸੀ। ਉਹ ਜ਼ਮੀਨ ਦੇ ਮਾਲਕ ਨੂੰ ਵੀ ਜਾਣਦੇ ਸਨ।

ਸਰਕਾਰ ਅਤੇ ਕਾਂਗਰਸ ਦੇ ਪ੍ਰਤੀਨਿਧ ਗਾਂਧੀ ਜੀ ਵਿਚਕਾਰ ਰਾਊਂਡ ਟੇਬਲ ਕਾਨਫਰੰਸ ਦੇ ਬਾਰੇ ਗੱਲ ਚਲ ਰਹੀ ਸੀ। ਨੌਂ ਦਸ ਮਹੀਨਿਆਂ ਤੋਂ ਅੰਦੋਲਨ ਬੰਦ ਸੀ। ਹਰੀ ਭਈਆ ਖਦਰ ਦੀ ਫੇਰੀ ਨਾਲ ਸੰਤੁਸ਼ਟ ਸਨ। ਇਕ ਦਿਨ ਸੇਠ ਜੀ ਨੇ ਕੱਚੀ ਗਲੀ ਦੀ ਥਾਂ ਉਨ੍ਹਾਂ ਨੂੰ ਵਿਖਾਈ, "ਚਾਰ ਸੌ ਗਜ਼ ਦਾ ਟੁਕੜਾ ਕਿਸੇ ਵਕਤ ਇਸ ਦੀ ਕੀਮਤ ਬਹੁਤ ਵਧ ਜਾਏਗੀ। ਸਾਡੇ ਕੋਲ ਤੁਹਾਡਾ ਤਿੰਨ ਹਜ਼ਾਰ ਹੈ।" ਹਰੀ ਭਈਆ ਨੇ ਭਰਾਵਾਂ ਤੋਂ ਵਖ ਹੋ ਕੇ ਇਹ ਰਕਮ ਸੇਠ ਜੀ ਕੋਲ ਕਿਸੇ ਔਖੇ ਵੇਲੇ ਲਈ ਰਖ ਛੱਡੀ ਸੀ। ਸੇਠ ਜੀ ਦਾ ਸੁਝਾਅ : ਆਪਣੇ ਭੱਠੇ ਤੋਂ ਇੱਟਾਂ ਮੰਗਵਾ ਦੋ-ਤਿੰਨ ਕੋਠੜੀਆਂ ਬਣਵਾ ਦਿਤੀਆਂ ਜਾਣ। "ਖੁਲ੍ਹੀ ਥਾਂ ਵਿਚ ਆਰਾਮ ਰਹੇਗਾ। ਸ਼ਰਮ ਨਾ ਕਰੋ। ਤਿੰਨ ਰੁਪਿਆ ਕਿਰਾਇਆ ਦੇਂਦੇ ਹੋ, ਇੰਨੇ ਵਿਚ ਜ਼ਮੀਨ ਦੀ ਕੀਮਤ ਦਾ ਵਿਆਜ ਹੋ ਜਾਏਗਾ। ਜਦੋਂ ਤੀਕ ਮਰਜ਼ੀ ਰਹੋ। ਜੇ ਦਿਲ ਕਰੇ ਤਾਂ ਹੌਲੀ ਹੌਲੀ ਜ਼ਮੀਨ ਦੀ ਕੀਮਤ ਚੁਕਾ ਦੇਣੀ। ਨਹੀਂ ਤੇ ਜ਼ਮੀਨ ਸਾਡੀ।"

ਹਰੀ ਭਈਆ ਦੀ ਮਰਜ਼ੀ ਨਾਲ ਦੋ ਮਹੀਨੇ ਵਿਚ ਪੱਕੀਆਂ ਇੱਟਾਂ ਅਤੇ ਗਾਰੇ ਦੀ ਚਿਣਾਈ ਅਤੇ ਚੂਨੇ ਦੀ ਟੀਪ ਨਾਲ ਦੋ ਕੋਠੜੀਆਂ ਦਾ ਮਕਾਨ ਬਣ ਗਿਆ। ਵਿਹੜੇ ਦੇ ਦੁਆਲੇ ਕੱਚੀ ਕੰਧ ਬਣਾ ਦਿਤੀ। ਸੇਠ ਜੀ ਨੇ ਪਾਣੀ ਦਾ ਨਲਕਾ ਵੀ ਲਗਵਾ ਦਿਤਾ। ਹਰੀ ਬਾਬੂ ਨੇ ਮਕਾਨ ਦਾ ਨਾਂ ਰਖਿਆ—'ਸੇਵਾ ਆਸ਼ਰਮ'। ਸੇਵਾ ਆਸ਼ਰਮ ਛੋਟੀ ਗਲੀ ਦੇ ਨੇੜੇ ਸੀ, ਅਤੇ ਉਠਣ ਬਹਿਣ ਲਈ ਖੁਲ੍ਹਾ ਵਿਹੜਾ। ਅਮਰ ਦਾ ਇਥੇ ਆਉਣਾ ਜਾਣਾ ਵਧ ਗਿਆ। ਹਰੀ ਭਈਆ ਦੀ ਪਤਨੀ ਨੂੰ ਅਮਰ ਭਾਬੀ ਕਹਿੰਦਾ ਅਤੇ ਉਹ ਉਹਨੂੰ ਲਾਲਾ ਬੁਲਾਂਦੀ। ਅਮਰ ਆਮ ਤੌਰ ਤੇ ਸ਼ਾਮੀਂ ਆਉਂਦਾ। ਭਾਬੀ ਰਸੋਈ ਵਿਚ ਹੁੰਦੀ ਤੇ ਅਮਰ ਛੋਟਾ ਮੂੜ੍ਹਾ ਰਸੋਈ ਦੇ ਦਰਵਾਜ਼ੇ ਦੇ ਨੇੜੇ ਰਖ ਕੇ ਗੱਲਾਂ ਕਰਨ ਬੈਠ ਜਾਂਦਾ। ਭਾਬੀ ਵਿਹੜੇ ਵਿਚ ਮੰਜੀ ਤੇ ਬੈਠੀ ਹੁੰਦੀ ਤਾਂ ਉਹ ਪੁਆਂਦੀ ਬੈਠ ਜਾਂਦਾ। ਹਰੀ ਭਈਆ ਦੀ ਪਤਨੀ ਨੇ ਜੇ ਪੜ੍ਹੀ ਦੀ ਕੋਈ ਸਰਾਹੁਨਾ ਜਾਂ ਆਲੋਚਨਾ ਕਰਨੀ ਹੁੰਦੀ ਜਾਂ ਸੇਠ ਜੀ ਕੋਲੋਂ ਹਰੀ ਭਈਆ ਤੇ ਕਿਸੇ ਦਬਾਅ ਦੀ ਲੋੜ ਹੁੰਦੀ ਤਾਂ ਅਮਰ ਹੀ ਸੀ।

ਇਕ ਸ਼ਾਮ ਅਮਰ ਆ ਕੇ ਭਾਬੀ ਕੋਲ ਬੈਠਿਆ ਹੀ ਸੀ ਕਿ ਉਹਦੀ ਨਜ਼ਰ ਰਸੋਈ ਵਿਚ ਗਈ।

ਰਸੋਈ ਦੇ ਸਾਹਮਣੇ ਚਟਾਈ ਤੇ ਖਦਰ ਦੀ ਚਿੱਟੀ ਧੋਤੀ ਪਾਈ, ਵਡੀ ਉਮਰ ਦੀ ਕਮਜ਼ੋਰ ਜਿਹੀ ਕੁੜੀ ਥਾਲੀ ਵਿਚ ਆਲੂ ਕਟ ਰਹੀ ਸੀ। ਅਮਰ ਦੀ ਆਵਾਜ਼ ਨਾਲ ਤ੍ਰਭਕ ਕੇ ਕੁੜੀ ਨੇ

ਹੱਥ ਵਿਚਲੀ ਛੁਰੀ ਥਾਲੀ ਵਿਚ ਰਖ ਕੇ ਮੱਥੇ ਤੋਂ ਪੱਲਾ ਖਿਚ ਕੇ ਝੁੰਡ ਕਢ ਲਿਆ। ਮੁੜ ਕੇ ਪਿੱਠ ਅਮਰ ਵਲ ਕਰ ਲਈ। ਅਮਰ ਨੇ ਇਕੋ ਤਕਣੀ ਵਿਚ ਵੇਖ ਲਿਆ, ਕੁੜੀ ਦੇ ਰੁਖੇ ਵਾਲ ਛੋਟੀ ਜਿਹੀ ਜੂੜੀ ਵਿਚ। ਮੂੰਹ ਪਤਲਾ, ਰੁਖਾ, ਪੀਲਾ-ਸਾਂਵਲਾ। ਉਦਾਸ ਅੱਖਾਂ, ਚਿਹਰਾ ਕਮਜ਼ੋਰ ਹੋਣ ਕਰਕੇ ਵਡੀਆਂ ਵਡੀਆਂ ਲੱਗ ਰਹੀਆਂ ਸਨ। ਦੁਖੀ ਭਾਵ। ਨਾ ਹੱਥਾਂ ਵਿਚ ਚੂੜੀਆਂ, ਨਾ ਨਕ-ਕੰਨ ਵਿਚ ਗਹਿਣਾ।

ਅਮਰ ਨੇ ਅੰਦਾਜ਼ਾ ਲਾਇਆ ਹਰੀ ਭਈਆ ਦੀ ਭੈਣ, ਜਿਸ ਨੂੰ ਰਾਏ ਬਰੇਲੀ ਤੋਂ ਲਿਆਉਣ ਦੀ ਗੱਲ ਕਰ ਰਹੇ ਸਨ।

ਭਾਬੀ ਹੌਲੀ ਜਿਹੀ ਦਸਣ ਲੱਗੀ, "ਮੇਰੀ ਛੋਟੀ ਨਨਾਣ ਹੈ। ਰਾਏ ਬਰੇਲੀ ਤੋਂ ਆਈ ਹੈ। ਗੌਰੀ ਨਾਂ ਹੈ। ਪੰਦਰਾਂ ਵਰ੍ਹਿਆਂ ਦੀ ਸੀ ਜਦੋਂ ਮੁਕਲਾਵਾ ਗਿਆ। ਸਾਲ ਭਰ ਵਿਚ ਕੁੜੀ ਹੋ ਗਈ। ਡੇਢ ਸਾਲ ਵਿਚ ਵਿਚਾਰੀ ਵਿਧਵਾ। ਹੇ ਭਗਵਾਨ, ਨਨਾਣਵਈਏ ਦੀ ਮੌਤ ਵੀ ਕਿਵੇਂ ਹੋਈ। ਕਹਿੰਦੇ ਨੇ ਉਹ ਕੁਝ ਆਵਾਰਾ-ਸਵਾਰਾ ਆਦਮੀ ਸੀ। ਮੇਲੇ ਤਮਾਸ਼ੇ ਦਾ ਬਹੁਤ ਚਾਅ, ਕੰਮ ਸ਼ੰਮ ਨਾਲ ਕੋਈ ਮਤਲਬ ਨਹੀਂ। ਬਹੁਤ ਭੀੜ ਵਿਚ ਰੇਲ ਵਿਚ ਚੜ੍ਹਿਆ ਤਾਂ ਡੱਬੇ ਵਿਚ ਵੜ ਹੀ ਨਹੀਂ ਸਕਿਆ। ਗੱਡੀ ਦਾ ਡੰਡਾ ਪਕੜ ਲਟਕਿਆ ਲਟਕਿਆ ਜਾ ਰਿਹਾ ਸੀ। ਡਾਕ ਗੱਡੀ ਤੋਂ ਹੱਥ ਛੁਟ ਗਿਆ। ਡਿਗਿਆ ਤੇ ਸਿਰ ਟੁਟ ਗਿਆ, ਕਿਵੇਂ ਬਚਦਾ। ਵਿਚਾਰੀ ਦੇ ਭਾਗ। ਇਸ ਦੀ ਸਸ ਕਵ੍ਹੇ......ਡੈਣ ਹੈ, ਆਈ ਤੇ ਮਹੀਨੇ ਵਿਚ ਸਹੁਰੇ ਨੂੰ ਖਾ ਗਈ। ਡੈਣ ਦੇ ਪੇਟ ਤੋਂ ਡੈਣ ਹੋਈ। ਉਹ ਛੇ ਮਹੀਨੇ ਵਿਚ ਪਿਉ ਨੂੰ ਖਾ ਗਈ। ਸੱਚ ਤੇ ਇਹ ਹੈ ਕਿ ਇਹਦੇ ਜੇਠ ਦੀਆਂ ਤਿੰਨ ਧੀਆਂ ਪਹਿਲਾਂ ਹੀ ਕਲੇਜੇ ਤੇ ਬੈਠੀਆਂ ਹੋਈਆਂ ਹਨ। ਬੇਟੀਆਂ ਤੇ ਤੈਨੂੰ ਪਤਾ ਹੈ,ਸਾਡੇ ਵਿਚ ਘਰ ਬਾਹਰ ਵਿਕਵਾ ਦੇਂਦੀਆਂ ਹਨ। ਸਹੁਰੇ ਘਰ ਵਿਚਾਰੀ ਦੀ ਬੜੀ ਦੁਰਗਤ। ਘਰ ਭਰ ਦਾ ਝਾੜੂ ਬੁਹਾਰੀ, ਖੂਹ ਤੋਂ ਪਾਣੀ ਖਿਚਣਾ, ਗੋਹੇ ਥਪਣੇ। ਵਿਹੜੇ ਨੂੰ ਪੋਚਾ ਮਾਰਨਾ, ਚੌਂਕਾ ਭਾਂਡੇ, ਛਾਣਨਾ ਕੁਟਣਾ ਸਭ ਇਹੀ ਕਰੇ। ਉਪਰੋਂ ਗਾਲੀ ਗਲੋਚ......ਡੈਣ ਹੈ, ਸਹੁਰੇ ਨੂੰ ਖਾ ਗਈ, ਮਰਦ ਨੂੰ ਖਾ ਗਈ। ਪੇਟ ਭਰਨ ਨੂੰ ਜੋ ਰੁਖਾ ਸੁਕਾ ਬਚੇ। ਤਨ ਢਕਣ ਨੂੰ ਸਾਰੀ ਜੇਠਾਣੀ ਦੀ ਉਤਰਣ। ਵਿਚਾਰੀ ਕਈ ਵਾਰ ਸੁਨੇਹਾ ਭਿਜਵਾ ਚੁਕੀ ਸੀ। ਮੇਰੇ ਜੇਠ ਕੰਨਾਂ ਵਿਚ, ਤੇਲ ਪਾਈ ਬੈਠੇ ਰਹੇ, ਪਰ ਇਨ੍ਹਾਂ ਦੀ ਤੇ ਮਾਂ ਜਾਈ ਭੈਣ ਹੈ। ਜੇਠ ਮੇਰੀ ਪਹਿਲੀ ਸੱਸ ਤੋਂ ਹੈਨ। ਮੇਰੀ ਸੱਸ ਵਿਚੋਂ ਇਹ ਤੇ ਦੋ ਧੀਆਂ। ਇਹ ਵਿਚਾਰੀ ਸਭ ਤੋਂ ਛੋਟੀ। ਇਹ ਤੇ ਕਦੋਂ ਦੇ ਬੁਲਾਣ ਲਈ ਕਹਿ ਰਹੇ ਨੇ। ਇਨ੍ਹਾਂ ਦੇ ਵਸ ਨਹੀਂ ਸੀ। ਲਾਲਾ......ਕਿਸਮਤ ਤੇ ਕੋਈ ਨਹੀਂ ਬਦਲ ਸਕਦਾ। ਇਥੇ ਵਿਚਾਰੀ ਰੁਖੀ ਸੁਖੀ ਖਾ ਕੇ ਚੈਨ ਨਾਲ ਭਗਵਾਨ ਦਾ ਨਾਂ ਤੇ ਲਏਗੀ......।"

ਅਠ-ਦਸ ਦਿਨ ਬਾਅਦ ਅਮਰ ਫਿਰ ਆਇਆ। ਅਮਰ ਨੂੰ ਦੇਖ ਗੌਰੀ ਨੇ ਸੰਸਕਾਰਾਂ ਤੋਂ ਮਜਬੂਰ ਮੱਥੇ ਤੇ ਝੁੰਡ ਖਿਚ ਲਿਆ। ਉਠ ਕੇ ਅੰਦਰ ਜਾਣ ਲਗੀ।

ਭਾਬੀ ਨੇ ਟੋਕਿਆ, "ਲਾਲਾ ਤੇ ਤੇਰੇ ਭਰਾ ਨੇ। ਤੇਰੇ ਭਈਆ ਭਾਈ ਮੰਨਦੇ ਨੇ ਤੇ ਤੇਰੇ ਵੀ ਹੋਏ। ਸਚ ਇਹ ਕਿ ਭਰਾਵਾਂ ਤੋਂ ਵੀ ਵੱਧ। ਆਪਣੇ ਖ਼ੂਨ ਦੇ ਰਿਸ਼ਤੇ ਵਾਲੇ ਭਰਾਵਾਂ ਨੂੰ ਸਾਡੇ ਲੋਕਾਂ ਦੀ ਕੀ ਪ੍ਰਵਾਹ। ਇਨ੍ਹਾਂ ਦੇ ਕਾਕਾ ਸਾਨੂੰ ਪੁਤਰ-ਨੂੰਹ ਮੰਨਦੇ ਹਨ। ਉਨ੍ਹਾਂ ਦਾ ਹੀ ਸਭ ਤੋਂ ਵਡਾ ਸਹਾਰਾ। 'ਇਨ੍ਹਾਂ' ਦਾ ਤੇ ਇਕ ਕਦਮ ਘਰ ਇਕ ਜੇਲ ਵਿਚ। ਪਤਾ ਨਹੀਂ ਕਦੋਂ ਬੁਲਾਵਾ ਆ ਜਾਏ ਅਤੇ ਇਹ ਕਹਿ ਦੇਣ : ਬੰਦੇ ਮਾਤਰਮ ! ਚਲੋ ਹਾਂ

ਕ੍ਰਿਸ਼ਨ ਮੰਦਿਰ । ਸਾਡੇ ਇਹ ਹੀ ਆਪਣੇ ਨੇ । ਸਕਿਆਂ ਭਰਾਵਾਂ ਨੂੰ ਕੀ ਚਿੰਤਾ ।"

ਗੌਰੀ ਨੂੰ ਪਹਿਲੀ ਵਾਰ ਦੇਖਣ ਨਾਲ ਅਮਰ ਨੂੰ ਲਗਾ ਸੀ, ਜਿਵੇਂ ਪੰਖ ਕੱਟੇ ਜਾਣ ਨਾਲ ਉਡਾਣ ਵਿਚ ਅਸਮਰਥ, ਡਰ ਨਾਲ ਕੰਬਦੀ ਚਿੜੀ ਚਾਰੋਂ ਪਾਸਿਓਂ ਝਪਟਦੇ ਕਾਵਾਂ ਦੇ ਡਰ ਨਾਲ ਛੁਪਣ ਦੀ ਥਾਂ ਲਭਦੀ ਹੋਵੇ । ਕੁੜੀ ਦੇ ਚਿਹਰੇ ਤੇ ਡਰ ਅਤੇ ਨਿਰਾਸ਼ਾ ਦੇ ਭਾਵ ਉਕਰੇ ਹੋਏ ਸਨ । ਅਮਰ ਦਾ ਮਨ ਉਦਾਸੀ ਨਾਲ ਭਰ ਆਇਆ । ਗੌਰੀ ਦੇ ਬਾਰੇ ਭਾਬੀ ਤੋਂ ਜੋ ਸੁਣਿਆ, ਉਸ ਦੀਆਂ ਭਾਵਨਾਵਾਂ ਦੀ ਪੁਸ਼ਟੀ ਹੋ ਗਈ—ਅੰਧ-ਸੰਸਕਾਰਾਂ ਅਤੇ ਰੂੜ੍ਹੀ ਰਵਾਜਾਂ ਤੋਂ ਮਜਬੂਰ, ਸਮਾਜਕ ਅਤਿਆਚਾਰ ਦੀ ਸ਼ਿਕਾਰ, ਬੇਬਸ ਬੇਸਹਾਰਾ ।

ਗੌਰੀ ਲਈ ਅਮਰ ਦੇ ਮਨ ਵਿਚ ਹਮਦਰਦੀ ਅਤੇ ਸਹਾਇਤਾ ਦੀ ਭਾਵਨਾ ਜਾਗਣ ਦਾ ਕਾਰਣ ਸੀ । ਉਸ ਸਾਲ ਅਮਰ ਇੰਟਰ ਦੇ ਦੂਜੇ ਸਾਲ ਵਿਚ ਸੀ, ਅਤੇ ਨਰਿੰਦਰ ਬੀ.ਏ. ਦੇ ਦੂਜੇ ਸਾਲ ਵਿਚ । ਗਰਮੀ ਦੀਆਂ ਲੰਮੀਆਂ ਛੁਟੀਆਂ ਵਿਚ ਪਾਠ ਪੁਸਤਕਾਂ ਦੇ ਇਲਾਵਾ ਹੋਰ ਕਿਤਾਬਾਂ ਪੜ੍ਹਨ ਅਦੇ ਚਰਚਾ ਕਰਨ ਲਈ ਬਤੇਰਾ ਸਮਾਂ । ਨਰਿੰਦਰ ਯੂਨੀਵਰਸਿਟੀ ਲਾਇਬਰੇਰੀ ਤੋਂ ਇਕ ਕਿਤਾਬ, 'ਪਰਵਾਰ, ਨਿੱਜੀ ਸੰਪਤੀ ਅਤੇ ਰਾਜ ਦਾ ਉਦਭਵ' ਲੈ ਆਇਆ ਸੀ । ਕਿਤਾਬ ਦੋਹਾਂ ਨੇ ਪੜ੍ਹੀ । ਦੋਹਾਂ ਵਿਚ ਵਿਚਾਰ-ਵਟਾਂਦਰਾ ਹੋਇਆ...... ਵਿਚਾਰਾਂ ਦੀ ਸੁਤੰਤਰਤਾ ਜਾਂ ਮਾਨਸਿਕ ਸੁਤੰਤਰਤਾ ਰਾਜਨੀਤਕ, ਆਰਥਕ, ਸਮਾਜਕ ਸੁਤੰਤਰਤਾ ਦਾ ਆਧਾਰ ਹੈ । ਮਾਨਵ ਸਮਾਜ ਦੀ ਕਿਸੇ ਸ਼ਰੇਣੀ, ਅੰਗ ਜਾਂ ਵਰਗ ਦਾ ਸ਼ੋਸ਼ਣ ਕਰਨ ਲਈ ਉਸਨੂੰ ਗ਼ੁਲਾਮ ਜਾਂ ਦਾਸ ਬਣਾ ਕੇ ਰਖਣਾ ਜ਼ਰੂਰੀ ਹੁੰਦਾ ਹੈ । ਮਨੁੱਖਾਂ ਨੂੰ ਪਰਾਧੀਨ ਅਤੇ ਦਾਸ ਬਣਾ ਕੇ ਰਖਣ ਲਈ ਸੈਨਿਕ, ਰਾਜਨੀਤਕ, ਅਤੇ ਆਰਥਕ ਸਾਧਨਾਂ ਨਾਲੋਂ ਵਿਸ਼ਵਾਸ਼ਾਂ ਦਾ ਬੰਧਨ ਜਾਂ ਮਾਨਸਕ ਗ਼ੁਲਾਮੀ ਵਧੇਰੇ ਕਾਰਗਰ ਸਾਬਤ ਹੁੰਦੀ ਹੈ । ਦਾਸਾਂ ਅਤੇ ਨੌਕਰਾਂ ਨੂੰ ਇਹ ਦਸਿਆ ਜਾਂਦਾ ਹੈ ਕਿ ਉਨ੍ਹਾਂ ਦਾ ਮਾਲਕ ਹੀ ਉਨ੍ਹਾਂ ਦੀ ਕਿਸਮਤ, ਫ਼ਰਜ਼ ਅਤੇ ਗੁਣ ਹੈ । ਇਸੇ ਤਰ੍ਹਾਂ ਆਦਮੀ ਆਪਣੇ ਨਿਜੀ ਸਵਾਰਥ ਅਤੇ ਸੇਵਾ ਲਈ ਇਸਤਰੀਆਂ ਨੂੰ ਪਸ਼ੂਆਂ ਵਾਂਗ ਆਪਣੀ ਜਾਇਦਾਦ ਬਣਾਈ ਰਖਣ ਲਈ ਉਨ੍ਹਾਂ ਨੂੰ ਇਹ ਉਪਦੇਸ਼ ਦੇਂਦਾ ਹੈ ਕਿ ਰੱਬ ਨੇ ਔਰਤ ਨੂੰ ਆਦਮੀ ਲਈ ਹੀ ਬਣਾਇਆ ਹੈ । ਜ਼ਨਾਨੀ ਦਾ ਸਭ ਤੋਂ ਵੱਡਾ ਧਰਮ ਪਤੀ ਨੂੰ ਸੰਤੁਸ਼ਟ ਰਖਣਾ ਅਤੇ ਪਤੀ ਦੀ ਆਗਿਆ ਨੂੰ ਮੰਨਣਾ ਹੈ । ਜ਼ਨਾਨੀ ਚਤੁਰ ਜਾਂ ਕਾਬਿਲ ਹੁੰਦਿਆਂ ਹੋਇਆਂ ਵੀ ਆਪਣੀ ਅਕਲ ਅਤੇ ਤਾਕਤ ਨਾਲ ਆਪਣੀ ਗ਼ੁਲਾਮੀ ਦਾ ਬੰਧਨ ਨਾ ਤੋੜ ਸਕੇ । ਗੌਰੀ ਦੀ ਹਾਲਤ ਅਤੇ ਉਹਦੀ ਪੜ੍ਹਨ ਲਈ ਕੋਸ਼ਿਸ਼ ਨਾਲ ਅਮਰ ਦੇ ਦਿਲ ਵਿਚ ਡੂੰਘੀ ਹਮਦਰਦੀ ਜਾਗ ਪਈ । ਉਹਦੇ ਲਈ ਦੂਜੀ ਤੀਜੀ ਜਮਾਤ ਦੀਆਂ ਕਿਤਾਬਾਂ ਲਿਆ ਦਿਤੀਆਂ । ਅਮਰ ਨੂੰ ਆਪਣੇ ਇੰਟਰ ਦੇ ਇਮਤਿਹਾਨ ਦੀ ਚਿੰਤਾ, ਸੇਵਾ ਆਸ਼ਰਮ ਅਠਵੇਂ ਦਸਵੇਂ ਦਿਨ ਹੀ ਜਾ ਸਕਦਾ । ਜਦੋਂ ਜਾਂਦਾ, ਭਾਬੀ ਕੋਲੋਂ ਗੌਰੀ ਦੀ ਪੜ੍ਹਾਈ ਬਾਰੇ ਪੁਛਦਾ ।

ਦਸੰਬਰ ਦੇ ਅਖ਼ੀਰਲੇ ਹਫ਼ਤੇ ਅਮਰ ਸੇਵਾ ਆਸ਼ਰਮ ਗਿਆ । ਗੌਰੀ ਹ੍ਰੀਕੇਨ ਲੈਂਪ ਨੇੜੇ ਰਖ ਕਿਤਾਬ ਤੋਂ ਕਾਪੀ ਤੇ ਲਿਖ ਰਹੀ ਸੀ । ਅਮਰ ਨੇ ਵੇਖਿਆ ਪੰਜਵੀਂ ਜਮਾਤ ਦੀ ਕਿਤਾਬ ।

ਭਾਬੀ ਨੇ ਦਸਿਆ, "ਵਿਆਹ ਹੋਇਆਂ ਤਾਂ ਚੌਥੀ ਜਮਾਤ ਤਕ ਪੜ੍ਹ ਚੁਕੀ ਸੀ । ਹੁਣ ਜਦੋਂ ਫਿਰ ਕੋਸ਼ਿਸ਼ ਕੀਤੀ ਤਾਂ ਪੜ੍ਹਿਆ ਹੋਇਆ ਯਾਦ ਆਉਣ ਲਗ ਪਿਆ । ਯਾਦਦਾਸ਼ਤ

ਚੰਗੀ ਏ। ਜਲਦੀ ਹੀ ਪੜ੍ਹ ਜਾਏਗੀ......।" ਉਦੋਂ ਤੀਕ ਹਰੀ ਭਈਆ ਆ ਗਏ। ਉਨ੍ਹਾਂ ਨੇ ਦਸਿਆ : ਗੌਰੀ ਨੂੰ ਸਹੁਰਿਓਂ ਬੁਲਾਉਣ ਦਾ ਉਦੇਸ਼ ਇਹੀ ਹੈ ਕਿ ਕੁਝ ਪੜ੍ਹ ਲਿਖ ਕੇ ਆਪਣੇ ਪੈਰਾਂ ਤੇ ਖੜੀ ਹੋ ਜਾਏ। ਅਜੇ ਉਮਰ ਹੀ ਕੀ ਹੈ ਵਿਚਾਰੀ ਦੀ : ਸਾਹਮਣੇ ਪਹਾੜ ਜਿੰਨੀ ਜ਼ਿੰਦਗੀ। ਕੌਣ ਜਾਣਦਾ ਹੈ, ਰੱਬ ਦੀ ਮਰਜ਼ੀ ਕੀ ਏ, ਕਦੋਂ ਕਿਹਾ ਵਕਤ ਆ ਜਾਂਦਾ ਹੈ। ਨਹੀਂ ਤੇ ਇਹਦਾ ਭਵਿੱਖ ਕੀ ਹੈ ? ਪੜ੍ਹ ਲਿਖ ਕੇ ਕੁਝ ਆਪਣੇ ਲਈ ਕਰਨ ਜੋਗੀ ਹੋ ਜਾਏਗੀ।

... ... ...

3 ਜਨਵਰੀ 1932। ਰਾਤ ਦੇ ਦਸ ਵਜ ਰਹੇ ਸਨ। ਅਮਰ ਇਮਤਿਹਾਨ ਦੀ ਤਿਆਰੀ ਕਰ ਰਿਹਾ ਸੀ। ਦਰਵਾਜ਼ੇ ਤੇ ਖੜਾਕ ਸੁਣ ਕੇ ਉਹਨੇ ਮੁੜ ਕੇ ਵੇਖਿਆ। ਹਰੀ ਭਈਆ।

"ਆਉ ਆਉ।" ਅਮਰ ਉਠ ਕੇ ਉਨ੍ਹਾਂ ਵਲ ਚਲਾ ਗਿਆ। ਹੈਰਾਨ ਸੀ, ਹਰੀ ਭਈਆ 'ਬੰਦੇ ਮਾਤਰਮ' ਦੀ ਲਲਕਾਰ ਬਿਨਾਂ ਗੁਪਚੁਪ ਅੰਦਰ ਕਿਵੇਂ ਆ ਗਏ। ਹੌਲੀ ਹੌਲੀ ਬੋਲ ਰਹੇ ਸਨ।

"ਕਾਕਾ ਕਿਥੇ ਹਨ ?" ਹਰੀ ਭਈਆ ਫੁਸਫੁਸਾਏ।

"ਰੋਟੀ ਖਾ ਕੇ ਬਾਹਰ ਗਏ ਹਨ। ਸ਼ਾਇਦ ਅਮੀਨਾਬਾਦ ਜਾਂ ਚੌਕ ਗਏ ਹੋਣ। ਬੈਠੋ, ਹੁਣੇ ਆ ਜਾਂਦੇ ਹਨ।"

"ਨਹੀਂ ਅਮਰ, ਬੈਠਣ ਨਹੀਂ ਹੋਣਾ।" ਹਰੀ ਭਈਆ ਨੇ ਸ਼ਾਲ ਦੇ ਹੇਠੋਂ ਕੁੜਤੇ ਦੀ ਅੰਦਰਲੀ ਜੇਬ ਵਿਚੋਂ ਕਾਗਜ਼ਾਂ ਦਾ ਇਕ ਪੁਲੰਦਾ ਕਢਿਆ। ਬਹੁਤ ਹੀ ਧੀਮੀ ਆਵਾਜ਼ ਵਿਚ ਕਹਿਣ ਲਗੇ, "ਇਹ ਰਖ ਲਉ। ਤੇਤੀ ਸੌ ਹਨ। ਦੋ ਬਿਲਟੀਆਂ ਹਨ, ਆਦਮਪੁਰ ਅਤੇ ਟਾਂਡਾ ਦੇ ਮਾਲ ਦੀਆਂ। ਬੈਂਕ ਤੋਂ ਬੱਤੀ ਸੌ ਦਸ ਵਿਚ ਛੁਟਣਗੀਆਂ। ਲਗਦਾ ਹੈ ਕਿ ਮੈਂ ਅਜ ਰਾਤ ਨੂੰ ਗ੍ਰਿਫ਼ਤਾਰ ਹੋ ਜਾਵਾਂਗਾ। ਮਾਲ ਛੁਪਾ ਕੇ ਕਿਧਰੇ ਰਖ ਦੇਣਾ। ਕੀ ਪਤਾ ਕਿੰਨੀ ਸਜ਼ਾ—ਤਿੰਨ ਮਹੀਨੇ ਜਾਂ ਤਿੰਨ ਸਾਲ। ਮਾਲ ਦੇ ਬੀਜਕ ਨਾਲ ਨੇ। ਵੀਹ ਸੈਂਕੜਾ ਤੇ ਮਾਲ ਆਇਆ ਹੈ। ਕਿਰਾਇਆ ਕਢ ਕੇ ਸਤਾਰਾਂ ਸਮਝੋ। ਮਾਲ ਕੋਈ ਵੀ ਵਪਾਰੀ ਲੈ ਲਏਗਾ। ਗਾਂਧੀ ਭੰਡਾਰ ਦੇ ਪਰਭਾਸ ਭਾਈ ਲੈ ਲੈਣਗੇ। ਕੋਈ ਚਿੰਤਾ ਨਹੀਂ। ਸਾਲ ਡੇਢ ਸਾਲ ਲਈ ਜੇ ਬੰਦ ਹੋ ਗਿਆ ਤਾਂ ਤੁਹਾਡੀ ਭਾਬੀ ਅਤੇ ਭਤੀਜੇ ਭੁੱਖੇ ਨਹੀਂ ਮਰਨਗੇ।" ਅਮਰ ਦਾ ਕਲੇਜਾ ਮੂੰਹ ਨੂੰ ਆ ਰਿਹਾ ਸੀ।

ਹਰੀ ਭਈਆ ਨੂੰ ਯਾਦ ਆ ਗਿਆ, "ਹਾਂ ਪਰਸੋਂ ਤੋਂ ਮਾਸਟਰ ਜੀ ਨੇ ਗੌਰੀ ਲਈ ਟਯੂਟਰ ਲਗਵਾ ਦਿਤਾ ਹੈ। ਤੁਸੀਂ ਇਸ ਮਹੀਨੇ ਦੇ ਪੰਜ ਦੇ ਕੇ ਰੋਕ ਦੇਣਾ। ਮੈਂ ਜਦੋਂ ਤੀਕ ਘਰ ਨਹੀਂ, ਖ਼ਰਚ ਵਧਾਉਣਾ ਠੀਕ ਨਹੀਂ। ਮੁੜਾਂਗਾ ਤੇ ਵੇਖਾਂਗਾ, ਵੈਸੇ ਤੁਸੀਂ ਖ਼ਿਆਲ ਹੀ ਰਖੋਗੇ। ਰੱਬ ਦੀ ਮਰਜ਼ੀ।"

ਅੰਗਰੇਜ਼ੀ ਸ਼ਾਸਨ ਦੇ ਕੁਝ ਅਜਿਹੇ ਹਿੰਦੁਸਤਾਨੀ ਅਫ਼ਸਰ ਵੀ ਸਨ ਜੋ ਰੋਟੀ ਲਈ ਸਰਕਾਰੀ ਨੌਕਰੀ ਕਰ ਰਹੇ ਸਨ, ਪਰ ਉਨ੍ਹਾਂ ਨੂੰ ਦੇਸ਼ ਅਤੇ ਕਾਂਗਰਸ ਨਾਲ ਹਮਦਰਦੀ ਸੀ। ਪੁਲੀਸ ਅਤੇ ਸੀ. ਆਈ. ਡੀ. ਵਿਚ ਵੀ ਇਹੋ ਜਿਹੇ ਲੋਕ ਸਨ। ਕਾਂਗਰਸ ਦੇ ਨੇਤਾਵਾਂ ਦੇ ਘਰਾਂ ਵਿਚ ਤਲਾਸ਼ੀ, ਜ਼ਬਤੀ ਜਾਂ ਗ੍ਰਿਫ਼ਤਾਰੀ ਦੇ ਹੁਕਮ ਦੀ ਖ਼ਬਰ ਕੁਝ ਪਹਿਲਾਂ ਹੀ

ਪੁਜ ਜਾਂਦੀ ਹੈ। ਹਰੀ ਭਈਆ ਦੇ ਮੇਲ ਮਿਲਾਪ ਕਾਰਣ ਬਹੁਤ ਲੋਕਾਂ ਨੂੰ ਉਨ੍ਹਾਂ ਨਾਲ ਹਮਦਰਦੀ। ਸੀ. ਆਈ. ਡੀ. ਇਨਸਪੈਕਟਰ ਸਿਰਾਜੁਦੀਨ ਨੇ ਹਰੀ ਭਈਆ ਨੂੰ ਖ਼ਬਰ ਪਹੁੰਚਵਾ ਦਿਤੀ! ਉਨ੍ਹਾਂ ਦੇ ਨਾਂ ਵਾਰੰਟ ਜਾਰੀ ਹੋ ਗਿਆ ਹੈ। ਅਜ ਰਾਤ ਤਿਆਰ ਰਹਿਣ। ਕਾਂਗਰਸੀ ਨੇਤਾਵਾਂ ਅਤੇ ਸਤਿਆਗ੍ਰਹੀਆਂ ਨੂੰ ਇਹੋ ਜਿਹੀ ਖ਼ਬਰ ਮਿਲ ਜਾਣ ਨਾਲ ਉਨ੍ਹਾਂ ਦੇ ਗ੍ਰਿਫ਼ਤਾਰੀ ਤੋਂ ਨੱਸਣ ਦਾ ਡਰ ਨਹੀਂ ਸੀ। ਹਾਂ ਗ੍ਰਿਫ਼ਤਾਰੀ ਤੋਂ ਪਹਿਲਾਂ ਜ਼ਰੂਰੀ ਇੰਤਜ਼ਾਮ ਕਰਨ ਦਾ ਵਕਤ ਮਿਲ ਜਾਂਦਾ ਸੀ। ਖ਼ਬਰ ਮਿਲਣ ਤੇ ਕਿ ਪੁਲੀਸ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨਾ ਚਾਹੁੰਦੀ ਹੈ, ਕਾਂਗਰਸੀ ਆਪ ਕੋਤਵਾਲੀ ਪਹੁੰਚ ਜਾਣਾ ਆਪਣਾ ਨੈਤਿਕ ਫ਼ਰਜ਼ ਅਤੇ ਪ੍ਰਤਿਸ਼ਠਾ ਮੰਨਦੇ ਸਨ।

ਖ਼ਬਰ ਨਾਲ ਹਰੀ ਭਈਆ ਨੂੰ ਕੋਈ ਹੈਰਾਨੀ ਨਾ ਹੋਈ। ਲੰਦਨ ਵਿਚ ਰਾਊਂਡ ਟੇਬਲ ਕਾਨਫ਼ਰੰਸ ਬਿਲਕੁਲ ਅਸਫਲ ਰਹੀ ਸੀ। ਭਾਰਤ ਸਰਕਾਰ ਨੂੰ ਗਾਂਧੀ ਜੀ ਦੇ ਵਾਪਸ ਮੁੜਨ ਤੇ ਹੀ ਵਿਆਪਕ ਅੰਦੋਲਨ ਦਾ ਡਰ। ਹੁਣ ਲਾਰਡ ਵਲਿੰਗਡਨ ਵਾਇਸਰਾਏ ਸਨ। ਪੁਚਕਾਰਨ ਭੁਲਾਉਣ ਦੀ ਥਾਵੇਂ ਸਖ਼ਤ ਨੀਤੀ ਵਿਚ ਭਰੋਸਾ ਰਖਣ ਵਾਲੇ। ਗਾਂਧੀ ਜੀ 31 ਦਸੰਬਰ ਨੂੰ ਸਵੇਰੇ ਬੰਬਈ ਪੁਜੇ। ਉਨ੍ਹਾਂ ਸਰਕਾਰ ਨੂੰ ਚੇਤਾਵਨੀ ਦਿਤੀ: ਸਰਕਾਰ ਦੇ ਸਮਝੌਤਾ ਭੰਗ ਕਰਨ ਅਤੇ ਅਨਿਆਂ ਭਰੇ ਢੰਗ ਨਾਲ ਜੋ ਦਮਨ ਕੀਤਾ ਜਾ ਰਿਹਾ ਹੈ, ਉਸਦੇ ਵਿਰੋਧ ਵਿਚ ਕਾਂਗਰਸ ਨੂੰ ਅੰਦੋਲਨ ਸ਼ੁਰੂ ਕਰਨਾ ਪਏਗਾ। ਸਰਕਾਰ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਸਕਦੀ ਹੈ। ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਜੋ ਕੁਝ ਹੋਏਗਾ, ਉਹਦੇ ਲਈ ਸਰਕਾਰ ਜ਼ਿੰਮੇਵਾਰ ਹੋਏਗੀ। ਅਖ਼ਬਾਰਾਂ ਵਿਚ ਖ਼ਬਰਾਂ ਆ ਚੁਕੀਆਂ ਸਨ।

ਹਰੀ ਭਈਆ ਦੇ ਜਾਣ ਦੇ ਅੱਧੇ ਘੰਟੇ ਬਾਅਦ ਸੇਠ ਜੀ ਆਏ। ਅਮਰ ਨੇ ਪਿਤਾ ਨੂੰ ਸਾਰੀ ਗੱਲ ਦਸ ਕੇ ਰੁਪਈਏ ਤੇ ਬੈਂਕ ਦੇ ਕਾਗ਼ਜ਼ ਸੌਂਪ ਦਿਤੇ। ਸੇਠ ਜੀ ਨੇ ਡੂੰਘਾ ਸਾਹ ਭਰਿਆ, "ਇਨ੍ਹਾਂ ਦਾ ਤੇ ਇਕ ਪੈਰ ਹਮੇਸ਼ਾ ਜੇਲ ਵਿਚ। ਤਿੰਨ ਬੱਚੇ ਹਨ। ਬੱਚਿਆਂ ਦੀ ਮਾਂ ਹੈ, ਵਿਧਵਾ ਭੈਣ, ਭਣੇਵੀ ਸਭ ਰੱਬ ਦੇ ਹਵਾਲੇ। ਇਨ੍ਹਾਂ ਨੂੰ ਫ਼ਿਕਰ ਦੇਸ਼ ਦੀ...... ਸੰਨਿਆਸੀ ਹਨ।"

ਸੇਠ ਜੀ ਨੇ ਹਰੀਏ ਨੂੰ ਵਾਜ ਮਾਰੀ, "......ਸਰਦੀ ਬਹੁਤ ਹੈ, ਕੰਬਲ ਲੈ ਤੇ ਇਕਦਮ ਨੱਥਨ ਗਵਾਲੇ ਦੇ ਘਰ ਜਾ।" ਨੱਥਨ ਯਾਨੀ ਗ਼ੁਲਾਮ ਨਬੀ ਗਵਾਲੇ ਦਾ ਘਰ ਠੀਕ ਸੇਵਾ ਆਸ਼ਰਮ ਦੇ ਸਾਹਮਣੇ ਸੀ। ਸੇਠ ਜੀ ਦੇ ਘਰ ਨੱਥਨ ਹੀ ਦੁਧ ਦੇਂਦਾ ਸੀ। ਨੱਥਨ ਨੂੰ ਸੇਠ ਜੀ ਦਾ ਸਹਾਰਾ। ਸੇਠ ਜੀ ਨੇ ਸਮਝਾਇਆ, "ਨੱਥਨ ਨੂੰ ਕਹਿਣਾ ਰਾਤੀਂ ਹੋਸ਼ਿਆਰ ਰਹੇ। ਸਾਹਮਣੇ ਮਕਾਨ ਤੇ ਨਜ਼ਰ ਰਖੇ। ਪੁਲੀਸ ਉਨ੍ਹਾਂ ਨੂੰ ਲੈ ਗਈ ਤਾਂ ਖ਼ਿਆਲ ਰਖੇ ਕਿ ਬੱਚੇ ਪ੍ਰੇਸ਼ਾਨ ਨਾ ਹੋਣ। ਤੂੰ ਵੀ ਸਵੇਰੇ ਜਾ ਕੇ ਪਤਾ ਕਰੀਂ।"

ਹਰੀ ਭਈਆ ਦੇ ਜਾਣ ਮਗਰੋਂ ਅਮਰ ਦਾ ਧਿਆਨ ਪੜ੍ਹਾਈ ਵਿਚ ਨਾ ਲਗਾ। ਮੁੜ ਮੁੜ ਧਿਆਨ ਆਉਂਦਾ। ਆਦਮੀ ਇਕ ਵਾਰ ਭੇ ਖ਼ਤਰਾ ਝੇਲ ਲਏ, ਮਰ ਜਾਏ ਜਾਂ ਜੀ ਪਏ। ਪਰ ਪੂਰੀ ਜ਼ਿੰਦਗੀ ਇਹੀ ਖ਼ਤਰਾ......। ਦੇਸ਼ ਦਾ ਫ਼ਰਜ਼ ਇਨ੍ਹਾਂ ਲਈ ਆਪਣੇ ਟੱਬਰ ਤੋਂ ਵੀ ਵਡਾ ਹੈ......ਕਿੰਨੀ ਦ੍ਰਿੜ੍ਹਤਾ ਹੈ। ਆਤਮ ਬਲੀਦਾਨ ਲਈ ਤਿਆਰ। ਇਨ੍ਹਾਂ ਦੀ ਜ਼ਿੰਦਗੀ ਦੀ ਕੁਰਬਾਨੀ......।

ਹਰੀਆ ਤੜਕੇ ਹੀ ਨੱਥਨ ਦੇ ਘਰ ਜਾ ਕੇ ਖ਼ਬਰ ਲੈ ਆਇਆ। ਪੁਲੀਸ ਸਵੇਰੇ ਪੰਜ ਵਜੇ

ਹਰੀ ਭਈਆ ਨੂੰ ਗ੍ਰਿਫ਼ਤਾਰ ਕਰ ਲੈ ਗਈ ਸੀ। ਸਰਕਾਰ ਨੇ ਫ਼ੈਸਲਾ ਕੀਤਾ ਸੀ : ਬੰਬਈ ਵਿਚ ਗਾਂਧੀ ਜੀ ਅਤੇ ਹੋਰ ਕਾਂਗਰਸ ਦੇ ਲੀਡਰਾਂ ਨੂੰ 4 ਜਨਵਰੀ ਦੀ ਸਵੇਰ ਨੂੰ ਗ੍ਰਿਫ਼ਤਾਰ ਕੀਤਾ ਜਾਏ। ਦੇਸ਼ ਦੇ ਹੋਰ ਹਿਸਿਆਂ ਵਿਚ ਉਸ ਤੋਂ ਪਹਿਲਾਂ ਹੀ ਕਾਂਗਰਸ ਦੇ ਕਾਰਜ ਕਰਤਿਆਂ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿਤਾ ਗਿਆ ਸੀ। ਸਵੇਰੇ ਸੇਠ ਜੀ ਮਾਸਟਰ ਜੀ ਨਾਲ ਗੋਮਤੀ ਦੀ ਸੈਰ ਨੂੰ ਨਾ ਗਏ। ਚੌਕ ਵਿਚ ਆਪਣੀ ਦੁਕਾਨ ਤੇ ਗਏ। ਜੌਹਰ ਸੇਠ ਜੀ ਦਾ ਪੁਰਾਣਾ ਕਾਰਿੰਦਾ ਸੀ। ਉਮਰ ਅਠਵਿੰਜਾ-ਸੱਠਾਂ ਦੀ। ਉਹਦਾ ਪੁੱਤਰ ਸੁਖੂ ਵੀ ਦੁਕਾਨ ਤੇ ਲਗ ਗਿਆ ਸੀ। ਜੌਹਰ ਮਕਾਨਾਂ ਦਾ ਕਿਰਾਇਆ ਉਗਰਾਹੁੰਦਾ ਸੀ। ਸੇਠ ਜੀ ਨੇ ਜੌਹਰ ਨੂੰ ਹੁਕਮ ਦਿਤਾ, ਰਾਤ ਸੇਵਾ ਆਸ਼ਰਮ ਵਿਚ ਸੌਵੇ। ਸਵੇਰੇ ਸ਼ਾਮੀਂ ਬਹੂ ਜੀ ਨੂੰ ਪੁਛ ਕੇ ਸੌਦਾ ਸੁਲਫ਼ ਲਿਆ ਦਿਆ ਕਰੇ। ਕੋਈ ਗੱਲ ਹੋਵੇ ਤੇ ਉਨ੍ਹਾਂ ਨੂੰ ਖ਼ਬਰ ਕਰੇ।

ਸਵੇਰੇ ਖ਼ੂਬ ਸਰਦੀ ਸੀ ਅਤੇ ਪੜ੍ਹਾਈ ਦਾ ਕੰਮ ਵੀ, ਪਰ ਅਮਰ ਕਾਲਜ ਜਾਣ ਤੋਂ ਪਹਿਲਾਂ ਪੰਜ ਮਿੰਟ ਲਈ ਸੇਵਾ ਆਸ਼ਰਮ ਗਿਆ। ਭਾਬੀ ਤੇ ਗੌਰੀ ਗੁੰਮਸੁੰਮ ਸਨ......ਅੱਖਾਂ ਗੁਲਾਬੀ, ਪਲਕਾਂ ਸੁਜੀਆਂ ਹੋਈਆਂ। "ਭਾਬੀ, ਭਈਆ ਬਹੁਤ ਵੱਡਾ ਫ਼ਰਜ਼ ਨਿਭਾ ਰਹੇ ਹਨ। ਮੈਂ ਰੋਜ਼ ਸ਼ਾਮ ਨੂੰ ਆਵਾਂਗਾ......।" ਅਮਰ ਦਾ ਗਲਾ ਭਰ ਆਇਆ।

ਭਾਬੀ ਨੇ ਧੀਰਜ ਬੰਨ੍ਹਾਇਆ, "ਲਾਲਾ, ਕੋਈ ਨਵੀਂ ਗੱਲ ਨਹੀਂ। ਚੌਥੀ ਵਾਰ ਜੇਲ ਗਏ ਹਨ। ਜਿਸ ਤਰ੍ਹਾਂ ਸਹਿੰਦੇ ਆਏ ਹਾਂ, ਹੁਣ ਵੀ ਸਹਾਂਗੇ।......ਇਹ ਜੋ ਠੀਕ ਸਮਝਦੇ ਹਨ ਕਰਦੇ ਹਨ। ਅਸੀਂ ਉਨ੍ਹਾਂ ਦੇ ਪਿਛੇ ਹਾਂ।......ਕਾਕਾ ਅਤੇ ਤੁਸੀਂ ਸਾਡੇ ਲਈ ਪਰਾਏ ਨਹੀਂ।"

ਅਮਰ ਚਾਰ-ਪੰਜ ਦਿਨ ਸ਼ਾਮੀਂ ਸੇਵਾ ਆਸ਼ਰਮ ਜਾਂਦਾ ਰਿਹਾ। ਭਾਬੀ ਨੇ ਆਪ ਹੀ ਕਿਹਾ, "ਲਾਲਾ, ਤੁਹਾਡਾ ਇਮਤਿਹਾਨ ਹੈ। ਤੁਸੀਂ ਪੜ੍ਹਾਈ ਦਾ ਹਰਜਾ ਨਾ ਕਰੋ। ਜੌਹਰ ਦਾਦਾ ਹਨ। ਜ਼ਰੂਰਤ ਪਈ ਤਾਂ ਉਨ੍ਹਾਂ ਹੱਥ ਸੁਨੇਹਾ ਭੇਜ ਦਿਆਂਗੀ।"

ਅਪਰੈਲ ਦੇ ਦੂਜੇ ਹਫ਼ਤੇ ਅਮਰ ਦੇ ਇਮਤਿਹਾਨ ਖ਼ਤਮ ਹੋਏ। ਹਨੇਰਾ ਹੋਣ ਤੋਂ ਪਹਿਲਾਂ ਹੀ ਸੇਵਾ ਆਸ਼ਰਮ ਚਲਾ ਗਿਆ। ਅਮਰ ਦੀ ਆਵਾਜ਼ ਸੁਣ ਭੂਸ਼ਣ ਦੀ ਛੋਟੀ ਭੈਣ ਸ਼ਾਂਤਾ ਨੇ ਦਰਵਾਜ਼ੇ ਦੀ ਕੁੰਡੀ ਖੋਲੀ। ਵਿਹੜੇ ਵਿਚ ਮੰਜੀ ਤੇ ਭੂਸ਼ਣ ਅਤੇ ਗੌਰੀ ਬੈਠੇ ਸਨ, ਗੌਰੀ ਦੇ ਹੱਥ ਵਿਚ ਕਾਪੀ ਤੇ ਕਲਮ ਸੀ। "ਇਹ ਕੀ ਭੂਸ਼ਣ ਮਾਸਟਰ ਬਣ ਗਿਆ?" ਅਮਰ ਨੇ ਪੁਛਿਆ।

ਉਤਰ ਦਿਤਾ ਭੂਸ਼ਣ ਨੇ, "ਚਾਚਾ ਜੀ ਬੜਾ ਮੁਸ਼ਕਲ ਸਵਾਲ ਹੈ, ਵਪਾਰ ਗਣਿਤ ਦਾ। ਸਾਡੇ ਤੋਂ ਨਹੀਂ ਹੋ ਰਿਹਾ।"

ਅਮਰ ਬੋਲਿਆ, "ਵਾਹ ਭਈ ਵਾਹ, ਗੁਰੂ ਗੁੜ ਰਿਹਾ, ਚੇਲਾ ਸ਼ੱਕਰ ਹੋ ਗਿਆ।"

"ਹਾਂ, ਭੂਆ ਤੇ ਛੇਵੀਂ ਦੀ ਕਿਤਾਬ ਤੇ ਹਿਸਾਬ ਪੜ੍ਹਦੀ ਏ, ਅੰਗ੍ਰੇਜ਼ੀ ਵੀ। ਮੈਂ ਤੇ ਚੌਥੀ ਵਿਚ ਹੀ ਹਾਂ।" ਭੂਸ਼ਣ ਨੇ ਭੂਆ ਕੋਲੋਂ ਸਿਖਣ ਦੀ ਸਫ਼ਾਈ ਦਿਤੀ।

"ਤਦ ਤਾਂ ਭੂਆ ਸਾਲ ਦੋ ਸਾਲ ਵਿਚ ਸਾਨੂੰ ਵੀ ਪੜ੍ਹਾਏਗੀ।" ਅਮਰ ਪ੍ਰਸ਼ੰਸਾ ਨਾਲ ਬੋਲਿਆ। ਗੌਰੀ ਨੇ ਹਾਸਾ ਛੁਪਾਉਣ ਲਈ ਗਰਦਨ ਨੀਵੀਂ ਕਰ ਲਈ।

... ... ...

ਇਮਤਿਹਾਨ ਵਿਚ ਅਮਰ ਦੇ ਪ੍ਰੈਕਟੀਕਲ ਅਤੇ ਪੇਪਰ ਵੀ ਬਹੁਤ ਚੰਗੇ ਹੋਏ ਸਨ। ਪਾਸ ਹੋ ਜਾਣ ਦੀ ਉਮੀਦ ਸੀ। ਹੁਣ ਢਾਈ-ਤਿੰਨ ਮਹੀਨੇ ਦੀ ਲੰਮੀ ਛੁਟੀ। ਉਹਦੇ ਬਾਅਦ ਮੈਡੀਕਲ ਕਾਲਜ ਵਿਚ ਦਾਖ਼ਲਾ, ਜੀਵਨ ਵਿਚ ਇਕ ਨਵੇਂ ਕਾਂਡ ਦੀ ਉਮੰਗ। ਰਜ਼ਾ ਪਿਛਲੇ ਸਾਲ ਮੈਡੀਕਲ ਕਾਲਜ ਵਿਚ ਦਾਖ਼ਲ ਹੋ ਗਿਆ ਸੀ। ਨਰਿੰਦਰ ਨੇ ਬੀ.ਏ. ਦਾ ਇਮਤਿਹਾਨ ਦਿਤਾ ਸੀ। ਉਹਦੀ ਰੁਚੀ ਅਰਥ-ਸ਼ਾਸ਼ਤਰ ਵਿਚ ਸੀ। ਪ੍ਰੋਫ਼ੈਸਰ ਮੁਕਰਜੀ ਦੀ ਉਸ ਉਤੇ ਕ੍ਰਿਪਾ ਦ੍ਰਿਸ਼ਟੀ ਸੀ। ਉਹਦਾ ਨਿਸ਼ਚਾ ਅਰਥ-ਸ਼ਾਸ਼ਤਰ ਵਿਚ ਐਮ.ਏ. ਕਰਨ ਦਾ ਸੀ। ਯੂਨੀਵਰਸਿਟੀ ਵਿਚ ਵਿਦਿਆਰਥੀਆਂ ਨੇ ਪ੍ਰੋਫ਼ੈਸਰ ਮੁਕਰਜੀ ਦੀ ਪ੍ਰਧਾਨਗੀ ਹੇਠ ਅਰਥ-ਸ਼ਾਸ਼ਤਰ ਦੇ ਵਖ ਵਖ ਪਹਿਲੂਆਂ, ਮਾਰਕਸਵਾਦ ਆਦਿ ਤੇ ਬਹਿਸ ਕਰਨ ਲਈ ਇਕ ਅਧਿਐਨ ਗੋਸ਼ਟੀ ਸ਼ੁਰੂ ਕੀਤੀ ਸੀ। ਨਰਿੰਦਰ ਨੇ ਅਮਰ ਨੂੰ ਕਿਹਾ ਸੀ; ਛੁਟੀਆਂ ਬਾਅਦ ਉਹ ਉਹਨੂੰ ਤੇ ਰਜ਼ਾ ਨੂੰ ਗੋਸ਼ਟੀ ਵਿਚ ਲੈ ਜਾਏਗਾ। ਅਮਰ ਛੁਟੀਆਂ ਖ਼ਤਮ ਹੋਣ ਤੇ ਇਕ ਨਵੇਂ ਜੀਵਨ ਦੇ ਸੁਪਨੇ ਵੇਖ ਰਿਹਾ ਸੀ।

ਸੇਠ ਜੀ ਕੁਝ ਹੋਰ ਵੀ ਚਾਹੁੰਦੇ ਸਨ। ਉਨ੍ਹਾਂ ਦਾ ਪਹਿਲਾ ਵਿਆਹ ਸੋਲ੍ਹਾਂ ਸਾਲ ਦੀ ਉਮਰ ਵਿਚ ਹੋਇਆ ਸੀ। ਅਠਾਰਾਂ ਤਕ ਮੁਕਲਾਵਾ ਵੀ ਹੋ ਗਿਆ ਸੀ। ਉਸ ਜ਼ਮਾਨੇ ਵਿਚ ਅਠਾਰਾਂ ਦੀ ਉਮਰ ਨੂੰ ਜਵਾਨੀ ਦਾ ਸਿਖ਼ਰ ਮੰਨਿਆ ਜਾਂਦਾ ਸੀ। ਅਮਰ ਜਵਾਨ ਹੋ ਰਿਹਾ ਸੀ। ਕਦ ਦੋ ਸਾਲ ਪਹਿਲਾਂ ਹੀ ਪਿਤਾ ਦੇ ਬਰਾਬਰ, ਹੁਣ ਉਨ੍ਹਾਂ ਤੋਂ ਵੀ ਉਂਗਲ ਭਰ ਉੱਚਾ ਸਿਰ ਕਢ ਰਿਹਾ ਸੀ। ਗਲੇ ਦੀ ਘੁੰਡੀ ਫੁੱਟ ਪਈ ਸੀ। ਇਕ ਸਾਲ ਪਹਿਲਾਂ ਹੀ ਮਸ ਫੁੱਟ ਪਈ ਸੀ। ਕੁੜੀਆਂ ਵਾਲਿਆਂ ਦੇ ਸੁਨੇਹੇ ਤੇ ਪਤਾ ਨਹੀਂ ਕਦੋਂ ਦੇ ਆ ਰਹੇ ਸਨ। ਮੁੰਡਾ ਮਾਸਟਰ ਜੀ ਦੇ ਪ੍ਰਭਾਵ ਹੇਠਾਂ ਮੰਨਦਾ ਹੀ ਨਹੀਂ ਸੀ। ਸੇਠ ਜੀ ਦੇ ਵਿਆਹ ਵੇਲੇ ਉਨ੍ਹਾਂ ਦੀ ਮਰਜ਼ੀ ਕਿਸੇ ਨੇ ਨਹੀਂ ਸੀ ਪੁਛੀ ਉਦੋਂ ਇਹ ਖ਼ਿਆਲ ਹੀ ਨਹੀਂ ਸੀ ਹੁੰਦਾ ਕਿ ਕੋਈ ਮੁੰਡਾ ਕੁੜਮਾਈ ਵਿਆਹ ਤੇ ਇਤਰਾਜ਼ ਕਰੇਗਾ। ਅਮਰ ਕੁੜਮਾਈ ਦੇ ਨਾਂ ਨਾਲ ਖਿਝ ਜਾਂਦਾ। ਮਾਸਟਰ ਜੀ ਅਤੇ ਕੋਹਲੀ ਵੀ ਜਲਦੀ ਨਾ ਕਰਨ ਦੀ ਰਾਇ ਦੇਂਦੇ...... ਮੁੰਡੇ ਨੂੰ ਪੜ੍ਹ ਲੈਣ ਦਿਉ, ਉਹਦੇ ਲਈ ਕੁੜੀਆਂ ਦਾ ਕਾਲ ਨਹੀਂ ਹੋਣਾ। ਅਮਰ ਅਠਾਰਾਂ ਦਾ ਹੋ ਗਿਆ ਸੀ। ਸੇਠ ਜੀ ਦੇ ਖ਼ਿਆਲ ਵਿਚ ਤੇ ਵਿਆਹ ਦੀ ਠੀਕ ਉਮਰ ਇਹੀ ਸੀ। ਆਖ਼ਿਰ ਮਰਦ ਕਦੋਂ ਜਵਾਨ ਹੁੰਦਾ ਹੈ।

ਮਾਸਟਰ ਜੀ ਕਹੀ ਜਾ ਰਹੇ ਸਨ, "ਅਜੇ ਉਹਦੀ ਪੰਜ ਸਾਲ ਦੀ ਪੜ੍ਹਾਈ ਬਾਕੀ ਹੈ। ਸ਼ਾਸ਼ਤਰਾਂ ਅਨੁਸਾਰ ਵਿਆਹ ਦੀ ਠੀਕ ਉਮਰ ਚੌਵੀ ਹੁੰਦੀ ਹੈ।" ਕੋਹਲੀ ਦੀ ਵੀ ਰਾਇ ਸੀ। ਜਲਦੀ ਕੀ ਹੈ, ਜ਼ਮਾਨਾ ਬਦਲ ਰਿਹਾ ਹੈ। ਉਨ੍ਹਾਂ ਨੇ ਮਹਿੰਦਰ ਦਾ ਵਿਆਹ ਇੱਕੀ ਸਾਲ ਦੀ ਉਮਰ ਵਿਚ ਕੀਤਾ ਸੀ, ਕੋਹਲੀ ਦਾ ਵਿਚਾਰ ਨਰਿੰਦਰ ਦਾ ਵਿਆਹ ਉਹਦੇ ਐਮ.ਏ. ਬਾਅਦ ਕਰਨ ਦਾ ਸੀ।

ਸੇਠ ਜੀ ਸੋਚਦੇ : ਨਵੇਂ ਦ੍ਰਿਸ਼ਟੀਕੋਣ ਅਨੁਸਾਰ ਦੇ ਹਿਸਾਬ ਤਾਂ ਇਨ੍ਹਾਂ ਦਾ ਕਹਿਣਾ ਠੀਕ ਹੈ। ਉਨ੍ਹਾਂ ਲੋਕਾਂ ਦੇ ਘਰ ਭਰੇ ਪੂਰੇ ਨੇ। ਸਾਡੇ ਘਰ ਐਨੇ ਵੱਡੇ ਵਿਹੜੇ ਵਿਚ ਏਨੀ ਸੁਨਸਾਨ ਕਿ ਕਾਂ ਵੀ ਨਹੀਂ ਬੈਠਦਾ। ਸਾਡਾ ਦਿਨ ਬਾਹਰ ਨਿਕਲ ਜਾਂਦਾ ਹੈ। ਗੰਗਾ ਵਿਚਾਰੀ, ਉਹਦਾ ਵੀ ਕੀ ਟਿਕਾਣਾ! ਕਹਿੰਦਾ ਏ ਡਾਕਟਰੀ ਪੜ੍ਹੇਗਾ ਤੇ ਕਾਲਜ ਵਿਚ ਰਹੇਗਾ। ਨੂੰਹ ਆ ਜਾਂਦੀ ਤੇ ਘਰ ਵਸ ਜਾਂਦਾ। ਵਿਹੜੇ ਵਿਚ ਉਹਦੇ ਟੁਰਨ, ਬੋਲਣ-ਚਾਲਣ ਦੀ ਆਵਾਜ਼

ਆਉਂਦੀ। ਪੁੱਤਰ ਦੇ ਵਿਆਹ ਦੀ ਜਿੰਨੀ ਚਾਹ ਸੇਠ ਜੀ ਨੂੰ ਸੀ ਉਸ ਤੋਂ ਡਿਉੜੀ ਗੰਗਾ ਨੂੰ।

ਅਮਰ ਪੰਦਰਾਂ ਸੋਲ੍ਹਾਂ ਦਾ ਸੀ, ਤਾਂ ਆਪਣੀ ਕੁੜਮਾਈ-ਵਿਆਹ ਦੀ ਗੱਲ ਦਾ ਵਿਰੋਧ ਮਾਸਟਰ ਜੀ ਦੇ ਦਸੇ ਆਦਰਸ਼ਾਂ ਅਨੁਸਾਰ ਕਰਦਾ ਸੀ। ਕੁੜਮਾਈ ਵਿਆਹ ਦੇ ਬਾਰੇ ਉਸਦੀ ਆਪਣੀ ਕੋਈ ਰਾਇ ਨਹੀਂ ਸੀ। ਹੁਣ ਉਹਦਾ ਵਿਰੋਧ ਅਸਲੀ ਸੀ। ਵਿਆਹ ਜਾਂ ਵਿਆਹੁਤਾ ਜੀਵਨ ਕਿਹੋ ਜਿਹਾ ਹੋਣਾ ਚਾਹੀਦਾ ਹੈ ਇਸ ਦੀ ਕਲਪਨਾ ਕੁਝ ਤਾਂ ਪੜ੍ਹਨ ਨਾਲ, ਅਤੇ ਕੁਝ ਸਾਥੀਆਂ ਨਾਲ ਬਹਿਸ ਕਰ ਕੇ ਬਣ ਚੁਕੀ ਸੀ। ਪਤਨੀ ਦੀ ਕਲਪਨਾ ਉਹ ਵਿਚਾਰਾਂ ਅਤੇ ਕਰਮ ਖੇਤਰ ਦੋਹਾਂ ਵਿਚ ਆਪਣੀ ਸਾਥਣ ਦੇ ਰੂਪ ਵਿਚ ਕਰਦਾ। ਉਹਦੀ ਕਲਪਨਾ ਅਜੇਹੀ ਮੰਗਣੀ ਪੜ੍ਹੀ ਲਿਖੀ, ਸੁੰਦਰ, ਸੁਘੜ, ਉਦਾਰ ਵਿਚਾਰਾਂ ਵਾਲੀ, ਦਲੇਰ ਅਤੇ ਕੰਮ ਵਿਚ ਨਿਪੁੰਨ ਜ਼ਰੂਰ ਹੋਏਗੀ। ਵਿਆਹ ਲਈ ਪਹਿਲੀ ਸ਼ਰਤ ਅਗਾਂਹਵਧੂ ਆਦਰਸ਼ਾਂ ਦੇ ਅਨੁਸਾਰ, ਦੋਹਾਂ ਵਿਚਕਾਰ ਪ੍ਰੇਮ ਦੀ ਖਿੱਚ, ਇਕ ਦੂਜੇ ਨੂੰ ਸੰਗੀ ਸਾਥੀ ਦੇ ਰੂਪ ਵਿਚ ਮੰਨ ਲੈਣਾ। ਵਿਆਹ ਦੇ ਲਈ ਕੁੜੀ ਦੇ ਚੁਨਾਵ ਨੂੰ ਉਹ ਅਲਜਬਰੇ ਦਾ ਸਵਾਲ ਮੰਨਣ ਨੂੰ ਤਿਆਰ ਨਹੀਂ ਸੀ : ਕੁੜੀ+ਚੰਗੀ ਜਾਤ-ਗੋਤਰ+ਚੰਗੀ ਸਿਹਤ+ਸੁਹਣਾ ਰੂਪ ਰੰਗ +ਚੰਗਾ ਦਾਜ=ਚੰਗਾ ਵਿਆਹ।

ਸੇਠ ਜੀ ਅਤੇ ਗੰਗਾ ਦੇ ਖ਼ਿਆਲ ਵਿਚ ਬਨਾਰਸ ਅਤੇ ਅਲਾਹਾਬਾਦ ਤੋਂ ਆਏ ਦੋਵੇਂ ਸਾਕ ਬਹੁਤ ਚੰਗੇ ਸਨ। ਕੀ ਕਰਦੇ, ਮੁੰਡਾ ਜ਼ਿਦ ਪਕੜੀ ਬੈਠਾ ਸੀ ਅਤੇ ਸਭ ਉਹਦਾ ਹੀ ਪਖ ਪੂਰ ਰਹੇ ਸਨ। ਜ਼ਮਾਨੇ ਦਾ ਫੇਰ......ਮੁੰਡਿਆਂ ਦੀ ਗੱਲ ਸਹੀ ਮੰਨੀ ਜਾਏ, ਬੁਢੇ ਨਾਸਮਝ ਹੋ ਗਏ।

... ... ...

ਮਾਰਚ ਵਿਚ ਖ਼ਬਰ ਆ ਗਈ ਸੀ, ਕਿ ਕੋਹਲੀ ਸਾਹਬ ਦੀ ਧੀ ਜੈ ਰਾਣੀ ਪੁਤਰ ਧੀ ਦੇ ਨਾਲ ਮਈ ਵਿਚ ਖ਼ਰਬੂਜ਼ਿਆਂ ਅਤੇ ਅੰਬ ਦੇ ਸ਼ੌਕ ਲਈ ਲਖਨਊ ਆਏਗੀ। ਜੈ ਰਾਣੀ ਕੋਹਲੀ ਸਾਹਬ ਦੀ ਪਹਿਲੀ ਸੰਤਾਨ, ਬੜੀ ਲਾਡਲੀ। ਦਿੱਲੀ ਦੇ ਪ੍ਰਭਾਵਸ਼ਾਲੀ ਚੋਪੜਾ ਪਰਵਾਰ ਦੀ ਨੂੰਹ। ਉਹਦਾ ਪਤੀ ਦੇਵਰਾਜ ਚੋਪੜਾ ਰੇਲਵੇ ਵਿਚ ਅਸਿਸਟੈਂਟ ਡਿਵੀਜ਼ਨਲ ਇੰਜੀਨੀਅਰ। ਲਿਆਕਤ ਅਤੇ ਮੌਕੇ ਮਿਲਣ ਕਰਕੇ ਜਲਦੀ ਤਰੱਕੀ ਕਰ ਗਿਆ ਸੀ। ਉਸ ਜ਼ਮਾਨੇ ਵਿਚ ਛੇ-ਸਤ ਸੌ ਦਾ ਮਤਲਬ ਅਜ ਕਲ ਦੇ ਛੇ-ਸਤ ਹਜ਼ਾਰ। ਰਹਿਣ ਲਈ ਰੇਲਵੇ ਦਾ ਖ਼ੂਬ ਵਡਾ ਬੰਗਲਾ, ਦੋ ਚਪੜਾਸੀ, ਚਾਰ ਖ਼ਲਾਸੀ, ਸਫ਼ਰ ਦੇ ਲਈ ਪੂਰੇ ਪਰਵਾਰ ਲਈ ਫ਼ਸਟ ਕਲਾਸ ਦਾ ਪਾਸ। ਹਾਲਾਤ ਅਤੇ ਸੰਗਤ ਦਾ ਪ੍ਰਭਾਵ ਤਬੀਅਤ ਤੋਂ ਹੀ ਆਧੁਨਿਕ ਰਹਿਣ ਸਹਿਣ ਪਸੰਦ। ਜੈ ਰਾਣੀ ਸਹੁਰਿਆਂ ਦੀ ਮਰਜ਼ੀ ਦੀ ਹੋ ਗਈ ਸੀ। ਉਹਦਾ ਪੇਕੇ ਆਉਣਾ ਛੋਟੀ ਗਲੀ ਵਿਚ ਵਿਸ਼ੇਸ਼ ਘਟਨਾ ਸੀ।

ਵਿਆਹ ਦੇ ਬਾਅਦ ਜੈ ਰਾਣੀ ਪਹਿਲੀ ਵਾਰ ਸੰਨ 1918 ਦੇ ਅਖ਼ੀਰ ਵਿਚ ਆਈ ਸੋਗ ਦੇ ਲਈ। ਇਨਫ਼ਲੂਐਂਜ਼ਾ ਦੀ ਮਹਾਂਮਾਰੀ ਵਿਚ ਮਹਿੰਦਰ ਤੋਂ ਛੋਟਾ ਭਰਾ ਮਰ ਗਿਆ ਸੀ। ਪਰ ਉਹਦੇ ਆਉਣ ਤੇ ਦੋਵਾਂ ਕੋਹਲੀ ਪਰਵਾਰਾਂ ਅਤੇ ਗਲੀ ਵਿਚ ਕਈ ਝਗੜੇ ਉਠ ਖੜੋਤੇ। ਉਹਨੇ ਦਿੱਲੀ ਵਿਚ ਮਹੀਨ ਧੋਤੀ ਦੇ ਹੇਠਾਂ ਪਜਾਮੇ ਵਰਗਾ ਗੋਡਿਆਂ ਤੀਕ ਲੰਮਾ ਦਰਾਜ਼ ਪਾਣਾ ਸ਼ੁਰੂ ਕਰ ਦਿਤਾ ਸੀ। ਗਲੀ ਦੀਆਂ ਹੈਰਾਨ ਹੋਈਆਂ ਜ਼ਨਾਨੀਆਂ-ਕੁੜੀਆਂ ਨੇ ਬੂਲ੍ਹਾਂ ਤੇ

ਹੱਥ ਰਖ ਲਏ, "......ਦੈਯਾ ! ਹਿੰਦੂ ਖਤ੍ਰੀ-ਬਾਣੀਆਂ ਦੇ ਘਰਾਂ ਵਿਚ ਜ਼ਨਾਨੀਆਂ ਪਜਾਮੇ ਪਾਣ......।"

ਭਾਬੋ ਨੇ ਸਮਝਾਇਆ, "ਬੇਟੀ, ਜੈਸਾ ਦੇਸ਼ ਵੈਸਾ ਭੇਸ......ਲੋਕਾਂ ਦੀਆਂ ਗੱਲਾਂ ਸੁਣਨ ਦਾ ਕੀ ਫ਼ਾਇਦਾ।"

ਜੈ ਰਾਣੀ ਲਾਡਲੀ ਸੀ, ਅਤੇ ਮੂੰਹ ਜ਼ੋਰ ਵੀ। ਬੋਲ ਪਈ, "ਬਕਦੇ ਨੇ ਤੇ ਬਕਣ ਪਏ। ਸਾਡੇ ਕੋਲੋਂ ਨਿਰੀ ਧੋਤੀ ਵਿਚ ਨੰਗਿਆਂ ਨਹੀਂ ਰਹਿਣ ਹੁੰਦਾ। ਜਿਨ੍ਹਾਂ ਨੂੰ ਲੱਤਾਂ ਹੀ ਵਿਖਾਣੀਆਂ ਹਨ ਉਨ੍ਹਾਂ ਨੂੰ ਧੋਤੀ ਦਾ ਉਹਲਾ ਕਾਹਦਾ, ਐਵੇਂ ਹੀ ਛਾਲਾਂ ਮਾਰਨ।"

ਆਖ਼ਰ ਭਾਬੋ ਨੂੰ ਧੀ ਦਾ ਸਾਥ ਦੇਣਾ ਪਿਆ, "ਧੋਤੀ ਦੇ ਹੇਠਾਂ ਦਰਾਜ਼ ਵਿਚੋਂ ਜਿਸਮ ਨਾ ਦਿਸੇ ਤਾਂ ਬੇਸ਼ਰਮੀ ਕੀ ! ਨਵੀਂ ਗੱਲ ਹੈ ਤੇ ਹੋਏ ਪਈ। ਪਰਦਾਦਾਰੀ ਕੋਈ ਮਾੜੀ ਗੱਲ ਨਹੀਂ ! "ਨੀ, ਫ਼ੈਸ਼ਨ ਮੇਮਾਂ ਦੇ ਕਰਨ, ਤੇ ਕਹਿਣ ਪਰਦਾਦਾਰੀ।" ਖੰਨਿਆਂ ਦੀ ਬੁਢੀ ਨੇ ਵਿਰੋਧ ਕੀਤਾ, "ਅਜਿਹੀ ਪਰਦੇ ਵਾਲੀ ਹੁੰਦੀ ਤੇ ਨੰਗੇ ਮੂੰਹ ਮੱਥੇ ਨਾਲ ਬਾਜ਼ਾਰ ਵਿਚ ਪਈ ਡੋਲਦੀ। ਸ਼ਰਮ ਤੇ ਅੱਖਾਂ ਦੀ, ਮੂੰਹ-ਮੱਥੇ ਦੀ। ਮੂੰਹ ਖੋਲ੍ਹੀ ਜਿਸ ਤਿਸ ਨਾਲ ਅਖਾਂ ਮਿਲਾਉਂਦੀਆ ਫਿਰਣ ਤਾਂ ਪਰਦਾ ਕਿਹਾ ?"

"ਦਾਦੀ ਤੂੰ ਐਵੇਂ ਹੀ ਕਹਿਨੀ ਏਂ", ਜੈ ਰਾਣੀ ਬੋਲ ਪਈ, "ਮੰਦਿਰ ਜਾਉ ਤੇ ਅੱਖਾਂ ਮੂੰਹ ਮੱਥਾ ਸਭ ਢਕ ਲਓ ਬਾਕੀ ਨੂੰ ਹਵਾ ਲਗਣ ਦਿਉ।"

ਛੋਟੀ ਉਮਰ ਵਾਲੀਆਂ ਨੇ ਕਿਲਕਾਰੀ ਮਾਰ ਪੱਲੋ ਨਾਲ ਹੱਥ ਮੂੰਹ ਤੇ ਰਖ ਲਏ।

"ਚੁੱਪ ! ਬਕ ਬਕ ਨਾ ਕਰ।" ਭਾਬੋ ਨੇ ਜੈ ਰਾਣੀ ਨੂੰ ਡਾਂਟਿਆ, "ਚਾਚੀ, ਤੂੰ ਠੀਕ ਕਹਿ ਰਹੀ ਏਂ। ਪਰਦਾ ਤੇ ਅੱਖ ਦਾ, ਸ਼ਰਮ ਦਾ ਹੈ, ਪਰ ਤਨ ਨੰਗਾ ਰਹੇ ਤਾਂ ਵੀ ਬੁਰਾ ਲਗਦਾ ਹੈ—ਨਹੀਂ ਕੀ ?"

ਤੂੰ ਗਲੀ ਦੀ ਧੀ ਹੈਂ, ਤੈਨੂੰ ਕੀ ਕਹਾਂ।" ਖੰਨਿਆਂ ਦੀ ਬੁਢੀ ਨੇ ਜੈ ਰਾਣੀ ਨੂੰ ਕਿਹਾ, "ਸਾਨੂੰ ਹਵਾ ਲਾਏਂਗੀ ਬੇਟੀ, ਤੈਨੂੰ ਨਵੀਂ ਹਵਾ ਲੱਗੀ ਹੈ ਜੋ ਹਵਾ ਨਾਲ ਗੱਲਾਂ ਕਰ ਰਹੀ ਹੈਂ। ਹੁਣ ਤੇਰੀ ਉਮਰ ਸੰਭਲ ਕੇ ਬੋਲਣ ਦੀ ਹੈ, ਜਵਾਨ ਧੀ ਪੁੱਤ ਵਾਲੀ ਹੋ ਗਈ ਹੈਂ।"

ਆਖ਼ਰ ਹਾਈਕੋਰਟ ਨੇ ਫ਼ੈਸਲਾ ਦਿਤਾ। ਟੰਡਨ ਦਾਦੀ ਗਲੀ ਦੀਆਂ ਬਹਿਸਾਂ ਝਗੜਿਆਂ ਵਿਚ ਬੋਲਦੀ ਤਾਂ ਵਕੀਲ ਸਾਹਬ ਕਹਿ ਦੇਂਦੇ : ਹਾਈਕੋਰਟ ਦਾ ਫ਼ੈਸਲਾ ਆ ਗਿਆ। ਟੰਡਨ ਦਾਦੀ ਨੇ ਉੱਚੀ ਆਵਾਜ਼ ਵਿਚ ਕਿਹਾ, "ਨੀ ਕੋਈ ਵੀ ਗੱਲ ਨਹੀਂ ਤਾਂ ਵੀ ਚਾਂ ਚਾਂ ਪਾਈ ਹੋਈ ਜੇ। ਸਭ ਜ਼ਮਾਨੇ ਦੀਆਂ ਗੱਲਾਂ। ਜੋ ਮੰਨ ਲਓ ਉਹੀ ਪਰਦਾ। ਹੁਣ ਤੇ ਧੋਤੀ ਉਤੇ ਚੱਦਰ ਕਰ ਲਉ ਪਰਦਾ ਹੋ ਗਿਆ। ਤੂੰ ਹੀ ਦਸ ਮਹਿੰਦਰ ਦੀ ਮਾਂ, ਤੂੰ ਜਦੋਂ ਵਿਆਹੀ ਆਈ ਤਾਂ ਗਲੀ ਮੁਹੱਲੇ ਵਿਚ ਕਿਸ ਘਰ ਦੀ ਨੂੰਹ ਲਹਿੰਗੇ ਚਾਦਰ ਬਿਨਾਂ ਗਲੀ ਤੋਂ ਨਿਕਲਦੀ ਸੀ ?"

"ਸਚ ਕਿਹਾ ਈ ਵਡੀ ਚਾਚੀ।" ਜੈ ਰਾਣੀ ਦੀ ਮਾਂ ਦਾਦੀ ਨੂੰ ਪਟਾਣ ਲਈ ਮੰਨ ਗਈ, "ਵਡੀ ਚਾਚੀ, ਉਦੋਂ ਤੇ ਲਹਿੰਗੇ ਤੇ ਭਾਰੀ ਚਦਰ ਦੀ ਗੱਲ ਹੀ ਕੀ, ਕਿਧਰੇ ਰਿਸ਼ਤੇ ਸੰਗ ਸਿਆਪੇ ਜਾਣਾ ਹੁੰਦਾ ਤਾਂ ਪਰਦੇਦਾਰ ਡੋਲੀ ਵਿਚ ਜਾਂਦੇ ਸਾਂ ਜਾਂ ਯੱਕੇ ਉਤੇ ਚਾਦਰ ਦਾ ਪਰਦਾ ਕੀਤਾ ਜਾਂਦਾ। ਹੋਰ ਵਡੀ ਚਾਚੀ, ਲਹਿੰਗਾ ਵੀ ਪਹਿਲਾਂ ਦਸ ਗਜ਼ ਦਾ, ਫਿਰ ਅੱਠ ਦਾ, ਫਿਰ ਪਿਛੇ ਜਿਹੇ ਪੰਜ ਗਜ਼ੀ ਲਹਿੰਗਾ ਆ ਗਿਆ। ਵਡੀ ਚਾਚੀ ਹੁਣ ਤੇ ਮਰੀਆਂ ਇਹੋ

ਜਿਹੀਆਂ ਮਹੀਨ ਧੋਤੀਆਂ ਚਲੀਆਂ ਹਨ, ਕਿ ਧੋਤੀ ਦੇ ਨਾਲ ਕੁਝ ਹੋਵੇ ਤਾਂ ਹੀ ਠੀਕ।" ਦਾਦੀ ਨੇ ਨਾਂਹ ਵਿਚ ਸਿਰ ਹਿਲਾ ਦਿਤਾ, "ਕੌਣ ਕਹਿੰਦਾ ਜੇ ਇਹੋ ਜਿਹੀ ਮਹੀਨ ਧੋਤੀ ਪਾਉ। ਪਹਿਲਾਂ ਵੀ ਧੋਤੀ ਦੇ ਹੇਠਾਂ ਲਕ ਉਤੇ ਦੋ ਗਜ਼ ਕਪੜੇ ਦਾ ਪੱਲਾ ਵਲ੍ਹੇਟ ਲੈਂਦੀਆਂ ਸਨ। ਇਨ੍ਹਾਂ ਪਜਾਮੀਆਂ ਦਾ ਤੇ ਰਵਾਜ ਕਦੀ ਨਹੀਂ ਸੁਣਿਆ।"

ਜੈ ਰਾਣੀ ਜਦੋਂ ਵੀ ਪੇਕੇ ਆਉਂਦੀ, ਕਿਸੇ ਨਾ ਕਿਸੇ ਛੋਟੇ ਮੋਟੇ ਰਵਾਜ ਦੀ ਉਲੰਘਣਾ ਉਤੇ ਬਹਿਸ ਹੋ ਜਾਂਦੀ। ਅਮਰ ਨੂੰ ਸਾਬਣ, ਚੀਨੀ, ਮਿੱਟੀ ਅਤੇ ਕਚ ਦੇ ਭਾਂਡਿਆਂ ਬਾਰੇ ਹੋਏ ਝਗੜੇ ਸਭ ਯਾਦ ਸਨ।

ਉਸ ਵਾਰ ਭੈਣ ਜੈ ਰਾਣੀ ਦੇ ਆਣ ਦੇ ਵੇਲੇ ਦੀ ਖ਼ਾਸ ਗੱਲ ਜੋ ਅਮਰ ਦੀ ਯਾਦ ਵਿਚ ਰਹੀ ਉਹ ਸੀ ਮੀਰਾ ਜੈ ਰਾਣੀ ਦੀ ਧੀ। ਮੀਰਾ ਉਸ ਤੋਂ ਪਹਿਲਾਂ ਵੀ ਮਾਂ ਨਾਲ ਆ ਚੁਕੀ ਸੀ। ਪਰ ਉਦੋਂ ਦਾ ਅਮਰ ਨੂੰ ਕੁਝ ਖ਼ਾਸ ਯਾਦ ਨਹੀਂ ਸੀ। ਇਸ ਵਾਰ ਮੀਰਾ ਸਤਿਆ ਦੀ ਛੋਟੀ ਭੈਣ ਦਯਾ ਜਿੰਨੀ ਲਗਦੀ ਸੀ। ਪਰ ਕਿੰਨਾ ਫ਼ਰਕ। ਖ਼ੂਬ ਗੋਰੀ, ਚੰਚਲ, ਬੜੀ ਪਿਆਰੀ ਵਲਾਇਤੀ ਗੁੱਡੀ ਵਾਂਗ। ਪਟਰ ਪਟਰ ਅੰਗਰੇਜ਼ੀ ਬੋਲਦੀ। ਮੀਰਾ ਦਾ ਬੋਲਣਾ ਵੇਖ ਸੁਣ ਕੇ ਅਮਰ ਹੈਰਾਨ। ਅਮਰ ਅਠਵੀਂ ਦਾ ਇਮਤਿਹਾਨ ਦੇ ਚੁਕਾ ਸੀ। ਸਕੂਲ ਵਿਚ ਤਿੰਨ ਸਾਲ ਤੋਂ ਅੰਗਰੇਜ਼ੀ ਪੜ੍ਹ ਰਿਹਾ ਸੀ, ਪਰ ਮੀਰਾ ਦੀ ਗੱਲ ਪੂਰੀ ਨਾ ਸਮਝ ਸਕਦਾ; ਉਹਦੇ ਵਾਂਗ ਅੰਗਰੇਜ਼ੀ ਤੇਜ਼ੀ ਨਾਲ ਬੋਲਣੀ ਜਾਂ ਅੰਗਰੇਜ਼ੀ ਵਿਚ ਲੜਨ ਦੀ ਤਾਂ ਗੱਲ ਦੂਰ।

1932 ਵਿਚ ਜੈ ਰਾਣੀ, ਮੀਰਾ ਅਤੇ ਦੋਵੇਂ ਪੁਤਰ ਜੈਯੰਤ ਅਤੇ ਦੇਵਿੰਦਰ ਦੇ ਨਾਲ ਆਈ। ਇਸ ਵਾਰ ਵੀ ਉਹਨੇ ਇਕ ਪਰੰਪਰਾ ਤੋੜੀ। ਇਸ ਤੋਂ ਪਹਿਲਾਂ ਪੇਕੇ ਆਉਂਦੀ ਸੀ ਤਾਂ ਘਰ ਤੋਂ ਬਾਹਰ ਚੌਂਕ ਜਾਂ ਅਮੀਨਾਬਾਦ ਵੱਲ ਰਿਸ਼ਤੇਦਾਰਾਂ ਜਾਂ ਮਿਲਣ ਜੁਲਣ ਵਾਲਿਆਂ ਦੇ ਘਰ ਜਾਣ ਵੇਲੇ ਧੋਤੀ ਉਤੇ ਚਾਦਰ ਕਰ, ਸਿਰ ਤੇ ਮੱਥੇ ਤਕ ਖਿਚ ਲੈਂਦੀ ਸੀ। ਇਸ ਵਾਰੀ ਨਰਿੰਦਰ ਉਹਨੂੰ ਸਟੇਸ਼ਨ ਤੋਂ ਟਾਂਗੇ ਤੇ ਲੈ ਕੇ ਆਇਆ, ਤਾਂ ਹੈਰਾਨੀ ਨਾਲ ਗਲੀ ਦੀਆਂ ਕੁੜੀਆਂ-ਜ਼ਨਾਨੀਆਂ ਸਭ ਖਿੜਕੀਆਂ ਦਰਵਾਜ਼ਿਆਂ ਉਤੇ ਆ ਜੁੜੀਆਂ। ਹੈਰਾਨੀ ਨਾਲ ਜ਼ਨਾਨੀਆਂ ਦੇ ਸਾਹ ਬੁਲ੍ਹਾਂ ਤੇ ਹੀ ਰੁਕ ਗਏ। ਗੁਆਂਢਣਾਂ ਦੀਆਂ ਨਜ਼ਰਾਂ ਮਿਲੀਆਂ ਤਾਂ ਨਫ਼ਰਤ ਦੇ ਹਾਸੇ ਨਾਲ ਬੁਲ੍ਹ ਸਿਕੁੜ ਗਏ। ਜੈ ਰਾਣੀ ਨੇ ਸਾੜ੍ਹੀ ਤੇ ਚਾਦਰ ਨਹੀਂ ਕੀਤੀ ਹੋਈ ਸੀ। ਸਾੜ੍ਹੀ ਬੰਬਈਆ ਢੰਗ ਨਾਲ, ਪੁਠੇ ਹੱਥ ਨਾਲ ਦੋਹਰਾ ਫੇਰ ਦੇ ਕੇ ਅੱਧੇ ਸਿਰ ਤੇ ਅਟਕੀ ਹੋਈ। ਕਹਿਣ ਨੂੰ ਤੇ ਪੱਲੇ ਨਾਲ ਜਿਸਮ ਢਕਿਆ, ਪਰ ਇਸ ਤਰ੍ਹਾਂ ਕਿ ਹੋਰ ਉਭਰ ਆਏ। ਕਿਸ਼ਨ ਲਾਲ ਦੇ ਵੱਡੇ ਪੁਤਰ ਦੀ ਪਤਨੀ, ਖੰਨੇ ਦੀ ਨੂੰਹ ਵਲ ਵੇਖ ਕੇ ਮੁਸਕਰਾਈ, 'ਮੈਂ ਤਾਂ ਸਮਝਿਆ ਕੋਈ ਮੁਜਰਾ ਵੁਜਰਾ ਹੋਏਗਾ......।"

ਜੈ ਰਾਣੀ ਦਾ ਬਿਨਾਂ ਚਾਦਰ ਸਾੜ੍ਹੀ ਪਾਣ ਦਾ ਢੰਗ ਅਮਰ ਨੂੰ ਚੰਗਾ ਲੱਗਾ। ਕਾਂਗਰਸ ਦੇ ਜਲੂਸਾਂ ਵਿਚ ਅਗੇ ਟੁਰਨ ਵਾਲੀਆਂ ਪ੍ਰਤਿਸ਼ਟਤ ਔਰਤਾਂ ਵਾਂਗ।

ਕੁੜੀ ਮੀਰਾ ਕੁਆਰੀ ਸੀ, ਪਰ ਉਸ ਸਮੇਂ ਦੀ ਵਿਚਾਰ ਅਨੁਸਾਰ ਪੂਰੀ ਜਵਾਨ। ਕਸੇ ਹੋਏ ਜੰਪਰ ਵਿਚ ਭਰਿਆ, ਉਭਰਿਆ ਬਦਨ। ਲਕ ਤੋਂ ਗੋਡਿਆਂ ਤਕ ਖੁੰਭ ਵਰਗੀ ਘਗਰੀ। ਉਠਦਿਆਂ ਬੈਠਦਿਆਂ ਸਕੱਰਟ ਵਿਚੋਂ ਜਾਂਘੀਏ ਦੀ ਝਲਕ ਪੈ ਜਾਂਦੀ। ਪਿੱਠ ਤੇ ਲੱਕ ਨੂੰ ਛੂੰਹਦੀਆਂ ਦੋ ਗੁਤਾਂ। ਉਸ ਵੇਲੇ ਤਕ ਕੋਹਲੀਆਂ ਦੇ ਘਰ ਐਨੀਆਂ ਕੁਰਸੀਆਂ

ਨਹੀਂ ਸਨ। ਦਰੀ ਚਟਾਈ ਜਾਂ ਤਖ਼ਤ ਉਤੇ ਹੀ ਬਠਣ ਦਾ ਰਵਾਜ ਸੀ। ਉਠਦਿਆਂ ਬੈਠਦਿਆਂ ਸਕੱਰਟ ਵਿਚੋਂ ਜਵਾਨ ਦੋਹਤਰੀ ਦੀਆਂ ਲੱਤਾਂ ਦਿਸਣਾ ਭਾਬੋ ਨੂੰ ਚੰਗਾ ਨਾ ਲਗਦਾ। ਉਹਨੇ ਮੀਰਾ ਨੂੰ ਟੋਕਿਆ, "ਮੁੰਨੀ, ਪਹਿਰਾਵਾ ਰਹਿਣ ਸਹਿਣ ਦੇ ਢੰਗ ਦਾ ਹੁੰਦਾ ਹੈ। ਇਥੇ ਸਕੱਰਟ ਦਾ ਰਵਾਜ ਨਹੀਂ ਹੈ ਧੋਤੀ ਬੰਨ੍ਹਿਆ ਕਰ।" ਮੀਰਾ ਨੂੰ ਸਾੜ੍ਹੀ ਬੰਨ੍ਹਣ ਦਾ ਬੜਾ ਸ਼ੌਕ। ਮਾਂ ਦੇ ਪੇਟੀਕੋਟ ਅਤੇ ਸਾੜ੍ਹੀਆਂ ਪਾਣ ਲੱਗੀ। ਮੋਢਿਆਂ ਤੋਂ ਸਾੜ੍ਹੀ ਦਾ ਪੱਲਾ ਲੈ, ਪਤਲੀ ਕਮਰ ਉਤੇ ਪੇਟੀ ਵਾਂਗ ਬੰਨ੍ਹ ਲੈਂਦੀ। ਉਪਰ ਹੇਠਾਂ ਦੇ ਭਰੇ ਹੋਏ ਅੰਗ ਹੋਰ ਵੀ ਭਰੇ ਹੋਏ ਲਗਦੇ। ਆਪਣੇ ਸਰੀਰ ਦੇ ਸੁਹੱਪਣ ਵਿਚ ਆਕੜ ਆਕੜ ਕੇ ਟੁਰਦੀ।

ਅਮਰ ਨਰਿੰਦਰ ਦੀ ਭੈਣ ਜੈ ਰਾਣੀ ਨੂੰ ਮਿਲਣ ਆਇਆ ਤਾਂ ਮੀਰਾ ਨੂੰ ਵੇਖ ਹੈਰਾਨ...... ਕਿੰਨੀ ਵੱਡੀ ਹੋ ਗਈ ਸੀ......ਉਹਦੇ ਮੋਢੇ ਤਕ। ਗੋਰਾ ਚਿਹਰਾ, ਗੱਲ੍ਹਾਂ ਉਤੇ ਲਾਲੀ ਝਲਕਦੀ, ਭੂਰੀਆਂ ਕੌਡੀਆਂ ਵਰਗੀਆਂ ਕਿਰਣਾਂ ਸੁਟਦੀਆਂ ਸਾਫ਼ ਅੱਖਾਂ। ਨਰਿੰਦਰ ਨੇ ਪੁਰਾਣੀ ਜਾਣ-ਪਛਾਣ ਯਾਦ ਕਰਵਾਈ। ਮੋਢੇ ਮਟਕਾਂਦੀ ਹਸਦੀ ਹੋਈ ਬੋਲੀ, "ਹਾਉ ਡੂ ਯੂ ਡੂ। ਨਾਈਸ ਟੂ ਸੀ ਯੂ।"

"ਥੈਂਕ ਯੂ, ਆਈ ਐਮ ਆਲ ਰਾਈਟ।" ਅਮਰ ਕ੍ਰਿਸਚਿਅਨ ਕਾਲਿਜ ਤੋਂ ਇੰਟਰ ਪਾਸ ਕਰ ਅੰਗ੍ਰੇਜ਼ੀ ਬੋਲਣਾ ਸਿਖ ਗਿਆ ਸੀ, "ਹਾਉ ਆਰ ਯੂ?"

"ਫ਼ਾਈਨ ਥੈਂਕ ਯੂ।" ਮੀਰਾ ਦੀ ਗਰਦਨ ਦੀ ਲਚਕ,ਭਵਾਂ ਅਤੇ ਪਲਕਾਂ ਦੀ ਥਿਰਕਨ ਨੇ ਸਾਥ ਦਿਤਾ। ਅਮਰ ਨੂੰ ਗਲੀ 'ਚ ਇਧਰ ਉਧਰ ਕੁੜੀਆਂ ਦਿਸਦੀਆਂ ਰਹਿੰਦੀਆਂ ਸਨ। ਮੀਰਾ ਜਿਹੀ ਕੁੜੀ ਨਹੀਂ। ਗਲੀ ਮੁਹੱਲੇ ਦੀਆਂ ਕੁੜੀਆਂ ਵਿਚ ਮੀਰਾ ਇੰਜ ਲੱਗੀ ਜਿਵੇਂ ਸੁੰਡੀਆਂ ਗਿਜਾਈ, ਅਤੇ ਦੂਜਿਆਂ ਪਤੰਗਿਆਂ ਵਿਚਕਾਰ ਕੋਈ ਰੰਗੀਨ ਤਿਤਲੀ ਆ ਜਾਏ। ਮੀਰਾ ਸਫ਼ਰ ਦੀਆਂ ਗੱਲਾਂ ਦਸਣ ਲੱਗੀ। ਅਮਰ ਉਹਦੀ ਅੰਗ੍ਰੇਜ਼ੀ ਦੀ ਬੋਲਚਾਲ, ਹਾਵ ਭਾਵ ਨਾਲ ਸੁਣਾਉਣ ਦੇ ਢੰਗ ਨੂੰ ਪ੍ਰਸ਼ੰਸਾ ਨਾਲ ਸੁਣਦਾ ਰਿਹਾ। ਸ਼ਾਮੀਂ ਉਹ ਫਿਰ ਨਰਿੰਦਰ ਨੂੰ ਮਿਲਣ ਗਿਆ। ਮੀਰਾ ਆਪਣੇ ਸਕੂਲ ਦੀਆਂ ਖੇਡਾਂ ਬਾਰੇ ਦਸ ਰਹੀ ਸੀ। ਉਹਨੂੰ ਬੈਡਮਿੰਟਨ ਅਤੇ ਰੇਸ ਵਿਚ ਇਨਾਮ ਮਿਲੇ ਸਨ। ਦੋਵੇਂ ਕਪ ਨਾਨਕੇ ਵਿਖਾਉਣ ਲਈ ਲਿਆਈ ਸੀ।

ਗਲੀ ਦੇ ਨਾਤੇ ਅਤੇ ਵਕੀਲ ਕੋਹਲੀ ਦੀ ਡੂੰਘੀ ਦੋਸਤੀ ਦੇ ਸਦਕਾ ਜੈ ਰਾਣੀ ਸੇਠ ਜੀ ਦੀ ਵੀ ਧੀ। ਉਹਨੂੰ ਗੋਦ ਵਿਚ ਅਤੇ ਮੋਢਿਆਂ ਤੇ ਬਿਠਾ ਕੇ ਖਿਡਾਇਆ ਸੀ। 'ਜਈ' ਬੁਲਾਉਂਦੇ ਸਨ। ਸੁਣਿਆ ਸੀ, ਧੀ ਅਤੇ ਦੋਹਤਰੇ ਅਤੇ ਦੋਹਤਰੀ ਖ਼ਰਬੂਜ਼ੇ ਅਤੇ ਅੰਬਾਂ ਦੇ ਸ਼ੌਕ ਲਈ ਆਏ ਨੇ। ਸੇਠ ਜੀ ਨੂੰ ਫਲ ਸਬਜ਼ੀ ਦਾ ਸ਼ੌਕ ਅਤੇ ਪਰਖ ਵੀ। ਉਸ ਦਿਨ ਸਵੇਰੇ ਚੌਂਕ ਮੰਡੀ ਤੋਂ ਥੈਲੇ ਭਰ ਖ਼ਰਬੂਜ਼ੇ ਅਤੇ ਲਖਨਊਆ ਕਕੜੀਆਂ ਲੈ ਆਏ। ਸਹੁਰਿਓਂ ਆਈ ਧੀ ਅਤੇ ਉਹਦੇ ਬੱਚਿਆਂ ਲਈ ਭਿਜਵਾ ਦਿਤੇ। ਕੁਝ ਮਾਸਟਰ ਜੀ ਦੇ ਘਰ। ਸੇਵਾ ਆਸ਼ਰਮ ਦਾ ਵੀ ਧਿਆਨ ਰਹਿੰਦਾ ਸੀ।

ਅਮਰ ਜੈ ਰਾਣੀ ਭੈਣ ਨੂੰ ਪੁਛਣ ਚਲਾ ਗਿਆ ਸੀ: ਖ਼ਰਬੂਜ਼ੇ ਕਿਹੋ ਜਿਹੇ ਲਗੇ, ਫਿਰ ਮੀਰਾ ਨਾਲ ਬਾਤ-ਚੀਤ। ਖ਼ਰਬੂਜ਼ੇ ਖਾ ਕੇ ਹੱਥ ਧੋਂਦਿਆਂ ਮੀਰਾ ਨੂੰ ਯਾਦ ਆ ਗਿਆ— ਕੈਰਮ ਬੋਰਡ ਨਾਲ ਲਿਆਈ ਸੀ। ਕੈਰਮ ਸ਼ੁਰੂ ਹੋ ਗਿਆ। ਮੀਰਾ, ਨਰਿੰਦਰ, ਜਯੰਤ ਅਤੇ ਅਮਰ ਦੁਪਿਹਰ ਤਕ ਗੀਟੀਆਂ ਖੜਕਾਂਦੇ ਰਹੇ। ਸ਼ਾਮੀਂ ਚਾਰ ਵਜੇ ਅਮਰ ਫਿਰ ਕੋਹਲੀਆਂ ਦੇ ਘਰ। ਤਾਸ਼ ਜਮ ਗਈ ਸੀ। ਮੀਰਾ, ਭਾਬੀ ਪੁਸ਼ਪਾ, ਨਰਿੰਦਰ ਅਤੇ ਜੈ ਰਾਣੀ। ਜੈ ਰਾਣੀ ਨੇ

ਅਮਰ ਨੂੰ ਵਾਜ ਮਾਰੀ, "ਭਈਏ ਮੇਰੇ ਪੱਤੇ ਤੂੰ ਲੈ ਲੈ। ਕਿਸੇ ਨਾਲ ਦੋ ਗੱਲਾਂ ਤੇ ਕਰਾਂ। ਇਨ੍ਹਾਂ ਲੋਕਾਂ ਉਤੇ ਤੇ ਹਰ ਵੇਲੇ ਬਸ ਇਹੀ ਭੂਤ ਸਵਾਰ।"

ਨਰਿੰਦਰ ਨੇ ਭੈਣ ਜੈ ਰਾਣੀ, ਮੀਰਾ, ਜਯੰਤ, ਦਵਿੰਦਰ ਅਤੇ ਪੁਸ਼ਪਾ ਭਾਬੀ ਨੂੰ ਸੈਰ ਲਈ ਹਜ਼ਰਤ ਗੰਜ ਜਾਣ ਲਈ ਕਿਹਾ ਸੀ। ਅਮਰ ਨੇ ਵੀ ਜ਼ੋਰ ਪਾਇਆ, "ਆਉ ਘੁੰਮ ਆਈਏ। ਕਪੜੇ ਬਦਲ ਲਉ।"

ਛੋਟੀ ਗਲੀ ਅਤੇ ਗੁਆਂਢ ਵਿਚ ਨਰਿੰਦਰ ਅਤੇ ਅਮਰ ਹੀ ਪੈਂਟਾਂ ਪਾਂਦੇ ਸਨ। ਪੈਂਟ ਮਹਿੰਦਰ ਨੇ ਸ਼ੁਰੂ ਕੀਤੀ ਸੀ। ਸੰਨ 1928 ਵਿਚ ਦਿੱਲੀ ਗਿਆ ਸੀ। ਜੀਜਾ ਨੇ ਬੀ.ਏ. ਪਾਸ ਕਰਨ ਦੇ ਦਿਨਾਂ ਵਿਚ ਸੂਟ ਸਵਾ ਦਿਤਾ ਸੀ। ਵਕਾਲਤ ਪੜ੍ਹਨ ਲੱਗਾ ਤੇ ਕਾਲਿਜ ਜਾਣ ਵੇਲੇ ਪੈਂਟ ਪਾਂਦਾ। ਹੁਣ ਕਚਿਹਰੀ ਕਾਲੇ ਕੋਟ ਤੇ ਸਫ਼ੈਦ ਪੈਂਟ ਵਿਚ ਜਾਂਦਾ। ਸਰਦੀਆਂ ਵਿਚ ਸੂਟ ਪਾਂਦਾ। ਨਰਿੰਦਰ ਨੇ ਇੰਟਰ ਪੜ੍ਹਦਿਆਂ ਹੀ ਪੈਂਟ ਸਵਾਈ। ਪਿਛਲੀਆਂ ਸਰਦੀਆਂ ਵਿਚ ਨਰਿੰਦਰ ਨੇ ਗਰਮ ਸੂਟ ਸਵਾਇਆ ਤਾਂ ਸੇਠ ਜੀ ਕੋਲ ਸਿਫ਼ਾਰਸ਼ ਕੀਤੀ, "ਕਾਕਾ ਜੀ, ਅਮਰ ਨੂੰ ਵੀ ਸਵਾ ਦਿਉ। ਡਾਕਟਰ ਬਣੇਗਾ। ਇਹਨੂੰ ਕਪੜੇ ਪਾਉਣੇ ਤੇ ਆਣੇ ਚਾਹੀਦੇ ਨੇ।"

ਸੇਠ ਜੀ ਨੇ ਝਟ ਹਾਂ ਕਹਿ ਦਿਤੀ, "ਠੀਕ ਹੈ ਪੁਤਰ, ਅਮਰੂ ਨੂੰ ਵੀ ਨਾਲ ਲੈ ਜਾ। ਪਸੰਦ ਦਾ ਕਪੜਾ ਲੈ ਕੇ ਸਵਾ ਦਿਉ। ਦੇਸੀ ਮਿਲ ਦਾ ਹੋਵੇ ਤੇ ਚੰਗਾ ਹੈ।" ਸੇਠ ਜੀ ਅਤੇ ਕੋਹਲੀ ਵਲਾਇਤੀ ਕਪੜਾ ਨਾ ਖ਼ਰੀਦਣ ਦੀ ਸੌਂਹ ਖਾ ਚੁਕੇ ਸਨ। ਅਮਰ ਨੂੰ ਪਹਿਲਾਂ ਝਿਜਕ, ਫਿਰ ਪੈਂਟ ਵਿਚ ਚੁਸਤੀ ਮਹਿਸੂਸ ਹੋਈ। ਮਾਰਚ ਵਿਚ ਇਮਤਿਹਾਨ ਤੋਂ ਪਹਿਲਾਂ ਉਹਨੇ ਸਫ਼ੈਦ ਸੂਤੀ ਪੈਂਟ ਵੀ ਸਵਾ ਲਈ ਸੀ। ਉਦੋਂ ਗਲੀ ਦੇ ਤੇ ਆਸ ਪਾਸ ਦੇ ਹੋਰ ਲੋਕ ਪੈਂਟ ਅਚੰਭੇ ਨਾਲ ਵੇਖਦੇ ਸਨ। ਉਨ੍ਹਾਂ ਦੇ ਖ਼ਿਆਲ ਵਿਚ ਪੈਂਟ ਹਾਸੋਹੀਣੀ ਅਤੇ ਤਕਲੀਫ਼ ਦੀ ਪੋਸ਼ਾਕ ਸੀ। ਆਦਮੀ ਗੋਡੇ ਮੋੜ ਕੇ ਚੌਕੜੀ ਮਾਰ ਨਾ ਬੈਠ ਸਕੇ......ਕਿਸ ਤਰ੍ਹਾਂ ਕਸੇ ਕਸੇ ਫਿਰਦੇ ਨੇ। ਗਰਮੀ ਨਹੀਂ ਲਗਦੀ ਹੋਣੀ ਕੀ!

ਨਰਿੰਦਰ ਨੇ ਕਿਹਾ ਸੀ, ਕਪੜੇ ਬਦਲ ਲਉ। ਮਤਲਬ ਸੀ—ਸਾਫ਼ ਕਮੀਜ਼ ਪੈਂਟ। ਕਦੀ ਦੋਵੇਂ ਹਜ਼ਰਤ ਗੰਜ ਜਾਂਦੇ ਤਾਂ ਪੈਂਟਾਂ ਪਾ ਕੇ ਜਾਂਦੇ ਸਨ। ਪਿਛਲੇ ਸਾਲ ਤੋਂ ਅਮਰ ਦੀ ਮੱਸ ਫੁੱਟ ਆਈ ਸੀ। ਮੂੰਹ ਵਾਲਾਂ ਨਾਲ ਥੋੜਾ ਕਾਲਾ ਕਾਲਾ ਹੋ ਜਾਂਦਾ। ਨਰਿੰਦਰ ਦੀ ਵੇਖਾ ਵੇਖੀ ਸੇਫ਼ਟੀ ਰੇਜ਼ਰ ਲੈ ਆਇਆ ਸੀ। ਉਹਨੇ ਸੁਣਿਆ ਸੀ: ਚਿਹਰੇ ਤੇ ਉਸਤਰਾ ਲਾਣ ਨਾਲ ਦਾੜ੍ਹੀ ਜਲਦੀ ਵਧਦੀ ਹੈ। ਇਸ ਲਈ ਡੇਢ-ਦੋ ਹਫ਼ਤੇ ਬਾਅਦ ਉਹ ਕਾਲਖ਼ ਸਾਫ਼ ਕਰ ਲੈਂਦਾ। ਖ਼ਿਆਲ ਆ ਗਿਆ: ਉਨ੍ਹਾਂ ਲੋਕਾਂ ਨਾਲ ਹਜ਼ਰਤ ਗੰਜ ਜਾਣਾ ਹੈ। ਸ਼ੀਸ਼ਾ ਵੇਖ ਕੇ ਚਿਹਰੇ ਤੇ ਉਸਤਰਾ ਫੇਰ ਲਿਆ। ਮੁੱਛਾਂ ਦੀ ਰੇਖਾ ਸਿਧੀ ਕਰ ਲਈ, ਸਿਰ ਤੇ ਕੰਘੀ। ਉਸ ਸ਼ਾਮ ਜੈ ਰਾਣੀ, ਪੁਸ਼ਪਾ ਭਾਬੀ, ਮੀਰਾ, ਨਰਿੰਦਰ, ਅਮਰ, ਜਯੰਤ ਹਜ਼ਰਤ ਗੰਜ ਘੁੰਮ ਕੇ ਆਏ। ਨਰਿੰਦਰ ਦੇ ਖ਼ਿਆਲ ਵਿਚ, ਦਿੱਲੀ ਦੇ ਲੋਕਾਂ ਲਈ ਘੁੰਮਣ ਲਾਇਕ ਬਾਜ਼ਾਰ ਲਖਨਊ ਵਿਚ ਹਜ਼ਰਤ ਗੰਜ ਹੀ ਸੀ।

ਛੋਟੀ ਗਲੀ ਕੀ, ਇਸ ਪਾਸੇ ਪੂਰੇ ਪੁਰਾਣੇ ਸ਼ਹਿਰ ਵਿਚ ਪੁਰਾਣੀ ਪਰੰਪਰਾ ਮੰਨਣ ਵਾਲੇ ਲੋਕਾਂ ਦੀ ਰਾਇ ਹਜ਼ਰਤ ਗੰਜ ਬਾਰੇ ਕੋਈ ਚੰਗੀ ਨਹੀਂ ਸੀ। ਜ਼ਰੂਰੀ ਕੰਮ ਬਿਨਾਂ ਉਧਰ ਨਾ ਜਾਂਦੇ। ਭਲੇ ਘਰਾਂ ਦੀਆਂ ਨੂੰਹਾਂ ਧੀਆਂ ਦਾ ਤੇ ਉਧਰ ਜਾਣ ਦਾ ਸਵਾਲ ਹੀ ਨਹੀਂ ਸੀ।

ਨੌਜਵਾਨਾਂ ਦਾ ਵੀ ਹਜ਼ਰਤ ਗੰਜ ਘੁੰਮਣਾ ਚੰਗਾ ਨਹੀਂ ਸੀ ਸਮਝਿਆ ਜਾਂਦਾ। ਲੋਕ ਜਾਣਦੇ ਸਨ, ਹਜ਼ਰਤ ਗੰਜ ਵਿਚ ਮੇਮਾਂ ਅਤੇ ਕ੍ਰਿਸਟਾਨ ਛੋਕਰੀਆਂ ਨੰਗੇ ਮੂੰਹ-ਸਿਰ, ਨੰਗੀਆਂ ਬਾਹਾਂ ਟੰਗਾਂ ਨਾਲ ਹੀ ਘੁੰਮਦੀਆਂ ਫਿਰਦੀਆਂ ਹਨ। ਦੇਸੀ ਮੇਮ ਸਾਹਬ ਲੋਕ ਵੀ ਖੁਲੇ ਮੂੰਹ ਸਿਰ ਅਤੇ ਉੱਚੀ ਅੱਡੀ ਦੀਆਂ ਜੁਤੀਆਂ ਪਾਈ ਆਉਂਦੀਆਂ ਜਾਂਦੀਆਂ। ਮਰਦ ਅਤੇ ਜ਼ਨਾਨੀਆਂ ਬਾਹਾਂ ਵਿਚ ਬਾਹਾਂ ਪਾਈ ਸੜਕਾਂ ਉਤੇ, ਔਰਤਾਂ ਨੂੰ ਨਾਲ ਲਈ ਘੁੰਮਦੇ ਹਨ। ਬਾਈਸਕੋਪ ਵਿਚ ਨੰਗੀਆਂ ਮੇਮਾਂ ਨਚਦੀਆਂ ਹਨ ਅਤੇ ਹਵਾ ਘਰ (ਕਲੱਬ) ਵਿਚ ਮਰਦ-ਔਰਤਾਂ ਸ਼ਰਾਬ ਪੀ ਕੇ ਇਕੱਠੇ ਨੱਚਦੇ ਹਨ। ਦੇਸੀ ਲੋਕ ਉਥੇ ਨੰਗੇ ਮੂੰਹ ਜ਼ਨਾਨੀਆਂ ਨੂੰ ਦੇਖਣ ਅਤੇ ਤਮਾਸ਼ਬੀਨੀ ਲਈ ਜਾਂਦੇ ਹਨ, ਪਰ ਕੋਹਲੀਆਂ ਨੂੰ ਕੁਝ ਕਹਿਣ ਦਾ ਫ਼ਾਇਦਾ ਨਹੀਂ ਸੀ।......ਕੁੜੀ ਦਿੱਲੀ ਵਿਚ ਕੀ ਵਿਆਹੀ, ਅਧੇ ਕ੍ਰਿਸਟਾਨ ਹੋ ਗਏ। ਪੱਛਮ ਦੇ ਲੋਕ ਕਿਸੇ ਪੁਰਾਣੇ ਚਲਨ ਦੀ ਕੋਈ ਪ੍ਰਵਾਹ ਨਹੀਂ ਕਰਦੇ।

ਜੈ ਰਾਣੀ ਸੇਠ ਜੀ ਨੂੰ ਕਾਕਾ-ਤਾਊ ਬੁਲਾਂਦੀ ਤੇ ਮੰਨਦੀ ਸੀ। ਉਹਨੂੰ ਅਮਰ ਦੀ ਮਾਂ ਅਮਰੋ ਦੀ ਵੀ ਯਾਦ ਸੀ। ਉਹਦੇ ਵਿਆਹ ਤੇ ਅਮਰ ਚਾਰ ਸਾਲ ਦਾ ਸੀ। ਅਮਰ ਨੂੰ ਝੋਲੀ ਵਿਚ ਖਿਡਾ ਚੁਕੀ ਸੀ। ਹੁਣ ਅਮਰ ਵੇਖਣ ਵਿਚ ਵਾਹਵਾ ਸੁਹਣਾ ਨਿਕਲ ਆਇਆ। ਚੰਗੀ ਤੰਦਰੁਸਤ ਡੀਲ ਡੌਲ, ਖੁਲ੍ਹਾ ਕਣਕ ਵੰਨਾ ਰੰਗ, ਬੋਲਚਾਲ ਚੰਗੀ ਸੁਹਣੀ। ਪੁਤਰ ਵਰਗਾ ਛੋਟਾ ਭਰਾ। ਪਿਆਰ ਨਾਲ ਬੋਲਦੀ। ਮੀਰਾ ਨੂੰ ਵੀ ਅਮਰ ਚੰਗਾ ਲੱਗਾ। ਅਮਰ ਨੂੰ ਇੰਟਰ ਦੇ ਇਮਤਿਹਾਨ ਦੇ ਨਤੀਜੇ ਦੀ ਉਡੀਕ ਵਿਚ ਵਿਹਲ। ਨਰਿੰਦਰ ਨਾਲ ਉਨ੍ਹਾਂ ਦਿਨਾਂ ਵਿਚ ਕਿਤਾਬਾਂ ਦੀ ਗੱਲ ਜਾਂ ਵਿਚਾਰ-ਵਟਾਂਦਰਾ ਨਾ ਹੁੰਦਾ। ਦਿਲ ਪਰਚਾਵੇ ਦੀ ਕੋਈ ਕਮੀ ਨਹੀਂ ਸੀ। ਸਾਰਾ ਦਿਨ ਕੋਈ ਨਾ ਕੋਈ ਖੇਡ...ਕੈਰਮ..., ਤਾਸ਼, ਸਨੇਕ ਐਂਡ ਲੈਡਰ, ਡ੍ਰਾਫ਼ਟ ਜਾਂ ਬੈਂਕ। ਮੀਰਾ ਛੁਟੀਆਂ ਵਿਚ ਮਨੋਰੰਜਨ ਲਈ ਕਿੰਨੀਆਂ ਹੀ ਖੇਡਾਂ ਨਾਲ ਲਿਆਈ ਸੀ। ਬਚਪਨ ਤੋਂ ਹੀ ਕਾਨਵੈਂਟ ਵਿਚ ਪੜ੍ਹੀ। ਹਰ ਵੇਲੇ ਮੂੰਹ ਤੋਂ ਅੰਗਰੇਜ਼ੀ ਹੀ ਨਿਕਲਦੀ। ਵਿਹੜੇ ਦੇ ਦੋਹਵਾਂ ਟੱਬਰਾਂ ਵਿਚ ਨਾਨੀਆਂ, ਭਾਬੀਆਂ ਅੰਗਰੇਜ਼ੀ ਕੀ ਜਾਣਨ, ਇਸ ਲਈ ਬਹੁਤੀ ਗੱਲ-ਬਾਤ ਮਹਿੰਦਰ ਮਾਮਾ, ਨਰਿੰਦਰ, ਅਮਰ ਤੇ ਜਯੰਤ ਨਾਲ। ਮਹਿੰਦਰ ਉਨ੍ਹਾਂ ਦੇ ਸਾਥ ਲਈ ਉਮਰ ਵਿਚ ਬਹੁਤ ਵੱਡਾ ਸੀ। ਨਰਿੰਦਰ ਵੀ ਪੰਜ ਸਾਲ ਵੱਡਾ। ਲੇਖ ਰਾਮ ਦਾ ਪੁੱਤਰ ਹਰੀਸ਼ ਚੰਦਰ ਮੀਰਾ ਦਾ ਹਾਣੀ ਅਤੇ ਅਮਰ ਸਭ ਤੋਂ ਨਜ਼ਦੀਕੀ ਸਨ। ਮੀਰਾ ਨੂੰ ਅਮਰ ਪਸੰਦ। ਕੈਰਮ, ਤਾਸ਼ ਜਾਂ ਹੋਰ ਖੇਡਾਂ ਵਿਚ ਕੁਝ ਦਿਲਲਗੀ, ਮਜ਼ਾਕ, ਛੀਨਾ ਝਪਟੀ ਨਾ ਹੋਈ ਤਾਂ ਰਸ ਕਿਹਾ। ਅਜਿਹੇ ਮੌਕੇ ਤੇ ਅਮਰ ਨਾ ਹੁੰਦਾ ਤਾਂ ਨਰਿੰਦਰ ਜਾਂ ਮਾਂ ਨੂੰ ਕਹਿੰਦੀ, "ਪਲੀਜ਼ ਕਾਲ ਅਮਰ ਭਈਆ।"

ਹਫ਼ਤੇ ਦਸ ਦਿਨ ਵਿਚ ਮੀਰਾ ਸਭ ਨਾਲ ਖੁਲ ਗਈ। ਕਦੀ ਖੇਡਦਿਆਂ ਖੇਡਦਿਆਂ ਛੋਟੀ ਮੋਟੀ ਹਾਥਾਪਾਈ ਤਕ ਪਹੁੰਚ ਜਾਂਦੀ। ਮੀਰਾ ਧੱਕਾ ਦੇ ਦੇਂਦੀ, ਜਾਂ ਕੁਝ ਹੋਰ ਸ਼ਰਾਰਤ। ਅਮਰ ਬਦਲਾ ਲੈਣ ਹੀ ਲਗਦਾ ਤਾਂ ਜ਼ੋਰ ਨਾਲ ਰੌਲਾ ਪਾ ਦੇਂਦੀ, "ਬੀ ਜੀ......। ਯਾ ਭਾ... ਬੋ ਜੀ ਦੇਖੋ ਅਮਰ ਭਈਆ......।" ਮੀਰਾ ਤੋਂ ਹਾਰ ਕੇ ਅਮਰ ਦਾ ਮਨ ਰਸ ਵਿਚ ਮਸਤ ਹੋ ਜਾਂਦਾ।

ਮਾਂ ਤੇ ਨਾਨੀ ਟੋਕਦੀਆਂ ਰਹਿੰਦੀਆਂ, "......ਨੀ ਮੀਰਾ ਬਹੁਤ ਨਚਣਾ ਟਪਣਾ ਚੰਗਾ ਨਹੀਂ ਹੁੰਦਾ। ਇਹ ਭਲੇ ਘਰ ਦੀਆਂ ਕੁੜੀਆਂ ਦੇ ਤਰੀਕੇ ਨਹੀਂ......। ਕੁੜੀਆਂ ਮੁੰਡੇ ਆਪਸ

ਵਿਚ ਹਾਥਾਪਾਈ ਨਹੀਂ ਕਰਦੇ...।......ਖ਼ਬਰਦਾਰ ! ਨਹੀਂ ਮੰਨੇਗੀ ਤੇ ਦਿਆਂਗੀ ਲਪੜ...।" ਮੀਰਾ ਅਣਸੁਣਿਆ ਕਰ ਜਾਂਦੀ। ਦੂਜੇ ਪਾਸੇ ਵੱਡੀ ਨਾਨੀ ਨੂੰ ਇਸ ਹੋਛੇਪਨ ਤੇ ਗ਼ੁੱਸਾ ਆਉਂਦਾ। ਹੇਮਰਾਜ ਦੀ ਵਹੁਟੀ ਕਹਿੰਦੀ, "ਪੜ੍ਹਾਉਣ ਲਿਖਾਉਣ ਦਾ ਇਹੀ ਫ਼ਾਇਦਾ ਹੈ ਤਾਂ ਤੇ ਬਾਬਾ ਸਾਡੀਆਂ ਕੁੜੀਆਂ ਅਨਪੜ੍ਹ ਹੀ ਠੀਕ ਨੇ। ਵਿਚਾਰੀ ਬਸੰਤੀ ਦੇ ਨਾਂ ਤੇ ਏਨਾ ਹੁੱਲੜ ਹੋ ਗਿਆ। ਹੁਣ ਕੀ ਨਹੀਂ ਹੋ ਰਿਹਾ ? ਬੇਸ਼ਰਮੀ ਦੀ ਵੀ ਇਕ ਹਦ ਹੁੰਦੀ ਹੈ।" ਹੇਮਰਾਜ ਦੀ ਵਹੁਟੀ ਦੀ ਗੱਲ ਇਕ ਤਰ੍ਹਾਂ ਨਾਲ ਸਹੀ ਵੀ ਸੀ। ਬਸੰਤੀ ਜਿਸ ਤਰ੍ਹਾਂ ਚੋਹਲ, ਮਖ਼ੌਲ, ਛੇੜਛਾੜ ਕਰਦੀ ਸੀ, ਮੀਰਾ ਉਸ ਤੋਂ ਘਟ ਨਹੀਂ ਸੀ ਕਰਦੀ। ਫ਼ਰਕ ਏਨਾ ਹੀ ਸੀ ਕਿ ਬਸੰਤੀ ਕਰਦੀ ਚੋਰੀ ਚੋਰੀ, ਲੋਕਾਂ ਦੀ ਨਜ਼ਰ ਬਚਾ ਕੇ। ਮੀਰਾ ਕਰਦੀ ਖੁਲ੍ਹੇ ਆਮ, ਨਿਰਸੰਕੋਚ ਨਿਧੜਕ। ਖ਼ੂਬ ਕਹਿਕਹੇ ਅਤੇ ਕਿਲਕਾਰੀਆਂ, ਅਮਰ ਅਕਸਰ ਉਨ੍ਹਾਂ ਦੇ ਘਰ ਹੀ ਬੈਠਾ ਰਹਿੰਦਾ, ਬਾਕੀ ਵਕਤ ਉਥੇ ਜਾਣ ਦਾ ਧਿਆਨ।

ਭੈਣ ਜੈ ਰਾਣੀ ਅਤੇ ਮੀਰਾ ਦੇ ਆਉਣ ਦੇ ਬਾਅਦ ਮਈ ਵਿਚ ਅਮਰ ਇਕ ਵਾਰ ਵੀ ਸੇਵਾ ਆਸ਼ਰਮ ਨਾ ਜਾ ਸਕਿਆ। ਸੇਵਾ ਆਸ਼ਰਮ ਨੂੰ ਭੁੱਲ ਗਿਆ ਇਹ ਗੱਲ ਨਹੀਂ ਸੀ। ਧਿਆਨ ਤੇ ਆਇਆ, ਪਰ ਜੈ ਰਾਣੀ ਭੈਣ ਅਤੇ ਮੀਰਾ ਦੇ ਘਰ ਜਾਣ ਤੋਂ ਫ਼ੁਰਸਤ ਮਿਲਦੀ ਤਾਂ ਹੀ ਜਾ ਸਕਦਾ ਸੀ। ਮਨ ਵਿਚ ਤਸੱਲੀ ਸੀ : ਜੌਹਰ ਤੇ ਉਥੇ ਹੀ ਰਹਿੰਦਾ ਹੈ। ਚਾਚਾ ਨੂੰ ਵੀ ਸਭ ਖ਼ਬਰ ਮਿਲਦੀ ਰਹਿੰਦੀ ਹੈ। ਗੌਰੀ ਨੂੰ ਪੜ੍ਹਾਉਣ ਲਈ ਮਾਸਟਰ ਲੱਗਾ ਹੋਇਆ ਹੈ, ਕਲ ਸਹੀ।

1932 ਦੇ ਮਈ-ਜੂਨ ਅਮਰ ਲਈ ਬੜੇ ਸ਼ੁਭ ਰਹੇ। ਇੰਨੀ ਖੇਡ-ਮੌਜ ਮਸਤੀ ਅਤੇ ਜੂਨ ਦੇ ਦੂਜੇ ਹਫ਼ਤੇ ਇੰਟਰ ਦਾ ਰੀਜ਼ਲਟ ਨਿਕਲਿਆ ਤਾਂ ਸੈਕਿੰਡ ਡਵੀਜਨ ਵਿਚ ਖ਼ੂਬ ਚੰਗੇ ਨੰਬਰਾਂ ਵਿਚ ਪਾਸ। ਸੇਠ ਜੀ ਪੁੱਤਰ ਦੀ ਸਫ਼ਲਤਾ ਨਾਲ ਗਦ ਗਦ। ਸ਼ਹਿਰ ਵਿਚ ਦੋ ਭੱਠੇ ਵਾਲਿਆਂ ਨੇ ਉਸ ਵੇਲੇ ਤਕ ਟਰੱਕ ਲੈ ਲਏ ਸਨ। ਸੇਠ ਜੀ ਨੂੰ ਚਿੰਤਾ......ਅਬਦੁਲ ਲਤੀਫ਼ ਭੈਸਿਆਂ ਦੇ ਠੇਲਿਆਂ ਤੇ ਇੱਟਾਂ ਸਪਲਾਈ ਕਰੇਗਾ ਤਾਂ ਉਨ੍ਹਾਂ ਦੇ ਮੁਕਾਬਲੇ ਕਿਸ ਤਰ੍ਹਾਂ ਟਿਕੇਗਾ। ਉਦੋਂ ਸ਼ਹਿਰ ਵਿਚ ਫ਼ਰੈਂਚ ਮੋਟਰਕਾਰ ਕੰਪਨੀ ਦਾ ਬਹੁਤ ਰੋਜ਼ਗਾਰ ਸੀ। ਸੇਠ ਜੀ ਟਰੱਕ ਦੇ ਬਾਰੇ ਪੁਛਤਾਛ ਕਰਨ ਹਜ਼ਰਤ ਗੰਜ ਗਏ। ਮੌਕੇ ਦੀ ਗੱਲ, ਫ਼ਰੈਂਚ ਮੋਟਰਕਾਰ ਕੰਪਨੀ ਵਿਚ ਲਾਟਰੀ ਪੈ ਰਹੀ ਸੀ। ਇਨਾਮ ਵਿਚ ਇਕ ਆਸਟਿਨ ਗੱਡੀ ਸੀ ਅਤੇ ਇਕ ਬੀ. ਐਸ. ਏ. ਦੀ ਮੋਟਰ-ਸਾਈਕਲ। ਸੇਠ ਜੀ ਆਪਣੇ ਤੇ ਅਮਰ ਦੇ ਨਾਂ ਟਿਕਟ ਖ਼ਰੀਦ ਲਏ। ਕਿਸਮਤ ਦੀ ਖੇਡ, ਅਮਰ ਦਾ ਟਿਕਟ ਦੂਜੇ ਇਨਾਮ ਦਾ ਨਿਕਲ ਆਇਆ—ਬੀ. ਐਸ. ਏ. ਮੋਟਰ-ਸਾਈਕਲ।

ਸੰਨ 1930 ਤਕ ਨਰਿੰਦਰ ਯੂਨੀਵਰਸਿਟੀ ਪੈਦਲ ਜਾਂਦਾ ਸੀ। ਉਸ ਜ਼ਮਾਨੇ ਵਿਚ ਵਿਦਿਆਰਥੀਆਂ ਜਾਂ ਕਰਮਚਾਰੀਆਂ ਦਾ ਸਵੇਰੇ ਸ਼ਾਮ ਸਕੂਲ-ਕਾਲਿਜ ਦਫ਼ਤਰ ਜਾਂ ਕਾਰਖ਼ਾਨੇ ਤਕ ਡੇਢ-ਦੋ ਮੀਲ ਪੈਦਲ ਜਾਣਾ ਜਾਂ ਵਾਪਸ ਆਉਣਾ ਵਿਅਰਥ ਵਿਚ ਲੱਤਾਂ ਤੋੜਨਾ, ਜੁਤੀਆਂ ਘਸਾਣਾ ਜਾਂ ਸਮਾਂ ਬਰਬਾਦ ਕਰਨਾ ਨਹੀਂ ਸੀ ਸਮਝਿਆ ਜਾਂਦਾ। ਉਦੋਂ ਸਵਾਰੀ ਦੂਰ ਜਾਣ ਲਈ ਜਾਂ ਕਿਸੇ ਖ਼ਾਸ ਕਾਰਣ ਲਈ ਹੀ ਲਈ ਜਾਂਦੀ ਸੀ। ਨਵੇਂ ਜ਼ਮਾਨੇ ਵਿਚ ਬਸਾਂ ਦਸ ਪੈਸਿਆਂ ਵਿਚ ਲੋਕਾਂ ਨੂੰ ਤਿੰਨ ਮਿੰਟਾਂ ਵਿਚ ਮੀਲ ਤਕ ਲੈ ਜਾਣ ਲਗ ਪਈਆਂ, ਤਾਂ ਪੈਦਲ ਟੁਰਨਾ ਵਕਤ ਅਤੇ ਤਾਕਤ ਦੀ ਬਰਬਾਦੀ ਦਿਸਣ ਲੱਗ ਪਿਆ। ਨਰਿੰਦਰ ਨੂੰ

ਬਾਈਸਿਕਲ ਦਾ ਸ਼ੌਕ ਚੜ੍ਹਿਆ। ਕੋਹਲੀ ਸਾਹਬ ਅਤੇ ਨਰਿੰਦਰ ਦੀ ਮਾਂ ਵਿਚ ਪੁਤ੍ਰਾਂ ਧੀਆਂ ਦੀਆਂ ਖ਼ਵਾਹਿਸ਼ਾਂ ਨੂੰ ਖ਼ਤਮ ਕਰ ਦੇਣ ਦੀ ਦ੍ਰਿੜ੍ਹਤਾ ਨਹੀਂ ਸੀ।-ਨਰਿੰਦਰ ਲਈ ਬਾਈਸਿਕਲ ਖ਼ਰੀਦੀ ਗਈ। ਜਦੋਂ ਨਰਿੰਦਰ ਦੀ ਚਮਕਦੀ ਸਾਈਕਲ ਟ੍ਰਿਲ ਟ੍ਰਿਲ ਘੰਟੀ ਵਜਾਂਦੀ ਗਲੀ ਵਿਚੋਂ ਲੰਘਦੀ ਤਾਂ ਲੋਕਾਂ ਦੀਆਂ ਅੱਖਾਂ ਖੁਲ੍ਹੀਆਂ ਹੀ ਰਹਿ ਜਾਂਦੀਆਂ। ਸਾਈਕਲ ਤੇ ਵਾਪਸ ਆਉਂਦਿਆਂ ਸਿੱਧੀ ਗਲੀ ਤੋਂ ਛੋਟੀ ਗਲੀ ਵਿਚ ਮੁੜ ਕੇ ਘਰ ਤਕ ਸੌ ਕਦਮ ਦਾ ਫ਼ਾਸਲਾ। ਨਰਿੰਦਰ ਸਾਈਕਲ ਦੇ ਪੈਂਡਲ ਰੋਕ ਲੈਂਦਾ। ਸਾਈਕਲ ਪਹਿਲਾਂ ਪੂਰੇ ਜ਼ੋਰ ਨਾਲ ਕਿਰ ਕਿਰ ਕਰਦੀ ਤਿਲਕਦੀ ਡਿਉਢੀ ਤਕ ਪਹੁੰਚ ਜਾਂਦੀ। ਜ਼ਨਾਨੀਆਂ ਖਿੜਕੀਆਂ ਦਰਵਾਜ਼ਿਆਂ ਵਿਚੋਂ ਚਮਤਕਾਰ ਵੇਖਦੀਆਂ ਰਹਿ ਜਾਂਦੀਆਂ......।

"ਚਾਚਾ, ਮੈਂ ਵੀ ਸਾਈਕਲ ਲਵਾਂਗਾ।"

"ਨਾ ਪੁੱਤਰ," ਸੇਠ ਜੀ ਦੇ ਲਹਿਜੇ ਵਿਚ ਸਹਿਮ, "ਜ਼ਰੂਰਤ ਹੋਵੇ ਤਾਂ ਤੇਰੇ ਲਈ ਯੱਕਾ ਹੈ। ਸਾਈਕਲ ਬਹੁਤ ਖ਼ਤਰਨਾਕ ਚੀਜ਼। ਨਰਿੰਦਰ ਨੇ ਲੈ ਲਈ, ਪਰ ਮੇਰਾ ਤਾਂ ਦਿਲ ਧੜਕਦਾ ਰਹਿੰਦਾ ਹੈ ਵੇਖ ਕੇ। ਸਵਾਰੀ ਕੀ, ਸਾਲੀ ਚਰਖੀ ਹੈ। ਸੜਕ-ਰਾਹ ਤੇ ਜ਼ਰੂਰਤ ਪੈ ਜਾਏ ਤਾਂ ਚਰਖੀ ਤੋਂ ਉਤਰੇ ਬਿਨਾਂ ਰੁਕ ਨਾ ਸਕੇ। ਰੁਕੋ ਤੇ ਸਜੇ ਡਿਗੋ ਜਾਂ ਖਬੇ। ਆਪਣੇ ਪੈਰਾਂ ਦੇ ਜ਼ੋਰ ਨਾਲ ਕਦਮ ਕਦਮ ਨਾ ਟੁਰੇ ਤੇ ਚਰਖੀ ਨੂੰ ਧਕੇਲਦੇ ਗਏ। ਸਵਾਰੀ ਕੀ, ਨਟਾਂ ਦੀ ਖੇਡ ਹੈ। ਕਿਸੇ ਦੂਜੀ ਸਵਾਰੀ ਨਾਲ ਟੱਕਰ-ਸ਼ਕਰ ਲਗ ਜਾਏ ਤਾਂ ਰਾਹ ਵਿਚ ਹੀ ਪਿੱਚ, ਜਿਵੇਂ ਮੇਂਡਕ ਉਤੇ ਬੈਲ-ਘੋੜੇ ਦਾ ਖੁਰ ਪੈ ਗਿਆ ਹੋਵੇ।...ਪੁੱਤਰ, ਤੈਨੂੰ ਜੇ ਸ਼ੌਕ ਹੈ ਤਾਂ ਦੋ-ਚਾਰ ਸਾਲ ਠਹਿਰ, ਡਾਕਟਰੀ ਦੀ ਪੜ੍ਹਾਈ ਪੂਰੀ ਕਰਕੇ ਤੂੰ ਚਾਹੇਂ ਤਾਂ ਮੋਟਰ-ਗੱਡੀ ਲੈ ਲਈਂ। ਹੁਣ ਤੇ ਬਹੁਤ ਮੋਟਰਾਂ ਆ ਰਹੀਆਂ ਨੇ। ਵੀਹ ਬਾਈ ਸੌ ਦੀ ਗੱਲ। ਦੋ ਚਾਰ ਸਾਲਾਂ ਵਿਚ ਹੋਰ ਸਸਤੀਆਂ ਹੋ ਜਾਣਗੀਆਂ। ਇਕ ਜ਼ਮਾਨਾ ਸੀ, ਜੰਗ ਤੋਂ ਪਹਿਲਾਂ ਪੂਰੇ ਲਖਨਊ ਵਿਚ ਦੋ ਮੋਟਰਾਂ। ਇਕ ਲਾਟ ਸਾਹਬ ਦੀ ਅਤੇ ਇਕ ਡਾਕਟਰ ਅਹੁਦੇਦਾਰ ਦੀ। ਹੁਣ ਤੇ ਸ਼ਹਿਰ ਛਾਵਣੀ ਵਿਚ ਡੇਢ ਸੌ ਤੋਂ ਘਟ ਨਹੀਂ ਹੋਣੀਆਂ। ਅਠ ਦਸ ਵਕੀਲਾਂ ਦੇ ਕੋਲ ਹਨ, ਡਾਕਟਰਾਂ ਦੇ ਕੋਲ ਹਨ। ਆਪਣੇ ਰਾਜਾ ਬਾਜ਼ਾਰ ਵਿਚ ਵੀ ਦੋ ਮੋਟਰਾਂ ਆ ਗਈਆਂ ਹਨ। ਚੌਂਕ ਵਿਚ ਇਤਰ ਦੀ ਕੋਠੀ ਵਾਲਿਆਂ ਦੇ ਘਰ, ਖੁਨਖੁਨ ਜੀ ਦੇ ਘਰ ਤਾਂ ਤਿੰਨ ਸਾਲ ਤੋਂ ਹਨ।"

ਅਮਰ ਨੇ ਮਨ ਮਾਰ ਲਿਆ। ਪਿਤਾ ਨਾਲ ਸਾਈਕਲ ਲਈ ਜ਼ਿੱਦ ਨਾ ਕੀਤੀ, ਪਰ ਸਾਈਕਲ ਸਿਖਣ ਦੇ ਲੋਭ ਤੇ ਕਾਬੂ ਨਾ ਪਾ ਸਕਿਆ। ਨਰਿੰਦਰ ਕੋਲੋਂ ਸਾਈਕਲ ਚਲਾਉਣਾ ਸਿਖ ਲਿਆ ਸੀ, ਚੰਗੀ ਤਰ੍ਹਾਂ।

ਨਰਿੰਦਰ ਯੂਨੀਵਰਸਿਟੀ ਤੋਂ ਪੰਜ ਵਜੇ ਸ਼ਾਮੀਂ ਵਾਪਸ ਆਉਂਦਾ। ਅਮਰ ਸ਼ੌਕ ਲਈ ਸਾਈਕਲ ਮੰਗ ਕੇ ਬਾਹਰ ਦੀਆਂ ਸੜਕਾਂ ਤੇ ਦੌੜ ਲਾ ਕੇ ਆਉਂਦਾ। ਐਤਵਾਰ ਦੇ ਦਿਨ ਖ਼ਾਸ ਤੌਰ ਤੇ। ਵਾਪਸੀ ਤੇ ਆਕੜ ਨਾਲ ਇਕ ਹੱਥ ਨਾਲ ਹੈਂਡਲ ਨੂੰ ਪਕੜਦਾ ਜਾਂ ਦੋਵੇਂ ਹਥ ਛਡ ਦੇਂਦਾ। ਸੇਠ ਜੀ ਇਹ ਨਟਾਂ ਦੇ ਤਮਾਸ਼ੇ ਵੇਖਦੇ ਤਾਂ ਕਲੇਜਾ ਧਕ ਧਕ ਕਰਨ ਲਗਦਾ, "ਬੇਟੇ ਸੰਭਲ ਕੇ!......ਇਸ ਚਰਖੀ ਦਾ ਕੋਈ ਭਰੋਸਾ ਨਹੀਂ।"

ਪਰ ਜਦ ਕਿਸਮਤ ਨੇ ਜਾਂ ਆਪ ਸੇਠ ਜੀ ਦੇ ਲਾਟਰੀ ਦੇ ਸ਼ੌਕ ਨੇ ਸਾਈਕਲ ਦੀ ਜਗ੍ਹਾ ਮੋਟਰ-ਸਾਈਕਲ ਅਮਰ ਦੀ ਝੋਲੀ ਪਾ ਦਿਤੀ ਤਾਂ ਉਹ ਉਹਨੂੰ ਕਿਵੇਂ ਛੱਡ ਦੇਂਦਾ! ਆਪਣਾ

ਇਨਾਮ ਲੈਣ ਪਿਤਾ ਦੇ ਨਾਲ ਫ਼ਰੇਂਚ ਮੋਟਰਕਾਰ ਕੰਪਨੀ ਗਿਆ ਤਾਂ ਉਥੇ ਹੀ ਮਕੈਨਿਕ ਕੋਲੋਂ ਸਾਈਕਲ ਦੇ ਮੋਟਰ ਕੰਟਰੋਲ ਸਮਝ ਲਏ। ਉਹਦੇ ਨਾਲ ਖੁਲ੍ਹੀਆਂ ਸੜਕਾਂ ਤੇ ਦੋ ਘੰਟੇ ਤਕ ਪ੍ਰੈਕਟਿਸ ਕਰਦਾ ਰਿਹਾ। ਪੈਰਾਂ ਨਾਲ ਸਾਈਕਲ ਚਲਾ ਲੈਣ ਵਾਲੇ ਲਈ ਆਪਣੇ ਆਪ ਚਲਣ ਵਾਲੀ ਮੋਟਰ-ਸਾਈਕਲ ਸਿਖਣੀ ਕੀ ਮੁਸ਼ਕਲ, ਸਿਰਫ਼ ਉਸਨੂੰ ਚਾਬੀਆਂ ਦਾ ਪਤਾ ਹੋਣਾ ਚਾਹੀਦਾ ਹੈ...ਚਾਲੂ ਕਰਨ ਦੀ ਚਾਬੀ, ਰਫ਼ਤਾਰ ਵਧ ਘਟ ਕਰਨ ਦੀ ਚਾਬੀ, ਇੰਜਨ ਰੋਕਣ ਦੀ, ਅਤੇ ਬ੍ਰੇਕ। ਗਲੀ ਵਿਚ ਵਾਪਸ ਆਇਆ ਤਾਂ ਮੋਟਰ-ਸਾਈਕਲ ਤੇ। ਮੋਟਰ-ਸਾਈਕਲ ਦੀ ਭਾਰੀ ਧੜ-ਧੜ ਨਾਲ ਗਲੀ ਗੂੰਜ ਪਈ। ਗਲੀ ਦੀਆਂ ਜ਼ਨਾਨੀਆਂ ਲਈ ਚਮਤਕਾਰ। ਜਿਵੇਂ ਲੋਹੇ ਦਾ ਦੈਂਤ ਨਕੇਲ ਤੋਂ ਘਬਰਾ ਕੇ ਤੜਪ ਰਿਹਾ ਹੋਵੇ।

"ਛੋਟੇ ਮਾਲਕ ਗਾੜੀ ਦਾ ਬਚਵਾ ਲੈ ਆਏ।" ਗੁੰਨੇ ਸਈਸ ਦਾ ਪ੍ਰਸ਼ੰਸਾ ਭਾਵ ਫੁੱਟਿਆ।

ਸ਼ਰੀਕਾਂ ਅਜੇ ਦੂਜੇ ਕੁਝ ਹੋਰ ਲੋਕਾਂ ਦੇ ਸਿਰ ਮੋਟਰ-ਸਾਈਕਲ ਦੀ ਭਿਅੰਕਰ ਭੜ ਭੜ ਨਾਲ ਫਟਣ ਲਗੇ। ਉਨ੍ਹਾਂ ਲੋਕਾਂ ਨੇ ਉੱਚੀ ਆਵਾਜ਼ ਵਿਚ ਉਜ਼ਰ ਕੀਤਾ : ਭਲੇ ਲੋਕਾਂ ਦੇ ਬਾਲ-ਬੱਚਿਆਂ ਦੇ ਰਹਿਣ ਦੀ ਥਾਂ ਵਿਚ ਇਹ ਸਭ ਨਹੀਂ ਚਲੇਗਾ......।"

ਮੋਟਰ-ਸਾਈਕਲ ਨੂੰ ਗਲੀ ਵਿਚ ਰਖਣ ਬਾਰੇ ਝਗੜਾ ਨਾ ਵਧਿਆ। ਮੋਟਰ-ਸਾਈਕਲ ਦੂਜੀ ਸਾਈਕਲ ਨਹੀਂ ਹੁੰਦੀ, ਕਿ ਕਦੀ ਸਵਾਰ ਸਾਈਕਲ ਉਤੇ, ਕਦੀ ਸਾਈਕਲ ਸਵਾਰ ਉਤੇ। ਮਕਾਨ ਦੀ ਡਿਉਢੀ ਦੀ ਕੁਰਸੀ ਉੱਚੀ ਹੋਵੇ ਜਾਂ ਦੂਜੀ ਮੰਜ਼ਿਲ ਤੇ ਰਹਿੰਦੇ ਹੋਵੇ ਤਾਂ ਸਾਈਕਲ ਨੂੰ ਵਿਚਲੇ ਡੰਡੇ ਤੋਂ ਮੋਢੇ ਤੇ ਚੁੱਕ ਕੇ ਡਿਉਢੀ ਪਾਰ ਕਰਾ ਲਉ ਜਾਂ ਪੌੜੀਆਂ ਤੋਂ ਚੜ੍ਹਾ ਲਉ।

ਪਰ ਸਾਢੇ ਤਿੰਨ ਘੋੜੇ ਤਾਕਤ ਦੀ ਢਾਈ ਤਿੰਨ ਮਣ ਭਾਰੀ ਮੋਟਰ-ਸਾਈਕਲ, ਉਹਨੂੰ ਚੁੱਕ ਕੇ ਉੱਚੀ ਕੁਰਸੀ ਦੀ ਡਿਉਢੀ ਵਿਚ ਲੈ ਜਾਣਾ ਸੰਭਵ ਨਹੀਂ ਸੀ। ਮੋਟਰ-ਸਾਈਕਲ ਨੂੰ ਘਰ ਦੇ ਤਬੇਲੇ ਅਤੇ ਸਈਸ ਦੀ ਨਿਗਰਾਨੀ ਵਿਚ ਰਖਿਆ ਗਿਆ।

ਅਗਲੇ ਹੀ ਦਿਨ ਨਰਿੰਦਰ ਨੇ ਵੀ ਮੋਟਰ-ਸਾਈਕਲ ਚਲਾਉਣਾ ਸਿਖ ਲਿਆ। ਇਕ ਹੋਰ ਮਨੋਰੰਜਨ ਬਣ ਗਿਆ। ਸਵੇਰੇ ਜਾਂ ਸ਼ਾਮ ਮੋਟਰ-ਸਾਈਕਲ ਉਤੇ ਸ਼ਹਿਰ ਅਤੇ ਛਾਵਣੀ ਦੀ ਸੈਰ। ਮੀਰਾ ਨੂੰ ਕੌਣ ਰੋਕ ਸਕਦਾ ਸੀ। ਗ਼ਨੀਮਤ ਇਹ ਕਿ ਉਹਨੇ ਮੋਟਰ-ਸਾਈਕਲ ਚਲਾਉਣਾ ਸਿਖਣ ਦੀ ਜ਼ਿੱਦ ਨਹੀਂ ਪਕੜੀ। ਸਾਈਕਲ ਉਹ ਚਲਾ ਲੈਂਦੀ ਸੀ। ਦਿੱਲੀ ਕਾਨਵੇਂਟ ਵਿਚ ਉਹਦੀ ਕਲਾਸ ਦੀਆਂ ਦੋ ਕੁੜੀਆਂ ਸਾਈਕਲ ਤੇ ਆਉਂਦੀਆਂ ਸਨ। ਕਾਨਵੇਂਟ ਦੇ ਅੰਦਰ ਸਾਈਕਲ ਦੁੜਾ ਦੁੜਾ ਕੇ ਸਹੇਲੀਆਂ ਨੇ ਵੀ ਸਿਖ ਲਈ। ਕਦੀ ਅਮਰ ਮੀਰਾ ਨੂੰ ਪਿਛੇ ਬਿਠਾ ਕੇ ਸੈਰ ਕਰਾ ਰਿਹਾ ਹੈ। ਕਦੀ ਨਰਿੰਦਰ। ਕਦੀ ਤਿੰਨੋਂ ਇਕੱਠੇ ਮੋਟਰ-ਸਾਈਕਲ ਤੇ। ਅਜਿਹੇ ਵੇਲੇ ਹੈਰਾਨ ਗਲੀ ਵਾਲੇ ਸੜ ਭੁੱਜ ਕੇ ਚੁਪ ਰਹਿ ਜਾਂਦੇ।

... ... ...

ਮੈਡੀਕਲ ਕਾਲਜ ਦੇ ਦਾਖ਼ਲੇ ਲਈ ਟੈਸਟ ਛੇ ਜੁਲਾਈ ਨੂੰ ਸੀ। ਅਮਰ ਨੂੰ ਦੋ ਘੰਟੇ ਲਈ ਕੈਸਰ ਬਾਗ਼, ਟਯੂਟਰ ਵਰਮਾ ਦੀ ਕਲਾਸ ਵਿਚ ਜਾਣਾ ਹੀ ਪੈਂਦਾ। ਘਰ ਵੀ ਕੁਝ ਦੁਹਰਾਣਾ, ਪੜ੍ਹਨਾ, ਡਾਇਗਰਾਮ ਬਣਾਨਾ ਜ਼ਰੂਰੀ ਸੀ। ਦਿਨੇ ਕੋਹਲੀਆਂ ਦੇ ਘਰੋਂ ਸੱਦਾ ਆਉਣ ਤੇ ਅਮਰ ਰੁਕ ਨਾ ਸਕਦਾ। ਰਾਤੀਂ ਦੇਰ ਤਕ ਪੜ੍ਹਨਾ ਮੰਜ਼ੂਰ। ਮੀਰਾ ਨਾਲ

ਖੇਲ-ਖਿਲਵਾੜ, ਗੱਲਾਂ ਦਾ ਰਸ ਅਤੇ ਸੰਗੀਤ ਦੀ ਖਿੱਚ ਬਹੁਤ ਪੱਕੀ ਸੀ। ਮੀਰਾ ਦੇ ਸਾਥ ਦੇ ਦਿਨ ਹੀ ਕਿੰਨੇ ਰਹਿ ਗਏ ਸਨ। ਦੋ ਜੁਲਾਈ ਨੂੰ ਭੈਣ ਜੋ ਰਾਣੀ, ਮੀਰਾ, ਜਯੰਤ, ਰਾਜੂ ਦਿੱਲੀ ਵਾਪਸ ਜਾ ਰਹੇ ਸਨ। ਉਨ੍ਹਾਂ ਦੇ ਜਾਣ ਦੀ ਤਿਆਰੀ ਸ਼ੁਰੂ ਹੋ ਗਈ ਸੀ। ਚਿਕਨ ਦੀਆਂ ਸਾੜ੍ਹੀਆਂ ਅਤੇ ਜੋ ਕੁਝ ਉਨ੍ਹਾਂ ਨੇ ਲੈ ਜਾਣਾ ਸੀ, ਸਮੇਟਿਆ ਬੰਨ੍ਹਿਆ ਜਾ ਰਿਹਾ ਸੀ। ਮੀਰਾ ਚਲੀ ਜਾਏਗੀ, ਇਹ ਖ਼ਿਆਲ ਵੀ ਅਮਰ ਨੂੰ ਚੰਗਾ ਨਾ ਲਗਦਾ।

ਅਮਰ ਤਾਸ਼ ਦੀ ਬੈਠਕ ਵਿਚੋਂ ਉਠ ਗਿਆ। ਟਿਯੂਸ਼ਨ ਲਈ ਕੈਸਰਬਾਗ ਜਾਣਾ ਸੀ। ਗਲੀ ਵਿਚ ਨਿਕਲਦਿਆਂ ਹੀ ਟੰਡਨ ਦਾਦੀ ਦੀ ਪ੍ਰਚੰਡ ਆਵਾਜ਼ ਸੁਣਾਈ ਦਿਤੀ......ਇਹ ਕੀ ਪਰਲੋ ਦੀਆਂ ਗੱਲਾਂ। ਸੇਠਾਂ ਅਤੇ ਅਰੋੜਿਆਂ ਦਾ ਕੀ ਮੇਲ? ਵਿਆਹ ਸ਼ਾਦੀ ਤੇ ਜਾਤ ਬਰਾਦਰੀ ਵਿਚ ਹੀ ਠੀਕ। ਪਤਾ ਨਹੀਂ ਕਿਹੋ ਜਿਹਾ ਜ਼ਮਾਨਾ ਆ ਰਿਹਾ ਹੈ। ਨਾ ਜਾਤ ਦਾ ਖ਼ਿਆਲ ਨਾ ਗੋਤਰ ਦਾ। ਸਭ ਜਾਣਦੇ ਸਨ—ਜਾਤ-ਗੋਤਰ ਦੇ ਨਿਯਮਾਂ ਅਤੇ ਪਰੰਪਰਾਵਾਂ ਦੀ ਪ੍ਰਮਾਣੀਕਤਾ ਦੇ ਸਵਾਲ ਤੇ ਟੰਡਨ ਦਾਦੀ ਬਰਾਦਰੀ ਦੀ ਆਪਣੇ ਆਪ ਵਿਚ ਇਕ ਹਾਈਕੋਰਟ ਸੀ। ਉਹਦੀ ਸਲਾਹ ਲਈ ਕੋਈ ਮਿੰਨਤ ਕਰੇ ਨਾ ਕਰੇ, ਦਾਦੀ ਗ਼ਲਤ ਗੱਲ ਵੇਖ ਕੇ ਟੋਕੇ ਬਿਨਾਂ ਨਾ ਰਹਿ ਸਕਦੀ।

ਅਮਰ ਨੂੰ ਹੈਰਾਨੀ ਹੋਈ, ਦੂਜਿਓਂ ਪਾਸੇ ਜਵਾਬ ਦੇ ਰਹੀ ਸੀ ਗੰਗਾ ਭੂਆ ਅਤੇ ਦੀਪ ਚੰਦ ਦੀ ਤਾਈ। ਲੜਾਈ ਵਿਚ ਸ਼ਰੀਕਾਂ ਦੇ ਇਕ ਦੂਜੇ ਦਾ ਪੱਖ ਲੈਣ ਦੇ ਘਟ ਹੀ ਮੌਕੇ ਹੁੰਦੇ ਸਨ। ਵਿਚ ਵਿਚ ਮਾਸਟਰਨੀ ਅਤੇ ਸਾਹਬ ਸਿੰਘ ਦੀ ਘਰਵਾਲੀ ਦੀਆਂ ਆਵਾਜ਼ਾਂ ਵੀ ਸੁਣਾਈ ਦੇ ਰਹੀਆਂ ਸਨ। ਅਮਰ ਜਲਦੀ ਵਿਚ ਸੀ। ਲੜਾਈ ਸਮਝਣ ਦੀ ਚਿੰਤਾ ਛੱਡ ਉਹ ਫ਼ਿਜ਼ਿਕਸ, ਕੈਮਿਸਟਰੀ ਦੀਆਂ ਕਿਤਾਬਾਂ ਲੈ ਕੇ ਕੈਸਰਬਾਗ ਚਲਾ ਗਿਆ। ਇਹ ਗੱਲ ਸਮਝ ਆ ਗਈ: ਮਤਭੇਦ ਸੇਠਾਂ ਅਤੇ ਚੋਪੜਿਆਂ ਦੇ ਵਿਆਹ-ਸੰਬੰਧ ਬਾਰੇ ਸੀ। ਚੋਪੜਾ ਤੇ ਮੀਰਾ ਹੈ.....ਕੀ ਗੱਲ ਉਠੀ ਹੋਵੇਗੀ? ਵਾਪਸ ਆ ਕੇ ਨਾਸ਼ਤਾ ਖਾਂਦਿਆਂ ਭੂਆ ਕੋਲੋਂ ਪੁਛ ਲਿਆ, "ਸ਼ਾਮੀਂ ਟੰਡਨ ਦਾਦੀ ਨਾਲ ਕੀ ਝਗੜਾ ਹੋ ਰਿਹਾ ਸੀ?"

"ਕੁਝ ਨਹੀਂ ਭਈਏ।" ਭੂਆ ਝਿਜਕ ਕੇ ਬੋਲੀ, "ਇਹ ਜ਼ਨਾਨੀਆਂ ਪਤਾ ਨਹੀਂ ਕਿਵੇਂ ਗੱਲਾਂ ਉਡਾਂਦੀਆਂ ਨੇ।" ਮਾਸਟਰਨੀ ਬੋਲੀ: "ਠਕੁਰਾਇਨ ਕਹਿੰਦੀ ਹੈ, ਰਾਧਾ ਕਿਸ਼ਨ ਦੀ ਜੋੜੀ ਹੈ, ਦੇਖ ਕੇ ਅੱਖਾਂ ਰਜਦੀਆਂ ਨਹੀਂ। ਦਿੱਲੀ ਵਾਲਿਆਂ ਦੇ ਜਾਣ ਤੋਂ ਪਹਿਲਾਂ ਗੱਲ ਪਕੀ ਹੋ ਜਾਏ। ਅਸੀਂ ਕਿਹਾ, ਅਸੀਂ ਲੋਕ ਖਤ੍ਰੀ, ਉਹ ਅਰੋੜੇ, ਠਾਕਰ-ਕਾਇਸਥ ਇਹ ਸਭ ਕੀ ਸਮਝਣ, ਪਰ ਇਸ ਜ਼ਮਾਨੇ ਦੀ ਗੱਲ ਅਸੀਂ ਨਹੀਂ ਕਹਿ ਸਕਦੇ। ਸਾਨੂੰ ਤੇ ਕਿਸੇ ਨੇ ਕੁਝ ਕਿਹਾ ਨਹੀਂ, ਭਈਆ ਹੀ ਜਾਣਨ। ਨਾਲੇ ਪੁਤਰ, ਉਹ ਲੋਕ ਅੰਗਰੇਜ਼ੀ ਰੰਗ ਢੰਗ ਵਾਲੇ ਇਹੋ ਜਿਹੀ ਕੁੜੀ ਘਰ ਚੌਂਕਾ ਕੀ ਸਾਂਭੇਗੀ। ਮੈਂ ਤੇ ਕਿਹਾ, ਰਿਸ਼ਤਾ ਤੇ ਕੁੜੀ ਵਾਲਿਆਂ ਵੱਲੋਂ ਆਉਂਦਾ ਹੈ......।"

"ਇਨ੍ਹਾਂ ਲੋਕਾਂ ਨੂੰ ਏਨੀ ਫ਼ਿਕਰ ਕਿਉਂ ਹੈ।" ਅਮਰ ਨੇ ਬੇਪਰਵਾਹੀ ਵਿਖਾਈ। ਇਸ ਤੋਂ ਪਹਿਲਾਂ ਇਹੋ ਜਿਹੀ ਗੱਲ ਛਿੜਦੀ ਤਾਂ ਅਮਰ ਬਹੁਤ ਖਿਝਦਾ ਸੀ। ਮੀਰਾ ਦੇ ਬਾਰੇ ਸੁਣ ਝੁੰਝਲਾਹਟ ਨਹੀਂ, ਕੁਝ ਗੁਦਗੁਦੀ ਜਿਹੀ ਮਹਿਸੂਸ ਕੀਤੀ। ਸੋਚਿਆ: ...ਅਜੇ ਪੰਜ ਸਾਲ ਤੇ ਡਾਕਟਰੀ ਦੀ ਪੜ੍ਹਾਈ...ਜ਼ਿੰਦਗੀ ਵਿਚ ਹੋਰ ਵੀ ਬਹੁਤ ਕੁਝ ਏ...।...ਗੱਲ ਚਲੇਗੀ ਤੇ ਦੇਖਿਆ ਜਾਏਗਾ।

ਗੰਗਾ ਭੂਆ ਨਹੀਂ ਚਾਹੁੰਦੀ ਸੀ ਗਲੀ ਵਿਚ ਉਨ੍ਹਾਂ ਦੇ ਘਰ ਰਿਸ਼ਤੇ ਦੇ ਬਾਰੇ ਕੋਈ ਝਗੜਾ ਹੋਵੇ, ਚੁਪ ਕੀਤੀ ਰਹੀ। ਪਰ ਟੰਡਨ ਦਾਦੀ ਨੇ ਦੂਜੇ ਦਿਨ ਫਿਰ ਗੱਲ ਸ਼ੁਰੂ ਕਰ ਦਿਤੀ। ਜੈ ਰਾਣੀ ਨੂੰ ਇਹ ਚਰਚਾ ਬੜੀ ਭੈੜੀ ਲੱਗੀ। ਚਾਹੁੰਦੀ ਸੀ ਗੱਲ ਦਬ ਜਾਏ। ਉਹਨੂੰ ਬੋਲਣਾ ਪਿਆ ਤਾਂ ਗੱਲ ਦੋ ਅੱਖਰਾਂ ਵਿਚ ਨਿਪਟਾ ਦਿਤੀ, "......ਲੋਕਾਂ ਦੀਆਂ ਅੱਖਾਂ ਨਹੀਂ ਹਨ, ਕਿ ਦਿਮਾਗ ਫਿਰ ਗਏ ਹਨ। ਸੇਠ ਜੀ ਮੇਰੇ ਤਾਊ। ਮੈਂ ਨਰਿੰਦਰ ਅਤੇ ਅਮਰ ਵਿਚ ਕਦੀ ਫ਼ਰਕ ਮੰਨਿਆ ਏ...ਬਚਪਨ ਦੇ ਮੂੰਹ ਬੋਲੇ ਭਰਾ ਭੈਣ। ਮੀਰਾ ਦੇ ਲਈ ਸਾਲ ਭਰ ਪਹਿਲਾਂ ਦਿੱਲੀ ਵਿਚ ਗੱਲ ਪੱਕੀ ਹੋ ਗਈ...।"

ਅਮਰ ਨੂੰ ਲੱਗਾ, ਉਹਦੇ ਮੂੰਹ ਵੱਲ ਗਰਾਹੀ ਵਧਾ ਕੇ ਪਿਛੇ ਖਿੱਚ ਲਈ ਗਈ। ਆਪਣੀ ਉਹਦੀ ਕੋਈ ਮਰਜ਼ੀ ਜਾਂ ਆਸ ਨਹੀਂ ਸੀ, ਫਿਰ ਵੀ ਨਿਰਾਸ਼ਾ ਜਿਹਾ ਧੱਕਾ, ਕੁਝ ਅਪਮਾਨ ਵੀ। ਮਨ ਖਿਝ ਗਿਆ, ਇਹੋ ਜਿਹੀ ਗੱਲ ਛੇੜਨ ਦੀ ਕੀ ਲੋੜ ਸੀ।

ਜੈ ਰਾਣੀ ਲਈ ਆਦਰ ਅਤੇ ਗੁਆਂਢੀ ਹੋਣ ਦੇ ਨਾਤੇ ਅਮਰ ਉਨ੍ਹਾਂ ਲੋਕਾਂ ਨੂੰ ਗੱਡੀ ਚੜ੍ਹਾਉਣ ਨਰਿੰਦਰ ਨਾਲ ਸਟੇਸ਼ਨ ਤੇ ਗਿਆ। ਮੀਰਾ ਖੁਲ੍ਹੀ ਤਰ੍ਹਾਂ ਆਪਣੇ ਭਾਵ ਦਸ ਰਹੀ ਸੀ, "...ਦਿਲ ਨਹੀਂ ਕਰਦਾ ਦਿੱਲੀ ਵਾਪਸ ਜਾਣ ਤੇ। ਅਜੇ ਹਫ਼ਤਾ ਹੋਰ ਐਨਜਾਏ ਕਰ ਸਕਦੇ ਸੀ...।" ਨਰਿੰਦਰ ਅਮਰ ਨੂੰ ਛੁਟੀਆਂ ਵਿਚ ਦਿੱਲੀ ਆਉਣ ਦਾ ਸੱਦਾ ਦਿਤਾ ਅਤੇ ਚਿੱਠੀ-ਪੱਤਰ ਕਰਨ ਲਈ ਜ਼ੋਰ ਲਾਇਆ।

ਮੀਰਾ ਦੇ ਚਲੇ ਜਾਣ ਨਾਲ ਅਮਰ ਨੂੰ ਖ਼ਾਲੀ-ਖ਼ਾਲੀ ਜਿਹਾ ਲੱਗਣ ਲੱਗ ਪਿਆ। ਕੁਝ ਅਫ਼ਸੋਸ ਵੀ, ਛੁਟੀਆਂ ਵਿਚ ਪੜ੍ਹਾਈ ਦਾ ਜਿੰਨਾ ਟਾਈਮ-ਟੇਬਲ ਬਣਾਇਆ ਸੀ, ਕੁਝ ਵੀ ਨਾ ਹੋਇਆ। ਨਾਥ ਸ਼ਾਸਤਰੀ ਕੋਲੋਂ ਦੋ ਕਿਤਾਬਾਂ ਲਿਆਇਆ ਸੀ। ਮੀਰਾ ਦੇ ਆਉਣ ਤੋਂ ਪਹਿਲਾਂ ਇਕ ਪੜ੍ਹ ਲਈ ਸੀ। ਉਹਦੇ ਆਣ ਬਾਅਦ ਦੂਜੀ ਖੋਲ੍ਹੀ ਵੀ ਨਹੀਂ ਸੀ। ...ਮੂਰਖਤਾ ਵਿਚ ਕਿੰਨਾ ਵਕਤ ਬਰਬਾਦ ਹੋ ਗਿਆ...ਏਨਾਂ ਗੱਲਾਂ ਦਾ ਕੀ ਫ਼ਾਇਦਾ? ਕੁਝ ਕਰਨਾ ਹੈ ਤਾਂ ਮਨ, ਵਚਨ-ਕਰਨ ਦੇ ਸੰਜਮ ਬਿਨਾਂ ਕੁਝ ਸੰਭਵ ਨਹੀਂ।

... ... ...

ਮੈਡੀਕਲ ਕਾਲਜ ਦੇ ਦਾਖ਼ਲੇ ਦੇ ਇਮਤਿਹਾਨ ਦੇ ਬਾਅਦ ਸ਼ਾਮੀਂ ਅਮਰ ਸੇਵਾ ਆਸ਼ਰਮ ਗਿਆ। ਹਰੀ ਭਈਆ ਦੀ ਖ਼ਬਰ ਬਾਰੇ ਉਤਸਕ ਸੀ। ਸਭ ਬੱਚਿਆਂ ਨੇ ਬੰਦੇ ਮਾਤਰਮ ਕਹਿ ਅਮਰ ਚਾਚਾ ਦਾ ਸਵਾਗਤ ਕੀਤਾ।

ਭਾਬੀ ਨੇ ਇਮਤਿਹਾਨ ਦੇ ਨਤੀਜੇ ਬਾਰੇ ਪੁਛਿਆ। ਅਮਰ ਦੇ ਏਨੇ ਦਿਨ ਨਾ ਆਉਣ ਤੇ ਤਾਹਨੇ।

"ਭਾਬੀ, ਕੁਝ ਮਹਿਮਾਨ ਆ ਗਏ ਸਨ।" ਅਮਰ ਨੇ ਮੁਆਫ਼ੀ ਮੰਗੀ। ਭਾਬੀ ਨੇ ਕਿਹਾ, "ਕਾਕਾ ਤੇ ਖ਼ੈਰ ਖ਼ਬਰ ਲੈਂਦੇ ਰਹੇ। ਜੌਹਰ ਦਾਦਾ ਇਥੇ ਹੀ ਰਹਿੰਦੇ ਨੇ। ਲਾਲਾ, ਤੁਸੀਂ ਆ ਜਾਂਦੇ ਹੋ ਤੇ ਘਰ ਦੇ ਆਦਮੀ ਨੂੰ ਵੇਖਣ ਦੀ ਤਸੱਲੀ ਜਿਹੀ ਹੋ ਜਾਂਦੀ ਹੈ।"

"ਬਹੁਤ ਦਿਨਾਂ ਤੋਂ ਨਹੀਂ ਆਏ ਭਈਆ।" ਗੌਰੀ ਪਹਿਲੀ ਵਾਰ ਅਮਰ ਨਾਲ ਬੋਲੀ। ਅਮਰ ਨੂੰ ਲੱਗਾ ਗੌਰੀ ਕੁਝ ਬਦਲ ਗਈ ਸੀ। ਚਿਹਰੇ ਤੇ ਦਸ ਮਹੀਨੇ ਪਹਿਲਾਂ ਵਰਗਾ ਰੁਖਾ ਪੀਲਾਪਨ ਨਹੀਂ ਸੀ, ਹੁਣ ਵੀ ਪਤਲੀ, ਪਰ ਕਮਜ਼ੋਰੀ ਨਾਲ ਸੁਕੀ ਹੋਈ ਨਹੀਂ। ਬਾਹਾਂ ਗੋਲ ਹੋ ਗਈਆਂ ਸਨ। ਸਾਂਵਲਾ ਚਿਹਰਾ, ਭਰਿਆ ਨਾ ਹੋਣ ਤੇ ਵੀ ਸਿਹਤਮੰਦ।

ਸਿੱਧਾ ਲੰਮਾ ਚੀਰ। ਖੱਦਰ ਦੀ ਚਿੱਟੀ ਧੋਤੀ ਪਰ ਸੁਹਣੀ ਤਰ੍ਹਾਂ ਬੰਨ੍ਹੀ ਹੋਈ। ਚਿਹਰਾ ਪਰੇਸ਼ਾਨ ਤੇ ਦੁਖੀ ਨਹੀਂ, ਸੰਤੁਸ਼ਟ ਸ਼ਾਂਤ।

ਭਾਬੀ ਨੇ ਦਸਿਆ, "ਜੇਲ ਤੋਂ ਲਿਖਿਆ ਹੈ ਕੋਈ ਤਕਲੀਫ਼ ਨਹੀਂ। ਸਾਰਾ ਦਿਨ ਪੜ੍ਹਦੇ ਨੇ। ਗੌਰੀ ਨੂੰ ਲਿਖਿਆ ਹੈ, ਪੜ੍ਹ ਲਿਖ ਕੇ ਆਪਣੀ ਜ਼ਿੰਦਗੀ ਬਣਾਣੀ ਹੈ। ਭੂਸ਼ਣ ਦੇ ਚਾਚਾ ਖ਼ਿਆਲ ਰਖਦੇ ਹੋਣਗੇ।"

"ਪੜ੍ਹਾਈ ਠੀਕ ਚਲ ਰਹੀ ਹੈ?" ਅਮਰ ਨੇ ਪੁਛਿਆ।

"ਅੱਧੀ ਅੱਧੀ ਰਾਤ ਤੀਕ ਲਾਲਟੈਨ ਲਈ ਬੈਠੀ ਰਹਿੰਦੀ ਹੈ।" ਭਾਬੀ ਨੇ ਦਸਿਆ, "ਮਾਸਟਰ ਦਾ ਪੜ੍ਹਾਇਆ ਯਾਦ ਕਰਦੀ ਹੈ। ਫਿਰ ਇਨ੍ਹਾਂ ਦੀਆਂ ਕਿਤਾਬਾਂ ਵਿਚੋਂ ਚੁਕ ਕੋਈ ਕਿਤਾਬ ਪੜ੍ਹਨ ਲੱਗ ਪੈਂਦੀ ਹੈ।"

ਤਿੰਨੋਂ ਬੱਚੇ ਅਮਰ ਨੂੰ ਘੇਰ ਕੇ ਬੋਲੀ ਜਾ ਰਹੇ ਸਨ, "ਚਾਚਾ ਜੀ! ਚਾਚਾ ਜੀ! ਚਾਚਾ ਜੀ!"

"ਅੱਬੀ, ਮਾਮਾ ਜੀ ਕਹਿ।" ਗੌਰੀ ਨੇ ਧੀ ਨੂੰ ਸਮਝਾਇਆ।

"ਚਾਚਾ ਜੀ ਮਾਮਾ ਜੀ ਇਕੋ ਹੀ ਗੱਲ ਹੈ", ਭਾਬੀ ਬੋਲੀ, "ਬੱਚਿਆਂ ਲਈ ਕਾਹਦਾ ਫ਼ਰਕ।"

"ਫ਼ਰਕ ਕਿਉਂ ਨਹੀਂ?" ਅਮਰ ਨੇ ਗੌਰੀ ਵੱਲ ਦੇਖਿਆ, "ਜੀਜੀ ਦੀ ਧੀ ਨੂੰ ਵੀ ਆਪਣੀ ਬਣਾ ਲਏਗੀ?"

"ਇਨ੍ਹਾਂ ਦੀ ਪਹਿਲਾਂ ਹੈ।" ਗੌਰੀ ਬੋਲੀ।

"ਅੱਬੀ-ਅੱਬੀ। ਇਸ ਦਾ ਪੂਰਾ ਨਾਂ ਕੀ ਹੈ?" ਅਮਰ ਨੇ ਪੁਛਿਆ।

"ਭਈਆ ਨੇ ਵੀ ਪੁਛਿਆ ਸੀ। ਨਾਂ ਵਿਚਾਰੀ ਦਾ ਰਖਿਆ ਕਿਸਨੇ।" ਗੌਰੀ ਨੇ ਦਸਿਆ। "ਇਥੇ ਬੱਚੇ ਅੱਬੀ ਅੱਬੀ ਕਹਿਣ ਲਗੇ ਤੇ ਸਭ ਇਹੀ ਬੁਲਾਉਣ ਲੱਗ ਪਏ। ਭਈਆ, ਇਸ ਦਾ ਨਾਂ ਅਭਯਾ ਰਖ ਗਏ।"

"ਅਭਯਾ।"

"ਅਭਯਾ ਤੋਂ ਸੁਹਣਾ ਆਭਾ ਨਹੀਂ?"

"ਹੈ ਤੇ......ਕਿਉਂ ਭਾਬੀ?" ਗੌਰੀ ਨੇ ਪੁਛਿਆ, "ਤੇਰਾ ਨਾਂ ਆਭਾ।" ਅਮਰ ਨੇ ਬੱਚੀ ਦਾ ਮੂੰਹ ਦੋਹਾਂ ਹੱਥਾਂ ਵਿਚ ਲੈ ਕੇ ਉਹਨੂੰ ਦਸਿਆ। ਬੱਚੀ ਹੱਸ ਪਈ।

ਗੌਰੀ ਨੂੰ ਬੜਾ ਚੰਗਾ ਲੱਗਾ।

ਸੇਵਾ ਆਸ਼ਰਮ ਤੋਂ ਵਾਪਸੀ ਵੇਲੇ ਅਮਰ ਦੀ ਕਲਪਨਾ ਵਿਚ ਮੀਰਾ ਆ ਗਈ—ਸੁਹਣੀ ਬਾਂਕੀ ਡੀਲ ਡੌਲ, ਸੁਘੜ ਬੋਲਚਾਲ, ਹਾਸਾ ਮਜ਼ਾਕ, ਖ਼ੁਸ਼ੀ ਨਾਲ ਖਿੜਿਆ ਚਿਹਰਾ। ਸਵੇਰ ਦੀ ਕੋਮਲ ਧੁੱਪ ਵਿਚ ਇਸ ਫੁੱਲ ਤੋਂ ਉਸ ਫੁੱਲ ਤੇ ਉਡਦੀ ਮੰਡਰਾਂਦੀ ਥਿਰਕਦੀ ਤਿਤਲੀ ਵਾਂਗ ਚੰਚਲ। ਤਸਵੀਰ ਪਲਟਦਿਆਂ ਦੂਜੇ ਪਾਸੇ ਸਾਂਵਲੇ ਚਿਕਨੇ ਪੱਥਰ ਦੀ ਮੂਰਤੀ, ਬਦਨਸੀਬੀ ਦੇ ਭਾਰ ਨਾਲ ਝੁਕੀ ਗਰਦਨ, ਸਨੇਹ ਭਰੀਆਂ ਅੱਖਾਂ, ਗੰਭੀਰ ਗੌਰੀ। ਅਮਰ ਨੇ ਕਲਪਨਾ ਵਿਚ ਹੀ ਮੁੜ ਮੀਰਾ ਵਾਲੀ ਤਸਵੀਰ ਵੇਖੀ। ਹਾਸਾ, ਮਸਤੀ, ਖ਼ੁਸ਼ੀ ਉਹਦਾ ਜੀਵਨ...ਉਹਨੂੰ ਕਾਹਦੀ ਘਾਟ! ਮੁਸ਼ਕਲਾਂ, ਦੁਖਾਂ ਦਰਦਾਂ ਤੋਂ ਅਣਜਾਣ। ਉਹਨੂੰ ਜ਼ਰੂਰਤ ਹੈ ਖਿਲਵਾੜ ਲਈ ਸਾਥੀਆਂ ਦੀ। ਤਸਵੀਰ ਦਾ ਪੰਨਾ ਫਿਰ ਪਰਤਾ ਕੇ ਗੌਰੀ

ਸਾਹਮਣੇ—ਸਭ ਅਨਿਆਂ, ਕਸ਼ਟ ਸਹਿ ਕੇ ਕੋਈ ਸ਼ਿਕਾਇਤ ਕੀਤੇ ਬਿਨਾਂ ਧੀਰਜ ਨਾਲ ਮੁੜ ਮਿਹਨਤ ਲਈ ਤਿਆਰ। ਇਸਦਾ ਜੀਵਨ ਹੈ, ਦੂਜਿਆਂ ਦੀ ਸੇਵਾ ਸਹਾਇਤਾ ਲਾਇਕ ਬਣ ਸਕਣਾ। ਇਹਦੇ ਲਈ ਕੁਝ ਵੀ ਕਰ ਸਕਾਂ ਤਾਂ ਸਾਰਥਕ। ਹਰੀ ਭਈਆ ਦੇਸ਼ ਲਈ ਜੇਲ ਵਿਚ ਪਏ ਹਨ...।...ਇਨ੍ਹਾਂ ਲੋਕਾਂ ਦੀ ਸੁਧ ਨਾ ਲਈ। ਗੌਰੀ ਦੀ ਜੋ ਵੀ ਮਦਦ ਸੰਭਵ ਹੋਵੇ...।

ਜੁਲਾਈ ਦੇ ਅਧ ਵਿਚ ਅਮਰ ਮੈਡੀਕਲ ਕਾਲਜ ਜਾਣ ਲਗ ਪਿਆ। ਸਵੇਰੇ ਨੌਂ ਵਜੇ ਜਾਂਦਾ, ਸ਼ਾਮੀਂ ਪੰਜ ਵਜੇ ਤੀਕ ਵਾਪਸ ਆਂਦਾ। ਪਹਿਲੇ-ਦੂਜੇ ਸਾਲਾਂ ਵਿਚ ਵਿਦਿਆਰਥੀਆਂ ਦਾ ਹੋਸਟਲ ਵਿਚ ਰਹਿਣਾ ਜ਼ਰੂਰੀ ਨਹੀਂ। ਸੇਠ ਜੀ ਦਾ ਹੱਠ ਸੀ, ਕਿ ਜਦ ਤਕ ਘਰ ਰਹਿ ਕੇ ਪੜ੍ਹਾਈ ਕਰ ਸਕੇ, ਪੁਤਰ ਹੋਸਟਲ ਵਿਚ ਕਿਉਂ ਜਾਏ। ਰਾਜਾ ਬਾਜ਼ਾਰ ਤੋਂ ਮੈਡੀਕਲ ਕਾਲਜ ਕਿੰਨੀ ਦੂਰ! ਅਮਰ ਕੋਲ ਮੋਟਰ ਸਾਈਕਲ। ਹਫ਼ਤੇ ਵਿਚ ਇਕ ਵਾਰ ਸ਼ਾਮੀਂ ਸੇਵਾ ਆਸ਼ਰਮ ਜ਼ਰੂਰ ਹੋ ਆਉਂਦਾ।

ਅਗਸਤ ਦਾ ਅਖ਼ੀਰਲਾ ਹਫ਼ਤਾ ਸੀ। ਅਮਰ ਸਵੇਰੇ ਜਲਦੀ ਕਾਲਜ ਚਲਾ ਗਿਆ। ਉਸ ਦਿਨ ਡਾਕਟਰ ਬੋਸ ਨੇ ਆਪ ਡਿਸੈਕਸ਼ਨ ਦਾ ਡੀਮਾਂਸਟਰੇਸ਼ਨ ਦੇਣਾ ਸੀ। ਸ਼ਾਮੀਂ ਪੰਜ ਵਜੇ ਮੁੜਿਆ ਤਾਂ ਭੂਆ ਨੇ ਕਟੋਰੀ ਵਿਚ ਮਠਰੀ ਅਤੇ ਦੁਧ ਦਾ ਗਿਲਾਸ ਦੇ ਕੇ ਦਸਿਆ, "ਸਵੇਰੇ ਤੇਰੇ ਜਾਣ ਬਾਅਦ ਗੌਰੀ ਭੂਸ਼ਣ ਆਏ ਸਨ।"

"ਕਿਸ ਤਰ੍ਹਾਂ ?"

ਆਪਣੇ ਭਰਾਵਾਂ ਨੂੰ ਰਖੜੀ ਬੰਨ੍ਹਣ ਰਕਾਬਗੰਜ ਜਾ ਰਹੀ ਸੀ। ਪਹਿਲਾਂ ਇਥੇ ਆਈ।"

ਅਮਰ ਖਾ ਪੀ ਕੇ ਸੇਵਾ ਆਸ਼ਰਮ ਵਲ ਟੁਰ ਪਿਆ।

"ਲਾਲਾ, ਤੈਨੂੰ ਹੁਣ ਵਿਹਲ ਮਿਲੀ ?" ਭਾਬੀ ਨੇ ਉਲਾਹਮਾ ਕਢਿਆ, "ਬੀਬੀ ਵਿਚਾਰੀ ਸਵੇਰ ਤੋਂ ਹੀ ਖਾਧੇ ਪੀਤੇ ਬਗ਼ੈਰ ਬੈਠੀ ਹੈ।"

"ਕਿਉਂ ਕੀ ਹੋਇਆ ?" ਅਮਰ ਨੇ ਹੈਰਾਨੀ ਨਾਲ ਗੌਰੀ ਵਲ ਵੇਖਿਆ।

"ਨਹੀਂ ਭਾਬੀ ਕੁਝ ਨਹੀਂ...।" ਗੌਰੀ ਦੇ ਵਰਜਦਿਆਂ ਵਰਜਦਿਆਂ ਭਾਬੀ ਨੇ ਕਹਿ ਦਿਤਾ। "ਉਸ ਦੀ ਧੀ ਦੇ ਮਾਮਾ ਬਣੇ ਹੋ ਤਾਂ ਕੀ ਉਹ ਰਖੜੀ ਨਹੀਂ ਬੰਨ੍ਹੇਗੀ ? ਸਵੇਰੇ ਸਵੇਰੇ ਤੁਹਾਡੇ ਘਰ ਗਈ ਸੀ ਤੁਸੀਂ ਕਾਲਜ ਚਲੇ ਗਏ। ਕੀ ਜਾਣਦੇ ਨਹੀਂ ਹੋ, ਕਿ ਰਖੜੀ ਸੁੱਚੇ ਮੂੰਹ ਬੰਨ੍ਹੀ ਜਾਂਦੀ ਏ।"

"ਭਾਬੀ, ਕੋਈ ਗੱਲ ਨਹੀਂ।" ਗੌਰੀ ਨੇ ਗੱਲ ਖ਼ਤਮ ਕਰਨੀ ਚਾਹੀ। ਅੰਦਰ ਜਾ ਕੇ ਥਾਲੀ ਵਿਚ ਰੌਲੀ ਅਤੇ ਰਖੜੀ ਲੈ ਆਈ। ਅਮਰ ਨੇ ਸ਼ਰਮ ਨਾਲ ਕਿਹਾ, "ਪਹਿਲੀ ਵਾਰ ਰਖੜੀ ਬੰਨ੍ਹਵਾ ਰਿਹਾਂ। ਭੈਣ ਤੇ ਹੈ ਹੀ ਨਹੀਂ ਸੀ।"

"ਹੁਣ ਤੇ ਹੈ।" ਭਾਬੀ ਨੇ ਯਾਦ ਦਿਵਾਇਆ। ਅਮਰ ਦੀ ਮਾਂ-ਜਾਈ ਭੈਣ ਨਹੀਂ ਸੀ। ਸ਼ਰੀਕੇ ਵਿਚ ਚਾਚਿਆਂ ਦੀਆਂ ਧੀਆਂ ਸਨ, ਉਮਰ ਵਿਚ ਉਸ ਤੋਂ ਬਹੁਤ ਵਡੀਆਂ, ਸਭ ਸਹੁਰੇ। ਰਖੜੀ ਬੰਨ੍ਹਣ ਵਾਲੀ ਭੈਣ ਨਹੀਂ ਸੀ। ਜਾਣਦਾ ਸੀ, ਭੈਣਾਂ ਰਖੜੀ ਬੰਨ੍ਹਦੀਆਂ ਨੇ ਤਾਂ ਭਰਾ ਧੰਨਵਾਦ, ਆਸ਼ੀਰਵਾਦ, ਜਾਂ ਦਖਿਣਾ ਵਜੋਂ ਕੋਈ ਸੁਗਾਤ ਦੇਂਦਾ ਹੈ। ਸੇਵਾ ਆਸ਼ਰਮ ਆਉਣ ਵੇਲੇ ਇਹ ਗੱਲ ਧਿਆਨ ਵਿਚ ਨਾ ਰਹੀ। ਜੇਬ ਵਿਚ ਹੱਥ ਪਾਇਆ ਤਾਂ ਸਿਰਫ਼ ਕੁਝ ਆਨੇ।

"ਹੁਣੇ ਆਇਆ।" ਉਹ ਦਰਵਾਜ਼ੇ ਵਲ ਵਧਿਆ।

"ਨਹੀਂ, ਨਹੀਂ ਕੋਈ ਗੱਲ ਨਹੀਂ......" ਭਾਬੀ ਤੇ ਗੌਰੀ ਇਕੱਠੀਆਂ ਹੀ ਬੋਲੀਆਂ। ਉਹ ਭਾਂਪ ਗਈਆਂ ਸਨ। ਅਮਰ ਗਲੀ ਵਿਚ ਨਿਕਲ ਗਿਆ। ਤੇਜ਼ ਕਦਮਾਂ ਨਾਲ ਘਰ ਵਲ ਜਾਂਦਿਆਂ ਗਦ ਗਦ ਸੀ......ਗੌਰੀ ਜੀਜੀ ਮੈਨੂੰ ਐਨਾ ਮੰਨਦੀ ਹੈ।

ਅਮਰ ਨੇ ਵਾਪਸ ਆ ਕੇ ਗੌਰੀ ਦੇ ਸਾਹਮਣੇ ਪੰਜ ਦਾ ਨੋਟ ਰਖ ਦਿਤਾ। ਗੌਰੀ ਨੇ ਗਰਦਨ ਹਿਲਾ ਨਾਂਹ ਕਰਦੀ ਹੋਈ ਪਿਛੇ ਹਟ ਗਈ। "ਨਹੀਂ ਇਹ ਕੋਈ ਗੱਲ ਹੈ। ਸ਼ਗਨ ਚਾਰ ਅਠ ਆਨੇ ਦਾ ਹੁੰਦਾ ਹੈ......ਇਹ ਕੀ ਗੱਲ ਹੋਈ।" ਉਹਨੇ ਭਾਬੀ ਵਲ ਦੇਖ ਕੇ ਦੁਹਾਈ ਦਿਤੀ।

"ਬੀਬੀ ਠੀਕ ਕਹਿ ਰਹੀ ਏ। ਲਾਲਾ, ਇਹ ਬਹੁਤੇ ਨੇ।" ਗੌਰੀ ਵਲ ਦੇਖਿਆ, "ਚਲ ਤੇਰੇ ਭਈਆ ਦਾ ਮਨ ਹੈ ਤੇ ਇਕ ਰੁਪਿਆ ਰਖ ਲੈ।"

"ਬਸ ਹੋ ਗਿਆ।" ਅਮਰ ਨੇ ਵੀ ਗਰਦਨ ਹਿਲਾ ਦਿਤੀ।

ਗੌਰੀ ਨੇ ਵੀ ਨੋਟ ਨੂੰ ਹੱਥ ਨਹੀਂ ਲਾਇਆ। ਵਿਰੋਧ ਵਿਚ ਗੋਡੇ ਉਤੇ ਠੋਡੀ ਟਿਕਾਕੇ ਬੈਠੀ ਰਹੀ।

"ਹਛਾ ਬੀਬੀ, ਤੂੰ ਹੀ ਮੰਨ ਜਾ। ਭਰਾ ਦੀ ਸੌਗਾਤ ਦਾ ਨਿਰਾਦਰ ਨਹੀਂ ਕਰਦੇ। ਭਾਬੀ ਨੇ ਸਮਝਾਇਆ, "ਉਠ ਹੁਣ ਪਾਣੀ ਤੇ ਪੀ, ਸਵੇਰ ਤੋਂ ਮੂੰਹ ਜੂਠਾ ਨਹੀਂ ਕੀਤਾ।" ਗੌਰੀ ਨੇ ਮਜਬੂਰੀ ਵਿਚ ਹਥ ਵਧਾ ਕੇ ਨੋਟ ਚੁਕ ਲਿਆ। ਚੁਪ, ਗਰਦਨ ਝੁਕਾ ਕੇ ਨੋਟ ਨੂੰ ਮਥੇ ਨਾਲ ਛੁਹਾਇਆ। ਕੋਠੜੀ ਵਿਚ ਚਲੀ ਗਈ।

ਅਮਰ ਨੇ ਕਲਪਨਾ ਵਿਚ ਦੇਖਿਆ, ਕੋਠੜੀ ਵਿਚ ਜਾ ਕੇ ਗੌਰੀ ਪੱਲੇ ਨਾਲ ਅੱਖਾਂ ਪੂੰਝ ਰਹੀ ਹੈ। ਗੌਰੀ ਨੇ ਨੋਟ ਮਜਬੂਰੀ ਵਿਚ ਲਿਆ ਸੀ। ਉਹਨੂੰ ਮਜਬੂਰ ਕਰਨ ਲਈ ਅਮਰ ਨੂੰ ਸ਼ਰਮ ਆ ਗਈ। ਪੈਸੇ ਲਈ ਗੌਰੀ ਦੀ ਇਹ ਬੇਪਰਵਾਹੀ ਵੇਖ ਮਨ ਉਹਦੇ ਲਈ ਹਮਦਰਦੀ, ਸਰਾਹੁਨਾ, ਆਦਰ ਅਤੇ ਸੰਨੇਹ ਨਾਲ ਭਰ ਆਇਆ। ਨਿਸ਼ਚਾ ਕਰ ਲਿਆ—ਭਵਿੱਖ ਵਿਚ ਰਖੜੀ ਅਤੇ ਭਈਆ ਦੂਜ ਦਾ ਦਿਨ ਕਦੀ ਨਾ ਭੁਲੇਗਾ।

ਗਾਂਧੀ ਜੀ ਅਤੇ ਕਾਂਗਰਸ ਦੇ ਹੋਰ ਵਡੇ ਵਡੇ ਨੇਤਾ, ਕਾਰਜਕਰਤਾ ਸਤਾਰਾਂ ਮਹੀਨਿਆਂ ਤੋਂ ਜੇਲ ਵਿਚ ਸਨ। ਅਨੁਸ਼ਾਸਨ ਵਿਚ ਰਹਿ ਕੇ ਅਹਿੰਸਾਤਮਕ ਸਤਿਆਗ੍ਰਹਿ ਦੀ ਸੰਭਾਵਨਾ ਨਹੀਂ ਸੀ। ਸਰਕਾਰੀ ਜ਼ੁਲਮ ਤੋਂ ਤੰਗ ਜਨਤਾ ਆਪਣਾ ਵਿਰੋਧ ਪਰਗਟ ਕੀਤੇ ਬਿਨਾਂ ਵੀ ਨਹੀਂ ਸੀ ਰਹਿ ਸਕਦੀ। ਕਿਧਰੇ ਰੇਲ, ਤਾਰ, ਡਾਕ ਪ੍ਰਬੰਧ ਨੂੰ ਨੁਕਸਾਨ ਪਹੁੰਚਾਇਆ ਜਾਂਦਾ ਕਿਧਰੇ ਕੁਝ ਹੋਰ ਹੋ ਜਾਂਦਾ। ਗਾਂਧੀ ਜੀ ਨੂੰ ਜੇਲ ਵਿਚ ਇਹ ਸਭ ਖ਼ਬਰਾਂ ਮਿਲ ਰਹੀਆਂ ਸਨ। ਉਹ ਜਨਤਾ ਵਿਚ ਹਿੰਸਾ ਪ੍ਰਵਿਰਤੀ ਤੋਂ ਫ਼ਿਕਰਮੰਦ। ਗਾਂਧੀ ਜੀ ਨੇ ਗੰਭੀਰਤਾ ਨਾਲ ਵਿਚਾਰ ਕਰਨ ਅਤੇ ਰੱਬੀ ਪ੍ਰੇਰਣਾ ਨਾਲ ਆਪਣੀ ਅਤੇ ਹੋਰ ਕਾਂਗਰਸੀਆਂ ਦੀ ਆਤਮਾ ਦੀ ਸੁਧੀ, ਅਤੇ ਹਰੀਜਨਾਂ ਦੇ ਕੰਮ ਨੂੰ ਉਤਸ਼ਾਹ ਦੇਣ ਲਈ 4 ਮਈ, 1933 ਤੋਂ ਇੱਕੀ ਦਿਨਾਂ ਦਾ ਵਰਤ ਰਖਣ ਦਾ ਫ਼ੈਸਲਾ ਕਰ ਲਿਆ ਅਤੇ ਇਸ ਨਿਸ਼ਚੇ ਦੀ ਖ਼ਬਰ ਚਿੱਠੀ ਰਾਹੀਂ ਸਰਕਾਰ ਨੂੰ ਭੇਜ ਦਿਤੀ।

ਸਰਕਾਰ ਨੇ ਗਾਂਧੀ ਜੀ ਦੇ ਵਰਤ ਦੀ ਖ਼ਬਰ ਵਾਲੀ ਚਿੱਠੀ ਅਤੇ ਇਸ ਬਾਰੇ ਆਪਣਾ ਹੁਕਮ ਅਖ਼ਬਾਰਾਂ ਵਿਚ ਛਪਵਾ ਦਿਤੇ :

ਮਿਸਟਰ ਗਾਂਧੀ ਦਾ ਵਰਤ ਰਖਣ ਦਾ ਫ਼ੈਸਲਾ ਸਰਕਾਰ ਦੀ ਨੀਤੀ ਅਤੇ ਵਰਤਾਵ ਦੇ ਵਿਰੋਧ ਵਿਚ ਨਹੀਂ ਹੈ। ਇਸ ਵਰਤ ਨਾਲ ਸਰਕਾਰ ਦਾ ਕੋਈ ਸੰਬੰਧ ਨਹੀਂ। ਮਿਸਟਰ ਗਾਂਧੀ ਨੂੰ ਵਰਤ ਵੇਲੇ ਸਰਕਾਰ ਜੇਲ ਵਿਚ ਰਖ ਕੇ ਇਸ ਦੀ ਜ਼ਿੰਮੇਵਾਰੀ ਨਹੀਂ ਲੈਣਾ ਚਾਹੁੰਦੀ। ਇਸ ਲਈ ਮਿਸਟਰ ਗਾਂਧੀ ਜੇਲ ਤੋਂ ਰਿਹਾ ਕਰ ਦਿਤੇ ਗਏ।

ਗਾਂਧੀ ਜੀ ਨੇ ਜੇਲ ਤੋਂ ਰਿਹਾ ਹੋ ਕੇ ਤੁਰੰਤ ਕਾਂਗਰਸ ਕਾਰਜਕਾਰਣੀ ਕਮੇਟੀ ਅਤੇ ਕਾਂਗਰਸ ਦੇ ਲੋਕਾਂ ਨੂੰ ਬੇਨਤੀ ਕੀਤੀ : ਮੇਰੀ ਜੇਲ ਤੋਂ ਰਿਹਾਈ ਮੈਨੂੰ ਸੱਚ ਤੇ ਵਿਚਾਰ ਕਰਨ ਲਈ ਪ੍ਰੇਰਿਤ ਕਰ ਰਹੀ ਹੈ। ਹੋਰ ਕਾਂਗਰਸੀ ਸਹਿਯੋਗੀਆਂ ਨੂੰ ਮੇਰੀ ਬੇਨਤੀ ਹੈ ਕਿ ਉਹ ਵੀ ਸੱਚ ਦੀ ਖੋਜ ਦੀ ਕੋਸ਼ਿਸ਼ ਕਰਨ। ਆਪਣੀ ਸਾਰੀ ਤਾਕਤ ਕੇਵਲ ਹਰੀਜਨ ਅੰਦੋਲਨ ਵਿਚ ਲਾ ਦੇਣ। ਦੁਖ ਹੈ, ਕਿ ਇਸ ਵੇਲੇ ਕਾਂਗਰਸ ਅੰਦੋਲਨ ਇਧਰ ਉਧਰ ਗੁਪਤ ਰੂਪ ਵਿਚ ਚਲ ਰਿਹਾ ਹੈ, ਅਤੇ ਉਸ ਵਿਚ ਹਿੰਸਾ ਤੋਂ ਕੰਮ ਲਿਆ ਜਾ ਰਿਹਾ ਹੈ। ਛੁਪ ਕੇ ਅਤੇ ਹਿੰਸਾ ਰਾਹੀਂ ਕੰਮ ਕਾਇਰਤਾ ਹੈ। ਮੇਰੀ ਪ੍ਰਾਰਥਨਾ ਹੈ, ਛੇ ਹਫ਼ਤਿਆਂ ਲਈ ਸਾਰਾ ਅੰਦੋਲਨ ਅਗੇ ਪਾ ਦਿਤਾ ਜਾਏ। ਮੈਂ ਕਾਂਗਰਸ ਅਤੇ ਸਰਕਾਰ ਦੇ ਸਮਝੌਤੇ ਲਈ ਕੋਸ਼ਿਸ਼ ਕਰਨੀ ਚਾਹੁੰਦਾ ਹਾਂ। ਗਾਂਧੀ ਜੀ ਨੇ ਸਰਕਾਰ ਨੂੰ ਵੀ ਬੇਨਤੀ ਕੀਤੀ ਕਿ ਕਾਂਗਰਸ ਅੰਦੋਲਨ ਵਿਚ ਹਿੱਸਾ ਲੈਣ ਵਾਲੇ ਸਭ ਲੋਕਾਂ ਨੂੰ ਰਿਹਾ ਕਰ ਦਿਤਾ ਜਾਏ।

ਸਰਕਾਰ ਨੇ ਛੇ ਹਫ਼ਤੇ ਲਈ ਅੰਦੋਲਨ ਨੂੰ ਖ਼ਤਮ ਕਰਨ ਦੀ ਸ਼ਰਤ ਤੇ ਕਾਂਗਰਸੀ ਕਾਰਜ-ਕਰਤਿਆਂ ਨੂੰ ਰਿਹਾ ਕਰਨ ਤੋਂ ਨਾਂਹ ਕਰ ਦਿਤੀ। ਸਰਕਾਰ ਚਾਹੁੰਦੀ ਸੀ ਕਾਂਗਰਸ ਆਪਣਾ ਅੰਦੋਲਨ ਪੂਰੀ ਤਰ੍ਹਾਂ ਖ਼ਤਮ ਕਰਕੇ ਹਾਰ ਮੰਨ ਲਏ। ਗਾਂਧੀ ਜੀ ਦਾ ਵਰਤ, ਸਾਰੇ ਸੰਸਾਰ ਦੀ ਚਿੰਤਾ ਦੇ ਵਾਤਾਵਰਣ ਵਿਚ ਨਿਰਵਿਘਨ ਖ਼ਤਮ ਹੋ ਗਿਆ। ਵਰਤ ਖ਼ਤਮ ਹੋਣ ਤੇ ਗਾਂਧੀ ਜੀ ਕਾਂਗਰਸੀਆਂ ਨੂੰ ਫੇਰ ਬੇਨਤੀ ਕੀਤੀ ਕਿ ਅੰਦੋਲਨ ਨੂੰ ਹੁਣ ਹੋਰ ਛੇ ਹਫ਼ਤੇ ਅਗੇ ਪਾ ਕੇ ਸਾਰੇ ਹਾਲਾਤ ਤੇ ਸ਼ਾਂਤੀ ਨਾਲ ਵਿਚਾਰ ਕਰਨ ਅਤੇ ਸੱਚਾਈ ਲੱਭਣ ਲਈ ਸੋਚ ਵਿਚਾਰ ਕਰਨ।

ਅੰਦੋਲਨ ਮੁੜ ਛੇ ਹਫ਼ਤੇ ਅਗੇ ਪਾਉਣ ਨਾਲ ਵੀ ਸਰਕਾਰ ਨੇ ਕਾਂਗਰਸੀਆਂ ਨੂੰ ਜੇਲ ਵਿਚੋਂ ਛਡਣਾ ਨਾ ਮੰਨਿਆ। ਸਰਕਾਰ ਦਾ ਨਿਸ਼ਚਾ ਸੀ : ਗਾਂਧੀ ਜੀ ਅਤੇ ਕਾਂਗਰਸ ਆਪਣਾ ਅੰਦੋਲਨ ਪੂਰੀ ਤਰ੍ਹਾਂ ਖ਼ਤਮ ਕਰ, ਆਪਣੀ ਹਾਰ ਮੰਨੇ ਤਾਂ ਹੀ ਸਮਝੌਤੇ ਦੀ ਗੱਲਬਾਤ ਹੋ ਸਕੇਗੀ।

... ... ...

ਕਾਂਗਰਸ ਦੇ ਉਗਰਪੰਥੀ, ਖ਼ਾਸ ਕਰ ਸਮਾਜਵਾਦੀ ਅਤੇ ਪੂਰਣ ਕਰਾਂਤੀ ਵਿਚ ਵਿਸ਼ਵਾਸ ਕਰਨ ਵਾਲੇ ਲੋਕ ਬਹੁਤ ਅਸੰਤੁਸ਼ਟ ਅਤੇ ਗ਼ੁੱਸੇ ਵਿਚ ਸਨ। ਉਨ੍ਹਾਂ ਦਾ ਤਕਾਜ਼ਾ ਸੀ : ਅੰਦੋਲਨ ਸਵਰਾਜ ਦੇ ਲਈ 'ਮਰਨ ਤੀਕ ਸੰਘਰਸ਼ ਦੇ ਅੰਤਮ ਮੋਰਚੇ' ਦੀ ਸੌਂਹ ਨਾਲ ਸ਼ੁਰੂ ਕੀਤਾ ਗਿਆ ਸੀ। ਅੰਦੋਲਨ ਉਦੇਸ਼ ਹਾਸਲ ਕੀਤੇ ਬਿਨਾਂ ਖ਼ਤਮ ਨਹੀਂ ਕਰਨਾ ਚਾਹੀਦਾ।

ਨੇਤਾ ਜੀ ਸੁਭਾਸ਼ ਚੰਦਰ ਬੋਸ ਅਤੇ ਵਿੱਠਲ ਭਾਈ ਪਟੇਲ ਉਸ ਸਮੇਂ ਇਲਾਜ ਲਈ ਦੇਸ਼ ਤੋਂ ਦੂਰ ਵੀਆਨਾ ਵਿਚ ਸਨ। ਇਨ੍ਹਾਂ ਦੋਹਾਂ ਨੇਤਾਵਾਂ ਨੇ ਗਾਂਧੀ ਜੀ ਦੇ ਫ਼ੈਸਲੇ ਅਤੇ ਹੁਕਮ ਦੇ ਵਿਰੁੱਧ ਸਾਂਝਾ ਬਿਆਨ ਦਿਤਾ : ਗਾਂਧੀ ਜੀ ਦਾ ਇਹ ਕਦਮ ਹਾਰ ਮੰਨਣਾ ਹੈ। ਸਾਡੀ

ਇਹ ਸਪੱਸ਼ਟ ਰਾਇ ਹੈ, ਕਿ ਗਾਂਧੀ ਜੀ ਦੀ ਰਾਜਨੀਤਿਕ ਲੀਡਰਸ਼ਿਪ ਅਸਫਲ ਰਹੀ ਹੈ। ਹੁਣ ਕਾਂਗਰਸ ਦੀ ਨੀਤੀ ਅਤੇ ਕਾਰਜ ਕਰਮ ਨੂੰ ਬਦਲਣਾ ਜ਼ਰੂਰੀ ਹੋ ਗਿਆ ਹੈ। ਜੇ ਕਾਂਗਰਸ ਵਕਤ ਸਿਰ ਇਹ ਨਹੀਂ ਕਰਦੀ ਤਾਂ ਦੇਸ਼ ਵਿਚ ਦੂਜਾ ਰਾਜਨੀਤਿਕ ਦਲ ਬਣਾਉਣਾ ਜ਼ਰੂਰੀ ਹੋ ਜਾਏਗਾ।

ਇਕ ਪਾਸੇ ਵਿਦੇਸ਼ੀ ਸਰਕਾਰ ਦੀ ਕਠੋਰ ਦਮਨ ਦੀ ਨੀਤੀ ਅਤੇ ਵਰਤਾਉ, ਦੂਜੇ ਪਾਸੇ ਕਾਂਗਰਸ ਦਾ ਉਗਰਪੰਥੀ ਅਸੰਤੁਸ਼ਟ ਧੜਾ। ਗਾਂਧੀ ਜੀ ਇਸੇ ਸਥਿਤੀ ਵਿਚ ਬੜੇ ਧੀਰਜ ਨਾਲ ਸੱਚ-ਅਹਿੰਸਾ ਦੇ ਰਾਹ ਦੀ ਖੋਜ ਵਿਚ ਸਨ। ਉਨ੍ਹਾਂ ਦੇ ਵਿਚਾਰ ਵਿਚ ਇਹ ਵਕਤ ਸਤਿਆਗ੍ਰਹਿ ਸੰਘਰਸ਼ ਨੂੰ ਹਵਾ ਦੇਣ ਲਈ ਠੀਕ ਨਹੀਂ ਸੀ। ਕਾਂਗਰਸੀ ਜਨਤਾ ਦੇ ਬਹੁਤੇ ਲੋਕ, ਜ਼ੁਲਮ ਦੇ ਵਿਰੋਧ ਵਿਚ ਆਪਣੇ ਉਦੇਸ਼ ਨੂੰ ਪਾਉਣ ਲਈ ਸੰਘਰਸ਼ ਵਿਚ ਨਛਾਵਰ ਹੋ ਜਾਣ ਲਈ ਉਤਾਵਲੇ ਸਨ। ਜਨਤਾ ਜੋਸ਼ ਅਤੇ ਉਤੇਜਨਾ ਵਿਚ ਸੰਘਰਸ਼ ਦੇ ਅਹਿੰਸਾਤਮਕ ਰਾਹ ਤੋਂ ਹਿੰਸਾ ਦੇ ਰਾਹ ਤੇ ਪੈਂਦੀ ਜਾ ਰਹੀ ਸੀ। ਤੀਜੇ ਪਾਸੇ ਕਾਂਗਰਸ ਦਾ ਪ੍ਰਭਾਵਸ਼ਾਲੀ ਤਬਕਾ ਵੀ ਏਨੇ ਸਾਲਾਂ ਦੇ ਤਿਆਗ ਅਤੇ ਔਖੇ ਸੰਘਰਸ਼ ਦੇ ਨਤੀਜਿਆਂ ਨਾਲ ਸੰਤੁਸ਼ਟ ਨਹੀਂ ਸੀ। ਉਹ ਚੋਣਾਂ ਰਾਹੀਂ ਕੌਂਸਿਲਾਂ ਅਸੈਂਬਲੀਆਂ ਵਿਚ ਜਾ ਕੇ ਵਿਧਾਨਕ ਤਰੀਕੇ ਨਾਲ ਰਾਜਨੀਤਿਕ ਅਧਿਕਾਰ ਅਤੇ ਤਾਕਤ ਹਾਸਲ ਕਰਨ ਲਈ ਕੋਸ਼ਿਸ਼ ਕਰਨੀ ਚਾਹੁੰਦੇ ਸਨ। ਇਸ ਵਿਕਟ ਸਥਿਤੀ ਵਿਚ ਗਾਂਧੀ ਜੀ ਕਿਸੇ ਵਿਚਕਾਰਲੇ ਰਾਹ ਦੀ ਖੋਜ ਵਿਚ ਸਨ।

ਆਖ਼ਰ ਅਗਸਤ ਦੇ ਤੀਜੇ ਹਫ਼ਤੇ ਗਾਂਧੀ ਜੀ ਨੇ ਘੋਸ਼ਣਾ ਕੀਤੀ : ਸਰਕਾਰ ਦੇ ਵਿਚਾਰ, ਸ਼ਾਂਤੀ ਦੇ ਰਵੱਈਏ ਨਾਲ ਬਦਲਣ ਲਈ ਸਭ ਕੋਸ਼ਿਸ਼ਾਂ ਬੇਕਾਰ ਹੋਈਆਂ ਹਨ। ਦੇਸ਼ ਦਮਨ ਦੇ ਸਾਹਮਣੇ ਆਤਮ-ਸਮਰਪਣ ਨਹੀਂ ਕਰ ਸਕਦਾ। ਅੰਦੋਲਨ ਦਾ ਮਰਨ ਤੀਕ ਸੰਘਰਸ਼ ਮੁੜ ਸ਼ੁਰੂ ਕਰਨਾ ਹੋਏਗਾ। ਪਰ ਅਦੋਲਨ ਨੂੰ ਹਿੰਸਾ ਦੀ ਘਾਤਕ ਬੀਮਾਰੀ ਤੋਂ ਬਚਾਉਣ ਲਈ ਅੰਦੋਲਨ ਸਮੂਹ ਸਤਿਆਗ੍ਰਹਿ ਦੀ ਸ਼ਕਲ ਵਿਚ ਨਹੀਂ, ਸਿਰਫ਼ ਨਿਜੀ ਸਤਿਆਗ੍ਰਹਿ ਦੇ ਰੂਪ ਵਿਚ ਹੋਏਗਾ। ਇਸ ਅੰਦੋਲਨ ਵਿਚ ਸਿਰਫ਼ ਉਹੀ ਹਿੱਸਾ ਲੈ ਸਕਣਗੇ, ਜਿਨ੍ਹਾਂ ਨੂੰ ਗਾਂਧੀ ਜੀ ਜਾਂ ਕਾਂਗਰਸ ਦੇ ਨੀਯਤ ਕੀਤੇ ਡਿਕਟੇਟਰ ਸਤਿਆਗ੍ਰਹਿ ਵਿਚ ਹਿੱਸਾ ਲੈਣ ਦੀ ਆਗਿਆ ਦੇਣਗੇ।

ਹਰੀ ਭਈਆ ਅੰਦੋਲਨ ਅਗੇ ਪਾਏ ਜਾਣ ਤੇ ਮਈ ਵਿਚ ਜੇਲ ਤੋਂ ਰਿਹਾ ਕਰ ਦਿਤੇ ਗਏ ਸਨ। ਹਰੀ ਭਈਆ ਅਤੇ ਉਨ੍ਹਾਂ ਵਾਂਗ ਗਾਂਧੀ ਮਾਰਗ ਤੇ ਚਲਣ ਵਾਲੇ ਇਸ ਨਿਜੀ ਸਤਿਆਗ੍ਰਹਿ ਲਈ ਹਾਜ਼ਰ ਹੋ ਗਏ। ਸਤਿਆਗ੍ਰਹਿ ਦੀ ਆਗਿਆ ਮਿਲਣ ਤੇ ਉਨ੍ਹਾਂ ਫਿਰ ਆਪਣਾ ਖੱਦਰ ਦਾ ਭੰਡਾਰ ਆਪਣੇ ਭਰੋਸੇਯੋਗ ਮਿਤਰਾਂ ਕੋਲ ਅਮਾਨਤ ਰਖਿਆ ਅਤੇ ਆਪ ਕੋਤਵਾਲੀ ਜਾ ਕੇ ਸਤਿਆਗ੍ਰਹੀ ਦੇ ਤੌਰ ਤੇ ਆਤਮ-ਸਮਰਪਣ ਕਰ ਦਿਤਾ। ਉਹ ਘਰ ਸਿਰਫ਼ ਤਿੰਨ ਮਹੀਨੇ ਰਹੇ।

ਇਸ ਵਾਰ ਹਰੀ ਭਈਆ ਕਾਂਗਰਸ ਡਿਕਟੇਟਰ ਦੀ ਮਰਜ਼ੀ ਨਾਲ ਜੇਲ੍ਹ ਗਏ ਸਨ। ਉਨ੍ਹਾਂ ਦੇ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੀ ਪਤਨੀ ਵਿਲਕ ਵਿਲਕ ਕੇ ਰੋਈ। ਅਮਰ ਤਸੱਲੀ ਦੇਣ ਗਿਆ। ਭਾਬੀ ਨੂੰ ਇਸ ਤਰ੍ਹਾਂ ਰੋਂਦਿਆਂ ਵੇਖ ਦਿਲ ਭਰ ਆਇਆ। ਭਾਬੀ ਵਿਆਕੁਲ ਹੋ ਕੇ ਗ਼ੁੱਸੇ ਵਿਚ ਕਹਿ ਰਹੀ ਸੀ, "...ਇਨ੍ਹਾਂ ਨੂੰ ਇੰਜ ਜੋਗੀ ਬਣਨਾ ਸੀ

ਤਾਂ ਘਰ ਗ੍ਰਿਹਸਤੀ ਕਿਉਂ ਜਮਾਈ......ਘਰ ਵਿਚ ਚਾਰ ਬੱਚੇ, ਅਸੀਂ ਦੋ ਜਣੀਆਂ। ਸਾਨੂੰ ਕਿਸ ਸਹਾਰੇ ਛੱਡ ਕੇ ਜਾ ਰਹੇ ਹੋ...ਦੇਸ਼ ਸੇਵਾ ਦਾ ਪੁੰਨ ਖਟੋਗੇ, ਸਾਨੂੰ ਤੜਪਾ ਕੇ...ਸਤਾ ਕੇ। ਲੋਕ ਘਰ ਵਿਚ ਦੀਵਾ ਬਾਲ ਕੇ ਮੜ੍ਹੀਆਂ ਤੇ ਦੀਵਾ ਰਖਦੇ ਹਨ। ਇਹ ਆਪਣਿਆਂ ਬਾਲ ਬੱਚਿਆਂ ਨੂੰ ਸਤਾ ਕੇ ਪੁੰਨ ਕਮਾਉਣਗੇ...!"

ਰਜ਼ਾ, ਉਹਦੇ ਮਾਮੂੰ, ਨਾਥ ਸ਼ਾਸਤਰੀ, ਨਰਿੰਦਰ ਸਭ ਦੇ ਵਿਚਾਰ ਵਿਚ ਨਿੱਜੀ ਸਤਿਆਗ੍ਰਹਿ ਜਨਤਾ ਨੂੰ ਭੁਲਾਣ ਦੀ ਰਾਜਨੀਤੀ ਸੀ। ਅਮਰ ਦੀ ਆਪਣੀ ਵੀ ਹਮਦਰਦੀ ਉਗਰਪੰਥੀਆਂ ਦੇ ਪੱਖ ਵਿਚ। ਉਹਦੇ ਖ਼ਿਆਲ ਵਿਚ, ਹਰੀ ਭਈਆ ਦਾ ਇਹ ਸਤਿਆਗ੍ਰਹਿ ਦੇਸ਼ ਦੀ ਰਾਜਨੀਤਿਕ ਸ਼ਕਤੀ ਨੂੰ ਫ਼ਜ਼ੂਲ ਖਿੰਡਾਉਣਾ ਸੀ। ਪਰ ਉਹ ਹਰੀ ਭਈਆ ਦੀ ਆਪਣੇ ਵਿਸ਼ਵਾਸ਼ ਅਤੇ ਨਿਸ਼ਚੇ ਵਲ ਈਮਾਨਦਾਰੀ ਦੀ ਪ੍ਰਸ਼ੰਸਾ ਕੀਤੇ ਬਿਨਾਂ ਵੀ ਨਾ ਰਹਿ ਸਕਿਆ। ਭਾਬੀ, ਗੌਰੀ ਅਤੇ ਬੱਚਿਆਂ ਦੀ ਹਮਦਰਦੀ ਵਿਚ ਸੋਚਦਾ ਰਿਹਾ : ਜੇ ਜਨ-ਸੇਵਾ, ਖ਼ਾਸ ਕਰਕੇ ਕਰਾਂਤੀ ਦਾ ਰਾਹ ਅਪਨਾਉਣਾ ਹੈ ਤਾਂ ਘਰ ਗ੍ਰਿਹਸਤੀ, ਪਿਆਰ, ਵਿਆਹ ਦੇ ਬੰਧਨਾਂ ਤੋਂ ਬਚੇ ਰਹਿਣਾ ਹੀ ਠੀਕ ਹੈ। ਆਪਣੇ ਫ਼ੈਸਲੇ ਨਾਲ ਕਸ਼ਟ ਤਕਲੀਫ਼ਾਂ ਸਹਿਣਾ ਇਕ ਗੱਲ, ਦੂਜਿਆਂ ਨੂੰ ਮੁਸੀਬਤ ਵਿਚ ਪਾਉਣ ਦਾ ਸਾਨੂੰ ਕੀ ਹਕ। ਪਿਆਰ ਅਤੇ ਆਕਰਸ਼ਣ ਦੇ ਫੰਦੇ ਇਨਸਾਨ ਨੂੰ ਕਮਜ਼ੋਰ ਬਣਾ ਦੇਂਦੇ ਹਨ। ਕੁੜੀਆਂ ਦੇ ਪਿਆਰ ਦੇ ਬੰਧਨ ਵਿਚ ਫਸ ਗਏ ਤੇ ਗਏ......।

ਰਜ਼ਾ ਅਤੇ ਅਮਰ ਵਿਚਕਾਰ ਹਰ ਤਰ੍ਹਾਂ ਦੀ ਚਰਚਾ ਅਤੇ ਸਲਾਹ ਹੁੰਦੀ। ਅਪਰੈਲ ਦੇ ਅੰਤ ਵਿਚ ਅਮਰ ਨੇ ਆਪਣਾ ਗਿਲਾ ਰਜ਼ਾ ਨੂੰ ਦਸਿਆ, "ਵਾਲਦ ਪਤਾ ਨਹੀਂ ਕਿਉਂ ਮੇਰੀ ਕੁੜਮਾਈ, ਵਿਆਹ ਲਈ ਪ੍ਰੇਸ਼ਾਨ ਨੇ। ਮੈਂ ਕਿੰਨੀ ਵਾਰ ਕਹਿ ਚੁਕਾ ਹਾਂ ਕਿ ਐਮ.ਬੀ.ਬੀ.ਐਸ. ਪੂਰਾ ਹੋ ਜਾਣ ਦਿਓ।......ਕਿਧਰੋਂ ਸੁਨੇਹਾ ਆ ਜਾਂਦਾ ਹੈ। ਜਾਂ ਵਾਲਦ ਆਪ ਹੀ ਢੂੰਡ ਲਿਆਉਂਦੇ ਹਨ। ਫਿਰ ਉਹੀ ਰੌਲਾ ਰੱਪਾ।

"ਬਚ ਸਕੋ ਤਾਂ ਇਸ ਫਾਹੀ ਤੋਂ ਬਚਣਾ। ਇਸ ਫੰਦੇ ਦੇ ਅੰਦਰ ਬਾਹਰ ਫੰਦੇ। ਫੰਦਾ ਸਿਰਫ਼ ਜਿਸਮਾਨੀ ਨਹੀਂ, ਦਿਮਾਗ਼ ਨੂੰ ਵੀ ਜਕੜ ਲੈਂਦਾ ਹੈ। ਮੇਰੇ ਵਾਲਦ ਤੇ ਭਰਾ ਇਕ ਸਾਲ ਤੋਂ ਪਿਛੇ ਪਏ ਨੇ। ਉਨ੍ਹਾਂ ਨੂੰ ਤੇ ਦਾਜ ਦਾ ਲਾਲਚ ਪ੍ਰੇਸ਼ਾਨ ਕਰ ਰਿਹਾ ਹੈ। ਮੈਂ ਮਾਮੂੰ ਤੇ ਗੱਲ ਪਾ ਦੇਂਦਾ ਹਾਂ। ਮਾਮੂੰ ਵਾਲਦ ਨੂੰ ਸਮਝਾ ਦੇਂਦੇ ਨੇ। ਸਾਡੇ ਨਫ਼ੀਸ ਭਾਈ ਨੂੰ ਵੇਖ ਲਉ, ਛੱਬੀ ਦੀ ਉਮਰ। ਹੁਣੇ ਤੋਂ ਹੀ ਚਾਰ ਪਿੱਲੇ। ਹਰ ਵੇਲੇ ਬੁਢਿਆਂ ਵਰਗੀਆਂ ਗੱਲਾਂ। ਰਿਲੀਜਨ ਅਤੇ ਟ੍ਰੇਡੀਸ਼ਨ ਦੀ ਪਾਬੰਦੀ ਦੇ ਲੈਕਚਰ......।"

ਅਕਤੂਬਰ ਦੇ ਸ਼ੁਰੂ ਵਿਚ ਰਜ਼ਾ ਮਿਲਿਆ ਤੇ ਦਸਿਆ, "ਯਾਰ ਮੇਰੀ ਕੁੜਮਾਈ ਹੋ ਗਈ।" ਆਵਾਜ਼ ਗ਼ਮਗੀਨ ਜਿਵੇਂ ਕੋਈ ਸੋਗ ਦੀ ਖ਼ਬਰ ਦੇ ਰਿਹਾ ਹੋਵੇ, "ਮਜਬੂਰ ਹੋ ਗਿਆ। ਅਜੇ ਤਕ ਮਾਮੂੰ ਦੀ ਮਦਦ ਸੀ। ਮਾਮੂੰ ਆਪ ਹੀ ਬੋਲੇ, "ਸਭ ਕੁਝ ਸਿਚੂਏਸ਼ਨ ਨਾਲ ਹੁੰਦਾ ਹੈ। ਇਸ ਸਿਚੂਏਸ਼ਨ ਵਿਚ ਰਿਸ਼ਤਾ ਮੰਜ਼ੂਰ ਕਰ ਲਉ।"

ਰਜ਼ਾ ਨੇ ਸਿਚੂਏਸ਼ਨ ਦਸੀ, "ਜਾਣਦੇ ਹੋ। ਸਾਡੇ ਘਰ ਦੀ ਹਾਲਤ ਕਮਜ਼ੋਰ ਹੈ। ਵਾਲਦ ਦਾ ਮਤਬ (ਦਵਾਖ਼ਾਨਾ) ਇਹੋ ਜਿਹਾ ਚਲ ਰਿਹਾ ਸੀ। ਹੁਣ ਹੋਰ ਮੱਠਾ। ਗ਼ਰੀਬ ਲੋਕ ਸਸਤੀ ਦੇ ਖ਼ਿਆਲ ਨਾਲ ਦੇਸੀ ਦਵਾ ਲੈਂਦੇ ਸੀ। ਕਮਬਖ਼ਤ ਹੋਮਿਓਪੈਥੀ ਆ ਗਈ, ਦੇਸੀ ਦਵਾ ਤੋਂ ਸਸਤੀ। ਪੈਸੇ ਵਾਲਿਆਂ ਲਈ ਤੇ ਐਲੋਪੈਥੀ। ਹਕੀਮਾਂ-ਵੈਦਾਂ ਕੋਲ ਲੋਕ ਆਉਂਦੇ

ਹਨ, ਕੁਸ਼ਤਿਆਂ ਲਈ। ਸੋ ਸਾਡੇ ਵਾਲਦ ਏਨੇ ਹੁਸ਼ਿਆਰ ਨਹੀਂ। ਨਫ਼ੀਸ ਭਾਈ ਬਾਲਦਾ ਵਿਚ ਛੱਬੀ ਰੁਪਏ ਮਹੀਨਾ ਲੈ ਰਹੇ ਹਨ। ਖ਼ੁਦਾ ਦੇ ਕਰਮ ਜਾਂ ਕਹਿਰ ਨਾਲ ਚਾਰ ਬੱਚੇ, ਜਿਨ੍ਹਾਂ ਵਿਚ ਤਿੰਨ ਕੁੜੀਆਂ। ਚਾਰ ਭੈਣਾਂ ਦੇ ਵਿਆਹਾਂ ਵਿਚ ਅੱਬਾ ਐਨਾ ਕਰਜ਼ਾ ਲੈ ਬੈਠੇ ਨੇ ਕਿ ਉਸਦਾ ਸੂਦ ਹੀ ਮਾਰ ਰਿਹਾ ਹੈ। ਮੈਂ ਦੋ ਸਾਲ ਘਰ ਰਹਿ ਕੇ ਕਾਲਜ ਅਟੈਂਡ ਕਰ ਲਿਆ। ਵਜ਼ੀਫ਼ੇ ਦੀ ਮਦਦ ਨਾਲ, ਨਹੀਂ ਤੇ ਫ਼ੀਸ ਵੀ ਨਾ ਦੇ ਸਕਦਾ। ਹੁਣ ਹੋਸਟਲ ਵਿਚ ਰਹਿਣਾ ਜ਼ਰੂਰੀ, ਤੇ ਖ਼ਰਚ ਦਾ ਸਵਾਲ।"

"ਵਾਲਦ ਨੇ ਸਾਫ਼ ਕਹਿ ਦਿਤਾ : ਡਾਕਟਰੀ ਪੜ੍ਹਨੀ ਹੈ ਤਾਂ ਰਿਸ਼ਤਾ ਮੰਜ਼ੂਰ ਕਰੋ। ਇਸ ਤਾਲੀਮ ਦਾ ਖ਼ਰਚ ਸਾਡੇ ਵਸ ਦਾ ਨਹੀਂ। ਤੇਰਾ ਸਹੁਰਾ ਇਹ ਖ਼ਰਚ ਦੇਣ ਨੂੰ ਤਿਆਰ ਹੈ। ਇਹ ਰਿਸ਼ਤਾ ਤੇਰੇ ਮੇਰੇ ਲਈ ਰੱਬ ਦੀ ਭੇਜੀ ਮਦਦ ਹੈ। ਰਿਸ਼ਤਾ ਮੰਜ਼ੂਰ ਨਹੀਂ ਤੇ ਢੂੰਡ ਲੈ ਵੀਹ ਰੁਪਈਏ ਦੀ ਨੌਕਰੀ।"

ਰਜ਼ਾ ਦੀ ਮਜਬੂਰੀ ਤੇ ਗ਼ੁੱਸਾ ਜਾਂ ਨਫ਼ਰਤ ਦਿਖਾਉਣਾ ਅਨਿਆਂ ਹੁੰਦਾ। ਅਮਰ ਨੇ ਹਮਦਰਦੀ ਮਹਿਸੂਸ ਕੀਤੀ। ਰਜ਼ਾ ਨੇ ਦਸਿਆ, "ਸਾਡੇ ਅੱਬਾ ਅਤੇ ਨਫ਼ੀਸ ਭਾਈ ਕਹਿੰਦੇ ਹਨ, ਸਾਡੀ ਉੱਚੀ ਕਿਸਮਤ ਹੈ। ਰੱਜ਼ਾਕ (ਪਾਲਣਹਾਰ) ਨੇ ਇਹ ਰਿਸ਼ਤਾ ਮੇਰੀ ਡਾਕਟਰੀ ਤਾਲੀਮ ਲਈ ਮੇਰੀ ਕਿਸਮਤ ਵਿਚ ਲਿਖਿਆ ਹੈ।" ਰਜ਼ਾ ਆਪਣਾ ਦੁਖ ਛਿਪਾਉਣ ਲਈ ਮੁਸਕਰਾਇਆ, "ਖ਼ੁਦਾ ਦੀ ਕੁਦਰਤ ਵਿਚ ਵਡੇ ਵਡੇ ਕਰਿਸ਼ਮੇ ਹਨ। ਮੇਰਾ ਖ਼ਿਆਲ ਹੈ, ਖ਼ੁਦਾ ਨੇ ਮੀਆਂ ਸ਼ਮਸੁਦੀਨ ਦੀ ਪ੍ਰੇਸ਼ਾਨੀ ਵਿਚ ਮਦਦ ਲਈ ਮੈਨੂੰ ਗ਼ਰੀਬ ਬਣਾਇਆ ਅਤੇ ਸਾਡੇ ਦਿਲ ਵਿਚ ਡਾਕਟਰੀ ਤਾਲੀਮ ਦਾ ਅਰਮਾਨ ਪੈਦਾ ਕਰ ਦਿਤਾ। ਮੀਆਂ ਸ਼ਮਸੁਦੀਨ ਦਾ ਜ਼ਰਖ਼ਰੀਦ ਜਵਾਈ ਬਣਨ ਲਈ।"

ਅਮਰ ਨੂੰ ਸਮਝਾਉਣ ਲਈ ਰਜ਼ਾ ਨੇ ਗੱਲ ਖੋਲ੍ਹੀ, "ਮੀਆਂ ਸ਼ਮਸੁਦੀਨ ਦਾ ਖੱਲਾਂ ਦਾ ਕਾਰੋਬਾਰ ਹੈ। ਕਾਰੋਬਾਰ ਖ਼ੂਬ ਫੈਲਿਆ ਹੋਇਆ। ਇਥੇ, ਆਗਰੇ, ਗੋਰਖਪੁਰ, ਕਾਨਪੁਰ ਵਿਚ ਵੀ ਦੁਕਾਨਾਂ। ਉਨ੍ਹਾਂ ਦੀ ਛੋਟੀ ਲੜਕੀ ਨਾਲ ਮੇਰੀ ਕੁੜਮਾਈ ਹੋਈ ਹੈ। ਦਾਜ ਵਿਚ ਮੈਡੀਕਲ ਕਾਲਜ ਦਾ ਅਖ਼ੀਰਲੇ ਸਾਲ ਤਕ ਦਾ ਖ਼ਰਚ, ਅਤੇ ਇਕ ਪੱਕੇ ਮਕਾਨ ਦਾ ਇਕਰਾਰ। ਮੇਰੀ ਮਾਂ ਤੇ ਭਾਬੀ ਕਹਿੰਦੀਆਂ ਨੇ, ਕੁੜੀ ਸ਼ਕਲ ਸੂਰਤ ਅਤੇ ਸੁਭਾਅ ਦੀ ਬੜੀ ਚੰਗੀ ਏ। ਇੰਨੇ ਦਾਜ ਦੀ ਉਮੀਦ ਹੈ ਤਾਂ ਕੁੜੀ ਦੀ ਸੂਰਤ ਸੀਰਤ ਵਿਚ ਕੀ ਘਾਟ! ਸੌਦਾ ਸਾਡੀ ਜਾਨ ਦਾ।"

"ਕਿੱਸਾ ਇਹ ਕਿ ਕੁੜੀ ਮੇਰੇ ਸਹੁਰੇ ਦੀ ਦੂਜੀ ਬੀਵੀ ਵਿਚੋਂ ਹੈ। ਅਸਲੀ ਗੱਲ ਤਾਂ ਰੱਬ ਹੀ ਜਾਣੇ, ਅਫ਼ਵਾਹ ਹੈ, ਕਿ ਦੂਜੀ ਬੀਵੀ ਨੀਵੀਂ ਜ਼ਾਤ ਯਾਨੀ ਗੁਜਰ ਦੀ ਲੜਕੀ ਹੈ। ਚੰਗੇ ਖ਼ਾਨਦਾਨ ਰਿਸ਼ਤਾ ਮੰਜ਼ੂਰ ਕਰਨ ਲਈ ਕੁੜੀ ਮੁੰਡੇ ਦੇ ਮਾਂ-ਪਿਉ ਦੀਆਂ ਸੱਤਾਂ ਪੀੜ੍ਹੀਆਂ ਦੇ ਸ਼ਜਰੇ (ਬੰਸਾਵਲੀ) ਮੰਗਦੇ ਹਨ। ਸਾਡੇ ਘਰ ਚੂਹੇ ਭੁਖੇ ਮਰਦੇ ਤਾਂ ਕੀ, ਹੈ ਤਾਂ ਅਸੀਂ ਸ਼ੇਖ਼ਜ਼ਾਦੇ।...ਅਸੀਂ ਵਿਕ ਕੇ ਡਾਕਟਰੀ ਤਾਲੀਮ ਦਾ ਇੰਤਜ਼ਾਮ ਕਰ ਲਿਆ। ਸੈਂਕੜੇ ਸਾਡੇ ਕੋਲੋਂ ਸੜਨ ਵਾਲੇ। ਗ਼ਰੀਬਾਂ ਦੀ ਮਜਬੂਰੀ। ਗ਼ਰੀਬੀ ਵਿਚ ਵਿਕਣ ਦੇ ਮੌਕੇ ਲਈ ਈਰਖਾ। ਮੀਆਂ ਸ਼ਮਸੁਦੀਨ ਸਾਨੂੰ ਦਾਮਾਦ ਬਣਾਉਣ ਲਈ ਸਾਨੂੰ ਖ਼ਰੀਦ ਰਹੇ ਨੇ। ਇਹ ਵੀ ਮੇਰੀ ਖ਼ੁਸ਼ਕਿਸਮਤੀ, ਨਹੀਂ ਤੇ ਮੇਰੀ ਕੀਮਤ ਹੈ ਕੀ, ਵੀਹ ਰੁਪਈਏ ਮਹੀਨਾ!"

ਮਈ 1934 ਵਿਚ ਗਾਂਧੀ ਜੀ ਨੇ ਕਾਂਗਰਸ ਦੇ ਕਾਰਜ-ਕਰਮ ਨੂੰ ਬਦਲਣ ਲਈ ਹਾਂ ਕਰ ਦਿਤੀ। ਕਾਂਗਰਸ ਦਾ ਅਮੀਰ ਤੇ ਪ੍ਰਭਾਵਸ਼ਾਲੀ ਵਰਗ ਨਾਮਿਲਵਰਤਣ ਅਤੇ ਸਤਿਆਗ੍ਰਹਿ ਅੰਦੋਲਨ ਤੋਂ ਥੱਕ ਚੁੱਕਾ ਸੀ। ਉਹ ਲੋਕ ਦੇਸ਼ ਵਿਚ ਹੋਈ ਰਾਜਨੀਤਿਕ ਜਾਗਰਿਤੀ ਦੇ ਸਿਰ ਤੇ ਅਸੈਂਬਲੀਆਂ ਵਿਚ ਜਾ ਕੇ ਵਿਧਾਨਕ ਸੰਘਰਸ਼ ਰਾਹੀਂ ਸ਼ਾਸਨ ਵਿਚ ਆਪਣੇ ਹੱਕਾਂ ਲਈ ਕੋਸ਼ਿਸ਼ ਕਰਨਾ ਚਾਹੁੰਦੇ ਸਨ। ਕਾਂਗਰਸ ਨੇ ਪਟਨਾ ਇਜਲਾਸ ਵਿਚ ਸਰਕਾਰ ਨਾਲ ਨਾਮਿਲਵਰਤਣ ਅਤੇ ਸਤਿਆਗ੍ਰਹਿ ਦਾ ਕੰਮ ਅਗੇ ਪਾ ਕੇ ਸਰਕਾਰ ਨਾਲ ਲੜਨ ਲਈ ਚੋਣਾਂ ਦੇ ਮੈਦਾਨ ਵਿਚ ਉਤਰਣ, ਸਹਿਯੋਗ ਨਾਲ ਲੜਨ ਦਾ ਕਾਰਜ-ਕਰਮ ਮੰਜ਼ੂਰ ਕਰ ਲਿਆ।

ਜਨ ਸ਼ਕਤੀ ਵਿਚ ਵਿਸ਼ਵਾਸ਼ ਰਖਣ ਵਾਲੇ ਕਾਂਗਰਸ ਦੇ ਉੱਗਰ ਲੋਕ, ਖ਼ਾਸ ਕਰਕੇ ਸਮਾਜਵਾਦੀ ਲੋਕਾਂ ਨੂੰ ਕਾਂਗਰਸ ਦੀ ਇਸ ਬਦਲੀ ਨੀਤੀ ਨਾਲ ਤੀਬਰ ਅਸੰਤੁਸ਼ਟਤਾ। ਇਨ੍ਹਾਂ ਨੇ ਪਟਨਾ ਵਿਚ ਹੀ ਇਕ ਕਾਨਫ਼ਰੰਸ ਆਚਾਰੀਆ ਨਰਿੰਦਰ ਦੇਵ ਦੀ ਪ੍ਰਧਾਨਗੀ ਹੇਠਾਂ ਆਯੋਜਿਤ ਕਰ 'ਕਾਂਗਰਸ ਸਮਾਜਵਾਦੀ ਪਾਰਟੀ' ਦਾ ਸੰਗਠਨ ਕੀਤਾ। ਇਸ ਪਾਰਟੀ ਦਾ ਵਿਚਾਰ ਸੀ : ਵਿਦੇਸ਼ੀ ਸਾਮਰਾਜਵਾਦੀ ਸ਼ਾਸਨ ਪ੍ਰਬੰਧ ਦੀ ਰਖਿਆ ਲਈ ਬਣਾਏ ਗਏ ਵਿਧਾਨ ਨੂੰ ਮੰਨ ਕੇ ਜਾਂ ਉਸ ਵਿਧਾਨ ਦੀ ਹੱਦ ਅੰਦਰ ਕੋਸ਼ਿਸ਼ ਕਰਕੇ ਇਸ ਸਾਮਰਾਜਵਾਦ ਨੂੰ ਤੋੜਨਾ ਸੰਭਵ ਨਹੀਂ। ਪੂੰਜੀਵਾਦੀ ਅਤੇ ਸਾਮਰਾਜਵਾਦੀ ਸ਼ਾਸਨ ਦੀ ਨੀਤੀ ਅਤੇ ਕਾਨੂੰਨ ਬਣਾਉਣ ਵਾਲੀਆਂ ਕੌਂਸਿਲਾਂ ਦੇਸ਼ ਦੀ ਗ਼ਰੀਬ, ਸ਼ੋਸ਼ਿਤ ਜਨਤਾ ਦੀਆਂ ਪ੍ਰਤੀਨਿਧ ਨਹੀਂ। ਇਹ ਕੌਂਸਿਲਾਂ ਗ਼ਰੀਬ ਕਿਸਾਨ-ਮਜ਼ਦੂਰ ਜਨਤਾ ਦਾ ਸ਼ੋਸ਼ਣ ਕਰਨ ਵਾਲੇ ਜ਼ਿਮੀਦਾਰਾਂ, ਪੂੰਜੀ-ਪਤੀਆਂ ਅਤੇ ਉਨ੍ਹਾਂ ਦੇ ਸਹਾਇਕ ਅਮੀਰ-ਪੇਸ਼ਾਵਰ ਵਰਗਾਂ ਦੀਆਂ ਪ੍ਰਤੀਨਿਧ ਹਨ। ਸਾਧਨਹੀਨ ਗ਼ਰੀਬ ਜਨਤਾ ਨੂੰ ਇਨ੍ਹਾਂ ਕੌਂਸਿਲਾਂ ਦੇ ਪ੍ਰਤੀਨਿਧ ਚੁਣਨ ਦਾ ਹੱਕ ਨਹੀਂ ਹੈ। ਇਨ੍ਹਾਂ ਕੌਂਸਿਲਾਂ ਨੂੰ ਜਨਤਾ ਦਾ ਪ੍ਰਤੀਨਿਧ ਜਾਂ ਜਨਤਾ ਦੇ ਹਿਤ ਦਾ ਰਖਵਾਲਾ ਕਹਿਣਾ ਇਕ ਬੇ-ਰਹਿਮ ਪ੍ਰਪੰਚ ਹੈ। ਉਸ ਵੇਲੇ ਇਹ ਗੱਲ ਬਿਲਕੁਲ ਸੱਚ ਸੀ। ਵਿਧਾਨ ਸਭਾਵਾਂ ਦੇ ਲਈ ਵੋਟ ਦਾ ਹੱਕ ਕੇਵਲ ਬਹੁਤ ਪੜ੍ਹੇ ਲਿਖੇ ਲੋਕਾਂ ਅਤੇ ਟੈਕਸ ਦੇ ਸਕਣ ਵਾਲੇ ਅਮੀਰਾਂ ਕੋਲ ਸੀ। ਅਜਕਲ ਵਾਂਗ ਬਾਲਗ਼ਾਂ ਨੂੰ ਵੋਟ ਦੇਣ ਦਾ ਹੱਕ ਨਹੀਂ ਸੀ।

'ਕਾਂਗਰਸ ਸਮਾਜਵਾਦੀ ਪਾਰਟੀ' ਸ਼ੋਸ਼ਿਤ ਸਾਧਨਹੀਨ ਜਨਤਾ-ਕਿਸਾਨ, ਮਜ਼ਦੂਰ ਅਤੇ ਗ਼ਰੀਬ ਨੌਕਰੀ-ਪੇਸ਼ਾ ਲੋਕਾਂ ਦਾ ਫ਼ੈਸਲਾ ਕਰਨ ਦੇ ਹੱਕ ਅਤੇ ਆਜ਼ਾਦੀ ਲਈ ਸੰਘਰਸ਼ ਕਰਨ ਵਾਲੀ ਪਾਰਟੀ ਹੈ। ਸਾਡੀ ਪਾਰਟੀ ਨੂੰ ਅਮੀਰ ਲੋਕਾਂ ਦੀ ਪ੍ਰਤੀਨਿਧ ਕੌਂਸਿਲਾਂ ਦੀਆਂ ਚੋਣਾਂ ਨਾਲ ਕੋਈ ਮਤਲਬ ਨਹੀਂ। ਸਾਡੀ ਪਾਰਟੀ ਅਖਿਲ ਭਾਰਤੀ ਕਾਂਗਰਸ ਦਾ ਇਕ ਹਿੱਸਾ ਹੈ। ਇਹ ਪਾਰਟੀ ਕਾਂਗਰਸ ਨੂੰ ਜਨ-ਸ਼ਕਤੀ ਨਾਲ ਮੁੜ ਦੇਸ਼ ਵਿਚ ਪੂਰਣ-ਸਵਰਾਜ ਅਤੇ ਜਨਤੰਤਰ ਦੇ ਉਦੇਸ਼ ਨੂੰ ਹਾਸਿਲ ਕਰਨ ਲਈ ਸੰਘਰਸ਼ ਦੇ ਰਾਹ ਤੇ ਲਿਆਉਣ ਦੀ ਕੋਸ਼ਿਸ਼ ਕਰੇਗੀ।"

ਭਾਰਤ ਦੇ ਸਭ ਵਡੇ ਵਡੇ ਸ਼ਹਿਰਾਂ ਵਿਚ, ਲਖਨਊ ਵਿਚ ਵੀ, ਕਾਂਗਰਸ ਸਮਾਜਵਾਦੀ ਪਾਰਟੀ ਦੀਆਂ ਬਰਾਂਚਾਂ ਬਣ ਗਈਆਂ। ਦੇਸ਼ ਦੇ ਪੜ੍ਹੇ ਲਿਖੇ ਜਾਗਰੂਕ ਨੌਜਵਾਨਾਂ ਨੂੰ ਦੇਸ਼ ਦੀ ਸਾਰੀ ਜਨਤਾ ਲਈ ਬਰਾਬਰ ਦੇ ਮੌਕੇ, ਹੱਕ, ਅਤੇ ਸ਼ੋਸ਼ਣ ਰਹਿਤ ਸ਼ਾਸਨ ਦੇ ਉਦੇਸ਼

ਲਈ ਸਮਾਜਵਾਦੀ ਪਾਰਟੀ ਨੂੰ ਸਹਿਯੋਗ ਦੇਣ ਦਾ ਉਤਸ਼ਾਹ। ਮੈਡੀਕਲ ਕਾਲਜ ਦੇ ਕੁਝ ਵਿਦਿਆਰਥੀ ਅਤੇ ਪਥਾਲੋਜੀ ਦੇ ਜੂਨੀਅਰ ਪ੍ਰੋਫ਼ੈਸਰ ਦਵਿੰਦਰ ਸ਼ਰਮਾ ਅਤੇ ਫ਼ਾਰਮਾਕਾਲੋਜੀ ਦੇ ਪ੍ਰੋਫ਼ੈਸਰ ਜਯਸਵਾਲ ਨੂੰ ਸਮਾਜਵਾਦੀ ਅੰਦੋਲਨ ਨਾਲ ਡੂੰਘੀ ਹਮਦਰਦੀ ਸੀ। ਸਮਾਜਵਾਦੀ ਦੇ ਅਧਿਐਨ ਅਤੇ ਚਰਚਾ ਲਈ ਗੋਸ਼ਟੀਆਂ ਹੋਣ ਲਗੀਆਂ। ਰਜ਼ਾ, ਅਮਰ, ਨਵੀਨ ਤਿਵਾਰੀ, ਗੁਰਪ੍ਰਸਾਦ ਸਿਨਹਾ ਉਨ੍ਹਾਂ ਵਿਚ ਹਿੱਸਾ ਲੈਣ ਲੱਗ ਪਏ। ਕਾਂਗਰਸ ਸਮਾਜਵਾਦੀ ਪਾਰਟੀ ਮੈਂਬਰਸ਼ਿਪ ਲਈ ਕਾਂਗਰਸ ਦਾ ਸਾਧਾਰਣ ਸਦੱਸ ਹੋਣਾ ਜ਼ਰੂਰੀ ਸੀ। ਕਾਂਗਰਸ ਸਮਾਜਵਾਦੀਆਂ ਨੂੰ ਚਰਖੇ-ਖੱਦਰ ਵਿਚ ਉੱਨਾ ਵਿਸ਼ਵਾਸ ਨਹੀਂ ਸੀ, ਪਰ ਉਹ ਕਾਂਗਰਸ ਦੇ ਅਨੁਸ਼ਾਸਨ ਕਾਰਣ ਚਰਖਾ-ਖੱਦਰ ਜ਼ਰੂਰੀ ਸਮਝਦੇ ਸਨ। ਖੱਦਰ ਵਿਦੇਸ਼ੀ ਸ਼ਾਸਨ ਦੇ ਵਿਰੋਧ ਅਤੇ ਦੇਸ਼-ਭਗਤੀ ਦੀ ਭਾਵਨਾ ਦਾ ਚਿੰਨ੍ਹ ਸੀ। ਬ੍ਰਿਟਿਸ਼ ਸ਼ਾਸਨ ਦੇ ਦੌਰਾਨ ਖੱਦਰ ਵਰਤਣ ਨਾਲ ਕਿਸੇ ਸੁਵਿਧਾ ਦੀ ਆਸ ਨਹੀਂ ਕੀਤੀ ਜਾ ਸਕਦੀ ਸੀ। ਖੱਦਰ ਵਰਤਣ ਨਾਲ ਸਰਕਾਰ ਦੀ ਨਾਰਾਜ਼ਗੀ ਸਹੇੜੀ ਜਾ ਸਕਦੀ ਸੀ। ਮੈਡੀਕਲ ਕਾਲਜ ਦੇ ਵਿਦਿਆਰਥੀ ਅਤੇ ਪ੍ਰੋਫ਼ੈਸਰ, ਅਕਸਰ ਕੋਟ-ਪਤਲੂਨ ਪਾਂਦੇ। ਉਨ੍ਹਾਂ ਵਿਚੋਂ ਕਾਂਗਰਸ ਦੇ ਸਦੱਸ, ਖੱਦਰ ਦੇ ਕੋਟ-ਪਤਲੂਨ।

ਮਾਰਚ 1936 ਵਿਚ ਅਖਿਲ ਭਾਰਤੀ ਰਾਸ਼ਟਰੀ ਕਾਂਗਰਸ ਦਾ ਸਾਲਾਨਾ ਜਲਸਾ ਲਖਨਊ ਵਿਚ ਹੋਇਆ। ਉਸ ਵੇਲੇ ਜਨਤਾ ਵਿਚ ਬਹੁਤ ਉਤਸ਼ਾਹ ਸੀ। ਕਾਰਣ, ਪਿਛਲੇ ਪੰਦਰਾਂ ਸਾਲਾਂ ਦੇ ਲਗਾਤਾਰ ਰਾਜਨੀਤਿਕ ਅੰਦੋਲਨਾਂ, ਸਾਈਮਨ ਕਮੀਸ਼ਨ ਦੇ ਸੁਝਾਵਾਂ ਅਤੇ ਲੰਦਨ ਵਿਚ ਗੋਲ ਮੇਜ਼ ਕਾਨਫ਼ਰੰਸ ਦੇ ਬਾਅਦ ਬਰਤਾਨਵੀ ਪਾਰਲੀਮੈਂਟ ਨੇ ਭਾਰਤ ਨੂੰ ਪ੍ਰਾਂਤਾਂ ਅਤੇ ਕੇਂਦਰ ਵਿਚ ਇਕ ਸੀਮਾ ਅੰਦਰ ਸ਼ਾਸਨ ਦੇਣਾ ਮੰਨ ਲਿਆ। ਇਹ ਕਾਂਗਰਸ ਦੀ ਜਿੱਤ ਸੀ। ਸ਼ਹਿਰ ਦਾ ਪੱਛਮ-ਦਖਣੀ ਹਿੱਸਾ, ਜਿਥੇ ਹੁਣ ਮੋਤੀ ਨਗਰ, ਆਰੀਆ ਨਗਰ, ਰਘੁਵੀਰ ਨਗਰ ਵਸ ਗਏ ਹਨ, ਉਸ ਵੇਲੇ ਉਥੇ ਖੇਤ-ਝਾੜੀਆਂ ਜਾਂ ਉੱਚੀ ਨੀਵੀਂ ਜ਼ਮੀਨ ਸੀ। ਉਸ ਹਿੱਸੇ ਨੂੰ ਸਾਫ਼ ਸਮਤਲ ਅਤੇ ਸਾਂਝਾ ਕਰਕੇ ਅਧਿਵੇਸ਼ਨ ਲਈ ਇਕ ਵੱਡਾ ਚੌੜਾ ਪੰਡਾਲ, ਮਹਿਮਾਨਾਂ ਦੇ ਰਹਿਣ ਲਈ ਕੈਂਪ, ਪਿੰਡਾਂ ਦੀਆਂ ਦਸਤਕਾਰੀਆਂ ਅਤੇ ਖੱਦਰ ਪ੍ਰਦਰਸ਼ਨੀ ਲਈ ਇੰਤਜ਼ਾਮ ਕੀਤਾ ਗਿਆ। ਫੂਸ ਦੀਆਂ ਝੌਂਪੜੀਆਂ, ਛੋਲਦਾਰੀਆਂ, ਕਨਾਤਾਂ ਦਾ ਛੋਟਾ ਜਿਹਾ ਸਾਫ਼ ਸੁਥਰਾ ਸ਼ਹਿਰ। ਇਸ ਦਾ ਨਾਂ ਕਾਂਗਰਸ ਦੇ ਪ੍ਰਮੁਖ ਨੇਤਾ ਸਵਰਗੀ, ਪੰਡਤ ਮੋਤੀ ਲਾਲ ਨਹਿਰੂ ਦੀ ਯਾਦ ਵਿਚ ਰਖਿਆ ਗਿਆ—ਮੋਤੀ ਨਗਰ। ਬਾਅਦ ਵਿਚ ਵੀ ਜਗ੍ਹਾ ਦਾ ਇਹੀ ਨਾਂ ਰਿਹਾ।

ਇਜਲਾਸ ਵਿਚ ਸਮਾਜਵਾਦੀ ਵਿਚਾਰਧਾਰਾ ਅਤੇ ਅੰਦੋਲਨ ਨੂੰ ਤਾਕਤਵਰ ਬਣਾਉਣ ਲਈ ਸਹਿਯੋਗ ਦੇਣ ਲਈ ਦੇਸ਼ ਦੇ ਸਭ ਹਿਸਿਆਂ ਵਿਚੋਂ, ਬੰਬਈ ਵਿਚ ਨਰੀਮੈਨ, ਯੂਸਫ਼ ਮੇਹਰਅਲੀ, ਮਸਾਨੀ, ਕਮਲਾਦੇਵੀ ਚਟੋਪਾਧਿਆਏ, ਬੰਗਾਲ ਤੋਂ ਸੋਮੇਨ ਠਾਕੁਰ, ਮਾਣਿਕਿਆ ਘੋਸ਼; ਦਿੱਲੀ ਤੋਂ ਭਾਲ ਸਿੰਘ, ਸਰੋਜ ਗੁਪਤਾ, ਪੰਜਾਬ ਤੋਂ ਸੋਹਨ ਸਿੰਘ ਜੋਸ਼, ਕਾਮਰੇਡ ਰਾਮਚੰਦਰ ਕਪੂਰ, ਅਤੇ ਮੁੰਸ਼ੀ ਅਹਮਦਦੀਨ; ਬਿਹਾਰ ਤੋਂ ਜੈ ਪ੍ਰਕਾਸ਼ ਬਾਬੂ ਅਤੇ ਬੇਨੀਪੁਰ ਦੇ ਦਲ ਆਏ ਸਨ। ਪੂਰਣਿਮਾ ਬੈਨਰਜੀ ਅਤੇ ਐਮ. ਪੀ. ਸਿਨਹਾ ਕੁਝ ਮਹੀਨੇ ਪਹਿਲਾਂ ਹੀ ਇਜਲਾਸ ਦੇ ਪ੍ਰਬੰਧ ਵਿਚ ਸਹਾਇਤਾ ਦੇਣ ਲਈ ਪੁਜ ਗਏ ਸਨ। ਪੰਡਤ ਜਵਾਹਰ ਲਾਲ ਨਹਿਰੂ ਕਾਂਗਰਸ ਸਮਾਜਵਾਦੀ ਦਲ ਵਿਚ ਸ਼ਾਮਿਲ ਨਹੀਂ ਹੋਏ, ਪਰ ਸਮਾਜਵਾਦ ਨਾਲ ਉਨ੍ਹਾਂ ਦੀ ਹਮਦਰਦੀ ਨੂੰ

ਹਰ ਕੋਈ ਜਾਣਦਾ ਸੀ ।

ਅਮਰ ਨੂੰ ਜਦੋਂ ਮੌਕਾ ਮਿਲਦਾ ਦੇਸ਼ ਦੇ ਕਈ ਪਾਸਿਆਂ ਤੋਂ ਆਏ ਨੇਤਾਵਾਂ ਦੇ ਵਿਚਾਰ ਜਾਣਨ ਅਤੇ ਉਨ੍ਹਾਂ ਦੇ ਦਰਸ਼ਨਾਂ ਲਈ ਮੋਤੀ ਨਗਰ ਪਹੁੰਚ ਜਾਂਦਾ । ਉਹਨੂੰ ਮੋਟਰ-ਸਾਈਕਲ ਦਾ ਸੁਖ ਸੀ । ਸਮਾਜਵਾਦੀ ਵਿਚਾਰਧਾਰਾ ਅਤੇ ਅੰਦੋਲਨ ਨਾਲ ਸਹਿਮਤੀ ਦੇ ਇਲਾਵਾ ਇਸ ਅਸਥਾਈ ਜਾਦੂ ਨਗਰੀ ਵਿਚ ਖਿੱਚ ਸੀ । ਅਮਰ ਲਖਨਊ ਤੋਂ ਬਾਹਰ ਕੇਵਲ ਕਾਨਪੁਰ, ਇਲਾਹਾਬਾਦ, ਅਤੇ ਬਨਾਰਸ ਤਕ ਗਿਆ ਸੀ । ਇਸ ਰਾਜਨੈਤਕ ਨਗਰ ਵਿਚ ਪੂਰੇ ਭਾਰਤ ਦੇ ਪ੍ਰਤੀਨਿਧ । ਦੇਸ਼ ਦੇ ਵਖ ਵਖ ਪਾਸਿਆਂ ਦੇ ਮਰਦ ਇਸਤਰੀਆਂ, ਇਸਤਰੀਆਂ ਤਰ੍ਹਾਂ ਤਰ੍ਹਾਂ ਦੀਆਂ ਪੁਸ਼ਾਕਾਂ ਵਿਚ । ਮੋਤੀ ਨਗਰ ਨੂੰ ਕਲਾਤਮਕ ਦ੍ਰਿਸ਼ਟੀ ਤੋਂ ਭਾਰਤੀ ਰੰਗ ਰੂਪ ਦਿਤਾ ਗਿਆ, ਪਰ ਇਥੇ ਦੀ ਬੋਲੀ ਅੰਗ੍ਰੇਜ਼ੀ ਸੀ । ਹਰੀ ਭਈਆ ਸ਼ਹਿਰ ਦੀ ਕਾਂਗਰਸ ਵਲੋਂ ਮੋਤੀ ਨਗਰ ਦੀ ਪ੍ਰਦਰਸ਼ਨੀ ਅਤੇ ਨੇਤਾਵਾਂ ਦੇ ਨਾਸ਼ਤੇ ਲਈ ਪ੍ਰਬੰਧਕ ਸਨ । ਕਾਲਿਜ ਹੋਸਟਲ ਵਿਚ ਰਹਿਣ ਅਤੇ ਸ਼ਾਮੀਂ ਕਈ ਹੋਰ ਰੁਝੇਵਿਆਂ ਕਾਰਣ ਅਮਰ ਉਨ੍ਹਾਂ ਦਿਨਾਂ ਸੇਵਾ ਆਸ਼ਰਮ ਘਟ ਜਾ ਸਕਦਾ ਸੀ । ਗੌਰੀ ਆਪਣੀ ਅਸਾਧਾਰਣ ਅਕਲ ਅਤੇ ਮਿਹਨਤ ਨਾਲ ਪਿਛਲੇ ਸਾਲ ਮਹਿਲਾ ਕਾਲਿਜ ਤੋਂ ਨੌਵੀਂ ਜਮਾਤ ਦਾ ਇਮਤਿਹਾਨ ਪਾਸ ਕਰ ਗਈ ਸੀ । ਉਹਨੂੰ ਉਸ ਸਾਲ ਮੈਟ੍ਰਿਕ ਦਾ ਇਮਤਿਹਾਨ ਦੇਣਾ ਸੀ । ਇਮਤਿਹਾਨ ਵਿਚ ਸਿਰਫ਼ ਦੋ ਹਫ਼ਤੇ ਬਾਕੀ । ਹਰੀ ਭਈਆ ਨੇ ਜ਼ੋਰ ਪਾਇਆ ਸਨਮਾਨਤ ਮਹਿਮਾਨਾਂ ਦੇ ਨਾਸ਼ਤੇ ਦੇ ਪ੍ਰਬੰਧ ਨੂੰ ਵੇਖਣ ਲਈ ਉਹ ਤਿੰਨ ਦਿਨ ਕੈਂਪ ਵਿਚ ਸਵੈ-ਸੇਵਿਕਾ ਬਣ ਕੇ ਕੰਮ ਕਰੇ । ਇਹ ਵੀ ਸਿਖਿਆ ਹੈ । ਕੋਠੜੀ ਵਿਹੜੇ ਵਿਚ ਬੰਦ ਰਹਿਣ ਨਾਲ ਕੰਮ ਨਹੀਂ ਚਲਣਾ । . ...ਗੌਰੀ ਕਿਵੇਂ ਨਾਂਹ ਕਰਦੀ ।

ਸਰਵਜਨਿਕ ਇਜਲਾਸ ਦਾ ਵਕਤ ਸ਼ਾਮੀਂ ਸੱਤ ਵਜੇ ਸੀ । ਵਖ ਵਖ ਸ਼ਹਿਰਾਂ ਤੋਂ ਆਏ ਸਾਥੀਆਂ ਨਾਲ ਜਾਣ ਪਛਾਣ ਕਰਨ ਦੇ ਮੌਕੇ ਲਈ ਅਮਰ ਪੰਜ ਵਜੇ ਹੀ ਮੋਤੀ ਨਗਰ ਪਹੁੰਚ ਗਿਆ । ਕਾਂਗਰਸ ਸਮਾਜਵਾਦੀ ਦਲ ਦੇ ਦਫ਼ਤਰ ਦੀ ਝੌਂਪੜੀ ਦੇ ਸਾਹਮਣੇ ਕਈ ਲੋਕ— ਮੇਹਰ ਅਲੀ, ਮਸਾਨੀ, ਸਰ ਦੇਸਾਈ, ਦੁਰਗਾ ਸਿਤੋਲੇ, ਪੂਰਨਿਮਾ ਬੈਨਰਜੀ ਅਤੇ ਸਿਨਹਾ ਨਾਲ ਖੜੇ ਗੱਲ-ਬਾਤ ਕਰ ਰਹੇ ਸਨ । ਉਨ੍ਹਾਂ ਦੇ ਨੇੜੇ ਇਕ ਆਧੁਨਿਕ ਜਵਾਨ ਕੁੜੀ— ਗਰਦਨ ਤਕ ਕਟੇ ਫੁੱਲੇ ਫੁੱਲੇ ਵਾਲ, ਖੱਦਰ ਦੀ ਬਹੁਤ ਮਹੀਨ ਨੀਲੀ ਛੀਟ ਦੀ ਸਾੜ੍ਹੀ ।

ਅਮਰ ਨੂੰ ਵੇਖ ਸਿਨਹਾ ਉਸ ਵਲ ਵੱਧ ਆਇਆ, "ਕਾਮਰੇਡ, ਬਹੁਤ ਰੁੱਝੇ ਹੋਏ ਹੋ ?"

"ਖ਼ਾਸ ਨਹੀਂ, ਉਂਜ ਹੀ ਵੇਖਣ ਸੁਣਨ ਆ ਗਿਆ ਹਾਂ ।"

ਸਿਨਹਾ ਨੇ ਘੜੀ ਤੇ ਨਜ਼ਰ ਸੁਟੀ, "ਅਜੇ ਸੈਸ਼ਨ ਵਿਚ ਦੋ ਘੰਟੇ ਹਨ । ਅਸੀਂ ਪਾਰਟੀ ਕਾਰਜ-ਕਾਰਣੀ ਦੀ ਬੈਠਕ ਕਰ ਰਹੇ ਹਾਂ । ਤਦ ਤਕ ਤੂੰ ਮੌਲੀ ਨੂੰ ਸ਼ਹਿਰ ਘੁਮਾ ਲਿਆ ।...ਮੌਲੀ ਪਲੀਜ਼ ।" ਸਿਨਹਾ ਨੇ ਜਵਾਨ ਕੁੜੀ ਨੂੰ ਸੰਬੋਧਨ ਕੀਤਾ । ਉਹ ਉਨ੍ਹਾਂ ਕੋਲ ਆ ਗਈ ।

ਮੌਲੀ ਦੇ ਨੇੜੇ ਆਉਣ ਤੇ ਅਮਰ ਨੂੰ ਭਿੰਨੀ ਭਿੰਨੀ ਖ਼ੁਸ਼ਬੂ ਚੰਗੀ ਲੱਗੀ । ਕੁੜੀ ਦੇ ਚਿਹਰੇ ਅਤੇ ਨੰਗੀਆਂ ਬਾਹਾਂ ਤੇ ਮੇਕਅਪ ਦੀ ਤਾਜ਼ਗੀ । ਮੋਢਿਆਂ ਤੋਂ ਲਟਕਦਾ ਵੱਡਾ ਪਰਸ । ਸਹਿਜ ਬਿਨਾਂ ਝਿਜਕ । ਉਨ੍ਹਾਂ ਦਿਨਾਂ ਵਿਚ ਲਖਨਊ ਵਿਚ ਇਹੋ ਜਿਹੀਆਂ ਕੁੜੀਆਂ ਬਹੁਤ ਘਟ । ਸਿਨਹਾ ਨੇ ਦੋਹਾਂ ਦੀ ਜਾਣ ਪਛਾਣ ਕਰਵਾਈ,

"ਮੌਲੀ ਬੌਜ਼ਾਂ, ਫ਼ੈਲੋ ਟਰੈਵਲਰ। ਬੰਬਈ ਤੋਂ ਆਈ।" ਅਮਰ ਵਲ ਇਸ਼ਾਰਾ ਕਰਕੇ, ਕਾਮਰੇਡ ਡਾਕਟਰ ਅਮਰ ਨਾਥ ਸੇਠ। ਅਮਰ ਤੈਨੂੰ ਸ਼ਹਿਰ ਘੁਮਾ ਲਿਆਏਗਾ। ਬੰਬਈ ਵਾਂਗ ਇਥੇ ਟੈਕਸੀ ਨਹੀਂ ਮਿਲ ਸਕਦੀ। ਟਾਂਗੇ ਤੇ ਪ੍ਰੇਸ਼ਾਨੀ ਜ਼ਰੂਰ ਹੋਵੇਗੀ।" ਸਿਨਹਾ ਨੇ ਮੁਸਕਰਾ ਕੇ ਮਜਬੂਰੀ ਦੱਸੀ।

ਉਸ ਸਮੇਂ ਲਖਨਊ ਅਤੇ ਆਲੇ ਦੁਆਲੇ ਦੇ ਸ਼ਹਿਰਾਂ ਵਿਚ ਟੈਕਸੀ ਦਾ ਰਵਾਜ ਬਹੁਤ ਘੱਟ ਸੀ। ਜਿੰਨੀਆਂ ਟੈਕਸੀਆਂ ਸਨ, ਕਾਂਗਰਸ ਅਧਿਵੇਸ਼ਨ ਦੀ ਪ੍ਰਬੰਧਕ ਕਮੇਟੀ ਨੇ ਪ੍ਰਬੰਧ ਲਈ ਅਤੇ ਸਨਮਾਨਤ ਮਹਿਮਾਨਾਂ ਲਈ ਵਖਰੀਆਂ ਰਖਵਾ ਛਡੀਆਂ ਸਨ।

"ਨਾਟ ਐਟ ਆਲ। ਮੈਨੂੰ ਟਾਂਗਾ ਬਹੁਤ ਪਸੰਦ।" ਮੌਲੀ ਕਿਲਕਾਰੀ ਭਰ ਮੁਸਕਰਾਈ। ਅਮਰ ਵਲ ਵੇਖਿਆ, "ਡਾਕਟਰ, ਮੇਰੇ ਕਾਰਣ ਤੁਹਾਡਾ ਸਮਾਂ ਬਰਬਾਦ ਹੋਵੇਗਾ।"

"ਨਾ, ਨਾ ਮੈਨੂੰ ਫ਼ੁਰਸਤ ਹੈ, ਖ਼ੁਸ਼ੀ ਹੋਵੇਗੀ।" ਅਮਰ ਨਿਮਰਤਾ ਨਾਲ ਬੋਲਿਆ।

ਜਵਾਨ ਕੁੜੀਆਂ ਦਾ ਸਾਥ ਅਮਰ ਲਈ ਕੋਈ ਅਨੋਖੀ ਗੱਲ ਨਹੀਂ ਸੀ। ਹਸਪਤਾਲ ਵਿਚ ਰੋਜ਼ ਹੀ ਅਨੇਕਾਂ ਜ਼ਨਾਨੀਆਂ ਨੂੰ ਹੀ ਨਹੀਂ ਉਨ੍ਹਾਂ ਦੇ ਸਰੀਰ ਅਤੇ ਅੰਗ ਵੇਖਦਾ, ਮੁਆਇਨਾ ਕਰਦਾ ਸੀ। ਮੈਡੀਕਲ ਕਾਲਜ ਦੇ ਵਿਦਿਆਰਥੀ ਅਤੇ ਡਾਕਟਰ ਜ਼ਨਾਨੀਆਂ ਅਤੇ ਮਰਦਾਂ ਨੂੰ ਉਵੇਂ ਹੀ ਵੇਖਦੇ ਹਨ, ਜਿਵੇਂ ਮੋਟਰ ਮੁਰੰਮਤ ਕਾਰਖ਼ਾਨੇ ਵਿਚ ਕਾਰੀਗਰ ਮੁਰੰਮਤ ਦੇ ਲਈ ਆਈਆਂ ਗੱਡੀਆਂ ਨੂੰ ਵੇਖਦੇ ਹਨ। ਸਿਨਹਾ ਨੇ ਫ਼ੈਲੋ ਟਰੈਵਲਰ (ਇਕੱਠੇ ਸਫ਼ਰ ਕਰਨ ਵਾਲੇ, ਇਕ ਉਦੇਸ਼ ਲਈ ਇਕੱਠਿਆਂ ਸੰਘਰਸ਼ ਕਰਨ ਵਾਲੇ) ਕਹਿ ਕੇ ਜਾਣ ਪਛਾਣ ਕਰਵਾਈ ਸੀ। ਉਹ ਜ਼ਮਾਨਾ ਹੋਰ ਸੀ। ਅਜ ਤਾਂ ਸਾਰੇ ਸਮਾਜਵਾਦੀ ਹਨ। ਉਸ ਜ਼ਮਾਨੇ ਵਿਚ ਆਪਣੇ ਆਪ ਨੂੰ ਸਮਾਜਵਾਦੀ ਕਹਿਣਾ, ਜੋਖੋਂ ਸਿਰ ਲੈਣਾ ਹੁੰਦਾ ਸੀ। ਸਮਾਜਵਾਦੀ ਵਿਚਾਰਾਂ ਵਿਚ ਸਹਿਯੋਗ, ਖ਼ਤਰੇ ਵਿਚ ਸਹਿਯੋਗ, ਵਿਸ਼ਵਾਸ ਅਤੇ ਆਪਣੇਪਨ ਦਾ ਸਭ ਤੋਂ ਡੂੰਘਾ ਰਿਸ਼ਤਾ। ਏਨੀ ਪਛਾਣ ਨਾਲ ਹੀ ਦੋਹਵਾਂ ਵਿਚ ਅਪਣਤ ਅਤੇ ਵਿਸ਼ਵਾਸ ਦਾ ਸੰਬੰਧ।

ਅਮਰ ਨੇ ਇਕ ਚੰਗਾ ਟਾਂਗਾ ਕਿਰਾਏ ਤੇ ਲਿਆ। ਟਾਂਗੇ ਨੂੰ ਚਾਰ ਬਾਗ਼ ਹੁੰਦੇ ਹੋਏ ਹਜ਼ਰਤ ਗੰਜ ਚਲਣ ਦਾ ਹੁਕਮ।

"ਡਾਕਟਰ, ਪ੍ਰੈਕਟਿਸ ਸ਼ੁਰੂ ਕੀਤੀ ਜਾਂ ਨੌਕਰੀ?" ਅਮਰ ਦੇ ਨਾਲ ਟਾਂਗੇ ਤੇ ਬੈਠਦਿਆਂ ਹੀ ਮੌਲੀ ਨੇ ਪੁਛ ਲਿਆ।

"ਅਜੇ ਨਾ ਪ੍ਰੈਕਟਿਸ, ਨਾ ਨੌਕਰੀ। ਚੌਥੇ ਸਾਲ ਵਿਚ ਹਾਂ। ਇਮਤਿਹਾਨ ਦੇ ਬਾਅਦ ਅਨੁਭਵ ਲਈ ਇਕ ਸਾਲ ਹਸਪਤਾਲ ਵਿਚ ਕੰਮ ਕਰਨਾ ਪਏਗਾ।"

"ਮੇਰਾ ਅੰਦਾਜ਼ਾ ਠੀਕ।" ਮੌਲੀ ਮੁਸਕਰਾਈ, "ਮੈਂ ਵੀ ਇਸ ਸਾਲ ਐਮ.ਏ. ਦਾ ਇਮਤਿਹਾਨ ਦਿਤਾ ਹੈ। ਪੀ.ਐਚ. ਡੀ. ਦਾ ਖ਼ਿਆਲ ਹੈ, ਪਰ ਕਾਮਰੇਡ ਸਿਤੋਲੇ ਕਹਿੰਦੀ ਹੈ ਪਾਰਟੀ ਦੇ ਸਾਪਤਾਹਿਕ ਵਿਚ ਮਦਦ ਕਰਾਂ। ਚਾਹੁੰਦੀ ਤੇ ਮੈਂ ਵੀ ਹਾਂ, ਪਰ ਪੜ੍ਹਾਈ ਇਕ ਵਾਰ ਛੁਟੀ ਤੇ ਛੁਟ ਗਈ।"

"ਸਾਪਤਾਹਿਕ ਬੰਬਈ ਤੋਂ? ਅਮਰ ਨੇ ਗੱਲ ਜਾਰੀ ਰਖੀ।

"ਹਾਂ ਬੰਬਈ ਤੋਂ। ਅਸੀਂ ਬੰਬਈ ਦੇ ਰਹਿਣ ਵਾਲੇ ਹਾਂ। ਪਿਤਾ ਦਾ ਮੋਟਰ ਰਿਪੇਅਰ ਗੈਰੇਜ ਅਤੇ ਟੈਕਸੀ ਦਾ ਕਾਰੋਬਾਰ ਹੈ। ਕਾਮਰੇਡਸ ਕਾਂਗਰਸ ਲਈ ਆ ਰਹੇ ਸਨ। ਸਿਤੋਲੇ

ਦੇ ਨਾਲ ਆ ਗਈ। ਦੇਸ਼ ਦਾ ਉੱਤਰੀ ਭਾਗ ਵੇਖਣ ਦੀ ਖ਼ਵਾਹਿਸ਼ ਵੀ ਸੀ। ਸਾਡੇ ਪਾਸੇ ਤੋਂ ਬਿਲਕੁਲ ਫ਼ਰਕ ਪਰ ਬਹੁਤ ਸੁਹਣਾ। ਇਥੋਂ ਦੇ ਰਵਾਜ ਕਿੰਨੇ ਫ਼ਰਕ ਨੇ। ਜ਼ਨਾਨੀਆਂ ਮੂੰਹ ਕਜ, ਅੱਖਾਂ ਤੇ ਕਪੜਾ ਪਾ ਕੇ ਤੁਰ ਫਿਰ ਲੈਂਦੀਆਂ ਹਨ, ਸਭ ਕੰਮ ਕਰ ਲੈਂਦੀਆਂ ਹਨ।" ਮੌਲੀ ਹਸਦਿਆਂ ਹਸਦਿਆਂ ਕਈ ਗੱਲਾਂ ਕਰ ਗਈ।

ਬੰਬਈ ਦੇ ਮੁਕਾਬਲੇ ਵਿਚ ਮੌਲੀ ਨੂੰ ਲਖਨਊ ਬਹੁਤ ਛੋਟਾ; ਸੰਖੇਪ ਪਰ ਸੁਥਰਾ ਲੱਗਾ। ਹਜ਼ਰਤਗੰਜ ਤੋਂ ਪ੍ਰਭਾਵਤ ਨਾ ਹੋਈ। ਲਖਨਊ ਦੇ ਪਾਰਕ ਪਸੰਦ ਆਏ। ਅਮਰ ਨੇ ਉਹਨੂੰ ਰੇਜ਼ੀਡੈਂਸੀ ਵਿਖਾਈ। ਫਿਰ ਲਖਨਊ ਦੇ ਬੀਤੇ ਜ਼ਮਾਨੇ ਦੀ ਸ਼ਾਨਦਾਰ ਯਾਦਗਾਰ ਬੜਾ ਇਮਾਮਬਾੜਾ ਵਿਖਾਉਣ ਲੈ ਗਿਆ। ਭੂਲ-ਭੂਲੈਯਾ ਦੇਖਣ ਲਈ ਦੂਜੀ ਮੰਜ਼ਿਲ ਤੇ ਗਏ। ਬਹੁਤ ਪੁਰਾਣੀਆਂ ਪੌੜੀਆਂ, ਟੁਟੀਆਂ ਅਤੇ ਘਸੀਆਂ ਹੋਈਆਂ। ਪੈਰ ਖਿਸਕ ਤਿਲਕ ਰਹੇ ਸਨ। ਮੌਲੀ ਨੇ ਅਮਰ ਦੀ ਬਾਂਹ ਦਾ ਸਹਾਰਾ ਲਿਆ। ਅਮਰ ਦਾ ਸਰੀਰ ਸਨਸਨਾ ਗਿਆ, ਪਰ ਮੌਲੀ ਨੇ ਉਹਦੀ ਬਾਂਹ ਵਿਚ ਆਰਾਮ ਨਾਲ ਬਾਂਹ ਪਾਈ ਰਖੀ, ਜਿਵੇਂ ਪੌੜੀਆਂ ਤੇ ਕੰਧ ਦਾ ਸਹਾਰਾ ਲੈ ਕੇ ਖੜੀ ਹੋਵੇ। ਅਮਰ ਨੂੰ ਆਪਣੇ ਆਪ ਤੇ ਸ਼ਰਮ ਮਹਿਸੂਸ ਹੋਈ।

ਗਾਈਡ ਉਨ੍ਹਾਂ ਨੂੰ ਭੁਲ-ਭੁਲੈਯਾਂ ਵਿਚ ਤਿੰਨ-ਚਾਰ ਮੋੜ ਅੰਦਰ ਲਿਜਾ ਕੇ ਗ਼ਾਇਬ ਹੋ ਗਿਆ।

"ਗਾਈਡ ਤੋਂ ਬਿਨਾਂ ਇਥੋਂ ਨਿਕਲਣਾ ਬਹੁਤ ਮੁਸ਼ਕਲ।" ਅਮਰ ਨੇ ਦਸਿਆ।

"ਕੋਸ਼ਿਸ਼ ਕਰੀਏ।" ਮੌਲੀ ਅਮਰ ਦੀ ਬਾਂਹ ਪਕੜ ਕਈ ਮੋੜ ਅਗੇ ਲੰਘ ਗਈ। ਲੱਗਾ ਦਿਸ਼ਾ ਦਾ ਅਹਿਸਾਸ ਹੀ ਜਿਵੇਂ ਨਾ ਹੋਵੇ, ਕੰਧਾਂ ਦੇ ਡੂੰਘੇ ਚਕਰ ਵਿਚ ਡੁਬਦੇ ਜਾ ਰਹੇ ਹਾਂ।

ਮੌਲੀ ਦੇ ਚਿਹਰੇ ਤੇ ਘਬਰਾਹਟ ਆ ਗਈ।

ਗਾਈਡ ਨੇ ਸਾਹਮਣੇ ਆ ਕੇ ਸਲਾਮ ਕੀਤੀ।

"ਅਜਿਹੀ ਇਮਾਰਤ ਬਣਾਉਣ ਦਾ ਕੀ ਮਤਲਬ, ਇਸ ਵਿਚ ਕਾਹਦਾ ਸੁਹੱਪਣ ?"

"ਕਿਹਾ ਜਾਂਦਾ ਹੈ, ਨਵਾਬ ਇਥੇ ਜਵਾਨ ਕੁੜੀਆਂ, ਜ਼ਨਾਨੀਆਂ ਨਾਲ ਲੁਕਣਮੀਟੀ ਖੇਡਦੇ ਸਨ।" ਅਮਰ ਨੇ ਕੁਝ ਸੰਕੋਚ ਨਾਲ ਦਸਿਆ, "ਜ਼ਨਾਨੀਆਂ ਉਨ੍ਹਾਂ ਦੀ ਮਰਜ਼ੀ ਬਿਨਾਂ ਇਥੋਂ ਬਾਹਰ ਨਹੀਂ ਨਿਕਲ ਸਕਦੀਆਂ ਸਨ।"

"ਇਹ ਕੀ ਵਿਗੜੀ ਹੋਈ ਰੁਚੀ !" ਮੌਲੀ ਦੇ ਮੂੰਹ ਤੇ ਖਿਝ ਆ ਗਈ। "ਅੱਧੇ ਸ਼ਹਿਰ ਦੀ ਲਾਗਤ ਦੀ ਇਹ ਇਮਾਰਤ ਕੀ ਇਸ ਸ਼ੌਕ ਨੂੰ ਪੂਰਾ ਕਰਨ ਲਈ ਬਣਾਈ ਗਈ ? ਸਾਡਿਆਂ ਰਾਜਿਆਂ ਨਵਾਬਾਂ ਦੀ ਜਾਗੀਰਦਾਰੀ ਅੱਯਾਸ਼ੀ ਦਾ ਹੀ ਨਤੀਜਾ ਹੈ ਕਿ ਦੇਸ਼ ਦੋ ਸੌ ਸਾਲ ਤੋਂ ਗ਼ੁਲਾਮੀ ਭੁਗਤ ਰਿਹਾ ਏ।"

ਵਾਪਸੀ ਤੇ ਮੌਲੀ ਦੀ ਨਜ਼ਰ ਇਮਾਮਬਾੜੇ ਦੀ ਅੰਦਰਲੀ ਡਿਉਢੀ ਵਿਚ ਦੁਕਾਨ ਵਲ ਗਈ......ਲਖਨਊ ਦੀਆਂ ਇਤਿਹਾਸਕ ਇਮਾਰਤਾਂ ਦੀਆਂ ਤਸਵੀਰਾਂ, ਹਾਥੀ ਦੰਦ ਅਤੇ ਪਿੱਤਲ ਦੇ ਛੋਟੇ ਮੋਟੇ ਤੋਹਫ਼ੇ, ਖਿਡਾਉਣੇ, ਚਿਕਨ ਕਸੀਦੇ ਦੇ ਮੇਜ਼ਪੋਸ਼, ਰੁਮਾਲ, ਸਾੜੀਆਂ ਕੁੜਤੇ।

ਮੌਲੀ ਦੇ ਕਦਮ ਉਧਰ ਵਧ ਗਏ। ਚਿਕਨ ਕਸੀਦੇ ਦਾ ਕੰਮ ਵੇਖ ਮੌਲੀ ਮੋਹਿਤ। ਕੀਮਤ ਸੁਣ ਕੇ ਅਮਰ ਨੇ ਕਿਹਾ; ਇਹ ਕੀਮਤ ਪ੍ਰਦੇਸੀਆਂ ਲਈ ਹੈ। ਬਾਜ਼ਾਰ ਵਿਚ ਬਹੁਤਾ ਮਾਲ ਹੋਣ ਕਰਕੇ ਚੰਗੀ ਚੀਜ਼ ਸਹੀ ਕੀਮਤ ਤੇ ਮਿਲ ਜਾਏਗੀ। ਅਮਰ ਆਪ ਖੱਦਰ ਪਾਂਦਾ ਸੀ,

ਪਰ ਉਹਦੇ ਚਾਚਾ ਅਤੇ ਗਵਾਂਢੀ ਟੰਡਨ ਚਿਕਨ ਦੇ ਵਪਾਰੀ ਸਨ। ਵਡੇ ਸੇਠ ਜੀ ਨੂੰ ਕੋਹਲੀਆਂ ਲਈ ਇਹੋ ਜਿਹਾ ਸਾਮਾਨ ਖ਼ਰੀਦਿਆਂ ਵੀ ਵੇਖਦਾ ਹੀ ਸੀ। ਵਡੇ ਇਮਾਮਬਾੜੇ ਤੋਂ ਬੌਜਾਂ ਨੂੰ ਅਮਰ ਨੇ ਤਸਵੀਰ ਮਹੱਲ ਅਤੇ ਛੋਟਾ ਇਮਾਮਬਾੜਾ ਵਿਖਾ ਕੇ ਅਮੀਨਾਬਾਦ ਦੇ ਰਾਹ ਕਾਂਗਰਸ ਕੈਂਪ ਪੁਚਾ ਦਿਤਾ। ਰਾਤੀਂ ਨੀਂਦ ਆਉਣ ਤੋਂ ਪਹਿਲਾਂ ਅਮਰ ਦੇ ਦਿਮਾਗ਼ ਵਿਚ ਮੌਲੀ ਅਤੇ ਉਹਦੀ ਗੱਲਬਾਤ ਘੜੀ ਘੜੀ ਦਿਮਾਗ਼ ਵਿਚ ਕੌਂਦ ਰਹੀ ਸੀ।......ਮੌਲੀ ਦਾ ਨਿਰਸੰਕੋਚ, ਸਹਿਜ, ਆਜ਼ਾਦ ਖਿਲਾੜੀ ਵਰਗਾ ਢੰਗ, ਪਰ ਉਹਦੀਆਂ ਗੱਲਾਂ......।

ਪੀ.ਐਚ. ਡੀ. ਦੀ ਤਾਂਘ ਹੈ, ਪਰ ਉਹ ਨਿਜੀ ਆਕਾਂਖਿਆ ਹੈ। ਇੰਨੇ ਵਡੇ ਵਡੇ ਗਿਆਨੀ ਪ੍ਰੋਫ਼ੈਸਰ ਸਮਾਜ ਲਈ ਕੀ ਕਰ ਰਹੇ ਹਨ? ਸਿਰਫ਼ ਗੁੰਝਲਦਾਰ ਗੱਲਾਂ ਅਤੇ ਬੜੀਆਂ ਬੜੀਆਂ ਤਨਖ਼ਾਹਾਂ......ਸਮਾਜ ਵਲ ਵੀ ਇਨਸਾਨ ਦਾ ਕੁਝ ਫ਼ਰਜ਼। ਦੂਜਿਆਂ ਕਾਮਰੇਡਾਂ ਨੂੰ ਜਨ-ਕਲਿਆਣ ਲਈ ਤਿਲ ਤਿਲ ਨਛਾਵਰ ਹੁੰਦਿਆਂ ਵੇਖ ਕੇ ਆਪਣੀਆਂ ਨਿਜੀ ਆਸ਼ਾਵਾਂ ਅਤੇ ਤਾਂਘਾਂ ਸ਼ਰਮਿੰਦਗੀ ਮਹਿਸੂਸ ਹੁੰਦੀ ਹੈ। ਮੌਲੀ, ਦੁਰਗਾ ਸਿਤੋਲੇ ਦੇ ਨਿਰਸਵਾਰਥ ਕੰਮ ਦੀ ਪ੍ਰਸ਼ੰਸਾ ਕਰ ਕਰ ਕੇ ਥਕਦੀ ਨਹੀਂ ਸੀ। ਮੌਲੀ ਵੀ ਆਪਣੇ ਨਿਜੀ ਕੈਰੀਅਰ ਦੀ ਪ੍ਰਵਾਹ ਨਾ ਕਰ ਆਪਣੀ ਪਾਰਟੀ ਦੇ ਸਾਪਤਾਹਿਕ ਵਿਚ ਕੰਮ ਕਰਨ ਲਈ ਤਿਆਰ।

ਅਚਾਨਕ ਸਿਨਹਾ ਦੀ ਗੱਲ ਯਾਦ ਆਈ: ਕਮਿਊਨਿਸਟਾਂ ਨੂੰ ਕੁੜੀਆਂ ਕਾਮਰੇਡਸ ਦੀ ਮਿਲਵਰਤਣ ਬਹੁਤ ਵਡੀ ਸਹਾਇਤਾ। ਇਸ ਲਈ ਯੂਨੀਵਰਸਿਟੀ ਵਿਚ ਕਮਿਊਨਿਸਟਾਂ ਦਾ ਏਨਾ ਜ਼ੋਰ। ਮੌਲੀ ਕਮਿਊਨਿਸਟਾਂ ਦੇ ਪ੍ਰਭਾਵ ਹੇਠਾਂ ਹੈ, ਪਰ ਉਸਦਾ ਉਤਸ਼ਾਹ...ਨਿਸ਼ਠਾ... ਠੀਕ ਰਸਤਾ ਪਛਾਣ ਕੇ ਕਿਉਂ ਨਾ ਅਪਨਾਏਗੀ......।

ਅਮਰ ਨੇ ਪਿਛਲੀ ਸ਼ਾਮ ਦੁਰਗਾ ਸਿਤੋਲੇ, ਅਤੇ ਮੌਲੀ ਦੇ ਘੜੀ ਘੜੀ ਕਹਿਣ ਤੇ ਉਨ੍ਹਾਂ ਨੂੰ ਦੁਪਹਿਰੀਂ ਚਿਕਨ ਕਸੀਦੇ ਦੀਆਂ ਦੁਕਾਨਾਂ ਤੇ ਲੈ ਜਾਣ ਲਈ ਕਹਿ ਦਿਤਾ ਸੀ। ਦੁਪਹਿਰ ਬਾਅਦ ਅਮਰ ਡਾਕਟਰ ਨਰਸਿੰਹਮ੍ ਦੀ ਕਲਾਸ ਛੱਡ ਕੇ ਮੋਤੀ ਨਗਰ ਕਾਂਗਰਸ ਕੈਂਪ ਚਲਾ ਗਿਆ। ਕਲਾਸ ਵਿਚ ਜਾਣਾ ਚਾਹੀਦਾ ਸੀ, ਪਰ ਦੂਰੋਂ ਬੰਬਈ ਤੋਂ ਆਏ ਹੋਏ ਸਹਿਧਰਮੀਆਂ ਦੀ ਮਦਦ ਕਰਨੀ ਵੀ ਇਕ ਫ਼ਰਜ਼।......ਮੌਲੀ ਅਤੇ ਸਿਤੋਲੇ ਦੇ ਕੋਲ ਅਮਰ ਠੀਕ ਵਕਤ ਸਿਰ ਪਹੁੰਚ ਗਿਆ ਸੀ। ਸਿਤੋਲੇ ਅਮਰ ਨਾਲ ਇੰਜ ਬੋਲਣ ਚਾਲਣ ਲੱਗੀ ਜਿਵੇਂ ਪਹਿਲਾਂ ਦੀ ਪਛਾਣ ਹੋਵੇ, ਵਡੀ ਭੈਣ ਵਾਂਗ। ਟਾਂਗੇ ਤੇ ਬੈਠਦਿਆਂ ਬੈਠਦਿਆਂ ਹੀ ਤਿੰਨਾਂ ਵਿਚ ਗੱਲਬਾਤ। ਕਾਂਗਰਸ ਉਤੇ ਪੂੰਜੀਪਤੀਆਂ ਦੇ ਕਬਜ਼ੇ ਲਈ ਗ਼ੁੱਸਾ, ਕਾਂਗਰਸ ਦੇ ਬਹੁਮਤ ਨੂੰ ਸੁਚੇਤ ਕਰਨ ਦੀ ਜ਼ਰੂਰਤ, ਸਮਾਜਵਾਦੀ ਕਰਾਂਤੀ ਲਈ ਸਿਰਫ਼ ਸੁਚੇਤ ਮਜ਼ਦੂਰ ਵਰਗ ਤਿਆਰ। ਸਮਾਜਵਾਦੀ ਉਦੇਸ਼ ਦੇ ਸੰਗਠਨ ਲਈ ਸਹੀ ਖੇਤਰ ਵਡੇ ਉਦਯੋਗਿਕ ਸ਼ਹਿਰ......।

ਇਕ ਦੁਕਾਨ ਤੋਂ ਦੂਜੀ ਦੁਕਾਨ ਵਲ ਜਾਂਦਿਆਂ ਬਾਤਚੀਤ-ਵਿਚਾਰ-ਵਟਾਂਦਰਾ। ਜਨਤਾ ਦੀ ਮੁਕਤੀ ਲਈ ਸੰਘਰਸ਼ ਲਈ ਉਨ੍ਹਾਂ ਦਾ ਵਿਸ਼ਵਾਸ ਜਿਤਣ ਦਾ ਮੌਕਾ ਜਿੰਨਾ ਡਾਕਟਰ ਕੋਲ ਹੈ, ਹੋਰ ਕਿਸੇ ਬੰਦੇ ਨੂੰ ਬੜੀ ਮੁਸ਼ਕਲ ਮਿਲਦਾ ਹੈ। ਡਾਕਟਰ ਜਿੰਨਾ ਆਪਣਾ ਅਤੇ ਭਰੋਸੇਯੋਗ ਕੌਣ ਹੋ ਸਕਦਾ ਹੈ।" ਮੌਲੀ ਨੇ ਅਮਰ ਦੀਆਂ ਅੱਖਾਂ ਵਿਚ ਵੇਖਿਆ।

"ਹੋਣਾ ਚਾਹੀਦਾ", ਅਮਰ ਨੇ ਮੰਨਿਆ, ਪਰ ਬਹੁਤੇ ਲੋਕ ਜਨ-ਸੇਵਾ ਲਈ ਨਹੀਂ ਉਨ੍ਹਾਂ ਦੇ ਕਸ਼ਟਾਂ ਤੋਂ ਫ਼ਾਇਦਾ ਉਠਾਉਣ ਲਈ ਡਾਕਟਰ ਬਣਦੇ ਹਨ।"

"ਠੀਕ ਕਹਿ ਰਹੇ ਹੋ ਕਾਮਰੇਡ", ਸਿਤੋਲੇ ਨੇ ਪ੍ਰਸ਼ੰਸਾ ਵਿਚ ਕਿਹਾ, "ਇਹ ਪੂੰਜੀਵਾਦੀ ਸਿਸਟਮ ਦਾ ਅਸਰ ਹੈ। ਇਸ ਸਿਸਟਮ ਵਿਚ ਪੂਰਾ ਸਮਾਜ ਘਾਟ ਦੇ ਡਰ ਨਾਲ ਸਹਿਮਿਆ ਹੋਇਆ। ਇਸੇ ਲਈ ਇਕ ਦੂਜੇ ਤੇ ਬੇਵਸਾਹੀ, ਡਰ, ਅਤੇ ਜ਼ੁਲਮ। ਇਸ ਪ੍ਰਬੰਧ ਦੇ ਸਰਾਪ ਤੋਂ ਸਮਾਜ ਨੂੰ ਮੁਕਤ ਕਰਨ ਦੀ ਕੋਸ਼ਿਸ਼ ਤੁਹਾਡੇ ਵਰਗੇ ਸਾਥੀਆਂ ਦਾ ਫ਼ਰਜ਼।......ਤੂੰ ਇਮਤਿਹਾਨ ਪਾਸ ਕਰਕੇ ਬੰਬਈ ਆ ਜਾ। ਤੁਹਾਡੇ ਸੁਭਾਅ ਦੇ ਮੁਤਾਬਿਕ ਉਥੇ ਕੰਮ ਕਰਨ ਦੀ ਥਾਂ ਹੈ।"

ਸੂਰਜ ਡੁਬਣ ਤੋਂ ਕੁਝ ਚਿਰ ਪਹਿਲਾਂ ਉਹ ਲੋਕ ਚਿਕਨ ਦੀਆਂ ਸਾੜ੍ਹੀਆਂ ਲੈ ਕੇ ਸ਼ਾਹਮੀਨਾ ਦੇ ਸਾਹਮਣਿਓਂ ਪਰਤ ਰਹੇ ਸਨ। ਉਨ੍ਹਾਂ ਦੇ ਨੇੜਿਉਂ ਦੋ ਯੱਕੇ ਤੇਜ਼ ਦੌੜ ਨਾਲ ਘੁੰਗਰੂ ਵਜਾਂਦੇ ਨਿਕਲ ਗਏ। ਉਚੇ ਸਿਹਤਮੰਦ ਘੋੜੇ, ਯੱਕਿਆਂ ਨਾਲ ਲਟਕਦੇ ਵਡੇ ਵਡੇ ਘੁੰਗਰੂਆਂ ਦੀ ਟਨ ਟਨ......ਬੌਜਾਂ ਦੀ ਅੱਖਾਂ ਹੈਰਾਨੀ ਨਾਲ ਫੈਲ ਗਈਆਂ।

"ਔਹ ਕਿੰਨੇ ਸੁੰਦਰ ਚੈਰੀਅਟ (ਰਥ) ਕੀ ਇਹ ਰਥ ਕਿਰਾਏ ਤੇ ਮਿਲ ਸਕਦੇ ਹਨ ?"

"ਜ਼ਰੂਰ। ਪਸੰਦ ਹਨ ?"

"ਬਹੁਤ ਪਸੰਦ।" ਮੌਲੀ ਨੇ ਕਿਲਕਾਰੀ ਭਰੀ, "ਇਕ ਵਾਰ ਜ਼ਰੂਰ ਸਵਾਰੀ ਕਰਾਂਗੀ। ਬਹੁਤ ਸਾਲ ਪਹਿਲਾਂ ਦਮਨ ਗਈ ਸਾਂ। ਅੰਕਲ ਦੇ ਘਰ ਛੋਟਾ ਟਾਂਗਾ ਸੀ। ਇਹੋ ਜਿਹਾ ਨਹੀਂ ਟੌਂਡਨ। ਅਸੀਂ ਉਹਨੂੰ ਖ਼ੂਬ ਦੌੜਾਂਦੇ ਸਾਂ।"

"ਇਥੇ ਇਹਨੂੰ ਯੱਕਾ ਕਹਿੰਦੇ ਹਨ। ਮੇਰੇ ਕੋਲ ਵੀ ਹੈ। ਕਲ ਸ਼ਾਮੀਂ ਆ ਸਕਦਾ ਹੈ।"

"ਪਲੀਜ਼, ਜੇ ਖੇਚਲ ਨਾ ਹੋਵੇ ਤਾਂ, ਇੰਤਜ਼ਾਰ ਕਰਾਂਗੀ।" ਮੌਲੀ ਦੀਆਂ ਅੱਖਾਂ ਅਤੇ ਆਵਾਜ਼ ਵਿਚ ਮਿੰਨਤ।

ਮੋਤੀ ਨਗਰ ਤੋਂ ਆਉਂਦਿਆਂ ਗੁੰਨ੍ਹੇ ਸਈਸ ਨੂੰ ਅਮਰ ਨੇ ਹੁਕਮ ਦੇ ਦਿਤਾ : ਬੰਬਈ ਤੋਂ ਮਹਿਮਾਨ ਆਏ ਹਨ। ਯੱਕਾ ਚੌਥੇ ਪਹਿਰ ਤਿਆਰ ਰਖੀਂ। ਗੱਦੀ ਤਕੀਏ ਦੇ ਗਿਲਾਫ਼ ਬਦਲ ਕੇ, ਘੁੰਗਰੂ, ਫੁੰਦਨਾ, ਪਟਕਾ ਸਭ ਦਰੁਸਤ ਟਿਚਨ। ਆਪ ਵੀ ਸਾਫ਼ ਕਪੜੇ ਪਾਈਂ। ਕਲ ਤੇਰੇ ਘੋੜੇ ਦੀ ਚਾਲ ਵੇਖਾਂਗੇ ਛਾਵਣੀ ਦੀ ਸੜਕ ਤੇ। ਸੇਠ ਜੀ ਦਾ ਯੱਕਾ ਘੋੜਾ ਵਧੀਆ ਸਨ।

ਕੁਝ ਸਾਲ ਪਹਿਲਾਂ ਤਕ ਸੇਠ ਜੀ ਦਾ ਯੱਕਾ ਬੜਾ ਸਜੀਲਾ ਚੁਸਤ ਰਹਿੰਦਾ ਸੀ। ਘੁੰਗਰੂ ਟਨਟਨਾਂਦਾ, ਡੂੰਘਾ ਯੱਕਾ, ਸਡੌਲ ਟੀਪ ਟਾਪ ਸੜਕ ਤੇ ਨਿਕਲਦਾ ਤਾਂ ਲੋਕਾਂ ਦੀਆਂ ਅੱਖਾਂ ਉਠ ਜਾਂਦੀਆਂ। ਹੁਣ ਸਭ ਗੱਲਾਂ ਵਿਚ ਲੋਕਾਂ ਦੀ ਪਸੰਦ ਅਤੇ ਰਾਇ ਬਦਲਦੀ ਜਾ ਰਹੀ ਸੀ। ਚੌਕ ਦੇ ਵਲ ਅਜੇ ਵੀ ਪੁਰਾਣੇ ਰਵਾਜ ਸਨ, ਪਰ ਹਜ਼ਰਤਗੰਜ ਛਾਵਣੀ ਵਲ ਘੁੰਗਰੂ ਵਜਾਂਦਾ, ਸਜਿਆ ਧਜਿਆ ਯੱਕਾ ਸੜਕ ਤੇ ਨਿਕਲਦਾ, ਤਾਂ ਲੋਕਾਂ ਦੀਆਂ ਨਜ਼ਰਾਂ ਉਠਦੀਆਂ ਜ਼ਰੂਰ, ਪਰ ਸਰਾਹੁਨਾ ਦੀ ਬਜਾਇ ਹੈਰਾਨੀ ਅਤੇ ਗ਼ੁੱਸੇ ਨਾਲ। ਸੇਠ ਜੀ ਦੇ ਘਰ ਅਜੇ ਵੀ ਚੰਗੀ ਨਸਲ ਦਾ ਘੋੜਾ, ਜਵਾਨ, ਤੰਦਰੁਸਤ, ਸਡੌਲ ਸੀ। ਘੁੰਗਰੂ ਖੁਲ੍ਹਵਾ ਦਿਤੇ ਸਨ। ਭੱਠੇ ਤੇ ਜਾਂ ਪਿੰਡ ਵੱਲ ਜਾਂਦੇ ਨਹੀਂ ਸਨ। ਸੇਠ ਜੀ ਨੂੰ ਸਵਾਰੀ ਦੀ ਲੋੜ ਹਫ਼ਤੇ ਵਿਚ ਇਕ ਦੋ ਵਾਰ ਤੋਂ ਵੱਧ ਨਾ ਪੈਂਦੀ। ਅਮਰ ਕੋਲ ਮੋਟਰ-ਸਾਈਕਲ। ਯੱਕੇ ਦਾ ਰੋਜ਼ ਦਾ ਕੰਮ ਘੋੜੇ ਲਈ ਚੋਪਟੀਆ ਤੋਂ ਘਾਹ ਲਿਆਉਣਾ ਤਾਂ ਜੋ ਖੜੋਤਿਆਂ ਖੜੋਤਿਆਂ ਘੋੜੇ ਦੀਆਂ ਲੱਤਾਂ ਨਾ ਜੁੜ ਜਾਣ। ਸੇਠ ਜੀ ਨੂੰ ਮਹੀਨੇ ਪੰਦਰਵਾੜੇ ਸ਼ਹਿਰ ਤੋਂ ਬਾਹਰ,

ਕਾਕੋਰੀ, ਮਲੀਹਾਬਾਦ, ਬੀਖਰਾ ਬਛਰਾਵਾਂ ਜਾਂ ਮੋਹਨ ਲਾਲ ਗੰਜ ਜਾਣ ਦਾ ਮੌਕਾ ਮਿਲਦਾ ਤਾਂ ਘੋੜੇ ਦਾ ਬਦਨ ਖੁਲ੍ਹ ਜਾਂਦਾ। ਨਹੀਂ ਤੇ ਦਾਣਾ ਰਾਤਿਬ ਖਾ ਕੇ ਹਿਨਹਿਨਾਉਣ ਅਤੇ ਬੇਲੇ ਦੀ ਧਰਤੀ ਤੋੜਨ ਤੋਂ ਸਿਵਾ ਕੀ ਕਰਦਾ।

ਛੋਟੇ ਮਾਲਕ ਦਾ ਹੁਕਮ ਪਾ ਕੇ ਗੁੰਨ੍ਹੇ ਨੇ ਘੁੰਗਰੂ ਅੰਮਚੂਰ ਦੇ ਘੋਲ ਵਿਚ ਪਾ ਦਿਤੇ। ਸਵੇਰੇ ਯੱਕੇ ਨੂੰ ਧੋਤਾ। ਪਹੀਆਂ, ਰਾਸ-ਸਾਜ ਉਤੇ ਤੇਲ ਪਾਣੀ ਦਾ ਹੱਥ ਮੱਲ ਕੇ ਚਮਕਾਇਆ। ਗੱਦੀਆਂ ਤਕੀਆਂ ਦੇ ਗਿਲਾਫ਼ ਬਦਲਾ ਦਿਤੇ। ਅਮਰ ਸ਼ਾਮੀਂ ਪੰਜ ਵਜੇ ਦੇ ਲਗਭਗ ਪੁਜਾ। ਯੱਕਾ ਬਿਲਕੁਲ ਤਿਆਰ ਟਿਚਨ। ਅਮਰ ਮੋਟਰ-ਸਾਈਕਲ ਤਬੇਲੇ ਵਿਚ ਛੱਡ ਕੇ ਯੱਕੇ ਉਤੇ ਕਾਂਗਰਸ ਨਗਰ ਵਲ ਚਲ ਪਿਆ। ਗੁੰਨ੍ਹੇ ਨੇ ਪੁਰਾਣਾ ਕੁੜਤਾ ਲਾਹ ਕੇ ਗੁਲਾਬੀ ਛੀਟ ਦਾ ਕਲੀਦਾਰ ਕੁੜਤਾ ਪਾ ਲਿਆ ਸੀ। ਸਿਰ ਉਤੇ ਧੋਤੀ ਹੋਈ ਦੋਪਲੀਆ ਟੋਪੀ। ਗੋਡਿਆਂ ਤਕ ਕੱਸੀ ਧੋਤੀ।

ਕਾਂਗਰਸ ਨਗਰ ਵਿਚ ਕਾਂਗਰਸ ਸੋਸ਼ਲਿਸਟ ਪਾਰਟੀ ਦੇ ਦਫ਼ਤਰ ਵਿਚ ਨੌਜਵਾਨਾਂ ਦੀ ਭੀੜ ਅਤੇ ਸ਼ੋਰ-ਸ਼ਰਾਬਾ ਸੀ। ਮੁੰਸ਼ੀ ਅਹਿਮਦ ਦੀਨ ਅਤੇ ਸਰ ਦੇਸਾਈ ਮਜ਼ਾਕ ਕਰ ਰਹੇ ਸਨ: ਕਾਂਗਰਸ ਕੈਂਪ ਵਿਚ ਸਿਗਰਟ ਅਤੇ ਨਾਨਵੈਜੀਟੇਰੀਅਨ ਭੋਜਨ ਤੇ ਰੋਕ ਕਿਉਂ? ਇਹ ਕੀ ਸਾਬਰਮਤੀ ਆਸ਼ਰਮ ਹੈ।..... ਮੌਲੀ ਦੁਰਗਾ ਸਿਤੋਲੇ ਦੇ ਕੋਲ ਬੈਠੀ ਸੀ। ਬਾਹਰ ਜਾਣ ਲਈ ਤਿਆਰੀ, ਅਮਰ ਨੂੰ ਵੇਖ ਦੁਰਗਾ ਦ ਮੋਢੇ ਤੇ ਹੱਥ ਰਖ ਕੇ ਉਠ ਖੜੀ ਹੋਈ। ਅਮਰ ਨੂੰ ਦਸਿਆ: ਦੁਰਗਾ ਭੈਣ ਨੂੰ ਬਹੁਤ ਕੰਮ ਹੈ, ਉਹ ਜਾ ਨਾ ਸਕੇਗੀ।

ਅਮਰ ਯੱਕਾ ਮੋਤੀ ਨਗਰ ਕੈਂਪ ਦੇ ਬਾਹਰ ਸੜਕ ਉਤੇ ਰੋਕ ਆਇਆ ਸੀ। ਮੌਲੀ ਉੱਚੀ ਸਵਾਰੀ ਨੂੰ ਵੇਖ ਕੇ ਹੈਰਾਨ, ਯੱਕੇ ਦਾ ਪਾਏਦਾਨ ਵੀ ਬਹੁਤ ਉਚਾ।

ਉਹਨੇ ਸਾੜੀ ਦਾ ਪੱਲਾ ਪੇਟੀ ਵਾਂਗ ਕਮਰ ਉਤੇ ਕਸਿਆ ਹੋਇਆ। ਪਰਸ ਯੱਕੇ ਤੇ ਰਖਕੇ ਇਕ ਹਥ ਨਾਲ ਯੱਕੇ ਦੀ ਛਤਰੀ ਦਾ ਡੰਡਾ ਪਕੜਿਆ, ਦੂਜੇ ਹਥ ਨਾਲ ਅਮਰ ਦੇ ਮੋਢੇ ਦਾ ਸਹਾਰਾ ਲਿਆ। ਪਾਏਦਾਨ ਉਤੇ ਪੈਰ ਟਿਕਾ ਕੇ ਉਚਕੀ ਅਤੇ ਯੱਕੇ ਤੇ ਚੜ੍ਹ ਗਈ। ਯੱਕੇ ਦੇ ਵਿਚਕਾਰ ਗੋਡੇ ਮੋੜ ਕੇ ਯੱਕੇ ਦੀ ਪਿੱਠ ਦੇ ਨਾਲ ਤਕੀਏ ਦੇ ਸਹਾਰੇ ਬੈਠ ਗਈ। ਅਮਰ ਉਹਦੇ ਸਜੇ ਪਾਸੇ ਗੋਡੇ ਮੋੜ ਕੇ ਬੈਠ ਗਿਆ।

ਗੁੰਨ੍ਹੇ ਯੱਕੇ ਨੂੰ ਸਟੇਸ਼ਨ ਵਲੋਂ ਛਾਵਣੀ ਦੀ ਸੜਕ ਤੇ ਲੈ ਗਿਆ। ਬਾਜ਼ਾਰ ਵਿਚ ਸ਼ੋਰ ਨਾ ਕਰਨ ਦੇ ਖ਼ਿਆਲ ਨਾਲ ਗੁੰਨ੍ਹੇ ਨੇ ਘੁੰਗਰੂ ਕੱਠੇ ਕਰ ਕੇ ਬੰਨ੍ਹ ਲਏ ਸਨ। ਉਹਨੇ ਖੁਲ੍ਹੀ ਸੜਕ ਤੇ ਯੱਕਾ ਰੋਕ ਕੇ ਘੁੰਗਰੂ ਢਿੱਲੇ ਕਰ ਦਿਤੇ। ਘੁੰਗਰੂਆਂ ਦੀ ਲਲਕਾਰ ਨਾਲ ਘੋੜੇ ਦੀ ਚਾਲ ਤੇਜ਼ ਹੋਣ ਲੱਗੀ। ਜਿਉਂ ਜਿਉਂ ਯੱਕੇ ਦੀ ਰਫ਼ਤਾਰ ਵਧਦੀ ਜਾ ਰਹੀ ਸੀ। ਉਸੇ ਤਰ੍ਹਾਂ ਸਾਹਮਣਿਓਂ ਹਵਾ ਦੇ ਫ਼ਰਾਟੇ। ਅਮਰ ਅਤੇ ਮੌਲੀ ਦੋਵੇਂ ਪਿਛੇ ਗੱਦੀ ਨਾਲ ਪਿੱਠ ਲਾਈ, ਦੋਹਾਂ ਵਿਚ ਉਂਗਲ ਭਰ ਦਾ ਫ਼ਾਸਲਾ। ਮੌਲੀ ਦੇ ਗਰਦਨ ਤਕ ਕਟੇ ਵਾਲ ਹਵਾ ਦੇ ਵੇਗ ਨਾਲ ਉਡ ਉਡ ਕੇ ਅਮਰ ਦੇ ਕੰਨ ਅਤੇ ਗਰਦਨ ਗੁਦਗੁਦਾ ਰਹੇ ਸਨ।

ਗੁੰਨ੍ਹੇ ਨੇ ਆਪਣੇ ਕਰਤਵ ਵਿਖਾਉਣ ਦਾ ਮੌਕਾ ਮਿਲਿਆ ਵੇਖ ਰਾਸ ਦੇ ਇਸ਼ਾਰੇ ਨਾਲ ਘੋੜੇ ਨੂੰ ਹੋਰ ਤੇਜ਼ ਕੀਤਾ। ਸੜਕ ਸਾਵੀਂ ਸੀ, ਪਰ ਤੇਜ਼ ਚਾਲ ਕਰਕੇ ਯੱਕਾ ਹਿਚਕੋਲੇ ਖਾਣ ਲੱਗਾ। ਅਮਰ ਨੇ ਬਾਂਹ ਵਧਾ ਕੇ ਛਤਰੀ ਦਾ ਡੰਡਾ ਪਕੜ ਲਿਆ। ਮੌਲੀ ਨੂੰ ਤੇਜ਼ ਰਫ਼ਤਾਰ ਅਤੇ ਹਿਚਕੋਲਿਆਂ ਨਾਲ ਡਿਗਣ ਦਾ ਡਰ। ਦੋਹਾਂ ਹੱਥਾਂ ਨਾਲ ਹੇਠਲੀ ਗੱਦੀ ਨੂੰ ਪਕੜ ਲਿਆ।

ਮੌਲੀ ਦਾ ਡਰ ਭਾਂਪ ਅਮਰ ਮੁਸਕਰਾਇਆ, "ਹੋਰ ਤੇਜ਼ ?"

ਡਰ ਨਾਲ ਕੰਬਣੀ ਦੇ ਬਾਵਜੂਦ ਮੌਲੀ ਨੇ ਤਮਾਸ਼ਾ ਵੇਖਣ ਲਈ ਗਰਦਨ ਹਿਲਾ ਕੇ ਹਾਂ ਕੀਤੀ, "ਹਾਂ।"

ਗੁੰਨ੍ਹੇ ਦਾ ਇਸ਼ਾਰਾ ਪਾ ਕੇ ਘੋੜਾ ਸਰਪਟ। ਜ਼ੋਰ ਦੇ ਹਿਚਕੋਲਿਆਂ ਅਤੇ ਹਵਾ ਦੇ ਤੇਜ਼ ਝੋਕਿਆਂ ਨਾਲ ਮੌਲੀ ਦੀਆਂ ਉਂਗਲੀਆਂ ਵਿਚੋਂ ਗੱਦੀ ਨਿਕਲ ਗਈ। ਉਹਨੇ ਕੰਬ ਕੇ ਦੋਹਾਂ ਹੱਥਾਂ ਨਾਲ ਅਮਰ ਦੀ ਬਾਂਹ ਪਕੜ ਲਈ। ਅੱਖਾਂ ਵਿਚ ਮਦਦ ਲਈ ਬੇਨਤੀ।

ਅਮਰ ਦਾ ਸਾਰਾ ਜਿਸਮ ਉਹਦੀ ਛੋਹ ਨਾਲ ਝਨਝਨਾ ਗਿਆ। ਅਮਰ ਦੀ ਸ਼ਰਮ ਭਾਂਪ ਮੌਲੀ ਦੇ ਹੱਥ ਅਮਰ ਦੀ ਬਾਂਹ ਤੋਂ ਹਟ ਗਏ, "ਆਈ ਐਮ ਸੌਰੀ।"

ਅਮਰ ਨੇ ਆਪਣੀ ਝਿਜਕ ਤੇ ਖਿਝ ਛੌਰਨ ਆਪਣੀ ਬਾਂਹ ਮਦਦ ਲਈ ਉਹਦੀ ਪਿੱਠ ਤੇ ਰਖ ਦਿਤੀ, "ਘਬਰਾ ਨਹੀਂ ਕਾਮਰੇਡ।"

ਮੌਲੀ ਨੇ ਅਮਰ ਦੀ ਬਾਂਹ ਦਾ ਸਹਾਰਾ ਤਸੱਲੀ ਨਾਲ ਲੈ ਲਿਆ, "ਉਹ ਡਿਅਰ, ਕਿੰਨਾ ਤੇਜ਼ ਘੋੜਾ।"

ਦਸ ਪੰਦਰਾਂ ਮਿੰਟ ਦੌੜ ਦੇ ਬਾਅਦ ਘੋੜੇ ਦੀ ਚਾਲ ਹਲਕੀ ਪੈ ਗਈ। ਯੱਕਾ ਰਾਇਬਰੇਲੀ ਰੋਡ ਤੇ ਦੂਰ ਚਲਾ ਗਿਆ। ਅਮਰ ਦੇ ਹੁਕਮ ਨਾਲ ਗੁੰਨ੍ਹੇ ਨੇ ਘੋੜੇ ਨੂੰ ਲਖਨਊ ਵੱਲ ਮੋੜ ਲਿਆ।

ਮੌਲੀ ਕਈ ਪਲ ਦੁਮੇਲ ਤੇ ਡੁਬਦੇ ਸੂਰਜ ਵਲ ਟਿਕਟਿਕੀ ਲਾਈ ਚੁਪ ਰਹਿਣ ਪਿਛੋਂ ਬੋਲੀ, "ਇਸ ਸ਼ਾਮ ਦੀ ਯਾਦ ਅਮਿੱਟ ਰਹੇਗੀ। ਯੂ ਆਰ ਸੋ ਨਾਈਸ। ਅਸੀਂ ਲੋਕ ਕਲ ਦੁਪਹਿਰੀਂ ਜਾ ਰਹੇ ਹਾਂ। ਕੁਝ ਦਿਨ ਹੋਰ ਠਹਿਰ ਸਕਦੇ......।"

"ਜ਼ਰੂਰ ਠਹਿਰੋ।" ਅਮਰ ਨੇ ਜ਼ੋਰ ਨਾਲ ਕਿਹਾ।

"ਕੀ ਮੁਸ਼ਕਲ ?"

"ਪ੍ਰੋਗਰਾਮ ਤੇ ਬਣ ਚੁਕਿਆ।" ਮੌਲੀ ਨੇ ਮਜਬੂਰੀ ਦਸੀ। "ਤੁਸੀਂ ਬੰਬਈ ਜ਼ਰੂਰ ਆਉਣਾ। ਉਥੇ ਮੇਰੇ ਮਹਿਮਾਨ ਹੋਵੋਗੇ।"

"ਸਾਨੂੰ ਜੂਨ-ਜੁਲਾਈ ਵਿਚ ਸਿਰਫ਼ ਪੰਦਰਾਂ ਦਿਨ ਦੀ ਛੁਟੀ ਮਿਲਦੀ ਹੈ।"

"ਪੰਦਰਾਂ ਦਿਨ ਲਈ ਹੀ ਆਉ। ਫਿਰ ਵੇਖਾਂਗੇ।

ਅਮਰ ਮੋਤੀ ਨਗਰ ਪਹੁੰਚ ਕੇ ਮੌਲੀ ਨੂੰ ਕੈਂਪ ਤੀਕ ਛਡਣ ਗਿਆ। ਸਾਥੀ ਪੰਡਾਲ ਵਿਚ ਸਨ। ਅਮਰ ਤੇ ਮੌਲੀ ਕੈਂਪ ਦੇ ਸਾਹਮਣੇ ਕੁਝ ਦੇਰ ਟਹਿਲਦੇ ਗੱਲਾਂ ਕਰਦੇ ਰਹੇ......ਪਿਛਲੀ ਦੁਪਹਿਰ ਦੀਆਂ ਗੱਲਾਂ...ਮਜ਼ਦੂਰ ਸ਼ਰੇਣੀ ਹੀ ਕਰਾਂਤੀ ਦੀ ਮੋਢੀ......। ਸਾਨੂੰ ਆਪਣੀ ਤਾਕਤ ਉਦਯੋਗਕ ਸ਼ਹਿਰਾਂ ਵਿਚ ਕੇਂਦਰਤ ਕਰਨੀ ਜ਼ਰੂਰੀ। ਫਿਰ ਬਾਰ ਬਾਰ ਕਹਿਣਾ : ਫ਼ਾਈਨਲ ਇਮਤਿਹਾਨ ਬਾਅਦ ਬੰਬਈ ਆ ਜਾਉ। ਬੰਬਈ ਦੀਆਂ ਮਜ਼ਦੂਰ ਬਸਤੀਆਂ ਵਿਚ ਡਾਕਟਰ ਚਮਤਕਾਰ ਕਰ ਸਕਦਾ ਹੈ......।

ਮੌਲੀ ਅਮਰ ਦੇ ਨਾਲ ਸੜਕ ਤਕ ਆਈ। ਵਿਦਾਈ ਦੇ ਨਮਸਕਾਰ ਵੇਲੇ ਪਿਆਰ ਨਾਲ ਹਥ ਮਿਲਾਇਆ।

ਅਮਰ ਕਾਂਗਰਸ ਨਗਰ ਦੇ ਫਾਟਕ ਤੋਂ ਨਿਕਲ ਯੱਕੇ ਵਲ ਵਧ ਰਿਹਾ ਸੀ। ਮੌਲੀ ਦੇ

ਸਾਥ ਦੀ ਚੁਸਤੀ ਅਤੇ ਭਵਿੱਖ ਵਿਚ ਉਹਦੇ ਸਾਥ ਦੀ ਆਸ਼ਾ ਵਿਚ ਕਦਮ ਤੇਜ਼, ਗਰਦਨ ਤਣੀ ਹੋਈ।

"ਸੇਠ......! ਅਮਰ।"

ਅਮਰ ਨੇ ਆਵਾਜ਼ ਪਹਿਚਾਣੀ। ਮੁੜ ਕੇ ਵੇਖਿਆ, ਰਜ਼ਾ ਬਾਂਹ ਨਾਲ ਠਹਿਰਨ ਦਾ ਇਸ਼ਾਰਾ ਕਰਦਾ ਤੇਜ਼ੀ ਨਾਲ ਆ ਰਿਹਾ ਸੀ, "ਸੁਣਦਾ ਨਹੀਂ ਯਾਰ, ਤਿੰਨ ਵਾਰ ਬੁਲਾਇਆ। ਕਿਸ ਧਿਆਨ ਵਿਚ ਹੈਂ। ਮੈਨੂੰ ਵੀ ਲੈ ਚਲ।"

"ਮੈਂ ਯੱਕੇ ਤੇ ਆਇਆ ਹਾਂ।"

"ਕਿਉਂ? ਮੋਟਰ-ਬਾਈਕ ਖ਼ਰਾਬ ਹੈ?"

"ਨਹੀਂ ਸ਼ੌਕੀਆ। ਬਾਈਕ ਘਰ ਹੈ। ਰਾਹ ਵਿਚ ਲੈ ਲਵਾਂਗੇ।"

"ਯੱਕਾ ਆਪਣੇ ਸ਼ੌਕ ਲਈ ਜਾਂ ਯੰਗ ਲੇਡੀ ਦੇ ਸ਼ੌਕ ਦੇ ਲਈ?" ਰਜ਼ਾ ਨੇ ਟਕੋਰ ਲਾਈ।

"ਤੂੰ ਕਿਥੇ ਸੀ? ਕਦੋਂ ਆਇਐਂ?" ਅਮਰ ਨੇ ਗੱਲ ਟਾਲੀ।

"ਮੈਂ ਤੇ ਛੇ ਵਜੇ ਆ ਗਿਆ ਸਾਂ। ਤੈਨੂੰ ਸਭ ਪਾਸੇ ਲਭਿਆ। ਪਾਰਟੀ ਦਫ਼ਤਰ ਵਿਚ ਵੀ ਨਹੀਂ ਸੈਂ। ਯੰਗ ਲੇਡੀ ਦੇ ਨਾਲ ਵਾਪਸ ਆ ਰਿਹਾ ਸੀ, ਤਾਂ ਤੇਰੇ ਤੇ ਨਜ਼ਰ ਪਈ। ਯਾਰ, ਛੁਪਿਆ ਰੁਸਤਮ ਹੈਂ। ਇਹਨੂੰ ਕਿਸ ਤਰ੍ਹਾਂ ਪਟਾ ਲਿਆ? ਮਿਸ ਸਾਹਬਾ ਕਿਥੋਂ ਆਈ ਏ?"

"ਮੌਲੀ ਬੋਜਾਂ, ਬੰਬਈ ਤੋਂ, ਸ਼ਾਇਦ ਗੋਆਨੀ। ਕਮਿਊਨਿਸਟ ਫ਼ੈਲੋ ਟਰੈਵਲਰ। ਸਿਨਹਾ ਸਾਹਬ ਨੇ ਕਿਹਾ, ਇਸਨੂੰ ਸ਼ਹਿਰ ਵਿਖਾ ਲਿਆਉ। ਯੱਕੇ ਦੀ ਸਵਾਰੀ ਕਰਨਾ ਚਾਹੁੰਦੀ ਸੀ, ਇਸ ਲਈ ਯੱਕੇ ਤੇ ਆ ਗਏ।"

ਤਾਂ ਉਹਨੂੰ ਕੀ ਦਿਖਾਇਆ?......ਰਜ਼ਾ ਨੇ ਅਮਰ ਦੀ ਪਿੱਠ ਉਤੇ ਧੌਲ ਮਾਰਿਆ, "ਉਹਨੇ ਤੈਨੂੰ ਕੀ ਵਿਖਾਇਆ?"

"ਊਟਪਟਾਂਗ ਨਾ ਬਕ। ਸ਼ੀ ਇਜ਼ ਸੀਰੀਅਸ ਟਾਈਪ ਕਾਮਰੇਡ।"

ਰਜ਼ਾ ਦੇ ਭਰਵੱਟੇ ਉਚੇ ਹੋ ਗਏ, "ਹੱਛਾ ਏਨਾ ਜਾਣ ਲਿਆ ਏ? ਤੈਨੂੰ ਕੁਝ ਦੀਖਿਆ ਸਿਖਿਆ ਦਿਤੀ ਸੂ?"

"ਡੋਂਟ ਟਾਕ ਨਾਨਸੈਂਸ।" ਅਮਰ ਖਿਝ ਕੇ ਬੋਲਿਆ।

"ਦੋਸਤ, ਤੇਰੀ ਤੇ ਆਵਾਜ਼ ਵਿਚ ਫ਼ਰਕ। ਦੋ ਸ਼ਾਮਾਂ ਦੀ ਦੋਸਤੀ ਵਿਚ ਏਨਾ ਘੁੱਟ ਘੁੱਟ ਕੇ ਹੱਥ ਮਿਲਾਉਣਾ। ਯਾਰ ਸਾਡੇ ਤੋਂ ਪਰਦਾ।"

"ਪਰਦੇ ਦੀ ਕੀ ਗੱਲ ਤੇ ਕੀ ਜ਼ਰੂਰਤ?" ਅਮਰ ਫਿਰ ਖਿਝਿਆ, "ਉਹਨੇ ਇਸ ਸਾਲ ਐਮ. ਏ. ਕੀਤਾ ਹੈ। ਆਪਣੀ ਪਾਰਟੀ ਵੀਕਲੀ ਵਿਚ ਕੰਮ ਕਰੇਗੀ। ਸੀਰੀਅਸ ਅਤੇ ਸਿਨਸੀਅਰ ਵਰਕਰ ਹੈ।"

"ਹੂੰ! ਏਨਾ ਅਸਰ! ਜ਼ਰਾ ਨਬਜ਼ ਵਿਖਾ!"

ਅਮਰ ਨੇ ਉਹਦਾ ਹੱਥ ਝਟਕ ਦਿਤਾ, "ਤੈਨੂੰ ਹਰ ਵਕਤ ਮਖ਼ੌਲ ਸੁਝਦਾ ਏ।" ਅਮਰ ਨੇ ਰਾਜਾ ਬਾਜ਼ਾਰ ਤੋਂ ਮੋਟਰ-ਸਾਈਕਲ ਲੈ ਲਈ। ਰਜ਼ਾ ਨੂੰ ਪਿਛੇ ਬਿਠਾ ਕੇ ਉਹਦੇ ਹੋਸਟਲ ਦੇ ਫਾਟਕ ਤੇ ਛੱਡ ਦਿਤਾ। ਦੋਹਵਾਂ ਦੇ ਹੋਸਟਲ ਵਖਰੇ ਵਖਰੇ ਸਨ। ਰਜ਼ਾ ਨੇ ਜਾਣ ਵੇਲੇ ਫਿਰ ਮਖ਼ੌਲ ਕੀਤਾ, "ਬ੍ਰਹਮਚਾਰੀ ਨੂੰ ਨਵਾਂ ਤਜਰਬਾ ਮੁਬਾਰਕ।"

"ਫ਼ਜ਼ੂਲ ਬਕਵਾਸ।" ਅਮਰ ਨੇ ਮੂੰਹ ਮੋੜ ਲਿਆ।

ਰਜ਼ਾ ਦੇ ਸਾਹਮਣੇ ਝਿਜਕ ਕਰਨ ਲਈ ਅਮਰ ਨੂੰ ਸੰਕੋਚ। ਉਹਨੂੰ ਰਜ਼ਾ ਤੇ ਨਰਿੰਦਰ ਤੋਂ ਪਰਦਾ ਨਹੀਂ ਸੀ, ਖ਼ਾਸ ਕਰ ਰਜ਼ਾ ਕੋਲੋਂ। ਰਜ਼ਾ ਉਹਦੇ ਨਾਲ ਆਪਣੀਆਂ ਬੜੀਆਂ ਨਿਜੀ ਗੱਲਾਂ, ਮੁਸ਼ਕਲਾਂ, ਉਲਝਣਾਂ ਕੁਝ ਨਹੀਂ ਛੁਪਾਉਂਦਾ ਸੀ। ਪਤਨੀ ਗੌਤੀ ਦੇ ਰੂਪ-ਰੰਗ ਅਤੇ ਉਹਦੇ ਨਾਲ ਪਹਿਲੀ ਮੁਲਾਕਾਤ ਦੀਆਂ ਗੱਲਾਂ ਅਤੇ ਪਿਛੋਂ ਹੋਏ ਝਗੜੇ ਵੀ ਦਸ ਦਿਤੇ ਸਨ। ਰਜ਼ਾ ਤੋਂ ਕੁਝ ਛੁਪਾਉਣ ਦਾ ਇਰਾਦਾ ਅਮਰ ਦਾ ਨਹੀਂ ਸੀ, ਪਰ ਮੌਲੀ ਦਾ ਨਾਂ ਲੈ ਕੇ ਹੋਛਾ ਮਜ਼ਾਕ ਚੰਗਾ ਨਾ ਲੱਗਾ।

ਉਸ ਰਾਤ ਮੌਲੀ ਦਾ ਚਿਹਰਾ ਘੜੀ ਘੜੀ ਅਮਰ ਦੀ ਕਲਪਨਾ ਵਿਚ ਸਾਕਾਰ ਅਤੇ ਉਹਦੀਆਂ ਗੱਲਾਂ ਕੰਨਾਂ ਵਿਚ। ਅਮਰ ਨੇ ਆਪਣੇ ਆਪ ਨੂੰ ਸਾਵਧਾਨ ਕੀਤਾ ਹੈ। ਕਿਸੇ ਕੁੜੀ ਦੀ ਏਨੀ ਚਿੰਤਾ ਭਟਕਣਾ ਹੈ। ਚਾਰ ਸਾਲ ਪਹਿਲਾਂ ਮੀਰਾ ਦੀ ਯਾਦ ਆਈ... ਉਹ ਰਾਹ ਤਿਲਕਣ ਦਾ। ਮਨ ਨੇ ਦਲੀਲ ਦਿਤੀ: ਇਹ ਮਾਮਲਾ ਕੁੜੀ ਦਾ ਨਹੀਂ ਮੰਜ਼ਲ ਤੀਕ ਪਹੁੰਚਣ ਲਈ ਰਾਹ ਵਿਚ ਸਹਿਯੋਗ ਦਾ ਹੈ।

ਦੂਜੇ ਦਿਨ ਦੁਪਹਿਰੀਂ ਅਮਰ ਸ਼ਹਿਰ ਦੇ ਦੂਜੇ ਸਾਥੀਆਂ ਨਾਲ ਬੰਬਈ ਵਾਪਸ ਜਾਣ ਵਾਲੇ ਸਾਥੀਆਂ ਨੂੰ ਵਿਦਾ ਦੇਣ ਸਟੇਸ਼ਨ ਤੇ ਗਿਆ। ਮੌਲੀ ਨੇ ਵਿਦਾਈ ਵੇਲੇ ਬੜੇ ਨਿਘੇ ਪਿਆਰ ਨਾਲ ਹੱਥ ਮਿਲਾ ਕੇ ਬੰਬਈ ਆਉਣ ਦਾ ਸੱਦਾ ਦੁਹਰਾਇਆ। ਪਹੁੰਚਦਿਆਂ ਹੀ ਚਿੱਠੀ ਲਿਖਣ ਦਾ ਇਕਰਾਰ, ਅਤੇ ਜਵਾਬ ਦੇਣ ਲਈ ਜ਼ੋਰ।

ਮੌਲੀ ਲਈ ਅਮਰ ਦੀ ਚਿੰਤਾ ਸਾਧਾਰਣ ਸੰਬੰਧਾਂ ਕਾਰਣ ਨਹੀਂ ਸੀ। ਉਹਦੀ ਕਲਪਨਾ ਵਿਚ ਚਿੰਤਾ ਸੀ, ਕਰਤਵ ਦੇ ਰਾਹ ਤੇ ਆਪਣੇ ਵਰਗੇ ਸਾਥੀ ਦੇ ਸਾਥ ਦੀ ਖ਼ਾਹਿਸ਼। ਖ਼ਿਆਲ ਆਉਂਦਾ: ਮੌਲੀ ਕਮਿਊਨਿਸਟ ਪ੍ਰਭਾਵ ਹੇਠਾਂ, ਪਰ ਉਹਨੂੰ ਸਮਝਾਇਆ ਜਾ ਸਕਦਾ ਹੈ......ਇਸ ਗੱਲ ਲਈ ਬੰਬਈ ਜਾਣਾ ਹੀ ਸਾਰਥਕ। ਗਰਮੀ ਦੀਆਂ ਛੁਟੀਆਂ ਵਿਚ ਬੰਬਈ ਦੇ ਸਫ਼ਰ ਦਾ ਸੁਪਨਾ।

ਅਧਿਵੇਸ਼ਨ ਖ਼ਤਮ ਹੋਣ ਦੇ ਚਾਰ ਦਿਨ ਬਾਅਦ ਸ਼ਾਮੀਂ ਅਮਰ ਸੇਵਾ ਆਸ਼ਰਮ ਜਾ ਸਕਿਆ। ਸ਼ਾਮ ਦਾ ਹਨੇਰਾ ਉਤਰ ਆਇਆ ਸੀ। ਗੌਰੀ ਵਿਹੜੇ ਵਿਚ ਚਟਾਈ ਤੇ ਬੈਠੀ ਇਮਤਿਹਾਨ ਦੀ ਤਿਆਰੀ ਵਿਚ ਮਗਨ।

"ਆਓ ਲਾਲਾ", ਰਸੋਈ ਵਿਚੋਂ ਭਾਬੀ ਦੀ ਆਵਾਜ਼।

ਉਸ ਸਾਲ ਮਾਰਚ ਦੇ ਸ਼ੁਰੂ ਵਿਚ ਹੀ ਸਰਦੀ ਖ਼ਤਮ। ਅਧ-ਮਾਰਚ ਵਿਚ ਹੀ ਸੂਰਜ ਡੁਬਣ ਤੋਂ ਪਿਛੋਂ ਖੁਲੇ ਆਸਮਾਨ ਹੇਠਾਂ ਸੁਹਾਵਣਾ ਲੱਗ ਰਿਹਾ ਸੀ।

ਗੌਰੀ ਉਠ ਗਈ। ਮੂੜ੍ਹਾ ਲਿਆ ਕੇ ਰਸੋਈ ਦੇ ਦਰਵਾਜ਼ੇ ਸਾਹਮਣੇ ਰਖ ਦਿਤਾ।

ਅਮਰ ਮੂੜ੍ਹੇ ਤੇ ਬੈਠਾ ਤਾਂ ਗੌਰੀ ਨੇ ਨੇੜੇ ਬੈਠ ਉਤਸੁਕਤਾ ਨਾਲ ਪੁਛ ਲਿਆ, "ਭਈਆ ਉਹ ਬੰਬਈ ਤੋਂ ਆਈ ਸੀ?"

"ਕੌਣ?"

"ਉਹੀ ਜੋ ਪਹਿਲੇ ਦਿਨ ਜਦੋਂ ਤੁਹਾਡੇ ਨਾਲ ਗਈ ਤਾਂ ਨੀਲੀ ਬਿੰਦੀਆਂ ਵਾਲੀ ਸਾੜ੍ਹੀ ਪਾਈ ਹੋਈ ਸੀ, ਵਾਲ ਗਰਦਨ ਤਕ।"

"ਹਾਂ ਬੰਬਈ ਤੋਂ। ਕਿਉਂ?"

"ਉਹਨੂੰ ਪਹਿਲਾਂ ਤੋਂ ਜਾਣਦੇ ਹੋ ?"

"ਕੈਂਪ ਵਿਚ ਸਿਨਹਾ ਸਾਹਬ ਨੇ ਜਾਣ ਪਛਾਣ ਕਰਵਾਈ ਸੀ । ਕਿਉਂ, ਕੋਈ ਗੱਲ ਹੈ ?"

"ਕੁਝ ਨਹੀਂ । ਸੋਚਿਆ, ਸ਼ਾਇਦ ਪਹਿਲਾਂ ਤੋਂ ਜਾਣਦੇ ਹੋ । ਉਹ ਸਾਡੀ ਬੋਲੀ ਨਹੀਂ ਜਾਣਦੀ ਸੀ, ਅੰਗ੍ਰੇਜ਼ੀ ਹੀ ਬੋਲਦੀ ਸੀ । ਬਹੁਤ ਪੜ੍ਹੀ ਲਿਖੀ ਹੋਵੇਗੀ ? ਬੋਲ ਚਾਲ ਮਿੱਠੀ ਤੇ ਨਿਧੜਕ ।"

"ਕਿਵੇਂ ਪਤਾ, ਕੀ ਤੇਰੇ ਨਾਲ ਕੋਈ ਗੱਲ ਬਾਤ ਹੋਈ ?"

ਗੌਰੀ ਦੀ ਗੱਲ ਤੋਂ ਸਾਫ਼ ਜ਼ਾਹਿਰ ਸੀ ਕਿ ਉਹਨੇ ਅਮਰ ਨੂੰ ਮੌਲੀ ਦੇ ਨਾਲ ਕਈ ਵਾਰ ਆਉਂਦਿਆਂ ਜਾਂਦਿਆਂ ਵੇਖਿਆ ਸੀ ।

ਸਨਮਾਨਤ ਮਹਿਮਾਨਾਂ ਦੇ ਲਈ ਚਾਹ ਪਾਣੀ ਦਾ ਪ੍ਰਬੰਧ ਸੋਸ਼ਲਿਸਟ ਪਾਰਟੀ ਦੇ ਦਫ਼ਤਰ ਦੇ ਸਾਹਮਣੇ ਹੀ ਸੀ । ਗੌਰੀ ਦੀ ਡਿਊਟੀ ਉਥੇ ਹੀ ਸੀ ।

ਗੌਰੀ ਨੇ ਆਪਣੀ ਗੱਲ ਸੰਭਾਲੀ, "ਛਨਿਛਰਵਾਰ ਮੈਂ ਚਾਹ ਦਾ ਪਾਣੀ ਉਬਲਵਾ ਰਹੀ ਸਾਂ । ਇਕ ਸੀ ਨਾ ਗੋਰੀ ਗੋਰੀ, ਚੰਗੀ ਭਰੀ ਹੋਈ, ਪੂਰਣਿਮਾ ਬੈਨਰਜੀ । ਦੋਵੇਂ ਇਕੱਠੀਆਂ ਆਈਆਂ । ਉਹਨੇ ਕਿਹਾ, ਮੈਨੂੰ ਚਾਹ ਦਿਵਾ ਦਿਉ । ਉਥੇ ਚਾਹ ਦਾ ਇੰਤਜ਼ਾਮ ਕੇਵਲ ਨੇਤਾਵਾਂ ਲਈ ਸੀ । ਉਹਨੂੰ ਤੁਹਾਡੇ ਨਾਲ ਵੇਖਿਆ ਸੀ । ਇਸ ਲਈ ਮੈਂ ਚਾਹ ਦਿਲਵਾ ਦਿਤੀ ।"

ਗੌਰੀ ਨੇ ਰਜ਼ਾ ਵਾਂਗ ਊਟਪਟਾਂਗ ਗੱਲ ਨਾ ਕੀਤੀ । ਅਮਰ ਨੂੰ ਚੰਗਾ ਲੱਗਾ । ਗੌਰੀ ਨੂੰ ਮੌਲੀ ਦੀ ਗੱਲਬਾਤ ਮਿੱਠੀ ਲੱਗੀ । ਦਸਿਆ, "ਐਮ. ਏ. ਪਾਸ ਹੈ । ਅੰਗ੍ਰੇਜ਼ੀ ਦੇ ਅਖ਼ਬਾਰ ਵਿਚ ਕੰਮ ਕਰੇਗੀ ।"

"ਉਹਨੂੰ ਵੇਖਦਿਆਂ ਹੀ ਲੱਗਾ, ਬੜੀ ਲਾਇਕ, ਪੜ੍ਹੀ ਲਿਖੀ ਹੋਏਗੀ ।" ਗੌਰੀ ਦੇ ਲਹਿਜੇ ਵਿਚ ਪ੍ਰਸ਼ੰਸਾ ।

ਕਾਂਗਰਸ ਪੰਡਾਲ ਵਿਚ ਮੌਲੀ ਨੂੰ ਅਮਰ ਦੇ ਨਾਲ ਆਂਦਿਆਂ ਜਾਂਦਿਆਂ ਵੇਖ ਗੌਰੀ ਨੂੰ ਹੈਰਾਨੀ ਹੋਈ ਸੀ । ਜਵਾਨ ਕੁੜੀ ਭਈਆ ਨਾਲ ਕਿਵੇਂ ਬੇਧੜਕ ਚਲੀ ਗਈ । ਗੌਰੀ ਦੀ ਅਮਰ ਨਾਲ ਚਾਰ ਸਾਲਾਂ ਦੀ ਜਾਣ-ਪਛਾਣ, ਮੂੰਹ ਬੋਲੇ ਭਰਾ ਭੈਣ, ਪਰ ਇਸ ਤਰ੍ਹਾਂ ਨਾਲ ਨਾਲ ਘੁੰਮਣ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ । ਫਿਰ ਸੋਚਿਆ; ਬੰਬਈ ਦਾ ਆਪਣਾ ਤਰੀਕਾ । ਦੁਰਗਾ ਬੈਨਰਜੀ, ਕਮਲਾ ਜੀ ਸਾਰੀਆਂ ਹੀ ਆਦਮੀਆਂ ਨਾਲ ਬੋਲ ਚਾਲ ਰਹੀਆਂ ਸਨ । ਮਨ ਵਿਚ ਕੁਝ ਚੁਭਿਆ ਵੀ—ਭਈਆ ਉਸ ਨਾਲ ਇੰਨੀਆਂ ਗੱਲਾਂ ਕਰ ਰਹੇ ਸਨ ਸਾਡੇ ਵਲ ਵੇਖਿਆ ਤਕ ਨਹੀਂ ।

ਸੋਮਵਾਰ ਸਵੇਰੇ ਗੌਰੀ ਦਾ ਹਾਈ ਸਕੂਲ ਦਾ ਇਮਤਿਹਾਨ ਸ਼ੁਰੂ । ਪਹਿਲਾ ਪਰਚਾ ਹਿਸਾਬ ਦਾ । ਗੌਰੀ ਦੀ ਸਫਲਤਾ ਦੇ ਲਈ ਸ਼ੁਭ-ਕਾਮਨਾ ਕਹਿਣ ਅਮਰ ਸੇਵਾ ਆਸ਼੍ਰਮ ਪਹੁੰਚਿਆ ਤਾਂ ਭਾਬੀ ਦਾ ਚਿਹਰਾ ਅਤੇ ਆਵਾਜ਼ ਭਾਰੀ ਭਾਰੀ ।

ਭਾਬੀ ਨੇ ਦਸਿਆ : ਕਲ ਗੌਰੀ ਦਾ ਇਮਤਿਹਾਨ ਹੈ । ਤੁਹਾਡੇ ਭਈਆ ਪ੍ਰਦਰਸ਼ਨੀ ਤੋਂ ਚਾਰ ਸਾੜੀਆਂ ਲਿਆਏ ਸਨ, ਤਾਂ ਕਹਿ ਦਿਤਾ ਸੀ—ਤੁਹਾਡੇ ਦੋਹਾਂ ਲਈ ਹਨ । ਸਭ ਧੋਤੀਆਂ ਛਿਜ ਗਈਆਂ ਹਨ । ਇਹਨੂੰ ਜ਼ਿਦ ਹੈ ਕਿ ਨਵੀਂ ਸਾੜੀ ਨਹੀਂ ਪਾਏਗੀ ਤੁਸੀਂ ਹੀ ਦਸੋ, ਘਸੀ ਹੋਈ ਸਾੜੀ ਪਾ ਕੇ ਜਾਏਗੀ ਤਾਂ ਕੀ ਲੋਕ ਸਾਡੀ ਬਦਨਾਮੀ ਨਹੀਂ ਕਰਨਗੇ, ਕਿ ਭੈਣ

ਲਈ ਇਨ੍ਹਾਂ ਕੋਲ ਕਪੜਾ ਨਹੀਂ। ਇਹਨੂੰ ਸਾੜ੍ਹੀ ਦੇ ਬਾਰਡਰ ਤੇ ਇਤਰਾਜ਼ ਹੈ, ਲਾਲਾ, ਕੋਈ ਲਾਲ, ਹਰੀ ਕਿਨਾਰੀ ਹੋਵੇ ਤਾਂ ਤੇ ਹੋਇਆ। ਸਫ਼ੇਦ ਖੱਦਰ ਦੀ ਸਾੜ੍ਹੀ ਤੇ ਭੂਰੀ ਲਾਲ ਡੋਰੀ, ਇਸ ਵਿਚ ਕੀ ਹਰਜ ?

ਸ ੜੀ ਤੇ ਕਿਨਾਰੀ ਹੋਣ ਦਾ ਗੌਰੀ ਦਾ ਇਤਰਾਜ਼ ਅਮਰ ਸਮਝਦਾ ਸੀ। ਵਿਧਵਾਵਾਂ ਦਾ ਰੰਗੀਨ ਜਾਂ ਕਿਨਾਰੇਦਾਰ ਸਾੜ੍ਹੀਆਂ ਤੋਂ ਪਰਹੇਜ਼ ਦਾ ਪੁਰਾਣਾ ਰਵਾਜ ਅਮਰ ਦੇ ਵਿਚਾਰ ਵਿਚ ਅਰਥਹੀਣ ਸੀ। ਗੌਰੀ ਦੇ ਵਤੀਰੇ ਵਿਚ ਵਿਧਵਾਪੁਣੇ ਦੀ ਚੇਤਨਾ ਸਦਾ ਉਪਰ ਰਹਿੰਦੀ ਸੀ—ਆਰਾਮ, ਸੁਹੱਪਣ, ਮਨੋਰੰਜਨ ਉਸ ਲਈ ਵਰਜਿਤ। ਜ਼ਿਆਦਾ ਤੋਂ ਜ਼ਿਆਦਾ ਦੁਖ ਸਹਿਣਾ ਭਾਵੇਂ ਉਸ ਦਾ ਕੋਈ ਫ਼ਾਇਦਾ ਹੋਵੇ ਜਾਂ ਨਾ—ਵਿਧਵਾ ਦਾ ਧਰਮ। ਅਮਰ ਦਾ ਮਨ ਵਿਰੋਧ ਕਰਦਾ—ਵਿਧਵਾ ਹੋ ਜਾਣਾ ਕੋਈ ਪਾਪ ਨਹੀਂ ਫਿਰ ਵਿਧਵਾ ਨੂੰ ਸਜ਼ਾ ਕਿਉਂ ?......ਸਾਲ ਡੇਢ ਸਾਲ ਦੇ ਪਤੀ ਦੇ ਸਾਥ ਦੇ ਅਪਰਾਧ ਦੀ ਸਜ਼ਾ ਬਾਕੀ ਸਾਰਾ ਜੀਵਨ ਕਸ਼ਟ ਵਿਚ ਬੀਤੇ। ਸਿਧਾਂਤਕ ਤੌਰ ਤੇ ਅਮਰ ਵਿਧਵਾ-ਵਿਆਹ ਦਾ ਸਮਰਥਕ।

ਗੌਰੀ ਬੋਲ ਪਈ, "ਮੇਰੀ ਪਹਿਲੀ ਧੋਤੀ ਚੰਗੀ ਭਲੀ ਏ। ਮੈਂ ਕਿੰਨੀਆਂ ਸਾੜ੍ਹੀਆਂ ਪਾ ਲਵਾਂ। ਮੈਨੂੰ ਬਾਰਡਰ ਵਾਲੀ ਸਾੜ੍ਹੀ ਚੰਗੀ ਨਹੀਂ ਲਗਦੀ ਤੇ ਕੀ ਮਜਬੂਰੀ ਹੈ ?"

"ਚੰਗੀ ਨਹੀਂ ਲਗਦੀ।" ਅਮਰ ਨੇ ਡਾਂਟਿਆ, "ਜੀਜੀ ਗ਼ਲਤ ਗੱਲ ਕਿਉਂ ਕਹਿੰਦੀ ਹੈਂ ? ਚੰਗੀ ਲਗਦੀ ਏ, ਇਸੇ ਖ਼ਿਆਲ ਨਾਲ ਤੂੰ ਪਾਣਾ ਨਹੀਂ ਚਾਹੁੰਦੀ। ਹਰ ਚੰਗੀ ਲਗਣ ਵਾਲੀ ਚੀਜ਼ ਤੋਂ ਤੈਨੂੰ ਪਰਹੇਜ਼। ਹਰ ਵਕਤ ਵਿਧਵਾ ਹੋਣ ਦਾ ਢੰਡੋਰਾ।"

"ਲਾਲਾ, ਠੀਕ ਕਹਿੰਦੇ ਹੋ।" ਭਾਬੀ ਨੇ ਅਮਰ ਦੀ ਗੱਲ ਦੀ ਪੁਸ਼ਟੀ ਕੀਤੀ, "ਮੈਂ ਕਹਿੰਦੀ ਹਾਂ, ਤੂੰ ਕੀ ਨਿਰਾਲੀ ਹੈਂ ? ਜਾ—ਬੇਜਾ ਦਾ ਖ਼ਿਆਲ ਸਾਨੂੰ ਵੀ ਹੈ ਜੋ ਹੋ ਗਿਆ ਸੋ ਹੋ ਗਿਆ। ਸਾਡੀ ਬਰਾਦਰੀ ਵਿਚ ਇਸ ਦੀ ਉਮਰ ਦੀਆਂ ਅਤੇ ਇਸ ਤੋਂ ਵਡੀਆਂ ਵੀ ਸਭ ਕੁਝ ਪਾ ਲੈਂਦੀਆਂ ਨੇ। ਬਸ ਨੱਕ ਵਿਚ ਤੀਲੀ, ਬਿਛੀਆ ਅਤੇ ਕੱਚ ਦੀਆਂ ਚੂੜੀਆਂ ਨਹੀਂ ਪਾਂਦੀਆਂ—ਪਰ ਬੀਬੀ ਦੀ ਜ਼ਿੱਦ। ਇਹ ਨਹੀਂ ਸੋਚਦੀ ਕਿ ਤੇਰੇ ਭਈਆ ਤੇ ਮੈਂ ਬੇਜਾ ਗੱਲ ਲਈ ਜ਼ੋਰ ਪਾਵਾਂਗੇ।"

ਅਮਰ ਦੀ ਨਜ਼ਰ ਗੌਰੀ ਵੱਲ ਸੀ। ਗੌਰੀ ਨੇ ਅੱਖਾਂ ਤੇ ਸਾੜ੍ਹੀ ਦਾ ਪੱਲਾ ਦਬਾ ਲਿਆ ਸੀ। ਅਮਰ ਦੀਆਂ ਇਹੋ ਜਿਹੀਆਂ ਗੱਲਾਂ ਨਾਲ ਗੌਰੀ ਦੀਆਂ ਅੱਖਾਂ ਡਬਡਬਾ ਆਉਂਦੀਆਂ। ਅਮਰ ਦੀ ਭਾਵਨਾ ਦੇ ਆਦਰ ਕਰਕੇ ਉਹਦੀ ਗੱਲ ਨਾ ਟਾਲਦੀ। ਗੱਲ ਤੇ ਵੱਡੇ ਭਰਾ ਦੀ ਵੀ ਨਹੀਂ ਸੀ ਟਾਲਦੀ। ਵੱਡੇ ਭਈਆ ਕੀ ਉਹਦੀ ਚਿੰਤਾ ਘੱਟ ਕਰਦੇ ਸਨ। ਪਿਤਾ ਦੀ ਥਾਵੇਂ ਸਨ। ਅਮਰ ਦੀ ਚਿੰਤਾ ਨਾਲ ਖ਼ਾਸ ਸੰਤੋਸ਼ ਹੁੰਦਾ। ਤਿੰਨ ਸਾਲਾਂ ਵਿਚ ਗੌਰੀ ਲਈ ਸ਼ੁਭ ਇਛਾਵਾਂ ਤੇ ਪਿਆਰ ਦੇ ਅਜਿਹੇ ਕਈ ਮੌਕੇ ਆ ਚੁਕੇ ਸਨ। ਯਾਰਾਂ ਮਹੀਨੇ ਪਹਿਲਾਂ ਅੱਛਾ ਖ਼ਾਸਾ ਕਾਂਡ ਹੋ ਗਿਆ ਸੀ।

ਗੌਰੀ ਵਿਧਵਾਪੁਣੇ ਦੀ ਨਿਯਮਾਂ ਬਾਰੇ ਬੜੀ ਕੱਟੜ ਸੀ। ਹਿੰਦੂਆਂ ਵਿਚ ਨਿਰਜਲਾ ਇਕਾਦਸ਼ੀ ਦਾ ਵਰਤ ਸਾਲ ਵਿਚ ਇਕ ਵਾਰ ਹੁੰਦਾ ਹੈ। ਅਨੇਕਾਂ ਜ਼ਨਾਨੀਆਂ ਮਰਦ, ਖ਼ਾਸ ਕਰ ਵਿਧਵਾਵਾਂ ਹਰ ਇਕਾਦਸ਼ੀ ਨੂੰ ਵਰਤ ਰਖਦੀਆਂ ਹਨ, ਪਰ ਨਿਰਜਲ ਵਰਤ ਨਹੀਂ। ਆਮ ਇਕਾਦਸ਼ੀ ਤੇ ਫਲ ਅਤੇ ਪਾਣੀ ਲੈ ਲਿਆ ਜਾਂਦਾ ਹੈ। ਗੌਰੀ ਸਦਾ ਇਕਾਦਸ਼ੀ ਦੇ ਦਿਨ ਨਿਰਜਲ ਵਰਤ ਰਖਦੀ ਸੀ। ਭਈਆ ਨੇ ਸਮਝਾਇਆ: ਬਿਨਾਂ ਮਤਲਬ ਦੁਖ ਸਹਿਣ ਦਾ

ਕੋਈ ਫ਼ਾਇਦਾ ਨਹੀਂ ਪਰ ਗੌਰੀ ਸੁਣਿਆ ਅਣਸੁਣਿਆ ਕਰ ਹਰ ਇਕਾਦਸ਼ੀ ਨੂੰ ਵਰਤ ਰਖਦੀ ਰਹੀ।

ਪਿਛਲੇ ਸਾਲ ਮਈ ਦੇ ਮਹੀਨੇ ਆਭਾ ਦਾ ਗਲਾ ਕਈ ਦਿਨਾਂ ਤੋਂ ਖ਼ਰਾਬ ਸੀ। ਭਾਬੀ, ਅਤੇ ਗੌਰੀ ਘਰੇਲੂ ਦਾਰੂ ਦਰਮਲ ਕਰ ਰਹੀਆਂ ਸਨ। ਗਲਾ ਠੀਕ ਨਾ ਹੋਇਆ। ਅਮਰ ਨੇ ਵੇਖਿਆ, ਟਾਂਸਲ ਬਹੁਤ ਵਧੇ ਹੋਏ ਸਨ।

ਅਮਰ ਬੱਚੀ ਵਲ ਇਸ ਲਾਪਰਵਾਹੀ ਲਈ ਖਿਝ ਕੇ ਬੋਲਿਆ, "ਕਲ ਸਵੇਰੇ ਤੁਸੀਂ ਆਭਾ ਨੂੰ ਕਾਲਜ ਲੈ ਆਣਾ, ਸਰਜਨ ਮਿਸ਼ਰਾ ਨੂੰ ਵਿਖਾਉਣ ਲਈ।"

ਦੂਜੇ ਦਿਨ ਸਵੇਰੇ ਹਰੀ ਭਈਆ, ਗੌਰੀ ਅਤੇ ਆਭਾ ਨੂੰ ਲੈ ਕੇ ਮੇਡੀਕਲ ਕਾਲਜ ਪਹੁੰਚ ਗਏ। ਉਸ ਵੇਲੇ ਸਰਜਨ ਮਿਸ਼ਰਾ ਕਲਾਸ ਵਿਚ ਚਲੇ ਗਏ ਸਨ। ਅਮਰ ਨੇ ਹਰੀ ਭਈਆ ਨੂੰ ਘਰ ਵਾਪਸ ਜਾਣ ਲਈ ਅਤੇ ਆਭਾ ਦਾ ਗਲਾ ਜਲਦੀ ਵਿਖਾ ਕੇ ਦਵਾਈ ਲੈ ਕੇ ਦੇਣ ਦੀ ਤਸੱਲੀ ਦਿਤੀ।

ਉਸ ਸਾਲ ਬਹੁਤ ਸਖ਼ਤ ਗਰਮੀ। ਲੂਅ ਅਤੇ ਗਰਮੀ ਤੋਂ ਬਚਣ ਲਈ ਅਮਰ ਹਸਪਤਾਲ ਦੇ ਬਰਾਂਡੇ ਵਿਚ ਗੌਰੀ ਲਈ ਕੁਰਸੀ ਰਖਵਾ ਕੇ ਕਲਾਸ ਵਿਚ ਚਲਾ ਗਿਆ। ਡਾਕਟਰ ਮਿਸ਼ਰਾ ਐਨੇ ਰੁੱਝੇ ਹੋਏ ਸਨ, ਕਿ ਆਭਾ ਦਾ ਗਲਾ ਬਾਰਾਂ ਵਜੇ ਤੋਂ ਪਹਿਲਾਂ ਨਾ ਵਿਖਾਇਆ ਜਾ ਸਕਿਆ। ਅਮਰ ਨੇ ਆਭਾ ਦੇ ਗਲੇ ਵਿਚ ਦਵਾਈ ਲਾ ਕੇ ਖਾਣ ਦੀ ਦਵਾਈ ਲੈ ਦਿਤੀ। ਘਰ ਮੁੜਨ ਤੋਂ ਪਹਿਲਾਂ ਲੂਅ ਤੋਂ ਬਚਣ ਲਈ ਚਪੜਾਸੀ ਨੂੰ ਪਾਣੀ ਦੀ ਗੜਵੀ ਅਤੇ ਯੱਕਾ ਲਿਆਉਣ ਲਈ ਕਹਿ ਕੇ ਗੌਰੀ ਨੂੰ ਸਮਝਾਇਆ: ਟੁਰਨ ਤੋਂ ਪਹਿਲਾਂ ਥੋੜਾ ਪਾਣੀ ਪੀ ਲਈਂ ਅਤੇ ਆਭਾ ਨੂੰ ਵੀ ਜ਼ਰੂਰ ਪਿਆ ਦਈਂ।

ਉਸੇ ਦਿਨ ਰਾਤੀਂ ਸਾਢੇ ਅੱਠ ਵਜੇ ਅਮਰ ਆਭਾ ਦੇ ਗਲੇ ਵਿਚ ਦਵਾਈ ਲਾਣ ਲਈ ਪਹੁੰਚਿਆ ਤਾਂ ਵੇਖਿਆ: ਗੌਰੀ ਵਿਹੜੇ ਦੇ ਵਿਚਕਾਰ ਮੰਜੀ ਤੇ ਲੇਟੀ ਸੀ। ਹਰੀ ਭਈਆ ਤੇ ਭਾਬੀ ਚਿੰਤਿਤ।

ਹਰੀ ਭਈਆ ਨੇ ਦਸਿਆ: ਗੌਰੀ ਨੂੰ ਹਸਪਤਾਲ ਤੋਂ ਆਉਂਦਿਆਂ ਲੂਅ ਲਗ ਗਈ ਸੀ। ਲੱਛਣ ਦੇਖਦਿਆਂ ਹੀ ਇਲਾਜ ਵਿਚ ਜੁੱਟ ਗਏ। ਗੌਰੀ ਦੇ ਪੇਟ ਤੇ ਗਿੱਲੀ ਮਿੱਟੀ ਦਾ ਲੇਪ ਰਖਿਆ। ਮੱਥੇ ਤੇ ਪਾਣੀ ਦੀਆਂ ਪੱਟੀਆਂ। ਭਾਬੀ ਨੇ ਕੱਚਾ ਅੰਬ ਭੁੰਨ ਗੁੜ ਵਿਚ ਪਕਾ ਤਿਆਰ ਕਰ ਗੌਰੀ ਨੂੰ ਪਿਆਇਆ। ਹੱਥ ਪੈਰ ਗਿੱਲੇ ਤੌਲੀਏ ਨਾਲ ਪੂੰਝਦੇ ਰਹਿਣ ਨਾਲ ਬੁਖ਼ਾਰ ਘੱਟ ਹੋਇਆ।

ਭਾਬੀ ਨੇ ਦਸਿਆ: ਲੂਅ ਲਗਣ ਦਾ ਪਤਾ ਲਗਾ ਤਾਂ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਤਿੰਨ ਦਿਨ ਪਹਿਲਾਂ ਆਗਾਮੀਰ ਦੀ ਡਿਉਢੀ ਦੇ ਪਹਿਲਵਾਨ ਚਿਰਾਗੀ ਨੂੰ ਲੂਅ ਲੱਗ ਗਈ ਸੀ। ਸੂਰਜ ਡੁਬਣ ਤੋਂ ਪਹਿਲਾਂ ਹੀ ਖ਼ਤਮ। ਕਿਹੀ ਭੈਂਸੇ ਵਰਗੀ ਡੀਲ ਸੀ। ਇਸ ਦਾ ਤੇ ਦੋ ਮੁਠਾਂ ਦਾ ਬਦਨ ਨਹੀਂ।

ਗੌਰੀ ਨੂੰ ਲੂਅ ਲਗਣ ਨਾਲ ਅਮਰ ਨੂੰ ਬਹੁਤ ਦੁਖ ਅਤੇ ਅਫ਼ਸੋਸ; ਜਿਸ ਤਰ੍ਹਾਂ ਲੂਅ ਲਗਣ ਦੀ ਜ਼ਿੰਮੇਵਾਰੀ ਉਹਦੇ ਉਤੇ ਹੀ ਹੈ। ਅਮਰ ਨੇ ਦਸਿਆ: ਅਜ ਲੂਅ ਬਹੁਤ ਭਿਆਨਕ ਸੀ। ਲੂਅ ਦੇ ਡਰ ਤੋਂ ਹੀ ਗੌਰੀ ਅਤੇ ਆਭਾ ਨੂੰ ਹਸਪਤਾਲ ਤੋਂ ਰਵਾਨਾ ਕਰਨ

ਵੇਲੇ ਇਕ ਗੜਵੀ ਪਾਣੀ ਮੰਗਵਾ ਦਿਤਾ ਸੀ। ਖ਼ਿਆਲ ਸੀ, ਕਿ ਪਾਣੀ ਪੀ ਲੈਣਗੀਆਂ ਤੇ ਲੂਅ ਦਾ ਖ਼ਤਰਾ ਘੱਟ ਹੋ ਜਾਏਗਾ।

"ਲਾਲਾ ਤੁਸੀਂ ਤੇ ਮੰਗਾ ਦਿਤਾ, ਪਰ ਪੀਤਾ ਕਿਸ ਨੇ ? ਪਾਣੀ ਪੀਤਾ ਹੁੰਦਾ ਤਦ ਹੀ ਤੇ।" ਭਾਬੀ ਨੇ ਦੁਖ ਜ਼ਾਹਿਰ ਕੀਤਾ, "ਕਲ ਮਰੀ ਇਕਾਦਸ਼ੀ ਜੋ ਸੀ।"

"ਮੈਂ ਇਨ੍ਹਾਂ ਦੇ ਘਰ ਆਉਣ ਤੇ ਝਟ ਸ਼ਰਬਤ ਬਣਾ ਕੇ ਦਿਤਾ। ਉਸ ਹਾਲਤ ਵਿਚ ਵੀ ਵਰਤ ਤੋੜਨ ਤੋਂ ਨਾਂਹ। ਤੁਹਾਡੇ ਭਈਆ ਨੇ ਧਮਕਾਇਆ, ਕੀ ਮੂਰਖਤਾ ਕਰ ਰਹੀ ਏਂ, ਤਾਂ ਕਿਧਰੇ ਦਵਾਈ ਲਈ।"

"ਹੱਛਾ ਭਾਬੀ ਰਹਿਣ ਦੇ।" ਅੱਖਾਂ ਝੁਕ ਗਈਆਂ।

ਪਰ ਅਮਰ ਦੀ ਤਕਣੀ ਵਿਚੋਂ ਆਪਣੀ ਹਾਲਤ ਲਈ ਦਰਦ ਸਮਝ ਲਿਆ। ਆਪਣੇ ਲਈ ਅਮਰ ਦੀ ਚਿੰਤਾ ਵੇਖ ਮਨ ਉਮੜ ਆਇਆ। ਉਸਦੇ ਗਿਲੇ ਗ਼ੁੱਸੇ ਨਾਲ ਕਿੰਨਾ ਸੰਤੋਸ਼।

ਅਗਲੇ ਦਿਨ ਅਮਰ ਗੌਰੀ ਦਾ ਹਾਲ ਪੁਛਣ ਸੇਵਾ ਆਸ਼ਰਮ ਗਿਆ ਤਾਂ ਡਾਕਟਰ ਦੇ ਅਧਿਕਾਰ ਨਾਲ ਮੂੜ੍ਹਾ ਖਿਚ ਕੇ ਗੌਰੀ ਦੀ ਮੰਜੀ ਦੇ ਨੇੜੇ ਬੈਠ ਗਿਆ। ਭਾਬੀ ਨੂੰ ਸੁਣਾ ਕੇ ਗੌਰੀ ਕੋਲੋਂ ਦੁਖੀ ਲਹਿਜੇ ਵਿਚ ਪੁਛਿਆ, "ਕਾਲਜ ਵਿਚ ਤੁਹਾਨੂੰ ਕਹਿ ਦਿਤਾ ਸੀ, ਕਿ ਚਲਣ ਤੋਂ ਪਹਿਲਾਂ ਪਾਣੀ ਪੀ ਲੈਣਾ। ਤੁਸੀਂ ਕਿਉਂ ਨਹੀਂ ਦਸਿਆ ਕਿ ਵਰਤ ਦੇ ਕਾਰਣ ਪਾਣੀ ਨਹੀਂ ਪੀਓਗੇ।"

"ਭਾਬੀ ਦਸਦੀ ਹੈ, ਹਰੀ ਭਈਆ ਨੇ ਨਿਰਜਲ ਵਰਤ ਨਾਂਹ ਰਖਣ ਲਈ ਕਿੰਨੀ ਵਾਰ ਸਮਝਾਇਆ। ਨਾ ਤੁਸੀਂ ਭਈਆ ਦੀ ਗੱਲ ਮੰਨੋ, ਨਾ ਮੇਰੀ।" ਗੌਰੀ ਦੇ ਹੰਝੂ ਵਹਿ ਆਏ ਸਨ। ਗਰਦਨ ਝੁਕਾਈ ਚੁਪ। ਅਮਰ ਗੰਭੀਰ ਬੈਠਾ ਰਿਹਾ। ਲਹਿਜਾ ਵੀ ਦ੍ਰਿੜ।

"ਭਾਬੀ, ਤੁਸੀਂ ਇਨ੍ਹਾਂ ਨੂੰ ਪੁਛ ਲਵੋ—ਜੇ ਮੇਰੀ ਗੱਲ ਨਾ ਮੰਨਣੀ ਹੋਵੇ ਤਾਂ ਅਗੋਂ ਕਦੀ ਕੁਝ ਨਾ ਕਹ੍ਵਾਂਗਾ।"

"ਮੰਨੇਗੀ ਕਿਉਂ ਨਹੀਂ। ਕੀ ਇਹ ਨਹੀਂ ਜਾਣਦੀ ਕਿ ਤੁਸੀਂ ਇਨ੍ਹਾਂ ਦੇ ਤੇ ਸਾਡੇ ਭਲੇ ਲਈ ਕਹਿੰਦੇ ਹੋ।"

"ਨਹੀਂ, ਇਹ ਆਪ ਕਹਿਣ।"

"ਮੈਂ ਸਭ ਮੰਨਾਂਗੀ।" ਭਰੇ ਗਲੇ ਨਾਲ ਗੌਰੀ ਬੋਲੀ।

ਅਮਰ ਦਾ ਲਹਿਜਾ ਨਰਮ ਹੋ ਗਿਆ, "ਦੇਖ ਜੀਜੀ, ਪੂਜਾ ਪਾਠ, ਨੇਮ-ਵਰਤ ਕਿਸ ਲਈ ਕੀਤਾ ਜਾਂਦਾ ਹੈ ? ਭਗਵਾਨ ਇਸ ਤਪੱਸਿਆ ਦਾ ਫਲ ਪਰਲੋਕ ਵਿਚ ਕੀ ਦੇਣਗੇ, ਇਹ ਤੇ ਨਹੀਂ ਪਤਾ, ਇਸ ਲੋਕ ਵਿਚ ਤੁਹਾਨੂੰ ਫ਼ਜ਼ੂਲ ਤਕਲੀਫ਼ ਸਹਿਣ ਦੀ ਸਜ਼ਾ ਜ਼ਰੂਰ ਦਿਤੀ।"

ਗੌਰੀ ਅਮਰ ਦੀ ਦਲੀਲ ਅਤੇ ਤਰਕ ਦਾ ਕੀ ਉਤਰ ਦੇਂਦੀ ? ਉਹਦੀ ਤਪੱਸਿਆ ਸਾਹਮਣੇ ਫਲ ਦੇ ਰਹੀ ਸੀ। ਉਹਨੇ ਹਾਰ ਮੰਨ ਲਈ—ਮੈਂ ਸਭ ਮੰਨਾਂਗੀ।

ਅਮਰ ਕੋਈ ਇਹੋ ਜਿਹਾ ਧਰਮ ਵਿਸ਼ਵਾਸੀ ਨਹੀਂ ਸੀ, ਪਰ ਉਹਦੇ ਵਿਸ਼ਵਾਸ ਵਿਚ ਦ੍ਰਿੜਤਾ ਅਤੇ ਨਿਸ਼ਟਾ ਦਾ ਬੜਾ ਮਹੱਤਵ। ਨੁਕਸਾਨ, ਫ਼ਾਇਦਾ, ਕਸ਼ਟ ਦੀ ਚਿੰਤਾ ਨਾ ਕਰ, ਨਿਸ਼ਟਾ ਤੇ ਦ੍ਰਿੜਤਾ ਨਾਲ ਟਿਕੇ ਰਹਿਣਾ ਉਹਦੇ ਖ਼ਿਆਲ ਵਿਚ, ਵਿਸ਼ਵਾਸਯੋਗ ਬੰਦੇ ਦੀ ਕਸਵੱਟੀ।

••• ••• •••

ਅਮਰ ਛਨਿਛਰ ਸ਼ਾਮੀਂ ਖਾ-ਪੀ ਨਰਿੰਦਰ ਦੇ ਘਰ ਗਿਆ ਸੀ। ਨਰਿੰਦਰ ਨਾਲ ਗੱਲਬਾਤ ਕਰਦਿਆਂ ਤਲਖ਼ੀ ਆ ਗਈ। ਨਰਿੰਦਰ ਅਤੇ ਰਜ਼ਾ ਕਮਿਊਨਿਸਟ ਸਮਰਥਕ ਹੋ ਗਏ ਸਨ। ਇਜਲਾਸ ਤੋਂ ਬਾਅਦ ਕਾਂਗਰਸ ਸਮਾਜਵਾਦੀਆਂ ਅਤੇ ਕਮਿਊਨਿਸਟਾਂ ਦਾ ਸਾਂਝਾ ਮੋਰਚਾ ਬਣਨ ਦੀ ਬਜਾਏ ਮਤਭੇਦ ਵਧ ਗਿਆ। ਅਮਰ ਸੋਚ ਰਿਹਾ ਸੀ : ਸਿਧਾਂਤ ਅਤੇ ਕੰਮ ਦੇ ਦ੍ਰਿਸ਼ਟੀਕੋਣ ਤੋਂ ਹਰੀ ਭਈਆ ਨਾਲ ਵੀ ਉਸਦਾ ਮਤਭੇਦ ਹੈ, ਪਰ ਝਗੜੇ ਦੀ ਨੌਬਤ ਨਹੀਂ ਆਉਂਦੀ। ਨਰਿੰਦਰ ਅਤੇ ਰਜ਼ਾ ਨਾਲ ਝਗੜਾ ਹੋਏ ਬਿਨਾਂ ਨਾ ਰਹਿੰਦਾ। ਦੇਰ ਹੋ ਗਈ ਸੀ ਫਿਰ ਵੀ ਸੋਚਿਆ : ਸੇਵਾ ਆਸ਼ਰਮ ਹੁੰਦਾ ਜਾਏ।

ਅਮਰ ਦੇ ਕੁੰਡੀ ਖੜਕਾਉਣ ਤੇ ਦਰਵਾਜ਼ਾ ਹਰੀ ਭਈਆ ਨੇ ਖੋਲ੍ਹਿਆ। ਅਮਰ ਨੂੰ ਮੰਜੀ ਤੇ ਬੈਠਣ ਦਾ ਇਸ਼ਾਰਾ ਕੀਤਾ। ਮੰਜੀ ਵਲ ਵਧਦਿਆਂ ਅਮਰ ਨੇ ਰਸੋਈ ਵਿਚ ਝਾਕਿਆ, "ਕਹੋ ਜੀਜੀ, ਕਲ ਕਿਹੜਾ ਪੇਪਰ ਸੀ, ਕਿਸ ਤਰ੍ਹਾਂ ਹੋਇਆ ? ਅਜੇ ਕਿੰਨੇ ਪਰਚੇ ਬਾਕੀ ਨੇ ?"

"ਪਰਸੋਂ ਲਾਸਟ ਪੇਪਰ ਹੈ ਹਿੰਦੀ ਦਾ।" ਗੌਰੀ ਖ਼ੁਸ਼।

ਹਰੀ ਭਈਆ ਮੰਜੀ ਦੇ ਨੇੜੇ ਮੂੜ੍ਹੇ ਤੇ ਬੈਠ ਗਏ ਸਨ। ਅਮਰ ਨੇ ਆਪਣੇ ਲਈ ਦੂਜਾ ਮੂੜ੍ਹਾ ਲੈ ਲਿਆ ਸੀ। ਭਾਬੀ ਦਾ ਚਿਹਰਾ ਵੇਖ ਕੇ ਕੁਝ ਡਰ। ਸੋਚਿਆ : ਸ਼ਾਇਦ ਆਪਸ ਵਿਚ ਕੁਝ ਲੜਾਈ ਹੈ। ਇਸ ਵੇਲੇ ਆਉਣਾ ਠੀਕ ਨਹੀਂ ਹੋਇਆ।

ਚਿਹਰੇ ਤੇ ਗੰਭੀਰਤਾ ਦੇ ਬਾਵਜੂਦ ਭਾਬੀ ਬੋਲੀ, "ਲਾਲਾ, ਅਜ ਇਥੇ ਹੀ ਖਾ ਕੇ ਜਾਣਾ। ਤੁਹਾਨੂੰ ਬੀਬੀ ਦੀਆਂ ਬਣਾਈਆਂ ਪੂਰੀਆਂ ਪਸੰਦ ਨੇ।"

"ਘਰ ਤੋਂ ਖਾ ਕੇ ਆ ਰਿਹਾ ਹਾਂ, ਅਗਲੇ ਛਨਿਛਰ ਸਹੀ। ਜੀਜੀ ਵੀ ਵਿਹਲੀ ਹੋਏਗੀ।"

"ਚੰਗਾ ਹੋਇਆ ਭਈਆ ਤੁਸੀਂ ਆ ਗਏ। ਤੁਹਾਡੇ ਨਾਲ ਗੱਲ ਕਰਨੀ ਚਾਹੁੰਦਾ ਸਾਂ। ਗੋਵਿੰਦ ਜੀ ਨੂੰ ਜਾਣਦੇ ਹੋ ?" ਹਰੀ ਭਈਆ ਦੀ ਆਵਾਜ਼ ਭੇਦ-ਭਰੀ ਗੱਲ ਕਰਨ ਲਈ ਨੀਵੀਂ ਹੋ ਗਈ। ਭਾਬੀ ਨੇ ਅੱਖ ਬਚਾਈ ਰਖੀ।

"ਜੀ ਹਾਂ, ਪਿਛਲੇ ਵੀਰਵਾਰ ਇਥੇ ਵੀ ਆਏ ਸਨ। ਦਸੋ ਕੀ ਗੱਲ ਹੈ ?"

ਅਮਰ ਨੇ ਗੋਵਿੰਦ ਜੀ ਨੂੰ ਮੋਤੀ ਨਗਰ ਕਾਂਗਰਸ ਕੈਂਪ ਵਿਚ ਦੇਖਿਆ ਸੀ। ਕੈਂਪ ਦੇ ਖ਼ਾਸ ਪ੍ਰਬੰਧਕਾਂ ਵਿਚੋਂ ਸੀ। ਇਸ ਤੋਂ ਪਹਿਲਾਂ ਉਨ੍ਹਾਂ ਨੂੰ ਸ੍ਰੀ ਗਾਂਧੀ ਆਸ਼ਰਮ ਖਾਦੀ ਭੰਡਾਰ ਵਿਚ ਦੇਖਿਆ ਸੀ। ਹਮੇਸ਼ਾ ਸਾਫ਼ ਚਿੱਟੇ ਖੱਦਰ ਵਿਚ। ਸਿਹਤਮੰਦ, ਗੰਭੀਰ ਬੋਲ-ਚਾਲ, ਸੱਭਯ। ਅਮਰ ਦਾ ਅੰਦਾਜ਼ਾ ਸ੍ਰੀ ਗਾਂਧੀ ਗਰਾਮ ਉਦਯੋਗ ਵਿਚ ਜ਼ਿੰਮੇਦਾਰ ਕਾਰਜਕਰਤਾ ਨੇ।

ਹਰੀ ਭਈਆ ਨੇ ਦਸਿਆ : ਗੋਵਿੰਦ ਜੀ ਗਰਾਮ ਉਦਯੋਗ ਯੋਜਨਾ ਵਿਚ ਬਿਨਾਂ ਤਨਖ਼ਾਹ ਤੋਂ ਕੰਮ ਕਰ ਰਹੇ ਨੇ। ਪਸਰੇਰੀ ਦੇ ਰਾਇ ਸਾਹਬ ਦੇ ਛੋਟੇ ਭਰਾ ਨੇ, ਇਲਾਹਾਬਾਦ ਯੂਨੀਵਰਸਿਟੀ ਤੋਂ ਐਮ. ਏ.। ਗੋਵਿੰਦ ਜੀ ਦਾ ਗਰਾਮ ਉਦਯੋਗ ਵਿਕਾਸ ਦਾ ਕਾਰਜਕਰਮ ਅਨੋਖਾ ਸੀ। ਪਿੰਡਾਂ ਵਿਚ ਦਸਤਕਾਰੀ ਅਤੇ ਹੱਥ ਕਰਗਾ ਉਦਯੋਗਾਂ ਨੂੰ ਉਤਸ਼ਾਹ ਦੇਂਦੇ ਅਤੇ ਖੇਤੀ-ਬਾੜੀ ਵਿਚ ਆਧੁਨਿਕ ਯੰਤਰਾਂ ਦੇ ਵਰਤਣ ਦਾ। ਦੋ ਡੇਢ ਸੌ ਏਕੜ ਦਾ ਫ਼ਾਰਮ ਚਲਾ ਰਹੇ ਸਨ, ਉਸ ਵਿਚ ਟ੍ਰੈਕਟਰ ਸਨ ਅਤੇ ਸਿੰਚਾਈ ਲਈ ਡੀਜ਼ਲ ਇੰਜਨ ਲੱਗੇ ਖੂਹ। ਉਨ੍ਹਾਂ ਦਾ ਵਿਆਹ ਵਿਦਿਆਰਥੀ ਜੀਵਨ ਵਿਚ ਹੀ ਹੋ ਗਿਆ ਸੀ। ਪਤਨੀ ਦੇ ਆਉਣ ਦੇ ਦੋ ਸਾਲ ਬਾਅਦ ਮੁੰਡਾ ਹੋਇਆ, ਪਰ ਬਹੁਤ ਕਮਜ਼ੋਰ।...ਪਤਨੀ ਤਪੇਦਿਕ ਦੀ

ਬੀਮਾਰ। ਮੁੰਡਾ ਸਾਲ ਭਰ ਦਾ ਹੋ ਕੇ ਮਰ ਗਿਆ। ਮੁੰਡੇ ਦੇ ਗ਼ਮ ਵਿਚ ਪਤਨੀ ਵੀ। ਅੱਠ ਸਾਲ ਤੋਂ ਰੰਡੇ ਨੇ। ਉਮਰ ਲਗਭਗ ਚੌਂਤੀ ਪੈਂਤੀ, ਇੰਨੀ ਉਮਰ ਦੇ ਲਗਦੇ ਨਹੀਂ।

"ਆਪ ਦਸਿਆ, ਚੌਂਤੀਆਂ ਦੇ ਹਨ। ਬੋਮਰ ਠਾਕੁਰ, ਸਿੰਸੀਅਰ ਗਾਂਧੀਵਾਦੀ ਜਾਤ-ਪਾਤ ਦਾ ਭਰਮ ਨਹੀਂ ਹੈ।" ਹਰੀ ਭਈਆ ਦੀ ਆਵਾਜ਼ ਹੋਰ ਮਧਮ, "ਗੌਰੀ ਲਈ ਕਹਿ ਰਹੇ ਸਨ।"

ਅਮਰ ਧੱਕ ਰਹਿ ਗਿਆ। ਸੰਭਲਣ ਲਈ ਪੁਛਿਆ, "ਕੀ ?"

"ਗੌਰੀ ਨੂੰ ਮੰਜ਼ੂਰ ਹੋਵੇ ਤੇ ਇਹ ਸੰਬੰਧ ਤੈਅ ਹੋ ਜਾਏ।"

ਅਮਰ ਚੁਪ।

"ਲਾਲਾ, ਇਹੋ ਜਿਹੀ ਗੱਲ ਤੇ ਇਹ ਆਪ ਹੀ ਕਹਿਣ।" ਭਾਬੀ ਨੇ ਠੰਢੀ ਸਾਹ ਭਰੀ; "ਇਹ ਮੈਨੂੰ ਕਹਿ ਰਹੇ ਨੇ ਬੀਬੀ ਨੂੰ ਸਮਝਾਉ। ਲਾਲਾ, ਮੈਂ ਪਾਪ-ਪੁੰਨ ਨਹੀਂ ਜਾਣਦੀ, ਪਰ ਇਹੋ ਜਿਹੀ ਗੱਲ ਲਈ ਮੈਂ ਨਹੀਂ ਕਹਿ ਸਕਦੀ। ਮੈਂ ਰੋਕਾਂਗੀ ਵੀ ਨਹੀਂ। ਬੀਬੀ ਦਾ ਜੋ ਮਨ ਹੋਵੇ। ਬੀਬੀ ਇਹ ਹੀ ਨਾ ਸਮਝ ਬੈਠੇ ਕਿ ਮੈਂ ਉਹਨੂੰ ਭਾਰ ਮੰਨ ਰਹੀ ਹਾਂ। ਸੋਚ ਲਉ, ਸਾਡੀਆਂ ਵੀ ਦੋ ਕੁੜੀਆਂ।"

ਹਰੀ ਭਈਆ ਨੇ ਪਤਨੀ ਨੂੰ ਚੁੱਪ ਰਹਿਣ ਦਾ ਇਸ਼ਾਰਾ ਕੀਤਾ, "ਇਸ ਵੇਲੇ ਸਵਾਲ ਗੌਰੀ ਦਾ ਹੈ, ਕੁੜੀਆਂ ਦਾ ਨਹੀਂ। ਇਸ ਵੇਲੇ ਉਹਦੇ ਨਾਲ ਸਾਡਾ ਕੀ ਫ਼ਰਜ਼ ? ਵਕਤ ਆਉਣ ਤੇ ਕੁੜੀਆਂ ਲਈ ਸੋਚਾਂਗੇ।" ਅਮਰ ਵਲ ਵੇਖਿਆ, "ਗੌਰੀ ਚੌਵੀਆਂ ਦੀ ਹੈ। ਮੈਨੂੰ ਸ਼ੱਕ ਹੈ ਕਿ ਉਹ ਨਹੀਂ ਮੰਨੇਗੀ, ਪਰ ਜੇ ਮੌਕਾ ਮਿਲਿਆ ਹੈ ਤਾਂ ਉਹਨੂੰ ਪਤਾ ਹੋਣਾ ਚਾਹੀਦਾ ਹੈ। ਸਾਡੇ ਸਮਾਜ ਵਿਚ ਵਿਧਵਾ ਲਈ ਇਹੋ ਜਿਹਾ ਮੌਕਾ ਕਿਥੇ।" ਆਵਾਜ਼ ਵਿਚ ਦਰਦ, "ਵਿਆਹ ਤੇ ਕੁਦਰਤੀ ਲੋੜ। ਸਾਡੇ ਸਮਾਜ ਵਿਚ ਕੁੜੀ ਆਪ ਕੁਝ ਨਹੀਂ ਕਹਿ ਸਕਦੀ।"

"ਬੀਬੀ ਦਾ ਮਨ ਹੋਵੇ ਤੇ ਬੇਸ਼ਕ ਕਰੇ। ਅਸੀਂ ਤੇ ਚਾਹੁੰਦੇ ਹਾਂ ਸੁਖੀ ਰਵ੍ਹੇ ਪਰ ਮੈਂ ਇਹ ਗੱਲ ਨਹੀਂ ਕਵ੍ਹਾਂਗੀ।" ਭਾਬੀ ਦਾ ਲਹਿਜਾ ਹੁਣ ਹਲਕਾ ਹੋ ਗਿਆ, "ਮੈਨੂੰ ਗੋਵਿੰਦ ਜੀ ਆਦਮੀ ਭਲੇ ਮਾਨਸ ਦਿਸਦੇ ਨੇ।"

ਹਰੀ ਭਈਆ ਨੇ ਫਿਰ ਹੱਥ ਨਾਲ ਪਤਨੀ ਨੂੰ ਸੁਣਨ ਦਾ ਇਸ਼ਾਰਾ ਕੀਤਾ, "ਗੋਵਿੰਦ ਜੀ ਕਹਿੰਦੇ ਨੇ, ਗੌਰੀ ਨੂੰ ਮੰਜ਼ੂਰ ਹੋਵੇ ਤਾਂ ਵਿਆਹ ਭਾਵੇਂ ਆਰੀਆ ਸਮਾਜ ਵਿਚ ਵੈਦਿਕ ਰਸਮ ਨਾਲ ਹੋਵੇ ਭਾਵੇਂ ਸਿਵਲ ਮੈਰੀਜ ਨਾਲ। ਉਹ ਆਪਣਾ ਫ਼ਾਰਮ ਅਤੇ ਇਲਾਹਾਬਾਦ ਦੀ ਕੋਠੀ, ਸੱਤਰ ਅੱਸੀ ਹਜ਼ਾਰ ਦੀ ਜਾਇਦਾਦ ਗੌਰੀ ਦੇ ਨਾਂ ਰਜਿਸਟਰੀ ਕਰਵਾ ਦੇਣਗੇ। ਮੈਂ ਮਹੀਨੇ ਭਰ ਤੋਂ ਸੋਚ ਰਿਹਾ ਹਾਂ, ਗੌਰੀ ਦਾ ਇਮਤਿਹਾਨ ਖ਼ਤਮ ਹੋਵੇ ਤੇ ਮੈਂ ਉਹਦੇ ਨਾਲ ਗੱਲ ਕਰਾਂ। ਇਮਤਿਹਾਨ ਤੋਂ ਪਹਿਲਾਂ ਮੈਂ ਉਹਦਾ ਧਿਆਨ ਨਹੀਂ ਖਿੰਡਾਣਾ ਚਾਹੁੰਦਾ।" ਅਮਰ ਵਲ ਦੇਖਿਆ, "ਕਾਕਾ ਦੇ ਸੰਸਕਾਰ ਵਿਚਾਰ ਜਾਣਦੇ ਹੋ, ਉਨ੍ਹਾਂ ਨਾਲ ਇਹ ਚਰਚਾ ਵਿਅਰਥ। ਕੋਹਲੀ ਸਾਹਬ ਦੀ ਰਾਇ ਹੈ, ਇਹ ਕੰਮ ਹੋ ਜਾਏ ਤੇ ਬਹੁਤ ਚੰਗਾ। ਦੇਖੋ ਭਈਏ, ਗੌਰੀ ਦੀ ਅਜੇ ਉਮਰ ਹੀ ਕੀ ਹੈ, ਪਹਾੜ ਜਿੰਨੀ ਜ਼ਿੰਦਗੀ ਸਾਹਮਣੇ ਹੈ।"

"ਜੀਜੀ ਮੰਨ ਜਾਏ ਸਹੀ, ਖ਼ਿਆਲ ਤੇ ਨੇਕ ਹੈ।"

"ਪਰਸੋਂ ਉਹਦਾ ਇਮਤਿਹਾਨ ਖ਼ਤਮ ਹੋ ਜਾਏ ਤਾਂ ਗੱਲ ਕੀਤੀ ਜਾਏ। ਗੋਵਿੰਦ ਜੀ ਇਸ ਵਿਸ਼ੇ ਤੇ ਫ਼ੈਸਲੇ ਲਈ ਮੰਗਲ ਜਾਂ ਬੁਧ ਸਵੇਰੇ ਇਲਾਹਾਬਾਦ ਤੋਂ ਆਉਣਗੇ।"

ਹਰੀ ਭਈਆ ਗੰਭੀਰ ਹੋ ਗਏ, "ਭਈਏ, ਮੈਂ ਬੜਾ ਸੋਚਿਆ ਹੈ, ਸੁਭਾਵਿਕ ਜੀਵਨ ਦਾ ਮੌਕਾ ਸਭ ਨੂੰ ਮਿਲਣਾ ਚਾਹੀਦਾ ਹੈ। ਕੋਈ ਤਿਆਗ ਕਰੇ ਤੇ ਆਪਣੀ ਮਰਜ਼ੀ ਨਾਲ। ਗੋਵਿੰਦ ਜੀ ਦੇ ਜਿਹੋ ਜਿਹੇ ਵਿਚਾਰ ਤੇ ਸਾਧਨ ਹਨ, ਚਾਹੇਗੀ ਤੇ ਜਨ ਸੇਵਾ ਦੇ ਮੌਕੇ ਦੀ ਕਮੀ ਨਹੀਂ ਰਹੇਗੀ। ਅਜੇ ਤਕ ਜੋ ਸਾਹਮਣੇ ਆਇਆ, ਸਹਿੰਦੀ ਰਹੀ ਹੈ। ਉਹਨੂੰ ਆਪਣਾ ਫ਼ੈਸਲਾ ਆਪ ਕਰਨ ਦਾ ਮੌਕਾ ਮਿਲਣਾ ਚਾਹੀਦਾ ਹੈ।"

"ਤੁਹਾਡਾ ਖ਼ਿਆਲ ਬਿਲਕੁਲ ਸਹੀ ਹੈ। ਤੁਸੀਂ ਉਹਨੂੰ ਸਮਝਾਉ।" ਅਮਰ ਨੇ ਸਮਰਥਨ ਕੀਤਾ। ਮਨ ਦੀ ਦੁਬਿਧਾ ਦੇ ਕਾਰਣ ਕਿਹਾ, "ਹੁਣ ਚਲਾਂ, ਜ਼ਰੂਰੀ ਕੰਮ ਹੈ।"

ਹੋਸਟਲ ਪਹੁੰਚ ਕੇ ਅਮਰ ਦਾ ਮਨ ਪੜ੍ਹਨ ਜਾਂ ਕਿਸੇ ਸਾਥੀ ਨਾਲ ਗੱਲ ਕਰਨ ਨੂੰ ਨਹੀਂ ਕੀਤਾ। ਸੋਚਿਆ : ਗੌਰੀ ਦੇ ਪੁਨਰ-ਵਿਆਹ ਦੀ ਗੱਲ ਸੁਣ ਕੇ ਮੈਨੂੰ ਧੱਕਾ ਕਿਉਂ ਲੱਗਾ ? ਵਿਧਵਾ ਭੈਣ ਦੇ ਵਿਆਹ ਤੇ ਲੋਕਾਂ ਦੀਆਂ ਗੱਲਾਂ ਦਾ ਸੰਸਕਾਰ ! ਉਸ ਅਭਾਗਣ ਦੇ ਲਈ ਵਿਧਵਾਪੁਣੇ ਦੇ ਸਰਾਪ ਤੋਂ ਮੁਕਤ ਹੋਣ ਲਈ ਮਿਲੇ ਮੌਕੇ ਨਾਲ ਮੈਨੂੰ ਸ਼ਾਂਤੀ ਕਿਉਂ ਨਹੀਂ ! ਮੇਰੀ ਤੇ ਮੂੰਹ ਬੋਲੀ ਭੈਣ, ਹਰੀ ਭਈਆ ਦੀ ਸਕੀ ਭੈਣ। ਉਹ ਭੈਣ ਨੂੰ ਸੌਖਿਆਂ ਕਰਨ ਲਈ ਲੋਕਾਂ ਦੀ ਬਦਨਾਮੀ ਸਹਿਣ ਨੂੰ ਤਿਆਰ। ਮੇਰੇ ਨਾਲੋਂ ਤੇ ਹਰੀ ਭਈਆ ਜ਼ਿਆਦਾ ਉਦਾਰ ਤੇ ਅਗਾਂਹ ਵਧੂ।

ਸੋਮਵਾਰ ਅਮਰ ਨੂੰ ਬਹੁਤ ਉਤਸੁਕਤਾ। ਹਰੀ ਭਈਆ ਦੇ ਪ੍ਰਸਤਾਵ ਦਾ ਗੌਰੀ ਨੇ ਕੀ ਜਵਾਬ ਦਿਤਾ ਹੋਏਗਾ ? ਮਨ ਨੂੰ ਸਮਝਾਉਣ ਦੀ ਕੋਸ਼ਿਸ਼—ਭਈਆ ਦੀ ਗੱਲ ਗੌਰੀ ਦੇ ਹਿਤ ਲਈ ਸਹੀ ਅਤੇ ਦਲੀਲ ਬਿਲਕੁਲ ਠੀਕ। ਔਰਤ ਨੂੰ ਦਬਾਉਣ ਵਾਲੀਆਂ ਪੁਰਾਣੀਆਂ ਰੂੜ੍ਹੀਆਂ ਨੂੰ ਤੋੜਨਾ ਹੀ ਫ਼ਰਜ਼ ਹੈ।

ਦੁਪਹਿਰ ਬਾਅਦ ਸਿਨਹਾ ਸਾਹਬ ਦਾ ਸੁਨੇਹਾ ਮਿਲਿਆ : ਸ਼ਾਮੀਂ ਪਾਰਟੀ ਸੈਲ ਦੀ ਜ਼ਰੂਰੀ ਬੈਠਕ ਹੈ। ਸ਼ਾਮੀਂ ਅਮਰ ਸੇਵਾ ਆਸ਼ਰਮ ਨਾ ਜਾ ਸਕਿਆ। ਮੰਗਲਵਾਰ ਸ਼ਾਮੀਂ ਸੂਰਜ ਡੁਬਣ ਤੋਂ ਕੁਝ ਚਿਰ ਪਹਿਲਾਂ ਸੇਵਾ ਆਸ਼ਰਮ ਪੁਜਾ।

ਵਿਹੜੇ ਦਾ ਦਰਵਾਜ਼ਾ ਖੁਲ੍ਹਾ ਸੀ। ਦਯਾ ਅਤੇ ਆਭਾ ਆਪਣੇ ਦੋ ਹਾਣੀ ਬੱਚਿਆਂ ਨਾਲ ਖੇਡ ਰਹੀਆਂ ਸਨ। ਵਿਹੜੇ ਤੋਂ ਧੁਪ ਜਾ ਚੁਕੀ ਸੀ, ਪਰ ਅਜੇ ਵੀ ਬਹੁਤ ਚਾਨਣਾ ਸੀ। ਭਾਬੀ ਵਿਹੜੇ ਵਿਚ ਇਕ ਪਾਸੇ ਮੰਜੀ ਤੇ ਬੈਠੀ ਸੂਤਰ ਅਟੇਰ ਰਹੀ ਸੀ।

"ਕਿਉਂ ਭਾਬੀ, ਚੁਪ ਕਿਉਂ ? ਜੀਜੀ ਕਿਥੇ, ਕੀ ਕਰ ਰਹੀ ਏ ?"

"ਅੰਦਰ ਏ ਉਸ ਕੋਠੜੀ ਵਿਚ।"

"ਇੰਨੀ ਗਰਮੀ, ਕੋਠੜੀ ਵਿਚ ! ਜੀਜੀ ਨਾਲ ਗੱਲ ਹੋਈ ?"

"ਲਾਲਾ ਮੈਂ ਤੇ ਤੇਰੇ ਸਾਹਮਣੇ ਇਨ੍ਹਾਂ ਨੂੰ ਕਹਿ ਦਿਤਾ ਸੀ, ਅਜਿਹੀ ਗੱਲ ਮੈਂ ਨਹੀਂ ਕਹਾਂਗੀ। ਉਨ੍ਹਾਂ ਨੇ ਮੈਨੂੰ ਘੜੀ ਘੜੀ ਕਿਹਾ : ਤੂੰ ਮੇਰੇ ਵਲੋਂ ਕਹਿ ਦੇ ਕਿ ਤੇਰੇ ਭਈਆ ਤੇ ਅਮਰ ਦੀ ਇਹ ਰਾਇ ਹੈ, ਸਭ ਲੋਕ ਤੈਨੂੰ ਸੁਖੀ ਵੇਖਣਾ ਚਾਹੁੰਦੇ ਨੇ। ਫਿਰ ਅਸੀਂ ਸੰਭਾਲ ਲਵਾਂਗੇ।" ਭਾਬੀ ਦੀਆਂ ਅੱਖਾਂ ਨਮ ਹੋ ਗਈਆਂ।

"ਲਾਲਾ, ਉਹਨੇ ਤੇ ਸਿਰ ਪਿਟ ਲਿਆ । ਬੋਲੀ : ਸਭ ਮੈਨੂੰ ਇਹੋ ਜਿਹਾ ਸਮਝਦੇ ਨੇ...... ਮੈਨੂੰ ਇਸੇ ਲਈ ਰਾਇਬਰੇਲੀ ਤੋਂ ਲਿਆਏ ਸਨ ।......ਮੈਂ ਸਭ ਨੂੰ ਦੁਖ ਦੇ ਰਹੀ ਹਾਂ ਤੇ ਮੈਨੂੰ ਅਫ਼ੀਮ ਲਿਆ ਦਿਉ, ਨਹੀਂ ਮੈਂ ਰਾਇਬਰੇਲੀ ਚਲੀ ਜਾਵਾਂਗੀ ।......ਮੇਰਾ ਘਰ ਰਾਇਬਰੇਲੀ ਹੀ ਹੈ ।"

"ਤੇਰੇ ਭਈਆ ਨੇ ਕਲ ਸ਼ਾਮੀਂ, ਅਜ ਸਵੇਰੇ ਵੀ ਬਹੁਤ ਸਮਝਾਇਆ : ਬੇਟੀ, ਤੈਨੂੰ ਕੋਈ ਮਜਬੂਰ ਨਹੀਂ ਕਰ ਰਿਹਾ । ਇਹ ਵੀ ਨਹੀਂ ਕਿਹਾ, ਕਿ ਇਹ ਕਰ ਲੈ । ਸਿਰਫ਼ ਤੈਨੂੰ ਦਸਿਆ ਕਿ ਗੋਵਿੰਦ ਜੀ ਬੜੇ ਚੰਗੇ ਆਦਮੀ ਹਨ । ਉਨ੍ਹਾਂ ਦੀ ਇਹ ਖ਼ਵਾਹਿਸ਼ ਹੈ । ਸਾਡੇ ਖ਼ਿਆਲ ਵਿਚ ਇਸ ਵਿਚ ਕੋਈ ਬੁਰਾਈ ਨਹੀਂ । ਤੇਰੇ ਤੇ ਕੋਈ ਦਬਾਅ ਜਾਂ ਮਜਬੂਰੀ ਨਹੀਂ । ਤੂੰ ਆਪਣੇ ਭਜਨ ਭਾਵ ਨਾਲ ਸੰਤੁਸ਼ਟ ਹੈਂ ਤਾਂ ਤੇਰੀ ਮਰਜ਼ੀ । ਇਹ ਘਰ ਤੇਰਾ ਹੈ । ਕਿਧਰੇ ਜਾਣ ਸ਼ਾਣ ਦਾ ਖ਼ਿਆਲ ਗ਼ਲਤ । ਬਸ ਰੋਂਦੀ ਜਾ ਰਹੀ ਹੈ......ਮੇਰੇ ਕਰਮ ਸੜੀ ਕਰਕੇ ਸਾਰੇ ਹੀ ਦੁਖੀ । ਮੈਨੂੰ ਰਾਇਬਰੇਲੀ ਵਿਚ ਕਿਉਂ ਨਹੀਂ ਮਰਨ ਦਿਤਾ । ਮੈਨੂੰ ਇਸ ਲਈ ਲਿਆਏ ਸੀ । ਨਾ ਰਾਤੀਂ ਖਾਧਾ, ਨਾ ਅਜ ਸਵੇਰੇ । ਦੁਪਹਿਰੀਂ ਇਨ੍ਹਾਂ ਡਾਂਟਿਆ, ਤੂੰ ਖ਼ਾਮਖ਼ਾਹ ਤੂਫ਼ਾਨ ਖੜਾ ਕਰ ਰਹੀ ਏਂ । ਤੂੰ ਨਹੀਂ ਚਾਹੁੰਦੀ ਤੇ ਗੱਲ ਆਈ ਗਈ ਹੋ ਗਈ । ਅਸੀਂ ਏਨਾ ਜ਼ਰੂਰ ਕਿਹਾ ਕਿ ਇਸ ਵਿਚ ਦੋਸ਼ ਪਾਪ ਨਹੀਂ, ਤੈਨੂੰ ਸੁਖੀ ਵੇਖਣਾ ਚਾਹੁੰਦੇ ਹਾਂ । ਇੰਨੀ ਗੱਲ ਸੁਣ ਸਕਣ ਦਾ ਵੀ ਧੀਰਜ ਨਹੀਂ ਤਾਂ ਕੀ ਫ਼ਾਇਦਾ ਤੇਰੇ ਪੜ੍ਹਨ ਲਿਖਣ ਦਾ......! ਤੂੰ ਨਹੀਂ ਖਾਏਂਗੀ ਤਾਂ ਅਸੀਂ ਵੀ ਨਹੀਂ ਖਾਵਾਂਗੇ । ਤਾ ਜਾ ਕੇ ਦੋ ਗਰਾਹੀਆਂ ਖਾਧੀਆਂ ।" ਭਾਬੀ ਨੇ ਹੋਰ ਦਸਿਆ, "ਇਨ੍ਹਾਂ ਸਾਹਮਣੇ ਤੇ ਚੁਪ ਕਰਕੇ ਬੈਠ ਗਈ । ਇਹ ਬਾਹਰ ਗਏ ਤੇ ਮੇਰੇ ਨਾਲ ਖ਼ੂਬ ਲੜੀ । ਤੂੰ ਨਹੀਂ ਕਹਿ ਰਹੀ ਸੈਂ, ਅਮਰ ਭਈਆ ਨੇ ਵੀ ਕਿਹਾ ਇਹ ਕੰਮ ਹੋ ਜਾਏ ਤਾਂ ਬਹੁਤ ਚੰਗਾ । ਅਮਰ ਭਈਆ ਮੈਨੂੰ ਇਹੋ ਜਿਹੀ ਸਮਝਦੇ ਨੇ ? ਅਮਰ ਭਈਆ ਆਉਣ ਤੇ ਕਹਿ ਦੇਣਾ, ਮੈਂ ਉਨ੍ਹਾਂ ਲਈ ਮਰ ਗਈ ।"

ਇਹ ਸਭ ਸੁਣ ਕੇ ਅਮਰ ਦੇ ਰੌਂਗਟੇ ਖੜੇ ਹੋ ਗਏ ।

ਭਾਬੀ ਬੋਲੀ, "ਲਾਲਾ ਤੁਸੀਂ ਹੀ ਸਮਝਾਉ, ਖ਼ਾਮਖ਼ਾਹ ਰਾਈ ਦਾ ਪਹਾੜ ਬਣਾਈ ਜਾ ਰਹੀ ਹੈ ।"

"ਭਾਬੀ, ਉਨ੍ਹਾਂ ਨੂੰ ਬਾਹਰ ਬੁਲਾ ।" ਅਮਰ ਨੇ ਮਿੰਨਤ ਕੀਤੀ।

"ਲਾਲਾ ਤੁਸੀਂ ਹੀ ਸੱਦੋ । ਇਨ੍ਹਾਂ ਨੇ ਵੀ ਮੈਨੂੰ ਅਗੇ ਕਰਕੇ ਗੱਲ ਕੀਤੀ । ਸਭ ਤੋਂ ਬਹੁਤਾ ਮੇਰੇ ਤੇ ਹੀ ਗ਼ੁੱਸਾ ਜਿਵੇਂ ਮੈਂ ਹੀ ਗੱਲ ਚਲਾਈ ਹੋਵੇ ! ਤੁਸੀਂ ਆਪ ਹੀ ਗੱਲ ਕਰੋ ।"

"ਜੀਜੀ, ਬਾਹਰ ਆਉ !"

ਕੋਈ ਉੱਤਰ ਨਹੀਂ । ਅਮਰ ਦੇ ਦੂਜੀ ਵਾਰ ਬੁਲਾਉਣ ਤੇ ਵੀ ਕੋਈ ਜਵਾਬ ਨਾ ਆਇਆ ਨਾ ਗੌਰੀ ਬਾਹਰ ਨਿਕਲੀ ।

"ਲਾਲਾ, ਉਥੇ ਹੀ ਚਲੇ ਜਾਉ ।" ਭਾਬੀ ਨੇ ਸਲਾਹ ਦਿਤੀ । "ਰਾਇਬਰੇਲੀ ਜਾਣ ਦੀ ਰਟ ਲਾਈ ਹੋਈ ਸੂ । ਸਮਝਾ ਕਿ ਇਹ ਜ਼ਿਦ ਨਹੀਂ ਚਲੇਗੀ । ਸੁਣੋ, ਜ਼ਰਾ ਕੌੜਾ ਬੋਲਣਾ । ਤੁਸੀਂ ਜ਼ੋਰ ਨਾਲ ਕਹਿੰਦੇ ਹੋ ਤੇ ਮੰਨ ਜਾਂਦੀ ਹੈ ।"

ਅਮਰ ਕੋਠੜੀ ਵਿਚ ਗਿਆ । ਗੌਰੀ ਚਟਾਈ ਤੇ ਗੋਡਿਆਂ ਵਿਚ ਸਿਰ ਦਈ ਬੈਠੀ ਸੀ ।

ਅਮਰ ਦੇ ਦੋ ਵਾਰ ਬੁਲਾਉਣ ਤੇ ਉਠਣ ਦੀ ਤਿਆਰੀ ਵਿਚ। ਗੌਰੀ ਰੋਣ ਲੱਗ ਪਈ। ਸਿਮਟ ਕੇ ਸਿਰ ਗੋਡਿਆਂ ਵਿਚ ਦੇ ਦੋਹਾਂ ਹੱਥਾਂ ਨਾਲ ਦੁਬਾ ਲਿਆ।

"ਜੀਜੀ, ਤੂੰ ਖ਼ਾਮਖ਼ਾਹ ਨਾਰਾਜ਼।" ਅਮਰ ਵੀ ਗੋਡੇ ਮੋੜ ਚਟਾਈ ਦੇ ਇਕ ਕੋਨੇ ਵਿਚ ਬੈਠ ਗਿਆ, "ਨਾਰਾਜ਼ਗੀ ਦੀ ਕੀ ਗੱਲ ? ਮੈਂ ਕਿਹਾ ਸੀ ਇਹ ਕੰਮ ਹੋ ਜਾਏ ਤੇ ਚੰਗਾ। ਮੇਰਾ ਅਤੇ ਭਈਆ ਦਾ ਮਤਲਬ ਸੀ ਕਿ ਇਸ ਵਿਚ ਗਲਤ ਕੁਝ ਨਹੀਂ। ਗੋਵਿੰਦ ਜੀ ਦੇ ਵਿਚਾਰ ਤੈਨੂੰ ਪਤਾ ਲੱਗ ਜਾਣ। ਇਹ ਤੇ ਨਹੀਂ ਕਿਹਾ ਕਿ ਤੂੰ ਇਹ ਜ਼ਰੂਰ ਕਰ। ਫੈਸਲਾ ਤੇਰੀ ਮਰਜ਼ੀ ਨਾਲ। ਸਿਵਾਏ ਹਿੰਦੂਆਂ ਦੀਆਂ ਕੁਝ ਬਰਾਦਰੀਆਂ ਦੇ, ਬਾਕੀ ਦੁਨੀਆਂ ਵਿਚ ਇਹ ਸਭ ਹੁੰਦਾ ਹੈ। ਮੈਂ ਤੈਨੂੰ ਮੂੰਹਬੋਲੀ ਨਹੀਂ ਸਕੀ ਭੈਣ ਮੰਨਦਾ ਹਾਂ। ਹਰੀ ਭਈਆ ਤੇ ਮੈਂ ਆਪਣੀ ਭੈਣ ਨੂੰ ਬੁਰਾ ਰਸਤਾ ਵਿਖਾਵਾਂਗੇ !"

"ਜੀਜੀ, ਤੂੰ ਸਾਨੂੰ ਸਭ ਨੂੰ ਪਾਪੀ ਸਮਝਦੀ ਹੈਂ, ਤੂੰ ਹੀ ਨੇਕ ਆਤਮਾ ਹੈਂ ! ਤੇਰੇ ਸੁਖ ਲਈ ਇਕ ਗੱਲ ਕਹੀ। ਕੋਈ ਦਬਾਅ ਨਹੀਂ ਪਾਇਆ। ਇਹ ਨਾਰਾਜ਼ਗੀ ਕਿਸ ਗੱਲ ਦੀ ?" ਗੌਰੀ ਦਾ ਫਫਕਨਾ ਰੋਣਾ ਅਚਾਨਕ ਬੰਦ। ਸੁੰਨ ਹੋ ਗਈ। ਸਿਰ ਗੋਡਿਆਂ ਵਿਚ ਦਬਿਆ ਰਿਹਾ।

"ਇਸ ਵਕਤ ਜ਼ਰੂਰੀ ਕੰਮ ਹੈ। ਜੀਜੀ ਨਮਸਤੇ। ਫਿਰ ਆਵਾਂਗੇ।"

ਅਮਰ ਸੇਵਾ ਆਸ਼ਰਮ ਤੋਂ ਨਿਕਲ ਕੇ ਨੇੜੇ ਛੋਟੀ ਗਲੀ ਵਿਚ ਨਾ ਆਪਣੇ ਘਰ ਗਿਆ ਨਾ ਨਰਿੰਦਰ ਦੇ ਘਰ। ਵਾਪਸ ਹੋਸਟਲ ਚਲਾ ਗਿਆ। ਮਨ ਵਿਚ ਗੌਰੀ ਨਾਲ ਕੌੜਾ ਬੋਲਣ ਦੀ ਮਜਬੂਰੀ ਲਈ ਦੁਖ। ਰਜ਼ਾ ਨਵੀਨ ਜਾਂ ਕਿਸੇ ਦੂਸਰੇ ਸਾਥੀ ਲਈ ਵੀ ਦਿਲ ਨਾ ਕੀਤਾ। ਮੜ ਮੁੜ ਗੌਰੀ ਦਾ ਧਿਆਨ...ਵਿਘਨ ਨਾ ਹੋਣ ਤੇ ਸਗੋਂ ਮੌਕਾ ਦਿਤੇ ਜਾਣ ਤੇ ਉਤਸ਼ਾਹਿਤ ਕਰਨ ਦੇ ਬਾਵਜੂਦ ਪੁਨਰ-ਵਿਆਹ ਦੀ ਕੋਈ ਖ਼ਵਾਹਿਸ਼ ਨਹੀਂ। ਸੁਖ-ਵਿਲਾਸ ਦਾ ਲਾਲਚ ਨਾ ਹੋਣਾ, ਆਪਣੀ ਮਰਜ਼ੀ ਨਾਲ ਸੰਜਮ, ਦ੍ਰਿੜ੍ਹ ਨਿਸ਼ਚਾ ਹੀ ਅਸਲੀ ਤਾਕਤ।

ਹਾਬੀ ਸਕੂਲ ਦੇ ਇਮਤਿਹਾਨ ਦੇ ਬਾਅਦ ਗੌਰੀ ਨੂੰ ਲੰਮੀਆਂ ਛੁਟੀਆਂ। ਹਰੀ ਭਈਆ ਭੈਣ ਨੂੰ ਸਮੇਂ ਦੀ ਠੀਕ ਵਰਤੋਂ ਅਤੇ ਸ਼ਾਂਤੀ ਲਈ ਗਾਂਧੀ ਸਾਹਿਤ ਪੜ੍ਹਨ ਅਤੇ ਸੂਤਰ ਕੱਤਣ ਦੀ ਪ੍ਰੇਰਨਾ ਦੇਂਦੇ ਰਹਿੰਦੇ। ਅਮਰ ਉਹਨੂੰ ਨਾਥ ਸ਼ਾਸਤਰੀ ਤੋਂ ਲਿਆ ਕੇ ਛੋਟੀਆਂ ਮੋਟੀਆਂ ਕਈ ਕਿਤਾਬਾਂ ਦੇਂਦਾ ਰਹਿੰਦਾ। ਉਨ੍ਹਾਂ ਕਿਤਾਬਾਂ ਵਿਚ ਗੌਰੀ ਦੀ ਰੁਚੀ ਪੈਦਾ ਕਰਨ, ਉਹਨੂੰ ਸਮਝਾਉਣ ਲਈ ਸੇਵਾ ਆਸ਼ਰਮ ਜਾਂਦਾ ਰਹਿੰਦਾ।

ਹਰੀ ਭਈਆ ਦਾ ਖ਼ਿਆਲ ਸੀ : ਗੌਰੀ ਮੈਟ੍ਰਿਕ ਦੇ ਬਾਅਦ ਨਾਰਮਲ ਪਾਸ ਕਰਕੇ ਆਪਣੇ ਪੈਰਾਂ ਤੇ ਖੜੀ ਹੋ ਜਾਏ। ਪਰ ਜੁਲਾਈ ਵਿਚ ਅਮਰ ਦੀ ਰਾਇ ਨਾਲ ਗੌਰੀ ਨੂੰ ਫਿਰ ਮਹਿਲਾ ਕਾਲਜ ਯਾਰਵੀਂ ਵਿਚ ਦਾਖ਼ਲ ਕਰਾ ਦਿਤਾ ਗਿਆ। ਗੌਰੀ ਅਮਰ ਦੀਆਂ ਲਿਆਂਦੀਆਂ ਕਿਤਾਬਾਂ ਪੜ੍ਹ ਤਾਂ ਲੈਂਦੀ, ਪਰ ਉਨ੍ਹਾਂ ਕਿਤਾਬਾਂ ਦੇ ਵਿਚਾਰਾਂ ਲਈ ਉਹਦੇ ਵਿਚ ਕੋਈ ਉਤਸ਼ਾਹ ਨਹੀਂ ਸੀ।

ਗੌਰੀ ਨੂੰ ਸਮਾਜਵਾਦੀ ਸਾਥੀ ਬਣਾਉਣ ਦਾ ਅਮਰ ਦਾ ਉਤਸ਼ਾਹ ਮੱਠਾ ਪੈ ਗਿਆ। ਮੈਡੀਕਲ ਕਾਲਜ ਦੇ ਚੌਥੇ ਸਾਲ ਵਿਚ ਜ਼ਿਆਦਾ ਮਿਹਨਤ ਦੀ ਲੋੜ। ਅਮਰ ਰੁੱਝ ਗਿਆ।

... ... ...

# 2

ਸੰਨ 1938 ਅਪਰੈਲ ਦਾ ਪਹਿਲਾ ਹਫ਼ਤਾ। ਧੁੱਪ ਵਿਚ ਤੇਜ਼ੀ ਆ ਗਈ ਸੀ। ਕੰਧਾਰੀ ਬਾਗ਼ ਗਲੀ ਦੁਪਹਿਰੀ ਸੁੰਨਸਾਨ ਹੋ ਜਾਂਦੀ। ਰੇਲਵੇ ਵਰਕਸ਼ਾਪ ਅਤੇ ਕਾਰਖ਼ਾਨੇ ਵਿਚ ਕੰਮ ਕਰਨ ਵਾਲੇ ਅਤੇ ਅਧਿਆਪਕ ਸਵੇਰੇ ਛੇ......ਸਾਢੇ ਛੇ ਵਜੇ ਨਿਕਲ ਜਾਂਦੇ। ਬਾਬੂ ਸਾਢੇ ਨੌਂ ਵਜੇ ਤਕ। ਗਲੀ ਦੇ ਮੁੰਡੇ ਕੁੜੀਆਂ ਸਵੇਰੇ ਹੀ ਸਕੂਲ ਚਲੇ ਜਾਂਦੇ। ਗਲੀ ਦੀਆਂ ਕਈ ਜ਼ਨਾਨੀਆਂ ਵੀ ਨੌਕਰੀ ਚਾਕਰੀ ਕਰਦੀਆਂ ਸਨ। ਕੰਧਾਰੀ ਬਾਗ਼ ਗਲੀ ਵਿਚ ਬਹੁਤੇ ਈਸਾਈ ਲੋਕ ਹੀ ਰਹਿੰਦੇ ਸਨ।

ਮਿਸਿਜ਼ ਪੰਡਤ ਦੁਪਹਿਰ ਦੀ ਰੋਟੀ ਦਾ ਕੰਮ ਰੋਜ਼ੀ ਉਤੇ ਛਡ ਵਿਹੜੇ ਵਾਲੇ ਪਾਸੇ ਬਰਾਂਡੇ ਵਿਚ ਬੈਠੀ ਧੀ ਦੀ ਸਾੜ੍ਹੀ ਤੇ ਲੈਸ ਟਾਂਕ ਰਹੀ ਸੀ। ਜਨਵਰੀ ਦੇ ਪਹਿਲੇ ਹਫ਼ਤੇ ਹੀ ਸਭ ਨਿਸਚਿਤ ਹੋ ਗਿਆ ਸੀ। ਨਿਰਮਲ ਚੰਦ ਪੰਤ ਕੁਝ ਦਿਨਾਂ ਲਈ ਕਲਕਤੇ ਆਇਆ ਸੀ। ਉਹਨੇ ਅਧ ਅਪਰੈਲ ਵਿਚ ਵਾਪਸ ਜਾਣਾ ਸੀ। ਸਤਾਈ ਅਪਰੈਲ, ਵੀਰਵਾਰ ਸਵੇਰੇ ਕੁੜਮਾਈ ਦਾ ਫ਼ੈਸਲਾ ਹੋਇਆ ਸੀ। ਐਤਵਾਰ ਨੂੰ ਚਰਚ ਵਿਚ ਵਿਆਹ ਦਾ ਪਹਿਲਾ 'ਬੈਨ' (ਵਿਆਹ ਦੀ ਘੋਸ਼ਣਾ) ਪਬਲਿਸ਼ ਹੋਏਗਾ। ਸਤ ਮਈ ਨੂੰ ਦੂਜਾ ਅਤੇ ਚੌਦਾਂ ਮਈ ਨੂੰ ਤੀਜਾ ਬੈਨ। ਜੂਨ ਦੇ ਪਹਿਲੇ ਹਫ਼ਤੇ ਸਵੇਰੇ ਵਿਆਹ, ਸ਼ਾਮੀਂ ਪਾਰਟੀ। ਉਸ ਤੋਂ ਅਗਲੇ ਦਿਨ ਲਾੜਾ-ਲਾੜੀ, ਨੈਨੀਤਾਲ ਲਈ ਰਵਾਨਾ......।......ਹੇ ਪਰਮੇਸ਼ਵਰ ਤੇਰੀ ਕ੍ਰਿਪਾ ਨਾਲ ਕੰਮ ਇੰਝ ਨਿਭ ਜਾਏ ਕਿ ਸਭ ਲੋਕ ਸੰਤੁਸ਼ਟ ਰਹਿਣ। ਮਿਸਿਜ਼ ਪੰਡਤ ਨੇ ਦੁਆ ਮੰਗੀ ਅਤੇ ਸੋਚਣ ਲਗੀ : ਤਿਆਰੀ ਲਈ ਏਨਾ ਘਟ ਵਕਤ......ਜਵਾਈ ਅਤੇ ਕੁੜਮ ਦੀ ਹੈਸੀਅਤ। ਪਤਾ ਨਹੀਂ ਉਨ੍ਹਾਂ ਦੇ ਕੀ ਅਰਮਾਨ ਤੇ ਕੀ ਆਸਾਂ ਲਾਈ ਬੈਠੇ ਹਨ।......ਸਾਡੇ ਸੀਮਿਤ ਸਾਧਨ। ਮਿਸਿਜ਼ ਪੰਡਤ ਸਲਾਈ-ਕਸੀਦੇ ਦਾ ਕੰਮ ਕੁਝ ਇਧਰੋਂ ਉਧਰੋਂ ਕਰਵਾ ਰਹੀ ਸੀ। ਆਪ ਕੀਤੇ ਬਿਨਾਂ ਵੀ ਸਰਨਾ ਨਹੀਂ ਸੀ। ਕਦੀ ਸਿਲਾਈ ਵਾਲੀ ਨੂੰ ਘਰ ਵੀ ਬੈਠਾ ਲੈਂਦੀ।

ਸਾੜ੍ਹੀ ਤੇ ਲੈਸ ਲਾਂਦਿਆਂ ਲਾਂਦਿਆ ਦੋ ਵਾਰ ਖ਼ਿਆਲ ਆਇਆ : ਉਸ਼ਾ ਨਹੀਂ ਆਈ। ਕਹਿ ਗਈ ਸੀ। ਸਾਢੇ ਦਸ ਤਕ ਵਾਪਸ ਆ ਕੇ ਅਮੀਨਾਬਾਦ ਨਾਲ ਚਲੇਗੀ। ਐਗਜ਼ਾਮ ਅਜ ਖ਼ਤਮ। ਘਰ ਰਹੇਗੀ ਤੇ ਕੰਮ ਵਿਚ ਹਥ ਵੰਡਾਏਗੀ।......ਫਿਰ ਖ਼ਿਆਲ ਆਇਆ : ਉਸ਼ਾ ਨਹੀਂ ਆਈ। ਹਥ ਰੁਕ ਗਿਆ। ਟਾਈਮ ਦੇਖਣ ਲਈ ਬਰਾਂਡੇ ਤੋਂ ਬੈਠਕ ਵਿਚ ਆ ਗਈ।

ਟਾਈਮ ਪੀਸ ਵਿਚ ਸਾਢੇ ਬਾਰ੍ਹਾਂ। ਬੜੀ ਚਿੰਤਾ......ਹਾਇ ਕੁਝ ਹੋ ਗਿਆ ਹੋਏਗਾ! ਕਿਹਾ ਸੀ, ਸਾਢੇ ਦਸ ਵਜੇ ਤਕ ਪਹੁੰਚ ਜਾਏਗੀ। ਸੁਣੀਆਂ ਹੋਈਆਂ ਕਈ ਭਿਅੰਕਰ ਘਟਨਾਵਾਂ ਕਲਪਨਾ ਵਿਚ ਜਾਗ ਪਈਆਂ। ਧੀਰਜ ਲਈ ਪਰਮੇਸ਼ਵਰ ਨੂੰ ਯਾਦ ਕੀਤਾ......ਹੇ ਸਾਈਂ ਤੂੰ ਜੋ ਅਸਮਾਨ ਤੇ ਹੈਂ, ਤੇਰਾ ਨਾਮ ਪਾਕ ਮੰਨਿਆ ਜਾਏ......

ਬਾਵਰਚੀਖ਼ਾਨੇ ਵਲ ਝਾਕਿਆ, "ਬੇਬੇ, ਸਾਢੇ ਬਾਰ੍ਹਾਂ ਹੋ ਗਏ, ਉਸ਼ਾ ਨਹੀਂ ਆਈ। ਜਲਦੀ ਆਉਣ ਨੂੰ ਕਹਿ ਗਈ ਸੀ। ਪਦਮਾ-ਸਦੂ ਆਉਂਦੇ ਹੀ ਹੋਣਗੇ। ਚਪਾਤੀਆਂ ਲਾਹ ਲੈ। ਬੱਚੇ ਉਡੀਕਦੇ ਨਹੀਂ।"

ਨੌਕਰਾਨੀ ਰੋਜ਼ੀ ਪ੍ਰਵਾਰ ਵਿਚ ਸਭ ਤੋਂ ਬਜ਼ੁਰਗ। ਉਹਨੂੰ 'ਬੇਬੇ' ਕਹਿ ਕੇ ਬੁਲਾਇਆ ਜਾਂਦਾ।

ਰੋਜ਼ੀ ਨੇ ਪਹਿਲੀ ਗੱਲ ਦਾ ਜਵਾਬ ਦਿਤਾ, "ਦਾਲ ਤੇ ਨਾਲਦਾ ਹੋ ਗਿਆ। ਫੁਲਕੇ ਵ੍ਹੀ ਬਣਾ ਲੈਨੀ ਆਂ।" ਰੋਜ਼ੀ ਚੌਦਾਂ ਸਾਲ ਤੋਂ ਲਖਨਊ ਵਿਚ ਸੀ। ਘਰ ਵਿਚ ਗੱਲਾਂ ਕਰਨ ਵੇਲੇ ਪੰਜਾਬ ਦੇ ਦੋਆਬ ਦੀ ਬੋਲੀ ਨਿਕਲ ਪੈਂਦੀ।

ਮਿਸਿਜ਼ ਪੰਡਤ ਦੇ ਮਨ ਵਿਚ ਚਿੰਤਾ ਉਮਡ ਆਈ। ਬਰਾਂਡੇ ਤੋਂ ਬੈਠਕ ਵਿਚ ਚਲੀ ਗਈ। ਗਲੀ ਵਿਚ ਖੁਲ੍ਹਦੀ ਖਿੜਕੀ ਤੇ ਚਿਕ ਟੰਗੀ ਸੀ। ਖਿੜਕੀ ਦੇ ਪਲੇ ਦਾ ਸਹਾਰਾ ਲਈ ਬਾਹਰ ਗਲੀ ਵਿਚ ਝਾਕਣ ਲਗੀ। ਸੂਰਜ ਠੀਕ ਸਿਰ ਤੇ। ਗਲੀ ਵਿਚ ਚਿਲਚਿਲਾਂਦੀ ਧੁੱਪ। ਮਿਸਿਜ਼ ਪੰਡਤ ਕਲਪਨਾ ਵਿਚ ਧੀ ਨੂੰ ਬਾਜ਼ਾਰ ਦੀ ਭੀੜ ਵਿਚ, ਸੁੰਨਸਾਨ ਸੜਕ ਤੇ ਸਾਈਕਲ ਚਲਾਂਦਿਆਂ ਵੇਖ ਰਹੀ ਸੀ......ਅਜੇ ਤਕ ਨਹੀਂ ਆਈ। ਪਰਮੇਸ਼ਵਰ ਹੀ ਰਖਿਆ ਕਰੇ...... ਹੇ ਖ਼ੁਦਾ, ਤੇਰੀ ਹੀ ਰਹਿਮਤ ਦਾ ਆਸਰਾ ਹੈ।

ਮਿਸਿਜ਼ ਪੰਡਤ ਕਈ ਵਾਰ ਪਤੀ ਨੂੰ ਕਹਿ ਚੁਕੀ ਸੀ : ਜਵਾਨ ਕੁੜੀ ਦਾ ਏਨੀ ਦੂਰ ਇਕੱਲਿਆਂ ਜਾਣਾ ਠੀਕ ਨਹੀਂ। ਸਾਈਕਲ ਮਰੀ ਦਾ ਕੀ; ਡਿਗਣ ਨਾਲ ਸੱਟ ਫੇਟ ਦਾ ਖ਼ਤਰਾ। ਕੁੜੀ ਛੋਟੀ ਸੀ ਤਾਂ ਹੋਰ ਗੱਲ ਸੀ। ਹੁਣ ਤੇ ਪੂਰੀ ਜਵਾਨ, ਜਿਸਮ ਭਰ ਗਿਆ। ਮਰੀ ਦੇ ਨੈਣ ਨਕਸ਼ ਵੀ ਨਜ਼ਰਾਂ ਵਿਚ ਆਉਣ ਵਾਲੇ। ਲੋਕਾਂ ਦੀਆਂ ਜਵਾਨ ਧੀਆਂ ਕੋਈ ਇੰਜ ਇਕੱਲੀਆਂ ਫਿਰਦੀਆਂ ਹਨ।

ਐਗਜ਼ਾਮ ਅਜ ਖ਼ਤਮ। ਹੁਣ ਇਕੱਲਿਆਂ ਨਹੀਂ ਆਣ ਜਾਣ ਦਿਆਂਗੀ। ਰੋਜ਼ੀ ਤੋਂ ਸੁਣੀ ਬਕਵਾਸ ਯਾਦ ਆਉਣ ਨਾਲ ਕਲੇਜੇ ਨੂੰ ਕੁਝ ਹੋਣ ਲਗਦਾ। ਦੁਨੀਆਂ ਵਿਚ ਅਜਿਹੇ ਪਾਪੀ ਵੀ ਹਨ। ਸ਼ਹਿਰ ਵਿਚ ਕਈ ਵਾਰਦਾਤਾਂ ਹੋ ਚੁਕੀਆਂ ਹਨ। ਬਸ ਮਹੀਨਾ ਭਰ ਹੋਰ। ਧੀ ਆਪਣੇ ਘਰ ਜਾਏ। ਪ੍ਰਮੇਸ਼ਵਰ ਦੀ ਕਿਰਪਾ ਨਾਲ ਸੁਖੀ ਰਵ੍ਹੇ......।

ਗ਼ਲੀ ਵਿਚ ਪਦਮਾ ਅਤੇ ਸਦਾਨੰਦ ਆਉਂਦੇ ਦਿਸੇ। ਪਦਮਾ ਨੇ ਪਿੱਠ ਤੇ ਲਟਕੇ ਬਸਤੇ ਦਾ ਹੈਂਡਲ ਸਾਹਮਣਿਉਂ ਮੋਢੇ ਤੋਂ ਪਕੜਿਆ ਸੀ। ਸਦਾਨੰਦ ਨੇ ਬਸਤਾ ਕਛ ਹੇਠਾਂ ਦਬਾਇਆ ਸੀ। ਦੋਹਵਾਂ ਦੇ ਮੂੰਹ ਧੁੱਪ ਨਾਲ ਲਾਲ। ਦੋਹਵਾਂ ਨੇ ਗਲੀ ਤੋਂ ਦਰਵਾਜ਼ੇ ਦੀ ਕੁਰਸੀ ਦੀ ਪੌੜੀ ਤੇ ਕੁੱਦ ਕੇ ਇਕੱਠਿਆਂ ਹੀ ਬੂਹਾ ਭੰਨਿਆ, "ਮੰਮੀ......।"

ਮਿਸਿਜ਼ ਪੰਡਤ ਦਾ ਹੱਥ ਕੁੰਡੀ ਤੇ ਪਹੁੰਚ ਚੁਕਾ ਸੀ। ਭਿਤ ਖੁਲ੍ਹੇ।

"ਮੰਮੀ, ਅਜ ਸਾਡੀਆਂ ਸਭ ਕਿਤਾਬਾਂ ਰੀਵਾਈਜ਼ ਹੋ ਗਈਆਂ।" ਪਦਮਾ ਨੇ ਖ਼ਬਰ ਦਿਤੀ ਅਤੇ ਅੱਖਾਂ ਗੋਲ ਕਰਕੇ ਇਕ ਵਿਸ਼ੇਸ਼ ਸੂਚਨਾ, "ਮੰਡੇ ਤੋਂ ਐਗਜ਼ਾਮ ਦੀ ਤਿਆਰੀ ਲਈ ਇਕ ਵੀਕ ਦੀ ਛੁਟੀ। ਦੋ ਆਨੇ ਐਗਜ਼ਾਮ ਫ਼ੀਸ। ਸਾਰੇ ਐਗਜ਼ਾਮ ਦੇ ਪੇਪਰ ਹੋਣਗੇ।" ਉਸ ਸਾਲ ਉਹਨੇ ਛੇਵੀਂ ਕਲਾਸ ਦਾ ਇਮਤਿਹਾਨ ਦੇਣਾ ਸੀ।

"ਮੰਮੀ, ਮੇਰੀ ਵੀ ਛੁਟੀ ਹੈ, ਮੇਰਾ ਵੀ ਐਗਜ਼ਾਮ ਹੈ।" ਸਦਾਨੰਦ ਵੀ ਆਪਣੇ ਆਪ ਨੂੰ ਘੱਟ ਨਹੀਂ ਸਮਝਦਾ ਸੀ। ਉਹਨੇ ਪੱਕੀ ਪਹਿਲੀ ਦਾ ਇਮਤਿਹਾਨ ਦੇਣਾ ਸੀ।

ਮਿਸਿਜ਼ ਪੰਡਤ ਨੇ ਦੋਹਾਂ ਬੱਚਿਆਂ ਦੇ ਸਿਰ ਤੇ ਹੱਥ ਫੇਰਿਆ।

"ਸ਼ਾਬਾਸ਼ ਬੇਟੀ, ਗ਼ੁਸਲਖ਼ਾਨੇ ਵਿਚ ਚਲੀ ਜਾ। ਮੂੰਹ ਤੇ ਪਾਣੀ ਦਾ ਛਿੱਟਾ ਮਾਰ। ਭਰਾ ਦਾ ਮੂੰਹ ਵੀ ਧੋ ਦੇ। ਰੋਟੀ ਤਿਆਰ ਹੈ। ਬੇਟੀ, ਤੇਰੀ ਜੀਜੀ ਅਜੇ ਤਕ ਨਹੀਂ ਆਈ।"

ਮਿਸਿਜ਼ ਪੰਡਤ ਨੇ ਰੋਜ਼ੀ ਨੂੰ ਵਾਜ ਮਾਰੀ। ਪਦਮਾ-ਸਦੂ ਨੂੰ ਰੋਟੀ ਦੇਣ ਲਈ ਕਹਿ ਦਿਤਾ। ਨਜ਼ਰ ਫਿਰ ਗਲੀ ਵਿਚ। ਚਿੰਤਾ ਤੇ ਘਬਰਾਹਟ ਵਧਦੀ ਜਾ ਰਹੀ ਸੀ।

ਕੁਝ ਮਿੰਟਾਂ ਵਿਚ ਅਮਿਤਾਨੰਦ ਵੀ ਆ ਗਿਆ। ਉਹ ਇੰਟਰ ਦੇ ਪਹਿਲੇ ਸਾਲ ਵਿਚ ਸੀ। ਕਿਤਾਬਾਂ ਬੈਠਕ ਦੀ ਮੇਜ਼ ਤੇ ਸੁੱਟ, ਨੇੜੇ ਪਏ ਬੈਂਤ ਦੇ ਸੋਫ਼ੇ ਤੇ ਪਸਰ ਕੇ ਨਾਲ ਲਿਆਂਦੀ ਮੈਗਜ਼ੀਨ ਦੇ ਵਰਕੇ ਪਲਟਣ ਲੱਗਾ।

"ਮੀਤੂ ਪੁਤਰ, ਧੁਪਿਉਂ ਆਇਆ ਹੈਂ। ਮੂੰਹ ਹੱਥ ਧੋ ਲੈ।"

"ਆਈ ਐਮ ਆਲ ਰਾਈਟ।"

"ਰੋਟੀ ਦਿਆਂ ਕਿ ਡੈਡੀ ਲਈ ਠਹਿਰੋਗੇ ?"

"ਡੈਡੀ ਨੂੰ ਆਉਣ ਦਿਉ।"

"ਮੀਤੂ ਬੇਟੇ, ਅਛੀ ਅਜੇ ਤਕ ਨਹੀਂ ਆਈ।"

ਅਮਿਤ ਨੇ ਮੈਗਜ਼ੀਨ ਤੋਂ ਅੱਖ ਉਠਾਏ ਬਿਨਾਂ ਹੀ ਕਿਹਾ, "ਅਜ ਉਹਦਾ ਐਗਜ਼ਾਮ ਖ਼ਤਮ। ਕਸ਼ਮੀਰਨ ਸਹੇਲੀ ਦੇ ਘਰ ਰੁਕ ਕੇ ਗੱਪਾਂ ਮਾਰ ਰਹੀ ਹੋਵੇਗੀ।"

"ਨਹੀਂ ਉਸਨੇ ਤੇ ਜਲਦੀ ਆਉਣ ਨੂੰ ਕਿਹਾ ਸੀ।...ਕਦੀ ਕਦਾਈਂ ਕੁਝ ਦੇਰ ਰੁਕ ਗਈ। ਇੰਨੀ ਦੇਰ ਕਦੀ ਨਹੀਂ ਕੀਤੀ। ਇਕ ਵਜ ਗਿਆ।"

"ਕਿਉਂ...ਜਦੋਂ ਸਹੇਲੀ ਰਾਤੀਂ ਕਾਰ ਵਿਚ ਛੱਡਣ ਆਈ ਸੀ।"

"ਉਸ ਦਿਨ ਤੇ ਕਹਿ ਗਈ ਸੀ। ਸੁਣ ਤੂੰ ਜਲਦੀ ਰੋਟੀ ਖਾ ਲੈ। ਡੈਡੀ ਆ ਜਾਣ ਤੇ ਤੂੰ ਸਾਈਕਲ ਤੇ ਪਾਰਕ ਰੋਡ ਉਹਦੀ ਸਹੇਲੀ ਦੇ ਘਰ ਵੇਖ ਆ। ਬੇਟੇ ਮੈਨੂੰ ਬਹੁਤ ਫ਼ਿਕਰ ਹੋ ਰਿਹਾ ਹੈ।"

ਮਕਾਨ ਦੇ ਨਾਲ ਵਾਲੀ ਗਲੀ ਵਿਚ ਖੁਲ੍ਹਣ ਵਾਲਾ ਵਿਹੜੇ ਦਾ ਦਰਵਾਜ਼ਾ ਖੜਕਿਆ। ਪਦਮਾ-ਸੱਦੂ ਬਰਾਂਡੇ ਤੇ ਮੇਜ਼ ਤੇ ਰੋਟੀ ਖਾਂਦਿਆਂ ਇਕੱਠੇ ਹੀ ਬੋਲੇ, "ਮੰਮੀ, ਜੀਜੀ।" ਆਵਾਜ਼ ਹੌਲੀ ਹੋ ਗਈ, "ਨਹੀਂ ਡੈਡੀ।"

ਮਾਸਟਰ ਪੰਡਿਤ ਅਤੇ ਊਸ਼ਾ ਆਪਣੀਆਂ ਸਾਈਕਲਾਂ ਵਿਹੜੇ ਦੇ ਦਰਵਾਜ਼ੇ ਤੋਂ ਅੰਦਰ ਲਿਆਉਂਦੇ ਸਨ।

"ਡੈਡੀ, ਜੀਜੀ ਅਜੇ ਤਕ ਨਹੀਂ ਆਈ।" ਪਦਮਾ ਨੇ ਪਿਤਾ ਨੂੰ ਖ਼ਬਰ ਦਿਤੀ। ਮਾਂ ਬਰਾਂਡੇ ਵਿਚ ਆ ਗਈ। ਉਹਨੇ ਵੀ ਚਿੰਤਾ ਵਿਚ ਉਹੀ ਗੱਲ ਕਹੀ। ਪੰਡਿਤ ਨੇ ਸਾਈਕਲ ਧੁੱਪ ਤੋਂ ਬਚਾਣ ਲਈ ਬਰਾਂਡੇ ਵਿਚ ਕੰਧ ਨਾਲ ਟਿਕਾ ਦਿਤੀ। ਧੁੱਪ ਵਿਚ ਆਣ ਨਾਲ ਗਰਮੀ ਲਗਣ ਕਾਰਣ ਕੋਟ ਦੇ ਬਟਨ ਖੋਲ੍ਹ ਦਿਤੇ, "ਸਵਾ ਵਜੇ ਤਕ ਨਹੀਂ ਆਈ ?......ਕੀ ਗੱਲ ਹੋ ਗਈ ?"

"ਕੀ ਪਤਾ!" ਚਿੰਤਿਤ ਲਹਿਜੇ ਵਿਚ ਮਾਂ ਬੋਲੀ, "ਉਹਦਾ ਐਗਜ਼ਾਮ ਦਸ ਤਕ ਸੀ। ਜਲਦੀ ਮੁੜਨ ਲਈ ਕਹਿ ਗਈ ਸੀ।"

"ਮੈਂ ਕਹਿਨੀ ਹਾਂ ਮੀਤੂ ਜ਼ਰਾ ਜਲਦੀ ਨਾਲ ਪਾਰਕ ਰੋਡ ਤੇ ਉਹਦੀ ਸਹੇਲੀ ਦੇ ਘਰ ਵੇਖ ਆਏ। ਪਤਾ ਨਹੀਂ ਕਿਉਂ ਮੈਨੂੰ ਡਰ ਲੱਗ ਰਿਹਾ ਹੈ।"

"ਸਹੇਲੀ ਦੇ ਘਰ ਜਾਣ ਲਈ ਕਿਹਾ ਸੀ ?"

"ਨਹੀਂ, ਬਲਕਿ ਜਲਦੀ ਆਉਣ ਨੂੰ ਕਹਿ ਗਈ ਸੀ। ਰੋਟੀ ਤੋਂ ਪਹਿਲਾਂ ਗੁਲਾਬੀ ਸਾੜ੍ਹੀ

ਲਈ ਕਿਨਾਰੀ ਖ਼ਰੀਦਣ, ਅਮੀਨਾਬਾਦ ਜਾਣਾ ਸੀ ।"

"ਤਾਂ ਫਿਰ ਕਾਲਜ ਤੋਂ ਪਤਾ ਕਰਨਾ ਚਾਹੀਦਾ ਏ । ਸ਼ਾਇਦ ਕਾਲਜ ਵਿਚ ਰੁਕਣਾ ਪੈ ਗਿਆ ਹੋਵੇ । ਮੈਂ ਜਾ ਕੇ ਵੇਖ ਆਉਂਦਾ ਹਾਂ । ਰੋਟੀ ਆ ਕੇ ਖਾਵਾਂਗਾ ।" ਪੰਡਿਤ ਨੇ ਇਕ ਗਲਾਸ ਪਾਣੀ ਲਿਆ ਅਤੇ ਸਾਈਕਲ ਲੈ ਗਲੀ ਵਿਚ ਨਿਕਲ ਪਏ ।

ਪੰਡਿਤ ਨੂੰ ਗਿਆਂ ਅੱਧਾ ਘੰਟਾ ਹੋ ਗਿਆ ਸੀ । ਅਮਿਤ ਖਾ ਚੁਕਿਆ ਤਾਂ ਮਾਂ ਨੇ ਤਰਲਾ ਪਾਇਆ, "ਬੇਟੇ ਪਾਰਕ ਰੋਡ ਦੂਰ ਨਹੀਂ । ਤੇਰੇ ਡੈਡੀ ਆਉਂਦੇ ਨੇ, ਉਦੋਂ ਤਕ ਤੂੰ ਉਥੇ ਪੁਛ ਆ । ਤੈਨੂੰ ਘਰ ਪਤਾ ਹੈ ।" ਮਾਂ ਦੀ ਚਿੰਤਾ ਦਾ ਖ਼ਿਆਲ ਕਰਦਿਆਂ ਅਮਿਤਾਨੰਦ ਦੇਖਣ ਚਲਾ ਗਿਆ ।

ਮਾਂ ਦੀ ਨਜ਼ਰ ਖਿੜਕੀ ਤੋਂ ਲਗਾਤਾਰ ਗਲੀ ਵਿਚ ਸੀ । ਹੋਰ ਘਬਰਾਈ ਤਾਂ ਗਲੀ ਦੇ ਮੋੜ ਤਕ ਚਲੀ ਗਈ । ਕੈਂਟ ਰੋਡ ਤੇ ਕੈਸਰਬਾਗ਼ ਵਲ ਵੇਖਦੀ ਧੁੱਪ ਵਿਚ ਕਈ ਪਲ ਖੜੀ ਰਹੀ । ਵਾਪਸੀ ਤੇ ਪਦਮਾ ਨੂੰ ਪੁਛਿਆ, "ਪਦੋ, ਜੀਜੀ ਕੈਂਟ ਰੋਡ ਤੋਂ ਆਉਂਦੀ ਹੈ ਕਿ ਦੂਜੇ ਪਾਸੇ ਦੀ ਸੜਕ ਤੋਂ ?"

"ਮੰਮੀ ਕਦੀ ਕੈਂਟ ਰੋਡ ਤੋਂ ਕਦੀ ਵਿਸ਼ੇਸ਼ਰਨਾਥ ਰੋਡ ਤੋਂ ।" ਪਦਮਾ ਨੇ ਉਂਗਲੀ ਉਚੀ ਕਰਕੇ ਖੋਲ੍ਹ ਕੇ ਸਮਝਾਇਆ, "ਮੈਂ ਦਸਾਂ, ਜਦ ਕੱਲੀ ਹੁੰਦੀ ਹੈ ਤਾਂ ਕੈਂਟ ਰੋਡ ਤੋਂ । ਜਦੋਂ ਸਹੇਲੀ ਨਾਲ ਹੁੰਦੀ ਹੈ ਤਾਂ ਵਡੇ ਡਾਕਖ਼ਾਨੇ ਤੀਕ ਕੱਠੀਆਂ ਆਉਂਦੀਆਂ ਹਨ । ਸਹੇਲੀ ਕੋਲ ਵੀ ਸਾਈਕਲ ਹੈ ਨਾ । ਸਹੇਲੀ ਪਾਰਕ ਰੋਡ ਚਲੀ ਜਾਂਦੀ ਹੈ ਤੇ ਜੀਜੀ ਵਿਸ਼ੇਸਰਨਾਥ ਰੋਡ ਤੋਂ ਘਰ ਆਉਂਦੀ ਹੈ ।" ਪਦੋ ਸਮਝਦਾਰ ਸੀ । ਗੱਲ ਖੋਲ੍ਹ ਕੇ ਸਮਝਾ ਕੇ ਕਰਦੀ ਸੀ ।

ਰੋਜ਼ੀ ਲਈ ਘਰ ਦੇ ਲੋਕ ਆਪਣਾ ਪਰਿਵਾਰ । ਉਨ੍ਹਾਂ ਨਾਲ ਹੀ ਪੰਜਾਬ ਤੋਂ ਲਖਨਊ ਆਈ ਸੀ । ਰੋਜ਼ੀ ਦੇ ਪਿਤਾ ਨੂੰ ਮਾਸਟਰ ਧਰਮਾਨੰਦ ਪੰਡਿਤ ਦੇ ਪਿਤਾ ਦੇਵਦੱਤ ਪੰਡਿਤ ਪ੍ਰਭੂ ਈਸਾ ਦੀ ਸ਼ਰਣ ਲਿਆਏ ਸਨ । ਵੀਹ ਬਾਈ ਸਾਲ ਦੀ ਉਮਰ ਵਿਚ ਵਿਧਵਾ ਹੋ ਗਈ । ਰੋਜ਼ੀ ਉਨ੍ਹਾਂ ਦੇ ਘਰ ਆ ਗਈ ਸੀ । ਉਮਰ ਵਿਚ ਪੰਡਿਤ ਤੋਂ ਤਿੰਨ-ਚਾਰ ਸਾਲ ਵੱਡੀ । ਉਹਦਾ ਇਕਲੌਤਾ ਜਵਾਨ ਪੁੱਤਰ ਬੰਬਈ ਨਸ ਗਿਆ, ਜਹਾਜ਼ ਤੇ ਨੌਕਰੀ ਕਰ ਲਈ । ਪਤਾ ਨਹੀਂ ਕਿਥੇ ਚਲਾ ਗਿਆ । ਉਹ ਪ੍ਰਮੇਸ਼ਵਰ ਕੋਲ ਬੇਟੇ ਲਈ ਦੁਆ ਕਰਦੀ ਪੰਡਿਤ ਪਰਿਵਾਰ ਦਾ ਹੀ ਇਕ ਅੰਗ ਬਣ ਗਈ ।

ਰੋਜ਼ੀ ਪੰਡਿਤ ਪਰਿਵਾਰ ਵਿਚ ਆਈ ਤਾਂ ਪੰਡਿਤ, ਮਿਸਿਜ਼ ਪੰਡਿਤ, ਬੱਚੇ ਉਹਨੂੰ ਬੇਬੇ (ਵੱਡੀ ਭੈਣ) ਬੁਲਾਉਣ ਲੱਗ ਪਏ । ਉਸ਼ਾ ਤੇ ਸਭ ਬੱਚੇ ਉਹਦੇ ਹੱਥਾਂ ਵਿਚ ਹੀ ਜੰਮੇ ਪਲੇ ਸਨ । ਉਨ੍ਹਾਂ ਨੂੰ ਆਪਣੇ ਬੱਚੇ ਸਮਝ ਕੇ ਪਿਆਰ ਅਤੇ ਚਿੰਤਾ ਕਰਦੀ ਸੀ । ਕੰਧਾਰੀ ਬਾਗ਼ ਗਲੀ ਦੇ ਲੋਕਾਂ ਲਈ ਰੋਜ਼ੀ ਚੰਗਾ ਮਜ਼ਾਕ, ਬੁਢੀ ਨੂੰ 'ਬੇਬੀ' ਬੁਲਾਂਦੇ । ਗਲੀ ਵਿਚ ਲੋਕ ਰੋਜ਼ੀ ਦੀ ਉਮਰ ਅਤੇ ਚੰਗੇ ਸੁਭਾਅ ਕਰਕੇ ਉਹਦਾ ਆਦਰ ਕਰਦੇ ਸਨ । ਕੋਈ ਕੋਈ ਉਹਨੂੰ ਬੇਬੀ ਆਂਟੀ ਵੀ ਕਹਿੰਦੇ । ਉਹ ਸਭ ਨੂੰ ਅਸੀਸਾਂ ਦੇਂਦੀ ਰਹਿੰਦੀ : ਭਲਾ ਹੋਵੇ ਜੇ ਜੀਉਂਦੇ ਰਵ੍ਹੋ ।

ਉਸ਼ਾ ਦੇ ਮੁੜਨ ਵਿਚ ਦੇਰ ਨਾਲ ਰੋਜ਼ੀ ਵੀ ਫ਼ਿਕਰਮੰਦ । ਪਦਮਾ ਨੂੰ ਨਾਲ ਲੈ ਕੇ ਗਲੀ ਦੇ ਵਿਸ਼ੇਸ਼ਰਨਾਥ ਰੋਡ ਵਾਲੇ ਮੋੜ ਵਲ ਦੇਖਣ ਨਿਕਲ ਗਈ । ਉਨ੍ਹਾਂ ਨੂੰ ਬੇਵਕਤ ਗਲੀ ਵਿਚ ਘੁੰਮਦਿਆਂ ਵੇਖ ਪੀਟਰ ਦੀ ਪਤਨੀ ਮੇਰੀ ਅਤੇ ਬੁਢੀ ਜੇਨ ਨੇ ਪੁਛਿਆ, "ਬੇਬੀ ਆਂਟੀ ਕੀ ਦੇਖ ਰਹੀ ਏ ?"

"ਕੁਝ ਨਹੀਂ ਬਹੁ ਐਵੇਂ ਹੀ।" ਰੋਜ਼ੀ ਨੇ ਟਾਲ ਦਿਤਾ। ਪਦਮਾ ਨੇ ਚਿੰਤਾ ਦਾ ਕਾਰਣ ਦਸ ਦਿਤਾ, "ਜੀਜੀ ਨੇ ਕਾਲਜੋਂ ਦਸ ਵਜੇ ਆਣਾ ਸੀ। ਅਜੇ ਤਕ ਨਹੀਂ ਆਈ। ਮੰਮੀ ਫ਼ਿਕਰ ਕਰ ਰਹੀ ਹੈ।"

ਅਮਿਤ ਤੇਜ਼ ਤੇਜ਼ ਗਿਆ ਸੀ। ਅਧੇ ਘੰਟੇ ਤੋਂ ਪਹਿਲਾਂ ਹੀ ਮੁੜ ਆਇਆ। ਉਸ਼ਾ ਪਾਰਕ ਰੋਡ ਤੇ ਸਰਗਾ ਸਾਹਬ ਦੀ ਕੋਠੀ ਤੇ ਨਹੀਂ ਸੀ। ਮਿਸਿਜ਼ ਪੰਡਿਤ ਦਾ ਕਲੇਜਾ ਧੜਕਣ ਲੱਗਾ। ਪੰਡਿਤ ਆਈ. ਟੀ. ਕਾਲਜ ਤੋਂ ਤਿੰਨ ਵਜੇ ਮੁੜੇ। ਮਿਸਿਜ਼ ਪੰਡਿਤ ਬੇਚੈਨੀ ਨਾਲ ਪਾਣੀ ਤੋਂ ਬਾਹਰ ਮੱਛੀ ਵਾਂਗ ਤੜਪ ਰਹੀ ਸੀ। ਕਦੀ ਬੈਠਕ ਦੇ ਦਰਵਾਜ਼ੇ ਦੀ ਚਿਕ ਤੋਂ, ਕਦੀ ਨਾਲ ਦੇ ਕਮਰੇ ਦੀ ਖਿੜਕੀ ਤੋਂ ਗਲੀ ਵਿਚ ਝਾਕਦੀ। ਡੇਢ ਘੰਟੇ ਤੋਂ ਟੂਰ ਹੀ ਰਹੀ ਸੀ। ਪੈਰਾਂ ਵਿਚ ਖ਼ੂਨ ਉਤਰ ਆਇਆ। ਗੋਡੇ ਕੰਬਣ ਲੱਗੇ। ਬੈਠਣਾ ਵੀ ਮੁਸ਼ਕਲ ਸੀ। ਕਲਪਨਾ ਵਿਚ ਲਗਾਤਾਰ ਜਵਾਨ ਧੀ ਦਾ ਡਰਿਆ ਹੋਇਆ ਚਿਹਰਾ—ਸਾਈਕਲ ਤੇ ਸੜਕਾਂ ਬਾਜ਼ਾਰਾਂ ਵਿਚੋਂ ਲੰਘਦਾ। ਉਸ ਵਲ ਘੂਰਦੀਆਂ ਬਦਮਾਸ਼ਾਂ ਜ਼ਾਲਮਾਂ ਦੀਆਂ ਖ਼ੂਨੀ ਅੱਖਾਂ, ਉਹਦੇ ਵਲ ਝਪਟਦੇ ਜ਼ਾਲਮ ਪੰਜੇ...ਖ਼ੁਦਾ ਰਹਿਮ ਕਰ... ।ਇਨ੍ਹਾਂ ਨੂੰ ਇੰਨੀ ਦੇਰ ਕਿਉਂ ਹੋ ਰਹੀ ਹੈ !... ਉਸ਼ਾ ਨੇ ਕਈ ਵਾਰ ਦਸਿਆ ਸੀ : ਘਰ ਤੋਂ ਕਾਲਜ ਤਕ ਸਾਈਕਲ ਤੇ ਪੰਦਰਾਂ ਮਿੰਟ ਵਿਚ ਪਹੁੰਚ ਜਾਂਦੀ ਹੈ।......ਇਹ ਕਿਥੇ ਅਟਕ ਗਏ। ਰੋਜ਼ੀ ਤੇ ਪਦਮਾ ਗਲੀ ਵਿਚ ਚੱਕਰ ਲਾ ਰਹੀਆਂ ਸਨ। ਕੁਝ ਪਲ ਕੈਂਟ ਰੋਡ ਤੇ ਡਾਕਟਰ ਚੌਹਾਨ ਦੇ ਮਕਾਨ ਨੇੜੇ ਖੜੀਆਂ ਹੋਕੇ, ਸੜਕ ਤੇ ਦੂਰ ਤਕ ਨਜ਼ਰ ਦੌੜਾਂਦੀਆਂ। ਫਿਰ ਘਬਰਾ ਕੇ ਵਿਸ਼ੇਸ਼ਰਨਾਥ ਰੋਡ ਵਲ ਦੇਖਣ ਜਾਂਦੀਆਂ।

ਰੋਜ਼ੀ ਪਦਮਾ ਨੂੰ ਬੇਚੈਨੀ ਨਾਲ ਗਲੀ ਵਿਚ ਮੁੜ ਮੁੜ ਆਂਦਿਆਂ ਜਾਂਦਿਆਂ ਵੇਖ ਗਲੀ ਦੀਆਂ ਜ਼ਨਾਨੀਆਂ ਵਿਚ ਚਿੰਤਾ ਅਤੇ ਉਤਸੁਕਤਾ ਫੈਲ ਗਈ। ਮੇਰੀ ਨੇ ਹਮਦਰਦੀ ਨਾਲ ਚਿੰਤਾ ਦਾ ਕਾਰਣ ਗਵਾਂਢਣਾਂ ਨੂੰ ਦਸ ਦਿਤਾ।

ਜੇਠ ਗਲੀ ਵਿਚ ਤੀਹ ਸਾਲ ਤੋਂ ਸੀ। ਬਾਈ ਸਾਲ ਪਹਿਲਾਂ ਵਿਧਵਾ ਹੋ ਗਈ ਸੀ। ਉਦੋਂ ਤੋਂ ਹੀ ਲਾਲ ਬਾਗ ਗਰਲਜ਼ ਸਕੂਲ ਵਿਚ ਮੂੰਗਫਲੀ, ਚਬੈਨਾ, ਖੱਟੀਆਂ ਮਿਠੀਆਂ ਗੋਲੀਆਂ, ਕਾਪੀ-ਪੈਨਸਿਲ ਸਿਆਹੀ ਵੇਚ ਕੇ ਗੁਜ਼ਾਰਾ ਕਰਦੀ ਸੀ। ਕੁੜੀਆਂ ਦੇ ਆਚਰਣ ਅਤੇ ਗਲੀ-ਬਰਾਦਰੀ ਦੀ ਇੱਜ਼ਤ ਬੇਇੱਜ਼ਤੀ ਲਈ ਚੌਕਸ। ਖ਼ਬਰ ਨਾਲ ਚਿੰਤਿਤ ਹੋ ਗਈ। ਚਿੰਤਾ ਨਾਲ ਕੋਠੜੀ ਵਿਚ ਗਰਮੀ ਲੱਗਣ ਲੱਗੀ। ਹੱਥ ਦੀ ਪੱਖੀ ਨਾਲ ਝਲ ਮਾਰਦੀ ਹੋਈ ਗਲੀ ਵਿਚ ਨਿਕਲ ਆਈ। ਘੁੰਮ ਘੁੰਮ ਪੰਡਿਤ ਦੀ ਜਵਾਨ ਧੀ ਦੇ ਘਰ ਨਾ ਮੁੜਨ ਦੀ ਪ੍ਰੇਸ਼ਾਨੀ ਗਵਾਂਢੀਆਂ ਨੂੰ ਦਸਣ ਲੱਗੀ।

"......ਇਕ ਦਿਨ ਹੋਣਾ ਹੀ ਸੀ।......ਵਕਤ ਨਾਲ ਸ਼ਾਦੀ ਕਰਕੇ ਵਸਾ ਦਿਤੀ ਹੁੰਦੀ, ਹੁਣ ਤਕ ਦੋ ਚਾਰ ਗੋਦ ਵਿਚ ਹੁੰਦੇ... . ਵੀਹ ਤੋਂ ਘਟ ਨਹੀਂ। ਬਾਪ-ਮਹਤਾਰੀ ਨੇ ਕੁੜੀ ਨੂੰ ਮੇਮ ਬਣਾ ਛਡਿਆ ਹੈ। ਦੇਸੀ ਲੋਕ ਤੇ ਫਿਰ ਦੇਸੀ ਲੋਕ। ਈਸਾਈ ਹੋ ਜਾਣ ਤਾਂ ਵੀ ਕਾਲੇ ਰਹਿਣ। ਕਿੰਨਾ ਵੀ ਪੜ੍ਹਾ ਲਉ ਅੰਗਰੇਜ਼ ਤੇ ਨਹੀਂ ਬਣ ਜਾਣਗੇ।......ਘਰ ਮਾਂ ਗਾਣ ਵਜਾਣ ਦੀ ਮਹਿਫ਼ਲ ਕਰੇ, ਕੁੜੀ ਬਿਨਾਂ ਨਥ ਦੇ ਕੱਲੀ ਹੀ ਸੈਕਲ ਤੇ ਸ਼ਹਿਰ ਘੁੰਮੇ ਇਹ ਤੇ ਹੋਣਾ ਹੀ ਸੀ......" ਜੇਨ ਚਾਲੀ ਸਾਲਾਂ ਤੋਂ ਸ਼ਹਿਰ ਵਿਚ ਸੀ। ਉਦੋਂ ਦੀ ਪੜ੍ਹੇ ਲਿਖੇ ਈਸਾਈ ਲੋਕਾਂ ਦੇ ਸਾਥ ਵਿਚ ਸ਼ਹਿਰ ਦੀ ਬੋਲੀ ਬੋਲਣ ਦੀ ਕੋਸ਼ਿਸ਼ ਕਰ ਰਹੀ ਸੀ, ਪਰ ਪੰਜ-ਛੇ ਵਾਕਾਂ ਬਾਅਦ ਮੂੰਹ ਵਿਚੋਂ ਅਵਧੀ ਤਿਲਕਣ ਲੱਗਦੀ।

ਪੰਡਿਤ ਤੇਜ਼ੀ ਨਾਲ ਸਾਈਕਲ ਚਲਾਂਦੇ ਹੋਏ ਆਈ. ਟੀ. ਕਾਲਿਜ ਪਹੁੰਚੇ ਤਾਂ ਦੋ ਵਜ ਚੁਕੇ ਸਨ। ਕਾਲਿਜ ਅਤੇ ਕਾਲਿਜ ਦਾ ਦਫ਼ਤਰ ਬੰਦ। ਪੰਡਿਤ ਪੁਛ-ਗਿੱਛ ਕਰਨ ਲਈ ਕਾਲਿਜ ਹੋਸਟਲ ਵਿਚ ਗਏ। ਊਸ਼ਾ ਦੀਆਂ ਤਿੰਨ ਜਮਾਤਣਾਂ ਮਿਲੀਆਂ। ਉਨ੍ਹਾਂ ਨੇ ਦਸਿਆ: ਊਸ਼ਾ ਦਾ ਪਰਚਾ ਬਹੁਤ ਚੰਗਾ ਹੋਇਆ ਸੀ। ਇਮਤਿਹਾਨ ਦੇ ਬਾਅਦ ਉਹਨੂੰ ਅਰਥ-ਸ਼ਾਸ਼ਤਰ ਦੀ ਅਧਿਆਪਕਾ ਮਿਸ ਸਟੋਨ ਨਾਲ ਗੱਲਾਂ ਕਰਦਿਆਂ ਵੇਖਿਆ ਸੀ।

ਪੰਡਿਤ ਨੇ ਮਿਸ ਸਟੋਨ ਨੂੰ ਮਿਲਣਾ ਉਚਿਤ ਸਮਝਿਆ। ਮਿਸ ਸਟੋਨ ਯੰਗ ਵੀਮੈਨ ਕ੍ਰਿਸਚਿਅਨ ਐਸੋਸੀਏਸ਼ਨ ਦੇ ਹੋਸਟਲ ਵਿਚ ਰਹਿੰਦੀ ਸੀ। ਪੰਡਿਤ ਆਈ. ਟੀ. ਕਾਲਜ ਤੋਂ ਚੀਨਾ ਬਾਜ਼ਾਰ ਫਾਟਕ ਗਏ। ਮਿਸ ਸਟੋਨ ਕਾਫ਼ੀ ਉਡੀਕ ਕਰਵਾ ਕੇ ਬਾਹਰ ਨਿਕਲੀ। ਉਹਦੇ ਕੋਲੋਂ ਕੋਈ ਖ਼ਾਸ ਖ਼ਬਰ ਨਾ ਮਿਲ ਸਕੀ। ਸਿਰਫ਼ ਇਹੀ ਦਸ ਸਕੀ ਕਿ ਊਸ਼ਾ ਪਰਚੇ ਨਾਲ ਬਹੁਤ ਸੰਤੁਸ਼ਟ ਸੀ।

ਪੰਡਿਤ ਕੰਧਾਰੀ ਬਾਗ਼ ਗਲੀ ਵਿਚ ਪਰਤੇ ਤਾਂ ਸਾਢੇ ਤਿੰਨ ਹੋ ਚੁਕੇ ਸਨ। ਧੁੱਪ ਨਾਲ ਮੂੰਹ ਤਮਤਮਾ ਗਿਆ ਸੀ। ਸਾਰਾ ਜਿਸਮ ਪਸੀਨਾ ਪਸੀਨਾ। ਰਾਹ ਵਿਚ ਇਹੀ ਅਰਦਾਸ ਕਰ ਰਹੇ ਸਨ ਕਿ ਘਰ ਪਹੁੰਚ ਕੇ ਧੀ ਨੂੰ ਸਹੀ-ਸਲਾਮਤ ਵੇਖਣ।

ਪੰਡਿਤ ਨੇ ਸਾਈਕਲ ਬੈਠਕ ਦੇ ਦਰਵਾਜ਼ੇ ਦੇ ਸਾਹਮਣੇ ਰੋਕੀ। ਦਰਵਾਜ਼ਾ ਖੁਲ੍ਹਾ ਸੀ। ਸਾਈਕਲ ਰੁਕਦਿਆਂ ਹੀ ਦਰਵਾਜ਼ੇ ਦੀ ਚਿੱਕ ਉਠੀ। ਉਨ੍ਹਾਂ ਦੇ ਕੁਝ ਬੋਲਣ ਤੋਂ ਪਹਿਲਾਂ ਹੀ ਮਿਸਿਜ਼ ਪੰਡਿਤ ਰੋਂਦੀ ਹੋਈ ਬੋਲੀ,"ਕਾਲਿਜ ਵਿਚ ਵੀ ਨਹੀਂ......?"

ਪੰਡਿਤ ਦੇ ਮੂੰਹੋਂ ਕੁਝ ਨਾ ਨਿਕਲਿਆ। ਗਰਦਨ ਹਿਲਾ ਕੇ ਨਾਂਹ ਕਰ ਦਿਤੀ।

ਮਿਸਿਜ਼ ਪੰਡਿਤ ਫੁੱਟ ਪਈ, "ਹਾਏ ਮੇਰੀ ਬੇਟੀ......!"

ਪੰਡਿਤ ਹਾਲੀਂ ਵੀ ਖੜੇ ਸੋਚ ਰਹੇ ਸਨ : ਕੀ ਕਰਨਾ ਚਾਹੀਦਾ ਹੈ ? ਡਾਕਟਰ ਚੌਹਾਨ ਤੋਂ ਰਾਇ ਲੈ ਕੇ ਉਨ੍ਹਾਂ ਦੇ ਟੈਲੀਫ਼ੋਨ ਤੇ ਪੁਲੀਸ ਨੂੰ ਰੀਪੋਰਟ ਕੀਤੀ ਜਾਏ......।

"ਇਥੇ ਕੋਈ ਪੰਡਿਤ ਸਾਹਬ ਹਨ ?" ਪੰਡਿਤ ਨੇ ਮੁੜ ਕੇ ਵੇਖਿਆ। ਖ਼ਾਕੀ ਵਰਦੀ ਵਾਲਾ ਕੋਈ ਆਦਮੀ ਉਨ੍ਹਾਂ ਨੂੰ ਪੁੱਛ ਰਿਹਾ ਸੀ।

"ਮੈਂ ਹਾਂ ਪੰਡਿਤ, ਕੀ ਕੰਮ ਹੈ ?"

"ਸਾਹਬ, ਮੈਂ ਤੁਹਾਨੂੰ ਕਾਲਜ ਵੀ ਢੂੰਡਿਆ, ਫਿਰ ਇਥੇ ਆਇਆਂ। ਤੁਹਾਡੇ ਨਾਂ ਚਿੱਠੀ।"

ਪੰਡਿਤ ਨੇ ਲਿਫ਼ਾਫ਼ਾ ਲੈ ਕੇ ਝਟ ਕਾਗ਼ਜ਼ ਵਿਚੋਂ ਕਢਿਆ। ਮੈਡੀਕਲ ਕਾਲਜ ਦੇ ਛਪੇ ਕਾਗ਼ਜ਼ ਤੇ ਹੱਥ ਨਾਲ ਲਿਖਿਆ ਸੀ—ਮਿਸ ਊਸ਼ਾ ਪੰਡਿਤ ਸੜਕ ਤੇ ਸੱਟ ਲੱਗਣ ਕਾਰਨ ਇਲਾਜ ਲਈ ਚਾਰ ਅਪਰੈਲ ਯਾਰਾਂ ਵਜੇ ਹਸਪਤਾਲ ਦਾਖ਼ਿਲ ਕਰ ਲਈ ਗਈ ਹੈ।—ਸੁਪਰਿਨਟੈਂਡੈਂਟ।

ਪੰਡਿਤ ਦਾ ਦਿਮਾਗ਼ ਚਕਰਾ ਗਿਆ। ਮੁੜ ਕੇ ਕਾਗ਼ਜ਼ ਪੜ੍ਹਿਆ। ਦਸਤਖ਼ਤ ਕਰਕੇ ਚਿੱਠੀ ਲੈ ਲਈ।

ਚਪੜਾਸੀ ਨੇ ਖ਼ਬਰ ਦੇਣ ਲਈ ਸਲਾਮ ਕੀਤਾ। ਪੰਡਿਤ ਨੇ ਦੰਦ ਪੀਹ ਕੇ ਜੇਬ ਵਿਚ ਹੱਥ ਪਾਇਆ, ਜੋ ਸੀ, ਬਿਨਾਂ ਵੇਖੇ ਹੀ ਦਿਤਾ।

ਬੇਟੀ ਸੜਕ ਤੇ ਫੱਟੜ ਹੋ ਕੇ ਹਸਪਤਾਲ ਵਿਚ ਸੀ। ਖ਼ਬਰ ਚੰਗੀ ਨਹੀਂ ਸੀ। ਮਿਸਿਜ਼ ਪੰਡਿਤ ਪਤੀ ਨਾਲ ਹਸਪਤਾਲ ਚਲਣ ਲਈ ਵਿਆਕੁਲ। ਪੰਡਿਤ ਨੂੰ, ਪਤਨੀ ਲਈ

ਸਵਾਰੀ ਢੂੰਡਣ ਤੇ ਦੇਰ ਲਗਣੀ ਸੀ। ਬਰਦਾਸ਼ਤ ਤੋਂ ਬਾਹਰ। ਪਤਨੀ ਨੂੰ ਧੀਰਜ ਰਖਣ ਲਈ ਕਹਿ ਆਪ ਤੁਰੰਤ ਹੀ ਹਸਪਤਾਲ ਚਲੇ ਗਏ।

... ... ...

ਊਸ਼ਾ ਪੰਡਿਤ ਸਾਈਕਲ ਤੇ ਸੀ......ਸੰਖੇਪ ਵਿਚ ਸਥਿਤੀ—ਤੀਹ ਸਾਲ ਤੋਂ ਕਿਧਰੇ ਪਹਿਲਾਂ ਦੀ ਘਟਨਾ। ਉਸ ਵਕਤ ਤੋਂ ਸ਼ਹਿਰ ਦੀ ਰੂਪ-ਰੇਖਾ, ਲਿਬਾਸ, ਰਹਿਣ ਸਹਿਣ, ਕਿਸੇ ਹਦ ਤੀਕ ਖ਼ਿਆਲ ਅਤੇ ਜੀਵਨ ਵੀ ਬਦਲ ਚੁਕਾ ਹੈ।

ਊਸ਼ਾ ਹਾਈ ਸਕੂਲ ਤਕ ਕੰਧਾਰੀ ਬਾਗ਼ ਗਲੀ ਦੇ ਨੇੜੇ ਲਾਲ ਬਾਗ਼ ਸਕੂਲ ਵਿਚ ਪੜ੍ਹੀ ਸੀ। ਪਿਤਾ ਦੀ ਆਸ਼ਾ ਦੇ ਅਨੁਸਾਰ ਫ਼ਸਟ ਡਵੀਯਨ ਵਿਚ ਪਾਸ। ਪੰਡਿਤ ਉਹਨੂੰ ਚੰਗੀ ਸੰਸਥਾ ਵਿਚ ਵਿਦਿਆ ਦਿਲਵਾਣਾ ਚਾਹੁੰਦੇ ਸਨ। ਉਦੋਂ ਲਖਨਊ ਵਿਚ ਹਰ ਸਾਲ ਕੁੜੀਆਂ ਹਜ਼ਾਰਾਂ ਦੀ ਗਿਣਤੀ ਵਿਚ ਹਾਈ ਸਕੂਲ ਪਾਸ ਨਹੀਂ ਸਨ ਕਰਦੀਆਂ। ਸ਼ਹਿਰ ਵਿਚ ਏਨੇ ਮਹਿਲਾ ਕਾਲਜ, ਸਿਖਿਆ ਕੇਂਦਰ, ਸਿਖਿਆ ਨਿਕੇਤਨ ਨਹੀਂ ਸਨ। ਕੁਲ ਮਿਲਾ ਕੇ ਕੁੜੀਆਂ ਲਈ ਦੋ ਕਾਲਿਜ, ਇਕ ਅਮੀਨਾਬਾਦ ਵਿਚ, ਅਤੇ ਦੂਜਾ ਚਾਂਦ ਬਾਗ਼ ਵਿਚ। ਕਾਲਿਜਾਂ ਵਿਚ ਸਹਿ-ਸਿਖਿਆ ਦੀ ਗੱਲ ਅਜੇ ਸੋਚੀ ਵੀ ਨਹੀਂ ਸੀ ਗਈ। ਪੰਡਿਤ ਅਤੇ ਉਨ੍ਹਾਂ ਦੀ ਈਸਾਈ ਬਰਾਦਰੀ ਦੇ ਖ਼ਿਆਲ ਵਿਚ ਕੁੜੀਆਂ ਲਈ ਚੰਗੀ ਪੜ੍ਹਾਈ, ਚਾਂਦ ਬਾਗ਼ ਦੇ ਆਈ. ਟੀ. (ਆਇਸਬੇਲਾ ਥਾਬਰਨ) ਕਾਲਿਜ ਵਿਚ। ਕੰਧਾਰੀ ਬਾਗ਼ ਗਲੀ ਅਤੇ ਚਾਂਦ ਬਾਗ਼ ਕਾਲਜ ਦੇ ਵਿਚ ਲਗਭਗ ਤਿੰਨ ਮੀਲ ਦਾ ਫ਼ਾਸਲਾ।

ਘਰ ਅਤੇ ਕਾਲਿਜ ਦੇ ਵਿਚਕਾਰ ਦੋ ਢਾਈ ਮੀਲ ਦਾ ਫ਼ਾਸਲਾ ਅਜ ਕਲ ਕੁਝ ਨਹੀਂ। ਪਰ ਉਦੋਂ ਦੇ ਲਖਨਊ ਵਿਚ ਚਾਰ ਬਾਗ਼ ਤੋਂ ਚਾਂਦ ਬਾਗ਼ ਤਕ ਹਰ ਦਸ ਮਿੰਟ ਬਾਅਦ ਸਿੱਧੀ ਬਸ ਨਹੀਂ ਸੀ ਮਿਲਦੀ। ਉਦੋਂ ਸ਼ਹਿਰ ਵਿਚ ਬਸ ਚਲੀ ਹੀ ਨਹੀਂ ਸੀ। ਬਸਾਂ ਦੀ ਭੀੜ ਅਤੇ ਸੜਕਾਂ ਬਾਜ਼ਾਰਾਂ ਵਿਚ ਬਦਮਾਸ਼ ਲੋਕਾਂ ਦੀ ਛੇੜਛਾੜ ਦੇ ਡਰ ਤੋਂ ਅਜਕਲ ਵੀ ਕੁਝ ਜ਼ਿਆਦਾ ਚੌਕੰਨੇ ਪਰਵਾਰ ਕੁੜੀਆਂ ਨੂੰ ਇਕੱਲਿਆਂ ਬਸ ਵਿਚ ਭੇਜਣਾ ਠੀਕ ਨਹੀਂ ਸਮਝਦੇ। ਉਦੋਂ ਸ਼ਹਿਰ ਵਿਚ ਆਮ ਲੋਕਾਂ ਦੀ ਸਵਾਰੀ ਯੱਕਾ ਸੀ। ਲਖਨਊ ਸ਼ਹਿਰ ਦੀਆਂ ਪੁਰਾਣੀਆਂ ਬਸਤੀਆਂ ਵਿਚ ਅਜੇ ਵੀ ਯੱਕਾ ਵਿਖਾਈ ਦੇ ਜਾਂਦਾ ਹੈ। ਸ਼ਰੀਫ਼ ਲੋਕ ਟਾਂਗਿਆਂ ਤੇ ਆਂਦੇ ਜਾਂਦੇ ਸਨ। ਸਾਈਕਲ—ਉਦੋਂ ਅਜ ਵਾਂਗ, ਦੁਧ, ਅੰਡੇ, ਮੀਟ-ਮਛਲੀ, ਸਾਗ ਤਰਕਾਰੀ ਵੇਚਣ ਵਾਲੇ ਅਤੇ ਰੱਦੀ ਕਾਗ਼ਜ਼ ਖ਼ਰੀਦਨ ਵਾਲੇ, ਧੋਬੀ, ਕਲੀਗਰ, ਸਾਈਕਲਾਂ ਤੇ ਚੱਕਰ ਲਗਾਉਂਦੇ ਨਹੀਂ ਸਨ ਦਿਸਦੇ। ਸਾਈਕਲ ਰਿਕਸ਼ਾ ਦਾ ਰਵਾਜ ਅਜੇ ਉਤਰ-ਪ੍ਰਦੇਸ਼ ਵਿਚ ਹੋਇਆ ਹੀ ਨਹੀਂ ਸੀ। ਸਾਈਕਲ ਖਾਂਦੇ ਪੀਂਦੇ ਮਧ-ਵਰਗ ਦੇ ਲੋਕਾਂ ਦੀ ਸਵਾਰੀ ਸਮਝੀ ਜਾਂਦੀ ਸੀ ਜਿਸ ਤਰ੍ਹਾਂ ਅਜਕਲ ਸਕੂਟਰ ਜਾਂ ਮੋਟਰ-ਸਾਈਕਲ।

ਊਸ਼ਾ ਪੰਡਿਤ ਸਾਈਕਲ ਤੇ ਸੀ......ਉਦੋਂ ਜਵਾਨ ਕੁੜੀ ਦਾ ਸਾਈਕਲ ਦੀ ਸਵਾਰੀ ਕਰਨਾ ਖ਼ਾਸ ਕਰਕੇ ਸਾੜ੍ਹੀ ਪਾ ਕੇ, ਹੈਰਾਨ ਕਰਨ ਵਾਲੀ ਗੱਲ ਹੀ ਨਹੀਂ ਸੀ, ਕੁਝ ਲੋਕਾਂ ਦੀ ਨਜ਼ਰ ਵਿਚ ਸ਼ੇਖ਼ੀ ਜਾਂ ਚੁਣੌਤੀ ਵੀ ਹੋ ਸਕਦੀ ਸੀ। ਉਨ੍ਹਾਂ ਦਿਨਾਂ ਵਿਚ, ਅਜਕਲ ਵਾਂਗ ਸੜਕਾਂ-ਬਾਜ਼ਾਰਾਂ ਵਿਚ ਆਪਣੇ-ਆਪਣੇ ਸਕੂਲ ਦੀ ਵਰਦੀ ਜਾਂ ਸੁੰਦਰ ਭੜਕੀਲੇ ਸਕੱਰਟ, ਮਿਨੀ ਸਕੱਰਟ, ਚੁਸਤ ਚੂੜੀਦਾਰ ਪਜਾਮੇ, ਬੈਲਬਾਟਮ ਜਾਂ ਸਾੜ੍ਹੀਆਂ ਵਿਚ ਪੰਜ-ਛੇ, ਦਸ-ਬਾਰਾਂ ਕੁੜੀਆਂ ਦੀਆਂ ਟੋਲੀਆਂ ਦਾ ਹਸਦਿਆਂ ਗੱਲਾਂ ਕਰਦਿਆਂ ਸਕੂਲ ਜਾਂਦਿਆਂ ਦਿਸਣਾ

ਕੋਈ ਆਮ ਗੱਲ ਨਹੀਂ ਸੀ। ਉਦੋਂ ਦਿਨੀਆਂ ਕੁੜੀਆਂ ਸਕੂਲ ਕਾਲਜ ਜਾਂ ਯੂਨੀਵਰਸਿਟੀ ਜਾਂਦੀਆਂ ਹੀ ਨਹੀਂ ਸਨ।

ਅਮੀਰ ਵਰਗ ਦੀਆਂ ਕੁੜੀਆਂ ਲਈ ਉਦੋਂ ਵੀ ਕਾਨਵੇਂਟ ਜਾਂ ਅੰਗਰੇਜ਼ੀ ਸਕੂਲ ਸਨ। ਇਨ੍ਹਾਂ ਦੀਆਂ ਆਪਣੀਆਂ ਮੋਟਰਾਂ ਬਸਾਂ ਸਨ; ਬਹੁਤ ਮਹਿੰਗੀਆਂ, ਸਾਧਾਰਣ ਲੋਕਾਂ ਦੀ ਪਹੁੰਚ ਤੋਂ ਪਰ੍ਹੇ। ਸ਼ਹਿਰ ਵਿਚ ਆਮ ਕੁੜੀਆਂ ਦੇ ਸਕੂਲ ਜਾਣ ਦਾ ਇਕੋ ਹੀ ਤਰੀਕਾ ਸੀ—ਗਵਾਂਢੀ ਗਲੀ ਮੁਹੱਲਿਆਂ ਦੀਆਂ ਚਾਰ-ਛੇ ਕੁੜੀਆਂ ਨੂੰ ਇਕੱਠਿਆਂ ਕਿਸੇ ਬੁਢੀ ਬੁਲਾਵੀ ਦੀ ਨਿਗਰਾਨੀ ਹੇਠਾਂ ਸਕੂਲ ਭੇਜਣਾ। ਸਕੂਲਾਂ ਵਲੋਂ ਕੁੜੀਆਂ ਨੂੰ ਲੈਣ ਤੇ ਛੱਡਣ ਦਾ ਪ੍ਰਬੰਧ ਬੈਲਾਂ ਵਾਲੇ ਠੇਲੇ ਵਿਚ ਕੀਤਾ ਜਾਦਾ ਸੀ, ਜਿਸ ਵਿਚ ਪਰਦੇ ਲਗੇ ਹੁੰਦੇ ਸਨ। ਠੇਲੇ ਵਿਚ ਸਕੂਲ ਦੀ ਮਹਿਰੀ ਨਿਗਰਾਨੀ ਲਈ ਹੁੰਦੀ। ਕੁਝ ਠੇਲਿਆਂ ਨੂੰ ਬੈਲਾਂ ਦੀ ਥਾਵੇਂ ਕਹਾਰ ਧਕੇਲਦੇ ਸਨ, ਅਤੇ ਇਹ ਕਹਾਰ ਠੇਲਾ ਧਕੇਲਨ ਤੋਂ ਇਲਾਵਾ ਬਦਮਾਸ਼ ਲੋਕਾਂ ਕੋਲੋਂ ਚੌਕਸੀ ਵੀ ਰਖਦੇ ਸਨ। ਤਦ ਵੀ ਦੁਰਘਟਨਾਵਾਂ ਹੋ ਜਾਂਦੀਆ। ਕਦੀ ਠੇਲਿਆਂ ਵਿਚ ਪ੍ਰੇਮ-ਪਤਰਾਂ ਦੇ ਪੁਰਜ਼ੇ ਪਕੜੇ ਜਾਂਦੇ, ਕਦੀ ਰਾਹ ਚਲਦੇ ਛੈਲੇ ਬਾਂਕੇ, ਕੁੜੀਆਂ ਦੀਆਂ ਗੁਤਾਂ ਜਾ ਚੁੰਨੀਆਂ ਖਿੱਚ ਲੈਂਦੇ। ਏਨੀ ਸੁਰੱਖਿਆ ਅਤੇ ਸਾਵਧਾਨੀ ਦੇ ਬਾਵਜੂਦ ਜਵਾਨ ਕੁੜੀਆਂ ਦੇ ਸਕੂਲੋਂ ਨਾ ਮੁੜਨ ਦੀ ਘਟਨਾ ਨਾਲ ਸ਼ਹਿਰ ਵਿਚ ਸਨਸਨੀ ਦੇ ਮੌਕੇ ਬਣ ਜਾਂਦੇ। ਅਜਿਹੇ ਹਾਲਾਤ ਵਿਚ ਉਸਾ ਤਿੰਨ ਮੀਲ ਸਾਈਕਲ ਤੇ ਕਾਲਿਜ ਜਾਂਦੀ ਸੀ। ਸਾਈਕਲ ਤੇ ਆਈ. ਟੀ. ਜਾਣ ਵਾਲੀ ਦੂਜੀ ਕੁੜੀ ਸੀ ਚਿਤਰਾ ਸਰਗਾ।

ਧੀ ਨੂੰ ਸਾਈਕਲ ਤੇ ਕਾਲਿਜ ਜਾਣ ਦੀ ਆਗਿਆ ਦੇਣ ਵੇਲੇ ਪੰਡਿਤ ਸਾਵਧਾਨ ਸਨ। ਹਾਈ ਸਕੂਲ ਦਾ ਇਮਤਿਹਾਨ ਪਾਸ ਕਰਨ ਤਕ ਉਸਾ ਪੰਦਰਾਂ ਪੂਰੇ ਕਰ ਚੁਕੀ ਸੀ। ਆਪਣੀ ਬਰਾਦਰੀ ਦੀਆਂ ਕੁੜੀਆਂ ਵਾਂਗ ਫ਼ਰਾਕ ਜਾਂ ਸਕੱਰਟ ਪਾਂਦੀ ਸੀ। ਕਾਲਿਜ ਦੇ ਪਹਿਲੇ ਸਾਲ ਦੇ ਇਮਤਿਹਾਨ ਤਕ ਪੰਡਿਤ ਆਪ ਧੀ ਨੂੰ ਆਪਣੇ ਪਿਛੇ ਸਾਈਕਲ ਤੇ ਬਿਠਾ ਕੇ ਛੱਡ ਦੇਂਦੇ ਰਹੇ। ਵਾਪਸੀ ਤੇ ਆਈ. ਟੀ. ਜਾ ਕੇ ਲੈ ਆਉਂਦੇ। ਦੂਜੇ ਸਾਲ ਵਿਚ ਉਸਾ ਨੇ ਖ਼ੂਬ ਕਦ ਕਢ ਲਿਆ। ਸਾੜ੍ਹੀ ਪਾਣਾ ਚਾਹੁੰਦੀ, ਅਤੇ ਸਾਈਕਲ ਲੈਣ ਦੀ ਜ਼ਿੱਦ। ਪੰਡਿਤ ਨੇ ਧੀ ਨੂੰ ਸਾਈਕਲ ਤੇ ਲਿਆ ਦਿਤੀ, ਪਰ ਦੋ ਮਹੀਨੇ ਤਕ ਨਾਲ ਜਾ ਕੇ ਛਡਦੇ ਤੇ ਵਾਪਸ ਲਿਆਉਂਦੇ ਰਹੇ। ਪਿਤਾ ਦੀ ਉਡੀਕ ਉਸ਼ਾ ਨੂੰ ਚੁਭਦੀ। ਕਹਿ ਦੇਂਦੀ, "ਡੈਡੀ ਮੈਂ ਬੇਬੀ ਨਹੀਂ ਹਾਂ ਹੁਣ। ਜਦੋਂ ਯੂਨੀਵਰਸਿਟੀ ਪੜ੍ਹਾਂਗੀ ਤਦ ਕੀ ਹੋਏਗਾ ?"

ਉਸ਼ਾ ਅਤੇ ਜਮਾਤਣ ਚਿਤਰਾ ਵਿਚ ਖ਼ੂਬ ਬਣਦੀ ਸੀ। ਅਠਵੀਂ ਜਮਾਤ ਤੋਂ ਨਾਲ, ਜਾਤ ਬਰਾਦਰੀ ਵਿਚ ਫ਼ਰਕ ਹੋਣ ਦੇ ਬਾਵਜੂਦ ਡੂੰਘਾ ਸਹੇਲਪੁਣਾ, ਚੋਲੀ ਦਾਮਨ ਦਾ ਸਾਥ। ਆਪਸ ਵਿਚ ਘਰ ਦੀਆਂ ਭੇਦ ਭਰੀਆਂ ਗੱਲਾਂ, ਭਵਿੱਖ ਦੀਆਂ ਕਲਪਨਾਵਾਂ, ਖੁਲ੍ਹੇ ਮਖੌਲ ਅਤੇ ਚੁਹਲ। ਚਿਤਰਾ ਦਾ ਪਰਵਾਰ ਅਮੀਰ ਸੱਭਯ। ਕੁਝ ਗੱਲਾਂ ਵਿਚ ਖੁਲ੍ਹੇ ਵਿਚਾਰ ਤੇ ਕਈਆਂ ਵਿਚ ਬਹੁਤ ਹੀ ਪੁਰਾਣੇ ਰਵਾਜਾਂ ਨੂੰ ਮੰਨਣ ਵਾਲੇ। ਪਿਤਾ ਗਵਰਮੈਂਟ ਐਡਵੋਕੇਟ। ਉਹ ਲੋਕ ਪਾਰਕ ਰੋਡ ਤੇ ਰਹਿੰਦੇ ਸਨ। ਚਿਤਰਾ ਘਰ ਦੀ ਮੋਟਰ ਤੇ ਕਾਲਜ ਜਾਂਦੀ ਸੀ। ਉਸ਼ਾ ਦੀ ਦੇਖਾ ਦੇਖੀ ਚਿਤਰਾ ਨੇ ਵੀ ਸਾਈਕਲ ਲੈ ਲਿਆ। ਦੋਵੇਂ ਇੰਜ ਟਾਈਮ ਦਾ ਹਿਸਾਬ ਲਾਂਦੀਆਂ ਕਿ ਬੰਦਰੀਆ ਪੁੱਲ ਦੇ ਇਧਰ ਜਾਂ ਉਧਰ ਪੁੱਲ ਤੇ ਮੇਲ ਹੋ ਜਾਂਦਾ। ਕਾਲਿਜ ਤਕ ਇਕੱਠੀਆਂ ਹਸਦੀਆਂ ਗੱਲਾਂ ਕਰਦੀਆਂ ਜਾਂਦੀਆਂ।

ਵਾਪਸੀ ਹਮੇਸ਼ਾਂ ਹੀ ਨਾਲ ਨਾਲ ਨਾ ਹੁੰਦੀ। ਜੇ ਕੱਠੀਆਂ ਆਉਂਦੀਆਂ ਤਾਂ ਹਜ਼ਰਤ ਗੰਜ ਵਲੋਂ ਵਡੇ ਡਾਕਖ਼ਾਨੇ ਤਕ ਸਾਥ ਰਹਿੰਦਾ।

ਯੂਨੀਵਰਸਿਟੀ ਦੇ ਆਸ਼ਕ ਜਵਾਨਾਂ ਨੂੰ ਕੁੜੀਆਂ ਦੇ ਕਾਲਜੋਂ ਜਾਣ ਤੇ ਆਉਣ ਦੇ ਵਕਤ ਯਾਦ ਸਨ। ਝਲਕ ਪਾਣ ਦੀ ਉਮੀਦ ਵਿਚ ਯੂਨੀਵਰਸਿਟੀ ਫਾਟਕਾਂ ਦੇ ਨੇੜੇ ਫ਼ੁਟਪਾਥ ਤੇ ਰਹਿੰਦੇ। ਕੁਝ ਮਨਚਲੇ ਸਾਈਕਲਾਂ ਤੇ ਪੁਲ ਤੋਂ ਆਈ. ਟੀ. ਦੇ ਚੌਰਾਹੇ ਤਕ ਪਿਛਾ ਕਰ ਲੈਂਦੇ। ਬੋਲੀ-ਠੋਲੀ, ਆਸ਼ਕਾਨਾ ਅੰਦਾਜ਼ ਵਿਚ ਸ਼ਿਅਰੋ-ਸ਼ਾਇਰੀ। ਕੁੜੀਆਂ ਨੇ ਇਨ੍ਹਾਂ ਦੇ ਕਈ ਨਾਂ ਪਾਏ ਹੋਏ ਸਨ—ਮਜਨੂੰ, ਫ਼ੁਟਪਾਥ ਹੀਰੋ, ਕਲਗੀ ਵਾਲਾ ਨਵਾਬ ਅਤੇ ਮੁਂਸ਼ੀ। ਕੁੜੀਆਂ ਹਾਸੇ ਨੂੰ ਘੁੱਟੀ ਵਟੀ, ਨਜ਼ਰਾਂ ਸਾਹਮਣੇ ਕਰ ਪੈਡਲ ਮਾਰਦੀਆਂ ਨਿਕਲ ਜਾਂਦੀਆਂ। ਕਾਲਿਜ ਦੇ ਫਾਟਕ ਦੇ ਅੰਦਰ ਜਾ ਕੇ ਮੁੰਡਿਆਂ ਤੋਂ ਨਵੇਂ ਸੁਣੇ ਫ਼ਿਕਰਿਆਂ, ਸ਼ਿਅਰਾਂ ਤੇ ਟੀਕਾ-ਟਿੱਪਣੀ ਕਰਦੀਆਂ।

ਸ਼ੇਰਵਾਨੀ, ਟੋਪੀ, ਗਰਾਰੇਦਾਰ ਪਜਾਮਾ ਪਾਈ ਇਕ ਨੌਜਵਾਨ ਕੁੜੀਆਂ ਨੂੰ ਵੇਖ ਕੇ ਤਰੰਨਮ ਨਾਲ ਕੋਈ ਗ਼ਜ਼ਲ ਜਾਂ ਸ਼ਿਅਰ ਸ਼ੁਰੂ ਕਰ ਦੇਂਦਾ। ਅਕਸਰ ਹਸਰਤ ਮੋਹਾਨੀ ਦਾ ਸ਼ਿਅਰ : "ਹਵਸੇ ਦੀਦ ਮਿਟੀ ਹੈ ਨਾ ਮਿਟੇਗੀ ਹਸਰਤ, ਦੇਖਨੇ ਕੇ ਲੀਯੇ ਚਾਹੇ ਉਨ੍ਹੇ ਜਿਤਨਾ ਦੇਖਾ ਕਰੇਂ।" ਜਾਂ ਜਿਗਰ, ਜ਼ਫ਼ਰ ਦੀ ਕੋਈ ਗ਼ਜ਼ਲ। ਕੁੜੀਆਂ ਉਹਦਾ ਨਾਂ ਰਖਿਆ ਸੀ—ਨਵਾਬ "ਹਾਇ, ਕਮਬਖ਼ਤ ਦਾ ਗਲਾ ਕਿੰਨਾ ਮਿੱਠਾ......! ਨਵਾਬ ਕਦੀ ਕੋਈ ਚੁਭਦੀ ਹੋਈ ਚੀਜ਼ ਕਹਿ ਦੇਂਦਾ ਤਾਂ ਚਿਤਰਾ ਦੀ ਸਾਈਕਲ ਹੌਲੀ ਹੋਣ ਲੱਗਦੀ। ਚਿਤਰਾ ਨੂੰ ਕਾਫ਼ੀ ਸ਼ਿਅਰ ਯਾਦ ਸਨ। ਸਰਗਾ ਸਾਹਬ ਦੇ ਘਰ ਸਾਹਿਤਕ ਵਾਤਾਵਰਣ ਸੀ। ਅਕਸਰ ਅਦਬੀ ਮਹਿਫ਼ਲਾਂ ਜੁੜਦੀਆਂ ਰਹਿੰਦੀਆਂ। ਚਿਤਰਾ ਕੋਈ ਫੜਕਦਾ ਸ਼ਿਅਰ ਜਾਂ ਗ਼ਜ਼ਲ ਸੁਣਦੀ ਤਾਂ ਉਸ਼ਾ ਨੂੰ ਜ਼ਰੂਰ ਸੁਣਾਂਦੀ।

ਪੁਰਾਣੇ ਢੰਗ ਦੀ ਗੋਲ ਕਾਲੀ ਟੋਪੀ, ਪਤਲੀਆਂ ਲੰਮੀਆਂ ਮੁਛਾਂ, ਖੁਲੇ ਕਾਲਰ ਦਾ ਕੋਟ ਅਤੇ ਪਜਾਮਾ ਪਾਈ ਮੁੰਡੇ ਨੂੰ ਮੁਂਸ਼ੀ ਕਹਿੰਦੀਆਂ। ਮੁਂਸ਼ੀ ਸਿਨਮਿਆਂ ਦੇ ਗਾਣਿਆਂ ਦੀ ਹੂਬਹੂ ਨਕਲ ਲਾਹੁਣ ਵਿਚ ਲਾਸਾਨੀ। ਉਹ ਅਕਸਰ ਫਾਟਕ ਤੇ ਹੁੰਦਾ। ਕੁੜੀਆਂ ਨੂੰ ਦੂਰੋਂ ਦੇਖ ਗਾਣਾ ਸ਼ੁਰੂ ਕਰ ਦੇਂਦਾ।

ਚਿਤਰਾ ਦੀ ਸਾਈਕਲ ਠੁਮਕਣ ਲੱਗਦੀ। ਨਜ਼ਰ ਸਾਹਮਣੇ ਰਖੀ ਉਸ਼ਾ ਨੂੰ ਕਹਿੰਦੀ, "ਤੈਨੂੰ ਕਹਿ ਰਿਹਾ ਹੈ, ਜਵਾਬ ਦੇ।"

"ਮਰੀ ਸਿਧੀ ਚਲ", ਉਸ਼ਾ ਝੂੰਜਲਾਂਦੀ, "ਆਪ ਮਰੇਗੀ, ਤੇ ਮੈਨੂੰ ਮਰਵਾਏਗੀ।"

ਆਈ. ਟੀ. ਕਾਲਜ ਵਿਚ ਬਹੁਤ ਸਾਰੀਆਂ ਕੁੜੀਆਂ ਬੋਰਡਰ ਹੁੰਦੀਆਂ ਸਨ। ਘਰ ਤੋਂ ਕਾਲਿਜ ਆਉਣ ਵਾਲੀਆਂ ਅਕਸਰ ਅਮੀਰ ਅਤੇ ਖੁਲੇ ਵਿਚਾਰਾਂ ਵਾਲੇ ਪਰਵਾਰਾਂ ਦੀਆਂ ਕੁੜੀਆਂ। ਯੂਨੀਵਰਸਿਟੀ ਦੇ ਵਿਦਿਆਰਥੀਆਂ ਜਾਂ ਦੂਜੇ ਲੋਕਾਂ ਦੀ ਬਦਤਮੀਜ਼ੀ ਦੇ ਡਰ ਤੋਂ ਇਨ੍ਹਾਂ ਕੁੜੀਆਂ ਦੇ ਘਰ ਵਾਲੇ ਆਮ ਤੌਰ ਤੇ ਸਵਾਰੀਆਂ ਵਿਚ ਭੇਜਦੇ। ਇਹ ਕੁੜੀਆਂ ਰਾਹ ਵਿਚ ਕੁਤਿਆਂ ਤੋਂ ਸਹਿਮੀਆਂ ਬਿਲੀਆਂ ਵਾਂਗ ਚੁਪ, ਹੁਸ਼ਿਆਰ ਅਤੇ ਸਹਿਮੀਆਂ ਰਹਿੰਦੀਆਂ। ਕਾਲਿਜ ਦੇ ਫਾਟਕ ਤੇ ਚਾਰ-ਪੰਜ ਮਿਲ ਜਾਂਦੀਆਂ ਤਾਂ ਸ਼ੇਰ ਹੋ ਜਾਂਦੀਆਂ।

ਆਈ. ਟੀ. ਕਾਲਜ ਵਿਚ ਪਰਦੇ ਦਾ ਕੋਈ ਡਿਸਿਪਲਨ ਨਹੀਂ ਸੀ। ਕੁੜੀਆਂ ਨੂੰ

ਖੇਡਣ-ਕੁਦਣ, ਗਾਣ ਵਜਾਉਣ, ਨਾਚ-ਡਰਾਮਿਆਂ ਵਿਚ ਹਿੱਸਾ ਲੈਣ ਲਈ ਉਤਸ਼ਾਹ ਦਿਤਾ ਜਾਂਦਾ। ਸੱਭਯ ਹਾਸੇ ਮਖ਼ੌਲ ਤੇ ਕੋਈ ਇਤਰਾਜ਼ ਨਹੀਂ ਸੀ। ਮਹੀਨੇ ਦੇ ਅਖ਼ੀਰਲੇ ਛਨਿਛਰਵਾਰ ਦੀ ਸ਼ਾਮ ਨੂੰ ਪੜ੍ਹੇ ਲਿਖੇ ਈਸਾਈ ਪਰਵਾਰਾਂ ਦੇ ਨੌਜਵਾਨਾ ਨੂੰ ਕਾਲਿਜ ਵਿਚ ਆਉਣ ਦੀ ਆਗਿਆ ਹੁੰਦੀ। ਟੀਚਰਾ ਦੀ ਨਿਗਰਾਨੀ ਵਿਚ ਇਕੱਠਿਆ ਗਾਣ ਵਜਾਉਣ ਅਤੇ ਡਾਂਸ ਲਈ ਮੌਕਾ ਦਿਤਾ ਜਾਦਾ। ਪਰ ਚੰਚਲਤਾ ਅਤੇ ਬਦਤਮੀਜ਼ੀ ਲਈ ਸਖ਼ਤ ਸਜ਼ਾ।

ਉਸ ਦਿਨ ਸਵੇਰੇ ਉਸ਼ਾ ਪੰਡਿਤ ਦਾ ਬੀ. ਏ. ਦੇ ਇਮਤਿਹਾਨ ਦਾ ਅਖ਼ੀਰਲਾ ਪਰਚਾ ਅਰਥ-ਸ਼ਾਸ਼ਤਰ ਦਾ ਸੀ। ਪਰਚਾ ਕਰਕੇ ਬੜੀ ਸੰਤੁਸ਼ਟ। ਮਨ ਵਿਚ ਉਮੰਗ। ਪਰਚੇ ਦੇ ਬਾਅਦ ਅਰਥ-ਸ਼ਾਸਤਰ ਦੀ ਟੀਚਰ ਮਿਸ ਸਟੋਨ ਨਾਲ ਗੱਲਬਾਤ। ਉਸ ਦਿਨ ਚਿਤਰਾ ਦਾ ਇਮਤਿਹਾਨ ਨਹੀਂ ਸੀ। ਉਸ਼ਾ ਇਕੱਲੀ ਹੀ ਘਰ ਵਲ ਚਲ ਪਈ। ਯੂਨੀਵਰਸਿਟੀ ਦੇ ਨੌਜਵਾਨ ਵੀ ਸ਼ਾਇਦ ਇਸ ਤਰ੍ਹਾਂ ਹੀ ਇਮਤਿਹਾਨ ਖ਼ਤਮ ਕਰ ਬੇਫ਼ਿਕਰੀ ਦੇ ਲੋਰ ਵਿਚ। ਯੂਨੀਵਰਸਿਟੀ ਦੇ ਵਿਚਕਾਰਲੇ ਫਾਟਕ ਤੇ ਕੁਝ ਮੁੰਡੇ ਦਿਸੇ। ਤਿੰਨ ਸਾਈਕਲਾਂ। ਉਸ਼ਾ ਨੇ ਨਜ਼ਰ ਸਾਹਮਣੇ ਕੀਤਿਆਂ ਹੀ ਸਾਈਕਲ ਤੇਜ਼ ਕਰ ਦਿਤੀ। ਪਿਛੋਂ ਆਵਾਜ ਆਈ :

ਵਾਹ ! ਇਹ ਸ਼ੇਖੀ।

ਰੇਸ ਕਰ ਰਹੀ ਹੈ।

ਵਧ ਜਾ ਪੱਠੇ। ਸ਼ਾਬਾਸ਼।

ਉਸ਼ਾ ਨੇ ਪਿੱਛਾ ਕਰਦੀਆਂ ਸਾਈਕਲਾਂ ਦੇ ਪਹੀਆ ਦੀ ਸਰਸਰਾਹਟ ਸੁਣ ਕੇ ਸਾਈਕਲ ਤੇਜ਼ ਕੀਤੀ। ਪੁਲ ਦੀ ਚੜ੍ਹਾਈ ਤੇ ਉਹਨੇ ਪੈਡਲਾਂ ਤੇ ਜ਼ੋਰ ਦਿਤਾ। ਪਿਛੋਂ ਸਾਈਕਲਾਂ ਨੇੜੇ ਆਉਣ ਦਾ ਇਹਸਾਸ। ਉਹਨੇ ਪੂਰਾ ਜ਼ੋਰ ਲਾ ਦਿਤਾ। ਪੁਲ ਦੇ ਅਖ਼ੀਰ ਤਕ ਪਹੁੰਚਦਿਆ ਪਹੁੰਚਦਿਆਂ ਪਿਛੇ ਆਉਂਦੀ ਸਾਈਕਲ ਦਿਸਣ ਲੱਗ ਪਈ। ਉਸ਼ਾ ਨੇ ਢਲਵਾਨ ਤੇ ਵੀ ਪੈਡਲ ਹੌਲੀ ਨਾ ਕੀਤੇ। ਪਿਛੋਂ ਲਲਕਾਰ : ਰਹਿ ਗਿਆ ਰਹਿ ਗਿਆ......ਜਿੱਤ ਗਈ, ਜਿੱਤ ਗਈ।

ਰੇਸ ਵਿਚੋਂ ਹਾਰਨ ਵਾਲੇ ਨੌਜਵਾਨ ਨੇ ਖਿੱਝ ਕੇ ਉਸਾ ਦੀ ਸਾਈਕਲ ਨੂੰ ਪਿਛੋਂ ਜੋਰ ਦੀ ਧੱਕਾ ਮਾਰਿਆ। ਉਸਾ ਸੰਭਲ ਨਾ ਸਕੀ। ਅਗਲਾ ਪਹੀਆ ਮੁੜ ਕੇ ਸੜਕ ਦੇ ਸਜੇ ਹੱਥ ਰੋੜਿਆਂ ਤੇ ਤਿਲਕ ਗਿਆ। ਉਹ ਡਿਗ ਪਈ, ਸਾਈਕਲ ਉਹਦੇ ਉਪਰ। ਸਿਰ ਲੋਹੇ ਦੇ ਖੰਭੇ ਨਾਲ ਬਹੁਤ ਜ਼ੋਰ ਨਾਲ ਟਕਰਾ ਗਿਆ।

ਉਸ਼ਾ ਨੇ ਅੱਖਾਂ ਖੋਲ੍ਹੀਆ ਤਾਂ ਨੇੜੇ ਖੜਾ ਬੁੱਢਾ ਕੁੜੀ ਨੂੰ ਸੁੱਟ ਕੇ ਨਸ ਜਾਣ ਵਾਲੇ ਨੂੰ ਫ਼ਿਟਕਾਰ ਰਿਹਾ ਸੀ। ਉਸ਼ਾ ਆਪਣੀ ਹਾਲਤ ਤੋਂ ਪ੍ਰੇਸਾਨ। ਜ਼ਮੀਨ ਤੇ ਹੱਥ ਨਾਲ ਜ਼ੋਰ ਪਾ ਕੇ ਉਠਣ ਦੀ ਕੋਸ਼ਿਸ਼ ਕੀਤੀ। ਉਪਰ ਸਾਈਕਲ ਦਾ ਭਾਰ, ਲੱਤ ਨੇ ਸਾਥ ਨਾ ਦਿਤਾ। ਪੀੜ ਅਤੇ ਸ਼ਰਮ ਨਾਲ ਸਜੇ ਖਬੇ ਘਬਰਾਈ ਵੇਖ ਰਹੀ ਸੀ ਕੀ ਕਰੇ।

ਹਜਰਤ ਗੰਜ ਤੋਂ ਛਤਰ ਮੰਜ਼ਲ ਜਾਂਦੀ ਇਕ ਮੋਟਰ ਪੁਲ ਵਲ ਘੁੰਮ ਉਹਦੇ ਨੇੜੇ ਰੁਕੀ। ਕਾਰ ਤੋਂ ਉਤਰ ਕੇ ਇਕ ਬਜੁਰਗ ਉਸ਼ਾ ਵਲ ਵਧਿਆ। ਕਾਲੀ ਸ਼ੇਰਵਾਨੀ, ਚੂੜੀਦਾਰ ਸਫ਼ੈਦ ਪਜਾਮਾ, ਸਫ਼ੈਦ ਗਾਂਧੀ ਟੋਪੀ, ਗਲੇ ਵਿਚ ਵਕੀਲਾਂ ਦੀ ਟਾਈ। ਉਹਦੇ ਪਿਛੇ ਕਾਰ ਦਾ ਡਰਾਈਵਰ। ਘਟਨਾ ਦੇ ਗਵਾਹ ਬੁਢੇ ਨੇ ਮੁੰਡਿਆਂ ਨੂੰ ਗਾਲ੍ਹਾਂ ਅਤੇ ਧਿਕਾਰ ਦੇ ਕੇ ਵਕੀਲ ਨੂੰ ਦਸਿਆ; ਗ਼ਰੀਬ ਨਿਰਦੋਸ਼ ਕੁੜੀ ਨੂੰ ਸੁੱਟ ਕੇ......ਨਸ ਗਏ।

ਵਕੀਲ ਦੇ ਹੁਕਮ ਨਾਲ ਡਰਾਈਵਰ ਨੇ ਉਸ਼ਾ ਉਤੋਂ ਸਾਈਕਲ ਚੁਕ ਕੇ ਇਕ ਪਾਸੇ ਖੜੀ ਕਰ ਦਿਤੀ। ਉਸ਼ਾ ਦੇ ਸਿਰ ਤੇ ਸੱਟ ਲੱਗਣ ਨਾਲ ਖ਼ੂਨ ਕੰਨ ਨੂੰ ਭਿਉਂਦਾ ਮੋਢੇ ਤੇ ਟਪਕ ਰਿਹਾ ਸੀ। "ਬੇਟੀ, ਉਠੋ।" ਵਕੀਲ ਨੇ ਆਪ ਉਸ਼ਾ ਦੀ ਬਾਂਹ ਪਕੜ ਕੇ ਉਠਾਣ ਲਈ ਜ਼ੋਰ ਲਾਇਆ। ਉਹ ਉਠ ਨਾ ਸਕੀ। ਵਕੀਲ ਅਤੇ ਡਰਾਈਵਰ ਨੇ ਉਸ਼ਾ ਨੂੰ ਦੋਹਾਂ ਬਾਹਾਂ ਤੋਂ ਪਕੜ ਕੇ ਪਿੱਠ ਪਿਛੇ ਸਹਾਰਾ ਦੇ ਕੇ ਮੋਟਰ ਦੀ ਪਿਛਲੀ ਸੀਟ ਤੇ ਲਿਟਾ ਦਿਤਾ।

ਵਕੀਲ ਦੇ ਪੁਛਣ ਤੇ ਉਸ਼ਾ ਨੇ ਪਿਤਾ ਦਾ ਨਾਂ ਅਤੇ ਪਤਾ ਦਸ ਦਿਤਾ। ਵਕੀਲ ਨੇ ਸਮਝਾਇਆ, "ਬੇਟੀ ਇਸ ਹਾਲਤ ਫ਼ੌਰਨ ਹਸਪਤਾਲ ਪਹੁੰਚਣਾ ਜ਼ਰੂਰੀ। ਹਸਪਤਾਲ ਇਥੋਂ ਨੇੜੇ। ਤੇਰੇ ਪਿਤਾ ਨੂੰ ਅਤੇ ਘਰ ਵੀ ਖ਼ਬਰ ਕਰਵਾ ਦਿਆਂਗੇ।" ਡਰਾਈਵਰ ਨੇ ਉਸ਼ਾ ਦੀ ਸਾਈਕਲ ਮੋਟਰ ਪਿਛੇ ਰਖ ਲਈ।

ਵਕੀਲ ਸਾਹਬ ਦੀ ਗੱਡੀ ਮੈਡੀਕਲ ਕਾਲਜ ਦੇ ਐਮਰਜੈਂਸੀ ਡਿਊਟੀ ਰੂਮ ਦੇ ਸਾਹਮਣੇ ਰੁਕੀ। ਕਮਰੇ ਦੇ ਦਰਵਾਜ਼ੇ ਵਿਚ ਦੋ ਜਵਾਨ ਡਾਕਟਰ ਗੱਲਾਂ ਕਰ ਰਹੇ ਸਨ। ਡਾਕਟਰਾਂ ਦਾ ਧਿਆਨ ਮੋਟਰ ਵਲ ਗਿਆ। ਵਕੀਲ ਨੂੰ ਪਛਾਣ ਕੇ ਇਕ ਨਿਮਰਤਾ ਨਾਲ ਹੱਥ ਜੋੜੀ ਅੱਗੇ ਵਧ ਆਇਆ, "ਪ੍ਰਣਾਮ, ਤੁਸੀਂ ਕਿਵੇਂ ਖੇਚਲ ਕੀਤੀ?"

ਉਨ੍ਹਾਂ ਦਿਨਾਂ ਵਿਚ ਲਖਨਊ ਸ਼ਹਿਰ ਵਿਚ ਕੋਈ ਵਿਰਲਾ ਹੀ ਹੋਵੇਗਾ ਜੋ ਮਸ਼ਹੂਰ ਵਕੀਲ ਅਤੇ ਹਿੰਦੂ ਸਮਾਜ ਦੇ ਨੇਤਾ ਤਿਵਾਰੀ ਜੀ ਨੂੰ ਨਾ ਪਛਾਣਦਾ ਹੋਵੇ। ਕਿਸੇ ਵੀ ਝਗੜੇ ਵਿਚ ਤਿਵਾਰੀ ਜੀ ਦਾ ਫ਼ੈਸਲਾ ਮੰਨ ਲਿਆ ਜਾਂਦਾ ਅਤੇ ਉਨ੍ਹਾਂ ਦੇ ਇਸ਼ਾਰੇ ਤੇ ਹਜ਼ਾਰਾਂ ਲਾਠੀਆਂ ਉਠ ਜਾਂਦੀਆਂ।

ਤਿਵਾਰੀ ਜੀ ਦਾ ਧਿਆਨ ਜਵਾਨ ਡਾਕਟਰ ਦੇ ਕਪੜਿਆਂ ਵਲ ਗਿਆ—ਖੱਦਰ! ਉਹ ਆਪ ਖੱਦਰ ਪਾਂਦੇ ਸਨ। ਪਿਆਰ ਨਾਲ ਜਵਾਨ ਦੇ ਮੋਢੇ ਤੇ ਹੱਥ ਰਖਦਿਆਂ ਪੁਛਿਆ, "ਬਰਖ਼ੁਰਦਾਰ ਇਥੇ ਕਦੋਂ ਤੋਂ ਹੋ?"

ਡਾਕਟਰ ਨੇ ਤਿਵਾਰੀ ਜੀ ਦੀ ਦੁਬਿਧਾ ਸਮਝ ਆਪਣੀ ਜਾਣ ਪਛਾਣ ਕਰਵਾਈ, "ਤੁਹਾਡਾ ਸੇਵਕ ਅਮਰ ਨਾਥ। ਤੁਹਾਡੀ ਕ੍ਰਿਪਾ ਨਾਲ ਪਾਸ ਹੋ ਗਿਆ ਹਾਂ। ਰਤਨ ਲਾਲ ਸੇਠ ਮੇਰੇ ਪਿਤਾ ਨੇ।"

"ਰਤਨ ਲਾਲ ਸੇਠ, ਰਾਜਾ ਬਾਜ਼ਾਰ ਵਾਲੇ। ਆਪਣਾ ਹੀ ਪੁੱਤਰ ਹੈਂ।" ਤਿਵਾਰੀ ਜੀ ਨੇ ਜਵਾਨ ਡਾਕਟਰ ਦੀ ਪਿੱਠ ਥਪਥਪਾਈ।

"ਮੇਰੇ ਲਾਇਕ ਹੁਕਮ।" ਅਮਰ ਨਾਥ ਸੇਠ ਨੇ ਪੁਛਿਆ।

"ਹਾਂ ਬੇਟੇ, ਬਹੁਤ ਮੌਕੇ ਨਾਲ ਮਿਲ ਗਿਆ ਹੈਂ।" ਤਿਵਾਰੀ ਜੀ ਨੇ ਗੱਡੀ ਵਿਚ ਲੇਟੀ ਕੁੜੀ ਵਲ ਇਸ਼ਾਰਾ ਕਰਕੇ ਗੱਲ ਸਮਝਾਈ, "ਬਿਟੀਆ ਨੂੰ ਸੱਟ ਲੱਗੀ ਹੈ। ਇਹਨੂੰ ਸੰਭਾਲੋ। ਇਹਨੂੰ ਤਕਲੀਫ਼ ਨਾ ਹੋਵੇ, ਘਬਰਾਏ ਨਾ। ਚੰਗੇ ਘਰ ਦੀ ਕੁੜੀ ਹੈ। ਸੱਟ ਡੂੰਘੀ ਦਿਸਦੀ ਹੈ। ਜ਼ਰੂਰਤ ਹੋਵੇ ਤਾਂ ਇਲਾਜ ਲਈ ਦਾਖ਼ਿਲ ਕਰਵਾ ਦਿਉ। ਮੈਨੂੰ ਜਲਦੀ ਪਹੁੰਚਣਾ ਹੈ। ਪਤਾ ਪੁਛ ਕੇ ਇਹਦੇ ਪਿਤਾ ਨੂੰ ਘਰ ਖ਼ਬਰ ਵੀ ਭਿਜਵਾ ਦੇਣਾ। ਮੈਂ ਸ਼ਾਮੀਂ ਤੇਰੇ ਕੋਲੋਂ ਫ਼ੋਨ ਤੇ ਖ਼ਬਰ ਲਵਾਂਗਾ। ਬੇਟੇ, ਤੇਰੇ ਤੇ ਭਰੋਸਾ ਕਰ ਰਿਹਾ ਹਾਂ, ਖ਼ਿਆਲ ਰਖਣਾ।"

ਡਰਾਈਵਰ ਨੇ ਉਸ਼ਾ ਦੀ ਸਾਈਕਲ ਲਾਹ ਦਿਤੀ। ਡਾਕਟਰ ਅਮਰ ਨਾਥ ਸੇਠ ਨੇ ਤਿਵਾਰੀ ਦਾ ਹੁਕਮ ਅਤੇ ਜ਼ਿੰਮੇਵਾਰੀ ਮੰਨ ਫ਼ੌਰਨ ਨਰਸ ਨੂੰ ਬੁਲਾਇਆ। ਉਸ਼ਾ ਨੂੰ ਸਟਰੈਚਰ

ਤੇ ਉਠਵਾ ਕੇ ਡਿਊਟੀ ਰੂਮ ਵਿਚ ਲੈ ਗਿਆ। ਤਿਵਾਰੀ ਜੀ ਉਸ਼ਾ ਨੂੰ ਤਸੱਲੀ ਦੇ ਕੇ ਚਲੇ ਗਏ।

ਡਾਕਟਰ ਸੇਠ ਨੇ ਉਸ਼ਾ ਨੂੰ ਝਟਪਟ ਦੋ ਇੰਜੈਕਸ਼ਨ ਦਿਤੇ, ਇਕ ਸੜਕ ਤੇ ਲੱਗੀ ਸੱਟ ਤੋਂ ਪੈਦਾ ਹੋਣ ਵਾਲੇ ਖ਼ਤਰੇ ਤੋਂ ਬਚਣ ਲਈ। ਦੂਜਾ ਸੱਟ ਦੀ ਪੀੜ ਨੂੰ ਘਟ ਕਰਨ ਲਈ। ਸਿਰ ਅਤੇ ਅਰਕਾਂ ਤੇ ਮਾਮੂਲੀ ਚੋਟ ਸੀ। ਦਵਾਈ ਲਾ ਕੇ ਪਟੀਆ ਬੰਨ੍ਹ ਦਿਤੀਆ। ਸੱਜੀ ਲੱਤ ਦੀ ਹੱਡੀ ਟੁਟਣ ਦਾ ਸੱਕ ਹੋਇਆ। ਦੂਜੇ ਡਾਕਟਰ ਨੂੰ ਬੁਲਾ ਕੇ ਲੱਤ ਨੂੰ ਤਖ਼ਤੀਆ ਵਿਚਕਾਰ ਪੱਟੀਆਂ ਵਿਚ ਸਿੱਧਾ ਬੰਨ੍ਹ ਦਿਤਾ।

ਉਸਾ ਨੇ ਪਿਤਾ ਦਾ ਨਾ ਪਤਾ ਦਸਿਆ, "ਧਰਮਾਨੰਦ ਪੰਡਿਤ, ਇੰਗਲਿਸ ਟੀਚਰ, ਕ੍ਰਿਸਚਿਅਨ ਕਾਲਜ। ਮਕਾਨ ਕੰਧਾਰੀ ਬਾਗ਼ ਗਲੀ।"

"ਮੈਂ ਪੰਡਿਤ ਸਾਹਬ ਦਾ ਵਿਦਿਆਰਥੀ ਰਿਹਾ ਹਾ। ਉਨ੍ਹਾ ਦੇ ਮੇਰੇ ਤੇ ਬਹੁਤ ਹੈਸਾਨ।" ਸੇਠ ਨੇ ਹੌਸਲਾ ਦਿਤਾ, "ਕੋਈ ਸਰਮ ਨਾ ਕਰੋ।"

ਹੱਡੀਆ ਦੇ ਡਾਕਟਰ ਰਾਹੀ ਲੱਤ ਦਾ ਨਿਰੀਖਣ ਕਰਨ, ਅਤੇ ਹੱਡੀ ਠੀਕ ਢੰਗ ਨਾਲ ਬੰਨ੍ਹਣ ਲਈ ਉਸਾ ਨੂੰ ਹਸਪਤਾਲ ਹੀ ਰਹਿਣਾ ਸੀ। ਉਸਾ ਯੂਨੀਵਰਸਿਟੀ ਸਟੂਡੈਂਟ। ਯੂਨੀਵਰਸਿਟੀ ਸਟੂਡੈਂਟਸ ਲਈ ਹਸਪਤਾਲ ਵਿਚ ਖਾਸ ਇੰਤਜਾਮ ਪਰ ਕੁੜੀ ਦਾ ਦੂਜੇ ਵਿਦਿਆਰਥੀਆਂ ਨਾਲ ਰਹਿਣਾ ਠੀਕ ਨਾ ਹੁੰਦਾ। ਅਮਰ ਨੇ ਜਨਾਨਾ ਸਰਜੀਕਲ ਵਾਰਡ ਦੇ ਇਨਚਾਰਜ ਨੂੰ ਕਹਿ ਕੇ ਵਾਰਡ ਦੇ ਸਾਈਡ ਰੂਮ ਵਿਚ ਟੈਂਪਰੇਰੀ ਸਟੂਡੈਂਟ ਵਾਰਡ ਦਾ ਟਿਕਟ ਲਵਾ ਦਿਤਾ।

ਹਸਪਤਾਲ ਦੇ ਦਫ਼ਤਰ ਵਿਚ ਜਾ ਕੇ ਅਧਿਆਪਕ ਧਰਮਾਨੰਦ ਪੰਡਿਤ ਦੇ ਨਾ ਕ੍ਰਿਸਚਿਅਨ ਕਾਲਜ ਦੇ ਪਤੇ ਤੇ ਅਤੇ ਕੰਧਾਰੀ ਬਾਗ਼ ਗਲੀ ਵਿਚ ਘਰ ਦੇ ਪਤੇ ਤੇ ਖ਼ਬਰ ਭਿਜਵਾਉਣ ਦਾ ਇੰਤਜ਼ਾਮ ਵੀ ਕਰ ਦਿਤਾ।

... ...

ਉਦੋਂ ਲਖਨਊ ਮੈਡੀਕਲ ਕਾਲਜ ਅਤੇ ਹਸਪਤਾਲ ਅਜ ਦੇ ਮੁਕਾਬਲੇ ਵਿਚ ਅਜ ਤੋਂ ਦਸਵਾ ਹਿੱਸਾ। ਅੱਖਾ ਦੇ ਇਲਾਜ, ਦੰਦਾ ਦੇ, ਬੱਚਿਆ ਦੇ, ਹੱਡੀਆ ਦੀ ਦਵਾ ਦਾਰੂ ਦੇ, ਚੀਰ ਫਾੜ ਤੇ ਛੂਤ ਦੀਆ ਬੀਮਾਰੀਆ ਲਈ ਵਖ ਵਖ ਇਮਾਰਤਾ ਜਾ ਵਾਰਡ ਨਹੀਂ ਸਨ। ਹਸਪਤਾਲ ਦੋ ਹੀ ਇਮਾਰਤਾ ਵਿਚ ਸੀ, ਗੁੰਬਦਦਾਰ ਇਮਾਰਤ ਜਿਹੜੀ ਸਾਹਮੀਨਾ ਰੋਡ ਦੇ ਬਰਾਬਰ ਹੈ। ਉਦੋਂ ਅਜ ਵਾਂਗ ਸੈਂਕੜੇ ਨਰਸਾ ਨਹੀਂ ਸਨ। ਤੀਹ ਚਾਲੀ ਨਰਸਾ, ਯੋਰਪੀਅਨ ਜਾ ਐਂਗਲੋਂ ਇੰਡੀਅਨ। ਉਦੋਂ ਕਿਸੇ ਮਰੀਜ ਨੂੰ ਢੂੰਡ ਲੈਣਾ ਕੋਈ ਔਖਾ ਨਾ ਹੁੰਦਾ।

ਪੰਡਿਤ ਨੇ ਨਰਸ ਕੋਲੋਂ ਮਦਦ ਲਈ ਬੇਨਤੀ ਕੀਤੀ, "ਮੇਰੀ ਲੜਕੀ ਅਜ ਦੁਪਹਿਰ ਤੋਂ ਪਹਿਲਾਂ ਸੜਕ ਤੇ ਡਿਗ ਕੇ ਆਈ ਹੈ।"

"ਸਟੂਡੈਂਟ ਹੈ?"

"ਯੇਸ।"

ਨਰਸ ਨੇ ਨੇੜੇ ਹੀ ਜਾਲੀ ਦਾ ਦਰਵਾਜ਼ਾ ਖੋਲ੍ਹ ਦਿਤਾ। ਵਾਰਡ ਨਾਲ ਜੁੜਿਆ ਹੋਇਆ ਛੋਟਾ ਕਮਰਾ। ਇਕ ਪਲੰਘ ਤੇ ਉਸ਼ਾ, ਦੂਜਾ ਪਲੰਘ ਖ਼ਾਲੀ।

ਉਸ਼ਾ ਸੁਤੀ ਹੋਈ ਸੀ। ਸਿਰ ਉਤੇ ਠੱਢੀ ਦੇ ਹੇਠੋਂ ਪਟੀ। ਸੱਜੀ ਬਾਂਹ ਤੇ ਅਰਕ ਤੀਕ ਪਈ। ਚਾਦਰ ਉਪਰ ਲਈ। ਨੇੜੇ ਹੀ ਹਸਪਤਾਲ ਦੀ ਜਾਲੀ ਉਤੇ ਕੱਚ ਦੇ ਗਿਲਾਸ ਵਿਚ ਦੁੱਧ, ਬਿਸਕੁਟ ਦਾ ਛੋਟਾ ਪੈਕੇਟ, ਇਕ ਸੰਤਰਾ। ਪੰਡਿਤ ਨੂੰ ਤਸੱਲੀ, ਕੋਈ ਲਾਪਰਵਾਹੀ ਨਹੀਂ ਹੋਈ। ਪਲੰਘ ਦੇ ਕੋਲ ਸਟੂਲ ਤੇ ਬੈਠ ਗਏ।

ਪਿਆਰ ਨਾਲ ਧੀ ਦੇ ਮੱਥੇ ਨੂੰ ਛੋਹਿਆ। ਬਹੁਤ ਗਰਮ ਨਹੀਂ ਸੀ।

ਉਸ਼ਾ ਨੇ ਪਲਕਾਂ ਝਪਕੀਆਂ। ਪਿਤਾ ਨੂੰ ਪਹਿਚਾਣਿਆ।

"ਹੁਣ ਤਬੀਅਤ ਕਿਸ ਤਰ੍ਹਾਂ ਹੈ ਬੇਟੀ। ਸੱਟ ਕਿਵੇਂ ਲੱਗ ਗਈ।"

"ਡੈਡੀ ਮੈਂ ਵਾਪਸ ਆ ਰਹੀ ਸਾਂ......", ਉਸ਼ਾ ਝਿਜਕੀ, 'ਪੁਲ ਤੇ ਢਲਵਾਨ ਉਤੇ ਸਾਈਕਲ ਤਿਲਕ ਗਈ......। ਇਕ ਵਕੀਲ ਆਪਣੀ ਮੋਟਰ ਤੇ ਇਥੇ ਲੈ ਆਏ। ਐਮਰਜੈਂਸੀ ਵਿਚ ਡਾਕਟਰ ਸੇਠ ਨੇ। ਤੁਹਾਡਾ ਸਟੂਡੈਂਟ ਸੀ। ਉਹਨੇ ਮੇਰਾ ਬਹੁਤ ਖ਼ਿਆਲ ਰਖਿਆ। ਇਹ ਸਭ ਉਸੇ ਨੇ ਹੀ ਭਿਜਵਾਇਆ', ਮੇਜ਼ ਵੱਲ ਇਸ਼ਾਰਾ ਕੀਤਾ, "ਸੱਜੀ ਲੱਤ ਵਿਚ ਦਰਦ ਹੈ। ਗੋਡਾ ਹਿਲਦਾ ਨਹੀਂ। ਮੰਮੀ ਨੂੰ ਕਹਿਣਾ, ਫ਼ਿਕਰ ਨਾ ਕਰੇ। ਸਾਈਕਲ ਡਾਕਟਰ ਨੇ ਰਖਵਾ ਲਈ ਹੈ। ਅਮਿਤ ਲੈ ਜਾਏਗਾ।" ਪੰਡਿਤ ਬੇਟੀ ਕੋਲ ਬੈਠ ਤਸੱਲੀ ਦੇਂਦੇ ਰਹੇ। ਉਸ਼ਾ ਦੀਆਂ ਪਲਕਾਂ ਨੀਂਦ ਦੀ ਦਵਾਈ ਦੇ ਅਸਰ ਨਾਲ ਲਾਲ ਤੇ ਭਾਰੀਆਂ ਹੋ ਰਹੀਆਂ ਹਨ। "ਚੰਗਾ ਬੇਟੀ, ਕੀ ਖਾਏਂਗੀ ?...ਭੁੱਖ ਲੱਗੀ ਹੋਵੇਗੀ।" ਪੰਡਿਤ ਨੇ ਪਿਆਰ ਨਾਲ ਪੁਛਿਆ।

"ਡੈਡੀ ਭੁੱਖ ਨਹੀਂ ਅਜੇ।"

"ਹੱਛਾ ਤੂੰ ਸੌਂ ਜਾ। ਮੈਂ ਕੁਝ ਦੇਰ ਬਾਅਦ ਆਵਾਂਗਾ।"

ਪੰਡਿਤ ਨੂੰ ਸੇਠ ਨਾਂ ਦਾ ਵਿਦਿਆਰਥੀ ਯਾਦ ਨਾ ਆਇਆ। ਵੀਹ ਬਾਈ ਸਾਲ ਪੜ੍ਹਾਂਦਿਆਂ ਹੋ ਗਏ ਸਨ। ਲਖਨਊ ਵਿਚ ਵੀ ਚੌਦਾਂ ਸਾਲ ਹੋ ਚੁਕੇ ਸਨ। ਸਾਹਮਣੇ ਆਉਣ ਤੇ ਅਕਸਰ ਪਹਿਚਾਣ ਲੈਂਦੇ। ਨਾਂ ਵੀ ਯਾਦ ਆ ਜਾਂਦੇ। ਐਮਰਜੈਂਸੀ ਰੂਮ ਵੱਲ ਜਾਂਦਿਆਂ ਅੰਦਾਜ਼ਾ ਲਾ ਰਹੇ ਸਨ......ਸਾਡੇ ਕਾਲਜ ਵਿਚ ਬਹੁਤ ਸਾਲ ਪਹਿਲਾਂ ਵਿਦਿਆਰਥੀ ਰਿਹਾ ਹੋਵੇਗਾ।

ਪੰਡਿਤ ਨੂੰ ਦਰਵਾਜ਼ੇ ਤੋਂ ਝਾਕਦਿਆਂ ਵੇਖ ਡਾਕਟਰ ਸੇਠ ਕੁਰਸੀ ਤੋਂ ਉਠ ਕੇ ਬਾਹਰ ਆ ਗਿਆ, "ਗੁਡ ਈਵੀਨਿੰਗ ਸਰ।"

"ਗੁਡ ਈਵੀਨਿੰਗ। ਥੈਂਕਯੂ ਮਾਈ ਡਿਅਰ।" ਪੰਡਿਤ ਦਾ ਲਹਿਜਾ ਸਨੇਹ ਅਤੇ ਅਹਿਸਾਨ ਵਿਚ ਗਦ ਗਦ, "ਗਾਡ ਬਲੇਸ ਯੂ।" ਨਾਂ ਯਾਦ ਆ ਗਿਆ।

ਪੰਡਿਤ ਦੇ ਹੈਸਾਨ ਜ਼ਾਹਿਰ ਕਰਨ ਤੇ ਸੇਠ ਨੇ ਸੰਕੋਚ ਅਨੁਭਵ ਕੀਤਾ, "ਮਾਸਟਰ ਸਾਹਬ ਇਹ ਤੇ ਮੇਰੀ ਡਿਊਟੀ। ਤੁਸੀਂ ਮੇਰੇ ਟੀਚਰ, ਟੀਚਰ ਪਿਤਾ ਸਮਾਨ। ਧੰਨਵਾਦ ਦੇ ਪਾਤਰ ਤਿਵਾਰੀ ਜੀ ਗਣੇਸ਼ਗੰਜ ਵਾਲੇ ਵਕੀਲ ਸਾਹਬ। ਉਹ ਭੈਣ ਨੂੰ ਉਸ ਹਾਲਤ ਵਿਚ ਚੁਕਵਾ ਕੇ ਲਿਆਏ। ਮੇਰੇ ਤੇ ਇੰਤਜ਼ਾਮ ਲਈ ਭਰੋਸਾ ਕੀਤਾ। ਬੇਫ਼ਿਕਰ ਰਵ੍ਹੋ, ਮਿਸ ਪੰਡਿਤ ਦਾ ਪੂਰੀ ਤਰ੍ਹਾਂ ਖ਼ਿਆਲ ਰਖਿਆ ਜਾਏਗਾ।"

ਪੰਡਿਤ ਚਿੰਤਾ ਵਿਚ ਬੋਲਿਆ, "ਉਸ਼ਾ ਨੂੰ ਕੋਈ ਐਸੀ ਵੈਸੀ ਸੱਟ ਤੇ ਨਹੀਂ ਆਈ ?"

"ਸੱਟ ਤੇ ਹੈ, ਪਰ ਖ਼ਾਸ ਚਿੰਤਾ ਦੀ ਗੱਲ ਨਹੀਂ।" ਡਾਕਟਰਾਂ ਦੀ ਸਾਵਧਾਨ ਸ਼ੈਲੀ ਵਿਚ

ਬੋਲਿਆ, "ਸਿਰ ਅਤੇ ਬਾਂਹ ਤੇ ਮਾਮੂਲੀ ਖਰੋਚਾਂ ਹੀ ਨੇ। ਦੋ-ਤਿੰਨ ਦਿਨ ਪੱਟੀ ਦੀ ਲੋੜ ਹੋਏਗੀ। ਗੋਡੇ ਦੇ ਉਪਰ ਕਾਫ਼ੀ ਸੋਜ ਹੈ। ਕਲ ਸਰਜਨ ਐਕਸਰੇ ਦੇਖ ਕੇ ਠੀਕ ਦਸ ਸਕਣਗੇ। ਹੋ ਸਕਦਾ ਹੈ ਅੰਦਰ ਮਾਸ ਫਟ ਗਿਆ ਹੋਵੇ ਜਾਂ ਫ਼ੀਮਰ ਫ਼ਰੈਕਚਰ ਹੋਵੇ। ਉਹਦਾ ਇਲਾਜ ਕੋਈ ਔਖਾ ਨਹੀਂ। ਕੋਈ ਨੁਕਸ ਪੈਣ ਦਾ ਡਰ ਨਹੀਂ।"

"ਖਾਣ ਲਈ ਕੀ ਲਿਆਈਏ ?"

"ਜੋ ਚਾਹੋ ਭਿਜਵਾ ਸਕਦੇ ਹੋ। ਜੇ ਹਸਪਤਾਲ ਦੀ ਰੋਟੀ ਤੋਂ ਪਰਹੇਜ ਨਾ ਹੋਵੇ ਤਾ ਕਿਉਂ ਏਨੀ ਦੂਰੋਂ ਭੇਜਣ ਦੀ ਖੇਚਲ ਕਰੋਗੇ ? ਯੂਨੀਵਰਸਿਟੀ ਸਟੂਡੈਂਟ ਹੈ। ਆਰ. ਐਮ. ਓ. ਤੋਂ ਯੋਰਪੀਅਨ ਡਾਈਟ ਲਿਖਵਾ ਦਿਤੀ ਹੈ। ਯੋਰਪੀਅਨ ਖਾਣਾ ਠੀਕ ਰਹਿੰਦਾ ਹੈ। ਯੋਰਪੀਅਨਾਂ ਲਈ ਸਭ ਕੁਝ ਚੰਗਾ ਹੋਣਾ ਚਾਹੀਦਾ ਹੈ, ਹਸਪਤਾਲ ਵਿਚ ਵੀ।" ਹਸ ਕੇ ਫਿਰ ਕਹਿਣ ਲੱਗਾ, "ਸੇਵਾ ਲਈ ਮੈਂ ਹਾਜ਼ਰ ਹਾਂ।" ਸੇਠ ਆਦਰ ਨਾਲ ਪੰਡਿਤ ਨਾਲ ਸਾਈਕਲ ਸਟੈਂਡ ਤੇ ਗਿਆ, "ਮਾਸਟਰ ਸਾਹਬ, ਪਹਿਲਾਂ ਤੁਹਾਡੇ ਮੁਹੱਲੇ ਦੇ ਕੁਝ ਲੋਕ ਕਾਂਗਰਸ ਤੇ ਬਹੁਤ ਸ਼ੱਕ ਕਰਦੇ ਸਨ। ਕੀ ਉਨ੍ਹਾਂ ਨੂੰ ਅਜੇ ਵੀ ਸ਼ਿਕਾਇਤ ਹੈ?" ਸੇਠ ਨੇ ਪੁਛਿਆ।

"ਅਨਜਾਣ ਲੋਕ", ਪੰਡਿਤ ਨੇ ਸੰਕੋਚ ਕੀਤਾ, "ਸਿਰ ਫਿਰੇ ਜਾ ਮੂਰਖ ਕਿਥੇ ਨਹੀਂ ਹੁੰਦੇ। ਸ਼ਿਕਾਇਤ ਉਨ੍ਹਾਂ ਨੂੰ ਕੀ ਹੋ ਸਕਦੀ ਹੈ। ਬਦਲਿਆ ਵੀ ਕੀ। ਉਹੀ ਸਿਸਟਮ-ਕਾਨੂੰਨ, ਉਹੀ ਅਫ਼ਸਰ। ਮੰਤਰੀ ਬਦਲ ਗਏ......ਜਨਤਾ ਤੋਂ ਦੂਰ।"

ਮੈਡੀਕਲ ਕਾਲਜ ਦੇ ਫਾਟਕ ਤੋਂ ਨਿਕਲਦਿਆਂ ਹੀ ਪੰਡਿਤ ਨੂੰ ਸੇਠ ਦੀ ਗੱਲ ਤੋਂ ਉਹ ਘਟਨਾ ਯਾਦ ਆ ਗਈ।

... ... ...

ਚੌਦਾਂ ਮਹੀਨੇ ਪਹਿਲਾਂ, 1937 ਜਨਵਰੀ ਦੀ ਗੱਲ। ਦੇਸ਼ ਵਿਚ ਵਿਧਾਨ ਸਭਾਵਾ ਦੇ ਚੁਨਾਵ ਇਸ ਤੋਂ ਪਹਿਲਾ ਵੀ ਹੁੰਦੇ ਸਨ। ਪਰ ਉਨ੍ਹਾ ਚੋਣਾ ਨਾਲ ਸਰਵ ਸਾਧਾਰਣ ਦਾ ਕੋਈ ਸੰਬੰਧ ਨਹੀਂ ਹੁੰਦਾ ਸੀ। ਉਸ ਵੇਲੇ ਚੋਣਾਂ ਵਿਚ ਮਤਦਾਨ ਦੇਣ ਦਾ ਹੱਕ ਸਿਰਫ਼ ਟੈਕਸ, ਮਾਲਗੁਜ਼ਾਰੀ ਦੇਣ ਵਾਲਿਆਂ, ਜ਼ਮੀਨ-ਜਾਇਦਾਦ ਦੇ ਮਾਲਕਾ ਅਤੇ ਉਚ-ਸਿਖਿਆ ਪ੍ਰਾਪਤ ਲੋਕਾਂ, ਹਜਾਰਾ ਵਿਚੋਂ ਇਕ ਦੋ ਨੂੰ ਹੀ ਹੁੰਦਾ ਸੀ। ਭਾਰਤੀ ਬ੍ਰਿਟਿਸ ਸਰਕਾਰ ਜਨਤਾ ਦੀ, ਸਵਰਾਜ ਦੀ ਅਤੇ ਆਪਣੇ ਫ਼ੈਸਲੇ ਆਪ ਕਰਨ ਦੀ ਮੰਗ ਨੂੰ ਕਈ ਸਾਲਾਂ ਦੇ ਭਿਆਨਕ ਜ਼ੁਲਮ ਕਰਕੇ ਵੀ ਨਾ ਕੁਚਲ ਸਕੀ। 1935 ਵਿਚ ਜਨਤਾ ਨੂੰ ਆਤਮ-ਨਿਰਣੈ ਜਾਂ ਸਵਰਾਜ ਦੇ ਅਹਿਸਾਸ ਦੇਣ ਲਈ, ਵਿਧਾਨ ਸਭਾਵਾਂ ਦੇ ਮੈਂਬਰਾਂ ਦੀ ਗਿਣਤੀ ਵਧਾ ਦਿਤੀ ਗਈ। ਵਿਧਾਨ ਸਭਾਵਾਂ ਦੇ ਮੈਂਬਰਾਂ ਦੀਆਂ ਚੋਣਾਂ ਦੇ ਲਈ ਵੋਟ ਦੇਣ ਦਾ ਹੱਕ ਵੀ ਪਹਿਲਾਂ ਤੋਂ ਬਹੁਤੇ ਲੋਕਾਂ ਨੂੰ ਦਿਤਾ ਗਿਆ। ਹੁਣ ਪੰਦਰਾਂ ਰੁਪਈਏ ਲਗਾਨ ਦੇਣ ਵਾਲੇ ਜਾਂ ਦੁਕਾਨ-ਮਕਾਨ ਦਾ ਪੰਦਰਾ ਰੁਪਈਏ ਕਿਰਾਇਆ ਦੇਣ-ਲੈਣ ਵਾਲੇ ਅਤੇ ਮੈਟ੍ਰਿਕ ਪਾਸ ਜ਼ਨਾਨੀਆਂ ਮਰਦ ਵੀ ਵੋਟ ਦੇਣ ਦੇ ਅਧਿਕਾਰੀ ਹੋ ਗਏ। ਫਿਰ ਵੀ ਹਰ ਸੌ ਆਦਮੀ ਪਿਛੇ ਦੋ-ਤਿੰਨ ਆਦਮੀਆਂ ਨੂੰ ਇਹ ਹੱਕ ਮਿਲਿਆ। ਹਾਂ, ਵੋਟ ਦੇਣ ਵਾਲਿਆਂ ਦੀ ਗਿਣਤੀ ਪਹਿਲਾਂ ਤੋਂ ਕਈ ਗੁਣਾਂ ਵਧ ਗਈ। ਇਸੇ ਲਈ 1937 ਦੇ ਚੁਨਾਵ ਵਕਤ ਪਹਿਲੀ ਵਾਰ ਜਨਤਾ ਵਿਚ ਜੋਸ਼ ਆਇਆ। ਇਸੇ ਲਈ ਚੋਣਾਂ ਦੀਆਂ ਤਿਆਰੀਆਂ ਅਤੇ ਹਲਚਲ ਵੀ ਵਧ ਗਈ।

ਲਖਨਊ ਸ਼ਹਿਰ ਦੇ ਸਰਕਾਰ ਪ੍ਰਸਤ ਦਲ ਵਲੋਂ ਬਹੁਤ ਪ੍ਰਭਾਵਸ਼ਾਲੀ ਅਤੇ ਅਮੀਰ ਬੈਰਿਸਟਰ ਮਿਸ਼ਰਾ ਸਾਹਬ ਚੋਣਾਂ ਦੇ ਮੈਦਾਨ ਵਿਚ ਸਨ। ਕਾਂਗਰਸ ਵਲੋਂ ਸੁਤੰਤਰਤਾ ਅੰਦੋਲਨ ਵਿਚ ਕਈ ਵਾਰ ਜੇਲ ਜਾ ਚੁੱਕੇ, ਜਨਤਾ ਦੀ ਸੇਵਾ ਲਈ ਪ੍ਰਸਿਧ ਗੁਪਤਾ ਜੀ ਸਨ। ਉਨ੍ਹਾਂ ਦੀ ਆਰਥਕ ਹਾਲਤ ਵੀ ਆਮ ਸਾਧਾਰਣ ਸੀ। ਬਰਤਾਨਵੀ ਸਰਕਾਰ ਅਤੇ ਸਰਕਾਰ ਪ੍ਰਸਤ ਲੋਕਾਂ ਦਾ ਦਾਅਵਾ ਸੀ : ਕਾਂਗਰਸ ਦੇਸ਼ ਦੇ ਬਹੁਮਤ ਦੀ ਪ੍ਰਤੀਨਿਧ ਨਹੀਂ, ਕੁਝ ਉੱਗਰ ਲੋਕਾਂ ਦਾ ਸੰਗਠਨ ਹੈ। ਦੇਸ਼ ਦੀ ਸਰਵ ਸਾਧਾਰਣ ਜਨਤਾ ਨੂੰ ਬ੍ਰਿਟਿਸ਼ ਸਰਕਾਰ ਤੇ ਭਰੋਸਾ ਅਤੇ ਵਿਸ਼ਵਾਸ ਹੈ। ਇਸ ਝਗੜੇ ਦਾ ਫ਼ੈਸਲਾ ਚੁਨਾਵ ਦੇ ਨਤੀਜੇ ਤੇ ਨਿਰਭਰ ਸੀ। ਚੋਣਾਂ ਵਿਚ ਦੋਵੇਂ ਪੱਖ ਆਪਣਾ ਪੂਰਾ ਜ਼ੋਰ ਲਾ ਰਹੇ ਸਨ। ਕਾਂਗਰਸ ਵਲੋਂ ਮੁਹੱਲੇ ਮੁਹੱਲੇ ਜਲਸੇ ਕਰਕੇ ਦੇਸ਼ ਭਗਤੀ ਦੀ ਭਾਵਨਾ ਜਗਾ ਕੇ ਅਤੇ ਵਿਦੇਸ਼ੀ ਗ਼ੁਲਾਮੀ ਦੇ ਖ਼ਿਲਾਫ਼ ਵੋਟ ਦੇ ਕੇ ਵਿਦੇਸ਼ੀ ਸਰਕਾਰ ਨੂੰ ਹਰਾਉਣ ਲਈ ਲਲਕਾਰਿਆ ਜਾਂਦਾ। ਸੂਰਜ ਉਗਣ ਤੋਂ ਪਹਿਲਾਂ ਗਲੀ ਗਲੀ ਵਿਚ ਪ੍ਰਭਾਤਫੇਰੀ ਨਾਲ ਦੇਸ਼ ਦੇ ਉਘੇ ਨੇਤਾਵਾਂ ਦੇ ਸੁਨੇਹੇ ਯਾਦ ਕਰਾਏ ਜਾਂਦੇ।

ਸਖ਼ਤ ਸਰਦੀ ਵਿਚ ਸਵੇਰੇ ਡੂੰਘਾ ਕੋਹਰਾ। ਪੋਹ ਫੁਟਦਿਆਂ ਕਾਂਗਰਸ ਸਵੈ-ਸੇਵਕਾਂ ਦੀ ਪ੍ਰਭਾਤ-ਫੇਰੀ ਦੀ ਟੋਲੀ ਕੈਂਟ ਰੋਡ ਤੋਂ ਕੰਧਾਰੀ ਬਾਗ਼ ਗਲੀ ਵਿਚ ਆਈ। ਟੋਲੀ ਦੇ ਅਗੇ ਇਕ ਸਵੈ-ਸੇਵਕ ਨੇ ਹੱਥ ਵਿਚ ਚਰਖਾ ਚਿੰਨ੍ਹ ਦਾ ਤਿਰੰਗਾ ਚੁਕਿਆ ਹੋਇਆ ਸੀ। ਗਲੀ ਵਿਚੋਂ ਲੰਘਦਿਆਂ-ਲੰਘਦਿਆਂ ਟੋਲੀ ਨੇ ਦੇਸ਼ ਭਗਤੀ ਦੇ ਦੋ ਪਦ ਗਾਏ :

ਉਠੋ ਸੋਣੇ ਵਾਲੋ ਸਵੇਰਾ ਹੂਆ ਹੈ।
ਵਤਨ ਕੇ ਫ਼ਕੀਰੋਂ ਕਾ ਫੇਰਾ ਹੂਆ ਹੈ।
(ਸੌਣ ਵਾਲਿਓ ਉਠੋ ਸਵੇਰ ਹੋ ਗਈ ਹੈ ਵਤਨ ਦੇ ਫ਼ਕੀਰਾਂ ਨੇ ਫੇਰਾ ਪਾਇਆ ਹੈ)
ਝੰਡਾ ਉੱਚਾ ਰਹੇ ਹਮਾਰਾ
ਵਿਸ਼ਵ ਵਿਜਯੀ ਤਿਰੰਗਾ ਪਿਆਰਾ, ਭਾਰਤ ਮਾਤਾ ਦੀ ਜੈ ! ਮਹਾਤਮਾ ਗਾਂਧੀ ਦੀ ਜੈ !
ਭਗਤ ਸਿੰਘ ਦੀ ਜੈ ! ਇਨਕਲਾਬ ਜ਼ਿੰਦਾਬਾਦ ! ਵਿਦੇਸ਼ੀ ਗ਼ੁਲਾਮੀ ਦਾ ਨਾਸ਼ ਹੋਵੇ !

"ਬਜ਼ੁਰਗੋ, ਭਰਾਵੋ, ਮਾਤਾਵੋ, ਭੈਣੋਂ ਦੇਸ਼ ਦੀ ਆਜ਼ਾਦੀ ਲਈ ਜਾਨ ਦੇਣ ਵਾਲੇ ਸ਼ਹੀਦਾਂ ਨੂੰ ਯਾਦ ਰਖੋ। ਕਾਂਗਰਸ ਦੇਸ਼ ਦੀ ਆਜ਼ਾਦੀ ਦੀ ਸੈਨਾ ਹੈ। ਗ਼ਰੀਬਾਂ ਦੀ ਰੋਜ਼ੀ ਰੋਟੀ ਲਈ ਚੋਣਾਂ ਦੇ ਅਖਾੜੇ ਵਿਚ ਆਪਣਾ ਵੋਟ ਕਾਂਗਰਸ ਦੇ ਉਮੀਦਵਾਰ ਜਨ-ਸੇਵਕ ਗੁਪਤਾ ਜੀ ਨੂੰ ਦੇ ਕੇ ਵਿਦੇਸ਼ੀ ਸਰਕਾਰ ਨੂੰ ਮਿੱਟੀ ਚਟਾ ਦਿਉ। ਇਨਕਲਾਬ ਜ਼ਿੰਦਾਬਾਦ !"

ਅੱਧੀ ਗਲੀ ਲੰਘ ਕੇ ਟੋਲੀ ਨੇ ਫਿਰ ਗੀਤ ਸ਼ੁਰੂ ਕੀਤਾ। ਗੀਤ ਗਾਉਂਦੀ ਟੋਲੀ ਵਿਸ਼ੇਸ਼ਰਨਾਥ ਰੋਡ ਵਲ ਵਧਣ ਲੱਗੀ।

"ਸ਼ਟ ਅਪ ! ਬਾਂਚੋ !...ਯੂ ਸਨੋਬਿਚ ਗੈਟ ਆਊਟ !...ਮਾਚੋ ਯੂ ਬਲੱਡੀ ਸਵਾਈਨ !" ਉਚੀ ਆਵਾਜ਼ ਵਿਚ ਧਮਕੀਆਂ ਅਤੇ ਆਵਾਜ਼ਾਂ।

"ਰਾਬਿਨ...ਹੋ ਰਾਬਿਨ !...ਪੀਟਰ...ਕਮਾਨ...! ਗਲੀ ਵਿਚ ਕਾਲੇ ਗੁੰਡੇ ਚੋਰ ਲੋਕ। ਮਾਰੋ ਕਾਲੇ ਲੋਕਾਂ ਨੂੰ...!"

ਦੂਜੀਆਂ ਆਵਾਜ਼ਾਂ : ਚੋਰ...! ਚੋਰ...! ਕੌਣ ਹੈ !...ਪਕੜੋ ! ਫ਼ਟਾਕ ਫ਼ਟਾਕ ਦਰਵਾਜ਼ੇ ਖੁਲ੍ਹਣ ਦੀਆਂ ਆਵਾਜ਼ਾਂ। ਲਕੜੀਆਂ ਦੀ ਖਟਾਖਟ।

ਟੋਲੀ ਦੇ ਵਿਚਕਾਰ ਇਕ ਇੱਟ ਦਾ ਰੋੜਾ ਆ ਪਿਆ। ਸਵੈ-ਸੇਵਕ ਸਹਿਮ ਗਏ। ਫਿਰ ਇਕ ਲਕੜੀ ਦਾ ਟੋਟਾ। ਸਵੈ-ਸੇਵਕਾਂ ਵਿਚ ਭਗਦੜ। ਇਕ ਉਚੀ ਬੋਲਿਆ, "ਸਾਥੀਓ, ਠਹਿਰੋ-ਠਹਿਰੋ।......ਨਸੋ ਨਹੀਂ।" ਆਪਣੇ ਵੱਲ ਵਧਦੇ ਆਉਂਦੇ ਲੋਕਾਂ ਦੀ ਆਵਾਜ਼ ਸੁਣ ਉਹ ਵੀ ਨਸ ਟੁਰਿਆ।

ਗਲੀ ਵਿਚ ਤਿੰਨ-ਚਾਰ ਆਦਮੀ ਨਿਕਲ ਆਏ। ਦਰਵਾਜ਼ਿਆਂ-ਖਿੜਕੀਆਂ ਵਿਚੋਂ ਜ਼ਨਾਨੀਆਂ ਝਾਕਣ ਲੱਗੀਆਂ।

"ਡੈਮ, ਕਾਲੇ ਫ਼ਕਿੰਗ ਗੁੰਡੇ ਲੋਕ ਸਟਰੀਟ ਮੇ ਹੱਲਾ ਕਰੇਗਾ! ਟੁਮ ਬਲੱਡੀ ਬਾਂਚੋ ਚੁਪ ਡੇਕੇਗਾ।" ਕਿਮ ਗੁੱਵ ਗੁੱਸੇ ਵਿਚ ਬੜਬੜਾ ਰਿਹਾ ਸੀ, "ਗੁੰਡਾ ਥੀਫ਼ ਇਡਰ ਚੋਰੀ ਕਰੇਗਾ, ਟੁਮਾਰਾ ਔਰਤ ਕਾ ਫਕ ਕਰੇਗਾ, ਟੁਮ ਚੁਪ ਡੇਕੇਗਾ। ਅਮ ਗੁੰਡਾ ਲੋਕ ਕਾ ਮਾਚੋ ਇੰਟਾਂ ਮਾਰ ਮਾਰ ਹਟਾਯਾ।"

"ਅਰੇ ਸਾਹਬ, ਮੈਂ ਤੇ ਤੁਹਾਡੀ ਆਵਾਜ਼ ਸੁਣ ਇਕ ਦਮ ਦੌੜਿਆ।" ਰੇਲ ਵਰਕਸ਼ਾਪ ਦਾ ਖ਼ਰਾਦੀ ਰਾਬਿਨ ਕਿਮ ਦੇ ਕੋਲ ਆ ਕੇ ਬੋਲਿਆ, "ਸਾਹਬ ਤੁਸੀਂ ਹੁਕਮ ਦਿਉ। ਮੈਂ ਇਨ੍ਹਾਂ ਸਾਲਿਆਂ ਭੈਣ ਚੋਧਾਂ ਦਾ ਮੂੰਹ ਫੋੜ ਦਿਆਂ।"

ਬਿਜਲੀ ਘਰ ਵਾਲੇ ਪੀਟਰ ਨੇ ਹੱਥ ਦੀ ਲਕੜੀ ਵਿਖਾਈ, "ਸਾਹਬ ਇਥੇ ਕਿਸੇ ਗੁੰਡੇ ਨੂੰ ਆਉਣ ਦਾ ਆਰਡਰ ਨਹੀਂ। ਜੋ ਆਏਗਾ, ਉਨ੍ਹਾਂ ਮਾਚੋ ਦੀਆਂ ਲੱਤਾਂ ਤੋੜ ਦਿਆਂਗਾ।"

ਜੇਨ ਨੇ ਭਿੱਤ ਨਾ ਖੋਲੇ। ਆਪਣੀ ਕੋਠੜੀ ਦੀ ਖਿੜਕੀ ਦੇ ਜੰਗਲੇ ਦੇ ਪਿਛੋਂ ਡਰਦੀ ਰਹੀ, "ਹਾਇ ਕਿਹਾ ਜ਼ੁਲਮ। ਕਾਲਿਆਂ ਲੋਕਾਂ ਦੀ ਭੀੜ ਕ੍ਰਿਸ਼ਚਿਅਨ ਲੋਕਾਂ ਦੀ ਗਲੀ ਵਿਚ ਬਦਮਾਸ਼ੀ ਲਈ ਆਏਗੀ। ਇਥੇ ਬਰਤਨ-ਭਾਂਡੇ, ਕਪੜੇ ਚੋਰੀ ਕਰਨਗੇ, ਲੜਕੀ-ਔਰਤ-ਲੇਡੀ ਲੋਕ ਦੀ ਬੇਇਜ਼ਤੀ ਕਰਨਗੇ। ਕਿਮ ਸਾਹਿਬ, ਤੂੰ ਅਫ਼ਸਰ ਲੋਕਾਂ ਨੂੰ ਕਹਿ, ਇਥੇ ਗਲੀ ਵਿਚ ਦੋ ਚਾਰ ਤੋ ਸਿਪਾਹੀ ਹੋਣੇ ਚਾਹੀਦੇ ਨੇ।"

ਦੋ ਚਾਰ ਲੋਕਾਂ ਦਾ ਸਹਾਰਾ ਪਾ ਕੇ ਕਿਮ ਦਾ ਗੁੱਸਾ ਅਤੇ ਉਤੇਜਨਾ ਵਧ ਹੋ ਗਿਆ। ਉਸ ਨੇ ਹੋਰ ਉਚੀ ਲਲਕਾਰਿਆ, "ਇਹ ਸਭ ਬਲੱਡੀ ਗੁੰਡਾ ਬਾਗ਼ੀ ਲੋਕ। ਏ ਫਕਿਨ ਇੰਡੀਅਨ ਮੈਜਿਸਟਰੇਟ ਐਮ. ਪੀ. ਸਾਲਾ ਗਾਡੂ ਕੁਚ ਨਈ। ਬਡਮਾਸ ਲੋਕ ਦਾ ਕੰਟਰੋਲ ਕਰਨੇ ਨਈ ਸਕਣਾ। ਹਮ ਆਰਮੀਮੈਨ, ਹਮ ਕਮਾਂਡ ਡੇਗਾ।......ਹਮ ਸਭ ਮਾਚੋ ਗੁੰਡਾ ਕਾ ਵਿਪਿੰਗ ਕਰੇਗਾ। ਸਾਲਾ ਕੋ ਏਕਡਮ ਫ਼ਕਿੰਗ ਮਸ਼ੀਨਗਨ......ਫ਼ਟ-ਫ਼ਟ-ਫ਼ਟ। ਫੇਟਜ਼ ਆਲ।"

ਕਿਮ ਦਾ ਗੁੱਸਾ ਵਧਦਾ ਗਿਆ। ਉਹੀ ਗੱਲ ਮੁੜ ਮੁੜ ਕੇ ਹੋਰ ਵਧਾ ਕੇ ਹੋਰ ਗਾਹਲਾਂ, ਫੂਹੜ ਰੇਲਵਾਈ ਬੋਲੀ ਅਤੇ ਐਂਗਲੋ-ਇੰਡੀਅਨ ਅੰਗਰੇਜ਼ੀ ਵਿਚ। ਦੂਜੇ ਲੋਕ ਸਰਦੀ ਦੇ ਕਾਰਣ ਆਪਣੀਆਂ ਕੋਠੜੀਆਂ ਵਿਚ ਚਲੇ ਗਏ। ਸੁਣਨ ਵਾਲਿਆਂ ਦੀ ਅਣਹੋਂਦ ਵਿਚ ਕਿਮ ਆਪਣੀ ਬਹਾਦੁਰੀ ਦੀ ਖ਼ਬਰ ਵਿਸ਼ੇਸ਼ਰਨਾਥ ਰੋਡ ਤੇ ਦੇਣ ਲਈ ਉਧਰ ਚਲਾ ਗਿਆ। ਪ੍ਰਾਇਮਰੀ ਦੀ ਅਧਿਆਪਿਕਾ ਮਿਸਿਜ਼ ਬਾਨ, ਟੇਲਰ ਮਾਸਟਰ ਫ਼ਾਸਟਰ ਨੇ ਪ੍ਰਸ਼ੰਸਾ ਨਾਲ ਉਹਦੀ ਪੁਸ਼ਟੀ ਕੀਤੀ, "ਕ੍ਰਿਸ਼ਚਿਅਨ ਲੋਕਾਂ ਦੀ ਕਾਲੋਨੀ ਵਿਚ ਬਾਗ਼ੀ ਲੋਕਾਂ ਦੇ ਆਣ ਦਾ ਕੋਈ ਕੰਮ ਨਹੀਂ।"

ਕੁਝ ਈਸਾਈ ਇਸ ਦੇਸ਼ ਵਿਚ ਅੰਗਰੇਜ਼ੀ ਸਰਕਾਰ ਨੂੰ ਈਸਾਈ ਸਲਤਨਤ ਸਮਝਦੇ ਸਨ।

ਉਨ੍ਹਾਂ ਦੇ ਖ਼ਿਆਲ ਵਿਚ ਅੰਗਰੇਜ਼ੀ ਸਰਕਾਰ ਨਾਲ ਵਫ਼ਾਦਾਰੀ, ਈਸਾਈਆਂ ਦਾ ਧਾਰਮਕ ਫ਼ਰਜ਼। ਗਲੀ ਦੇ ਉਸ ਹਿਸੇ ਵਿਚ ਟੇਲਰ ਮਾਸਟਰ ਫ਼ਾਸਟਰ ਦੀ ਰਾਇ ਅੰਤਮ ਫ਼ੈਸਲਾ ਮੰਨੀ ਜਾਂਦੀ ਸੀ। ਫ਼ਾਸਟਰ ਅਤੇ ਮਿਸਿਜ਼ ਬਾਨ ਕਹਿੰਦੇ ਸਨ : ਜੋ ਲੋਕ ਈਸਾ ਦੀ ਸ਼ਰਣ ਵਿਚ ਵੀ ਆ ਕੇ ਆਪਣਿਆਂ ਨਾਵਾਂ ਦੇ ਨਾਲ ਹਿੰਦੂ-ਮੁਸਲਮਾਨ ਜਾਤ-ਪਾਤ ਦੇ ਨਾਂ—ਦੂੱਬੇ, ਸਿੰਘ, ਚੌਹਾਨ, ਪੰਡਿਤ, ਬੈਨਰਜੀ, ਖ਼ਾਨ, ਸ਼ੇਖ਼ ਲਾਈ ਹੋਏ ਹਨ, ਉਹ ਦਿਲ ਤੋਂ ਈਸਾਈ ਨਹੀਂ। ਸਭ ਈਸਾਈ ਬਰਾਬਰ ਹਨ, ਸਭ ਯਸੂ ਦੀਆਂ ਭੇਡਾਂ। ਈਸਾਈਆਂ ਵਿਚ ਚੌਬੇ, ਠਾਕੁਰ, ਖ਼ਾਨ, ਸ਼ੇਖ਼, ਪੰਡਿਤ ਦਾ ਕੀ ਭੇਦ ?......ਮਿਸਿਜ਼ ਬਾਨ ਅਤੇ ਮਾਸਟਰ ਫ਼ਾਸਟਰ ਨੂੰ ਅਜਿਹੇ ਲੋਕਾਂ ਦੀ ਰਾਜ ਭਗਤੀ ਉਤੇ ਸ਼ੱਕ...ਇਹ ਸਭ ਰੰਗੇ ਹੋਏ ਸਿਆਰ। ਈਸਾਈ ਸਲਤਨਤ ਦੀ ਕ੍ਰਿਪਾ ਤੋਂ ਫ਼ਾਇਦਾ ਉਠਾਉਣ ਲਈ ਈਸਾਈ ਬਣੇ ਹੋਏ ਕਾਲੇ ਦਿਲ ਵਾਲੇ ਹਿੰਦੂ ਮੁਸਲਮਾਨ ਲੋਕ।......ਅੰਗਰੇਜ਼ੀ ਰਾਜ ਦੇ ਖ਼ਿਲਾਫ਼ ਕਾਂਗਰਸ ਦੇ ਨਾਲ।

ਕਿਮ ਗਰੇਵ, ਮਾਸਟਰ ਫ਼ਾਸਟਰ ਅਤੇ ਮਿਸਿਜ਼ ਬਾਨ ਨਾਲ ਸਹਿਮਤ ਸੀ। ਫ਼ਾਸਟਰ ਅਤੇ ਮਿਸਿਜ਼ ਬਾਨ ਆਪਣੀ ਗੱਲ ਦਬੀ ਆਵਾਜ਼ ਵਿਚ ਕਰਦੇ ਸਨ। ਕਿਮ ਇਹੋ ਜਿਹੀਆਂ ਟਰੇਟਰਜ਼ ਨੂੰ ਨਿਧੜਕ ਸਰੇਆਮ ਗਾਹਲਾਂ ਕੱਢਦਾ ਸੀ; "......ਆਲ ਬਲੱਡੀ ਬਲੈਕੀ ਕਾਲੇ ਲੋਕ, ਸਨੌਬਿਚ ਬਾਗ਼ੀ ਹਨ। ਆਈ ਰੀਪੋਰਟ ਟੂ ਪੁਲੀਸ......ਆਲ ਸਾਲਾ ਟੂ ਜੇਲ ਫ਼ਾਰ ਲਾਈਫ਼।"

ਕਿਮ ਨੂੰ ਗਲੀ ਦੇ ਪੂਰਬੀ ਭਾਗ ਵਿਚ ਆਪਣੀ ਬਹਾਦਰੀ ਦਾ ਕਿੱਸਾ ਸੁਣਾਉਣ ਨਾਲ ਤਸੱਲੀ ਨਾ ਹੋਈ। ਆਪਣੇ ਫਟੇ ਕੰਬਲ ਵਿਚ ਠਿਠੁਰਨ ਨਾਲੋਂ ਗਲੀ ਵਿਚ ਬਕਦਿਆਂ ਬੁੜਬੁੜਾਂਦਿਆਂ ਫਿਰਨ ਵਿਚ ਉਤੇਜਨਾ ਦੀ ਗਰਮੀ। ਉਹ ਕੈਂਟ ਰੋਡ ਵੱਲ ਚਲ ਪਿਆ। ਗਲੀ ਦੇ ਇਸ ਹਿੱਸੇ ਵਿਚ ਸਿਰਫ਼ ਮਿਸਟਰ ਸਿੰਘ ਨਾਲ ਉਹਦੀ 'ਹੈਲੋ'। ਕਿਮ ਬੁਲਾ ਲੈਂਦਾ, "ਹੈਲੋ ਮਿਸਟਰ ਸਿੰਘ।"

ਸਿੰਘ ਮੁਸਕਰਾ ਦੇਂਦਾ, "ਹੈਲੋ ਮਿਸਟਰ ਕਿਮ ਗਰੇਵ।" ਕਦੀ "ਕੈਪਟਨ ਗੋਟ।"

ਕਿਮ ਦੰਦ ਵਿਖਾ ਦੇਂਦਾ, "ਹਾ ਹਾ, ਯੂ ਬਲੱਡੀ ਜੌਲੀ ਫ਼ੈਲੋ !"

ਸਿੰਘ ਦੇ ਘਰ ਦੇ ਸਾਹਮਣੇ ਖਮੀਰਾ ਤਮਾਕੂ ਸੁਲਗਾਉਣ ਦੀ ਹਲਕੀ ਖ਼ੁਸ਼ਬੂ ਅਤੇ ਸਵੇਰ ਦੀ ਚੁੱਪ ਵਿਚ ਹੁੱਕੇ ਦੀ ਗੁੜਗੁੜਾਹਟ। ਸਿੰਘ ਸੂਰਜ ਨਿਕਲਣ ਤੋਂ ਕੁਝ ਚਿਰ ਪਹਿਲਾਂ ਹੀ ਉਠ ਪੈਂਦੇ। ਇਕ ਮਗ ਗਰਮ ਚਾਹ ਲੈ ਕੇ ਹੁੱਕਾ ਸੁਲਗਾਂਦੇ। ਸਿੰਘ ਦੇ ਜਾਗੇ ਹੋਣ ਦਾ ਅੰਦਾਜ਼ਾ ਲਾ ਕੇ ਕਿਮ ਨੇ ਆਵਾਜ਼ ਦਿਤੀ, "ਹਲੋ ਸਿੰਘ, ਗੁਡ ਮਾਰਨਿੰਗ।"

"ਗੁਡ ਮਾਰਨਿੰਗ ਕੈਪਟਨ ਗਰੇਵ, ਵਾਟ ਨੀਊਜ ? ਸਿੰਘ ਨੇ ਬੰਦ ਦਰਵਾਜ਼ੇ ਦੇ ਅੰਦਰੋਂ ਹੀ ਜਵਾਬ ਦਿਤਾ।

ਕਿਮ ਨੇ ਗੁੰਡਿਆਂ-ਬਾਗ਼ੀ ਲੋਕਾਂ ਨੂੰ ਮਾਰ ਮਾਰ ਕੇ ਨਸਾ ਦੇਣ ਦੇ ਆਪਣੇ ਕਾਰਨਾਮੇ ਦਾ ਬਖਾਨ ਉਚੀ ਆਵਾਜ਼ ਵਿਚ ਦੁਹਰਾਇਆ।

"ਓ ਕੈਪਟਨ, ਯੂ ਆਰ ਬਰੇਵ। ਰਿਅਲ ਯੋਰਪੀਅਨ ਬਲੱਡ।" ਸਿੰਘ ਨੇ ਪ੍ਰਸ਼ੰਸਾ ਕੀਤੀ।

ਕਿਮ ਨੇ ਕੱਨਖੀਆਂ ਨਾਲ ਦੂਜੇ ਪਾਸੇ—ਪੰਡਿਤ ਦੇ ਮਕਾਨ ਵਲ ਵੇਖਿਅ, "ਆਈ ਨੋ ਦੀ ਬਲੱਡੀ ਬਾਸਟਰਡਜ਼ ਕਾਲਡ ਗੁੰਡਾ ਹਿਯਰ। ਆਈ ਰੀਪੋਰਟ ਟੂ ਪੁਲੀਸ।"

ਕਿਮ ਪੰਡਿਤ ਪਰਿਵਾਰ ਨਾਲ ਨਾਰਾਜ਼ ਸੀ। ਇਸ ਦੇ ਕਈ ਕਾਰਣ : ਪੰਡਿਤ ਕਿਮ ਦੀ ਅਸ਼ਲੀਲ ਬੋਲੀ ਅਤੇ ਹਾਵਾ ਭਾਵਾ ਕਰਕੇ ਉਹਨੂੰ ਮੂੰਹ ਨਾ ਲਾਂਦੇ। ਕਿਮ ਨੂੰ ਕਿਧਰੇ ਵੀ ਕੋਈ ਕੁੜੀ-ਜ਼ਨਾਨੀ ਵਿਖਾਈ ਦੇ ਜਾਦੀ, ਉਹਨੂੰ ਤੋਲ-ਅੰਦਾਜ਼ ਦੀ ਨਜ਼ਰ ਨਾਲ ਦੇਖ, ਉਹਦੇ ਫ਼ਾਇਦੇ ਬਾਰੇ ਉਹਨੂੰ ਨਾਂ ਦੇਣੋਂ ਨਾ ਰਹਿੰਦਾ। ਊਸਾ ਉਹਦੇ ਕੋਲੋਂ ਅਜਿਹੀ ਨਫ਼ਰਤ ਨਾਲ ਬਚ ਕੇ ਨਿਕਲਦੀ, ਜਿਵੇਂ ਰਾਹ ਵਿਚ ਚਿਕੜ ਨਾਲ ਲਥਪਥ ਸੂਰ ਖੜੋਤਾ ਹੋਵੇ। ਕਿਮ ਨੂੰ ਪੰਡਿਤ ਪਰਿਵਾਰ ਨਾਲ ਸਿਧਾਂਤਕ ਗਿਲਾ ਵੀ ਸੀ। ਪੰਡਿਤ ਦੇ ਘਰ ਕਈ 'ਹਿੰਦੂ ਮੁਸਲਮਾਨ ਕਾਲੇ ਲੋਕ' ਆਉਂਦੇ ਅਤੇ ਦੇਸੀ ਢੰਗ ਦਾ ਗਾਣਾ ਵਜਾਉਣਾ ਹੁੰਦਾ।

ਕਿਮ ਗਰੋਵ ਦੇ ਰੂਪ-ਰੰਗ ਤੋਂ ਇਹ ਅੰਦਾਜ਼ਾ ਹੁੰਦਾ ਕਿ ਉਹ ਤੀਜਾ ਚੌਥਾ ਹਿੱਸਾ ਦੋਗਲਾ ਯੋਰਪੀਅਨ ਹੋਵੇਗਾ। ਉਹਦੇ ਯੋਰਪੀਅਨ ਹੋਣ ਤੇ ਸ਼ੱਕ ਕਰਨ ਨਾਲ, ਉਹ ਖਿਝ ਪੈਂਦਾ, "ਆਈ ਐਮ ਬਲੱਡੀ ਰਿਅਲ ਫਕਿਨ ਬ੍ਰਿਟਿਸ ਬਲੱਡ। ਇਨ ਜੇਲ, ਗਵਰਨਮੈਂਟ ਪੁਟ ਮੀ ਇਨ ਬਲੱਡੀ ਯੋਰਪੀਅਨ ਬੈਰੇਕ।"

ਕਿਮ ਦੀ ਜਾਣ-ਪਛਾਣ ਲਈ ਜੇਲ ਵਿਚ ਉਹਦਾ ਯੋਰਪੀਅਨ ਬੈਰੇਕ ਵਿਚ ਰਹਿਣਾ, ਕੈਪਟਨ ਖ਼ਿਤਾਬ, ਛੋਟਾ ਨਾ ਗੋਟ ਅਤੇ ਕੰਧਾਰੀ ਬਾਗ਼ ਗਲੀ ਵਿਚ ਉਹਦੇ ਸੰਬੰਧ ਦਾ ਸੰਖੇਪ ਵਰਨਣ ਇਥੇ ਜ਼ਰੂਰੀ ਹੈ। ਕਿਮ ਗਰੋਵ ਦਾ ਪਿਤਾ ਹਾਰਡੀ ਗਰੋਵ ਰੇਲਵੇ ਵਰਕਸਾਪ ਵਿਚ ਚਾਰਜਮੈਨ ਸੀ। ਪਹਿਲੀ ਵੱਡੀ ਲੜਾਈ ਤੋਂ ਪਹਿਲਾਂ ਰੀਟਾਇਰ ਹੋ ਗਿਆ।

ਉਸ ਵੇਲੇ ਐਂਗਲੋ-ਇੰਡੀਅਨ ਅਤੇ ਈਸਾਈ ਲੋਕ ਅੰਗਰੇਜੀ ਸਰਕਾਰ ਦੇ ਨਜਦੀਕੀ ਅਤੇ ਕਿਰਪਾ ਦੇ ਪਾਤਰ ਸਨ। ਹਾਕਮ ਅਕਸਰ ਅੰਗਰੇਜ ਹੁੰਦੇ। ਹਾਕਮ ਦਾ ਹੁਕਮ ਹੀ ਕਾਨੂੰਨ। ਗ਼ਦਰ ਦੇ ਬਾਅਦ ਕੰਧਾਰੀ ਬਾਗ਼ ਅਤੇ ਲਾਲ ਬਾਗ਼ ਵਿਚ ਬਹੁਤ ਸਾਰੀ ਜ਼ਮੀਨ ਮਿਸਨ ਨੂੰ ਸਕੂਲ ਅਤੇ ਗਿਰਜੇ ਲਈ ਦਿਤੀ ਗਈ ਸੀ। ਦਲਿਤ ਵਰਗ ਦੇ ਬਹੁਤੇ ਲੋਕਾਂ ਨੇ ਯਸੂ ਦੀ ਸ਼ਰਣ ਲੈ ਕੇ, ਇਥੇ ਨਵੇਕਲੇ ਰਹਿਣਾ ਸ਼ੁਰੂ ਕਰ ਦਿਤਾ। ਉਤਰ ਪੂਰਬ ਵੱਲ ਅੱਠ ਸੌ ਵਰਗ ਗਜ ਜ਼ਮੀਨ ਦਾ ਟੁਕੜਾ ਯੂਰੇਸ਼ੀਅਨ ਹਾਰਡੀ ਗਰੋਵ ਨੇ ਬ੍ਰਿਟਿਸ ਮੈਥੋਡਿਸਟ ਚਰਚ ਦੇ ਪਾਦਰੀ ਸਾਹਬ ਦੀ ਮਿਹਰਬਾਨੀ ਨਾਲ ਮਕਾਨ ਬਣਾਉਣ ਲਈ ਪੰਜਾਹ ਰੁਪਈਏ ਵਿਚ ਖਰੀਦ ਲਿਆ ਸੀ।

ਹਾਰਡੀ ਗਰੋਵ ਨੇ ਇੱਟਾਂ ਦੀਆਂ ਕੱਚੀਆਂ ਕੰਧਾਂ ਤੇ ਖਪਰਿਆਂ ਦੀ ਛੱਤ ਪਾ ਕੇ ਬੰਗਲਾ ਬਣਾ ਲਿਆ। ਕੁਝ ਮੁਰਗੀਆਂ ਪਾਲ ਲਈਆਂ। ਨੇੜੇ ਦੀ ਬਸਤੀ ਦੇ ਲੋਕ ਹਾਰਡੀ ਸਾਹਬ ਨੂੰ ਮੰਨਦੇ ਸਨ। ਹਾਰਡੀ ਸਰਕਾਰ ਦੀ ਜਾਤ ਦਾ ਸੀ ਅਤੇ ਉਹਦੀ ਸਿਫ਼ਾਰਸ਼ ਨਾਲ ਕਈ ਗੁਆਂਢੀਆਂ ਨੂੰ ਰੇਲਵੇ ਵਰਕਸ਼ਾਪ ਵਿਚ ਕੰਮ ਮਿਲ ਜਾਂਦਾ। ਕਿਮ ਗਰੋਵ ਨੂੰ ਵੀ ਵਰਕਸਾਪ ਵਿਚ ਕੰਮ ਮਿਲ ਗਿਆ ਸੀ। ਪਹਿਲੀ ਲੜਾਈ ਦੇ ਅਖ਼ੀਰ ਵਿਚ ਹਾਰਡੀ ਗਰੋਵ ਦੀ ਮੌਤ ਹੋ ਗਈ। ਪਤਨੀ ਉਸ ਤੋਂ ਪਹਿਲਾਂ ਹੀ ਸਵਰਗਵਾਸੀ।

ਕਿਮ ਨੂੰ ਅਠਾਰਾਂ ਉੱਨੀ ਦੀ ਉਮਰ ਤੋਂ ਹੀ ਅਵਾਰਗੀ ਅਤੇ ਨਸ਼ੇ ਦਾ ਸ਼ੌਕ। ਪਿਤਾ ਦੀ ਮੌਤ ਦੇ ਬਾਅਦ ਬਿਲਕੁਲ ਬੇਲਿਹਾਜ਼, ਬੇਲਗਾਮ, ਬੇਪਰਵਾਹ। ਹਨੇਰੀ-ਬੱਦਲ ਵਿਚ ਮਕਾਨ ਦੀ ਛੱਤ ਦੇ ਖਪਰੇ ਟੁਟਦੇ ਗਏ। ਵਾਛੜਾਂ ਨਾਲ ਕਚੀਆਂ ਕੰਧਾਂ ਘੁਲਦੀਆਂ ਗਈਆਂ। ਕਿਮ ਗਰੋਵ ਮਕਾਨ ਮੁਰੰਮਤ ਦੀ ਚਿੰਤਾ ਕੀ ਕਰਦਾ। ਨਸੇ ਪਾਣੀ ਦਾ ਹੀ ਖ਼ਰਚ ਪੂਰਾ ਨਾ ਹੁੰਦਾ। ਕਿਮ ਨੂੰ ਪਰਵਾਹ ਵੀ ਨਹੀਂ ਸੀ। ਬਸ ਰਾਤੀਂ ਲੇਟਣ ਲਈ ਥਾਂ

ਚਾਹੀਦੀ ਸੀ। ਬਹੁਤੀ ਸਰਦੀ ਜਾਂ ਬਰਸਾਤ ਵਿਚ ਉਹਦੀ ਰਾਤ ਸ਼ਰਾਬਖ਼ਾਨੇ, ਤਾੜੀਖ਼ਾਨੇ ਵਿਚ ਜਾਂ ਚੁਆਨੀ, ਅਠਿਆਨੀ ਵਿਚ ਰਾਤ ਭਰ ਵਾਲੀਆਂ ਥਾਵਾਂ ਤੇ ਬੀਤ ਜਾਂਦੀ। ਗਲੀ ਦੇ ਪੀਟਰ, ਰਾਬਿਨ, ਗੌਸ ਉਹਦੇ ਬਚਪਨ ਦੇ ਸਾਥੀ, ਹੁਣ ਨਸ਼ੇ ਪਾਣੀ ਅਤੇ ਜਵਾਨੀ ਦੇ ਸ਼ੌਕ ਵਿਚ ਸਹਾਇਕ ਅਤੇ ਭਾਈਵਾਲ। ਤਿੰਨੋ ਚਾਰੇ ਨਸ਼ੇ ਲਈ ਬੈਠ ਜਾਂਦੇ ਤਾਂ ਵਧ ਚੜ੍ਹ ਕੇ ਪੀਂਦੇ ਅਤੇ ਉਠਣ ਜੋਗੇ ਨਾ ਰਹਿੰਦੇ।

ਸੰਨ 30 ਦੀ ਗੱਲ ਹੈ। ਉਸ ਸ਼ਾਮ ਵਰਕਸ਼ਾਪ ਵਿਚ ਤਨਖ਼ਾਹ ਵੰਡੀ ਗਈ। ਕਿਮ, ਰਾਬਿਨ ਅਤੇ ਗੌਸ ਆਲਮ ਬਾਗ਼ ਵਿਚ ਬੈਠ ਗਏ। ਸ਼ਰਾਬ ਦੇ ਕਈ ਚੁਕੜ ਅਤੇ ਕਲੇਜੀ-ਪਕੌੜੀ ਦੇ ਕਈ ਪਤੇ ਲੈਂਦਿਆਂ ਲੈਂਦਿਆਂ ਪਿਆਰ ਕਹਾਣੀ ਸ਼ੁਰੂ। ਕਿਮ ਨੂੰ ਝਟ ਹੀ ਉਤੇਜਨਾ। ਆਲਮ ਬਾਗ਼ ਦੀਆਂ ਅਜਿਹੀਆਂ ਕੋਠੜੀਆਂ ਤੋਂ ਵਾਕਫ਼। ਉਨ੍ਹਾਂ ਦਿਨਾਂ ਵਿਚ ਉਸ ਹਿੱਸੇ ਵਿਚ ਸੜਕਾਂ ਗਲੀਆਂ ਵਿਚ ਰਾਤੀਂ ਰੌਸ਼ਨੀ ਦਾ ਕੋਈ ਪ੍ਰਬੰਧ ਨਹੀਂ ਸੀ। ਸ਼ਾਮ ਦਾ ਡੂੰਘਾ ਹਨੇਰਾ, ਅਤੇ ਦਿਮਾਗ਼ ਵਿਚ ਸ਼ਰਾਬ ਦੀ ਧੂੰਦ। ਗਲੀਆਂ ਰਸਤੇ ਭੁਲ ਗਏ। ਕਿਮ ਏਨੇ ਆਵੇਗ ਵਿਚ ਵਿਘਨ ਨਾਲ ਖਿਝ ਪਿਆ। ਪੈਂਟ ਦੇ ਰਹੇ ਸਹੇ ਬਟਨ ਟੁਟਦੇ ਜਾ ਰਹੇ ਸਨ। ਉਦੋਂ ਹੀ ਕਿਸਮਤ ਦੀ ਮਾਰੀ ਇਕ ਬਕਰੀ ਰੱਸੀ ਤੁੜਾ ਕੇ ਘੁੰਮਦੀ ਵਿਖਾਈ ਦਿਤੀ। ਨਸ਼ੇ ਦੇ ਮਾਮਲੇ ਵਿਚ ਕਿਮ ਸਮਦਰਸ਼ੀ : ਠੱਰਾ, ਭੰਗ, ਗਾਂਜਾ ਆਦਿ ਮਾਦਕ ਸਭ ਪੀਤੇ ਜਾਣ ਵਾਸਤੇ ਹਨ। ਨਸ਼ੇ ਦੇ ਸਿਖ਼ਰ ਤੇ ਪਹੁੰਚ ਪ੍ਰੇਮ ਕਾਂਡ ਲਈ, ਦੋਪਾਇਆਂ, ਚੋਪਾਇਆਂ ਵਿਚ ਕੋਈ ਭੇਦ-ਭਾਵ ਨਹੀਂ। ਕਿਮ ਨੇ ਉਛਲ ਕੇ ਬਕਰੀ ਦੀ ਪੂਛਲ ਪਕੜ ਲਈ। ਕਿਮ ਦੀ ਲਲਕਾਰ ਨਾਲ ਰਾਬਿਨ ਅਤੇ ਗੌਸ ਨੇ ਬਕਰੀ ਨੂੰ ਕੰਨਾਂ ਤੋਂ ਰੋਕ ਲਿਆ। ਕਿਮ ਨੂੰ ਅੰਧੇਰੇ ਵਿਚ ਭਟਕਣ ਦੀ ਲੋੜ ਨਾ ਰਹੀ।

ਕਿਸਮਤ ਨਾਲ ਆਲਮ ਬਾਗ਼ ਪੁਲੀਸ-ਚੌਂਕੀ ਦਾ ਦਰੋਗਾ ਦੋ ਸਿਪਾਹੀਆਂ ਦੇ ਨਾਲ ਉਧਰ ਆ ਨਿਕਲਿਆ। ਦਰੋਗੇ ਨੇ ਕੁਕਰਮੀਆਂ ਨੂੰ ਇਸ ਬਰਬਰਤਾ ਲਈ ਗਾਲ੍ਹ ਦੇ ਕੇ ਡਾਂਟਿਆ। ਸਿਪਾਹੀਆਂ ਨੇ ਉਹਨੂੰ ਦੋ ਚਾਰ ਠੋਕਰਾਂ ਥੱਪੜ ਮਾਰ, ਫ਼ਿਟਕਾਰ ਕੇ ਨਸਾ ਦੇਣਾ ਚਾਹਿਆ। ਕਿਮ ਦਾ ਯੋਰਪੀਅਨ ਖ਼ੂਨ, ਉਸ ਉਤੇ ਡੂੰਘਾ ਨਸ਼ਾ। ਕਾਲੇ ਆਦਮੀ ਤੋਂ ਗਾਲ ਤੇ ਥੱਪੜ ਕਿਵੇਂ ਸਹਿੰਦਾ। ਕਿਮ ਨੇ ਡਬਲ ਅੰਗਰੇਜ਼ੀ ਹਿੰਦੁਸਤਾਨੀ ਗਾਲ੍ਹਾਂ ਦੇ ਕੇ ਲਲਕਾਰਿਆ, "ਯੂ ਬਲੱਡੀ ਫਕਿੰਗ ਕਾਲਾ ਸਨੋਬਿਚ, ਅਮ ਮਾਂਚੋ ਗੋਟ ਕਾ ਫਕ ਕਰਤਾ। ਆਪਨਾ ਮਦਰ-ਵਾਈਫ਼ ਲਾਓ, ਹਮ ਉਸ ਕੋ......।"

ਦਰੋਗੇ ਨੂੰ ਉਸ ਥਾਂ ਤੇ ਉਸ ਵੇਲੇ ਕਿਸੇ ਅੰਗਰੇਜ਼ ਅਫ਼ਸਰ ਦੀ ਨਜ਼ਰ ਦਾ ਡਰ ਨਹੀਂ ਸੀ। ਕਿਮ ਅਤੇ ਉਹਦੇ ਦੋਵੇਂ ਸਾਥੀ ਸਿਪਾਹੀਆਂ ਅਤੇ ਦਰੋਗੇ ਦੇ ਬੂਟਾਂ ਦੀਆਂ ਠੋਕਰਾਂ ਅਤੇ ਡੰਡਿਆਂ ਦੀ ਮਾਰ ਨਾਲ ਜ਼ਮੀਨ ਤੇ ਡਿਗ ਪਏ। ਡਿਗਦੇ ਲੁੜਕਦੇ ਚੌਂਕੀ ਪੁਜੇ। ਮਾਰ ਐਸੀ ਕਿ ਕਿਮ ਦਾ ਨਸ਼ਾ ਹਰਨ। ਉਹਨੇ ਘਿਘਿਆ ਕੇ ਮੁਆਫ਼ੀ ਲਈ ਕਾਲੇ ਆਦਮੀ ਦੀਆਂ ਜੁਤੀਆਂ ਚੁੰਮ ਲਈਆਂ, "ਪਾਰਡਨ ਸਰ, ਕ੍ਰਾਈਸਟ ਸੇਕ, ਗਾਡ ਸੇਕ ਪਾਰਡਨ। ਖ਼ੁਦਾ ਕਾ ਵਾਸਟੇ ਮਾਫ਼ੀ......।" ਰਾਬਿਨ ਅਤੇ ਗੌਸ ਆਪਣੀ ਜੇਬ ਵਿਚ ਬਚੀ ਤਨਖ਼ਾਹ ਸਿਪਾਹੀਆਂ ਦੇ ਪੈਰਾਂ ਵਿਚ ਰਖ ਕੇ ਅੱਧੀ ਰਾਤੀਂ ਛੁਟੇ। ਦਰੋਗੇ ਨੇ ਕਿਮ ਨੂੰ ਨਹੀਂ ਛੱਡਿਆ। ਅੰਗਰੇਜ਼ ਸਰਕਾਰ ਦੇ ਬਣਾਏ ਤਾਜੀਰਾਤ ਹਿੰਦ ਦਫ਼ਾ 377 ਤਹਿਤ ਉਹਦਾ ਚਾਲਾਨ ਕਰ

ਦਿਤਾ। ਅਦਾਲਤ ਵਿਚ ਕਿਮ ਨੂੰ ਜਾਨਵਰ ਨਾਲ ਬਲਾਤਕਾਰ ਕਰਨ ਦੇ ਅਪਰਾਧ ਵਿਚ ਦੋ ਸਾਲ ਸਖ਼ਤ ਸਜ਼ਾ।

ਰੇਲਵੇ ਵਰਕਸ਼ਾਪ ਦੇ ਰਜਿਸਟਰ ਵਿਚ ਕਿਮ ਗਰੋਵ ਦੀ ਨੈਸ਼ਨੈਲਟੀ ਐਂਗਲੋ-ਇੰਡੀਅਨ ਦਰਜ ਸੀ। ਕੰਧਾਰੀ ਬਾਗ਼ ਗਲੀ ਦੇ ਨੇੜੇ ਬ੍ਰਿਟਿਸ਼ ਮੈਥੋਡਿਸਟ ਗਿਰਜੇ ਦੇ ਪਾਦਰੀ ਦੀ ਸਿਫ਼ਾਰਸ਼ ਨੇ ਮਦਦ ਕੀਤੀ। ਐਂਗਲੋ ਇੰਡੀਅਨ ਕੈਦੀ ਦਾ ਸਾਧਾਰਣ ਹਿੰਦੁਸਤਾਨੀ ਕੈਦੀਆਂ ਦੇ ਵਿਚ ਰਖਿਆ ਜਾਣਾ ਬ੍ਰਿਟਿਸ਼ ਖ਼ੂਨ ਦੇ ਅੰਸ਼......ਜਿੰਨਾ ਵੀ ਹੋਵੇ......ਦੇ ਸਨਮਾਨ ਦੇ ਉਲਟ। ਕਿਮ ਗਰੋਵ ਨੂੰ ਜੇਲ ਕੱਟਣ ਲਈ ਨੈਨੀ ਸੈਂਟਰਲ ਜੇਲ ਦੀ ਯੋਰਪੀਅਨ ਐਂਡ ਐਂਗਲੋ ਇੰਡੀਅਨ ਬੈਰੇਕ ਵਿਚ ਭੇਜ ਦਿਤਾ ਗਿਆ। ਕਿਮ ਨੇ ਜੇਲ ਤੇ ਕੱਟੀ, ਪਰ ਉਹਨੂੰ ਯੋਰਪੀਅਨ ਹੋਣ ਦਾ ਸਰਟੀਫ਼ਿਕੇਟ ਮਿਲ ਗਿਆ।

ਜੇਲ ਵਿਚ ਕਿਮ ਦਾ ਯੋਰਪੀਅਨ ਖ਼ੂਨ ਦਾ ਦਾਅਵਾ ਅਤੇ ਹੰਕਾਰ ਵਧ ਗਿਆ। ਉਸ ਵੇਲੇ ਨੈਨੀ ਜੇਲ ਵਿਚ ਨਮਕ ਸਤਿਆਗ੍ਰਹਿ ਦੇ ਰਾਜਨੀਤਿਕ ਕੈਦੀ ਬੜੀ ਗਿਣਤੀ ਵਿਚ ਸਨ। ਰਾਜਨੀਤਿਕ ਅਪਰਾਧੀ 'ਸੀ ਕਲਾਸ' ਦੇ ਹਿੰਦੁਸਤਾਨੀ ਕੈਦੀ ਦੀ ਜੇਲ ਦੀ ਵਰਦੀ—ਦਸੂਤੀ ਦਾ ਅੱਧੀਆਂ ਬਾਹਾਂ ਵਾਲਾ ਲਕ ਤਕ ਕੁੜਤਾ, ਗੋਡਿਆਂ ਤਕ ਜਾਂਘੀਆ। ਨੰਗੇ ਪੈਰ। ਨਾਸ਼ਤੇ ਲਈ ਘੁਣ ਲਗੇ, ਅਧੇ ਭੁਜੇ ਛੋਲੇ। ਦੁਪਹਿਰੀ ਸ਼ਾਮੀਂ ਖਾਣ ਲਈ ਕਣਕ ਛੋਲੇ, ਬਾਜਰਾ, ਮਿੱਟੀ ਰਲੀਆਂ, ਟੁਟੀਆਂ ਭਜੀਆਂ ਰੋਟੀਆਂ ਅਤੇ ਦਾਲ ਦਾ ਕਾਲਾ ਪਾਣੀ ਜਾਂ ਉਬਲੀ ਹੋਈ ਚੌਲਾਈ-ਗੋਭੀ ਦੇ ਪਤਿਆਂ ਦੀ ਸਬਜ਼ੀ। ਜੇਬ-ਕਤਰਨ, ਜਾਹਲਸਾਜ਼ੀ, ਚੋਰੀ ਅਤੇ ਛੋਟੀ ਉਮਰ ਦੇ ਮੁੰਡਿਆਂ ਕੁੜੀਆਂ ਅਤੇ ਪਸ਼ੂਆਂ ਨਾਲ ਬਲਾਤਕਾਰ ਕਰਨ ਦੇ ਅਪਰਾਧੀ ਯੋਰਪੀਅਨ ਅਤੇ ਐਂਗਲੋ-ਇੰਡੀਅਨ ਕੈਦੀਆਂ ਦੀ ਵਰਦੀ ਵਿਚ ਮੋਟੇ ਕਪੜੇ ਦੇ ਕਮੀਜ਼ ਜਾਂਘੀਏ ਤੋਂ ਇਲਾਵਾ ਕੋਟ ਪਤਲੂਨ ਅਤੇ ਫ਼ੌਜੀ ਬੂਟ ਦਿਤੇ ਜਾਂਦੇ। ਖਾਣ ਲਈ ਡਬਲ ਰੋਟੀ, ਮੱਖਣ, ਦੁਧ, ਗੋਸ਼ਤ, ਆਲੂ, ਮਸੰਰਾਂ ਦੀ ਦਾਲ ਅਤੇ ਸਬਜ਼ੀ। ਇਹ ਗੱਲ ਫ਼ਰਕ ਸੀ ਕਿ ਕਿਮ ਅਤੇ ਉਸਦੇ ਸਾਥੀ ਯੋਰਪੀਅਨ ਬੈਰਕ ਵਿਚ ਮੱਖਣ ਰੋਟੀ, ਦੁਧ ਗੋਸ਼ਤ ਮਿਲਣ ਤੇ ਵੀ ਖਾ ਨਾ ਸਕਦੇ। ਕਿਮ ਅਤੇ ਉਸਦੇ ਵਿਸ਼ਿਸ਼ਟ ਯੋਰਪੀਅਨ ਐਂਗਲੋ-ਇੰਡੀਅਨ ਸਾਥੀ ਨਸ਼ੇ ਪਾਣੀ ਦੇ ਬਿਨਾਂ ਰਹਿ ਨਹੀਂ ਸਨ ਸਕਦੇ। ਜੇਲ ਦਾ ਆਪਣਾ ਬਾਜ਼ਾਰ ਹੁੰਦਾ। ਯੋਰਪੀਅਨ ਕੈਦੀ ਆਪਣਾ ਮੱਖਣ ਦੁਧ, ਡਬਲਰੋਟੀ ਗੋਸ਼ਤ ਦੂਜੇ ਕੈਦੀਆਂ ਨੂੰ ਦੇ ਕੇ ਬਦਲੇ ਵਿਚ ਦੋ ਦੋ ਬੰਡਲ ਬੀੜੀਆਂ ਤੇ ਜੇਲ ਦੀ 'ਸੀ ਕਲਾਸ' ਖ਼ੁਰਾਕ ਲੈ ਕੇ ਗੁਜ਼ਾਰਾ ਕਰਦੇ। ਅੰਗਰੇਜ਼ੀ ਸ਼ਾਸਨ ਦੇ ਇੰਤਜ਼ਾਮ ਦੇ ਨਿਆਂ ਅਨੁਸਾਰ ਉਹ ਸੱਭਯ ਸਨ, ਅਤੇ ਅਹਿੰਸਾਤਮਕ ਰਾਜਨੀਤਿਕ ਅੰਦੋਲਨ ਕਰਨ ਵਾਲੇ ਹਿੰਦੁਸਤਾਨੀ ਅਸੱਭਯ ਬਾਗੀ ਗੁੰਡੇ।

ਕਿਮ ਗਰੋਵ ਕੈਪਟਨ ਅਤੇ ਆਰਮੀਮੈਨ ਵੀ ਸੀ। ਪਹਿਲੀ ਵੱਡੀ ਲੜਾਈ ਵਕਤ ਕਿਮ ਦੀ ਉਮਰ ਵੀਹ ਵਰ੍ਹੇ ਹੋ ਗਈ। ਸਰਕਾਰ ਨੇ ਹੰਗਾਮੀ ਹਾਲਤ ਦੀ ਤਿਆਰੀ ਲਈ ਦੇਸ਼ ਦੇ ਸਭ ਯੋਰਪੀਅਨ, ਐਂਗਲੋ-ਇੰਡੀਅਨ ਅਤੇ ਖ਼ਾਸ ਖ਼ਾਸ ਰਾਜ ਭਗਤ ਪਰਵਾਰਾਂ ਦੇ ਨੌਜਵਾਨਾਂ ਨੂੰ ਹੋਮ ਗਾਰਡਸ ਅਤੇ ਟੈਰੀਟੋਰੀਅਲ ਸੈਨਾ ਦੇ ਰੂਪ ਵਿਚ ਸੈਨਿਕ ਸਿਖਿਆ ਦੇਣ ਦਾ ਇੰਤਜ਼ਾਮ ਕੀਤਾ। ਉਸ ਵੇਲੇ ਕਿਮ ਨੇ ਵੀ ਤਿੰਨ ਮਹੀਨੇ ਹਫ਼ਤੇ ਵਿਚ ਦੋ ਵਾਰ ਮਿਲਟਰੀ ਡਰਿੱਲ ਕੀਤੀ ਸੀ।

ਕਿਮ ਗਰੇਵ ਜੇਲ ਤੋਂ ਛੁਟਿਆ ਤਾਂ ਉਹਦੇ ਪਿਤਾ ਦਾ ਬਣਾਇਆ ਕੱਚੀਆਂ ਇੱਟਾਂ ਅਤੇ ਖਪਰਿਆਂ ਦਾ ਮਕਾਨ ਢਹਿ ਢੇਰੀ ਹੋ ਚੁਕਾ ਸੀ। ਜੇਲ 'ਚੋਂ ਆਉਣ ਦੇ ਬਾਅਦ ਉਹਦੀ ਰੇਲਵੇ ਵਰਕਸ਼ਾਪ ਦੀ ਨੌਕਰੀ ਵੀ ਨਾ ਰਹੀ। ਕੰਧਾਰੀ ਬਾਗ਼ ਗਲੀ ਨਾਲ ਉਸਦਾ ਨਾਤਾ ਕੌਣ ਤੋੜ ਸਕਦਾ ਸੀ! ਇਥੇ ਉਹਦੀ ਜਾਇਦਾਦ ਸੀ। ਜ਼ਮੀਨ ਅਤੇ ਡਿਗ ਚੁਕੇ ਮਕਾਨ ਦਾ ਮਲਬਾ। ਉਹਦੀ ਖ਼ਾਲੀ ਜ਼ਮੀਨ ਤੇ ਇਕ ਗਵਾਲੇ ਨੇ ਝੌਂਪੜੀ ਪਾ ਕੇ ਚਾਰ ਮੱਝਾਂ ਬੰਨ੍ਹ ਲਈਆਂ ਸਨ। ਗਵਾਲੇ ਨੇ ਗ਼ਰੀਬ ਪਰਵਾਰ ਸਾਹਬ ਦੇ ਸਾਹਮਣੇ ਹੱਥ ਜੋੜ ਕੇ ਉਹਦੀ ਜ਼ਮੀਨ ਦਾ ਕਿਰਾਇਆ ਚਾਰ ਰੁਪਏ ਮਹੀਨਾ ਦੇਣਾ ਮੰਨਿਆ ਸੀ। ਐਂਡੀ ਅਤੇ ਉਹਦੇ ਪੁਤਰ ਰਾਬਿਨ ਨੂੰ ਰੇਲਵੇ ਵਰਕਸ਼ਾਪ ਵਿਚ ਹਾਰਡੀ ਗਰੇਵ ਨੇ ਨੌਕਰੀ ਦਿਵਾਈ ਸੀ। ਐਂਡੀ ਦਸ ਸਾਲ ਪਹਿਲਾਂ ਸਵਰਗਾਂ ਦਾ ਵਾਸੀ ਹੋ ਚੁਕਾ ਸੀ। ਰਾਬਿਨ ਅਜੇ ਤੀਕ ਕਿਮ ਦਾ ਹੈਸਾਨ ਮੰਨਦਾ। ਉਹਦੇ ਮਕਾਨ ਵਿਚ ਤਿੰਨ ਕੋਠੜੀਆਂ ਸਨ। ਇਕ ਵਿਚ ਕਿਮ ਲਈ ਚਟਾਈ ਡਾਹ ਦਿਤੀ।

... ... ...

ਕੰਧਾਰੀਬਾਗ਼ ਲੇਨ ਵਿਚ ਕਾਂਗਰਸ ਦੀ ਪ੍ਰਭਾਤਫੇਰੀ ਉਤੇ ਹਮਲੇ ਦੀ ਖ਼ਬਰ, ਕਾਂਗਰਸ ਦੀ ਚੋਣ-ਪ੍ਰਚਾਰ ਕਮੇਟੀ ਦੇ ਦਫ਼ਤਰ ਵਿਚ ਬੜੇ ਦੁਖਮਈ ਢੰਗ ਨਾਲ ਪੁਜੀ। ਸ਼ਹਿਰ ਦੇ ਕਿਸੇ ਵੀ ਹਿੱਸੇ ਵਿਚ ਪ੍ਰਭਾਤਫੇਰੀ ਉਤੇ ਹਮਲਾ ਅਤੇ ਸਵੈ-ਸੇਵਕਾਂ ਦਾ ਮਾਰ ਖਾ ਕੇ ਜਾਂ ਡਰ ਨਾਲ ਨੱਸ ਉਠਣਾ, ਦੋਵੇਂ ਹੀ ਗੱਲਾਂ ਬੜੀ ਚਿੰਤਾ ਵਾਲੀਆਂ ਸਨ। ਘਟਨਾ ਦਾ ਪ੍ਰਭਾਵ ਹੋਰ ਗਲੀ ਮੁਹੱਲਿਆਂ ਤੇ ਵੀ ਪੈਣ ਦਾ ਡਰ। ਕਾਂਗਰਸ ਦੀ ਇੱਜ਼ਤ ਦਾ ਸਵਾਲ। ਚੋਣ ਪ੍ਰਚਾਰ ਕਮੇਟੀ ਨੂੰ ਕੇਸਰਬਾਗ਼ ਦੇ ਡਾਕਟਰ ਦਾਸ ਅਤੇ ਮੈਡੀਕਲ ਕਾਲਜ ਦੇ ਡਾਕਟਰ ਵੀ ਆਪਣੀ ਮਿਲਵਰਤਣ ਦੇ ਰਹੇ ਸਨ। ਡਾਕਟਰ ਦਾਸ ਅਤੇ ਡਾਕਟਰ ਚੌਹਾਨ ਜਮਾਤੀ ਸਨ। ਡਾਕਟਰ ਚੌਹਾਨ ਦਾ ਪਥਾਲੋਜੀ ਦਾ ਕਲਿਨਕ ਅਤੇ ਰਿਹਾਇਸ਼ ਕੈਂਟ ਰੋਡ ਤੇ ਕੰਧਾਰੀਬਾਗ਼ ਗਲੀ ਦੇ ਸ਼ੁਰੂ ਵਿਚ ਸੀ। ਡਾਕਟਰ ਦਾਸ ਆਪਣੇ ਮਰੀਜ਼ਾਂ ਨੂੰ ਮੂਤਰ-ਖ਼ੂਨ ਦੀ ਜਾਂਚ ਲਈ ਡਾਕਟਰ ਚੌਹਾਨ ਵੱਲ ਭੇਜਦੇ। ਡਾਕਟਰ ਚੌਹਾਨ ਨਾਲ ਡਾਕਟਰ ਦਾਸ ਦੋ ਦਿਨ ਪਹਿਲਾਂ ਗੱਲ ਕਰ ਚੁਕੇ ਸਨ : ਤੁਹਾਡੇ ਅਤੇ ਤੁਹਾਡੇ ਗੁਆਂਢ ਦੇ ਵੋਟ ਗੁਪਤਾ ਜੀ ਨੂੰ ਮਿਲਣੇ ਚਾਹੀਦੇ ਨੇ।......ਸਾਡਾ ਤੁਹਾਡਾ ਦੁਖ-ਦਰਦ ਗੁਪਤਾ ਵਰਗਾ ਆਦਮੀ ਹੀ ਜਾਣੇਗਾ। ਉਹਦਾ ਨਾ ਘਰ-ਬਾਰ, ਨਾ ਕਾਰੋਬਾਰ। ਉਹਦੀ ਜ਼ਿੰਦਗੀ ਲੋਕ-ਸੇਵਾ ਲਈ। ਬੈਰਿਸਟਰ ਮਿਸ਼ਰਾ ਨੂੰ ਤੇ ਗਵਰਨਰ ਦੇ ਦਰਬਾਰ ਦੀ ਕੁਰਸੀ ਨਾਲ ਮਤਲਬ। ਅੰਗਰੇਜ਼ ਦੀ ਜੁਤੀ ਚੱਟੇਗਾ। ਹੁਣ ਰਾਇ ਬਹਾਦੁਰ ਹੈ, ਸਰ ਬਣ ਜਾਏਗਾ।

ਡਾਕਟਰ ਦਾਸ ਨੇ ਕਾਂਗਰਸ ਚੋਣ ਪ੍ਰਚਾਰ ਕਮੇਟੀ ਦੇ ਮੰਤਰੀ, ਰਾਜਾ ਬਾਜ਼ਾਰ ਦੇ ਹਰੀ ਕ੍ਰਿਸ਼ਣ ਭਾਈ ਨੂੰ ਹੌਂਸਲਾ ਦਿਤਾ : ਡਾਕਟਰ ਚੌਹਾਨ ਉਸੇ ਗਲੀ ਵਿਚ ਹਨ। ਸ਼ਾਮੀਂ ਉਨ੍ਹਾਂ ਵੱਲ ਚਲੇ ਚਲਾਂਗੇ...। ਹਰੀ ਭਈਆ ਐਨੇ ਨਾਲ ਹੀ ਸੰਤੁਸ਼ਟ ਨਾ ਹੋਏ। ਉਨ੍ਹਾਂ ਨੇ ਕਾਂਗਰਸ ਦੇ ਸਹਾਇਕ ਕੁਝ ਨੌਜਵਾਨਾਂ ਨੂੰ ਮੌਕੇ ਲਈ ਤਿਆਰ ਕਰ ਲਿਆ।

ਕੰਧਾਰੀਬਾਗ਼ ਗਲੀ ਵਿਚ ਪ੍ਰਭਾਤਫੇਰੀ ਝਗੜਾ ਛਨਿਛਰਵਾਰ ਸਵੇਰੇ ਹੋਇਆ ਸੀ। ਛਨਿਛਰ ਸ਼ਾਮੀਂ ਮਾਸਟਰ ਪੰਡਿਤ ਸੰਗੀਤ ਦਾ ਰਸ ਲੈਂਦੇ ਸਨ। ਕਿਸੇ ਸੰਗੀਤ ਪ੍ਰੇਮੀ

ਦੋਸਤ ਦੇ ਘਰ ਚਲੇ ਜਾਂਦੇ ਜਾਂ ਉਨ੍ਹਾਂ ਦੇ ਘਰ ਹੀ ਬੈਠਕ ਜੰਮਦੀ। ਮਿਸਟਰ ਸਿੰਘ ਅਤੇ ਉਸਦੇ ਪੁਤਰ ਵਰਿੰਦਰ ਸਿੰਘ ਨੂੰ ਵੀ ਸੰਗੀਤ ਵਿਚ ਰੁਚੀ। ਪੰਡਿਤ ਦੇ ਉਤਸ਼ਾਹ ਦੇਣ ਨਾਲ ਵਰਿੰਦਰ ਸਿੰਘ ਸ਼ਾਮੀਂ ਮਿਊਜ਼ਕ ਕਾਲਜ ਜਾਣ ਲੱਗ ਪਿਆ ਸੀ। ਤਬਲੇ ਤੇ ਚੰਗੀ ਸੰਗਤ ਦੇਂਦਾ। ਉਨ੍ਹਾਂ ਦੇ ਘਰ ਤਬਲੇ ਦੀ ਜੋੜੀ ਸੀ, ਪੰਡਿਤ ਦੇ ਘਰ ਤਾਨਪੁਰਾ ਅਤੇ ਹਾਰਮੋਨੀਅਮ। ਪੰਡਿਤ ਕਿਸੇ ਉਸਤਾਦ ਨੂੰ ਵੀ ਬੁਲਾ ਲੈਂਦੇ। ਡਾਕਟਰ ਚੌਹਾਨ ਵੀ ਕਦੀ ਥੋੜੀ ਦੇਰ ਬੈਠ ਜਾਂਦੇ। ਗਲੀ ਦੇ ਕੁਝ ਲੋਕਾਂ ਨੂੰ ਪੰਡਿਤ ਦੇ ਘਰ ਹਿੰਦੁਸਤਾਨੀ ਗਾਣਾ-ਵਜਾਉਣਾ ਨਾ-ਪਸੰਦ। ਪ੍ਰਾਇਮਰੀ ਦੀ ਹੈਡਮਿਸਟਰੈਸ ਮਿਸ ਜੂਨ, ਟੇਲਰ ਮਾਸਟਰ ਫ਼ਾਸਟਰ, ਮਿਸਿਜ਼ ਬਾਨ ਅਤੇ ਕਿਮ ਗਰੇਵ ਹਿੰਦੁਸਤਾਨੀ ਗਾਣੇ ਵਜਾਣੇ ਨੂੰ ਅਨਕ੍ਰਿਸ਼ਚਿਅਨ, ਵਲਗਰ ਮਿਊਜ਼ਕ ਕਹਿੰਦੇ ਸਨ।

ਸ਼ਾਮੀਂ ਬੈਠਕ ਵਿਚੋਂ ਮੇਜ਼ ਕੁਰਸੀਆਂ ਅਤੇ ਬੈਂਤ ਦਾ ਸੋਫ਼ਾ ਕਢ ਕੇ ਦਰੀ ਗੱਦੇ ਅਤੇ ਸਫ਼ੇਦ ਚਾਦਰਾਂ ਵਿਛਾ ਦਿਤੀਆਂ ਗਈਆਂ। ਘਸਿਆਰੀ ਮੰਡੀ ਦੇ ਉਸਤਾਦ ਮੁੰਨੇ ਖ਼ਾਂ ਆਏ ਸਨ। ਬੈਠਕ ਜੰਮਣ ਤੋਂ ਪਹਿਲਾਂ ਉਸਤਾਦ ਦੀ ਸੇਵਾ ਵਿਚ ਚਾਹ ਪਾਨ, ਜ਼ਰਦਾ ਅਤੇ ਬੀੜੀ ਹਾਜ਼ਰ ਕੀਤੇ ਗਏ।

ਪੰਡਿਤ ਵੱਡੀ ਧੀ ਅਤੇ ਪੁੱਤਰ ਨੂੰ ਵੀ ਸੰਗੀਤ ਲਈ ਪ੍ਰੇਰਣਾ ਦੇ ਕੇ ਉਤਸਾਹਿਤ ਕਰਦੇ ਰਹਿੰਦੇ ਸਨ। ਉਸ਼ਾ ਦਾ ਗਲਾ ਮਿੱਠਾ ਸੀ। ਤਾਲ-ਸੁਰ ਦੀ ਵੀ ਕੁਝ ਸਮਝ, ਪਰ ਸਾਧਨਾ ਲਈ ਲਗਨ ਨਹੀਂ। ਸੁਣਨ ਲਈ ਬੈਠ ਜਾਂਦੀ। ਵਰਿੰਦਰ ਤਬਲੇ ਅਤੇ ਤਾਨਪੁਰੇ ਨੂੰ ਸੁਰ ਵਿਚ ਬਿਠਾ ਹੀ ਰਿਹਾ ਸੀ ਕਿ ਦਰਵਾਜ਼ੇ ਦੀ ਚਿਕ ਚੁਕ ਕੇ ਚੌਹਾਨ ਦੇ ਨੌਕਰ ਨੇ ਕਿਹਾ, "ਡਾਕਟਰ ਸਾਹਬ ਆ ਰਹੇ ਨੇ।"

ਜਲਦੀ ਹੀ ਚੌਹਾਨ ਆ ਗਏ। ਉਨ੍ਹਾਂ ਦੇ ਨਾਲ ਡਾਕਟਰ ਦਾਸ ਅਤੇ ਪੰਡਿਤ ਲਈ ਇਕ ਅਨਜਾਣ ਸੱਜਣ ਸਫ਼ੇਦ ਗਾਂਧੀ ਟੋਪੀ ਅਤੇ ਸ਼ਾਲ ਵਾਲਾ ਇਕ ਹੋਰ ਜਵਾਨ। ਡਾਕਟਰ ਦਾਸ ਊਨੀ ਖੱਦਰ ਦੇ ਬੰਦ ਗਲੇ ਦੇ ਕੋਟ-ਪਤਲੂਨ ਵਿਚ ਸਨ, ਉਂਜ ਹੀ ਜਵਾਨ ਵੀ।

"ਮੁਆਫ਼ੀ ਚਾਹੁੰਦੇ ਹਾਂ ਪ੍ਰੋਫ਼ੈਸਰ ਸਾਹਬ, ਅਸੀਂ ਲੋਕ ਬੇਵਕਤ ਆਏ ਹਾਂ।" ਡਾਕਟਰ ਦਾਸ ਨੇ ਪੰਡਿਤ ਤੋਂ ਖਿਮਾਂ ਮੰਗੀ।

"ਆਉ ਤਸ਼ਰੀਫ਼ ਲਿਆਉ। ਬੇਵਕਤ ਕਿਉਂ।" ਪੰਡਿਤ ਦੇ ਨਾਲ ਹੋਰ ਸਭ ਵੀ ਪ੍ਰਾਹੁਣਿਆਂ ਦੇ ਸਵਾਗਤ ਵਿਚ ਖੜੇ ਹੋ ਗਏ। "ਹੇਠਾਂ ਬੈਠਣ ਵਿਚ ਪ੍ਰੇਸ਼ਾਨੀ ਹੋਏਗੀ... .. ਅਮਿਤ ਕੁਰਸੀਆਂ .....।"

ਪੰਡਿਤ ਅਜੇ ਕਹਿ ਹੀ ਰਿਹਾ ਸੀ ਕਿ ਡਾਕਟਰ ਦਾਸ ਝਟਪਟ ਹੇਠਾਂ ਵਿਛੀ ਚਾਦਰ ਤੇ ਬੈਠ ਕੇ ਜ਼ੋਰ ਦੀ ਹੱਸਣ ਲੱਗ ਪਿਆ, "ਸਾਹਬ ਸੰਗੀਤ ਦਾ ਰੰਗ ਕਿਧਰੇਂ ਕੁਰਸੀਆਂ ਤੇ ਜੰਮਦਾ ਹੈ।" ਦਾਸ ਨੇ ਚੌਹਾਨ ਨੂੰ ਵੀ ਹੱਥ ਨਾਲ ਖਿਚ ਕੇ ਹੇਠਾਂ ਬਿਠਾ ਲਿਆ।

ਡਾਕਟਰ ਚੌਹਾਨ ਨੇ ਜਾਣ ਪਛਾਣ ਕਰਵਾਈ, "ਪ੍ਰੋਫ਼ੈਸਰ ਪੰਡਿਤ, ਬੇਟੀ ਉਸ਼ਾ, ਉਸਤਾਦ ਮੁੰਨੇ ਖ਼ਾਂ, ਮਿਸਟਰ ਸਿੰਘ, ਅਤੇ ਵਰਿੰਦਰ..। ਡਾਕਟਰ ਦਾਸ ਨੂੰ ਤੇ ਤੁਸੀਂ ਸਭ ਜਾਣਦੇ ਹੀ ਹੋ। ਇਹ ਹਰੀ ਕ੍ਰਿਸ਼ਨ ਭਾਈ, ਸ਼ਹਿਰ ਦੀ ਕਾਂਗਰਸ ਚੋਣ ਕਮੇਟੀ ਦੇ ਸੈਕ੍ਰਟਰੀ। ਇਹ ਨੇ ਡਾਕਟਰ ਸੇਠ।"

ਜਵਾਨ ਡਾਕਟਰ ਸੇਠ ਨੇ ਪੰਡਿਤ ਵੱਲ ਝੁਕ ਕੇ ਸਲਾਮ ਕੀਤਾ, "ਤੁਹਾਡਾ ਪੁਰਾਣਾ ਸਟੂਡੈਂਟ!"

ਪੰਡਿਤ ਮੁਸਕਰਾ ਪਿਆ। ਪਿਆਰ ਨਾਲ ਮੋਢਾ ਥਪਥਪਾਇਆ। ਮੌਸਮ ਵੇਖਦਿਆਂ ਪੰਡਿਤ ਮਹਿਮਾਨਾਂ ਨੂੰ ਚਾਹ ਪੇਸ਼ ਕਰਨੀ ਚਾਹੁੰਦੇ ਸਨ। ਡਾਕਟਰ ਦਾਸ ਅਤੇ ਹੋਰ ਸਭ ਨੇ ਦੋਵੇਂ ਹੱਥ ਚੁਕ ਕੇ ਨਾਂਹ ਕਰ ਦਿਤੀ, "ਨਹੀਂ, ਨਹੀਂ ਅਸੀਂ ਦਸ ਮਿੰਟ ਤੋਂ ਜ਼ਿਆਦਾ ਤੁਹਾਡਾ ਵਕਤ ਨਹੀਂ ਲਵਾਂਗੇ।"

ਡਾਕਟਰ ਦਾਸ ਬੋਲੇ, "ਹਾਂ ਕਵ੍ਹੋ ਭਾਈ ਚੌਹਾਨ, ਸਵੇਰੇ ਗਲੀ ਵਿਚ ਕੀ ਝਗੜਾ ਹੋਇਆ?"

ਚੌਹਾਨ ਨੇ ਸਿੰਘ ਅਤੇ ਪੰਡਿਤ ਵੱਲ ਵੇਖਿਆ, "ਸਾਨੂੰ ਤੇ ਕੁਝ ਪਤਾ ਹੀ ਨਹੀਂ ਲੱਗਾ। ਹਰੀ ਕ੍ਰਿਸ਼ਨ ਭਾਈ ਅਤੇ ਡਾਕਟਰ ਸਾਹਬ ਨੇ ਸ਼ਿਕਾਇਤ ਸੁਣੀ ਹੈ ਕਿ ਸਵੇਰੇ ਇਸ ਗਲੀ ਵਿਚ ਕਾਂਗਰਸ ਵਾਲੰਟੀਅਰਾਂ ਨਾਲ ਕੁਝ ਝਗੜਾ ਹੋ ਗਿਆ।"

"ਝਗੜਾ ਕੀ", ਹਰੀ ਭਈਆ ਬੋਲੇ, "ਵਾਲੰਟੀਅਰ ਲੋਕ ਪ੍ਰਭਾਤ ਫੇਰੀ ਕਰ ਰਹੇ ਸਨ। ਵੀਹ ਪੰਝੀ ਆਦਮੀ ਲਕੜੀ-ਲਾਠੀ ਲੈ ਕੇ ਉਨ੍ਹਾਂ ਤੇ ਟੁਟ ਪਏ।"

"ਵੀਹ ਪੰਝੀ! ਅਜਿਹੇ ਕਿਹੜੇ ਲਠੈਤ ਨੇ ਗਲੀ ਵਿਚ।" ਸਿੰਘ ਨੇ ਹੈਰਾਨ ਹੋ ਕੇ ਕਿਹਾ।

"ਕੁਝ ਨਹੀਂ ਸਾਹਬ", ਵਰਿੰਦਰ ਬੋਲਿਆ, "ਉਹ ਗੋਰਵਾ ਕਿਮ ਗਾਲ੍ਹਾਂ ਬਕ ਰਿਹਾ ਸੀ। ਉਹਨੇ ਦੋ ਚਾਰ ਠੀਕਰੇ-ਵੀਕਰੇ ਸੁੱਟੇ ਹੋਣੇ ਨੇ। ਵਾਲੰਟੀਅਰ ਨਸ ਗਏ। ਹੈਰਨ ਦੇ ਦਰਵਾਜ਼ੇ ਦੇ ਸਾਹਮਣੇ ਹੀ ਤੇ ਸਭ ਹੋਇਆ। ਉਹਨੇ ਹੀ ਸਾਨੂੰ ਦਸਿਆ। ਕਿਮ ਨੇ ਰੌਲਾ ਪਾਇਆ—ਚੋਰ ਚੋਰ। ਦੋ ਤਿੰਨ ਆਦਮੀ ਨਿਕਲ ਆਏ, ਬਸ! ਗੋਰਵਾ ਖ਼ਾਹਮਖਾਹ ਸ਼ੇਖ਼ੀ ਹਾਂਕਦਾ ਫਿਰਦਾ ਹੈ। ਸਾਡੇ ਬੂਹੇ ਤੇ ਵੀ ਬਕ ਬਕ ਕਰ ਗਿਆ ਹੈ।"

"ਉਹ ਤਾੜੀ-ਗਾਂਜੇ ਦਾ ਮਾਰਿਆ ਅਪਾਹਿਜ", ਸਿੰਘ ਨੇ ਕਿਹਾ, "ਉਹ ਕੀ ਲਾਠੀ ਚਲਾਏਗਾ!"

"ਖ਼ੈਰ ਹੋਏਗਾ! ਪ੍ਰਭਾਤ ਫੇਰੀ ਵਿਚ ਗਲੀ ਦੇ ਲੋਕਾਂ ਨੂੰ ਕੀ ਇਤਰਾਜ਼ ਹੈ?" ਹਰੀ ਭਈਆ ਨੇ ਪੁਛਿਆ, "ਪ੍ਰਭਾਤ ਫੇਰੀ ਸਭ ਗਲੀ ਮੁਹੱਲਿਆਂ ਵਿਚ ਹੁੰਦੀ ਹੈ। ਕਾਂਗਰਸ ਵਾਲੰਟੀਅਰ ਇਹੀ ਤੇ ਕਹਿੰਦੇ ਨੇ—ਤੁਸੀਂ ਆਪਣਾ ਵੋਟ ਗ਼ਰੀਬ-ਗੁਰਬਾਂ ਦੇ ਦਰਦ ਸਮਝਣ ਵਾਲਿਆਂ ਨੂੰ ਦਿਉ। ਕੋਈ ਧਮਕੀ, ਗਾਲੀ ਗਲੋਚ ਕਰਦੇ ਨਹੀਂ।"

"ਇਤਰਾਜ਼ ਕਿਸੇ ਨੂੰ ਕੁਝ ਨਹੀਂ। ਇਥੇ ਵੋਟ ਹੀ ਕਿੰਨੇ ਲੋਕਾਂ ਦੇ ਹਨ।" ਸਿੰਘ ਨੇ ਚੌਹਾਨ ਵਲ ਵੇਖਿਆ, "ਇਸ ਸਿਰੇ ਤੇ ਚਾਰ ਪੰਜ ਅਸੀਂ ਤੁਸੀਂ ਅਤੇ ਗਲੀ ਵਿਚ ਦੂਜੇ ਪਾਸੇ ਮਾਸਟਰਨੀ ਮਿਸ ਜੂਨ ਅਤੇ ਦੋ ਕਲਰਕ, ਬਸ। ਬਾਕੀ ਲੋਕਾਂ ਦਾ ਵੋਟ ਹੀ ਨਹੀਂ। ਉਹ ਕੀ ਜਾਣਨ ਵੋਟ ਕਿਸ ਚਿੜੀ ਨੂੰ ਕਹਿੰਦੇ ਨੇ!"

"ਇਹ ਸਹੁਰੇ ਡੋਮ ਚਮਾਰ-ਪਾਸੀ ਕਲ ਤਕ ਝੀਗੂੰ ਮਹਿਗੂੰ ਸਨ, ਸਭ ਜਾਨ, ਹਾਬ, ਕਾਕ ਬਣ ਗਏ ਤੇ ਸਮਝਦੇ ਨੇ ਕਿ ਅੰਗਰੇਜ਼ ਦਾ ਰਾਜ ਇਨ੍ਹਾਂ ਦੇ ਸਿਰ ਤੇ ਹੀ ਖੜਾ ਹੈ।" ਪਿਤਾ ਦੀ ਹਾਂ ਵਿਚ ਹਾਂ ਮਿਲਾਉਂਦਾ ਵਰਿੰਦਰ ਬੋਲਿਆ, "ਉਸ ਸ਼ਰਾਬੀ ਕਿਮ ਦੀ ਤਿੜੀ ਵਿਚ ਆ ਗਏ।"

"ਤੁਸੀਂ ਫ਼ਿਕਰ ਨਾ ਕਰੋ, ਅਸੀਂ ਸਮਝਾ ਦਿਆਂਗੇ ।" ਸਿੰਘ ਨੇ ਹੌਂਸਲਾ ਦਿਤਾ ।

"ਤਾਂ ਠੀਕ ਹੈ ਹਰੀ ਭਾਈ ।" ਘੜੀ ਤੇ ਨਜ਼ਰ ਸੁਟਦਿਆਂ ਡਾਕਟਰ ਦਾਸ ਬੋਲੇ, "ਹੁਣ ਇਨ੍ਹਾਂ ਲੋਕਾਂ ਦਾ ਰੰਗ ਜੰਮਣ ਦਿਉ । ਇਬਾਦਤ ਅਤੇ ਸੋਹਬਤ ਵਿਚ ਦਖ਼ਲ ਦੇਣਾ ਗੁਨਾਹ ।" ਜ਼ੋਰ ਦੀ ਹੱਸ ਕੇ ਫਿਰ ਬੋਲੇ, "ਸਾਡੀ ਕਿਸਮਤ ਵਿਚ ਇਹ ਸਭ ਕਿਥੇ !"

"ਤੁਸੀਂ ਲੋਕ ਜ਼ਿੰਮਾ ਲੈ ਰਹੇ ਹੋ ਤਾਂ ਠੀਕ ਹੈ ।" ਹਰੀ ਭਈਆ ਦੋਵੇਂ ਹੱਥ ਜੋੜ ਬੋਲੇ, "ਕਾਂਗਰਸ ਨੇ ਆਪਣੇ ਲਈ ਕੁਝ ਮੰਗਣਾ ਜਾਂ ਲੈਣਾ ਨਹੀਂ । ਭਾਈ ਸਾਹਬ, ਕਾਂਗਰਸ ਤੇ ਪਬਲਿਕ ਜਨਤਾ ਦੀ ਆਵਾਜ਼, ਤੁਹਾਡੀ ਆਵਾਜ਼ । ਕਲ ਸਵੇਰੇ ਪ੍ਰਭਾਤ ਫੇਰੀ ਲਈ ਇਹ ਲੋਕ ਆਉਣਗੇ", ਉਨ੍ਹਾਂ ਸੇਠ ਦੇ ਮੋਢੇ ਤੇ ਹੱਥ ਰਖਿਆ, "ਲਾਠੀਆਂ ਪੈਣ, ਪੱਥਰ ਵਸਣ, ਇਹ ਨਸਣਗੇ ਨਹੀਂ । ਬਾਕੀ ਤੁਸੀਂ ਜਾਣੋ ।"

ਬੈਠਕ ਵਿਚ ਅਨਜਾਣ ਮਹਿਮਾਨਾਂ ਦੇ ਆਉਣ ਨਾਲ ਉਸ਼ਾ ਉਠਣਾ ਚਾਹੁੰਦੀ ਸੀ ਪਰ ਸਿੰਘ ਅਤੇ ਵਰਿੰਦਰ ਕਮਰੇ ਦੇ ਦਰਵਾਜ਼ੇ ਦੇ ਸਾਹਮਣੇ ਹੋ ਗਏ ਸਨ । ਰਾਹ ਰੁਕ ਗਿਆ । ਉਹ ਸਰਕ ਕੇ ਪਿਤਾ ਦੇ ਪਿਛੇ ਕੰਧ ਨਾਲ ਲੱਗ ਗਈ । ਗਲਬਾਤ ਸੁਣਦੀ ਇਧਰ ਉਧਰ ਵੇਖ ਰਹੀ ਸੀ । ਨੌਜਵਾਨ ਦਾ ਕਦ-ਕਾਠ, ਚਿਹਰਾ ਆਕਰਸ਼ਕ । ਆਉਣ ਵਾਲਿਆਂ 'ਚੋਂ ਬਸ ਇਕ ਉਹੀ ਜਵਾਨ । ਉਸ਼ਾ ਦੀ ਨਜ਼ਰ ਕਈ ਵਾਰ ਉਹਦੇ ਤੇ ਗਈ । ਜਵਾਨ ਉਸ਼ਾ ਨੂੰ ਵੇਖ ਕੇ ਨਜ਼ਰਾਂ ਬਚਾਏ । ਉਸ਼ਾ ਜਾਣਦੀ ਸੀ, ਕਿ ਹਿੰਦੂ-ਮੁਸਲਮਾਨ ਮਰਦ ਜ਼ਨਾਨੀਆਂ ਕੁੜੀਆਂ ਦਾ ਪਰਦੇ ਵਿਚ ਰਹਿਣਾ ਠੀਕ ਸਮਝ ਕੇ ਉਨ੍ਹਾਂ ਵੱਲ ਨਾ ਦੇਖਣਾ ਸੱਭਯ ਸਮਝਦੇ ਹਨ । ਉਹਦੇ ਆਪਣੇ ਪਰਿਵਾਰ, ਬਰਾਦਰੀ ਦੀ ਧਾਰਣਾ ਅਤੇ ਆਈ. ਟੀ. ਦੀ ਸੰਸਕ੍ਰਿਤੀ ਦੇ ਵਿਚਾਰ ਪਖੋਂ ਇਹ ਸੰਕੋਚ ਗੰਵਾਰਪਨ ।

ਹਰੀ ਭਈਆ ਨੇ ਸੇਠ ਦੇ ਮੋਢੇ ਤੇ ਹੱਥ ਰਖ ਕੇ ਜਦੋਂ ਕਿਹਾ : ਲਾਠੀਆਂ ਪੈਣ, ਪੱਥਰ ਵਸਣ......ਇਹ ਲੋਕ ਤੇ ਨਸਣਗੇ ਨਹੀਂ । ਉਸ਼ਾ ਦੀ ਨਜ਼ਰ ਜਵਾਨ ਤੇ ਟਿਕ ਗਈ......ਹਾਇ, ਇਹ ਮਾਰ ਖਾਏਗਾ......!

ਉਸਤਾਦ ਮੁੰਨੇ ਖ਼ਾਂ ਲਈ ਅਮਿਤ ਪਾਨ-ਜ਼ਰਦਾ ਬੀੜੀ ਲੈ ਆਇਆ ਸੀ । ਨਾਲ ਦੇ ਕਮਰੇ ਵਿਚ ਨਾਵਲ ਲੈ ਕੇ ਆਰਾਮ ਕੁਰਸੀ ਤੇ ਕੰਬਲ ਲੈ ਕੇ ਬੈਠਾ ਹੋਇਆ ਸੀ । ਉਹਨੂੰ ਸੰਗੀਤ ਦੀ ਮਹਿਫ਼ਲ ਦਾ ਕੋਈ ਸ਼ੌਂਕ ਨਹੀਂ ਸੀ । ਪਿਤਾ ਦੀ ਆਵਾਜ਼ ਸੁਣ ਕੇ ਬੂਹੇ ਕੋਲ ਗਿਆ । ਬਾਤਚੀਤ ਸੁਣਨ ਲਈ ਖੜਾ ਰਿਹਾ ।

ਡਾਕਟਰ ਦਾਸ, ਹਰੀ ਭਾਈ, ਅਤੇ ਜਵਾਨ ਨੂੰ ਸੜਕ ਤਕ ਛੱਡ ਡਾਕਟਰ ਚੌਹਾਨ ਵਾਪਸ ਆ ਗਏ । ਮਿਸਟਰ ਸਿੰਘ ਦੀ ਰਾਇ ਨਾਲ ਇਹ ਤੈਹ ਹੋਇਆ : ਗਲੀ ਦੇ ਉਸ ਹਿੱਸੇ ਤੋਂ ਮਾਸਟਰ ਯਾਕੂਬ ਅਤੇ ਚੌਧਰੀ ਲੂਥਰ ਨੂੰ ਸਮਝਾ ਦਿਤਾ ਜਾਏ ।

ਚੌਹਾਨ ਦੇ ਕਹਿਣ ਤੇ ਪੰਡਿਤ ਨੇ ਅਮਿਤ ਨੂੰ ਬੁਲਾ ਕੇ ਕਿਹਾ, "ਅਮਿਤ, ਪਲੀਜ਼ ਜ਼ਰਾ ਮਾਸਟਰ ਯਾਕੂਬ ਅਤੇ ਚੌਧਰੀ ਲੂਥਰ ਦੇ ਦਰਵਾਜ਼ੇ ਤਕ ਜਾਉ । ਮਿਸਟਰ ਸਿੰਘ, ਡਾਕਟਰ ਸਾਹਬ ਦਾ ਅਤੇ ਮੇਰਾ ਸਲਾਮ ਕਹਿਣਾ । ਜੇ ਉਨ੍ਹਾਂ ਨੂੰ ਖੇਚਲ ਨਾ ਹੋਵੇ ਤਾਂ ਦੋ ਮਿੰਟ ਲਈ ਇਥੇ ਡਾਕਟਰ ਸਾਹਬ ਦੀ ਗੱਲ ਸੁਣ ਜਾਣ ।"

ਵਰਿੰਦਰ ਵੱਲ ਵੇਖ ਕੇ ਪੰਡਿਤ ਦਾ ਚਿਹਰਾ ਗੰਭੀਰ ਹੋ ਗਿਆ। ਗਿਲੇ ਨਾਲ ਬੋਲੇ, "ਐਕਸਕਯੂਜ਼ ਮੀ ਮਿਸਟਰ ਵਰਿੰਦਰ! ਸਹੁਰੇ ਭੰਗੀ-ਚਮਾਰ-ਪਾਸੀ ਕਲ ਤਕ ਦੇ ਝੀਗੂੰ ਮਹਿਗੂੰ ਸਾਹਬ ਬਣ ਗਏ—ਇਸ ਦਾ ਕੀ ਮਤਲਬ ?...ਇਜ਼ ਇਟ ਕ੍ਰਿਸਚਿਅਨ ਐਟੀਟਯੂਡ ?"

"ਨੋ, ਨੋ, ਸਰਟੇਨਲੀ ਨਾਟ। ਇਟ ਇਜ਼ ਰਾਂਗ, ਕਰੂਅਲ ਐਂਡ ਅਨਕ੍ਰਿਸਚਿਅਨ।" ਚੌਹਾਨ ਨੇ ਪੰਡਿਤ ਦਾ ਸਮਰਥਨ ਕੀਤਾ।

"ਯੈਸ ਯੈਸ, ਇਟ ਇਜ਼ ਰਾਂਗ।" ਸਿੰਘ ਨੂੰ ਵੀ ਕਹਿਣਾ ਪਿਆ।

"ਆਈ ਐਮ ਸਾਰੀ, ਮਾਸਟਰ ਸਾਹਬ।" ਵਰਿੰਦਰ ਨੇ ਮੁਆਫ਼ੀ ਮੰਗੀ, "ਮੂੰਹੋਂ ਨਿਕਲ ਗਿਆ। ਆਈ ਅਪੋਲੋਜਾਈਜ਼।"

"ਮੂੰਹੋਂ ਨਿਕਲ ਗਿਆ ਕਿਉਂਕਿ ਸੰਸਕਾਰ ਡੂੰਘੇ ਬੈਠੇ ਹੋਏ ਹਨ।" ਪੰਡਿਤ ਨੇ ਫਿਰ ਕਿਹਾ।

' ਸਰ, ਆਈ ਐਮ ਸਾਰੀ। ਆਈ ਡੋਂਟ ਮੀਨ ਇਟ। ਮੂੰਹੋਂ ਨਿਕਲ ਗਿਆ।" ਵਰਿੰਦਰ ਨੇ ਫਿਰ ਮੁਆਫ਼ੀ ਮੰਗੀ।

"ਯੂ ਆਰ ਸਾਰੀ, ਆਈ ਨੋ।" ਪੰਡਿਤ ਆਪਣੇ ਗ਼ੁੱਸੇ ਨੂੰ ਵਸ ਵਿਚ ਨਹੀਂ ਕਰ ਸਕੇ, "ਦੇ ਆਰ ਨਾਟ ਰਾਂਗ..." ਉਸਤਾਦ ਦਾ ਧਿਆਨ ਆਉਣ ਤੇ ਉਹ ਉਰਦੂ ਵਿਚ ਬੋਲੇ, "ਉਨ੍ਹਾਂ ਲੋਕਾਂ ਦਾ ਖ਼ਿਆਲ ਕੀ ਗ਼ਲਤ। ਅੰਗਰੇਜ਼ੀ ਰਾਜ ਦੇ ਇਨਸਾਫ਼ ਅਤੇ ਰਖਿਆ ਬਿਨਾਂ ਉਨ੍ਹਾਂ ਨੂੰ ਇਨਸਾਨਾਂ ਦੀ ਜ਼ਿੰਦਗੀ ਨਸੀਬ ਨਾ ਹੋ ਸਕਦੀ। ਉਨ੍ਹਾਂ ਦਾ ਖ਼ੌਫ਼ ਬੇ-ਬੁਨਿਆਦ ਨਹੀਂ, ਕਿ ਹਿੰਦੁਸਤਾਨੀਆਂ ਦੇ ਰਾਜ ਵਿਚ ਉਨ੍ਹਾਂ ਦੀ ਜ਼ਿੰਦਗੀ ਕੁੱਤੇ ਬਿੱਲੀ ਤੋਂ ਵੀ ਭੈੜੀ ਹੋ ਜਾਏਗੀ। ਇਸ ਡਰ ਤੋਂ ਹੀ ਉਹ ਹਿੰਦੁਸਤਾਨੀਆਂ ਦੇ ਭਰਾ ਬਣਨ ਨਾਲੋਂ ਅੰਗਰੇਜ਼ਾਂ ਦੇ ਕੁੱਤੇ ਬਣਨਾ ਚੰਗਾ ਸਮਝਣ ਤਾਂ ਉਨ੍ਹਾਂ ਦਾ ਕੀ ਕਸੂਰ। ਜੋ ਮੁਲਕ ਅਤੇ ਸਮਾਜ ਮੈਨੂੰ ਅਪਵਿੱਤਰ ਸਮਝੇ ਅਤੇ ਨਫ਼ਰਤ ਕਰੇ, ਮੇਰੇ ਲਈ ਨਰਕ ਤੋਂ ਭੈੜਾ। ਮੇਰਾ ਉਸ ਤੋਂ ਵੱਡਾ ਦੁਸ਼ਮਣ ਕੌਣ! ਮੈਂ ਅਜਿਹੇ ਲੋਕਾਂ ਨੂੰ ਬਰਦਾਸ਼ਤ ਹੀ ਨਹੀਂ ਕਰ ਸਕਦਾ। ਇਹ ਲੋਕ ਤੇ ਬਹੁਤ ਸਹਿ ਰਹੇ ਨੇ।"

"ਅਕਸਰ ਬੇਖ਼ਬਰੀ ਵਿਚ ਸੁਣੀਆਂ ਹੋਈਆਂ ਗੱਲਾਂ ਜ਼ਬਾਨ ਤੋਂ ਨਿਕਲ ਜਾਂਦੀਆਂ ਨੇ।" ਸਿੰਘ ਨੇ ਪੁਤਰ ਵਲੋਂ ਦੁਖ ਜ਼ਾਹਿਰ ਕੀਤਾ।

"ਸਿੰਘ ਸਾਹਿਬ, ਤੁਸੀਂ ਠੀਕ ਕਹਿ ਰਹੇ ਹੋ। ਇਕੱਲੇ ਵਰਿੰਦਰ ਨਾਲ ਸ਼ਿਕਾਇਤ ਨਹੀਂ।" ਪੰਡਿਤ ਬੋਲੇ, "ਇਹ ਉਹਦੀ ਨਿੱਜੀ ਰਾਇ ਨਹੀਂ। ਇਸ ਮੁਲਕ ਦੀ ਸੋਚਣੀ ਹੈ, ਇਸ ਮੁਲਕ ਦਾ ਸੋਸ਼ਿਲ ਸਿਸਟਮ ਹੈ। ਉਹ ਸੌ ਵਾਰ ਦੂਜਿਆਂ ਕੋਲੋਂ ਸੁਣਦਾ ਹੈ, ਇਕ ਵਾਰ ਉਹਦੇ ਮੂੰਹ ਤੋਂ ਨਿਕਲ ਗਿਆ। ਇਨਸਾਨ ਤੋਂ ਉਹਦਾ ਇਨਸਾਨੀ ਹੱਕ ਖੋਹ ਲੈਣ ਤੋਂ ਵੱਡਾ ਗੁਨਾਹ ਹੋਰ ਕੀ ਹੋ ਸਕਦਾ ਹੈ। ਪੂਰਾ ਮੁਲਕ ਇਸ ਗੁਨਾਹ ਦੀ ਸਜ਼ਾ ਭੁਗਤ ਰਿਹਾ ਹੈ ਅਤੇ ਅਜੇ ਭੁਗਤੇਗਾ। ਬਦਕਿਸਮਤੀ ਇਹ ਕਿ ਹਿੰਦੁਸਤਾਨੀ ਕੋਈ ਵੀ ਮਜ਼ਹਬ ਅਪਣਾ ਲਏ, ਉਚ ਨੀਚ ਅਤੇ ਜਾਤ ਪਾਤ ਦਾ ਵਹਿਮ ਨਹੀਂ ਟੁਟਦਾ।"

"ਪ੍ਰੋਫ਼ੈਸਰ ਸਾਹਬ ਨੇ ਸਹੀ ਕਿਹਾ ਹੈ।" ਉਸਤਾਦ ਮੁੰਨੇ ਖ਼ਾਂ ਬੀੜੀ ਦਾ ਟੁਕੜਾ ਪਲੇਟ

ਵਿਚ ਦਬਾਂਦੇ ਹੋਏ ਬੋਲੇ, "ਰਸੂਲੇ ਅਲਾ ਵਲੇਸਲਮ ਦਾ ਹੁਕਮ ਹੈ—ਪਰਵਰਦਗਾਰ ਨੇ ਸਭ ਨੂੰ ਬਰਾਬਰ ਪੈਦਾ ਕੀਤਾ ਹੈ। ਉਚੀ ਨੀਵੀਂ ਜਾਤ ਦਾ ਖ਼ਿਆਲ ਗੁਨਾਹ ਹੈ।"

"ਉਸਤਾਦ, ਕਹਿਣ ਨੂੰ ਤੇ ਹਿੰਦੂਆ ਦੀਆਂ ਕਿਤਾਬਾਂ ਕਹਿੰਦੀਆਂ ਨੇ", ਪੰਡਿਤ ਨੇ ਕਿਹਾ, "ਆਤਮਵਤ ਸਰਵਭੂਤੇਸ਼ੂ ਯਾਨਿ ਕਾਇਨਾਤ ਵਿਚ ਜੋ ਕੁਝ ਵੀ ਜੀਉਂਦਾ ਹੈ, ਇਨਸਾਨ ਤੋਂ ਲੈ ਕੇ ਕੀੜੇ-ਪਤੰਗੇ ਤਕ ਸਭ ਦੀ ਰੂਹ ਇਕਸਾ। ਸਭ ਦੇ ਦਰਦ ਨੂੰ ਆਪਣਾ ਦਰਦ ਸਮਝੋ, ਪਰ ਅਮਲ ਸਾਡਾ ਸਭ ਦਾ ਕੀ ਹੈ ?"

ਅਮਿਤ ਰੇਲਵੇ ਵਰਕਸ਼ਾਪ ਦੇ ਖ਼ਰਾਦੀਏ ਲੂਥਰ ਅਤੇ ਸ਼ੂ ਮੇਕਰ ਮਾਸਟਰ ਯਾਕੂਬ ਨੂੰ ਬੁਲਾ ਲਿਆਇਆ। ਪੰਡਿਤ ਅਤੇ ਚੌਹਾਨ ਨੇ ਉਨ੍ਹਾਂ ਨੂੰ ਮਹਿਫ਼ਲ ਵਿਚ ਬਿਠਾ ਲਿਆ।

"ਕਿਉਂ ਭਾਈ ਮਾਸਟਰ, ਤੁਹਾਡੇ ਗੁਆਂਢੀਆਂ ਨੇ ਸਵੇਰੇ ਕੀ ਝਗੜਾ ਕੀਤਾ ?" ਡਾਕਟਰ ਚੌਹਾਨ ਨੇ ਦੋਹਾਂ ਵਲ ਵੇਖਿਆ, "ਸ਼ਿਕਾਇਤ ਆਈ ਹੈ, ਕਿ ਸਵੇਰੇ ਕਾਂਗਰਸ ਵਾਲੇ ਆਏ ਤੇ ਗਲੀ ਵਿਚ ਲੋਕਾਂ ਨੇ ਗਾਲ੍ਹਾਂ ਕਢੀਆਂ। ਉਨ੍ਹਾਂ ਤੇ ਇਟ ਪੱਥਰ ਸੁਟੇ। ਇਹ ਸਭ ਕੀ ਮਾਮਲਾ ਹੈ ? ਸ਼ਹਿਰ ਨਾਲ ਝਗੜਾ ਲੈ ਕੇ ਅਸੀਂ ਲੋਕ ਕਿਥੇ ਰਵ੍ਹਾਂਗੇ ?"

"ਡਾਕਟਰ ਸਾਹਿਬ, ਕੁਝ ਰੌਲਾ ਤੇ ਸੁਣਿਆ ਸੀ।" ਯਾਕੂਬ ਨੇ ਕਿਹਾ, "ਅਸੀਂ ਤੇ ਹਜ਼ੂਰ ਇਸ ਸਰਦੀ ਵਿਚ ਬਾਹਰ ਨਹੀਂ ਨਿਕਲੇ। ਉਹ ਗੋਰਾ ਕਿਮ ਚੀਕ ਚੀਕ ਕੇ ਗਾਲ੍ਹਾਂ ਵਾਲ੍ਹਾਂ ਕਢ ਰਿਹਾ ਸੀ। ਅਜਿਹੀ ਮਾਰ ਕੁਟਾਈ ਤੇ ਨਹੀਂ ਸੁਣੀ ਹਜ਼ੂਰ !"

"ਤੁਹਾਡੇ ਗੁਆਂਢੀ ਉਸ ਜੇਲ ਕਟ ਕੇ ਆਏ ਗੁੰਡੇ ਗਰੇਵਾ ਦੀ ਤਿੜੀ ਵਿਚ ਆ ਗਏ।" ਚੌਹਾਨ ਨੇ ਸਮਝਾਇਆ, "ਉਹ ਲੋਕ ਚੋਣਾਂ ਦੇ ਸਿਲਸਿਲੇ ਵਿਚ ਆਏ ਸਨ। ਚੋਣਾਂ ਸਰਕਾਰ ਦੀ ਮਰਜ਼ੀ ਨਾਲ ਪੈ ਰਹੀਆਂ ਹਨ। ਚੁਨਾਵ ਦੇ ਕੰਮ ਵਿਚ ਰੁਕਾਵਟ ਪਾਣੀ ਕਾਨੂੰਨੀ ਜੁਰਮ ਹੈ। ਸਰਕਾਰ ਨੇ ਜਿਨ੍ਹਾਂ ਨੂੰ ਵੋਟ ਦਾ ਹਕ ਦਿਤਾ ਹੈ, ਉਹ ਜਿਸਨੂੰ ਮਰਜ਼ੀ ਵੋਟ ਦੇਣ। ਤੁਹਾਡੇ ਗੁਆਂਢ ਤੇ ਕਿਸੇ ਦਾ ਵੋਟ ਹੈ ਨਹੀਂ। ਵੋਟ ਹੈ ਨਹੀਂ ਤੇ ਚੋਣਾਂ ਦੇ ਮਾਮਲੇ ਵਿਚ ਦੰਗਾ ਤੂਫ਼ਾਨ ਖੜਾ ਕਰਨਗੇ ਤੇ ਪੁਲੀਸ ਆਏਗੀ ਅਤੇ ਫਿਰ ਅੰਦਰ ਕਰ ਦਿਤੇ ਜਾਣਗੇ। ਫਿਰ ਜ਼ਮਾਨਤ-ਵਮਾਨਤ ਲਈ ਮੇਰੇ ਕੋਲ ਕੋਈ ਨਾ ਆਏ। ਮੈਂ ਹੁਣ ਤੋਂ ਹੀ ਕਹਿ ਦਿਤਾ ਹੈ।"

"ਭਾਈ, ਇਹ ਵਡੇ ਵਡੇ ਆਦਮੀਆਂ ਦੀ ਲੜਾਈ ਹੈ। ਤੁਹਾਡੇ ਗੁਆਂਢੀ ਕਿਉਂ ਪ੍ਰੇਸ਼ਾਨ ਹੋ ਰਹੇ ਨੇ ?" ਸਿੰਘ ਨੇ ਪੁਛਿਆ, "ਇਹ ਲੋਕ ਜਾਣਦੇ ਵੀ ਨੇ, ਚੁਨਾਵ ਵਿਚ ਕਿਸ ਨਾਲ ਕਿਸ ਦਾ ਮੁਕਾਬਲਾ, ਕਾਹਦਾ ਚੁਨਾਵ ? ਕਿਸ ਦੀ ਤਰਫ਼ਦਾਰੀ ਵਿਚ ਪ੍ਰੇਸ਼ਾਨ ਹੋ ਰਹੇ ਨੇ ?"

"ਖ਼ਾਕ ਜਾਣਦੇ ਹਨ। ਅਸੀਂ ਤੇ ਕੁਝ ਨਹੀਂ ਜਾਣਦੇ ਸਾਹਬ, ਸਾਨੂੰ ਲੋਕਾਂ ਨੂੰ ਝਗੜੇ ਨਾਲ ਕੀ ਮਤਲਬ !" ਲੂਥਰ ਬੋਲਿਆ, "ਬੇਮਤਲਬ ਸਿਰ ਦਰਦੀ।"

"ਜਾਣਦੇ ਕੁਝ ਨਹੀਂ, ਪਰ ਝਗੜੇ ਵਿਚ ਫਸ ਗਏ ਤੇ ਛੇ ਮਹੀਨੇ ਦੀ ਠੁਕ ਜਾਏਗੀ।" ਚੌਹਾਨ ਨੇ ਚੇਤਾਵਨੀ ਦਿਤੀ।

"ਹਜ਼ੂਰ ਅਸੀਂ ਲੋਕਾਂ ਨੇ ਕੀ ਲੈਣਾ ਦੇਣਾ ਹੈ, ਇਨ੍ਹਾਂ ਝਗੜਿਆਂ ਵਿਚ।" ਯਾਕੂਬ ਨੇ ਖਿਮਾ ਮੰਗੀ, "ਉਹ ਕਿਮ ਬਹੁਤ ਪਾਜੀ ਆਦਮੀ ਹੈ। ਰੌਲਾ ਪਾਇਆ ਸੀ : ਚੋਰ, ਚੋਰ, ਗਲੀ ਵਿਚ ਗੁੰਡਾ ਲੋਕ ਆ ਗਿਆ। ਦੂਜੇ ਲੋਕਾਂ ਨੇ ਸਚ ਸਮਝ ਲਿਆ, ਕਿ ਗਲੀ ਵਿਚ ਗ਼ੈਰ ਲੋਕਾਂ ਦਾ ਕੀ ਕੰਮ ! ਸੋ ਦੋ-ਚਾਰ ਉਹਦੇ ਨਾਲ ਗਾਲ੍ਹਾਂ ਕਢਣ ਲਗੇ। ਤੁਸੀਂ ਫ਼ਿਕਰ ਨਾ ਕਰੋ,

ਅਸੀਂ ਸਭ ਨੂੰ ਸਮਝਾ ਦਿਆਂਗੇ। ਫਿਰ ਹਜ਼ੂਰ ਜਿਸਦੀ ਆਈ ਹੈ, ਉਹਨੂੰ ਕੌਣ ਬਚਾ ਸਕਦਾ ਹੈ।"

ਯਾਕੂਬ ਅਤੇ ਲੂਥਰ ਦੇ ਨਾਲ ਡਾਕਟਰ ਚੌਹਾਨ ਵੀ ਚਲੇ ਗਏ।

"ਪ੍ਰੋਫ਼ੈਸਰ ਸਾਹਬ, ਹੁਣ ਕੁਝ ਹੋ ਜਾਏ।" ਉਸਤਾਦ ਮੁੰਨੇ ਖ਼ਾਂ ਨੇ ਕੋਨੇ ਵਿਚ ਕੰਧ ਨਾਲ ਟਿਕੇ ਤਾਨਪੁਰੇ ਨੂੰ ਮੋਢੇ ਨਾਲ ਲਾ ਲਿਆ। ਪੰਡਿਤ ਨੇ ਕੰਧ ਨਾਲ ਰਖਿਆ ਹਾਰਮੋਨੀਅਮ ਖਿਚਿਆ ਅਤੇ ਵਰਿੰਦਰ ਨੇ ਤਬਲੇ ਦੀ ਜੋੜੀ ਸੰਭਾਲੀ।

"ਇਕ ਠੁਮਰੀ ਹੋ ਜਾਏ।" ਉਸਤਾਦ ਨੇ ਸ਼ੁਰੂ ਕੀਤਾ, "ਮੁਖ ਮੋੜ ਮੋੜ......। ਤਾਨਪਰਾ ਝਨਝਨਾਉਣ ਲੱਗਾ। ਹਾਰਮੋਨੀਅਮ ਸਾਥ ਦੇਣ ਲੱਗਾ। ਵਰਿੰਦਰ ਦੇ ਹੱਥ ਤਬਲੇ ਤੇ ਚੌਕਸ। ਤਬਲੇ ਅਤੇ ਹਾਰਮੋਨੀਅਮ ਦਾ ਠੀਕ ਤਾਲ ਮੇਲ ਨਹੀਂ ਸੀ ਬੈਠ ਰਿਹਾ। ਉਸਤਾਦ ਨੇ ਵਰਿੰਦਰ ਵੱਲ ਵੇਖ ਕੇ ਕਿਹਾ, "ਜ਼ਰਾ ਚੁਸਤੀ ਨਾਲ ਪਿਆਰੇ!"

ਉਸਤਾਦ ਨੇ ਦੋ ਵਾਰ ਟੋਕਿਆ। ਠੀਕ ਨਾ ਹੋਣ ਤੇ ਤਾਨਪੁਰਾ ਇਕ ਪਾਸੇ ਰਖ ਦਿਤਾ, "ਪ੍ਰੋਫ਼ੈਸਰ ਸਾਹਬ, ਅਜ ਨਹੀਂ ਕੁਝ ਜੰਮ ਰਿਹਾ। ਮਾਹੌਲ ਹੀ ਉਖੜ ਗਿਆ...ਗਾਣਾ ਤੇ ਤਬੀਅਤ ਦੀ ਚੀਜ਼ ਹੈ।"

"ਉਸਤਾਦ ਸਹੀ ਫ਼ਰਮਾ ਰਹੇ ਨੇ।" ਪੰਡਿਤ ਨੇ ਖਿਮਾਂ ਮੰਗ ਹਾਰਮੋਨੀਅਮ ਕੰਧ ਵੱਲ ਸਰਕਾ ਕੇ ਊਸ਼ਾ ਵੱਲ ਵੇਖਿਆ। ਉਸਤਾਦ, ਸਿੰਘ ਸਾਹਬ ਅਤੇ ਵਰਿੰਦਰ ਲਈ ਚਾਹ ਦਾ ਹੁਕਮ ਦਿਤਾ। ਊਸ਼ਾ ਚਾਹ ਲੈਣ ਅੰਦਰ ਚਲੀ ਗਈ। ਸਿੰਘ ਅਤੇ ਵਰਿੰਦਰ ਆਗਿਆ ਲੈ ਕੇ ਉਠ ਗਏ।

ਉਸਤਾਦ ਜੀ ਨੇ ਚਾਹ ਪੀਕੇ ਪਾਨ ਗਲ੍ਹਾਂ ਵਿਚ ਸੱਜੇ ਖੱਬੇ ਦਬਾ ਕੇ ਬੀੜੀ ਸੁਲਗਾ ਲਈ। ਮਹਿਫ਼ਲ ਨਾ ਜੰਮ ਸਕਣ ਲਈ ਅਫ਼ਸੋਸ ਕਰਕੇ ਉਠ ਗਏ। ਅਜੇ ਸੱਤ ਹੀ ਵਜੇ ਸਨ। ਸ਼ਾਮ ਪੈਂਦਿਆਂ ਹੀ ਡੂੰਘਾ ਹਨੇਰਾ। ਪੰਡਿਤ ਉਸਤਾਦ ਨੂੰ ਸੜਕ ਤਕ ਛੱਡਣ ਚਲੇ ਗਏ।

ਪੰਡਿਤ ਉਸਤਾਦ ਨੂੰ ਸੜਕ ਤਕ ਛਡ ਕੇ ਵਾਪਸ ਆਏ ਤਾਂ ਅਮਿਤ ਅਤੇ ਊਸ਼ਾ ਬੈਠਕ ਦੇ ਫ਼ਰਸ਼ ਤੋਂ ਦਰੀਆਂ ਗੱਦੇ ਚੁਕ ਕੇ ਥਾਂ ਸਿਰ ਰਖ ਰਹੇ ਸਨ।

"ਮੈਂ ਕੁਝ ਮਦਦ ਕਰਾਂ?" ਪੰਡਿਤ ਨੇ ਪੁਛਿਆ।

"ਡੈਡੀ ਡੋਂਟ ਬਾਦਰ।" ਊਸ਼ਾ ਨੇ ਕਿਹਾ, "ਅਸੀਂ ਦੋ ਮਿੰਟ ਵਿਚ ਕਰ ਦੇਂਦੇ ਹਾਂ।"

"ਮੈਂ ਕੁਝ ਦੇਰ ਘੁੰਮ ਆਵਾਂ।" ਪੰਡਿਤ ਗਰਮ ਕਪੜੇ ਪਾ ਕੇ ਬਾਹਰ ਚਲੇ ਗਏ।

ਪੰਡਿਤ ਜਨਵਰੀ ਦੀ ਸਖ਼ਤ ਸਰਦੀ ਵਿਚ ਸੈਰ ਕਰਨ ਜਾ ਰਹੇ ਸਨ। ਊਸ਼ਾ ਸਮਝ ਗਈ : ਵਰਿੰਦਰ ਦੀ ਗੱਲ ਨਾਲ ਡੈਡੀ ਨੂੰ ਬੜਾ ਦੁਖ ਹੋਇਆ ਸੀ। ਦਲਿਤ ਵਰਗ ਦੇ ਲਈ ਸਮਾਜ ਦੀ ਘਿਰਣਾ ਦਾ ਜ਼ਿਕਰ ਆਉਂਦਿਆਂ ਹੀ ਪੰਡਿਤ ਬਹੁਤ ਦੁਖੀ ਹੁੰਦੇ ਸਨ। ਊਸ਼ਾ ਅਤੇ ਅਮਿਤ ਕਾਰਣ ਜਾਣਦੇ ਸਨ। ਪੰਡਿਤ ਨੇ ਉਹ ਕਹਾਣੀ ਆਪਣੇ ਪਿਤਾ ਕੋਲੋਂ ਕਈ ਵਾਰ ਸੁਣੀ ਸੀ। ਪੁਤਰ ਧੀ ਨੂੰ ਤਿੰਨ ਵਾਰ ਸੁਣਾ ਚੁਕੇ ਸਨ। ਊਸ਼ਾ ਅਮਿਤ ਲਈ ਉਹ ਕਾਂਡ ਹੀ ਪਰਵਾਰ ਦਾ ਇਤਿਹਾਸ ਸੀ। ਊਸ਼ਾ ਨੂੰ ਯਾਦ ਆਉਣ ਲੱਗਾ।

... ... ...

ਧਰਮਾਨੰਦ ਪੰਡਿਤ ਦੇ ਬਜ਼ੁਰਗਾਂ ਦਾ ਘਰ ਹਿਮਾਚਲ ਵਿਚ ਮੰਡੀ ਦੇ ਨੇੜੇ ਇਕ ਛੋਟਾ ਜਿਹਾ ਪਿੰਡ ਕਤੇਰਾ ਸੀ। ਉਦੋਂ ਹਿਮਾਚਲ ਅਜ ਵਰਗਾ ਨਹੀਂ ਸੀ। ਜ਼ਿਲਾ ਕਾਂਗੜਾ ਪੰਜਾਬ ਵਿਚ ਸੀ। ਉਸ ਜ਼ਿਲੇ ਵਿਚ ਮੰਡੀ, ਸੁਕੇਤ, ਗੁਲੇਰ, ਬਿਲਾਸਪੁਰ ਆਦਿ ਛੋਟੀਆਂ ਛੋਟੀਆਂ ਰਿਆਸਤਾਂ ਸਨ।

ਦੇਸ਼ ਕਾਲ ਦੇ ਲਿਹਾਜ਼ ਨਾਲ ਧਰਮਾਨੰਦ ਪੰਡਿਤ ਦੇ ਬਜ਼ੁਰਗਾਂ ਦੀ ਹਾਲਤ ਬੁਰੀ ਨਹੀਂ ਸੀ। ਮੰਡੀ ਸ਼ਹਿਰ ਤੋਂ ਅਠ ਮੀਲ ਕਤੇਰਾ ਪਿੰਡ ਵਿਚ ਪਰਿਵਾਰ ਦੀ ਤੀਹ ਚਾਲੀ ਵਿਘੇ ਜ਼ਮੀਨ ਸੀ। ਮੰਡੀ ਸ਼ਹਿਰ ਵਿਚ ਇਕ ਛੋਟੀ ਦੁਕਾਨ। ਬ੍ਰਾਹਮਣ ਸਨ, ਪਰ ਗੁਜ਼ਾਰੇ ਲਈ ਪਰੋਹਤਾਈ ਜਾਂ ਪੂਜਾ ਪਾਠ ਨਹੀਂ ਸਨ ਕਰਦੇ। ਪਿਤਾ ਅਤੇ ਛੋਟਾ ਚਾਚਾ ਆਪਣੇ ਖੇਤ ਖਲਿਹਾਨ ਅਤੇ ਘਰ ਦੇ ਜਾਨਵਰ ਸਾਂਭਦੇ। ਵਿਚਕਾਰਲਾ ਚਾਚਾ ਮੰਡੀ ਸ਼ਹਿਰ ਵਿਚ ਦੁਕਾਨ ਤੇ ਰਹਿੰਦਾ। ਮੰਡੀ ਸ਼ਹਿਰ ਵਿਚ ਮਿਸ਼ਨ ਨੇ ਉਸੇ ਜ਼ਮਾਨੇ ਵਿਚ ਸਕੂਲ ਚਲਾਇਆ ਸੀ।

ਧਰਮਾਨੰਦ ਪੰਡਿਤ ਦੇ ਪਿਤਾ ਦੇਵਦੱਤ ਪੰਡਿਤ ਨੇ ਛੇ ਸਤ ਸਾਲ ਦੀ ਉਮਰ ਵਿਚ ਅੱਖਰ ਗਿਆਨ ਆਪਣੇ ਪਿਤਾ ਤੋਂ ਹਾਸਲ ਕੀਤਾ। ਜ਼ਮੀਨ ਤੇ ਉਂਗਲੀ ਨਾਲ ਲਿਖ ਲਿਖ ਕੇ। ਦੁਕਾਨ ਸੰਭਾਲਣ ਵਾਲਾ ਚਾਚਾ ਭਤੀਜੇ ਨੂੰ ਅਠ ਨੌਂ ਸਾਲ ਦੀ ਉਮਰ ਵਿਚ ਆਪਣੀ ਮਦਦ ਅਤੇ ਦੁਕਾਨ ਦਾ ਕੰਮ ਸਿਖਾਉਣ ਲਈ ਨਾਲ ਲੈ ਗਿਆ। ਦੇਵਦੱਤ ਸਕੂਲ ਵਿਚ ਦਾਖ਼ਿਲ ਹੋ ਗਿਆ। ਸਤਾਰ੍ਹਾਂ ਦੀ ਉਮਰ ਵਿਚ ਮਿਡਲ ਪਾਸ ਕਰ ਲਿਆ। ਸਕੂਲ ਦੇ ਅਧਿਆਪਕਾਂ ਨੇ ਦੇਵਦੱਤ ਨੂੰ ਹੋਣਹਾਰ ਸਮਝਿਆ। ਹੈਡਮਾਸਟਰ ਦੀ ਮਿਹਰਬਾਨੀ ਨਾਲ ਉਹਨੂੰ ਊਨਾ ਦੇ ਮਿਸ਼ਨ ਹਾਈ ਸਕੂਲ ਵਿਚ ਪੜ੍ਹਨ ਲਈ ਦੋ ਰੁਪਈਏ ਮਹੀਨਾ ਵਜ਼ੀਫ਼ਾ ਮਿਲਿਆ ਅਤੇ ਸਕੂਲ ਫ਼ੀਸ ਮੁਆਫ਼ ਕਰ ਦਿਤੀ ਗਈ। ਦੇਵਦੱਤ ਪੰਡਿਤ ਦੇ ਪਿਤਾ ਅਤੇ ਚਾਚਾ ਹੋਣਹਾਰ ਮੁੰਡੇ ਦੀ ਤਰੱਕੀ ਲਈ ਇਹ ਮੌਕਾ ਮਿਲਣ ਤੇ ਉਤਸਾਹਿਤ ਹੋਏ। ਉਸ ਜ਼ਮਾਨੇ ਵਿਚ, ਅੱਸੀ ਨੱਬੇ ਸਾਲ ਪਹਿਲਾਂ, ਮੈਟ੍ਰਿਕ ਤਕ ਅੰਗਰੇਜ਼ੀ ਪੜ੍ਹੇ ਲਈ ਮੌਕਾ ਮਿਲਣ ਤੇ ਡਿਪਟੀ ਕਲੱਕਟਰ ਹੋ ਜਾਣਾ ਸੰਭਵ ਸੀ। ਚਿੰਤਾ ਇਹੀ ਸੀ, ਮੁੰਡਾ ਘਰ ਤੋਂ ਚਾਲੀ ਮੀਲ ਦੂਰ ਪ੍ਰਦੇਸ ਵਿਚ ਰਹਿ ਕੇ ਮਲੇਛ ਈਸਾਈਆਂ ਦੇ ਸਕੂਲ ਪੜ੍ਹੇਗਾ। ਉਹਦੇ ਖਾਣ ਪੀਣ ਰਹਿਣ ਦਾ ਕੀ ਇੰਤਜ਼ਾਮ ਹੋਏਗਾ। ਇਕ ਸਹਾਰਾ ਵੀ ਸੀ—ਗੁਆਂਢੀ ਪਿੰਡ ਦਾ ਇਕ ਬ੍ਰਾਹਮਣ ਊਨਾ ਵਿਚ ਹਲਵਾਈ ਦੀ ਦੁਕਾਨ ਕਰਦਾ ਸੀ। ਦੇਵਦੱਤ ਨੂੰ ਪਹਿਲੀ ਵਾਰ ਊਨਾ ਛੱਡਣ ਪਿਤਾ ਨਾਲ ਗਏ। ਗੁਆਂਢੀ ਪਿੰਡ ਦੇ ਬ੍ਰਾਹਮਣ ਦੇ ਘਰ ਮੁੰਡੇ ਦੇ ਰਹਿਣ ਦਾ ਪ੍ਰਬੰਧ ਕਰ ਦਿਤਾ। ਉਨ੍ਹਾਂ ਦਿਨਾਂ ਵਿਚ ਗ਼ਰੀਬ ਲੋਕ ਤਿੰਨ-ਚਾਰ ਰੁਪਈਏ ਵਿਚ ਮਹੀਨੇ ਭਰ ਦਾਲ ਰੋਟੀ ਜਾਂ ਦਾਲ-ਚਾਵਲ ਪੂਰਾ ਕਰ ਸਕਦੇ ਸਨ।

ਦੇਵਦੱਤ ਪੰਡਿਤ ਦੀ ਕਲਪਨਾ ਅਤੇ ਦਿਮਾਗ਼ ਵਿਚ ਸਕੂਲ ਦੇ ਪਾਠ-ਕਰਮ ਦੇ ਇਲਾਵਾ ਹੋਰ ਵਿਚਾਰਾਂ ਵਲ ਵੀ ਝੁਕਾਅ ਸੀ। ਮਿਸ਼ਨ ਸਕੂਲ ਵਿਚ ਪੜ੍ਹਾਈ ਤੋਂ ਪਹਿਲਾਂ ਰੋਜ਼ ਪ੍ਰਾਰਥਨਾ ਦਾ ਨੇਮ ਸੀ। ਦੇਵਦੱਤ ਦਾ ਜਨੇਊ ਅਠ ਸਾਲ ਦੀ ਉਮਰ ਵਿਚ ਹੀ ਹੋ ਗਿਆ ਸੀ। ਉਹਨੂੰ ਗਾਇਤਰੀ ਅਤੇ ਸੰਧਿਆ ਪੂਜਾ ਦੇ ਕੁਝ ਮੰਤਰ ਵੀ ਯਾਦ ਕਰਵਾ ਦਿਤੇ ਸਨ। ਉਨ੍ਹਾਂ ਮੰਤਰਾਂ ਦਾ ਪਾਠ ਰੋਜ਼ ਕਰਨ ਦੇ ਬਾਵਜੂਦ ਦੇਵਦੱਤ ਨਾ ਮੰਤਰਾਂ ਦਾ ਸ਼ੁਧ ਉਚਾਰਣ ਜਾਣ ਸਕਿਆ, ਨਾ ਅਰਥ। ਉਹਨੂੰ ਇਹ ਦਸਿਆ ਗਿਆ ਸੀ ਕਿ ਇਨ੍ਹਾਂ ਮੰਤਰਾਂ ਦਾ ਪਾਠ

ਧਾਰਮਕ ਫ਼ਰਜ਼ ਹੈ, ਪਾਠ ਨਾਲ ਪੁੰਨ ਦਾ ਵਿਸ਼ਵਾਸ। ਮੰਡੀ ਮਿਡਲ ਸਕੂਲ ਵਿਚ ਉਹਨੂੰ ਈਸਾਈ ਧਰਮ ਦੀ ਅਰਦਾਸ ਉਰਦੂ ਵਿਚ ਯਾਦ ਕਰਵਾਈ ਗਈ। ਦੇਵਦੱਤ ਸਕੂਲ ਵਿਚ ਰੋਜ਼ ਅਰਦਾਸ ਕਰਨ ਵੇਲੇ ਉਨ੍ਹਾਂ ਸ਼ਬਦਾਂ ਦਾ ਅਰਥ ਅਤੇ ਭਾਵ ਜਾਣਦਾ ਸਮਝਦਾ ਸੀ। ਪ੍ਰਾਰਥਨਾ ਕਰਨ ਵੇਲੇ, ਮਨ ਵਿਚ ਪ੍ਰਮੇਸ਼ਵਰ ਨੂੰ ਸੰਬੋਧਨ ਕਰਨ ਦੀ ਕਲਪਨਾ ਕੀਤੀ ਜਾਂਦੀ। ਊਨਾ ਹਾਈ ਸਕੂਲ ਵਿਚ ਉਹਨੂੰ ਅੰਗਰੇਜ਼ੀ ਬੋਲੀ ਵਿਚ ਪ੍ਰਾਰਥਨਾ ਸਿਖਾਈ ਗਈ। ਇਸ ਦਾ ਅਰਥ ਵੀ ਸਮਝਾਇਆ ਗਿਆ। ਪ੍ਰਾਰਥਨਾ ਬੋਲਣ ਵੇਲੇ ਚੇਤਨਾ ਅਤੇ ਵਿਸ਼ਵਾਸ ਰਹਿੰਦਾ, ਉਹ ਸ੍ਰਿਸ਼ਟੀ ਰਚਨਹਾਰੇ, ਸਰਵ ਸ਼ਕਤੀਮਾਨ, ਦਇਆਲੂ ਈਸ਼ਵਰ ਦੀ ਉਸਤਤ ਅਤੇ ਮਿਹਰ ਦੀ ਬੇਨਤੀ ਕਰ ਰਿਹਾ ਹੈ। ਉਸ ਦਇਆਲੂ ਰੱਬ ਦੀ ਕ੍ਰਿਪਾ ਅਤੇ ਰਖਿਆ ਦਾ ਭਰੋਸਾ ਅਨੁਭਵ ਹੁੰਦਾ।

ਬਾਈਬਲ ਦੀ ਕਲਾਸ ਵਿਚ ਈਸਾ ਦਾ ਜੀਵਨ, ਮਨੁੱਖ ਲਈ ਈਸਾ ਦੇ ਦਿਲ ਵਿਚ ਦਰਦ, ਮਨੁੱਖਾਂ ਦੇ ਪਾਪਾਂ ਦੇ ਪਸ਼ਚਾਤਾਪ ਲਈ ਈਸਾ ਦੇ ਆਤਮ ਬਲੀਦਾਨ ਦੀ ਕਥਾ ਦੀ ਵਿਆਖਿਆ ਅਤੇ ਈਸਾ ਦੇ ਉਪਦੇਸ਼ ਸੁਣਾਏ ਜਾਂਦੇ। ਈਸਾ ਦੇ ਤਪ-ਤਿਆਗਮਈ ਜੀਵਨ ਦਾ ਹਿੰਦੂ ਅਵਤਾਰਾਂ ਅਤੇ ਦੇਵਤਿਆਂ ਦੇ ਚੰਚਲ, ਵਿਲਾਸੀ ਅਤੇ ਕਪਟ ਭਰੇ ਵਰਤਾਰੇ ਨਾਲ ਮੁਕਾਬਲਾ ਕੀਤਾ ਜਾਂਦਾ।......ਇਹੋ ਜਿਹੇ ਅਵਤਾਰਾਂ ਅਤੇ ਦੇਵਤਿਆਂ ਵਿਚ ਵਿਸ਼ਵਾਸ ਨਾਲ ਮਨੁੱਖ ਸਦਾਚਾਰੀ ਅਤੇ ਉਪਕਾਰੀ ਕਿਵੇਂ ਬਣ ਸਕਦਾ ਹੈ ? ਕਿਸ ਤਰ੍ਹਾਂ ਸਵਰਗ ਅਤੇ ਮੁਕਤੀ ਹਾਸਲ ਕਰ ਸਕਦਾ ਹੈ ? ਇਸ ਤੋਂ ਇਲਾਵਾ ਦਲਿਤ ਜਾਤਾਂ ਉਤੇ ਸਰਵਣ ਹਿੰਦੂਆਂ ਦੇ ਅਤਿਆਚਾਰਾਂ ਦਾ ਵਰਣਨ : ਹਿੰਦੂ ਸਮਾਜ ਵਿਚ ਜ਼ਨਾਨੀਆਂ, ਖ਼ਾਸ ਕਰਕੇ ਵਿਧਵਾਵਾਂ ਦੀ ਦੁਰਗਤੀ. ਛੂਆ'ਛੂਤ, ਬਾਲ ਵਿਆਹ, ਸ਼ਰਾਧਾਂ ਰਾਹੀਂ ਮਰਿਆਂ ਹੋਇਆਂ ਦੀ ਭੁੱਖ ਸ਼ਾਂਤ ਕਰਨ ਦੇ ਅੰਧ-ਵਿਸ਼ਵਾਸ, ਮੰਦਰਾਂ ਵਿਚ ਬਲੀ ਦਾ ਰਵਾਜ, ਨਦੀਆਂ ਵਿਚ ਨਹਾਉਣ ਨਾਲ ਸਵਰਗ ਪ੍ਰਾਪਤੀ ਆਦਿ ਦੇ ਹਾਸੋਹੀਣ ਵਿਸ਼ਵਾਸਾਂ ਨੂੰ ਖੋਲ ਖੋਲ ਕੇ ਚਰਚਾ। ਉਸ ਵੇਲੇ ਈਸਾਈ ਸਿਖਿਆ ਸੰਸਥਾਵਾਂ ਅਨਪੜ੍ਹ ਭਾਰਤੀਆਂ ਦਾ ਕੇਵਲ ਇਹ ਲੋਕ ਹੀ ਨਹੀਂ, ਪਰਲੋਕ ਵੀ ਸੁਧਾਰਨ ਲਈ ਉਤਸੁਕ ਰਹਿੰਦੀਆਂ ਸਨ। ਸਾਰੇ ਸੰਪ੍ਰਦਾ ਆਪਣੇ ਸਕੂਲਾਂ ਵਿਚ ਆਪਣੇ ਧਰਮ ਵਿਸ਼ਵਾਸਾਂ ਦੀ ਸਿਖਿਆ ਦੇਂਦੇ ਸਨ।

ਦੇਵਦੱਤ ਗੁਆਂਢੀ ਦੇ ਨਾਤੇ ਚਾਚਾ ਹਲਵਾਈ ਕੋਲ ਪੰਜ ਮਹੀਨੇ ਰਿਹਾ। ਫਿਰ ਮਿਸ਼ਨ ਸਕੂਲ ਦੇ ਬੋਰਡਿੰਗ ਵਿਚ ਚਲਾ ਗਿਆ। ਸਕੂਲ ਦੇ ਅਧਿਆਪਕ ਅਤੇ ਪਾਦਰੀ ਪੜ੍ਹਨ ਵਿਚ ਰੁਚੀ ਰਖਣ ਵਾਲੇ ਵਿਦਿਆਰਥੀਆਂ ਨਾਲ ਪਿਆਰ ਅਤੇ ਚੰਗਾ ਵਰਤਾਵ ਕਰਦੇ। ਪੜ੍ਹਾਈ ਦੇ ਅਸਰ ਹੇਠਾਂ ਖਾਣ ਪੀਣ ਅਤੇ ਛੂਆ ਛੂਤ ਦਾ ਸੰਕੋਚ ਦੇਵਦੱਤ ਦੇ ਮਨ ਵਿਚੋਂ ਨਿਕਲ ਗਿਆ। ਦਰਿਦਰਾਂ, ਦਲਿਤਾਂ ਵਲ ਆਪਣੇ ਅਧਿਆਪਕਾਂ ਅਤੇ ਫ਼ਾਦਰ ਗ੍ਰਾਹਮ ਦਾ ਹਮਦਰਦੀ ਭਰਿਆ ਰਵੱਈਆ ਵੇਖ, ਉਨ੍ਹਾਂ ਦੇ ਧਰਮ ਉਪਦੇਸ਼ਾਂ ਅਤੇ ਬਾਈਬਲ ਦੇ ਪੜ੍ਹਨ ਨਾਲ ਨੌਜਵਾਨ ਦਾ ਦਿਲ ਰੱਬ ਦੇ ਪੁੱਤਰ ਯਸੂ ਵਾਸਤੇ ਸ਼ਰਧਾ ਅਤੇ ਭਗਤੀ ਨਾਲ ਗਦ ਗਦ ਹੋ ਜਾਂਦਾ। ਉਹਦਾ ਦਿਲ ਕਰਦਾ, ਯਸੂ ਦੇ ਚਰਣਾਂ ਦਾ ਸਹਾਰਾ ਲੈਣ ਲਈ ਬਪਤਿਸਮਾ ਲੈ ਕੇ ਈਸਾਈ ਧਰਮ ਨੂੰ ਆਪਣਾ ਲਏ।ਫ਼ਾਦਰ ਗ੍ਰਾਹਮ ਆਸ਼ੀਰਵਾਦ ਨਾਲ ਤਸੱਲੀ ਦੇਂਦੇ,"ਈਸ਼ਵਰ ਪੁੱਤਰ ਯਸੂ ਦੇ ਚਰਣਾਂ ਵਿਚ ਦ੍ਰਿੜ ਨਿਸ਼ਚਾ ਰਖੋ। ਈਸ਼ਵਰ ਪੁੱਤਰ ਅਤੇ ਪਵਿੱਤਰ ਆਤਮਾ ਵਿਚ ਵਿਸ਼ਵਾਸ ਹੀ ਮੁਕਤੀ ਦਾ ਰਾਹ ਹੈ। ਪੁੱਤਰ,ਕੁਝ ਚਿਰ ਇੰਤਜ਼ਾਰ ਕਰੋ। ਆਪਣੇ ਵਿਸ਼ਵਾਸ ਅਤੇ ਵਿਚਾਰ ਪੱਕਣ ਦਿਉ।"

ਅਠਾਰਾਂ ਸਾਲ ਦੀ ਉਮਰ ਤੋਂ ਪਹਿਲਾਂ ਨਾਬਾਲਗ ਦੇ ਧਰਮ ਬਦਲਣ ਉਤੇ ਕਾਨੂੰਨੀ ਇਤਰਾਜ਼ ਹੋ ਸਕਦਾ ਸੀ। ਫ਼ਾਦਰ ਦੇਵਦੱਤ ਦੀ ਉਮਰ ਉਨ੍ਹੀ ਸਾਲ ਹੋ ਜਾਣ ਦੀ ਉਡੀਕ ਵਿਚ।

ਦੇਵਦੱਤ ਦਸਵੀਂ ਜਮਾਤ ਵਿਚ, ਗਰਮੀ ਦੀਆਂ ਛੁਟੀਆਂ ਵਿਚ ਮਹੀਨੇ ਭਰ ਲਈ ਪਿੰਡ ਗਿਆ। ਪਿੰਡ ਜਾਣ ਤੇ ਚੀਤੂ ਤੇ ਉਹਦਾ ਸਾਥ ਹੁੰਦਾ। ਦੋਹਾਂ ਦੀ ਉਮਰ ਲਗਭਗ ਬਰਾਬਰ। ਚੀਤੂ ਜਾਤ ਦਾ ਡੂਮਣਾ (ਡੂਮ) ਸੀ। ਡੂਮਣੇ ਪੰਡਿਤਾਂ ਦੇ ਕਮੀਨ (ਬੇਗਾਰ, ਮੁਸ਼ਕਲ ਅਤੇ ਗੰਦੇ ਕੰਮ ਕਰਨ ਵਾਲੇ) ਸਨ।

ਡੂਮਣਿਆਂ ਦੀਆਂ ਝੌਂਪੜੀਆਂ ਬ੍ਰਾਹਮਣਾਂ-ਰਾਜਪੂਤਾਂ ਦੇ ਘਰਾਂ ਤੋਂ ਢਾਈ ਤਿੰਨ ਸੌ ਕਦਮ ਹੇਠਾਂ ਢਲਵਾਨ ਤੇ। ਪਿੰਡ ਵਿਚ ਇਕੋ ਹੀ ਬਾਉਲੀ। ਬਾਉਲੀ ਚੰਗੀ ਵੱਡੀ। ਖ਼ੂਬ ਪਾਣੀ, ਕਿਨਾਰਿਆਂ ਤੋਂ ਵਗ ਵਗ ਕੇ ਢਲਵਾਨ ਤੇ ਪਤਲੀ ਧਾਰ ਵਹਿੰਦੀ ਰਹਿੰਦੀ। ਸਿਰਫ਼ ਜੇਠ ਦੀ ਸਖ਼ਤ ਗਰਮੀ ਵਿਚ ਪਾਣੀ ਕਿਨਾਰਿਆਂ ਤੋਂ ਕੁਝ ਨੀਵਾਂ ਹੋ ਜਾਂਦਾ। ਬਾਉਲੀ ਤੋਂ ਵਹਿੰਦਾ ਪਾਣੀ ਵੀਹ ਤੀਹ ਹੱਥ ਹੇਠਾਂ ਕਰਕੇ ਇਕ ਛੋਟੇ ਜਿਹੇ ਟੋਏ ਵਿਚ ਭਰਦਾ ਰਹਿੰਦਾ। ਡੂਮਣੇ ਉਸ ਟੋਏ ਵਿਚੋਂ ਪਾਣੀ ਲੈਂਦੇ ਸਨ। ਕਦੀ ਕਦਾਈਂ ਬੈਲ-ਮੱਝਾਂ ਜਾਂ ਕੁੱਤੇ ਬਾਉਲੀ ਵਿਚ ਮੂੰਹ ਪਾ ਕੇ ਪਾਣੀ ਪੀ ਲੈਂਦੇ। ਡੂਮਣੇ ਬਾਉਲੀ ਵਿਚ ਹੱਥ ਜਾਂ ਭਾਂਡਾ ਨਹੀਂ ਸਨ ਪਾ ਸਕਦੇ। ਸਖ਼ਤ ਗਰਮੀ ਵਿਚ ਵੀ ਪਿੰਡ ਦੇ ਬ੍ਰਾਹਮਣ-ਰਾਜਪੂਤ ਆਦਮੀ ਜ਼ਨਾਨੀਆਂ ਗਾਗਰ ਘੜੇ ਲੈ ਕੇ ਪਾਣੀ ਲੈਣ ਜਾਂ ਜਾਨਵਰਾਂ ਨੂੰ ਪਾਣੀ ਪਿਲਾਉਣ ਬਾਉਲੀ ਤੇ ਜਾਂਦੇ ਤਾਂ ਉਨ੍ਹਾਂ ਦੇ ਨਹਾਣ ਧੋਣ ਨਾਲ ਪਾਣੀ ਹੇਠਲੇ ਟੋਏ ਵਿਚ ਭਰ ਜਾਂਦਾ। ਦਇਆਲੂ ਬ੍ਰਾਹਮਣ-ਰਾਜਪੂਤ ਉਂਜ ਵੀ ਦੋ ਘੜੇ ਪਾਣੀ ਬਾਹਰ ਉਲਟਾ ਦੇਂਦੇ ਕਿ ਡੂਮਣਿਆਂ ਦੀ ਬਾਉਲੀ ਵਿਚ ਪਾਣੀ ਹੋ ਜਾਏ। ਗਰਮੀਆਂ ਵਿਚ ਇਹ ਵੀ ਹੁੰਦਾ ਕਿ ਡੂਮਣੇ-ਡੂਮਣੀਆਂ ਪਾਣੀ ਲਈ ਜਾਂਦੇ। ਸੁਕਾ ਟੋਇਆ ਵੇਖ ਉਡੀਕ ਵਿਚ ਬੈਠੇ ਰਹਿੰਦੇ—ਮਾਲਕ ਲੋਕ ਆਉਣ ਤੇ ਬਾਉਲੀ ਵਿਚੋਂ ਪਾਣੀ ਵਹੇ ਤਾਂ ਉਨ੍ਹਾਂ ਦੇ ਟੋਏ ਨੂੰ ਪਾਣੀ ਮਿਲੇ।

ਚੀਤੂ ਬਾਰਾਂ ਚੌਦਾਂ ਦੀ ਉਮਰ ਵਿਚ ਹੀ ਬੰਸੀ ਵਜਾਣ ਲੱਗ ਪਿਆ ਸੀ। ਡਫਲੀ ਵਜਾ ਕੇ ਗਾਂਦਾ ਵੀ ਸੀ। ਦੇਵਦੱਤ ਮੰਡੀ ਤੋਂ ਛੁਟੀਆਂ ਵਿਚ ਘਰ ਆਉਂਦਾ ਤਾਂ ਚੀਤੂ ਦੀ ਬੰਸੀ ਉਤੇ ਮੋਹਿਤ ਹੋ ਜਾਂਦਾ। ਦੇਵਦੱਤ ਨੇ ਮੰਡੀ ਬਾਜ਼ਾਰ ਤੋਂ ਬੰਸੀ ਲੈ ਲਈ ਸੀ। ਚੀੜ੍ਹ ਦੇ ਜੰਗਲਾਂ 'ਚ ਘੰਟਿਆ ਬਧੀ ਚੀਤੂ ਕੋਲੋਂ ਵਜਾਉਣਾ ਸਿਖਦਾ ਰਹਿੰਦਾ। ਦੇਵਦੱਤ ਵੀ ਬੰਸੀ ਵਜਾਉਂਦਾ ਪਰ ਚੀਤੂ ਦਾ ਮੁਕਾਬਲਾ ਨਹੀਂ ਸੀ। ਦੇਵਦੱਤ ਚੀਤੂ ਦੇ ਹੁਨਰ ਦਾ ਕਾਇਲ ਸੀ। ਦੋਹਵਾਂ ਵਿਚ ਬਚਪਨ ਤੋਂ ਪਛਾਣ ਅਤੇ ਮਿੱਤਰਤਾ।

ਦੇਵਦੱਤ ਨੂੰ ਛੁਟੀਆਂ ਵਿਚ ਊਨਾ ਤੋਂ ਪਿੰਡ ਆਇਆਂ ਅਜੇ ਛੇ ਸੱਤ ਦਿਨ ਹੋਏ ਸਨ। ਫਿਰ ਚੀਤੂ ਦੇ ਨਾਲ ਚੀੜ੍ਹ ਦੇ ਜੰਗਲ ਵਿਚ ਬੈਠ ਕੇ ਬੰਸੀ ਵਜਾਉਣ ਦੀ ਉਮੰਗ, ਲਾਲਚ। ਚੀਤੂ ਨੇ ਦੋ ਵਾਰ ਐਵੇਂ ਘੜੀ ਕੁ ਘੜੀ ਬਾਂਸੁਰੀ ਵਜਾਈ, ਫਿਰ ਮੁਆਫ਼ੀ ਮੰਗ ਲਈ, "ਮਾਲਕ ਬਲੇਰ ਦੇ ਮੇਲੇ ਵਿਚ ਚਾਰ ਦਿਨ ਰਹਿ ਗਏ। ਬਾਂਸ ਚਿਰੇ ਪਏ ਨੇ। ਮੇਲੇ ਦੇ ਲਈ ਟੋਕਰੀਆਂ, ਛਿੱਕੇ ਬਣਾ ਰਿਹਾ ਹਾਂ। ਮੇਲਾ ਨਿਬੜ ਜਾਏ, ਫਿਰ ਵਜੇਗੀ ਬਾਂਸੁਰੀ।..... ਮਾਲਕ ਮੇਲੇ ਚਲੋਂਗੇ ਨਾ?"

ਦੇਵਦੱਤ ਨੇ ਹਾਮੀ ਭਰ ਲਈ। ਹੁਣ ਉਹ ਪੰਜਾਬ ਵਿਚ ਊਨਾ ਹੋਸ਼ਿਆਰਪੁਰ ਦੇ

ਬਾਜ਼ਾਰ ਅਤੇ ਮੇਲੇ ਵੇਖ ਚੁਕਾ ਸੀ। ਪਰ ਪਹਾੜ ਦੇ ਮੇਲਿਆਂ ਵਾਲੀ ਗੱਲ ਉਥੇ ਕਿਥੇ।...... ਕੈਸਾ ਢੋਲ ਵਜਦਾ ਏ, ਅਖਾੜਿਆਂ ਵਿਚ ਜੋੜ ਛੁਟਦੇ ਨੇ ਭਾਰੀ ਭਾਰੀ ਲਹਿੰਗੇ, ਨੱਕ ਵਿਚ ਨੱਥਾਂ ਪਾਈ ਅਤੇ ਸਿਰ ਤੇ ਚੌਕ ਬੰਨ੍ਹੀ ਅਲਬੇਲੀਆਂ ਦੇ ਝੁੰਡ।

ਝਿੰਜੋਟੀਆਂ ਦੀਆਂ ਤਾਨਾਂ, ਬੰਸਰੀਆਂ, ਅਲਗੋਜ਼ੇ। ਮਸਖਰੀਆਂ, ਟਿਚਕਰਾਂ।

ਪਹਿਰ ਦਿਨ ਚੜ੍ਹੇ ਦੇਵਦੱਤ ਅਤੇ ਚੀਤੂ ਮੇਲੇ ਲਈ ਚਲ ਪਏ। ਬਲੇਰ ਦੀ ਦੇਵੀ ਦਾ ਮੰਦਰ ਕਤੇਰ ਕੋਲੋਂ ਛੇ ਸੱਤ ਮੀਲ ਵਿਆਸ ਨਦੀ ਦੇ ਕਿਨਾਰੇ ਹੈ। ਚੀਤੂ ਨੇ ਬਾਂਸ ਦੀਆਂ ਟੋਕਰੀਆਂ, ਡੋਲਚੀਆਂ, ਛਜ, ਛਿੱਕੇ ਇਕ ਬਾਂਸ ਦੇ ਦੋਹਾਂ ਕਿਨਾਰਿਆਂ ਤੇ ਬੰਨ੍ਹ ਕੇ ਉਹਨੂੰ ਮੋਢੇ ਤੇ ਪਾਇਆ ਹੋਇਆ ਸੀ। ਕੁਝ ਟੋਕਰੀਆਂ ਤੇ ਛਜ ਸਿਰ ਤੇ ਰਖੇ ਸਨ। ਰਾਹ ਵਿਚ ਚੜ੍ਹਾਈ ਉਤਰਾਈ ਜ਼ਿਆਦਾ ਨਹੀਂ ਸੀ, ਪਰ ਬੇਢੰਗੇ ਬੋਝ ਦੇ ਕਾਰਨ ਬੰਸੀ ਵਜਾਂਦਿਆਂ ਟੁਰਨਾ ਔਖਾ। ਪਿੰਡ ਤੋਂ ਅੱਧੇ ਮੀਲ ਤੇ ਛੋਟੀ ਪਹਾੜੀ ਲੰਘ ਕੇ ਪਗਡੰਡੀ ਕੱਚੀ ਸੜਕ ਨਾਲ ਮਿਲ ਗਈ।

"ਚੀਤੂ ਬਾਂਸ ਦਾ ਭਾਰ ਮੈਨੂੰ ਦੇ ਦੇ। ਤੂੰ ਬਾਂਸੁਰੀ ਤੇ ਕੁਝ ਸੁਣਾ।" ਦੇਵਦੱਤ ਨੇ ਜ਼ੋਰ ਨਾਲ ਕਿਹਾ।

"ਮਾਲਕ ਕੀ ਕਹਿੰਦੇ ਹੋ।" ਚੀਤੂ ਡਰ ਗਿਆ।

ਦੇਵਦੱਤ ਨੇ ਭਾਰ ਵਾਲਾ ਬਾਂਸ ਉਸ ਤੋਂ ਜ਼ਬਰਦਸਤੀ ਲੈ ਕੇ ਆਪਣੇ ਮੋਢੇ ਤੇ ਰਖ ਲਿਆ। ਚੀਤੂ ਨੇ ਬੰਸੀ ਤੇ ਇਕ ਝਿੰਜੋਟੀ ਛੇੜ ਦਿਤੀ।

ਮੇਲੇ ਵਿਚ ਹੋਰ ਪਿੰਡਾਂ ਤੋਂ ਦੋ ਹੋਰ ਡੂਮਣੇ ਵੀ ਬਾਂਸ ਦਾ ਸਮਾਨ ਲਿਆਏ ਸਨ। ਚੀਤੂ ਦਾ ਸਾਰਾ ਮਾਲ ਬਹੁਤ ਵਧੀਆ ਸੀ। ਚੌਥਾ ਪਹਿਰ ਲਗਦਿਆਂ ਸਾਰਾ ਵਿਕ ਗਿਆ। ਦੇਵਦੱਤ ਘੁੰਮ ਘੁੰਮ ਕੇ ਮੇਲਾ ਵੇਖ ਰਿਹਾ ਸੀ। ਚੀਤੂ ਨੇ ਦੇਵਦੱਤ ਨੂੰ ਲਭ ਕੇ ਹੱਥ ਜੋੜੇ, 'ਮਾਲਕ ਉਧਰ ਸ਼ਾਹ ਦੀ ਦੁਕਾਨ ਤੇ ਭਾਂਡੇ ਹਨ। ਬਹੁਤ ਦਿਨਾਂ ਤੋਂ ਦਾਲ ਚਾਵਲ ਪਿੱਤਲ ਦੀ ਥਾਲੀ ਵਿਚ ਖਾਣ ਦਾ ਸ਼ੌਕ ਹੈ। ਮੈਂ ਜਾਵਾਂਗਾ ਤੇ ਸ਼ਾਹ ਕਮੀਨ ਸਮਝ ਕੇ ਸ਼ਾਇਦ ਦੁਤਕਾਰ ਦਏ ਜਾਂ ਫਿਰ ਅੰਜਾਣਾ ਸਮਝ ਕੇ ਠੱਗ ਲਏ। ਤੁਸੀਂ ਦੇਖ ਭਾਲ ਕੇ ਥਾਲੀ ਖ਼ਰੀਦ ਦਿਉ।" ਉਹਨੇ ਆਪਣੀ ਪੂੰਜੀ ਦੇਵਦੱਤ ਨੂੰ ਸੌਂਪ ਦਿਤੀ। ਦੇਵਦੱਤ ਨੇ ਬੜੀ ਸਾਵਧਾਨੀ ਨਾਲ ਥਾਲੀ ਪਰਖੀ। ਠਣਕਾ ਕੇ, ਤੁਲਵਾ ਕੇ ਮੁਲ ਕੀਤਾ। ਚੌਦਾਂ ਆਨੇ ਦੀ ਥਾਲੀ ਖ਼ਰੀਦ ਲਈ। ਵਾਪਸ ਆਉਂਦਿਆਂ ਵੇਲੇ ਚੀਤੂ ਦਾ ਮਨ ਬਾਗ ਬਾਗ਼। ਸਾਰੇ ਰਾਹ ਖ਼ੁਸ਼ੀ ਨਾਲ ਬਾਂਸੁਰੀ ਵਜਾਉਂਦਾ ਆਇਆ।

ਦੇਵਦੱਤ ਪਰਤਿਆ ਤਾਂ ਪਿਤਾ ਵਿਹੜੇ ਵਿਚ ਮਚੀਆ (ਉਚੇ ਪੈਰਾਂ ਵਾਲੀ ਛੋਟੀ ਮੰਜੀ) ਤੇ ਬੈਠੇ ਨਾਰੀਅਲ ਗੁੜਗੁੜਾ ਰਹੇ ਸਨ। ਪੁਛ ਲਿਆ, "ਮੇਲਾ ਕਿੰਨਾ ਕੁ ਭਰਿਆ ਸੀ? ਤੂੰ ਤੇ ਸ਼ਹਿਰਾਂ ਦੇ ਮੇਲੇ ਵੇਖਦਾ ਹੈਂ। ਪਿੰਡ ਦਾ ਮੇਲਾ ਕੈਸਾ ਲੱਗਾ?"

"ਚੰਗਾ ਸੀ।" ਦੇਵਦੱਤ ਮਚੀਏ ਦੀ ਪੁਆਂਦੀ ਬੈਠ ਦੱਸਣ ਲੱਗਾ, "ਚੀਤੂ ਨੇ ਬੜੇ ਸ਼ੌਕ ਨਾਲ ਪਿੱਤਲ ਦੀ ਥਾਲੀ ਖ਼ਰੀਦੀ ਹੈ। ਬਹੁਤ ਖ਼ੁਸ਼ ਹੈ। ਕਹਿ ਰਿਹਾ ਸੀ ਥਾਲੀ ਵਿਚ ਦਾਲ-ਭਾਤ ਖਾਣ ਦਾ ਚਾਅ ਹੈ।"

ਪਿਤਾ ਦੇ ਮੱਥੇ ਤੇ ਡੂੰਘੀਆਂ ਤਿਊੜੀਆਂ ਪੈ ਗਈਆਂ, "ਡੂਮਣੇ ਪਿੱਤਲ ਦੇ ਭਾਂਡਿਆਂ ਵਿਚ ਖਾਣਗੇ।" ਕਈ ਗਾਲ੍ਹਾਂ ਮੂੰਹੋਂ ਨਿਕਲ ਗਈਆਂ। ਗ਼ੁੱਸੇ ਵਿਚ ਖ਼ੂਬ ਰਸਿਆ ਹੋਇਆ

ਨਾਰੀਅਲ ਭੁੱਲ ਗਏ । ਦੇਵਦੱਤ ਦੇ ਚਾਚੇ ਨੂੰ ਵਾਜ ਮਾਰੀ,"ਸੁਣਿਆ ਏ ਤੂੰ ਡੂਮਣਾ ਮੇਲੇ ਵਿਚੋਂ ਪਿੱਤਲ ਦੀ ਥਾਲੀ ਲੈ ਆਇਆ ਏ । ਥਾਲੀ ਵਿਚ ਭਾਤ ਖਾਏਗਾ ।"

ਚਾਚੇ ਨੂੰ ਹੈਰਾਨੀ ਹੋਈ, ਫਿਰ ਗੁੱਸਾ । ਗੁਆਂਢੀ ਬ੍ਰਾਹਮਣ ਗੁਲਾਬੇ ਨੂੰ ਸਦਿਆ । ਤਿੰਨੋ ਗੱਲਾਂ ਕਰਦੇ ਕਰਮ ਸਿੰਘ ਰਾਜਪੂਤ ਦੇ ਵਿਹੜੇ ਵਲ ਚਲੇ ਗਏ ।

ਦੇਵਦੱਤ ਵਿਹੜੇ ਵਿਚ ਬੈਠਾ ਸੁਣ ਰਿਹਾ ਸੀ । ਚਾਲੀ ਕਦਮਾਂ ਦੀ ਵਿੱਥ ਤੇ ਕਰਮ ਸਿੰਘ ਰਾਜਪੂਤ ਦੇ ਵਿਹੜੇ ਵਿਚੋਂ ਡੂਮਣਿਆਂ ਦੀ ਕਰਤੂਤ ਲਈ ਗੁੱਸੇ ਭਰੀਆਂ ਗਾਲ੍ਹਾਂ ਸੁਣਾਈ ਦੇ ਰਹੀਆਂ ਸਨ : ਇਨ੍ਹਾਂ ਦੀ ਮਾਂ......ਇਨ੍ਹਾਂ ਦੀ ਭੈਣ......ਡੂਮਣੇ ਪਿੱਤਲ ਕੈਹਣ ਦੇ ਭਾਂਡਿਆਂ ਵਿਚ ਖਾਣਗੇ । ਪਲੰਘ ਤੇ ਬੈਠਣਗੇ, ਇੱਟਾਂ ਪੱਥਰਾਂ ਦੀਆਂ ਹਵੇਲੀਆਂ ਵਿਚ ਰਹਿਣਗੇ...... ਘੋੜਿਆਂ ਪਾਲਕੀਆਂ ਤੇ ਜੰਝਾਂ ਲੈ ਜਾਣਗੇ ।......ਬ੍ਰਾਹਮਣਾਂ ਰਾਜਪੂਤਾਂ ਦੇ ਤਾਲਾਬ ਵਿਚ ਹੱਥ ਪਾਣਗੇ ।..... ਹੁਣ ਮਰੇ ਜਾਨਵਰਾਂ ਦਾ ਕੰਮ ਕੌਣ ਕਰੇਗਾ । ਇਹ-ਉਹ ਕੌਣ ਕਰੇਗਾ ।

ਦੇਵਦੱਤ ਬਹੁਤ ਪਛਤਾ ਰਿਹਾ ਸੀ, ਚੀਤੂ ਨੂੰ ਥਾਲੀ ਕਿਉਂ ਖ਼ਰੀਦ ਦਿਤੀ......ਖ਼ਰੀਦ ਦਿਤੀ ਸੀ ਤਾਂ ਬਕਿਆ ਕਿਉਂ ।

ਦੇਵਦੱਤ ਦਾ ਮਨ ਉਦਾਸ ਹੋ ਗਿਆ । ਦਿਨੇ ਬਾਰਾਂ ਚੌਦਾਂ ਮੀਲ ਚਲਣ ਦੀ ਥਕਾਵਟ ਦੇ ਬਾਵਜੂਦ ਮਨ ਦੀ ਵਿਆਕੁਲਤਾ ਦੇ ਕਾਰਣ ਮਚੀਏ ਤੋਂ ਉਠ ਕੇ ਵਿਹੜੇ ਵਿਚ ਟਹਿਲਣ ਲੱਗ ਪਿਆ । ਖੜਾਕ ਤੋਂ ਅੰਦਾਜ਼ਾ ਲਾਇਆ—ਉਹਦਾ ਪਿਤਾ, ਚਾਚਾ ਕਰਮ ਸਿੰਘ ਅਤੇ ਦੂਜੇ ਦੋ ਚਾਰ ਆਦਮੀ ਲਾਠੀਆਂ ਲਈ ਡੂਮਣਿਆਂ ਦੀਆਂ ਝੌਪੜੀਆਂ ਵੱਲ ਜਾ ਰਹੇ ਸਨ । ਕਲੇਜਾ ਕੰਬ ਗਿਆ ।

ਆਸਮਾਨ ਤੇ ਪੁੰਨਿਆਂ ਦਾ ਚੰਨ, ਚਟਕ ਚਾਨਣੀ । ਦਿਨੇ ਵਿਹੜੇ ਤੋਂ ਹੇਠਾਂ ਢਲਵਾਨ ਤੇ ਡੂਮਣਿਆਂ ਦੀਆਂ ਝੌਪੜੀਆਂ ਸਾਫ਼ ਵਿਖਾਈ ਦੇਂਦੀਆਂ ਸਨ । ਮੂੰਹ ਤੇ ਦੋਨੋ ਦੀ ਭੋਂਪੀ ਬਣਾ ਕੇ ਪੂਰੇ ਜ਼ੋਰ ਨਾਲ ਪੁਕਾਰਨ ਤੇ ਆਵਾਜ਼ ਵੀ ਚਲੀ ਜਾਂਦੀ । ਦੇਵਦੱਤ ਦਾ ਦਿਲ ਧੜਕ ਰਿਹਾ ਸੀ । ਡੂਮਣਿਆਂ ਦੀਆਂ ਝੁਗੀਆਂ ਵਲ ਬੜਾ ਜ਼ੋਰ ਲਾ ਕੇ ਦੇਖ ਰਿਹਾ ਸੀ, ਉਹ ਧੁੰਦਲੀਆਂ ਧੁੰਦਲੀਆਂ ਵਿਖਾਈ ਦੇ ਰਹੀਆਂ ਸਨ । ਮਨ ਛਟਪਟਾ ਰਿਹਾ ਸੀ......ਕੀ ਕਰਾਂ ? ਮੈਂ ਵੀ ਲਾਠੀ ਲੈ ਕੇ ਜਾਵਾਂ ? ਇਹ ਕੌਣ ਨੇ ਕਿਸੇ ਗ਼ਰੀਬ ਤੇ ਜ਼ੁਲਮ ਕਰਨ ਵਾਲੇ । ਆਪਣੇ ਪੈਸੇ ਨਾਲ ਜੋ ਮਰਜ਼ੀ ਖ਼ਰੀਦਣ, ਆਪਣੇ ਘਰ ਵਿਚ ਜੋ ਚਾਹੁਣ ਕਰਨ । ਘੋਰ ਅਤਿਆਚਾਰ ।.. ...ਆਪਣੇ ਪਿਤਾ ਅਤੇ ਚਾਚੇ ਤੇ ਲਾਠੀ ਚੁਕਾਂ ? ਐਵੇਂ ਹੀ ਬਿਨਾਂ ਲਾਠੀ ਦੇ ਸਮਝਾਉਣਾ ਠੀਕ । ਭਾਵੇਂ ਮੇਰਾ ਸਿਰ ਤੋੜ ਦੇਣ ।...ਕਲੇਜਾ ਧਕ ਧਕ ਕਰ ਰਿਹਾ ਸੀ । ਦੇਵਦੱਤ ਬੇਚੈਨੀ ਨਾਲ ਵਿਹੜੇ ਵਿਚ ਚੱਕਰ ਲਾਉਣ ਲੱਗਾ ।

ਦੇਵਦੱਤ ਰਹਿ ਨਾ ਸਕਿਆ । ਡੂਮਣਿਆਂ ਦੀਆਂ ਝੌਪੜੀਆਂ ਵੱਲ ਲੰਮੇ ਕਦਮਾਂ ਨਾਲ ਟੁਰ ਪਿਆ । ਪੰਜਾਹ ਕਦਮ ਗਿਆ ਸੀ, ਬੜੇ ਗੁੱਸੇ ਨਾਲ ਗਾਲ੍ਹਾਂ ਦੀ ਆਵਾਜ਼ ਆਈ ਲਾਠੀਆਂ ਦੀ ਖਟ ਖਟ......ਪਿੱਤਲ ਦੀ ਥਾਲੀ ਟੁਟਣ ਦੀ ਵਾਤਾਵਰਣ ਚੀਰਦੀ ਉਚੀ ਝਨਝਨਾਹਟ । ਡੂਮਣੇ ਜ਼ਨਾਨੀਆਂ ਮਰਦਾਂ ਦੀਆਂ ਦਰਦ ਭਰੀਆਂ ਚੀਕਾਂ ।

ਦੇਵਦੱਤ ਦੌੜਨ ਲੱਗ ਪਿਆ । ਝੌਪੜੀਆਂ ਵਿਚ ਲਪਟਾਂ ਉਠਣ ਲੱਗ ਪਈਆਂ । ਫੂਸ ਸੜਨ ਦੀ ਬੋ । ਝੋਪੜੀਆਂ ਤੇ ਧੂੰਆਂ, ਉਚੀਆਂ ਲਪਟਾਂ । ਦੇਵਦੱਤ ਦੇ ਗੋਡੇ ਕੰਬ ਕੇ ਪੱਥਰ ਹੋ ਗਏ । ਹੁਣ ਜਾਣ ਦਾ ਕੀ ਫ਼ਾਇਦਾ ਸੀ । ਚੀਤੂ ਨੂੰ ਕੀ ਮੂੰਹ ਵਿਖਾਉਂਦਾ ? ਵਾਪਸ ਟੁਰ

ਪਿਆ। ਕਲਪਨਾ ਵਿਚ ਚੀੜੂ ਅਤੇ ਦੂਜੇ ਡੂਮਣੇ ਜ਼ਨਾਨੀਆਂ-ਆਦਮੀ-ਬੱਚੇ ਜਾਨ ਬਖ਼ਸ਼ੀ ਲਈ ਹੱਥ ਜੋੜੇ ਖੜੇ......ਹੰਝੂ ਵਹਾਂਦੇ......।

ਫੂਸ ਦੀਆਂ ਝੋਂਪੜੀਆਂ ਦੀਆਂ ਲਪਟਾਂ ਥੋੜੇ ਸਮੇਂ ਵਿਚ ਹੀ ਨੀਵੀਆਂ ਹੋ ਗਈਆਂ। ਦੇਵਦੱਤ ਦੇ ਪਿਤਾ, ਚਾਚਾ, ਕਰਮ ਸਿੰਘ ਅਤੇ ਦੂਜੇ ਚਾਰ ਆਦਮੀ ਰਾਜਪੂਤਾਂ ਦੇ ਵਿਹੜੇ ਵਿਚ ਵਾਪਸ ਆਏ। ਉਹ ਅਜੇ ਵੀ ਡੂਮਣਿਆਂ ਦੀ ਪਰੰਪਰਾ ਦੇ ਵਿਰੁੱਧ ਕੀਤੇ ਹੋਏ ਪਾਪ ਦੇ ਗ਼ੁੱਸੇ ਵਿਚ ਉਨ੍ਹਾਂ ਨੂੰ ਗਾਲ੍ਹਾਂ ਕੱਢ ਰਹੇ ਸਨ, ਪਰ ਸੰਤੁਸ਼ਟ ਸਨ : ਪਿੰਡ ਦੀ ਜ਼ਮੀਨ ਤੇ ਪਾਪ ਵਧਣ ਦਾ ਬੀਜ ਹੀ ਕੁਚਲ ਦਿਤਾ ਗਿਆ। ਪਿੰਡ ਦਾ ਧਰਮ ਤੇ ਇੱਜ਼ਤ ਬਚ ਗਈ।

ਦੇਵਦੱਤ ਦੇ ਪਿਤਾ ਅਤੇ ਚਾਚਾ ਵਾਪਸ ਆ ਕੇ ਖਾਣ ਲਈ ਰਸੋਈ ਵਿਚ ਗਏ। ਪੁਛਿਆ : ਮੁੰਡੇ ਨੇ ਖਾ ਲਿਆ ? ਦੇਵਦੱਤ ਨੂੰ ਖਾਣ ਲਈ ਬੁਲਾਇਆ ਗਿਆ।

"ਤੁਸੀਂ ਲੋਕਾਂ ਨੇ ਬਹੁਤ ਜ਼ੁਲਮ ਕੀਤਾ।" ਦੇਵਦੱਤ ਕਹੇ ਬਿਨਾਂ ਨਾ ਰਹਿ ਸਕਿਆ।

ਪਿਤਾ ਗ਼ੁੱਸੇ ਨਾਲ ਖਿਝ ਪਏ। ਆਪਣੇ ਤੇ ਬੜੀ ਮੁਸ਼ਕਲ ਸਬਰ ਕਰਕੇ ਹੱਥ ਰੋਕ ਲਿਆ। ਮੁੰਡਾ ਕਦ ਵਿਚ ਬਰਾਬਰ ਦਾ ਹੈ। ਮੁਛਾਂ ਫੁਟ ਆਈਆਂ ਸਨ। ਪੰਜਾਬ ਦੇ ਵਡੇ ਮਦਰੱਸੇ ਵਿਚ ਪੜ੍ਹ ਰਿਹਾ ਸੀ, ਪਰ ਜ਼ਬਾਨ ਨਹੀਂ ਰੋਕ ਸਕੇ—ਹਰਾਮਜ਼ਾਦਾ, ਉੱਲੂ ਦਾ ਪੱਠਾ ਅਤੇ ਹੋਰ ਗਾਲ੍ਹਾਂ, ਜੋ ਮੁੰਡੇ ਨੂੰ ਲਗਣ ਤੋਂ ਪਹਿਲਾਂ ਖ਼ੁਦ ਉਨ੍ਹਾਂ ਨੂੰ ਆਪ, ਮੁੰਡੇ ਦੀ ਮਾਂ ਅਤੇ ਖ਼ਾਨਦਾਨ ਨੂੰ ਲਗਦੀਆਂ ਸਨ, "......ਬਦਜ਼ਾਤ, ਪਿਉ ਦੇ ਸਾਹਮਣੇ ਬੋਲਦਾ ਹੈ। ਨਿਕਲ ਜਾ ਇਸੇ ਪਲ ਘਰੋਂ। ਭੰਗੀਆਂ-ਈਸਾਈਆਂ-ਕ੍ਰਿਸਟਾਨਾਂ ਦਾ ਸਾਥ ਅਤੇ ਪੜ੍ਹਾਈ ਦਾ ਅਸਰ। ਜੇਹੀ ਤੇਹੀ ਇਹ ਅੰਗ੍ਰੇਜ਼ੀ ਦੀ ਪੜ੍ਹਾਈ......ਬੇਧਰਮ ਹੋ ਗਿਆ।" ਪਿਤਾ ਅਤੇ ਚਾਚਾ ਖਾ ਨਹੀਂ ਸਕੇ। ਦੇਵਦੱਤ ਚੌਂਕੇ ਵਿਚ ਨਹੀਂ ਗਿਆ। ਮੁੰਡੇ ਦੀ ਮਾਂ ਨੇ ਨਾ ਖਾਧਾ। ਜੇਠਾਣੀ ਦੀ ਹਮਦਰਦੀ ਵਿਚ ਦੇਵਦੱਤ ਦੀ ਚਾਚੀ ਵੀ ਭੁਖੀ ਰਹੀ। ਸਵੇਰੇ ਦੇਵਦੱਤ ਟਿਲੇ ਵਲ ਗਿਆ। ਦੋ ਘੜੀ ਬੀਤੀ, ਦੁਪਹਿਰ ਗਈ, ਸ਼ਾਮ ਗਈ ਅਤੇ ਰਾਤ ਗਈ। ਦੇਵਦੱਤ ਨਾ ਪਰਤਿਆ।

ਦੇਵਦੱਤ ਦੀ ਮਾਂ ਤੇ ਚਾਚੀ ਰੋਂਦੀਆਂ ਰਹੀਆਂ। ਪਿਤਾ ਬੇਧਰਮੀ, ਕੁਲਛਣੇ ਮੁੰਡੇ ਤੇ ਗ਼ੁੱਸਾ ਵਰਸਾਂਦੇ ਰਹੇ, "ਭਾੜ ਵਿਚ ਜਾਏ। ਬ੍ਰਾਹਮਣ ਦੀ ਔਲਾਦ ਹੋ ਕੇ ਇਹੋ ਜਿਹੀ ਗੱਲ ? ......ਸਾਡੇ ਲਈ ਮਰ ਗਿਆ......ਬਹੁਤ ਲੋਕਾਂ ਦੇ ਪੁਤਰ ਮਰ ਜਾਂਦੇ ਹਨ। ਸਾਡੇ ਪਿਛਲੇ ਕਰਮ ਹੀ ਅਜਿਹੇ ਸਨ।"

ਤੀਸਰੇ ਦਿਨ ਚਾਚਾ ਊਨਾ ਗਏ। ਦੇਵਦੱਤ ਸਕੂਲ ਵਿਚ ਮਿਲਿਆ। ਚਾਚੇ ਨੇ ਉਹਨੂੰ ਉਹਦੇ ਮਾਂ-ਪਿਉ ਦੀ ਹਾਲਤ ਦੱਸੀ। ਮਾਂ ਅੰਨ ਪਾਣੀ ਬਿਨਾਂ ਪਈ ਸੀ। ਪਿਤਾ ਵੀ ਵਰਤ ਨਾਲ ਬੁਖ਼ਾਰ ਵਿਚ ਪਏ ਸਨ। ਦੇਵਦੱਤ ਨੇ ਵਾਪਸ ਆ ਕੇ ਮਨ ਦਾ ਦੁਖ ਫ਼ਾਦਰ ਗ੍ਰਾਹਮ ਨੂੰ ਦਸ ਦਿਤਾ ਸੀ। ਫ਼ਾਦਰ ਨੇ ਸ਼ਾਂਤੀ ਅਤੇ ਸਮਝਦਾਰੀ ਨਾਲ ਕੰਮ ਲੈਣ ਦੀ ਸਲਾਹ ਦਿਤੀ।

ਦੇਵਦੱਤ ਮਾਂ ਨੂੰ ਹੌਂਸਲਾ ਦੇਣ ਚਾਚੇ ਨਾਲ ਚਲਾ ਗਿਆ ਪਰ ਘਰ ਵਿਚ ਟਿਕ ਨਾ ਸਕਿਆ। ਹਫ਼ਤੇ ਬਾਅਦ ਇਮਤਿਹਾਨ ਦੀ ਤਿਆਰੀ ਦੀ ਗੱਲ ਕਹਿ ਕੇ ਊਨਾ ਵਾਪਸ ਚਲਾ ਗਿਆ। ਦੇਵਦਤ ਨੇ ਉਨ੍ਹੀ ਦੀ ਉਮਰ ਹੋ ਜਾਣ ਤੇ ਮਹੀਨਾ ਭਰ ਵੀ ਇੰਤਜ਼ਾਰ ਨਾ ਕੀਤੀ। ਬਪਤਿਸਮਾ ਲੈ ਕੇ ਪੂਰੀ ਮਰਿਆਦਾ ਨਾਲ ਰੱਬ ਦੇ ਪੁਤਰ ਯਸੂ ਦੀ ਸ਼ਰਣ ਲੈ ਲਈ......।...... ਧਰਤੀ ਤੋਂ ਹਿੰਦੂ ਧਰਮ ਦੀ ਕਠੋਰਤਾ ਅਤੇ ਭੈੜੇ ਸੰਸਕਾਰਾਂ ਨੂੰ ਨਸ਼ਟ ਕਰਨ ਲਈ ਜੀਵਨ ਅਰਪਣ ਕਰਨ ਦਾ ਦ੍ਰਿੜ ਵਚਨ।

ਰੇਵਹੈਂਡ ਫ਼ਾਦਰ ਨਿਕਸਨ ਗ੍ਰਾਹਮ ਨੇ ਦੇਵਦੱਤ ਪੰਡਿਤ ਨੂੰ ਬਪਤਿਸਮੇ ਨਾਲ ਈਸਾਈ ਧਰਮ ਦੀ ਦੀਕਸ਼ਾ ਤਾਂ ਦੇ ਦਿਤੀ, ਪਰ ਉਹਨੂੰ ਡੇਵਿਡ ਗ੍ਰਾਹਮ ਜਾਂ ਡਾਲਟ ਗ੍ਰਾਹਮ ਦਾ ਨਵਾਂ ਨਾਂ ਨਾ ਦੇ ਕੇ ਦੇਵਦੱਤ ਪੰਡਿਤ ਹੀ ਰਹਿਣ ਦਿਤਾ। ਦੇਵਦੱਤ ਦੇ ਮਨ ਵਿਚ— ਉਹਦੇ ਕਹਿਣ ਦੇ ਅਨੁਸਾਰ, ਰੂੜ੍ਹੀਆਂ ਤੇ ਕੁਰੀਤੀਆਂ, ਸੰਸਕਾਰਾਂ ਅਤੇ ਕਠੋਰ ਅੰਧ-ਵਿਸ਼ਵਾਸ ਦੇ ਪ੍ਰਤੀਕ ਹਿੰਦੂ ਧਰਮ ਨਾਲ ਏਨੀ ਉਦਾਸੀਨਤਾ ਹੋ ਗਈ ਸੀ ਕਿ ਉਹ ਆਪਣੇ ਨਾਂ ਨਾਲ ਉਸ ਦੀ ਯਾਦ ਨਹੀਂ ਰਹਿਣ ਦੇਣਾ ਚਾਹੁੰਦਾ ਸੀ। ਉਨ੍ਹਾ ਦੀ ਉਸ ਸਾਢੇ ਤਿੰਨ ਸੌ ਪਰਵਾਰਾਂ ਦੀ ਕ੍ਰਿਸਚਿਅਨ ਬਸਤੀ ਵਿਚ ਪੁਰਾਣੇ ਹਿੰਦੁਸਤਾਨੀ ਨਾਮ ਦੇ ਲੋਕ ਵਿਰਲੇ ਹੀ ਸਨ।

ਫ਼ਾਦਰ ਨੇ ਮੁਸਕਰਾ ਕੇ ਦੇਵਦੱਤ ਨੂੰ ਸਮਝਾਇਆ : ਤੇਰਾ ਨਾਂ ਸੁਣਨ ਬੋਲਨ ਵਿਚ ਸੁਹਣਾ, ਇਸਦਾ ਅਰਥ ਸੁਹਣਾ, ਈਸ਼ਵਰ ਦੀ ਦੇਣ। ਵਿਸ਼ਵਾਸ ਬਦਲਣ ਨਾਲ ਤੇਰਾ ਵਿਅਕਤਿਤਵ ਅਤੇ ਤੇਰਾ ਅਤੀਤ ਨਹੀਂ ਬਦਲ ਗਿਆ। ਸਿਰਫ਼ ਤੇਰਾ ਮਨ ਅਤੇ ਆਤਮਾ ਅਗਿਆਨ ਦੇ ਹਨੇਰੇ ਤੋਂ ਮੁਕਤ ਹੋ ਗਏ। ਤੇਰੀ ਸੰਤਾਨ ਤੇਰੇ ਬਜ਼ੁਰਗਾਂ ਦਾ ਹੀ ਵੰਸ਼ ਹੋਏਗੀ, ਪਰ ਪ੍ਰਮੇਸ਼ਮਵਰ ਪੁਤਰ ਈਸਾ ਦੇ ਸੱਚੇ ਰਾਹ ਨੂੰ ਮੰਨਣ ਵਾਲੀ। ਸਭ ਬੋਲੀਆਂ ਉਸ ਪ੍ਰਮੇਸ਼ਵਰ ਦੀਆਂ ਬਣਾਈਆਂ ਹੋਈਆਂ ਹਨ। ਹਰ ਬੋਲੀ ਦੇ ਰਾਹੀਂ ਸਦ-ਭਾਵਨਾ ਦਾ ਪ੍ਰਗਟਾਅ ਅਤੇ ਰੱਬ ਅਤੇ ਉਸਦੇ ਪੁੱਤਰ ਦੇ ਹੁਕਮ ਦਾ ਪ੍ਰਗਟਾਵਾ ਸੰਭਵ ਹੈ। ਉਨ੍ਹਾਂ ਨੂੰ ਕਿਸੇ ਵੀ ਬੋਲੀ ਵਿਚ ਯਾਦ ਕਰੋ, ਉਹ ਸੁਣਦੇ ਨੇ।

ਦੇਵਦੱਤ ਨੇ ਫ਼ਾਦਰ ਦਾ ਫ਼ੈਸਲਾ ਮੰਨ ਲਿਆ। ਆਪਣਾ ਨਾਮ ਉਹੀ ਰਹਿਣ ਦਿਤਾ ਜਾਣ ਦੀ ਅਸਲੀ ਗੱਲ ਉਹ ਕੁਝ ਸਮੇਂ ਬਾਅਦ ਸਮਝਿਆ। ਇਸ ਦੇਸ਼ ਵਿਚ ਈਸਾਈ ਧਰਮ ਲਈ ਆਕਰਸ਼ਣ, ਬਹੁਤਾ ਤੌਰ ਤੇ ਦਲਿਤ ਸ਼ਰੇਣੀਆਂ ਵਿਚ ਰਿਹਾ ਹੈ। ਦਲਿਤ ਵਰਗਾਂ ਵਿਚ ਜ਼ਨਾਨੀਆਂ ਆਦਮੀਆਂ ਦੇ ਨਾਂ ਅਕਸਰ ਅਰਥਹੀਣ ਆਵਾਜ਼ਾਂ—ਹੇਰੂ, ਫਿਖਾ, ਮਗੀ, ਮੁੰਨੀ, ਨੱਥੂ ਹੁੰਦੇ ਹਨ। ਨਾਵਾਂ ਤੋਂ ਹੀ ਗ਼ਰੀਬੀ ਦਾ ਇਸ਼ਾਰਾ। ਅਜਿਹੇ ਲੋਕਾਂ ਨੂੰ ਈਸਾਈ ਧਰਮ ਦੀ ਦੀਖਿਆ ਦੇਣ ਮਗਰੋਂ ਪਾਦਰੀ ਉਨ੍ਹਾਂ ਲੋਕਾਂ ਨੂੰ ਉਨ੍ਹਾਂ ਦੀ ਦੁਰਕਾਰੀ ਹੋਈ ਸਥਿਤੀ ਦੀ ਹੀਨ ਭਾਵਨਾ ਤੋਂ ਛੁਟਕਾਰਾ ਦਵਾਉਣ ਲਈ, ਉਨ੍ਹਾਂ ਦਾ ਪੀੜ ਭਰਿਆ ਬੀਤਿਆ ਜੀਵਨ ਮਿਟਾਉਣ ਲਈ, ਉਨ੍ਹਾਂ ਦੀ ਸ਼ਾਸਕ ਜ਼ਾਤੀ ਦੇ ਨਾਂ—ਮਾਰਕ, ਹੰਟ, ਵਾਲਟਰ ਨੈਲਸਨ ਆਦਿ ਦੇ ਦੇਂਦੇ ਸਨ। ਈਸਾਈ ਧਰਮ ਦੀ ਦੀਖਿਆ ਦੇਣ ਵਾਲੇ ਦਾ ਨਾਂ ਉਨ੍ਹਾਂ ਦਾ ਗੋਤਰ ਬਣ ਜਾਂਦਾ, ਜਿਵੇਂ ਕਿ ਮਾਰਕ ਗ੍ਰਾਹਮ, ਨੈਲਸਨ ਗ੍ਰਾਹਮ ਆਦਿ। ਜੇ ਨਾਂ ਗ਼ਰੀਬੀ ਦਾ ਸੂਚਕ ਨਾਂ ਹੁੰਦਾ ਜਾਂ ਅਰਥਹੀਨ ਨਾ ਹੁੰਦਾ ਤਾਂ ਪੁਰਾਣੇ ਨਾਂ ਦੇ ਨਾਲ ਹੀ ਦੀਖਿਆ ਦੇਣ ਵਾਲੇ ਦਾ ਨਾਂ ਜੋੜਿਆ ਜਾਂਦਾ ਜਿਵੇਂ ਨਿਰਮਲ ਸਿੰਘ ਗ੍ਰਾਹਮ।

ਜਿਹੜੇ ਉਚੀ ਜ਼ਾਤ ਦੇ ਲੋਕ ਈਸਾਈ ਧਰਮ ਗ੍ਰਹਿਣ ਕਰਦੇ, ਪਾਦਰੀ ਉਨ੍ਹਾਂ ਦੇ ਨਾਂ ਅਕਸਰ ਨਹੀਂ ਬਦਲਦੇ ਸਨ। ਉਨ੍ਹਾਂ ਦੀ ਉਸ ਬਸਤੀ ਵਿਚ ਦੇਵਦੱਤ ਪੰਡਿਤ ਤੋਂ ਇਲਾਵਾ ਤਿੰਨ ਹੋਰ ਆਦਮੀਆਂ ਦੇ ਇਹੋ ਜਿਹੇ ਨਾਮ ਸਨ—ਨਰ ਸਿੰਘ ਰਾਠੌਰ, ਮੋਹਨ ਚੰਦਰ ਸ਼ੁਕਲ ਅਤੇ ਸ਼ੇਖ਼ ਜ਼ਹੂਰ ਬਖ਼ਸ਼। ਈਸਾਈ ਧਰਮ ਦੇ ਫੈਲਣ ਤੋਂ ਈਰਖਾ ਕਰਨ ਵਾਲੇ ਹਿੰਦੂ ਮੁਸਲਮਾਨ ਆਮ ਵਿਅੰਗ ਕਸਦੇ : ਇਸ ਦੇਸ਼ ਵਿਚ ਸਿਰਫ਼ ਦੀਨ ਦਲਿਤ ਸ਼ਰੇਣੀਆਂ ਦੇ ਲੋਕ ਹੀ ਪੇਟ ਦੀ ਅੱਗ ਬੁਝਾਉਣ ਲਈ ਜਾਂ ਹੋਰ ਲਾਲਚਾਂ ਵਿਚ ਆ ਕੇ ਈਸਾ ਦੀਆਂ ਭੇਡਾਂ ਵਿਚ ਸ਼ਾਮਿਲ ਹੋ ਰਹੇ ਹਨ। ਚੰਗੀ ਜਾਤ ਦੇ ਖਾਂਦੇ ਪੀਂਦੇ ਲੋਕਾਂ ਤੇ ਈਸਾ ਦੇ ਉਪਦੇਸ਼ ਦਾ

ਅਸਰ ਨਹੀਂ ਹੁੰਦਾ। ਨਰ ਸਿੰਘ ਰਾਠੌਰ, ਮੋਹਨ ਚੰਦਰ ਸ਼ੁਕਲ, ਸ਼ੇਖ਼ ਜ਼ਹੂਰ ਬਖ਼ਸ਼ ਅਤੇ ਦੇਵਦੱਤ ਪੰਡਿਤ ਅਜਿਹੀ ਆਲੋਚਨਾ ਦੇ ਜੀਉਂਦੇ ਜਾਗਦੇ ਉਤਰ ਸਨ।

ਐਨਟਰੈਂਸ ਦਾ ਇਮਤਿਹਾਨ ਪਾਸ ਕਰਕੇ ਦੇਵਦੱਤ ਨੂੰ ਫ਼ਾਦਰ ਗ੍ਰਾਹਮ ਦੀ ਕ੍ਰਿਪਾ ਨਾਲ ਊਨਾ ਦੇ ਮਿਸ਼ਨ ਵਿਚ ਕੰਮ ਮਿਲ ਗਿਆ। ਉਹ ਬਹੁਤ ਸ਼ਰਧਾ ਅਤੇ ਉਤਸ਼ਾਹ ਨਾਲ ਈਸਾਈ ਧਰਮ ਗਰੰਥਾਂ ਦਾ ਅਧਿਐਨ ਕਰਨ ਲੱਗਾ। ਸਾਲ ਭਰ ਪਿੰਡ ਨਾ ਗਿਆ। ਉਹਦੀ ਖ਼ੈਰ-ਖ਼ਬਰ ਲਈ ਚਾਚਾ ਨੂੰ ਫਿਰ ਊਨਾ ਜਾਣਾ ਪਿਆ।

ਭਤੀਜੇ ਨੇ ਵੀਹ ਰੁਪਈਏ ਮਹੀਨੇ ਦੀ ਮਿਸ਼ਨ ਵਿਚ ਨੌਕਰੀ ਕਰ ਲਈ, ਇਹ ਸੁਣ ਕੇ ਚਾਚਾ ਨੂੰ ਨਿਰਾਸ਼ਾ ਹੋਈ। ਪਰਿਵਾਰ ਨੂੰ ਆਸ਼ਾ ਸੀ : ਮੁੰਡਾ ਘਰ ਤੋਂ ਦੂਰ ਰਹਿ ਕੇ ਅੰਗਰੇਜ਼ੀ ਪੜ੍ਹ ਰਿਹਾ ਹੈ, ਵੱਡੀ ਨੌਕਰੀ ਮਿਲੇਗੀ। ਜੇ ਇਕਦਮ ਡਿਪਟੀ ਸਾਹਬ ਨਾ ਵੀ ਬਣਿਆ ਤਾਂ ਵੀ ਮੁਨਸਿਫ਼ ਤਹਸੀਲਦਾਰ, ਕੋਈ ਚੰਗਾ ਅਫ਼ਸਰ ਤੇ ਬਣੇਗਾ ਹੀ। ਪੰਜਾਹ ਸੱਠ ਸੌ ਰੁਪਈਏ ਮਹੀਨਾ ਤਕ ਤੇ ਲਏਗਾ। ਵੀਹ ਰੁਪਈਏ ਤੇ ਮੰਡੀ ਵਿਚ ਦੁਕਾਨ ਤੇ ਵੀ ਕਮਾਏ ਜਾ ਸਕਦੇ ਸਨ। ਉਸ ਜ਼ਮਾਨੇ ਵਿਚ ਵੀਹ ਤੋਂ ਸ਼ੁਰੂ ਵੀ ਕੋਈ ਬਹੁਤਾ ਘੱਟ ਨਹੀਂ ਸੀ।

ਭਤੀਜੇ ਦੀ ਤਲਾਸ਼ ਵਿਚ ਚਾਚਾ ਦੇ ਊਨਾ ਆਉਣ ਦਾ ਦੂਜਾ ਕਾਰਣ ਵੀ ਸੀ। ਦੇਵਦੱਤ ਨੇ ਮਿਡਲ ਦਾ ਇਮਤਿਹਾਨ ਦਿਤਾ ਸੀ, ਤਦੋਂ ਉਸਦਾ ਵਿਆਹ ਹੋ ਗਿਆ। ਵਹੁਟੀ ਬਾਰਾਂ ਤੇਰ੍ਹਾਂ ਦੀ ਸੀ। ਡੋਲੀ ਲਿਆਉਣ ਦੀ ਰਸਮ ਪੂਰੀ ਕਰਕੇ ਦੂਜੇ ਦਿਨ ਕੁੜੀ ਨੂੰ ਪੇਕੇ ਪੁਚਾ ਦਿਤਾ ਗਿਆ। ਇਹੀ ਰਵਾਜ ਸੀ। ਵਿਆਹ ਦੇ ਢਾਈ ਤਿੰਨ ਸਾਲ ਬਾਅਦ ਕੁੜੀ ਜਵਾਨ ਹੋ ਜਾਂਦੀ ਤਾਂ ਉਹਦਾ ਮੁਕਲਾਵਾ ਹੁੰਦਾ ਅਰਥਾਤ ਧੀ ਨੂੰ ਸਹੁਰੇ ਗ੍ਰਿਹਸਤੀ ਸ਼ੁਰੂ ਕਰਨ ਲਈ ਪਿਤਾ ਦੇ ਘਰੋਂ ਵਿਦਾ ਕੀਤਾ ਜਾਦਾ। ਦੇਵਦੱਤ ਦੀ ਵਹੁਟੀ ਜਦੋਂ ਸੋਲ੍ਹਾਂ ਟਪ ਗਈ ਤਾਂ ਉਹਦੇ ਪਿਤਾ ਅਤੇ ਪਰਿਵਾਰ ਨੂੰ ਉਹਨੂੰ ਸਹੁਰੇ ਭੇਜਣ ਦਾ ਫ਼ਿਕਰ। ਦੇਵਦੱਤ ਦਾ ਪਰਿਵਾਰ ਵੀ ਚਾਹੁੰਦਾ ਸੀ ਕਿ ਨੂੰਹ ਘਰ ਆਏ।

ਦੇਵਦੱਤ ਨੂੰ ਦੋ ਵਾਰ ਸੁਨੇਹਾ ਭੇਜਿਆ ਗਿਆ। ਉਹਨੇ ਟਾਲ ਦਿਤਾ : ਪਹਿਲਾਂ ਨੌਕਰੀ ਤੋਂ ਛੁਟੀ ਮਿਲਣੀ ਮੁਸ਼ਕਲ, ਫਿਰ ਪੰਜ ਛੇ ਮਹੀਨੇ ਬਾਅਦ ਆਉਣ ਦਾ ਵਾਇਦਾ। ਕੁੜੀ ਦੇ ਮਾਪਿਆਂ ਨੂੰ ਸ਼ੱਕ ਹੋਇਆ : ਮੁੰਡਾ ਸ਼ਹਿਰ ਵਿਚ ਰਹਿੰਦਾ ਹੈ। ਵੀਹ ਸਾਲ ਦਾ ਪੂਰਾ ਜਵਾਨ। ਸ਼ਹਿਰਾਂ ਵਿਚ ਸੌ ਲਾਲਚ। ਰੋਕਣ ਟੋਕਣ ਵਾਲਾ ਕੋਈ ਨਹੀਂ। ਕਿਧਰੇ ਬਹਿਕ ਤੇ ਨਹੀਂ ਗਿਆ। ਸਾਡੀ ਕੁੜੀ ਦਾ ਕੀ ਹੋਏਗਾ। ਉਹ ਕੀ ਕਰੇਗੀ, ਕਿਥੇ ਜਾਏਗੀ। ਦੇਰ ਠੀਕ ਨਹੀਂ।

ਦੇਵਦੱਤ ਦੁਬਿਧਾ ਵਿਚ ਸੀ : ਉਹਦਾ ਨਿਸ਼ਚਾ ਸੀ ਆਪਣਾ ਜੀਵਨ ਈਸ਼ਵਰ ਪੁਤਰ ਯਸੂ ਦੇ ਧਰਮ ਦੇ ਸੁਨੇਹੇ ਨੂੰ ਦੁਨੀਆਂ ਵਿਚ ਫੈਲਾਉਣ ਦੇ ਲੇਖੇ ਲਾਏਗਾ। ਸੰਤਾਂ ਅਤੇ ਭਗਵਾਨ ਈਸਾ ਵਾਂਗ ਜ਼ਨਾਨੀ ਦੇ ਸਾਥ ਦੇ ਪਾਪ ਤੋਂ ਪਰ੍ਹੇ ਰਹਿਣ ਦੀ ਮਰਜ਼ੀ। ਮਨ ਵਿਚ ਇਹ ਵੀ ਸੋਚ : ਮੇਰੇ ਨਾਲ ਵਿਆਹ ਕਰਕੇ ਮੇਰੀ ਪਤਨੀ ਬਣਾ ਦਿਤੀ ਗਈ ਕੁੜੀ ਦਾ ਕੀ ਹੋਏਗਾ ? ਹਿੰਦੂਆਂ ਦੇ ਭੈੜੇ ਰਵਾਜ਼ਾਂ ਕਰਕੇ ਬ੍ਰਾਹਮਣ ਦੀ ਅਛੋਹ ਕੁੜੀ ਦਾ ਵੀ ਦੂਜਾ ਵਿਆਹ ਨਹੀਂ ਹੋ ਸਕੇਗਾ। ਉਸ ਕੁੜੀ ਦਾ ਕੀ ਹੋਏਗਾ ? ਉਹ ਮੇਰੇ ਕਾਰਣ ਵਿਧਵਾ ਦਾ ਜੀਵਨ ਬਿਤਾਏਗੀ। ਹਿੰਦੂ ਵਿਧਵਾਵਾਂ ਦੀ ਦੁਰਗਤੀ ਉਹ ਜਾਣਦਾ ਸੀ। ਕੁੜੀ ਦੇ ਮੰਦੇ ਭਾਗਾਂ ਦੀ ਕਲਪਨਾ ਕਰਕੇ

ਹੀ ਦਿਲ ਦਹਿਲ ਜਾਂਦਾ ।......ਉਸ ਵਿਚਾਰੀ ਦਾ ਕੀ ਕਸੂਰ ? ਕੁੜੀ ਨੂੰ ਉਹਦੀ ਪਤਨੀ ਬਣਾ ਦਿਤਾ ਗਿਆ ਸੀ । ਵਿਆਹ ਕਿਉਂ ਕੀਤਾ ? ਪਰ ਉਹਦੇ ਕੋਲੋਂ ਪੁਛਿਆ ਕਿਸ ਨੇ ਸੀ; ਨਾ ਉਹਦੇ ਕੋਲੋਂ, ਨਾ ਕੁੜੀ ਕੋਲੋਂ । ਉਸ ਕੁੜੀ ਜਾਂ ਪਤਨੀ ਲਈ ਇਸ ਤਰਸ ਦੇ ਇਲਾਵਾ ਦੇਵਦੱਤ ਨੂੰ ਕੀ ਖਿਚ ਹੁੰਦੀ । ਜਾਣ ਪਛਾਣ ਹੀ ਨਹੀਂ ਸੀ ।

ਦੇਵਦੱਤ ਦੀ ਆਪਣੀ ਪਤਨੀ ਨਾਲ ਇੰਨੀ ਜਾਣ ਪਛਾਣ ਸੀ : ਪਰਿਵਾਰ ਉਹਨੂੰ ਪਾਲਕੀ ਵਿਚ ਬਿਠਾ ਕੇ ਜੰਝ ਦੇ ਨਾਲ ਕੁੜੀ ਦੇ ਘਰ ਲੈ ਗਿਆ ਸੀ । ਢੋਲ, ਨਗਾੜੇ, ਤਾਸੇ, ਨਰਸਿੰਗੇ, ਤੁਰਹੀ ਵਜ ਰਹੇ ਸਨ । ਉਹ ਕੁੜੀ ਬਹੁਤ ਸਾਰੇ ਲਾਲ ਕਪੜਿਆਂ ਵਿਚ ਲਿਪਟੀ ਗੰਢੜੀ ਵਰਗੀ ਸੀ । ਕੁੜੀ ਦਾ ਮੂੰਹ, ਹੱਥ ਪੈਰ ਕਜੇ ਹੋਏ ਸਨ । ਦੇਵਦੱਤ ਦੇ ਮੋਢੇ ਤੇ ਲਟਕਦੇ ਦੁਪੱਟੇ ਦੇ ਕਿਨਾਰੇ ਨਾਲ ਕੁੜੀ ਦੇ ਕਪੜੇ ਦਾ ਕਿਨਾਰਾ ਬੰਨ੍ਹ ਦਿਤਾ ਗਿਆ ਸੀ । ਥੋੜੀ ਅੱਗ ਬਾਲੀ ਗਈ । ਕੁੜੀ ਦੇ ਮਾਮੇ ਜਾਂ ਭਰਾ ਨੇ ਕੁੜੀ ਨੂੰ ਬਾਹਾਂ ਵਿਚ ਚੁਕ ਲਿਆ । ਦੋਹਾਂ ਨੂੰ ਅੱਗ ਦੁਆਲੇ ਫੇਰੇ ਲਗਵਾ ਦਿਤੇ ਗਏ । ਇਹ ਵਿਆਹ ਸੀ । ਰੋਟੀ ਹੋਈ । ਫਿਰ ਪਾਲਕੀ ਤੇ ਬੈਠਿਆ । ਜੰਝ ਦੇ ਨਾਲ ਢੋਲ, ਨਗਾੜੇ, ਤਾਸੇ, ਨਰਸਿੰਘੇ ਵਜਾਂਦੀ ਜੰਝ ਆਪਣੇ ਪਿੰਡ ਆਈ । ਉਹਦੀ ਪਾਲਕੀ ਦੇ ਪਿਛੇ ਦੂਜੀ ਪਾਲਕੀ ਵਿਚ ਇਕ ਜ਼ਨਾਨੀ ਵਹੁਟੀ ਨੂੰ ਲੈ ਕੇ ਬੈਠੀ ਸੀ । ਦੇਵਦੱਤ ਨੇ ਪਿਛੇ ਆਉਂਦੀ ਪਾਲਕੀ ਵਿਚੋਂ ਬੜੀ ਦੇਰ ਤਕ ਰੋਣ ਦੀ ਆਵਾਜ਼ ਸੁਣੀ ਸੀ । ਉਹਨੂੰ ਚੰਗਾ ਨਹੀਂ ਸੀ ਲੱਗ ਰਿਹਾ । ਸਭ ਖ਼ੁਸ਼ ਸਨ, ਕੁੜੀ ਰੋ ਰਹੀ ਸੀ ।

ਦੇਵਦੱਤ ਦੇ ਵਿਹੜੇ ਵਿਚ ਢੋਲ ਵਜ ਰਹੇ ਸਨ । ਬਹੁਤ ਰੌਲਾ ਸੀ । ਜ਼ਨਾਨੀਆਂ ਚਹਿਕ ਚਹਿਕ ਕੇ ਗਾ ਰਹੀਆਂ ਸਨ । ਦੇਵਦੱਤ ਦੀ ਉਸ ਤੋਂ ਚਾਰ ਸਾਲ ਵੱਡੀ ਭੈਣ ਵਿਆਹ ਤੇ ਆਪਣਿਉਂ ਸਹੁਰਿਓਂ ਆਪਣੇ ਪੁੱਤਰ ਨਾਲ ਆਈ ਸੀ । ਭੈਣ ਨੇ ਹੌਲੀ ਜਿਹੀ ਪੁਛਿਆ, "ਵਹੁਟੀ ਨੂੰ ਵੇਖੇਂਗਾ ?" ਦੇਵਦੱਤ ਸ਼ਰਮਾ ਗਿਆ ।

ਭੈਣ ਮੌਕਾ ਵੇਖ ਕੇ ਦੇਵਦੱਤ ਨੂੰ ਅੰਦਰਲੀ ਕੋਠੜੀ ਵਿਚ ਲੈ ਗਈ । ਬਹੁਤ ਸਾਰੇ ਕਪੜਿਆਂ ਵਿਚ ਵਲੇਟੀ ਵਹੁਟੀ ਸਿਰ ਗੋਡਿਆਂ ਵਿਚ ਲਈ, ਗੋਡੇ ਬਾਹਾਂ ਵਿਚ ਸਮੇਟੀ ਬੈਠੀ ਸੀ । ਭੈਣ ਨੇ ਵਹੁਟੀ ਦੇ ਮੂੰਹ ਤੋਂ ਘੁੰਡ ਚੁੱਕ ਕੇ ਉਂਗਲੀ ਨਾਲ ਉਹਦੀ ਠੋਡੀ ਉਚੀ ਕਰ ਉਹਦਾ ਮੂੰਹ ਉਚਾ ਕੀਤਾ । ਬਾਰਾਂ ਤੇਰ੍ਹਾਂ ਵਰ੍ਹਿਆਂ ਦੀ ਬਾਲੜੀ । ਮੱਥੇ ਤੇ, ਕੰਨਾਂ ਵਿਚ, ਗਲੇ ਵਿਚ ਚਾਂਦੀ ਦੇ ਗਹਿਣੇ, ਨੱਕ ਵਿਚ ਸੋਨੇ ਦੀ ਵੱਡੀ ਜਿਹੀ ਨੱਥ । ਅੱਖਾਂ ਮੀਟੀਆਂ ਹੋਈਆਂ । ਰੋ ਰੋ ਕੇ ਸੁਜੀਆਂ ਗੁਲਾਬੀ ਪਲਕਾਂ । ਹੰਝੂਆਂ ਨਾਲ ਭਿੱਜੀਆਂ ਗੱਲ੍ਹਾਂ । ਗਿੱਲੀ ਨੱਕ ।

"ਸੁਹਣੀ ਹੈ ਨਾ ?" ਭੈਣ ਨੇ ਹੁਲਸਾ ਕੇ ਪੁਛਿਆ । ਦੇਵਦੱਤ ਸ਼ਰਮਾ ਗਿਆ । ਉਹਨੂੰ ਕੁੜੀ ਤੇ ਤਰਸ ਆ ਗਿਆ ।

"ਬੇਬੇ !" ਦੇਵਦੱਤ ਨੇ ਤਰਸ ਨਾਲ ਭਿੱਜੇ ਲਹਿਜੇ ਵਿਚ ਭੈਣ ਨੂੰ ਕਿਹਾ, "ਇਹ ਆਪਣੀ ਮਾਂ ਲਈ ਰੋ ਰਹੀ ਹੈ । ਇਹਨੂੰ ਮਾਂ ਕੋਲ ਵਾਪਸ ਭੇਜ ਦਿਉ ।"

"ਹਟ ਪਾਗਲ !" ਭੈਣ ਲਾਡ ਨਾਲ ਹੱਸੀ, "ਇਸੇ ਤਰ੍ਹਾਂ ਸਭ ਰੋਂਦੀਆਂ ਨੇ । ਮੈਂ ਵੀ ਤੇ ਰੋਈ ਸਾਂ । ਤੇਰੇ ਨਾਲ ਹਿਲ ਜਾਏਗੀ । ਫਿਰ ਪੇਕਿਆਂ ਤੋਂ ਸੱਦਾ ਆਏਗਾ ਤਾਂ ਨਾ ਜਾਣ ਲਈ ਬਾਰ ਬਹਾਨੇ ਦਸੇਗੀ ।"

ਰਾਤੀਂ ਵਹੁਟੀ ਨੂੰ ਦੇਵਦੱਤ ਦੀ ਮਾਂ ਨੇ ਪੁਚਕਾਰ ਕੇ ਆਪਣੇ ਕੋਲ ਸਵਾਇਆ। ਉਹਨੂੰ ਬੇਟੀ-ਬੇਟੀ ਕਹਿ ਝੋਲੀ ਵਿਚ ਲੈ ਕੇ ਪਿਆਰ ਨਾਲ ਚੁਪ ਕਰਾਉਂਦੀ ਰਹੀ। ਦੁਪਹਿਰੀਂ ਉਹ ਫਿਰ ਪਾਲਕੀ ਵਿਚ ਬੈਠਾ। ਉਹਦੇ ਪਿਛੇ ਦੂਜੀ ਪਾਲਕੀ ਵਿਚ ਵਹੁਟੀ ਅਤੇ ਨੈਣ ਬੈਠੀਆਂ। ਦੇਵਦੱਤ ਵਹੁਟੀ ਨੂੰ ਪੇਕੇ ਛੱਡ ਆਇਆ ਤਾਂ ਕੁੜੀ ਦਾ ਦੁੱਖ ਦੂਰ ਹੋ ਜਾਣ ਦੀ ਸ਼ਾਂਤੀ ਮਹਿਸੂਸ ਕੀਤੀ। ਇਹ ਪਛਾਣ ਸੀ ਦੇਵਦੱਤ ਦੀ ਆਪਣੀ ਪਤਨੀ ਨਾਲ। ਉਹਦਾ ਖ਼ਿਆਲ ਆਉਂਦਿਆਂ ਕਲਪਨਾ ਵਿਚ ਰੋ ਰੋ ਕੇ ਨਿਢਾਲ ਕੁੜੀ ਦੀਆਂ ਸੁਜੀਆਂ-ਗੁਲਾਬੀ ਪਲਕਾਂ, ਹੰਝੂਆਂ ਨਾਲ ਭਿਜੀਆਂ ਗੱਲ੍ਹਾਂ, ਨੱਕ ਵਿਖਾਈ ਦੇਂਦੇ......ਉਸ ਵਿਚਾਰੀ ਦਾ ਕੀ ਹੋਏਗਾ ?

ਦੇਵਦੱਤ ਦਾ ਚਾਚਾ ਉਹਨੂੰ ਪਿੰਡ ਲੈ ਜਾਣ ਲਈ ਆਇਆ ਸੀ। ਉਹਦੀ ਪਤਨੀ ਦਾ ਮੁਕਲਾਵਾ ਲਿਆਉਣ ਵਿਚ ਹੋਰ ਢਿਲ ਠੀਕ ਨਹੀਂ ਸੀ।

ਦੇਵਦੱਤ ਬੜੀ ਦੁਬਿਧਾ ਵਿਚ। ਫ਼ਾਦਰ ਗ੍ਰਾਹਮ ਤੋਂ ਸਲਾਹ ਲੈਣਾ ਚਾਹੁੰਦਾ ਸੀ। ਫ਼ਾਦਰ ਬਹੁਤ ਸਾਲਾਂ ਤੋਂ ਇਸੇ ਇਲਾਕੇ ਵਿਚ ਕੰਮ ਕਰ ਰਹੇ ਸਨ। ਉਥੋਂ ਦੀ ਬੋਲੀ, ਰਸਮਾਂ, ਰਵਾਜਾਂ, ਧਰਮ ਵਿਸ਼ਵਾਸਾਂ ਆਦਿ ਸਭ ਦੀ ਵਾਕਫ਼ੀ। ਫ਼ਾਦਰ ਨੇ ਸਲਾਹ ਦਿਤੀ : ਉਹ ਭੋਲੀ ਨਿਰਦੋਸ਼ ਕੁੜੀ ਆਪਣੇ ਪਿਤਾ ਦੇ ਘਰ ਰਵ੍ਹੇ ਜਾਂ ਤੇਰੇ ਪਿਤਾ ਦੇ, ਉਹ ਅਖ਼ੀਰਲੇ ਸਾਹ ਤੀਕ ਹਿੰਦੂ ਸਮਾਜ ਦੀ ਰੀਤ ਦੇ ਮੁਤਾਬਕ ਵਿਧਵਾਪੁਣੇ ਦਾ ਅਪਮਾਨ ਅਤੇ ਕਸ਼ਟ ਝੇਲੇਗੀ। ਜਾਣਿਆਂ ਜਾਂ ਅਣਜਾਣਿਆਂ ਤੇਰਾ ਉਸ ਨਾਲ ਵਿਆਹ ਹੋ ਗਿਆ ਤਾਂ ਤੇਰੇ ਤੇ ਵੀ ਕੁਝ ਜ਼ਿੰਮੇਵਾਰੀ ਹੈ। ਉਹਨੂੰ ਲੈ ਆਉ।

"ਮੇਰਾ ਫ਼ੈਸਲਾ ਹੈ, ਜੀਵਨ ਨੂੰ ਧਰਮ ਦੇ ਪ੍ਰਚਾਰ ਦੇ ਲੇਖੇ ਲਾਵਾਂਗਾ।" ਦੇਵਦੱਤ ਨੇ ਆਪਣੀ ਮੁਸ਼ਕਲ ਦਸੀ।

"ਪੁੱਤਰ, ਗ੍ਰਹਿਸਤੀ ਵੀ ਧਰਮ-ਪ੍ਰਚਾਰਕ ਹੋ ਸਕਦਾ ਹੈ। ਸਾਡੇ ਪ੍ਰੋਟੈਸਟੈਂਟ ਧਰਮ-ਸੰਪ੍ਰਦਾ ਵਿਚ ਪਾਦਰੀ ਗ੍ਰਿਹਸਤੀ ਵੀ ਹੋ ਸਕਦਾ ਹੈ। ਤੂੰ ਜਾਣਦਾ ਹੈਂ, ਅਸੀਂ ਵੀ ਗ੍ਰਿਹਸਤੀ ਹਾਂ। ਤੇਰੀ ਅਬੋਧ ਨਿਰਦੋਸ਼ ਪਤਨੀ ਬਿਨਾਂ ਕਾਰਣ ਹੀ ਕਿਉਂ ਦੁਖ ਸਹੇ ? ਉਹ ਵੀ ਈਸ਼ਵਰ ਪੁੱਤਰ ਦੀ ਸ਼ਰਣ ਵਿਚ ਆ ਕੇ ਸਵਰਗ ਦੀ ਹਕਦਾਰ ਬਣੇ, ਸਹਿਜ ਸੁਭਾਵਕ ਜੀਵਨ ਦਾ ਮੌਕਾ ਉਹਨੂੰ ਵੀ ਮਿਲੇ।"

ਫ਼ਾਦਰ ਨੇ ਸਲਾਹ ਦਿਤੀ : ਇਹੀ ਠੀਕ ਹੋਵੇਗਾ ਕਿ ਤੂੰ ਆਪਣੇ ਘਰ ਜਾ ਕੇ ਆਪਣੇ ਧਰਮ ਵਿਸ਼ਵਾਸ ਬਦਲਣ ਦੀ ਖ਼ਬਰ ਦੇ ਦੇ।

ਦੇਵਦੱਤ ਦੇ ਪਿਤਾ ਨੇ ਸੁਣਿਆ ਕਿ ਪੁੱਤਰ ਬੋਦੀ ਜਨੇਊ ਤਿਆਗ ਕੇ ਕ੍ਰਿਸਟਾਨ ਬਣ ਗਿਆ, ਕੁਜਾਤ ਅਤੇ ਮਲੇਛ ਦਾ ਛੋਹਿਆ ਖਾਂਦਾ ਏ......ਧੱਕੇ ਨਾਲ ਚੁਪ ਹੀ ਰਹਿ ਗਏ। ਜਿਵੇਂ ਬੇਹੋਸ਼ ਹੋਣ। ਮਾਂ ਨੇ ਸਿਰ ਪਿਟ ਲਿਆ। ਚਾਚਾ ਇਸ ਮਹਾਂ ਬਿਪਤਾ ਵਿਚ ਅਪਰਾਧੀ ਹੋਣ ਦੀ ਸ਼ਰਮ ਵੀ ਮਹਿਸੂਸ ਕਰ ਰਿਹਾ ਸੀ। ਆਪ ਹੀ ਕੁੜਮਾਂ ਦੇ ਘਰ ਗਿਆ। ਅਥਰੂ ਪੂੰਝਦਿਆਂ ਪੂੰਝਦਿਆਂ ਦਸ ਦਿਤਾ, "ਅਸੀਂ ਤੇ ਕਿਸੇ ਥਾਂ ਜੋਗੇ ਨਹੀਂ ਰਹੇ। ਮੁੰਡਾ ਕ੍ਰਿਸਟਾਨ ਹੋ ਗਿਆ। ਸਾਡੇ ਘਰੋਂ ਤੇ ਗਿਆ। ਨੂੰਹ ਸਾਡੀ ਏ। ਅਸੀਂ ਉਹਨੂੰ ਧੀ ਮੰਨਾਂਗੇ,

ਸਿਰ ਮੱਥੇ ਤੇ ਬਿਠਾਵਾਂਗੇ। ਮੁੰਡਾ ਕਹਿੰਦਾ ਏ—ਮੁਕਲਾਵਾ ਲੈ ਆਏਗਾ ਤੇ ਵਹੁਟੀ ਨੂੰ ਆਪਣੇ ਨਾਲ ਪੰਜਾਬ ਲੈ ਜਾਏਗਾ। ਤੁਸੀਂ ਜਿਵੇਂ ਕਹੋ।"

ਵਹੁਟੀ ਦੀ ਮਾਂ ਨੇ ਦੋਹੱਥੜ ਮਾਰ ਸਿਰ ਪਿਟ ਲਿਆ। ਘਰ ਵਿਚ ਕੁਹਰਾਮ ਮਚ ਗਿਆ, ਜਿਵੇਂ ਜਵਾਈ ਦੀ ਮੌਤ ਦੀ ਖ਼ਬਰ ਆਈ ਹੋਵੇ। ਕੁੜਮਾਂ ਨੇ ਗ਼ੁੱਸੇ ਵਿਚ ਕਿਹਾ : ਉਨ੍ਹਾਂ ਨਾਲ ਧੋਖਾ ਦਗਾ ਹੋਇਆ। ਮੁੰਡਾ ਜ਼ਰੂਰ ਪਹਿਲਾਂ ਹੀ ਧਰਮ ਛੱਡ ਚੁਕਾ ਹੋਵੇਗਾ। ਚਾਰ ਛੇ ਮਹੀਨੇ ਦੋਹਾਂ ਪਰਿਵਾਰਾਂ ਵਿਚ ਝਗੜਾ ਚਲਦਾ ਰਿਹਾ। ਕੁੜੀ ਸਿਆਣੀ ਸਤਾਰਾਂ ਸਾਲ ਦੀ ਹੋ ਚੁਕੀ ਸੀ। ਉਹਦੀ ਰਾਇ ਜਾਣਨ ਦੀ ਕੋਸ਼ਿਸ਼ ਕੀਤੀ ਗਈ। ਵਹੁਟੀ ਨੇ ਫ਼ੌਰਨ ਹੀ ਹਿੰਦੂ ਕੁੜੀ ਵਾਂਗ ਕਿਹਾ : ਮੇਰਾ ਕੀ ਹੈ। ਇਥੇ ਜੋ ਮਾਂ-ਪਿਉ ਕਹਿੰਦੇ ਨੇ ਕਰਾਂਗੀ। ਉਥੇ ਜੋ ਸੱਸ-ਸਹੁਰਾ ਕਹਿਣਗੇ, ਕਰਾਂਗੀ। ਮਾਂ ਪਿਉ ਨੇ ਜਿਸ ਦੇ ਪੱਲੇ ਬੰਨ੍ਹ ਦਿਤਾ, ਜੋ ਕਹੇਗਾ, ਕਰੇਗਾ—ਕਹਾਂਗੀ ਕਰਾਂਗੀ। ਕਵੋ ਖੂਹ ਵਿਚ ਛਾਲ ਮਾਰ ਦਿਆਂ, ਕਵੋ ਤਾਂ ਦਰਿਆ ਵਿਚ ਕੁੱਦ ਪਵਾਂ।

ਕੁੜੀ ਸ਼ਰਮ ਦੀ ਮਾਰੀ ਮਾਤਾ ਪਿਤਾ ਦੇ ਸਾਹਮਣੇ ਆਪਣੇ ਦੁਖ ਨੂੰ ਦਸਣ ਲਈ ਰੋ ਵੀ ਨਾ ਸਕਦੀ। ਗੁੰਮ ਸੁੰਮ ਗਰਦਨ ਲਟਕਾਈ ਸਦਾ ਚੁਪ। ਪਤੀ ਜਿਉਂਦਾ, ਪਰ ਉਹ ਵਿਧਵਾ। ਅੰਦਰ ਹੀ ਅੰਦਰ ਹੰਝੂ ਪੀਂਦੀ ਰਹਿੰਦੀ। ਉਸ ਜ਼ਮਾਨੇ ਵਿਚ ਇਹੀ ਸ਼ਰਮ ਅਤੇ ਚਲਨ ਸੀ। ਛੋਟੀ ਉਮਰ ਦੀ ਕੁੜੀ ਬਾਲ ਬੱਚਾ ਹੋਣ ਤੋਂ ਪਹਿਲਾਂ ਵਿਧਵਾ ਹੋ ਜਾਂਦੀ ਤਾਂ ਉਹਦਾ ਉਚੀ ਰੋਣਾ ਪਿਟਣਾ ਬੇਹਯਾਈ ਸਮਝੀ ਜਾਂਦੀ, ਉਹਦੇ ਪੇਕਿਆਂ ਅਤੇ ਸਹੁਰਿਆਂ ਲਈ ਬਦਨਾਮੀ ਦਾ ਕਾਰਣ। ਉਹ ਭੋਲੀ ਭਾਲੀ ਹੱਕੀ ਬੱਕੀ ਕਲੇਜਾ ਦੰਦਾਂ ਵਿਚ ਲਈ ਚੁਪ ਰਹਿੰਦੀ। ਪਰਿਵਾਰ, ਰਿਸ਼ਤੇ ਅਤੇ ਗੁਆਂਢ ਦੀਆਂ ਜ਼ਨਾਨੀਆਂ ਬਾਲ-ਵਿਧਵਾ ਨੂੰ ਘੇਰ ਕੇ ਉਹਦੇ ਭਿਆਨਕ ਦੁਖ ਲਈ ਗਲਾ ਫਾੜ ਫਾੜ ਕੇ ਰੋਂਦੀਆਂ, ਛਾਤੀ ਕੁਟਦੀਆਂ, ਸਿਰ ਦੇ ਵਾਲ ਖੋਂਹਦੀਆਂ : ਹਾਇ ਵਿਚਾਰੀ ਬੱਚੀ ਕੀ ਜਾਣੇ। ਕਰਮ ਫੁਟ ਗਏ ਵਿਚਾਰੀ ਦੇ। ਸ਼ੋਕ ਨੂੰ ਡੂੰਘੇ ਸ਼ੋਕ ਵਿਚ ਬਦਲਣਾ, ਦਰਦਨਾਕ ਨੂੰ ਹੋਰ ਦਰਦਨਾਕ ਬਣਾ ਦੇਣਾ ਵੀ ਕਲਾ ਸੀ। ਦਰਦ ਕਾ ਹਦ ਸੇ ਗੁਜ਼ਰਨਾ ਹੈ ਦਵਾ ਹੋ ਜਾਨਾ। ਬੰਦੇ ਨੂੰ ਜ਼ਿਆਦਾ ਦੁਖ ਦੇ ਕੇ ਜੜ੍ਹ ਕਰ ਦੇਣਾ, ਦੁਖ ਮਹਿਸੂਸ ਕਰਨ ਜੋਗਾ ਨਾ ਛਡਣਾ।

ਕੁੜੀ ਦੇ ਮਾਤਾ ਪਿਤਾ ਲਈ ਅੱਖਾਂ ਦੇ ਸਾਹਮਣੇ ਧੀ ਦਾ ਸਾਰੀ ਜ਼ਿੰਦਗੀ ਦਾ ਇਹ ਮਾਤਮ ਅਸਹਿ ਸੀ। ਵਡਿਆਂ ਬੁਢਿਆਂ ਨੇ ਫ਼ੈਸਲਾ ਕੀਤਾ : ਧੀ ਦਾ ਧਰਮ ਜਵਾਈ ਦੇ ਨਾਲ ਗਿਆ। ਪਤੀ ਦੇ ਨਾਲ ਨਹੀਂ ਜਾਂਦੀ ਤਾਂ ਵੀ ਪਾਪ। ਜ਼ਨਾਨੀ ਦਾ ਤੇ ਇਕ ਹੀ ਧਰਮ—ਪਤੀ। ਵਿਧਾਤਾ ਨੇ ਇਹੀ ਉਹਦੇ ਭਾਗ ਵਿਚ ਲਿਖ ਦਿਤਾ। ਕੁੜਮਾਂ ਦੇ ਘਰ ਸੁਨੇਹਾ ਭੇਜ ਦਿਤਾ। ਕੁੜੀ ਦੇਕੇ ਵਾਪਸ ਨਹੀਂ ਲਿਆਈ ਜਾਂਦੀ। ਤੁਹਾਡੀ ਨੂੰਹ ਹੈ। ਧੀ ਡੋਲੀ ਤੇ ਸਹੁਰੇ ਗਈ, ਜਾਂ ਅਰਥੀ ਤੇ ਸਹੁਰੇ ਗਈ, ਸਾਡੇ ਵਲੋਂ ਗਈ।

ਦੇਵਦੱਤ ਆਪਣੀ ਪਤਨੀ ਨੂੰ ਲੈਣ ਸਹੁਰੇ ਗਿਆ। ਕੁੜੀ ਦੇ ਪਰਿਵਾਰ ਨੇ ਰਵਾਜ ਮੁਤਾਬਿਕ ਨਾ ਤੇ ਵਾਜਾ ਵਜਾਇਆ, ਨਾ ਉਸ ਮੌਕੇ ਤੇ ਚਾਰ ਰਿਸ਼ਤੇਦਾਰਾਂ ਨੂੰ ਬੁਲਾਇਆ। ਉਸ ਵੇਲੇ ਕਾਂਗੜੇ ਜ਼ਿਲੇ ਦੇ ਪਰੰਪਰਾ ਨੂੰ ਮੰਨਣ ਵਾਲੇ ਅਮੀਰ ਲੋਕਾਂ ਦੇ ਵਿਹੜਿਆਂ ਵਿਚ ਮੁਸਲਮਾਨਾਂ, ਈਸਾਈਆਂ ਜਾਂ ਅਛੂਤਾਂ ਦਾ ਆਉਣਾ ਵਰਜਿਤ ਸੀ। ਜਵਾਈ ਵਿਹੜੇ ਦੇ ਇਕ

ਪਾਸੇ ਖੜਾ ਰਿਹਾ। ਧੀ ਨੂੰ ਉਹਦੇ ਹਵਾਲੇ ਕਰ ਦਿਤਾ ਗਿਆ। ਕੁੜੀ ਦਾ ਸਾਰਾ ਟੱਬਰ ਹੰਝੂ ਵਹਾ ਰਿਹਾ ਸੀ। ਕੁੜੀ ਦੇ ਸਹੁਰੇ ਘਰ ਲਈ ਵਿਦਾਈ ਦੇ ਹੰਝੂ ਜਾਂ ਸ਼ਮਸ਼ਾਨ ਜਾਂਦੀ ਬੇਟੀ ਲਈ ਹੰਝੂ ! ਪਾਪ ਦੀ ਭਾਵਨਾ......ਆਪਣੀ ਵੱਛੀ ਕਸਾਈ ਦੇ ਹੱਥ ਸੌਂਪਣ ਦੀ ਮਜਬੂਰੀ ਦਾ ਸੂਲ। ਬੇਟੀ ਸਿਸਕ ਸਿਸਕ ਕੇ ਰੋਂਦੀ ਸਿਰ ਝੁਕਾਈ ਪਤੀ ਦੇ ਪਿਛੇ ਚਲੀ ਗਈ। ਜਿਸ ਦੇਸ਼-ਕਾਲ ਵਿਚ ਜਵਾਨ ਜ਼ਨਾਨੀਆਂ, ਵਿਸ਼ਵਾਸ ਦੇ ਸਹਾਰੇ ਜਾਂ ਮੂਰਖਤਾ ਵਿਚ, ਸ਼ਿੰਗਾਰ ਕਰਕੇ ਪਤੀ ਦੀ ਲਾਸ਼ ਦੀ ਚਿਤਾ ਤੇ ਬੈਠਣ, ਅੱਗ ਦੀਆਂ ਲਪਟਾਂ ਵਿਚ ਭਸਮ ਹੋ ਜਾਣ ਲਈ ਪਤੀ ਦੀ ਅਰਥੀ ਦੇ ਪਿਛੇ ਪਿਛੇ ਚਲੀਆਂ ਜਾਂਦੀਆਂ ਸਨ, ਉਸ ਸਮਾਜ ਦੀਆਂ ਜ਼ਨਾਨੀਆਂ ਇਹ ਸਭ ਕੁਝ ਸਹਿਣ ਲਈ ਤਿਆਰ ਹੋ ਸਕਦੀਆਂ ਹਨ।

ਦੇਵਦੱਤ ਪੰਡਿਤ ਦੀ ਸਤਾਰਾਂ ਸਾਲ ਦੀ ਪਤਨੀ ਆਪਣੀ ਹੋਣੀ ਤੋਂ ਮਜਬੂਰ, ਪਤੀ ਦੇ ਇਸ਼ਾਰੇ ਤੇ ਸਭ ਕੁਝ ਸਹਿਣ ਕਰਨ ਲਈ ਤਿਆਰ ਹੋ ਕੇ ਊਨਾ ਆਈ ਸੀ। ਕੁਝ ਚਿਰ ਤਾਂ ਉਹ ਚੁਪ ਅਤੇ ਨੀਮ ਬੇਹੋਸ਼ੀ ਵਿਚ ਹੀ ਰਹੀ। ਉਹਨੂੰ ਚਾਰੇ ਪਾਸੇ ਨਿਰਲਜਤਾ ਦਿਸਦੀ। ਊਨਾ ਦੇ ਉਸ ਈਸਾਈ ਵਾਤਾਵਰਣ ਵਿਚ ਸਭ ਬੱਚੀਆਂ, ਜਵਾਨ ਬੁਢੀਆਂ ਜ਼ਨਾਨੀਆਂ ਨੰਗੇ ਮੂੰਹ ਮਰਦਾਂ ਦੇ ਸਾਹਮਣੇ ਆਉਂਦੀਆਂ ਜਾਂਦੀਆਂ। ਆਮ੍ਹਣਾ ਸਾਹਮਣਾ ਹੋਣ ਤੇ ਹਰ ਕਿਸੇ ਨਾਲ ਸਲਾਮ ਦੁਆ ਕਰ ਰਾਜ਼ੀ ਖ਼ੁਸ਼ੀ ਪੁਛਦੀਆਂ, ਹੱਸ ਬੋਲ ਲੈਂਦੀਆਂ। ਦੇਵਦੱਤ ਦੀ ਵਹੁਟੀ ਹੈਰਾਨੀ ਤੇ ਸ਼ਰਮ ਨਾਲ ਜ਼ਮੀਨ ਵਿਚ ਧਸ ਜਾਂਦੀ। ਪਤੀ ਦੇ ਸਮਝਾਉਣ ਤੇ ਹੌਲੀ ਹੌਲੀ ਉਹਦਾ ਝੁੰਡ ਘਟ ਹੋਇਆ। ਦੇਵਦੱਤ ਉਹਨੂੰ ਗਿਰਜੇ ਲੈ ਜਾਂਦਾ। ਗੁਆਂਢੀਆਂ ਨਾਲ ਮਿਲਵਾਇਆ। ਅੱਖਰਾਂ ਦੀ ਪਛਾਣ ਕਰਵਾਈ। ਹੁਣ ਦੇਵਦੱਤ ਦੀ ਪਤਨੀ ਨੂੰ ਵੀ ਲੋਕਾਂ ਦੇ ਵਰਤਾਉ ਵਿਚ ਨਿਰਲਜਤਾ ਦੀ ਥਾਵੇਂ ਪਿਆਰ ਅਤੇ ਆਦਰ ਦਿਸਣ ਲੱਗਾ। ਬਪਤਿਸਮਾ ਲੈ ਕੇ ਉਹਨੂੰ ਸ਼ਾਂਤੀ ਮਹਿਸੂਸ ਹੋਈ। ਚੈਪਲ ਵਿਚ ਹੋਰ ਭਗਤਾਂ ਦੇ ਨਾਲ ਧਰਮ ਗੀਤ ਗਾਣ ਲੱਗ ਪਈ।

ਦੇਵਦੱਤ ਪੰਡਿਤ ਲਗਨ, ਉਤਸ਼ਾਹ ਅਤੇ ਪੂਰੀ ਤਾਕਤ ਨਾਲ ਈਸ਼ਵਰ ਪੁਤਰ ਯਸੂ ਦੇ ਧਰਮ-ਸੰਦੇਸ਼ ਦਾ ਪ੍ਰਚਾਰ ਕਰਦੇ ਰਹੇ। ਉਨ੍ਹਾਂ ਦਾ ਖੇਤਰ ਅੱਜ ਦੇ ਪੰਜਾਬ ਵਿਚ ਹੁਸ਼ਿਆਰਪੁਰ, ਗੁਰਦਾਸਪੁਰ ਅਤੇ ਕਾਂਗੜਾ ਦੇ ਜ਼ਿਲੇ ਸਨ। ਉਨ੍ਹਾਂ ਦੀ ਮਿਹਨਤ ਅਤੇ ਧਰਮ ਵਿਚ ਵਿਸ਼ਵਾਸ਼ ਕਾਰਣ ਦਲਿਤ ਵਰਗ ਦੇ ਕਈ ਸੌ ਪਰਿਵਾਰਾਂ ਨੇ, ਕੁਝ ਕੁ ਅਮੀਰਾਂ ਨੇ ਵੀ ਭਗਵਾਨ ਈਸਾ ਦੀ ਸ਼ਰਣ ਸਵੀਕਾਰ ਕੀਤੀ। ਜੋ ਮਨੁੱਖ ਮਾਨਵ ਸ਼ਰੀਰ ਪਾ ਕੇ ਵੀ ਜਾਤ ਪਾਤ ਦੇ ਸੰਸਕਾਰਾਂ ਕਾਰਣ ਆਪਣੇ ਮਨੁੱਖੀ ਹੱਕਾਂ ਤੋਂ ਵਾਂਝੇ ਸਨ ਮੁੜ ਮਨੁੱਖ ਬਣ ਸਕੇ। ਉਸ ਖੇਤਰ ਦੇ ਈਸਾਈ ਸਮਾਜ ਵਿਚ ਉਨ੍ਹਾਂ ਦਾ ਬੜਾ ਆਦਰ ਸੀ। ਈਸ਼ਵਰ ਪੁੱਤਰ ਈਸਾ ਦੀ ਅਪਾਰ ਮਿਹਰ ਨਾਲ ਦੇਵਦੱਤ ਨੂੰ ਦੋ ਪੁਤਰਾਂ ਅਤੇ ਦੋ ਧੀਆਂ ਦਾ ਆਸ਼ੀਰਵਾਦ ਮਿਲਿਆ। ਦੇਵਦੱਤ ਦੀ ਮਰਜ਼ੀ ਸੀ : ਉਹਦੇ ਦੋਵੇਂ ਪੁੱਤਰ ਈਸਾ ਦੇ ਧਰਮ-ਸੁਨੇਹੇ ਦੇ ਪ੍ਰਚਾਰ ਲਈ ਮਨੁੱਖੀ ਸਮਾਜ ਨੂੰ ਉਚਾ ਚੁਕਣ ਲਈ ਕੰਮ ਕਰਨ। ਵੱਡਾ ਪੁਤਰ ਸਤਿਆਨੰਦ ਪੰਡਿਤ ਐਂਟਰੈਂਸ ਪਾਸ ਕਰਕੇ ਮਿਸ਼ਨ ਦੀ ਕ੍ਰਿਪਾ ਨਾਲ ਈਸਾਈ ਧਰਮ-ਸਿਧਾਂਤ ਦੀ ਵਿਸ਼ੇਸ਼ ਪੜ੍ਹਾਈ ਲਈ ਜਬਲਪੁਰ ਚਲਾ ਗਿਆ। ਦੂਜੇ ਪੁਤਰ ਧਰਮਾਨੰਦ ਪੰਡਿਤ ਲਈ ਵੀ ਪਿਤਾ ਨੇ ਇਹੀ ਰਾਹ ਸਹੀ ਸਮਝਿਆ।

ਸਤਿਆਨੰਦ ਪੰਡਿਤ ਨੇ ਜਬਲਪੁਰ ਸੈਮੀਨਰੀ ਤੋਂ ਈਸਾਈ ਧਰਮ ਦਰਸ਼ਨ, ਧਰਮ ਉਪਦੇਸ਼ ਅਤੇ ਈਸਾਈ ਪਰੋਹਿਤ ਦੀ ਸਿਖਿਆ ਹਾਸਲ ਕੀਤੀ। ਉਹ ਕਈ ਸਾਲ ਉਤਸ਼ਾਹ ਅਤੇ ਲਗਨ ਨਾਲ ਧਰਮ-ਉਪਦੇਸ਼ ਦਾ ਕੰਮ ਕਰਦੇ ਰਹੇ। ਬਾਅਦ ਵਿਚ ਸਤਿਆਨੰਦ ਪੰਡਿਤ ਪੰਜਾਬ ਬਾਈਬਲ ਸੁਸਾਇਟੀ ਦੇ ਮੰਤਰੀ ਨਿਯੁਕਤ ਹੋ ਗਏ। ਸੰਨ 1936 ਵਿਚ ਆਲ ਇੰਡੀਆ ਕ੍ਰਿਸਚਿਅਨ ਕਾਂਗਰਸ ਦਾ ਵਾਰਸ਼ਿਕ ਸੰਮੇਲਨ ਲਖਨਊ ਵਿਚ ਹੋਇਆ ਸੀ। ਸਤਿਆਨੰਦ ਪੰਡਿਤ ਉਸ ਮੌਕੇ ਤੇ ਲਖਨਊ ਆਏ ਸਨ। ਸੰਮੇਲਨ ਵਿਚ ਸਤਿਆਨੰਦ ਪੰਡਿਤ ਦੀ ਵਿਦਵਤਾ ਅਤੇ ਧਰਮ ਪ੍ਰਚਾਰ ਦੇ ਕੰਮ ਦਾ ਉਲੇਖ ਖ਼ਾਸ ਤੌਰ ਤੇ ਕੀਤਾ ਗਿਆ।

ਧਰਮਾਨੰਦ ਪੰਡਿਤ ਨੇ ਐਂਟਰਸ ਦੇ ਬਾਅਦ ਜਬਲਪੁਰ ਸੈਮੀਨਰੀ ਤੋਂ ਈਸਾਈ ਧਰਮ ਦੇ ਅਧਿਆਪਕ ਦਾ ਇਮਤਿਹਾਨ ਪਾਸ ਕੀਤਾ। ਹੋਰ ਧਰਮਾਂ ਦੇ ਵਿਸ਼ਵਾਸਾਂ ਖ਼ਾਸ ਕਰਕੇ ਹਿੰਦੂ ਸੰਪਰਦਾਵਾਂ ਦੀਆਂ ਅਨੇਕ ਸ਼ਾਖਾਵਾਂ ਦੇ ਸਿਧਾਂਤਾਂ, ਅਮਲਾਂ ਅਤੇ ਵਿਸ਼ਵਾਸਾਂ ਦੇ ਅੰਤਰ ਵਿਰੋਧ ਅਤੇ ਤਰਕ ਸਮਝਣ ਲਈ ਸੰਸਕ੍ਰਿਤ ਵੀ ਪੜ੍ਹੀ। ਧਰਮਾਨੰਦ ਪੰਡਿਤ ਦੇ ਸੁਭਾਅ ਵਿਚ ਪ੍ਰਚਾਰ ਕਰਨ ਦੀ ਰੁਚੀ ਨਹੀਂ ਸੀ। ਉਹ ਮਿਸ਼ਨ ਸਕੂਲ ਵਿਚ ਪੜ੍ਹਾਉਣ ਲੱਗ ਪਏ। ਆਪਣੀ ਮਿਹਨਤ ਨਾਲ ਅੰਗਰੇਜ਼ੀ ਸਾਹਿਤ ਵਿਚ ਐਮ. ਏ. ਪਾਸ ਕਰ ਲਿਆ।

ਗ਼ੁਲਾਮ ਦੇਸ਼ ਵਿਚ ਕਿਸੇ ਸਮੇਂ ਰਾਜਨੀਤੀ, ਸ਼ਾਸ਼ਨ ਨੀਤੀ ਅਤੇ ਇੰਤਜ਼ਾਮ ਵੱਲ ਅਸੰਤੋਸ਼ ਅਤੇ ਆਲੋਚਨਾ ਤੋਂ ਇਲਾਵਾ ਕੀ ਹੋ ਸਕਦੀ ਹੈ। ਅੰਗਰੇਜ਼ ਸਰਕਾਰ ਜਨਤਾ ਅਤੇ ਸਿਖਿਆ ਸੰਸਥਾਵਾਂ ਵਿਚ ਰਾਜਨੀਤਿਕ ਚਰਚਾ ਪਸੰਦ ਨਹੀਂ ਕਰਦੀ ਸੀ। ਇਸ ਲਈ ਆਈ. ਟੀ. ਗਰਲਜ਼ ਕਾਲਿਜ ਵਿਚ ਵੀ ਰਾਜਨੀਤੀ ਦੀ ਚਰਚਾ ਨੂੰ ਉਤਸ਼ਾਹ ਨਾ ਦਿਤਾ ਜਾਂਦਾ। ਧਾਰਣਾ ਸੀ : ਸਿਖਿਆ ਸੰਸਥਾਵਾਂ ਅਤੇ ਵਿਦਿਆਰਥੀਆਂ ਨੂੰ ਰਾਜਨੀਤੀ ਤੋਂ ਦੂਰ ਰਹਿਣਾ ਚਾਹੀਦਾ ਹੈ। ਚੰਗੇ ਸ਼ਹਿਰੀਆਂ ਅਤੇ ਈਸਾਈਆਂ ਦਾ ਧਰਮ ਅਤੇ ਫ਼ਰਜ਼ ਰਾਜ ਭਗਤੀ ਹੈ। ਅੰਗਰੇਜ਼ ਈਸਾਈ ਹਨ। ਭਾਰਤੀ ਈਸਾਈ ਅੰਗਰੇਜ਼ਾਂ ਦੇ ਧਰਮ ਭਰਾ ਹਨ। ਕਾਂਗਰਸ ਬਾਗ਼ੀ ਲੋਕਾਂ ਦੀ ਹੈ। ਕਾਂਗਰਸ ਈਸਾਈਆਂ ਦੇ ਖ਼ਿਲਾਫ਼ ਹੈ।

ਉਸ਼ਾ ਨੂੰ ਰਾਜਨੀਤਿਕ ਅੰਦੋਲਨਾਂ ਨਾਲ ਕੋਈ ਵਾਸਤਾ ਨਹੀਂ ਸੀ, ਪਰ ਉਸ ਤੋਂ ਬਿਲਕੁਲ ਬੇਖ਼ਬਰ ਵੀ ਨਹੀਂ ਸੀ। ਪੰਡਿਤ ਅਖ਼ਬਾਰ ਰੋਜ਼ ਪੜ੍ਹਦੇ ਸਨ। ਘਰ ਵਿਚ ਅਖ਼ਬਾਰ ਆਉਂਦਾ ਸੀ। ਨਜ਼ਰ ਪੈ ਜਾਏ ਤਾਂ ਉਸ਼ਾ ਅਤੇ ਅਮਿਤ ਵੀ ਪਹਿਲਾ ਪੰਨਾ ਜਾਂ ਸਨਸਨੀਖੇਜ਼ ਖ਼ਬਰਾਂ ਪੜ੍ਹ ਲੈਂਦੇ। ਕਿਸੇ ਸਮਾਚਾਰ ਨੂੰ ਪੜ੍ਹ ਕੇ ਕੁਝ ਜਾਣਨ ਦੀ ਖ਼ਵਾਹਿਸ਼ ਜਾਗਦੀ ਤਾਂ ਡੈਡੀ ਕੋਲੋਂ ਸਮਝ ਲੈਂਦੇ। ਪੰਡਿਤ ਬੱਚਿਆਂ ਦੀ ਉਤਸੁਕਤਾ ਨੂੰ ਦਬਾਂਦੇ ਜਾਂ ਉਹਦੀ ਬੇਪ੍ਰਵਾਹੀ ਨਹੀਂ ਸਨ ਕਰਦੇ।

ਉਸ਼ਾ ਅਤੇ ਅਮਿਤ ਦੀ ਉਤਸੁਕਤਾ ਦੇ ਜਵਾਬ ਵਿਚ ਪੰਡਿਤ ਨੇ ਦਸਿਆ ਸੀ : ਸ਼ਾਸਨ ਵਿਚ ਸੁਧਾਰ ਦੀ ਮੰਗ ਕਰਨਾ ਬਗ਼ਾਵਤ ਨਹੀਂ ਹੁੰਦੀ। ਸਭ ਦੇਸ਼ਾਂ ਵਿਚ ਲੋਕ ਸਮੇਂ ਸਮੇਂ ਤੇ ਆਪਣੇ ਸ਼ਾਸਨ ਵਿਚ ਸੁਧਾਰ ਜਾਂ ਉਸ ਨੂੰ ਬਦਲਣ ਦੀ ਮੰਗ ਜਾਂ ਜਤਨ ਕਰਦੇ ਹਨ। ਹਿੰਦੁਸਤਾਨ ਵਿਚ ਵੀ ਕੌਂਸਿਲਾਂ ਹਨ, ਪਰ ਕੌਂਸਿਲਾਂ ਦੇ ਪ੍ਰਤੀਨਿਧ ਚੁਣਨ ਦਾ ਹੱਕ ਬਹੁਤ ਘੱਟ ਲੋਕਾਂ ਨੂੰ ਹੈ, ਹਜ਼ਾਰ ਵਿਚ ਇਕ ਦੋ ਨੂੰ ਹੀ ਹੈ। ਗਲੀ ਵਿਚ ਵੇਖੋ : ਡਾਕਟਰ ਚੌਹਾਨ,

ਸੜਕ ਤੇ ਐਡਵੋਕੇਟ ਚੇਟਰਜੀ, ਐਡਵੋਕੇਟ ਖ਼ਾਨ, ਮਿਸਟਰ ਸਿੰਘ, ਮਿਸ ਜੂਨ, ਅਤੇ ਸਾਡਾ ਹੀ ਵੋਟ ਹੈ, ਮਤਲਬ ਆਮ ਗ਼ਰੀਬ ਲੋਕਾਂ ਨੂੰ ਵੋਟ ਦਾ ਹੱਕ ਨਹੀਂ। ਅਸੀਂ ਗਰੈਜੂਏਟ ਹਾਂ, ਇਸ ਲਈ ਸਾਨੂੰ ਹੱਕ ਹੈ, ਨਹੀਂ ਤੇ ਨਾ ਹੁੰਦਾ।

ਕਾਂਗਰਸ ਦੀ ਮੰਗ ਹੈ, ਜਿਸ ਤਰ੍ਹਾਂ ਬਰਤਾਨੀਆ ਵਿਚ ਸਰਕਾਰ ਬਣਦੀ ਤੇ ਸ਼ਾਸਨ ਹੁੰਦਾ ਹੈ, ਉਸੇ ਤਰ੍ਹਾਂ ਹਿੰਦੁਸਤਾਨ ਵਿਚ ਵੀ ਸਰਕਾਰ ਬਣੇ ਤੇ ਸ਼ਾਸਨ ਹੋਵੇ। ਇਹ ਬਰਤਾਨੀਆ ਦੇ ਖ਼ਿਲਾਫ਼ ਵਿਦਰੋਹ ਨਹੀਂ; ਉਹਦੀ ਨਕਲ ਦੀ ਖ਼ਵਾਹਿਸ਼ ਹੈ। ਨਕਲ ਕਰਨਾ ਤੇ ਬਗ਼ਾਵਤ ਨਹੀਂ, ਭਗਤੀ ਹੈ। ਕਾਨੂੰਨ ਅਤੇ ਸਰਕਾਰ ਜਨਤਾ ਦੇ ਪ੍ਰਤੀਨਿਧੀਆਂ ਦੀ ਰਾਇ ਨਾਲ ਚਲਣ, ਇਸ ਵਿਚ ਹਿੰਦੂ, ਮੁਸਲਮਾਨ, ਈਸਾਈ ਦਾ ਕੀ ਸਵਾਲ। ਕੁਝ ਹਿੰਦੂ ਮੁਸਲਮਾਨ ਸਰਕਾਰ ਦੇ ਤੌਰ ਤਰੀਕਿਆਂ ਨਾਲ ਸੰਤੁਸ਼ਟ ਹਨ ਪਰ ਬਹੁਤ ਲੋਕ ਕਾਂਗਰਸ ਦੀ ਮੰਗ ਦੀ ਪੁਸ਼ਟੀ ਕਰਦੇ ਹਨ। ਕਾਂਗਰਸ ਨੂੰ ਸ਼ੁਰੂ ਕਰਨ ਵਾਲਾ ਹਯੂਮ ਆਪ ਅੰਗਰੇਜ਼ ਸੀ ਅਤੇ ਈਸਾਈ। ਇਸ ਤਰ੍ਹਾਂ ਹੀ ਮਿਸਟਰ ਬਰੇਡਲੇ। ਫ਼ਾਦਰ ਐਡਰੀਊਜ਼ ਹਨ, ਮਿਸਟਰ ਸਟੋਕਸ ਹਨ, ਮਿਰਜ਼ਾਪੁਰ ਦਾ ਵਕੀਲ ਵਿਲੀਅਮਸ ਹੈ, ਵਿਕਟਰ ਜੋਸ਼ੀ ਹੈ। ਸਰ ਮਹਾਰਾਜ ਸਿੰਘ ਸਰਕਾਰ ਦੇ ਸਮਰਥਕ ਅਤੇ ਹੋਮ ਮੈਂਬਰ ਹਨ। ਉਨ੍ਹਾਂ ਦੀ ਭੈਣ ਰਾਜਕੁਮਾਰੀ ਅੰਮ੍ਰਿਤ ਕੌਰ ਮਿਸਟਰ ਗਾਂਧੀ ਅਤੇ ਕਾਂਗਰਸ ਦੇ ਨਾਲ ਹੈ। ਉਹ ਵੀ ਈਸਾਈ ਹੈ। ਇਸ ਤਰ੍ਹਾਂ ਹੀ ਮਿਸ ਸਲੇਡਸ ਹੈ। ਇਹ ਸਵਾਲ ਧਰਮ-ਸੰਪ੍ਰਦਾ ਦਾ ਨਹੀਂ, ਦੇਸ਼ ਅਤੇ ਲੋਕਾਂ ਦੀ ਭਲਾਈ ਦੇ ਬਾਰੇ ਰਾਇ ਦਾ ਹੈ......।

"ਪਰ ਡੈਡੀ", ਉਸ਼ਾ ਨੇ ਸ਼ੰਕਾ ਕੀਤੀ, "ਕਾਂਗਰਸ ਵਾਲੇ ਕਾਨੂੰਨ ਤੋੜਦੇ ਹਨ। ਕਾਨੂੰਨ ਦੇ ਖ਼ਿਲਾਫ਼ ਨਮਕ ਬਣਾਉਂਦੇ ਹਨ, ਜੰਗਲ ਕਟਦੇ ਹਨ। ਕਪੜੇ ਅਤੇ ਲਿਕਰ (ਸ਼ਰਾਬ) ਦੀ ਦੁਕਾਨਾਂ ਦੇ ਅਗੇ ਲੇਟ ਕੇ ਰਾਹ ਰੋਕਦੇ ਹਨ, ਇਸ ਲਈ ਉਨ੍ਹਾਂ ਨੂੰ ਜੇਲ ਭੇਜਿਆ ਜਾਂਦਾ ਹੈ।"

"ਤੂੰ ਠੀਕ ਕਹਿੰਦੀ ਏਂ। ਕਾਂਗਰਸ ਵਾਲੇ ਕਾਨੂੰਨ ਦੇ ਖ਼ਿਲਾਫ਼ ਨਮਕ ਬਣਾਂਦੇ ਹਨ। ਜੰਗਲ ਕਟਦੇ ਹਨ।" ਪਿਤਾ ਨੇ ਸਵੀਕਾਰ ਕੀਤਾ, "ਪਰ ਛੁਪ ਕੇ ਤੇ ਚੋਰੀ ਨਹੀਂ। ਉਹ ਲੋਕ ਆਪਣੇ ਖ਼ਿਆਲ ਵਿਚ ਦੂਜੇ ਲੋਕਾਂ ਦੀ ਭਲਾਈ ਦੇ ਲਈ ਕਾਨੂੰਨਾਂ ਨੂੰ ਬਦਲਨਾ ਚਾਹੁੰਦੇ ਹਨ। ਇਸ ਨੂੰ ਆਪਣੀ ਅੰਤਰ-ਆਤਮਾ ਦੀ ਆਵਾਜ਼ ਕਹਿੰਦੇ ਹਨ। ਉਹਦਾ ਕੰਮ ਕਾਨੂੰਨ ਦੇ ਖ਼ਿਲਾਫ਼ ਅਪਰਾਧ ਹੈ। ਪਰ ਨੈਤਿਕਤਾ ਦੇ ਪਖੋਂ ਨਹੀਂ। ਤੁਸੀਂ ਪੜ੍ਹਿਆ ਹੈ, ਪੈਗਨ ਰੋਮਨ ਲੋਕ ਈਸਾ ਦਾ ਧਰਮ ਮੰਨਣ ਵਾਲਿਆਂ ਨੂੰ ਸਜ਼ਾ ਦੇਣ ਲਈ ਜੀਉਂਦਿਆਂ ਸਾੜ ਦੇਂਦੇ ਸਨ। ਈਸਾ ਨੂੰ ਵੀ ਉਸ ਵੇਲੇ ਦਾ ਕਾਨੂੰਨ ਤੋੜਨ ਲਈ ਸੂਲੀ ਚੜ੍ਹਾ ਦਿਤਾ ਗਿਆ ਸੀ। ਕਾਨੂੰਨ ਮਨੁੱਖਾਂ ਦੀ ਸਮਝ ਅਨੁਸਾਰ ਬਦਲ ਜਾਂਦੇ ਹਨ। ਉਦੋਂ ਕਾਨੂੰਨ ਨੂੰ ਬਦਲਾਉਣ ਲਈ ਬਲੀਦਾਨ ਹੋ ਜਾਣ ਵਾਲੇ ਲੋਕ ਸੰਤ ਅਤੇ ਸ਼ਹੀਦ ਮੰਨੇ ਜਾਂਦੇ ਸਨ।"

... ... ...

ਹਰੀ ਭਾਈ ਨੇ ਟੁਰਦਿਆਂ ਟੁਰਦਿਆਂ ਜਵਾਨ ਦੇ ਮੋਢੇ ਤੇ ਹੱਥ ਰਖ ਕੇ ਕਿਹਾ ਸੀ, "ਸਵੇਰੇ ਇਹ ਲੋਕ ਪ੍ਰਭਾਤਫੇਰੀ ਲਈ ਆਉਣਗੇ। ਲਾਠੀਆਂ ਪੈਣ, ਪੱਥਰ ਵਰਸਣ, ਇਹ ਲੋਕ ਨਸਣਗੇ ਨਹੀਂ।"

ਹਾਇ, ਗਲੀ ਵਿਚ ਇਹ ਸਭ ਹੋਏਗਾ......ਸੋਚ ਕੇ ਉਸ਼ਾ ਦੇ ਜਿਸਮ ਵਿਚ ਝੁਨਝਨੀ ਜਿਹੀ ਆ ਗਈ। ਪਿਛਲੇ ਸਵੇਰ ਜਾਗੋਮੀਟੀ ਦੀ ਹਾਲਤ ਵਿਚ ਕੁਝ ਸੁਣਿਆ ਤੇ ਸੀ, ਪਰ ਉਠ ਕੇ ਦੇਖਿਆ ਨਹੀਂ।

ਉਸ਼ਾ ਅਤੇ ਪਦਮਾ ਉਪਰ ਦੇ ਕਮਰੇ ਵਿਚ ਸੌਂਦੀਆਂ ਸਨ। ਉਸ ਸਵੇਰ ਗਲੀ ਵਿਚੋਂ...... ਜੈ! ਮਹਾਤਮਾ ਗਾਂਧੀ ਦੀ ਜੈ! ਇਨਕਲਾਬ ਜ਼ਿੰਦਾਬਾਦ! ਦੀਆਂ ਆਵਾਜ਼ਾਂ ਸੁਣ ਕੇ ਉਸ਼ਾ ਰਜ਼ਾਈ ਵਿਚੋਂ ਨਿਕਲ ਖਿੜਕੀ ਵਿਚੋਂ ਝਾਕਣ ਲੱਗੀ। ਬੜੀ ਧੁੰਦ ਸੀ। ਸਾਫ਼ ਕੁਝ ਵੀ ਨਾ ਦਿਸਿਆ। ਆਵਾਜ਼ ਆਈ : ਉਠੋ, ਸੋਨੇ ਵਾਲੋ ਸਵੇਰਾ ਹੂਆ ਹੈ, ਵਤਨ ਕੇ ਫ਼ਕੀਰੋਂ ਕਾ ਫੇਰਾ ਹੂਆ ਹੈ......। ਟੋਲੀ ਦੇ ਲੋਕ ਗਾਉਂਦੇ ਜਾ ਰਹੇ ਸਨ। ਅਗੇ ਟੁਰਨ ਵਾਲੇ ਨੇ ਝੰਡਾ ਚੁਕਿਆ ਹੋਇਆ ਸੀ। ਸਭ ਕੁਝ ਧੁੰਦਲਾ ਧੁੰਦਲਾ, ਸੋਚਿਆ : ਕੀ ਰਾਤ ਵਾਲਾ ਜਵਾਨ ਹੈ?

ਸੁਣਿਆ : ਮਾਤਾਓ, ਭਰਾਵੋ, ਭੈਣੋ! ਆਪਣੇ ਦੇਸ਼ ਦੀ ਆਜ਼ਾਦੀ ਲਈ, ਆਪਣੇ ਪਿਆਰੇ ਸ਼ਹੀਦਾਂ ਦੀ ਯਾਦ ਵਿਚ ਆਪਣਾ ਕੀਮਤੀ ਵੋਟ ਕਾਂਗਰਸ ਦੇ ਉਮੀਦਵਾਰ ਗੁਪਤਾ ਜੀ ਨੂੰ ਦਿਉ......।

ਉਸ਼ਾ ਵਿਦਿਆਰਥੀ ਸੀ। ਡਾਕਟਰ ਅਮਰ ਨਾਥ ਸੇਠ ਦੇ ਕਹਿਣ ਤੇ ਵਾਰਡ ਇਨਚਾਰਜ ਨੇ ਉਸ਼ਾ ਦੀ ਮਦਦ ਲਈ ਇਕ ਬੰਦੇ ਨੂੰ ਰਹਿਣ ਦੀ ਆਗਿਆ ਦੇ ਦਿਤੀ। ਪੰਡਿਤ ਘਰ ਵਾਪਸ ਆ ਕੇ ਮਿਸਿਜ਼ ਪੰਡਿਤ ਨੂੰ ਹਸਪਤਾਲ ਲੈ ਗਏ। ਉਸ਼ਾ ਨੂੰ ਡੂੰਘੀ ਸੱਟ ਲਗਣ ਦੀ ਖ਼ਬਰ ਸੁਣ ਰੋਜ਼ੀ ਵੀ ਕੁੜੀ ਨੂੰ ਵੇਖਣ ਲਈ ਤੜਪ ਪਈ। ਉਹ ਵੀ ਮਿਸਿਜ਼ ਪੰਡਿਤ ਦੇ ਨਾਲ ਚੱਲਣ ਲਈ ਬਿਹਬਲ।

ਉਸ਼ਾ ਨੀਂਦਰ ਦੀ ਦਵਾਈ ਦੇ ਅਸਰ ਹੇਠਾਂ ਪਲੰਘ ਤੇ ਚੁਪ ਅਹਿਲ। ਚਿਹਰਾ ਪੀਲਾ। ਚਾਦਰ ਉਪਰ ਲਈ, ਸੱਜੀ ਲੱਤ ਤੇ ਪੱਟੀਆਂ। ਧੀ ਦੀ ਹਾਲਤ ਵੇਖ ਮਾਂ ਦਾ ਕਲੇਜਾ ਮੂੰਹ ਨੂੰ ਆ ਰਿਹਾ ਸੀ। ਨੀਂਦਰ ਦੀ ਬੇਹੋਸ਼ੀ ਵਿਚ ਉਸ਼ਾ ਦੇ ਮੂੰਹੋਂ ਅਸਪਸ਼ਟ ਹਾਇ ਨਿਕਲ ਜਾਂਦੀ। ਮਾਂ ਦਾ ਰੋਮ ਰੋਮ ਕੰਬ ਜਾਂਦਾ।

ਸ਼ਾਮੀਂ ਡਾਕਟਰ ਸੇਠ ਨਰਸ ਦੇ ਨਾਲ ਫਿਰ ਆਇਆ। ਉਸ਼ਾ ਨੀਂਦਰ ਵਿਚ ਸੀ। ਸੇਠ ਨੇ ਮਿਸਿਜ਼ ਪੰਡਿਤ ਨੂੰ ਤਸੱਲੀ ਦਿਤੀ, "ਇਨ੍ਹਾਂ ਨੂੰ ਨੀਂਦਰ ਵਿਚ ਕੋਈ ਤਕਲੀਫ਼ ਨਹੀਂ। ਤੁਸੀਂ ਬੇਫ਼ਿਕਰ ਹੋ ਕੇ ਆਰਾਮ ਕਰੋ। ਨਰਸ ਧਿਆਨ ਕਰੇਗੀ। ਤੁਹਾਡੇ ਖ਼ਾਣ ਲਈ ਕੀ ਭਿਜਵਾਵਾਂ?"

ਕੁਝ ਹੀ ਮਿੰਟ ਪਹਿਲਾਂ ਅਮਿੱਤ ਮਾਂ ਲਈ ਰੋਟੀ ਦੇ ਗਿਆ ਸੀ। ਮਿਸਿਜ਼ ਪੰਡਿਤ ਨੇ ਡਾਕਟਰ ਦਾ ਧੰਨਵਾਦ ਕੀਤਾ, "ਘਰੋਂ ਰੋਟੀ ਆ ਗਈ ਹੈ।" ਪਰ ਕੁਝ ਵੀ ਖਾਣ ਨੂੰ ਦਿਲ ਨਹੀਂ ਸੀ।

ਡਾਕਟਰ ਸੇਠ ਨੇ ਫਿਰ ਹੌਂਸਲਾ ਦਿਤਾ, "ਤੁਸੀਂ ਕਿਸੇ ਕਿਸਮ ਦਾ ਖ਼ਿਆਲ ਨਾ ਕਰੋ। ਮੈਂ ਪੰਡਿਤ ਸਾਹਬ ਦਾ ਪੁਰਾਣਾ ਸਟੂਡੈਂਟ ਹਾਂ। ਕੋਈ ਵੀ ਲੋੜ ਹੋਵੇ, ਵਾਰਡ ਬੁਆਏ ਜਾਂ ਦਾਈ ਹੱਥ ਮੈਨੂੰ ਸੁਨੇਹਾ ਭਿਜਵਾ ਦਿਉ।" ਆਪਣੇ ਕੁਆਰਟਰ ਦਾ ਨੰਬਰ ਦਸ ਦਿਤਾ।

ਮਾਂ ਦਾ ਦਿਲ ਡੂੰਘੇ ਫ਼ਿਕਰ ਵਿਚ ਡੁਬਦਾ ਜਾ ਰਿਹਾ ਸੀ। ਧੀ ਦੀ ਤਕਲੀਫ਼ ਦਾ ਅਹਿਸਾਸ। ਉਹਦੇ ਕਿਸੇ ਅੰਗ ਵਿਚ ਨੁਕਸ ਪੈ ਜਾਣ ਦਾ ਵੀ ਡਰ। ਧੀ ਦੀ ਕੁੜਮਾਈ ਵਿਚ ਸਿਰਫ਼ ਢਾਈ ਹਫ਼ਤੇ, ਅਤੇ ਵਿਆਹ ਵਿਚ ਦੋ ਮਹੀਨੇ......ਤਦੋਂ ਤਕ ਉਠਣ ਬੈਠਣ ਚਲਣ ਫਿਰਣ ਜੋਗੀ ਹੋ ਜਾਏਗੀ? ਈਸ਼ਵਰ ਅਤੇ ਉਹਦੇ ਪੁੱਤਰ ਦੀ ਹੀ ਮਿਹਰ ਦਾ ਸਹਾਰਾ...... ਕੁਦਰਤ ਅਤੇ ਜਲਾਲ ਸਦਾ ਤੇਰਾ ਹੀ ਹੈ। ਉਹਦੀ ਕ੍ਰਿਪਾ ਨਾਲ ਚਮਤਕਾਰ ਵੀ ਸੰਭਵ......। ਇੰਨੇ ਘਟ ਵਕਤ ਵਿਚ ਧੀ ਦਾ ਇਲਾਜ ਅਤੇ ਉਹਦੀ ਸੇਵਾ ਕਰੇਗੀ ਕਿ ਵਿਆਹ ਦੀ ਤਿਆਰੀ ਦਾ ਕੰਮ। ਸਭ ਕੁਝ ਕਰਨ ਨੂੰ ਪਿਆ ਸੀ। ਆਉਣ ਵਾਲੇ ਏਨੇ ਮਹਿਮਾਨ...... ਇਸ ਐਤਵਾਰ ਤੇ ਸਫ਼ੈਦੀ ਲਈ ਮਿਸਤਰੀ ਨੇ ਆਣਾ ਹੈ। ਊਸ਼ਾ ਤਸੱਲੀ ਦੇਂਦੀ ਰਹੀ: ਮੰਮੀ ਫ਼ਿਕਰ ਨਾ ਕਰੋ। ਐਗਜ਼ਾਮ ਹੋ ਜਾਏ, ਫ਼ਟਾਫ਼ਟ ਸਭ ਕਰਵਾ ਦਿਆਂਗੀ। ਹੇ ਪ੍ਰਮੇਸ਼ਵਰ!......।

ਪੰਡਿਤ ਪਤਨੀ ਲਈ ਧੀ ਦੇ ਕੋਲ ਫ਼ਰਸ਼ ਤੇ ਜਾਂ ਪਲੰਘ ਤੇ ਲੇਟਣ ਲਈ ਦਰੀ, ਸਿਰਹਾਣਾ, ਚਾਦਰ ਲੈਂਦੇ ਆਏ ਸਨ। ਮਾਂ ਦਾ ਦਿਲ ਲੇਟਣ ਨੂੰ ਨਾ ਕੀਤਾ। ਸਾਰੀ ਰਾਤ ਉਹ ਬੇਟੀ ਦੇ ਪਲੰਘ ਕੋਲ ਸਟੂਲ ਤੇ ਬੈਠੀ, ਕਦੀ ਜ਼ਮੀਨ ਤੇ ਗੋਡੇ ਮੋੜ ਪ੍ਰਮੇਸ਼ਵਰ ਅਤੇ ਉਹਦੇ ਪੁਤਰ ਯਸੂ ਕੋਲ ਉਹਦੀ ਕਿਰਪਾ ਲਈ ਅਰਦਾਸ ਕਰਦੀ ਰਹੀ।

ਪੰਡਿਤ ਸਵੇਰੇ ਕਾਲਿਜ ਜਾਣ ਤੋਂ ਪਹਿਲਾਂ ਧੀ ਨੂੰ ਵੇਖਣ ਆਏ ਤਾਂ ਰੋਜ਼ੀ ਨਾਲ ਆਈ। ਉਹ ਪਤਨੀ ਅਤੇ ਧੀ ਲਈ ਥਰਮਸ ਵਿਚ ਗਰਮ ਚਾਹ ਲਿਆਏ ਸਨ। ਰੋਜ਼ੀ ਨੇ ਊਸ਼ਾ ਦਾ ਮੱਥਾ ਹੱਥ ਚੁੰਮ ਚੁੰਮ ਕੇ ਉਹਦੀਆਂ ਬਲਾਵਾਂ ਲੈ ਲੈ ਕੇ ਉਹਦੀ ਤਕਲੀਫ਼ ਆਪਣੇ ਉਪਰ ਲੈਣ ਲਈ ਰੱਬ ਅਗੇ ਪ੍ਰਾਰਥਨਾ ਕੀਤੀ। ਪੰਡਿਤ ਦਾ ਸੁਝਾਅ ਸੀ: ਰਾਤ ਭਰ ਜਾਗਦੀ ਰਹੀ ਪਤਨੀ ਘਰ ਚਲ ਕੇ ਆਰਾਮ ਕਰੇ। ਸ਼ਾਮ ਤਕ ਰੋਜ਼ੀ ਊਸ਼ਾ ਕੋਲ ਰਹਿ ਜਾਏ, ਪਰ ਮਾਂ ਧੀ ਦੀ ਸੱਟ ਦਾ ਪੂਰਾ ਹਾਲ ਜਾਣੇ ਬਿਨਾਂ ਘਰ ਜਾਣ ਨੂੰ ਤਿਆਰ ਨਹੀਂ ਸੀ। ਪੰਡਿਤ ਰੋਜ਼ੀ ਨੂੰ ਫਿਰ ਕੰਧਾਰੀਬਾਗ ਲੇਨ ਭੇਜਣ ਲਈ ਯੱਕੇ ਤੇ ਬਿਠਾ ਕੇ ਕਾਲਿਜ ਚਲੇ ਗਏ।

ਨੌਂ ਵਜੇ ਦੂਜੀ ਨਰਸ ਊਸ਼ਾ ਨੂੰ ਦਾਈਆਂ ਦੀ ਮਦਦ ਨਾਲ ਸਟਰੈਚਰ-ਟਰਾਲੀ ਤੇ ਲੱਤ ਦੇ ਐਕਸਰੇ ਕਰਵਾਉਣ ਲੈ ਗਈ। ਮਿਸਿਜ਼ ਪੰਡਿਤ ਧੀ ਦੇ ਵਾਪਸ ਆਉਣ ਦੀ ਉਡੀਕ ਵਿਚ ਉਹਦੇ ਪਲੰਘ ਕੋਲ ਬੈਠੀ ਪ੍ਰਮੇਸ਼ਵਰ ਅਤੇ ਉਹਦੇ ਦਇਆਲੂ ਪੁਤਰ ਕੋਲੋਂ ਦੂਆ ਮੰਗਦੀ ਰਹੀ: ਬੇਟੀ ਦੇ ਜਿਸਮ ਦੀ ਤਕਲੀਫ਼ ਮੈਨੂੰ ਦੇ ਕੇ ਉਹਨੂੰ ਸਿਹਤ ਬਖ਼ਸ਼..... ਹੇ ਸਾਡੇ ਪਿਤਾ, ਤੇਰੀ ਮਰਜ਼ੀ ਜਿਵੇਂ ਅਸਮਾਨ ਤੇ ਚਲਦੀ ਹੈ, ਜ਼ਮੀਨ ਤੇ ਵੀ ਪੂਰੀ ਹੋਵੇ। ਕੁਦਰਤ ਅਤੇ ਜਲਾਲ ਹਮੇਸ਼ਾਂ ਤੇਰਾ ਹੀ ਹੈ। ਆਮੀਨ......ਬੇਟੀ ਦਾ ਵਿਆਹ ਵਕਤ ਸਿਰ ਹੋ ਜਾਏ।

ਊਸ਼ਾ ਨੂੰ ਐਕਸਰੇ ਕਰਵਾਉਣ ਗਈ ਨੂੰ ਕਾਫ਼ੀ ਵਕਤ ਹੋ ਗਿਆ ਸੀ। ਜਿਉਂ ਜਿਉਂ ਵਕਤ ਲੰਘਦਾ ਜਾ ਰਿਹਾ ਸੀ, ਮਾਂ ਦੀ ਚਿੰਤਾ ਵਧਦੀ ਹੀ ਜਾ ਰਹੀ ਸੀ......ਹੇ ਪ੍ਰਮੇਸ਼ਵਰ ਤੇਰੇ ਰਹਿਮ ਦਾ ਹੀ ਸਹਾਰਾ ਹੈ......ਬੇਟੀ ਦੀ ਰਖਿਆ ਕਰ।

ਊਸ਼ਾ ਸਟਰੈਚਰ-ਟਰਾਲੀ ਤੇ ਵਾਰਡ ਵਿਚ ਆਈ ਤਾਂ ਦਵਾਈ ਦੇ ਅਸਰ ਹੇਠਾਂ ਬੇਹੋਸ਼ ਸੀ। ਵਾਰਡ ਇਨਚਾਰਜ ਅਤੇ ਡਾਕਟਰ ਸੇਠ ਸਟਰੈਚਰ ਦੇ ਨਾਲ ਆਏ। ਊਸ਼ਾ ਦੀ ਸੱਟ ਵਾਲੀ ਲੱਤ ਗਿੱਟੇ ਤਕ ਤਖ਼ਤੀਆਂ ਅਤੇ ਪਟੀਆਂ ਵਿਚ ਸਿਧੀ ਕਸੀ ਹੋਈ ਸੀ। ਡਾਕਟਰ ਨਰਸ ਅਤੇ ਦਾਈ ਨੇ ਊਸ਼ਾ ਨੂੰ ਪਲੰਘ ਤੇ ਸਿਧਾ ਲਿਟਾ ਦਿਤਾ। ਤਖ਼ਤੀਆਂ ਅਤੇ ਪੱਟੀਆਂ ਦੇ

ਵਿਚ ਬੰਨ੍ਹੀ ਲੱਤ ਨੂੰ ਗੱਦੀਆਂ ਰਖਕੇ ਪਲੰਘ ਦੀ ਪੁਆਂਦੀ ਦੇ ਜੰਗਲੇ ਦੇ ਬਰਾਬਰ ਸਿਰਹਾਣੇ ਉਤੇ ਰਖਿਆ ਗਿਆ। ਪਲੰਘ ਦੇ ਜੰਗਲੇ ਉਤੇ ਇਕ ਚਰਖ਼ੀ ਕਸੀ ਗਈ। ਡੋਰ ਵਿਚ ਬੰਨ੍ਹਿਆ ਥੋੜਾ ਜਿਹਾ ਵਜ਼ਨ ਊਸ਼ਾ ਦੇ ਗਿੱਟੇ ਦੇ ਉਪਰ ਲੱਤ ਦੀ ਹੱਡੀ ਵਿਚ ਫਸਾਈ ਗਈ ਸਲਾਖ਼ ਨਾਲ ਬੰਨ੍ਹਕੇ ਚਰਖ਼ੀ ਤੋਂ ਲਟਕਾ ਦਿਤਾ ਗਿਆ, ਜਿਵੇਂ ਖੂਹ ਉਤੇ ਲੱਗੀ ਚਰਖ਼ੀ ਨਾਲ ਪਾਣੀ ਨਾਲ ਭਰੇ ਡੋਲ ਜਾਂ ਬਾਲਟੀ ਖਿਚੇ ਜਾਂਦੇ ਨੇ। ਇਹ ਸਭ ਕਰਕੇ ਊਸ਼ਾ ਨੂੰ ਹੋਸ਼ ਵਿਚ ਆਉਣ ਲਈ ਟੀਕਾ ਲਾਇਆ।

ਬੇਹੋਸ਼ ਕੁੜੀ ਅਤੇ ਉਹਦੇ ਗਿੱਟੇ ਵਿਚ ਪਰੋਈ ਲੋਹੇ ਦੀ ਸੀਖ਼ ਦੇਖ ਕੇ ਸਹਿਮ ਨਾਲ ਮਾਂ ਦਾ ਰੋਮ ਰੋਮ ਕੰਬ ਕੇ ਤਰੇਲੀਆਂ ਆ ਰਹੀਆਂ ਸਨ। ਬੜੀ ਕੋਸ਼ਿਸ਼ ਨਾਲ ਹੰਝੂ ਰੋਕਦੀ ਰਹੀ। ਇਕ ਵਜ ਚੁਕਾ ਸੀ। ਪੰਡਿਤ ਫਿਰ ਆ ਗਏ।

ਡਾਕਟਰ ਸੇਠ ਨੇ ਪੰਡਿਤ ਅਤੇ ਮਿਸਿਜ਼ ਪੰਡਿਤ ਨੂੰ ਤਸੱਲੀ ਦਿਤੀ, "ਪੇਸ਼ਿੰਟ ਬੇਹੋਸ਼ੀ ਵਿਚ ਕੋਈ ਤਕਲੀਫ਼ ਮਹਿਸੂਸ ਨਹੀਂ ਕਰ ਰਹੀ। ਹੱਡੀ ਵਿਚ ਮੋਰੀ ਕਰਕੇ ਲਟਕਾਏ ਵਜ਼ਨ ਨਾਲ ਵੀ ਕੋਈ ਪੀੜ ਨਹੀਂ ਹੋਵੇਗੀ। ਐਕਸਰੇ ਤੋਂ ਸ਼ੱਕ ਹੈ ਕਿ ਲੱਤ ਦੀ ਹੱਡੀ ਟੁਟਕੇ ਕਾਗ਼ਜ਼ ਕੁ ਭਰ ਉਪਰ ਚੜ੍ਹ ਗਈ ਹੈ। ਹੱਡੀ ਨੂੰ ਜੋੜ ਦੇਣ ਲਈ ਜੇ ਐਵੇਂ ਹੀ ਪਲਸਤਰ ਲਾ ਦਿਤਾ ਜਾਏ ਤਾਂ ਇਹ ਲੱਤ ਕੁਝ ਛੋਟੀ ਹੋ ਜਾਣ ਤੇ ਲੰਗੜਾਉਣ ਦਾ ਡਰ ਸੀ। ਸਰਜਨ ਨੇ ਇਹ ਸਭ ਹੱਡੀ ਨੂੰ ਠੀਕ ਥਾਂ ਤੇ ਲਿਆਉਣ ਲਈ ਕੀਤਾ ਹੈ। ਸਭ ਕੁਝ ਠੀਕ ਦਿਸਣ ਤੇ, ਸੀਖ਼ ਨੂੰ ਕਢ ਕੇ ਪਲਸਤਰ ਲਾ ਦਿਤਾ ਜਾਏਗਾ। ਇਹ ਸਭ ਪੇਸ਼ਿੰਟ ਦੇ ਭਲੇ ਲਈ ਹੀ ਹੈ। ਹਫ਼ਤਾ ਦਸ ਦਿਨ ਜ਼ਿਆਦਾ ਲੱਗ ਜਾਣਗੇ ਪਰ ਨੁਕਸ ਰਹਿ ਜਾਣ ਦੀ ਕੋਈ ਸੰਭਾਵਨਾ ਨਹੀਂ ਰਹੇਗੀ।"

"ਡਾਕਟਰ ਸਾਹਬ ਲੱਤ ਕਦੋਂ ਤਕ ਠੀਕ ਹੋਏਗੀ ?"

"ਪਲਸਤਰ ਘਟ ਤੋਂ ਘਟ ਛੇ ਹਫ਼ਤੇ ਲੱਗਾ ਰਹਿਣਾ ਚਾਹੀਦਾ ਹੈ।" ਡਾਕਟਰ ਨੇ ਉਤਰ ਦਿਤਾ।

ਦਿਲ ਤੇ ਡੂੰਘੀ ਚਿੰਤਾ ਦੀ ਸੱਟ, ਠੰਢਾ ਸਾਹ ਭਰਨ ਲਈ ਮਾਂ ਦੇ ਹੋਠ ਖੁਲ੍ਹੇ, ਮਨ ਹੀ ਮਨ ਦੁਹਰਾਇਆ : ਹੇ ਈਸ਼ਵਰ ਦੇ ਪੁੱਤਰ, ਬੇਟੀ ਦੀ ਤੇ ਸਾਡੀ ਰਖਿਆ ਕਰ......।

ਡਾਕਟਰਾਂ ਦੇ ਚਲੇ ਜਾਣ ਬਾਅਦ ਮਿਸਿਜ਼ ਪੰਡਿਤ ਲਈ ਆਪਣੀ ਘਬਰਾਹਟ ਛੁਪਾਣੀ ਸੰਭਵ ਨਾ ਰਹੀ। ਦੋਹਾਂ ਹੱਥਾਂ ਵਿਚ ਮੂੰਹ ਤੇ ਪੱਲਾ ਪਾ ਕੇ ਵਾਰਡ ਦੇ ਬਾਹਰ ਬਰਾਂਡੇ ਵਿਚ ਰੋਣ ਲੱਗ ਪਈ। ਪੰਡਿਤ ਪਿਛੇ ਪਿਛੇ ਗਏ। ਕੁਝ ਸਖ਼ਤੀ ਨਾਲ ਬੋਲੇ, "ਧੀਰਜ ਰਖੋ, ਜ਼ਰਾ ਮੌਕੇ ਬੇਮੌਕੇ ਦਾ ਖ਼ਿਆਲ ਕਰੋ। ਰੋਣ ਨਾਲ ਕੀ ਹੋਏਗਾ।"

"ਇਸ ਹਾਲਤ ਵਿਚ ਸਤਾਈ ਤਾਰੀਖ਼ ਨੂੰ ਕੀ ਹੋਏਗਾ ?" ਮਿਸਿਜ਼ ਪੰਡਿਤ ਸੁਬਕਦੀ ਹੋਈ ਬੋਲੀ।

"ਜੋ ਰੱਬ ਨੂੰ ਮੰਜ਼ੂਰ ਹੋਏਗਾ। ਕੁੜੀ ਦੀ ਤੇ ਸਾਡੀ ਹਾਲਤ ਵਿਚ ਜੋ ਹੋ ਸਕੇਗਾ। ਜਿਸ ਚੀਜ਼ ਤੇ ਸਾਡਾ ਵਸ ਨਹੀਂ, ਅਸੀਂ ਕੀ ਕਰ ਸਕਦੇ ਹਾਂ।"

"ਆਗਰਾ, ਲਾਹੌਰ, ਅੰਬਾਲਾ ਸਭ ਜਗਹ ਲਿਖ ਚੁਕੇ ਹਾਂ।"

"ਅਜੇ ਵਕਤ ਹੈ।" ਪੰਡਿਤ ਨੇ ਕਿਹਾ, "ਦੋ ਤਿੰਨ ਦਿਨਾਂ ਵਿਚ ਸੋਚ ਵਿਚਾਰ ਕੇ ਉਨ੍ਹਾਂ ਨੂੰ ਖ਼ਬਰ ਦੇ ਦਿਆਂਗੇ।"

ਅਮਿਤ ਮਾਂ ਲਈ ਰੋਟੀ ਲੈ ਆਇਆ। ਪੰਡਿਤ ਅਮਿਤ ਨਾਲ ਵਾਪਸ ਘਰ ਚਲੇ ਗਏ।

ਸ਼ਾਮੀਂ ਪੰਜ ਵਜੇ ਡਾਕਟਰ ਚੌਹਾਨ ਦੰਪਤੀ ਅਤੇ ਸਿੰਘ ਪਰਿਵਾਰ ਉਸ਼ਾ ਨੂੰ ਵੇਖਣ ਹਸਪਤਾਲ ਆਏ। ਮਿਸ ਜੂਨ ਅਤੇ ਮਿਸਟਰ ਹੈਰਨ ਵੀ ਆਏ। ਉਸ਼ਾ ਦੇ ਘਰ ਵਾਪਸ ਆਉਣ ਵਿਚ ਦੇਰੀ ਦੀ ਖ਼ਬਰ ਅਮਿਤ ਕੋਲੋਂ ਸੁਣ ਚਿਤਰਾ ਨੂੰ ਚਿੰਤਾ ਹੋਈ ਸੀ। ਉਹਨੇ ਆਦਮੀ ਭੇਜ ਕੇ ਫਿਰ ਪੁਛਵਾਇਆ ਸੀ। ਸਹੇਲੀ ਹਸਪਤਾਲ ਵਿਚ ਹੈ। ਸੁਣ ਕੇ ਫ਼ਿਕਰ ਵਿਚ ਦੌੜੀ ਆਈ।

ਸ਼ਾਮੀਂ ਉਸ਼ਾ ਨੂੰ ਹੋਸ਼ ਸੀ। ਬੇਹੋਸ਼ੀ ਬਾਅਦ ਮੂੰਹ ਥਕਿਆ ਤੇ ਪੀਲਾ। ਆਉਣ ਵਾਲਿਆਂ ਦੇ ਸਲਾਮ ਅਤੇ ਹਮਦਰਦੀ ਦਾ ਜਵਾਬ ਇਸ਼ਾਰਿਆਂ ਨਾਲ ਦੇ ਰਹੀ ਸੀ। ਚਿਤਰਾ ਨੇ ਪਲੰਘ ਦੀ ਬਾਹੀ ਤੇ ਬੈਠ ਉਹਦਾ ਹੱਥ ਆਪਣੇ ਹੱਥਾਂ ਵਿਚ ਲਿਆ ਤਾਂ ਅੱਖਾਂ ਵਿਚ ਜ਼ਰਾ ਚਮਕ ਆ ਗਈ। ਬੁਲ੍ਹ ਮੁਸਕਰਾਹਟ ਵਿਚ ਖੁਲ੍ਹ ਗਏ।

ਡਾਕਟਰ ਚੌਹਾਨ ਦੀ ਧੀ ਚੰਦਰਾ ਮੈਡੀਕਲ ਕਾਲਿਜ ਵਿਚ ਪੜ੍ਹਦੀ ਸੀ। ਉਸ਼ਾ ਤੋਂ ਤਿੰਨ ਸਾਲ ਵੱਡੀ। ਦੋਵੇਂ ਬਚਪਨ ਵਿਚ ਰਲ ਖੇਡੀਆਂ ਸਹੇਲੀਆਂ। ਚੌਹਾਨ ਨੇ ਚੰਦਰਾ ਨੂੰ ਬੁਲਵਾ ਕੇ ਉਸ਼ਾ ਅਤੇ ਮਿਸਿਜ਼ ਪੰਡਿਤ ਦੇ ਆਰਾਮ ਅਤੇ ਜ਼ਰੂਰਤਾਂ ਦਾ ਖ਼ਿਆਲ ਰਖਣ ਲਈ ਤਾਕੀਦ ਕਰ ਦਿਤੀ। ਜੋ ਵੀ ਹਮਦਰਦੀ ਵਿਚ ਪੁਛਣ ਦੇਖਣ ਆਉਂਦਾ, ਅੱਖਾਂ ਮਿਲਦਿਆਂ ਹੀ ਇਹ ਸਵਾਲ......ਸਤਾਈ ਅਪਰੈਲ ਨੂੰ ਕੁੜੀ ਦੀ ਕੁੜਮਾਈ ਅਤੇ ਜੂਨ ਵਿਚ ਵਿਆਹ ਕਿਵੇਂ ਹੋਏਗਾ ? ਉਸ਼ਾ ਦੇ ਸਾਹਮਣੇ ਕਿਸੇ ਨੇ ਜ਼ਬਾਨ ਨਾ ਖੋਲ੍ਹੀ।

ਰਾਤ ਨੂੰ ਉਸ਼ਾ ਕੋਲ ਰਹਿਣ ਲਈ ਰੋਜ਼ੀ ਅਮਿਤ ਨਾਲ ਛੇ ਵਜੇ ਪਹੁੰਚ ਗਈ ਸੀ। ਮਿਸਿਜ਼ ਪੰਡਿਤ ਆਰਾਮ ਅਤੇ ਨਹਾਉਣ ਧੋਣ ਲਈ ਪਤੀ ਦੇ ਨਾਲ ਘਰ ਚਲੀ ਗਈ। ਦੁਰਘਟਨਾ ਕਾਰਣ ਜੋ ਹਾਲਾਤ ਹੋ ਗਏ ਸਨ, ਉਨ੍ਹਾਂ ਬਾਰੇ ਸੋਚ ਵਿਚਾਰ ਵੀ ਕਰਨੀ ਸੀ। ਕੰਧਾਰੀਬਾਗ ਗਲੀ, ਘਰ ਆ ਕੇ ਪੰਡਿਤ ਦੇ ਘਰ ਚੌਹਾਨ ਦੰਪਤੀ, ਸਿੰਘ ਦੰਪਤੀ ਅਤੇ ਪੰਡਿਤ ਦੰਪਤੀ ਨੇ ਆਪਸ ਵਿਚ ਸਲਾਹ-ਮਸ਼ਵਰਾ ਕੀਤਾ। ਕਿਸੇ ਵੀ ਫ਼ੈਸਲੇ ਲਈ ਦੋਹਾਂ ਪਾਸਿਆਂ ਦੀ ਸੁਵਿਧਾ ਦਾ ਖ਼ਿਆਲ ਰਖਣਾ ਜ਼ਰੂਰੀ ਸੀ। ਸਭ ਤੋਂ ਪਹਿਲਾਂ ਪੰਤ ਪਰਿਵਾਰ ਨੂੰ ਖ਼ਬਰ ਦੇਣੀ ਜ਼ਰੂਰੀ ਸੀ। ਖ਼ਬਰ ਦੇਣ ਵਿਚ ਹੁਸ਼ਿਆਰੀ ਦੀ ਲੋੜ ਸੀ। ਮਾਮਲਾ ਨਾਜ਼ੁਕ ਸੀ। ਕੁਝ ਛਿਪਾਉਣਾ ਠੀਕ ਨਹੀਂ ਸੀ। ਪਰ ਉਨ੍ਹਾਂ ਨੂੰ ਇਹ ਮੌਕਾ ਦੇਣਾ ਕਿ ਉਹ ਲੋੜ ਤੋਂ ਵਧ ਅੰਦਾਜ਼ੇ ਲਾ ਕੇ ਡਰ ਜਾਣ, ਵੀ ਗ਼ਲਤ ਸੀ। ਇਹ ਰਿਸ਼ਤਾ ਮਿਸਿਜ਼ ਚੌਹਾਨ ਦੇ ਰਾਹੀਂ ਹੋਇਆ ਸੀ। ਹਾਲਤ ਨੂੰ ਸੰਭਾਲਣ ਅਤੇ ਕੋਈ ਗ਼ਲਤ ਫ਼ਹਿਮੀ ਨਾ ਹੋਵੇ, ਇਸ ਦੀ ਵੀ ਕੁਝ ਜ਼ਿੰਮੇਵਾਰੀ ਉਸ ਤੇ ਆਉਂਦੀ ਸੀ। ਮੁਸੀਬਤ ਵੇਲੇ ਗੁਆਂਢੀਆਂ ਦੀ ਮਦਦ ਕਰਨਾ ਤੇ ਫ਼ਰਜ਼ ਸੀ। ਫ਼ੈਸਲਾ ਹੋਇਆ : ਸਾਢੇ ਅੱਠ ਦੇ ਲਗਭਗ ਚੌਹਾਨ ਦੰਪਤੀ ਅਤੇ ਪੰਡਿਤ ਕਲੇ ਸੁਕੇਅਰ ਜਾ ਕੇ ਪੰਤ ਅਤੇ ਮਿਸਿਜ਼ ਪੰਤ ਨਾਲ ਗੱਲ ਕਰਨ। ਸੱਟ ਦੀ ਅਸਲੀ ਹਾਲਤ ਡਾਕਟਰ ਚੌਹਾਨ ਡਾਕਟਰ ਹੋਣ ਦੇ ਨਾਤੇ ਚੰਗੀ ਤਰ੍ਹਾਂ ਦਸ ਸਕਦੇ ਸਨ। ਚੌਹਾਨ ਅਤੇ ਪੰਡਿਤ, ਚੌਹਾਨ ਦੀ ਛੋਟੀ ਮੋਟਰਕਾਰ ਵਿਚ ਕਲੇ ਸੁਕੇਅਰ ਗਏ। ਪੰਤ ਦੰਪਤੀ ਘਰ ਨਹੀਂ ਸਨ। ਉਨ੍ਹਾਂ ਦੇ ਅਰਦਲੀ ਅਤੇ ਖ਼ਾਨਸਾਮੇ ਨੇ ਦਸਿਆ : ਸਾਹਬ ਅਤੇ ਮੇਮ-ਸਾਹਬ ਕੁੜੀ ਦੇ ਨਾਲ ਬਨਾਰਸੀਬਾਗ ਕਿਸੇ ਸਾਹਬ ਦੇ ਘਰ ਮਿਲਣ ਗਏ ਨੇ। ਪਤਾ ਨਹੀਂ ਕਦੋਂ ਵਾਪਸ ਆਉਣਗੇ।

ਕੰਧਾਰੀਬਾਗ ਗਲੀ ਆਉਂਦਿਆਂ ਡਾਕਟਰ ਚੌਹਾਨ ਨੇ ਰਾਇ ਦਿਤੀ, "ਅਜ ਸ਼ੁਕਰਵਾਰ ਹੈ। ਕਲ ਦਾ ਦਿਨ ਚੁਪ ਰਿਹਾ ਜਾਏ, ਐਤਵਾਰ ਸ਼ਾਮੀਂ ਚਰਚ ਵਿਚ ਮੁਲਾਕਾਤ ਹੋ ਜਾਏਗੀ। ਖ਼ਬਰ ਸੁਣ ਕੇ ਉਹ ਲੋਕ ਅਗਲੇ ਦਿਨ ਕੁੜੀ ਨੂੰ ਵੇਖਣ ਆਉਣਗੇ। ਉਦੋਂ ਤੀਕ ਉਸ਼ਾ ਦੀ ਹਾਲਤ ਕਾਫ਼ੀ ਸੁਧਰ ਜਾਏਗੀ।" ਪੰਡਿਤ ਵੀ ਉਹਦੇ ਨਾਲ ਸਹਿਮਤ ਸਨ।

ਗਲੀ ਦੇ ਦੂਜੇ ਦੋ-ਚਾਰ ਗੁਆਂਢੀ ਵੀ ਹਮਦਰਦੀ ਵਿਚ ਉਸ਼ਾ ਨੂੰ ਵੇਖਣ ਅਤੇ ਉਹਦੀ ਸਿਹਤ ਲਈ ਦੁਆ ਕਰਨ ਹਸਪਤਾਲ ਗਏ। ਕੁੜੀ ਸਖ਼ਤ ਜ਼ਖ਼ਮੀ ਹੋ ਗਈ, ਲੱਤ ਦੀ ਹੱਡੀ ਟੁਟ ਕੇ ਡਿੰਗੀ ਹੋ ਜਾਣ, ਹੱਡੀ ਵਿਚ ਸੁਰਾਖ਼ ਕਰਕੇ ਕਿੱਲ ਠੋਕੇ ਜਾਣ ਦੀ ਅਫ਼ਵਾਹ ਗਲੀ ਵਿਚ ਫੈਲ ਗਈ। ਜੇਨ, ਮੇਰੀ ਅਤੇ ਕਿਮ ਨੇ ਇਸ ਦੀ ਵਿਆਖਿਆ ਕੀਤੀ—ਕੁੜੀ ਦਾ ਲਕ ਟੁਟ ਗਿਆ। ਖ਼ਬਰ ਗਲੀ ਵਿਚ ਹੀ ਨਹੀਂ, ਮਰਹੀ ਅਤੇ ਲਾਲਬਾਗ ਦੀਆਂ ਈਸਾਈ ਬਸਤੀਆਂ ਤਕ ਪਹੁੰਚ ਗਈ......ਜਵਾਨ-ਏਨੀ ਪੜ੍ਹੀ-ਲਿਖੀ, ਖ਼ੂਬਸੂਰਤ ਕੁੜੀ ਟੁਰਨ ਜੋਗੀ ਹੋ ਸਕੇਗੀ ? ਟੁਰ ਸਕੀ ਤਾਂ ਵੀ ਉਮਰ ਭਰ ਲਈ ਅਪਾਹਿਜ : ਜੋ ਵੀ ਸੁਣਦਾ, ਦੁਖ ਅਤੇ ਹਮਦਰਦੀ ਜ਼ਾਹਿਰ ਕਰਦਾ।

ਛਨਿਛਰਵਾਰ ਦੁਪਹਿਰ ਬਾਅਦ ਮਿਸਿਜ਼ ਪੰਡਿਤ ਕੁੜੀ ਦੀ ਦੇਖਭਾਲ ਲਈ ਹਸਪਤਾਲ ਆ ਗਈ। ਐਤਵਾਰ ਸਵੇਰੇ ਉਸ਼ਾ ਉਠੀ ਤਾਂ ਕੁਝ ਠੀਕ ਲਗ ਰਹੀ ਸੀ। ਮਾਂ ਸ਼ਾਮੀਂ ਹੀ ਕੁੜੀ ਦੇ ਬਦਲਣ ਲਈ ਕਪੜੇ ਲੈ ਆਈ ਸੀ। ਸਵੇਰੇ ਗਿੱਲੇ ਤੌਲੀਏ ਨਾਲ ਮੂੰਹ ਅਤੇ ਜਿਸਮ ਪੂੰਝ ਕੇ ਕਪੜੇ ਬਦਲ ਦਿਤੇ। ਪੰਡਿਤ ਪਤਨੀ ਲਈ ਨਾਸ਼ਤਾ ਲੈ ਕੇ ਆਏ ਤਾਂ ਉਸ਼ਾ ਨੇ ਮੁਸਕਰਾ ਕੇ ਸਵਾਗਤ ਕੀਤਾ। ਪੰਡਿਤ ਨੇ ਧੀ ਦੀ ਮੁਸਕਰਾਹਟ ਵੇਖ ਕੇ ਪ੍ਰਮੇਸ਼ਵਰ ਨੂੰ ਧੰਨਵਾਦ ਦਿਤਾ।

"ਡੈਡੀ, ਪੜ੍ਹਨ ਲਈ ਕੁਝ ਭਿਜਵਾ ਦਿਉ।" ਪੰਡਿਤ ਨੇ ਧੀ ਨੂੰ ਕਿਤਾਬਾਂ ਭੇਜ ਦੇਣ ਦੀ ਤਸੱਲੀ ਦਿਤੀ।

ਐਤਵਾਰ ਵਾਰਡ ਵਿਚ ਡਾਕਟਰਾਂ ਨੂੰ ਚੱਕਰ ਲਾਉਣਾ ਜ਼ਰੂਰੀ ਨਹੀਂ ਹੁੰਦਾ ਪਰ ਡਾਕਟਰ ਸੇਠ ਸਾਢੇ ਅੱਠ ਵਜੇ ਦੇ ਲਗਭਗ ਆ ਗਿਆ। ਉਸ਼ਾ ਨੇ ਡਾਕਟਰ ਸੇਠ ਦੀ ਨਮਸਕਾਰ ਦਾ ਜਵਾਬ ਮੁਸਕਰਾਹਟ ਨਾਲ ਦਿਤਾ।

"ਅਜ ਤੇ ਅਗੇ ਨਾਲੋਂ ਠੀਕ ਦਿਸ ਰਹੇ ਹੋ।" ਸੇਠ ਨੇ ਪੁਛਿਆ,"ਨੀਂਦ ਠੀਕ ਆਈ ?"

ਉਸ਼ਾ ਨੇ ਧੰਨਵਾਦ ਕਰਦੇ ਹਾਂ ਵਿਚ ਸਿਰ ਹਿਲਾਇਆ।

ਮਿਸਿਜ਼ ਪੰਡਿਤ ਨੇ ਉਸ਼ਾ ਲਈ ਹਸਪਤਾਲ ਤੋਂ ਆਇਆ ਨਾਸ਼ਤਾ ਉਹਨੂੰ ਲੇਟਿਆਂ ਲੇਟਿਆਂ ਹੀ ਖਵਾ ਦਿਤਾ। ਹੁਣ ਟੂਟੀ ਵਾਲੇ ਕਪ ਨਾਲ ਚਾਹ ਪਿਆ ਰਹੀ ਸੀ।

"ਇਸ ਪਿਆਲੇ ਦੀ ਕੀ ਲੋੜ ?" ਸੇਠ ਨੇ ਮਿਸਿਜ਼ ਪੰਡਿਤ ਵਲ ਵੇਖਿਆ, "ਬਸ ਇਹਦੀ ਲੱਤ ਨਾ ਹਿਲੇ। ਪਿਠ ਦੇ ਪਿਛੇ ਸਹਾਰਾ ਦੇ ਕੇ ਮੋਢੇ ਉਚੇ ਕਰ ਦਿਉ। ਖਾਣ ਪੀਣ ਵਿਚ ਆਰਾਮ ਰਹੇਗਾ।" ਫਿਰ ਉਸ਼ਾ ਵਲ ਵੇਖਿਆ, "ਕੋਈ ਹੋਰ ਤਕਲੀਫ਼ ?"

"ਜੀ ਨਹੀਂ, ਥੈਂਕ ਯੂ। ਲੱਤ ਸਿਰਫ਼ ਜਕੜੀ ਹੋਈ ਅਤੇ ਭਾਰੀ ਲਗਦੀ ਹੈ।"

"ਠੀਕ ਕਿਹਾ, ਇਹ ਜਕੜਨ ਅਤੇ ਭਾਰ ਤੇ ਹੋਏਗਾ ਹੀ। ਇਹੀ ਇਲਾਜ ਹੈ। ਹੁਣ ਦਰਦ ਨਹੀਂ ਹੋਏਗਾ। ਬਸ ਸਿਰਫ਼ ਲੇਟੇ ਰਹਿਣ ਦੀ ਤਕਲੀਫ਼। ਮੇਰੇ ਲਾਇਕ ਕੋਈ ਸੇਵਾ ਦਸੋ।" ਸੇਠ ਨੇ ਮਿਸਿਜ਼ ਪੰਡਿਤ ਨੂੰ ਕਿਹਾ।

ਮਿਸਿਜ਼ ਪੰਡਿਤ ਨੇ ਧੰਨਵਾਦ ਕੀਤਾ, "ਡਾਕਟਰ ਸਾਹਬ ਤੁਸੀਂ ਬਹੁਤ ਮਦਦ ਕੀਤੀ। ਤੁਹਾਡੇ ਦਿਲ ਵਿਚ ਈਸ਼ਵਰ ਦਾ ਵਾਸਾ ਹੈ।"

"ਮਾਤਾ ਜੀ, ਸਹਾਇਤਾ ਦੀ ਕੋਈ ਗੱਲ ਨਹੀਂ। ਇਹ ਤੇ ਡਾਕਟਰ ਦਾ ਕੰਮ ਹੈ ਅਤੇ ਤੁਹਾਨੂੰ ਦਸਿਆ ਹੀ ਹੈ ਕਿ ਮੈਂ ਮਾਸਟਰ ਜੀ ਦਾ ਪੁਰਾਣਾ ਸਟੂਡੈਂਟ ਹਾਂ। ਉਹ ਮੈਨੂੰ ਪਛਾਣਦੇ ਨੇ। ਤੁਹਾਡੇ ਘਰ ਵੀ ਜਾ ਚੁਕਾ ਹਾਂ। ਤੁਹਾਡਾ ਘਰ ਕੰਧਾਰੀਬਾਗ ਗਲੀ ਵਿਚ ਹੈ ਨਾ ?"

"ਪ੍ਰਮੇਸ਼ਵਰ ਤੁਹਾਡਾ ਭਲਾ ਕਰੇ ਡਾਕਟਰ ਸਾਹਬ।" ਮਿਸਿਜ਼ ਪੰਡਿਤ ਨੇ ਹੈਰਾਨੀ ਨਾਲ ਕਿਹਾ, "ਮੈਨੂੰ ਤੇ ਯਾਦ ਨਹੀਂ ਆ ਰਿਹਾ।"

"ਤੁਹਾਡੇ ਨਾਲ ਮੁਲਾਕਾਤ ਨਹੀਂ ਹੋਈ।" ਸੇਠ ਨੇ ਕਿਹਾ, "ਮਾਸਟਰ ਸਾਹਬ ਨੂੰ ਯਾਦ ਏ। ਮਿਸ ਪੰਡਿਤ ਨੂੰ ਵੇਖਿਆ ਸੀ। ਸਾਲ ਤੋਂ ਵੀ ਜ਼ਿਆਦਾ ਹੋ ਗਿਆ। ਡਾਕਟਰ ਚੌਹਾਨ, ਡਾਕਟਰ ਦਾਸ ਅਤੇ ਹਰੀ ਕ੍ਰਿਸ਼ਨ ਭਈਆ ਜੀ ਦੇ ਨਾਲ ਗਿਆ ਸਾਂ।" ਸੇਠ ਹਸ ਪਿਆ।

ਉਸ਼ਾ ਨੂੰ ਕੁਝ ਧੁੰਦਲੀ ਜਿਹੀ ਯਾਦ ਆਈ।

"ਤੁਹਾਡੇ ਘਰ ਉਸ ਦਿਨ ਸੰਗੀਤ ਦਾ ਪ੍ਰੋਗਰਾਮ ਸੀ।" ਸੇਠ ਨੇ ਜਾਂਦਿਆਂ ਜਾਂਦਿਆਂ ਫਿਰ ਕਿਹਾ, "ਕੋਈ ਵੀ ਲੋੜ ਹੋਵੇ, ਮੈਨੂੰ ਬਿਨਾਂ ਝਿਜਕ ਯਾਦ ਕਰ ਸਕਦੇ ਹੋ। ਮੇਰੇ ਕੁਆਰਟਰ ਦਾ ਨੰਬਰ ਛੇ ਹੈ।"

"ਐਕਸਕਯੂਜ਼ ਮੀ, ਡਾਕਟਰ ਸਾਹਬ", ਉਸ਼ਾ ਜ਼ਰਾ ਝਿਜਕੀ ਪਰ ਕਹਿ ਦਿਤਾ, "ਹੋ ਸਕੇ ਤੇ ਪੜ੍ਹਨ ਲਈ ਕੁਝ ਦੇ ਸਕੋਗੇ ?"

"ਅਖ਼ਬਾਰ ਭਿਜਵਾ ਦਿਆਂ ?"

"ਅਖ਼ਬਾਰ ਜਾਂ ਕੋਈ ਕਿਤਾਬ। ਮੈਂ ਡੈਡੀ ਨੂੰ ਵੀ ਕਿਹਾ ਹੈ, ਪਰ ਉਹ ਦੁਪਹਿਰ ਜਾਂ ਸ਼ਾਮ ਤਕ ਹੀ ਭਿਜਵਾ ਸਕਣਗੇ।"

"ਜ਼ਰੂਰ ਕੋਸ਼ਿਸ਼ ਕਰਾਂਗਾ।"

ਡਾਕਟਰ, ਪੰਡਿਤ ਦਾ ਵਿਦਿਆਰਥੀ ਹੈ, ਸ਼ੁਕਰ ਹੈ, ਮਿਸਿਜ਼ ਪੰਡਿਤ ਦਾ ਵੀ ਹੌਸਲਾ ਵਧਿਆ। ਪੁਛ ਲਿਆ, "ਡਾਕਟਰ ਸਾਹਬ, ਇਸ ਦੀ ਲੱਤ ਕਿਸੇ ਤਰ੍ਹਾਂ ਜਲਦੀ ਠੀਕ ਨਹੀਂ ਹੋ ਸਕਦੀ।"

"ਮਾਤਾ ਜੀ, ਜਲਦੀ ਦਾ ਹੀ ਉਪਾਅ ਕੀਤਾ ਜਾ ਰਿਹਾ ਹੈ।"

"ਤੁਸੀਂ ਤੇ ਕਹਿੰਦੇ ਹੋ, ਹਫ਼ਤੇ ਭਰ ਬਾਅਦ ਛੇ ਹਫ਼ਤੇ ਦਾ ਪਲਸਤਰ ਲਗੇਗਾ। ਪਲਸਤਰ ਲੱਗਾ ਰਹੇਗਾ ਤੇ ਕੁੜੀ ਚਲ ਫਿਰ ਸਕੇਗੀ ?"

ਉਸ਼ਾ ਨੇ ਖਿਝ ਕੇ ਮਾਂ ਵਲ ਵੇਖਿਆ। ਪ੍ਰੇਸ਼ਾਨ ਮਾਂ ਦੇ ਅਗਿਆਨ ਤੇ ਸੇਠ ਹਸਿਆ ਨਹੀਂ, "ਪਲਸਤਰ ਨਾਲ ਚਲਣਾ-ਫਿਰਨਾ ਤੇ ਮੁਸ਼ਕਲ ਹੋਏਗਾ, ਕੁਰਸੀ ਤੇ ਬੈਠ ਸਕੇਗੀ। ਬੈਸਾਖੀ ਨਾਲ ਦਸ ਵੀਹ ਕਦਮ ਚਲ ਵੀ ਸਕੇਗੀ। ਕੀ ਇਮਤਿਹਾਨ ਦਾ ਫ਼ਿਕਰ ਹੈ ?"

"ਨਹੀਂ ਡਾਕਟਰ ਸਾਹਬ !" ਮਾਂ ਨੇ ਠੰਢਾ ਸਾਹ ਭਰਿਆ, "ਇਮਤਿਹਾਨ ਤੇ ਈਸ਼ਵਰ ਦੀ ਕ੍ਰਿਪਾ ਨਾਲ ਪੂਰਾ ਹੋ ਗਿਆ। ਵਿਚਾਰੀ ਉਸੇ ਦਿਨ ਆਖ਼ਰੀ ਪਰਚਾ ਕਰਕੇ ਆ ਰਹੀ ਸੀ।"

"ਤੇ ਫਿਰ ਕਾਹਦੀ ਚਿੰਤਾ ?"

"ਡਾਕਟਰ ਸਾਹਬ, ਇਹਦਾ ਵਿਆਹ ਸ਼ੁਰੂ ਜੂਨ ਦਾ ਹੈ। ਮੁੰਡਾ ਪੀ.ਸੀ.ਐਸ. ਹੈ, ਉਹਨੂੰ ਵਿਆਹ ਦੇ ਬਾਅਦ ਟਰੇਨਿੰਗ ਲਈ ਜਾਣਾ ਹੈ।"

ਊਸ਼ਾ ਨੂੰ ਮਾਂ ਦੀ ਇਸ ਵਿਆਕੁਲਤਾ ਤੇ ਸ਼ਰਮ ਆ ਰਹੀ ਸੀ। ਮਾਂ ਨੂੰ ਰੋਕਦੀ ਵੀ ਕਿਸ ਤਰ੍ਹਾਂ।

"ਜੂਨ ਸ਼ੁਰੂ ਤਕ ਤੇ......ਮੁਸ਼ਕਲ ਹੈ।" ਸੇਠ ਨੇ ਮਾਂ ਦੀ ਚਿੰਤਾ ਨਾਲ ਹਮਦਰਦੀ ਕੀਤੀ। ਦੋਵੇਂ ਹੱਥ ਪਿਛੇ ਲਕ ਤੇ ਰਖ ਪੈਰ ਫੈਲਾ ਕੇ ਆਰਾਮ ਨਾਲ ਖੜਾ ਹੋ ਗਿਆ। "ਤਾਰੀਖ਼ ਬਦਲਵਾ ਲਵੋ। ਤੁਹਾਡੇ ਲੋਕਾਂ ਵਿਚ ਹਿੰਦੂਆਂ ਵਾਂਗ ਲਗਨ ਮਹੂਰਤ ਦਾ ਝੰਜਟ ਨਹੀਂ ਹੁੰਦਾ। ਤਿੰਨ ਚਾਰ ਮਹੀਨੇ ਬਾਅਦ ਚਲਣ-ਫਿਰਨ ਲਗੇ ਤੇ ਠਾਠ ਨਾਲ ਵਿਆਹ ਕਰਨਾ। ਮੈਨੂੰ ਵੀ ਖ਼ਬਰ ਦੇਣੀ—ਭੁਲਣਾ ਨਾ।" ਸੇਠ ਨੇ ਹੱਸ ਕੇ ਊਸ਼ਾ ਵਲ ਵੇਖਿਆ। ਊਸ਼ਾ ਦੀਆਂ ਪਲਕਾਂ ਝੁਕ ਗਈਆਂ।

"ਜ਼ਰੂਰ ਡਾਕਟਰ ਸਾਹਬ", ਮਾਂ ਨੇ ਹਾਮੀ ਭਰੀ, "ਤੁਹਾਨੂੰ ਕਿਸ ਤਰ੍ਹਾਂ ਭੁਲ ਸਕਦੇ ਹਾਂ।"

ਡਾਕਟਰ ਸੇਠ ਦੇ ਜਾਣ ਦੇ ਕੁਝ ਦੇਰ ਬਾਅਦ ਹੀ ਇਕ ਨੌਕਰ ਮੁੰਡਾ ਰੋਜ਼ਾਨਾ ਅਖ਼ਬਾਰ ਦੇ ਗਿਆ। ਦਸ ਵਜੇ ਤਕ ਅਮਿਤ ਰੋਜ਼ੀ ਨੂੰ ਲੈ ਕੇ ਆ ਗਿਆ। ਊਸ਼ਾ ਦੇ ਲਈ ਇਕ ਨਾਵਲ ਵੀ ਲਿਆਇਆ ਸੀ। ਊਸ਼ਾ ਨੇ ਝਟ ਹੀ ਅਖ਼ਬਾਰ ਛੱਡ ਕੇ ਕਿਤਾਬ ਚੁਕ ਲਈ— "ਵੁਦਰਿੰਗ ਹਾਈਟਸ"।

"ਹਾਇ ਬੁਧੂ, ਕੀ ਲੈ ਆਇਆ, ਮੈਂ ਪੜ੍ਹੀ ਹੋਈ ਏ।"

"ਜੀਜੀ ਤੂੰ ਤੇ ਦੁਨੀਆਂ ਭਰ ਦੇ ਨਾਵਲ ਚਟ ਲਏ ਤੇ ਡੈਡੀ ਕੀ ਕਰਨ। ਕਲ ਦੂਜਾ ਲੈ ਆਵਾਂਗਾ।" ਅਮਿਤ ਨੇ ਕਿਹਾ।

ਰੋਜ਼ੀ ਊਸ਼ਾ ਦੇ ਕੋਲ ਰਹਿ ਗਈ। ਮਾਂ ਪੁੱਤਰ ਵਾਪਸ ਚਲੇ ਗਏ। ਊਸ਼ਾ ਅਖ਼ਬਾਰ ਦੇ ਐਤਵਾਰ-ਪਤ੍ਰਿਕਾ ਵਿਚੋਂ ਦਿਲਚਸਪ ਹਿਸੇ ਪੜ੍ਹਦੀ ਰਹੀ। ਦੁਪਹਿਰੀਂ ਰੋਟੀ ਬਾਅਦ ਉਹਨੂੰ ਝਪਕੀ ਆ ਗਈ। ਰੋਜ਼ੀ ਨੇੜੇ ਪਏ ਖ਼ਾਲੀ ਪਲੰਘ ਤੇ ਲੇਟ ਗਈ ਸੀ। ਊਸ਼ਾ ਦੇ ਉਠਣ ਤੇ ਉਹਨੇ ਦਸਿਆ, "ਇਕ ਮੁੰਡਾ ਆਇਆ ਸੀ, ਡਾਕਟਰ ਨੇ ਤੇਰੇ ਲਈ ਕਿਤਾਬ ਭੇਜੀ ਹੈ।"

ਚੰਗੀ ਮੋਟੀ ਕਿਤਾਬ! ਊਸ਼ਾ ਨੇ ਉਤਸੁਕਤਾ ਨਾਲ ਕਿਤਾਬ ਵੇਖੀ। ਕਿਤਾਬ ਅੰਗਰੇਜ਼ੀ ਦੀ। ਮਾਈ ਸਟੋਰੀ—ਜਵਾਹਰ ਲਾਲ ਨਹਿਰੂ। ਸ਼ੁਰੂ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਦੀ ਅਤੇ ਵਿਚਕਾਰ ਉਨ੍ਹਾਂ ਦੇ ਆਪਣੇ ਟੱਬਰ ਨਾਲ ਤਸਵੀਰਾਂ। ਪੰਡਿਤ ਜਵਾਹਰ ਲਾਲ ਦੇ ਨਾਂ ਤੋਂ ਕਿਹੜਾ ਪੜ੍ਹਿਆ ਲਿਖਿਆ ਬੰਦਾ ਨਾਵਾਕਫ਼ ਸੀ? ਊਸ਼ਾ ਜਾਣਦੀ ਸੀ, ਬਹੁਤ ਵਡੇ ਨੇਤਾ ਨੇ। ਯਾਦ ਆ ਗਿਆ: ਕੁਝ ਮਹੀਨੇ ਪਹਿਲਾਂ ਪਿਛਲੇ ਦਸੰਬਰ ਵਿਚ ਪੰਡਤ ਨਹਿਰੂ ਨੂੰ ਵੇਖਿਆ ਸੀ। ਯੂਨੀਵਰਸਿਟੀ ਵਿਚ ਕਾਨਵੋਕੇਸ਼ਨ ਐਡਰੇਸ ਦੇਣ ਆਏ ਸਨ। ਨਹਿਰੂ ਦੇ ਆਦਰ ਵਿਚ ਕੇਸਰਬਾਗ ਤੋਂ ਯੂਨੀਵਰਸਿਟੀ ਤਕ ਸੜਕ ਦੇ ਦੋਵੇਂ ਪਾਸੇ ਬਹੁਤ ਭੀੜ ਸੀ। ਨਾਅਰੇ ਲੱਗ ਰਹੇ ਸਨ: ਜਵਾਹਰ ਲਾਲ ਨਹਿਰੂ ਜ਼ਿੰਦਾਬਾਦ! ਪੰਡਿਤ ਨਹਿਰੂ ਜ਼ਿੰਦਾਬਾਦ! ਭੀੜ ਨੂੰ ਸਾਂਭਣ ਲਈ ਕਾਫ਼ੀ ਪੁਲੀਸ। ਕਾਲਿਜ ਦੀਆਂ ਕੁੜੀਆਂ ਵੀ ਨਹਿਰੂ ਨੂੰ ਵੇਖਣ ਲਈ ਉਤਸੁਕ ਸਨ। ਦੂਰੋਂ ਦੇਖਿਆ ਸੀ: ਨਹਿਰੂ ਲੋਕਾਂ ਨੂੰ ਦਰਸ਼ਨ ਦੇਣ ਲਈ ਚਲਦੀ ਮੋਟਰ ਵਿਚ ਖੜੇ, ਭੀੜ ਦਾ ਉਤਰ ਦੇ ਰਹੇ ਸਨ। ਹੈਂਡਸਮ, ਨਸਵਾਰੀ ਸ਼ੇਰਵਾਨੀ, ਸਫ਼ੈਦ ਗਾਂਧੀ ਟੋਪੀ, ਚੂੜੀਦਾਰ ਪਜਾਮਾ ਛਾਤੀ ਤੇ ਲਾਲ ਗੁਲਾਬ ਦੀ ਕਲੀ। ਵੇਖੇ ਹੋਏ ਆਦਮੀ ਦੀ ਕਹਾਣੀ ਪੜ੍ਹਨ ਲਈ ਦਿਲ ਮਚਲ ਪਿਆ। ਝਟਪਟ ਪੜ੍ਹਨ ਲੱਗੀ।

ਰੋਟੀ ਤੋਂ ਪਹਿਲਾਂ ਅਖ਼ਬਾਰ ਦਾ ਪਤ੍ਰਿਕਾ-ਭਾਗ ਪੜ੍ਹਦਿਆਂ ਅਤੇ ਖਾਂਦਿਆਂ ਵੀ, ਊਸ਼ਾ ਦੇ ਮਨ ਵਿਚ ਦੂਜੀਆਂ ਗੱਲਾਂ ਆ ਜਾ ਰਹੀਆਂ ਸਨ। ਮਾਰਚ ਦੇ ਅੰਤ ਵਿਚ ਨਿਰਮਲ ਦੀ ਚਿੱਠੀ ਆਈ ਸੀ। ਊਸ਼ਾ ਨੇ ਸੰਖੇਪ ਉਤਰ ਦਿਤਾ ਸੀ......ਸਤ ਅਪਰੈਲ ਨੂੰ ਅਖ਼ੀਰਲਾ ਪਰਚਾ ਹੈ। ਉਸ ਦਿਨ ਫਿਰ ਲਿਖਾਂਗੀ। ਅੰਤਮ ਪੇਪਰ ਦੇ ਕੇ ਉਹ ਘਰ ਦੀ ਬਜਾਏ ਹਸਪਤਾਲ ਪਹੁੰਚ ਗਈ। ਲਿਖ ਸਕਣ ਦੀ ਹਾਲਤ ਵਿਚ ਨਹੀਂ ਸੀ। ਨਿਰਮਲ ਨੇ ਸੋਲਾਂ ਸਤਾਰ੍ਹਾਂ ਤਕ ਈਸਟਰ ਸੰਡੇ ਤੋਂ ਪਹਿਲਾਂ ਲਖਨਊ ਪਹੁੰਚ ਜਾਣ ਲਈ ਲਿਖਿਆ ਸੀ।......ਆਉਂਦਿਆਂ ਹੀ ਕੀ ਖ਼ਬਰ ਮਿਲੇਗੀ। ਨਿਰਮਲ ਦੇ ਦੁਖ ਦੀ ਕਲਪਨਾ ਕਰਕੇ ਦਿਲ ਭਰ ਆਇਆ।

ਮੰਮੀ ਡੈਡੀ ਦੀਆਂ ਗੱਲਾਂ ਤੋਂ ਅੰਦਾਜ਼ਾ ਲਗ ਗਿਆ ਸੀ ਕਿ ਅਜੇ ਦੁਰਘਟਨਾ ਦਾ ਸਮਾਚਾਰ ਪੰਤ ਪਰਿਵਾਰ ਨੂੰ ਨਹੀਂ ਦਿਤਾ ਜਾ ਸਕਿਆ ਸੀ। ਮਿਸਿਜ਼ ਪੰਤ ਚਰਚ ਮਿਸ ਨਹੀਂ ਕਰਦੀ ਸੀ। ਸ਼ਾਮੀਂ ਚਰਚ ਵਿਚ ਉਨ੍ਹਾਂ ਨਾਲ ਮੁਲਾਕਾਤ ਹੋਵੇਗੀ। ਵਿਚਾਰੀ ਸੁਣ ਕੇ ਕਿੰਨੀ ਵਿਆਕੁਲ ਹੋਵੇਗੀ। ਉਹ ਲੋਕ ਜ਼ਰੂਰ ਆਉਣਗੇ। ਸਿਰ ਤੇ ਪੱਟੀ, ਬਾਂਹ ਤੇ ਪੱਟੀ ਲੱਤ ਬੰਨ੍ਹੀ ਹੋਈ ਕਿਹੋ ਜਿਹੀ ਲਗਾਂਗੀ। ਹਾਇ! ਕਿੰਨਾ ਬੁਰਾ ਲਗੇਗਾ......ਕਾਂਟ ਹੈਲਪ। ਚਰਚ ਤੋਂ ਵਾਪਸ ਆ ਕੇ ਅਮਿਤ ਬੇਬੇ ਲਈ ਰੋਟੀ ਲੈ ਕੇ ਆਏਗਾ ਤਾਂ ਪਤਾ ਲਗੇਗਾ ਨਿਰਮਲ ਦੀ ਮੰਮੀ ਨੇ ਕੀ ਕਿਹਾ। ਨਿਰਮਲ ਨੂੰ ਘਰ ਪਹੁੰਚਦਿਆਂ ਹੀ ਸੈਡ ਨੀਊਜ਼......ਖ਼ੈਰ ਉਦੋਂ ਤੀਕ ਤੇ ਪਲਸਤਰ ਤੋਂ ਬਾਅਦ ਘਰ ਪਹੁੰਚ ਜਾਵਾਂਗੀ। ਮੈਨੂੰ ਪਲੰਘ ਤੇ ਜ਼ਖ਼ਮੀ ਪਈ ਵੇਖ ਕੇ ਉਹਨੂੰ ਕਿੰਜ ਲਗੇਗਾ। ਊਸ਼ਾ ਇਸ ਉਧੇੜਬੁਣ ਵਿਚ ਕੁਝ ਦੇਰ ਉਲਝੀ ਰਹੀ ਫਿਰ 'ਮੇਰੀ ਕਹਾਣੀ' ਸ਼ੁਰੂ ਕੀਤੀ, ਤਾਂ ਉਸ ਵਿਚ ਡੂੰਘੀ ਗਵਾਚ ਗਈ।

ਪੜ੍ਹਦਿਆਂ ਪੜ੍ਹਦਿਆਂ ਅਚਾਨਕ ਹਨੇਰਾ। ਊਸ਼ਾ ਦੀਆਂ ਅੱਖਾਂ ਨੂੰ ਦੋ ਹਥਾਂ ਨੇ ਬੰਦ ਕਰ ਦਿਤਾ ਸੀ।

"ਕੌਣ ?" ਊਸ਼ਾ ਦੇ ਮੂੰਹੋਂ ਨਿਕਲਿਆ। ਖੁਲ੍ਹੀ ਕਿਤਾਬ ਛਾਤੀ ਤੇ ਰਖ ਕੇ ਅੱਖਾਂ ਤੇ ਦਬੇ ਹਥ ਪਛਾਣਨ ਲਈ ਸਜੇ ਹਥ ਨਾਲ ਅੱਖਾਂ ਬੰਦ ਕਰਨ ਵਾਲੇ ਦਾ ਸਿਰ-ਮੂੰਹ ਟਟੋਲਿਆ, "ਚਿਤ੍ਰ !"

ਚਿਤਰਾ ਆਈ ਤੇ ਊਸ਼ਾ ਕਿਤਾਬ ਵਿਚ ਡੂੰਘੀ ਡੁਬੀ ਹੋਈ ਸੀ। ਬਿਨਾਂ ਅਡੀ ਦੀ ਸੈਂਡਿਲ ਦੀ ਆਵਾਜ਼ ਉਹਨੂੰ ਨਹੀਂ ਆਈ ਸੀ। ਕਿਤਾਬ ਵਿਚ ਊਸ਼ਾ ਨੂੰ ਗਵਾਚੀ ਵੇਖ ਚਿਤਰਾ ਨੂੰ ਚੰਗਾ ਲਗਾ। ਰੋਜ਼ੀ ਉਹਨੂੰ ਪਛਾਣਦੀ ਸੀ। ਚਿਤਰਾ ਨੇ ਬੁਲ੍ਹਾਂ ਤੇ ਉਂਗਲੀ ਰਖ ਕੇ ਚੁਪ ਰਹਿਣ ਦਾ ਇਸ਼ਾਰਾ ਕੀਤਾ। ਰੋਜ਼ੀ ਮੁਸਕਰਾ ਕੇ ਸਹੇਲੀਆਂ ਦੀ ਖੇਡ ਵੇਖਦੀ ਰਹੀ। ਹੌਲੀ ਹੌਲੀ ਊਸ਼ਾ ਦੇ ਸਿਰਹਾਣੇ ਪਿਛੇ ਚਲੀ ਗਈ। ਹੈਰਾਨ ਕਰਨ ਲਈ ਉਹਦੀਆਂ ਅੱਖਾਂ ਤੇ ਹਥ ਰਖ ਦਿਤੇ। ਊਸ਼ਾ ਨੂੰ ਪਛਾਣਨ ਵਿਚ ਕੋਈ ਮੁਸ਼ਕਲ ਨਾ ਹੋਈ। ਚਿਤਰਾ ਅਜਿਹੀ ਹਰਕਤ ਪਹਿਲਾਂ ਕਰ ਚੁਕੀ ਸੀ। ਊਸ਼ਾ ਉਹਦੇ ਹਥਾਂ-ਉਂਗਲੀਆਂ ਦੀ ਛੋਹ ਤੋਂ ਵਾਕਫ਼ ਸੀ।

"ਕਿਸ ਤਰ੍ਹਾਂ ਡੁਬੀ ਹੋਈ ਸੀ ਕਿਤਾਬ ਪੜ੍ਹਨ ਵਿਚ।" ਚਿਤਰਾ ਪਲੰਘ ਉਤੇ ਊਸ਼ਾ ਨਾਲ ਜੁੜ ਕੇ ਬੈਠ ਗਈ, "ਕਿਤਾਬ ਦੇ ਬਹਾਨੇ ਆਪਣੇ ਚਿਤਚੋਰ ਦੇ ਸੁਪਨੇ ਵੇਖ ਰਹੀ ਹੋਵੇਂਗੀ।"

"ਹਾਇ ਚਿਤਰਾ, ਬਹੁਤ ਹੀ ਇਨਟਰੈਸਟਿੰਗ।" ਊਸ਼ਾ ਨੇ ਦਸਿਆ। ਕਿਤਾਬ ਦਾ ਨਾਂ ਵਿਖਾਇਆ। ਖੋਲ੍ਹ ਕੇ ਦੋ ਤਿੰਨ ਤਸਵੀਰਾਂ।

"ਹੀ ਇਜ਼ ਏ ਗਰੇਟ ਮੈਨ।" ਚਿਤਰਾ ਨੇ ਮੰਨਿਆ, "ਮੈਂ ਦੋ ਵਾਰ ਨੇੜਿਉਂ ਵੇਖਿਆ

ਹੈ। ਬਖਸ਼ੀ ਸਾਹਬ ਰਿਸ਼ਤੇ ਵਿਚ ਮੇਰੇ ਫੁਫਾ ਹੁੰਦੇ ਹਨ। ਉਨ੍ਹਾਂ ਦੇ ਘਰ ਹੀ ਠਹਿਰਦੇ ਨੇ ਇਹ ਲੋਕ।"

ਸ਼ੁਕਰ ਸ਼ਾਮੀਂ ਚਿਤਰਾ ਆਈ ਸੀ ਤਾਂ ਉਸ਼ਾ ਗੱਲ ਕਰਨ ਦੀ ਹਾਲਤ ਵਿਚ ਨਹੀਂ ਸੀ। ਹੋਰ ਬਹੁਤ ਸਾਰੇ ਲੋਕ ਸਨ। ਹੁਣ ਦੋਵੇਂ ਇਕੱਲੀਆਂ ਸਨ। ਰੋਜ਼ੀ ਦਾ ਹੋਣਾ ਨਾ ਹੋਣਾ ਬਰਾਬਰ। ਦੋਹਾਂ ਵਿਚ ਘੁੱਟ ਘੁੱਟ ਕੇ ਗੱਲਾਂ ਹੋਣ ਲਗੀਆਂ। "ਮਰੀ, ਸਾਈਕਲ ਤੋਂ ਕਿਵੇਂ ਡਿਗ ਪਈ? ਕੀ ਚਿਤਚੋਰ ਦੇ ਸੁਪਨਿਆਂ ਵਿਚ ਗਵਾਚ ਗਈ ਸੈਂ?"

ਉਸ਼ਾ ਨੇ ਸੰਖੇਪ ਵਿਚ ਦੁਰਘਟਨਾ ਦਾ ਸਾਰਾ ਹਾਲ ਦਸਿਆ।

"ਪਾਗਲ, ਤੈਨੂੰ ਉਨ੍ਹਾਂ ਲਫੰਗਿਆਂ ਨਾਲ ਰੇਸ ਦੀ ਕੀ ਲੋੜ ਸੀ।" ਚਿਤਰਾ ਨੇ ਚਿੰਤਾ ਜ਼ਾਹਿਰ ਕੀਤੀ, "ਇਸ ਹਾਲਤ ਵਿਚ ਤੇਰੀ ਕੁੜਮਾਈ ਅਤੇ ਜੂਨ ਵਿਚ ਵਿਆਹ ਕਿਵੇਂ ਹੋਏਗਾ?"

"ਪ੍ਰਮੇਸ਼ਵਰ ਜਾਣੇ......ਮੇਰੇ ਜਾਂ ਕਿਸੇ ਦੇ ਵਸ ਵਿਚ ਕੀ ਹੈ!" ਉਸ਼ਾ ਦਾ ਲਹਿਜਾ ਉਦਾਸ ਹੋ ਗਿਆ।

"ਪਾਗਲ, ਦਿਲ ਛੋਟਾ ਕਰਨ ਦੀ ਕੀ ਗੱਲ ਹੈ।" ਚਿਤਰਾ ਨੇ ਨੀਵੀਂ ਹੋ ਕੇ ਉਸ਼ਾ ਦੀਆਂ ਗਲ੍ਹਾਂ ਤੇ ਪਿਆਰ ਕੀਤਾ, "ਲੋਕ ਕਹਿੰਦੇ ਨੇ ਪਾਣ ਨਾਲੋਂ ਚਾਹੁਣ ਦੇ ਦਿਨ ਜ਼ਿਆਦਾ ਮਿਠੇ ਹੁੰਦੇ ਹਨ। ਉਹ ਤੇਰਾ, ਤੂੰ ਉਸਦੀ। ਦੋ ਚਾਰ ਮਹੀਨਿਆਂ ਵਿਚ ਕੀ ਫ਼ਰਕ। ਮੈਂ ਤੇ ਕਹਿਨੀ ਹਾਂ, ਇਕ ਤਰ੍ਹਾਂ ਤੇ ਇਹ ਠੀਕ ਹੀ ਹੋਇਆ। ਜੂਨ ਦੇ ਸ਼ੁਰੂ ਵਿਚ ਵਿਆਹ ਹੋ ਜਾਂਦਾ। ਪੰਤ ਟਰੇਨਿੰਗ ਤੇ ਚਲਾ ਜਾਂਦਾ। ਤੂੰ ਬਿਰਹਨ ਬਣ ਕੇ ਬੈਠ ਜਾਂਦੀ। ਆਹਾਂ ਭਰਦੀ ਰਹਿੰਦੀ। ਦਿਸੰਬਰ ਵਿਚ ਟਰੇਨਿੰਗ ਤੋਂ ਆਏਗਾ ਤਾਂ ਵਿਆਹ ਠੀਕ ਹੈ।" ਚਿਤਰਾ ਨੇ ਅਖ ਮਾਰੀ, "ਲੋਕ ਕਹਿੰਦੇ ਹਨ, "ਸਰਦੀਆਂ ਦਾ ਵਿਆਹ ਜ਼ਿਆਦਾ ਚੰਗਾ ਹੁੰਦਾ ਹੈ।"

ਉਸ਼ਾ ਨੂੰ ਹਾਸਾ ਆ ਗਿਆ, "ਪਰ ਬੇਸ਼ਰਮ। ਤੇਰੀ ਕਲਪਨਾ ਵਿਚ ਬਸ ਇਕੋ ਗੱਲ।"

ਉਸ਼ਾ ਦਾ ਦਿਲ ਭੁਲਾਣ ਲਈ ਚਿਤਰਾ ਕਹਿੰਦੀ ਗਈ, "ਸੋਲਾਂ ਸਤਾਰ੍ਹਾਂ ਨੂੰ ਪੰਤ ਆ ਰਿਹਾ ਹੈ। ਖ਼ਬਰ ਸੁਣਦਿਆ ਹੀ ਦੌੜਦਾ ਆਵੇਗਾ। ਸਵੇਰੇ ਸ਼ਾਮੀਂ ਤੇਰੇ ਸਾਹਮਣੇ ਬੈਠੇਗਾ। ਅੱਖਾਂ ਅੱਖਾਂ ਨਾਲ ਗੱਲਾਂ ਹੋਇਆ ਕਰਨਗੀਆਂ। ਬੜੀ ਖ਼ੁਸ਼ਕਿਸਮਤ ਹੈਂ। ਸਾਡੀ ਵੀ ਤੇ ਕੁੜਮਾਈ ਹੋਈ ਹੈ। ਸਾਡਾ ਹਾਲ ਵੇਖ, ਨਾ ਚਿੱਠੀ ਲਿਖ ਸਕਦੇ ਹਾਂ, ਨਾ ਗੱਲ ਕਰ ਸਕਦੇ ਹਾਂ।" ਉਸ਼ਾ ਅਤੇ ਚਿਤਰਾ ਵਿਚਕਾਰ ਕਰਨ ਲਈ ਗੱਲਾਂ ਦਾ ਕੋਈ ਅੰਤ ਨਹੀਂ ਸੀ। ਛੇ ਵਜੇ ਹਸਪਤਾਲ ਦੀ ਘੰਟੀ ਵਜ ਗਈ। ਮਰੀਜ਼ਾਂ ਨੂੰ ਮਿਲਣ ਆਏ ਲੋਕਾਂ ਨੂੰ ਵਾਪਸ ਜਾਣ ਦਾ ਇਸ਼ਾਰਾ। ਚਿਤਰਾ ਕੁਝ ਮਿੰਟਾਂ ਬਾਅਦ ਉਠੀ। ਫਿਰ ਆਉਣ ਲਈ ਕਹਿ ਗਈ।

ਕਿਤਾਬ ਬੜੀ ਦਿਲਚਸਪ ਸੀ, ਪਰ ਚਿਤਰਾ ਉਸ ਤੋਂ ਵੀ ਜ਼ਿਆਦਾ ਰਸ ਭਰੀਆਂ ਯਾਦਾਂ ਕੁਰੇਦ ਗਈ ਸੀ। ਉਹਦੇ ਜਾਣ ਪਿਛੋਂ ਉਸ਼ਾ ਬੜੀ ਦੇਰ ਤਕ ਪੁਰਾਣੀਆਂ ਯਾਦਾਂ ਵਿਚ ਡੁਬਦੀ ਤੈਰਦੀ ਰਹੀ।

ਪੰਡਿਤ ਪਰਿਵਾਰ ਐਤਵਾਰ ਸ਼ਾਮੀਂ ਨਿਯਮ ਨਾਲ ਗਿਰਜੇ ਜਾਂਦਾ ਸੀ। ਉਸ਼ਾ ਦਾ ਗਲਾ ਮਿੱਠਾ ਸੀ, ਆਪੇ ਹੀ ਸੁਰ ਪਕੜ ਲੈਂਦੀ ਸੀ। ਬਚਪਨ ਤੋਂ ਹੀ ਇਕ ਕਾਇਰ (ਪ੍ਰਾਰਥਨਾ ਸੰਗੀਤ ਮੰਡਲੀ) ਵਿਚ ਹਿੱਸਾ ਲੈਣ ਲੱਗ ਪਈ ਸੀ। ਕੈਂਟ ਰੋਡ ਤੇ ਕੰਧਾਰੀਬਾਗ ਗਲੀ ਦੇ ਬਹੁਤ ਲੋਕ ਅਮੇਰਿਕਨ ਮੈਥੋਡਿਸਟ ਚਰਚ ਦੇ ਮੈਂਬਰ ਸਨ। ਪੰਤ ਪਰਿਵਾਰ ਦਾ ਵੀ ਇਸ ਗਿਰਜੇ ਨਾਲ ਪੁਰਾਣਾ ਸੰਬੰਧ ਸੀ। ਪੰਤ ਸਾਹਬ ਰੁਝੇਵੇਂ ਕਰਕੇ ਕਦੀ ਗਿਰਜੇ ਨਾ ਵੀ ਜਾਂਦੇ।

ਮਿਸਿਜ਼ ਪੰਤ ਵਧੇਰੇ ਨਿਸ਼ਠਾਵਾਨ ਸੀ। ਉਹ ਪਹਿਲਾਂ ਵੀ ਉਸ਼ਾ ਨੂੰ ਪਿਆਰ ਨਾਲ ਵੇਖਦੀ ਸੀ। ਪਿਛਲੇ ਨਵੰਬਰ ਦੇ ਸ਼ੁਰੂ ਵਿਚ ਪੰਡਿਤ ਪਰਿਵਾਰ ਨਾਲ ਰਿਸ਼ਤੇ ਦੀ ਗੱਲ ਹੋ ਜਾਣ ਬਾਅਦ ਉਸ਼ਾ ਦਿਸਦੀ ਤਾਂ ਉਹਨੂੰ ਬਾਹਾਂ ਵਿਚ ਲੈ ਠੋਡੀ ਪਕੜ ਸਿਰ ਮੂੰਹ ਚੁੰਮ ਕੇ ਆਸ਼ੀਰਵਾਦ ਦੇਂਦੀ। ਆਪਣੀ ਉਚੀ ਪੋਜ਼ੀਸ਼ਨ ਦੀ ਪ੍ਰਵਾਹ ਨਾ ਕਰ ਉਹ ਪੰਡਿਤ ਅਤੇ ਮਿਸਿਜ਼ ਪੰਡਿਤ ਕੋਲੋਂ ਰਾਜ਼ੀ ਖ਼ੁਸ਼ੀ ਪੁਛ ਲੈਂਦੀ।

ਸਤ ਦੇ ਲਗਭਗ ਉਸ਼ਾ ਲਈ ਹਸਪਤਾਲ ਦੀ ਰੋਟੀ ਆ ਗਈ। ਰੋਜ਼ੀ ਨੇ ਪਿਠ ਪਿਛੇ ਸਹਾਰਾ ਦੇ ਕੇ ਪਿਠ ਪਿਛੇ ਤਕੀਏ ਲਾ ਦਿਤੇ। ਸਾਹਮਣੇ ਤੌਲੀਆ ਵਿਛਾ ਕੇ ਖਾਣੇ ਦੀ ਟਰੇ ਰਖ ਦਿਤੀ। ਉਸ਼ਾ ਨੇ ਆਪਣੇ ਹੱਥ ਨਾਲ ਖਾ ਲਿਆ। ਫਿਰ ਕਿਤਾਬ ਸ਼ੁਰੂ ਨਾ ਕੀਤੀ। ਅੰਦਾਜ਼ਾ ਸੀ : ਅਮਿਤ ਅਠ ਤਕ ਰੋਜ਼ੀ ਲਈ ਰੋਟੀ ਲੈਕੇ ਆਏਗਾ। ਉਹਦੇ ਕੋਲੋਂ ਪੰਤ ਪਰਿਵਾਰ ਨਾਲ ਹੋਈ ਮੁਲਾਕਾਤ ਦੀ ਖ਼ਬਰ ਮਿਲੇਗੀ। ਉਸ ਤੋਂ ਪਿਛੋਂ ਪੜ੍ਹੇਗੀ। ਸਵਾ ਅਠ ਤਕ ਅਮਿਤ ਆ ਗਿਆ। ਪਹਿਲਾਂ ਹੋਏ ਫ਼ੈਸਲੇ ਮੁਤਾਬਕ ਪੰਤ ਪਰਿਵਾਰ ਨਾਲ ਗੱਲ ਕਰਨ ਦੇ ਖ਼ਿਆਲ ਨਾਲ ਪੰਡਤ ਦੰਪਤੀ ਅਤੇ ਚੌਹਾਨ ਦੰਪਤੀ ਇਕੱਠੇ ਗਏ ਸਨ।

ਗਿਰਜੇ ਦੇ ਵਿਹੜੇ ਵਿਚ ਚੌਹਾਨ ਦੰਪਤੀ ਅਤੇ ਪੰਡਤ ਦੰਪਤੀ ਨੂੰ ਦੇਖ ਮਿਸਿਜ਼ ਪੰਤ ਉਨ੍ਹਾਂ ਕੋਲ ਆ ਗਈ। ਦੋਹਾਂ ਵਲੋਂ ਗੁਡ ਈਵਨਿੰਗ। ਮਿਸਿਜ਼ ਪੰਤ ਨੇ ਉਸ਼ਾ ਨੂੰ ਨਾ ਵੇਖ ਹੈਰਾਨੀ ਪ੍ਰਗਟ ਕੀਤੀ। ਮਿਸਿਜ਼ ਪੰਡਿਤ ਦਾ ਗਲਾ ਭਰ ਆਇਆ। ਗਵਾਂਢਣ ਦੇ ਨਾਲ ਹਮਦਰਦੀ ਵਿਚ ਉਤਰ ਮਿਸਿਜ਼ ਚੌਹਾਨ ਨੇ ਦਿਤਾ : ਸਾਈਕਲ ਡਿਗ ਪੈਣ ਨਾਲ ਕੁੜੀ ਨੂੰ ਸੱਟ ਲੱਗੀ ਹੈ। ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਕੋਈ ਘਾਤਕ ਸੱਟ ਨਹੀਂ ਲੱਗੀ। ਚਿਹਰੇ ਮੋਹਰੇ ਤੇ ਕੋਈ ਖਰੋਂਚ ਤਕ ਨਹੀਂ। ਹਾਂ ਡਿਗਣ ਨਾਲ ਲੱਤ ਦੀ ਹੱਡੀ ਵਿਚ ਰਤਾ ਜ਼ਰਬ ਆ ਗਈ ਸੀ......। ਡਾਕਟਰ ਚੌਹਾਨ ਨੇ ਗੱਲ ਸੰਭਾਲੀ। ਡਾਕਟਰੀ ਬੋਲੀ ਵਿਚ ਦਸਿਆ : ਫ਼ੀਮਰ ਦਾ ਸਿੰਪਲ ਫ਼ਰੈਕਚਰ। ਨਥਿੰਗ ਸੀਰੀਅਸ। ਠੀਕ ਹੋਣ ਵਿਚ ਜ਼ਿਆਦਾ ਵਕਤ ਨਹੀਂ ਲਗੇਗਾ। ਡਾਕਟਰ ਸਿਨਹਾ ਬਹੁਤ ਲਾਇਕ ਸਰਜਨ ਹਨ। ਲੱਤ ਦੀ ਹੱਡੀ ਗ਼ਲਤ ਜੁੜਨ ਨਾਲ ਕਿਧਰੇ ਲੱਤ ਲੰਗੜਾਉਣ ਨਾ ਲੱਗ ਪਏ, ਇਸ ਦਾ ਵੀ ਇਲਾਜ ਕਰ ਦਿਤਾ। ਗਿੱਟੇ ਦੀ ਹੱਡੀ ਵਿਚ ਸੁਰਾਖ਼ ਕਰਕੇ ਇਕ ਸੀਖ਼ ਪਾ ਕੇ ਉਹਦੇ ਨਾਲ ਵਜ਼ਨ ਬੰਨ੍ਹ, ਠੀਕ ਤਰ੍ਹਾਂ ਖਿਚ ਦਿਤੀ ਗਈ ਹੈ। ਔਪਰੇਸ਼ਨ ਬਹੁਤ ਸਹੀ ਹੋਇਆ ਹੈ। ਵਕਤ ਤੇ ਕੁਝ ਲਗੇਗਾ, ਪਰ ਕੋਈ ਨੁਕਸ ਰਹਿ ਜਾਣ ਦਾ ਕੋਈ ਖ਼ਤਰਾ ਨਹੀਂ......।"

ਖ਼ਬਰ ਨਾਲ ਮਿਸਿਜ਼ ਪੰਤ ਦਾ ਚਿਹਰਾ ਫ਼ਕ। ਅੱਖਾਂ ਫ਼ਿਕਰ ਤੇ ਹਮਦਰਦੀ ਨਾਲ ਅਪਲਕ। ਪਰਸ ਵਿਚੋਂ ਹੈਂਕੀ ਕੱਢ ਕੇ ਅੱਖਾਂ ਦੇ ਕੋਨੇ ਪੂੰਝੇ। ਲੰਮਾ ਸਾਹ ਭਰਿਆ, "ਪ੍ਰਮੇਸ਼ਵਰ ਦੀ ਕ੍ਰਿਪਾ ਅਸੀਮ ਹੈ। ਇਲਾਜ ਨਾਲ ਜ਼ਰੂਰ ਜਲਦੀ ਠੀਕ ਹੋ ਜਾਏਗੀ। ਬਸ ਬੇਪਰਵਾਹੀ ਨਹੀਂ ਹੋਣੀ ਚਾਹੀਦੀ। ਅਸੀਂ ਉਹਦੀ ਸਿਹਤ ਲਈ ਪ੍ਰਭੂ ਜੀਜ਼ਸ ਅਗੇ ਅਰਦਾਸ ਕਰਾਂਗੇ। ਘਰ ਜਾ ਕੇ ਸਾਹਬ ਨੂੰ ਦਸਾਂਗੇ। ਅਸੀਂ ਕਲ ਆਵਾਂਗੇ। ਸਾਡੇ ਲਾਇਕ ਕੰਮ ਹੋਵੇ ਤੇ ਜ਼ਰੂਰ ਦਸਣਾ, ਸ਼ਰਮ ਨਾ ਕਰਨੀ।"

ਮਿਸਿਜ਼ ਪੰਡਿਤ ਨੇ ਵੀ ਰੁਮਾਲ ਨਾਲ ਅੱਖਾਂ ਪੂੰਝ ਕੇ ਧੰਨਵਾਦ ਕੀਤਾ, "ਪ੍ਰਮੇਸ਼ਵਰ ਦੀ ਕ੍ਰਿਪਾ ਦਾ ਹੀ ਭਰੋਸਾ ਹੈ। ਅਸੀਂ ਤੇ ਉਸ ਦੇ ਸਾਧਨ ਹਾਂ। ਮਾਂ ਬਾਪ ਜੋ ਵਸ ਵਿਚ ਹੋਵੇਗਾ, ਬੱਚਿਆਂ ਲਈ ਕਰਨਗੇ। ਮਦਦ ਲਈ ਤੁਹਾਨੂੰ ਨਹੀਂ ਕਵ੍ਹਾਂਗੇ ਤੇ ਕਿਸ ਨੂੰ ਕਹਾਂਗੇ।

ਕੁੜੀ ਤੇ ਤੁਹਾਡੀ ਹੋ ਚੁਕੀ। ਸਾਡੇ ਕੋਲ ਤੇ ਤੁਹਾਡੀ ਅਮਾਨਤ ਹੈ।" ਮਿਸਿਜ਼ ਪੰਡਿਤ ਫਿਰ ਅੱਖਾਂ ਪੂੰਝਣ ਲਈ ਰੁਕੀ ਤਾਂ ਮਿਸਿਜ਼ ਚੌਹਾਨ ਨੇ ਕਿਹਾ, "ਇਹ ਲੋਕ ਠੀਕ ਹੀ ਕਹਿ ਰਹੇ ਨੇ ਇਸ ਹਾਲਤ ਵਿਚ ਵਿਆਹ ਜੂਨ ਵਿਚ ਕਿਵੇਂ ਹੋ ਸਕਦਾ ਹੈ। ਦੋਹਾਂ ਪਾਸਿਆਂ ਦੀ ਸਲਾਹ ਨਾਲ ਸੋਚ ਕੇ ਕੋਈ ਹੋਰ ਤਾਰੀਖ਼ ਠੀਕ ਕਰ ਲੈਣੀ ਚਾਹੀਦੀ ਏ......।"

"ਹਾਂ, ਹਾਂ", ਮਿਸਿਜ਼ ਪੰਤ ਨੇ ਸਵੀਕਾਰ ਕੀਤਾ, "ਇਨ੍ਹਾਂ ਕੰਮਾਂ ਵਿਚ ਉਤਾਵਲਾਪਨ ਠੀਕ ਨਹੀਂ। ਪਹਿਲਾਂ ਇਲਾਜ। ਉਤਾਵਲਾ ਕੰਮ ਸ਼ੈਤਾਨ ਦਾ। ਹੁਣ ਬੈਠਣਾ ਚਾਹੀਦਾ ਹੈ ਪ੍ਰਾਰਥਨਾ ਸ਼ੁਰੂ ਹੋ ਗਈ ਹੈ।" ਉਹ ਚਰਚ ਦੇ ਦਰਵਾਜ਼ੇ ਵਲ ਮੁੜ ਗਈ।

ਚਰਚ ਤੋਂ ਮੁੜਨ ਵੇਲੇ ਮਿਸਿਜ਼ ਪੰਤ ਨੇ ਪੰਡਿਤ ਅਤੇ ਚੌਹਾਨ ਪਰਿਵਾਰ ਨੂੰ ਗੁਡ-ਨਾਈਟ ਕਹਿਣ ਵੇਲੇ ਫਿਰ ਹੌਂਸਲਾ ਦੇ ਕੇ ਗੱਲ ਪੱਕੀ ਕੀਤੀ, "ਬੇਟੀ ਦਾ ਇਲਾਜ ਬੜੇ ਧਿਆਨ ਨਾਲ ਹੋਣਾ ਚਾਹੀਦਾ ਹੈ। ਉਹਨੂੰ ਸਾਡਾ ਪਿਆਰ ਤੇ ਦੁਆਵਾਂ ਦੇਣੀਆਂ। ਮੈਂ ਸਾਹਬ ਨਾਲ ਆਵਾਂਗੀ। ਸਾਡੇ ਲਾਇਕ ਕੋਈ ਕੰਮ ਹੋਵੇ ਤਾਂ ਦਸਣ ਵਿਚ ਝਿਜਕਣਾ ਨਾ।"

ਅਮਿਤ ਨੇ ਸਾਰੀ ਗੱਲ ਉਸ਼ਾ ਨੂੰ ਅੰਗਰੇਜ਼ੀ ਵਿਚ ਦਸੀ। ਬੇਬੇ ਨੂੰ ਹਿੰਦੁਸਤਾਨੀ ਵਿਚ ਦਸਿਆ—ਸੁਣ ਕੇ ਮਿਸਿਜ਼ ਪੰਤ ਨੂੰ ਰੋਣਾ ਆ ਗਿਆ, ਕਲ ਆਏਗੀ।

ਚਰਚ ਵਿਚ ਮੁਲਾਕਾਤ ਦੀ ਕਹਾਣੀ ਅਮਿਤ ਕੋਲੋਂ ਸੁਣ ਕੇ ਉਸ਼ਾ ਸੋਚਦੀ ਰਹੀ, ਨਿਰਮਲ ਦੀ ਮੰਮੀ ਕਿੰਨੀ ਡੀਸੈਂਟ ਅਤੇ ਅਫ਼ੈਕਸ਼ਨੇਟ ਏ। ਯਾਦਾਂ ਸਾਕਾਰ ਹੋਣ ਲੱਗੀਆਂ। ਉਹ ਕੁਝ ਇਸ ਤਰ੍ਹਾਂ ਸਨ :

ਸਾਲ ਭਰ ਪਹਿਲਾਂ ਤਕ ਪੰਡਿਤ ਅਤੇ ਪੰਤ ਪਰਿਵਾਰਾਂ ਵਿਚ ਇਕ ਚਰਚ ਦੇ ਮੈਂਬਰ ਹੋਣ ਦੇ ਨਾਤੇ ਹੀ ਜਾਣ ਪਛਾਣ ਸੀ, ਬਹੁਤੀ ਨੇੜਤਾ ਨਹੀਂ ਸੀ। ਦੋਹਾਂ ਦੀ ਸਥਿਤੀ ਵਿਚ ਬਹੁਤ ਫ਼ਰਕ। ਪੂਰਣ ਚੰਦ ਪੰਤ ਸਾਹਬ ਸੈਕਰੇਟੇਰੀਅਟ ਵਿਚ ਹੌਲੀ ਹੌਲੀ ਤਰੱਕੀ ਕਰਕੇ ਹੁਣ ਅਰਥ ਵਿਭਾਗ ਵਿਚ ਅੰਡਰ ਸੈਕ੍ਰੇਟਰੀ। ਉਸ ਜ਼ਮਾਨੇ ਵਿਚ ਹਿੰਦੁਸਤਾਨੀ ਲਈ ਬੜੀ ਗੱਲ। ਪੰਡਿਤ ਕ੍ਰਿਸਚਿਅਨ ਇੰਟਰ ਕਾਲਿਜ ਵਿਚ ਟੀਚਰ ਜਾਂ ਲੈਕਚਰਰ ਸਨ। ਕੁਝ ਲੋਕ ਉਨ੍ਹਾਂ ਨੂੰ ਇਜ਼ਤ ਨਾਲ ਪ੍ਰੋਫ਼ੈਸਰ ਵੀ ਕਹਿ ਦੇਂਦੇ। ਸਮਾਜ ਵਿਚ ਪੰਡਿਤ ਦੀ ਵਿਦਵਤਾ ਦਾ ਆਦਰ ਸੀ। ਪਾਦਰੀ ਦੇ ਕਹਿਣ ਤੇ ਸਾਲ ਵਿਚ ਇਕ ਦੋ ਵਾਰ ਚਰਚ ਵਿਚ ਉਨ੍ਹਾਂ ਦਾ ਲੈਕਚਰ ਵੀ ਹੋ ਜਾਂਦਾ। ਪਰ ਆਖ਼ਿਰ ਹੈ ਤੇ ਸਨ ਮਾਸਟਰ, ਤਨਖ਼ਾਹ ਕੇਵਲ ਇਕ ਸੌ ਪੰਜੱਤਰ। ਉਸ ਜ਼ਮਾਨੇ ਵਿਚ ਇਹ ਕੁਝ ਘੱਟ ਨਹੀਂ ਸੀ, ਪਰ ਪੰਤ ਸਾਹਬ ਨਾਲ ਕੀ ਮੁਕਾਬਲਾ। ਉਸ਼ਾ ਕਾਇਰ ਵਿਚ ਹਿੱਸਾ ਲੈਂਦੀ ਤਾਂ ਮਿਸਿਜ਼ ਪੰਤ ਉਹਦੀ ਆਵਾਜ਼ ਦੀ ਤਾਰੀਫ਼ ਕਰਦੀ ਸੀ। ਇਸੇ ਨਾਤੇ ਉਨ੍ਹਾਂ ਦਾ ਉਸ਼ਾ ਨਾਲ ਸਨੇਹ ਤੇ ਕ੍ਰਿਪਾ।

1937 ਸਤੰਬਰ ਦਾ ਮਹੀਨਾ। ਉਸ ਐਤਵਾਰ ਦੀ ਸ਼ਾਮ ਉਸ਼ਾ ਅਤੇ ਨੈਰਾ ਕਾਇਰ ਵਿਚ ਸਨ। ਕੈਂਟ ਰੋਡ ਦੇ ਚਰਚ ਦੇ ਕਨਗਰੀਗੇਸ਼ਨ (ਪ੍ਰਾਰਥਨਾ ਸਮਾਜ) ਵਿਚ ਕਾਫ਼ੀ ਲੋਕ ਆਂਦੇ ਸਨ। ਫਿਰ ਵੀ ਨੌਜਵਾਨ ਮੁੰਡੇ ਕੁੜੀਆਂ ਵੇਖਣ ਲਾਇਕ ਕੁੜੀਆਂ ਮੁੰਡਿਆਂ ਨੂੰ ਵੇਖ ਹੀ ਲੈਂਦੇ। ਨੈਰਾ ਨੇ ਉਸ਼ਾ ਦੇ ਕੰਨ ਵਿਚ ਕਿਹਾ, "ਪੰਤ ਤੈਨੂੰ ਵੇਖ ਰਿਹਾ ਹੈ।"

"ਕੌਣ ਪੰਤ ?"

"ਐਨ. ਸੀ. ਪੰਤ...ਆਪਣੀ ਮੰਮੀ ਮਿਸਿਜ਼ ਪੰਤ ਦੇ ਸੱਜੇ।"

ਉਸ਼ਾ ਦੀ ਨਜ਼ਰ ਉਸ ਜਵਾਨ ਤੇ ਆਪੇ ਵੀ ਚਲੀ ਗਈ ਸੀ। ਨਮਕੀਨ ਗੰਦਮੀ ਚਿਹਰਾ, ਤੰਦਰੁਸਤ ਸਪੋਰਟਸਮੈਨ ਟਾਈਪ, ਹੈਂਡਸਮ। ਦੋ ਵਾਰ ਉਡਦੀਆਂ ਉਡਦੀਆਂ ਨਜ਼ਰਾਂ ਮਿਲ ਗਈਆਂ ਸਨ। ਨੋਰਾ ਦੀ ਗੱਲ ਸੁਣ ਕੇ ਉਹ ਸ਼ਰਮਾ ਗਈ। ਫਿਰ ਉਪਰ ਨਾ ਵੇਖ ਸਕੀ। ਲਗਦਾ ਸੀ, ਪਹਿਲਾਂ ਕਿਧਰੇ ਵੇਖਿਆ ਹੈ, ਪਰ ਯਾਦ ਨਹੀਂ ਸੀ ਆ ਰਿਹਾ; ਕਿਥੇ-ਕਦੋਂ।

ਪੂਰਣ ਚੰਦ ਪੰਤ ਦਾ ਪੁੱਤਰ ਨਿਰਮਲ ਚੰਦ ਪੰਤ ਪੰਜ ਸਾਲ ਪਹਿਲਾਂ ਲਖਨਊ ਵਿਚ ਕਾਲਵਿਨ ਕਾਲਿਜ ਤੋਂ ਇੰਟਰ ਕਰਨ ਮਗਰੋਂ ਇਲਾਹਾਬਾਦ ਯੂਨੀਵਰਸਿਟੀ ਚਲਾ ਗਿਆ ਸੀ। ਲਖਨਊ ਆਉਂਦਾ ਜਾਂਦਾ ਰਹਿੰਦਾ ਸੀ।

ਪ੍ਰਾਰਥਨਾ ਖ਼ਤਮ ਹੋਣ ਬਾਅਦ ਉਸ਼ਾ ਡੈਡੀ ਮੰਮੀ ਦੇ ਕੋਲ ਚਲੀ ਸੀ। ਲੋਕ ਚਲਣ ਤੋਂ ਪਹਿਲਾਂ ਇਕ ਦੂਜੇ ਨੂੰ ਗੁਡ ਨਾਈਟ ਕਹਿ ਰਹੇ ਸਨ। ਮਿਸਿਜ਼ ਪੰਤ ਪੁੱਤਰ ਦੇ ਨਾਲ ਪੰਡਿਤ ਪਰਿਵਾਰ ਵਲ ਆ ਗਈ। ਉਸ਼ਾ ਦੇ ਗਾਉਣ ਦੀ ਪ੍ਰਸ਼ੰਸਾ ਕਰ ਪੰਡਿਤ ਦੰਪਤੀ ਨੂੰ ਵਧਾਈ ਦਿਤੀ। ਜਾਣ ਪਛਾਣ ਕਰਵਾਈ। ਸਾਡਾ ਪੁਤਰ ਨਿਰਮਲ ਚੰਦ। ਪਿਛਲੇ ਸਾਲ ਅਲਾਹਾਬਾਦ ਤੋਂ ਐਮ.ਏ. ਕੀਤਾ ਸੀ। ਈਸ਼ਵਰ ਦੀ ਕ੍ਰਿਪਾ ਤੇ ਤੁਹਾਡੇ ਸਭ ਦੀਆਂ ਸ਼ੁਭ ਇਛਾਵਾਂ ਨਾਲ ਪੀ. ਸੀ. ਐਸ. ਵਿਚ ਆ ਗਿਆ। ਸ਼ੁਰੂ ਵਿਚ ਤੇ ਡਿਪਟੀ ਕਲੈਕਟਰੀ ਹੀ ਹੈ, ਪਰ ਈਸ਼ਵਰ ਦੀ ਕ੍ਰਿਪਾ ਨਾਲ ਕਲੈਕਟਰ ਪ੍ਰਮੋਟ ਹੋ ਸਕਦਾ ਹੈ।

ਮਿਸਿਜ਼ ਪੰਤ ਅਤੇ ਮਿਸਿਜ਼ ਚੌਹਾਨ ਵਿਚ ਚਰਚਾ ਹੋਈ। ਫਿਰ ਮਿਸਿਜ਼ ਚੌਹਾਨ ਅਤੇ ਮਿਸਿਜ਼ ਪੰਡਿਤ ਵਿਚ ਖ਼ਬਰਾਂ ਦਾ ਲੈਣ ਦੇਣ, ਵਿਚਾਰ ਵਿਮਰਸ਼। ਮਿਸਿਜ਼ ਪੰਡਿਤ ਅਤੇ ਪਤੀ ਵਿਚਕਾਰ ਸਲਾਹ। ਬਾਤਚੀਤ ਉਸ਼ਾ ਤੋਂ ਵਖ ਅਤੇ ਫੁਸਫੁਸਾਹਟ ਵਿਚ ਹੋਈ। ਇਨ੍ਹਾਂ ਗੱਲਾਂ ਨਾਲ ਘਰ ਦੇ ਵਾਤਾਵਰਣ ਵਿਚ ਗੁਦਗੁਦੀ ਭਰ ਜਾਂਦੀ ਹੈ। ਉਸ਼ਾ ਨੂੰ ਵੀ ਭਿਣਕ ਪੈ ਗਈ ਸੀ। ਡੈਡੀ ਦੀ ਗੱਲ ਸਾਫ਼। ਕੁੜੀ ਦਾ ਇਮਤਿਹਾਨ ਹੋ ਜਾਏ......ਕੁੜੀ ਮੁੰਡਾ ਦੋਵੇਂ ਸਮਝਦੇ ਹਨ। ਪਹਿਲਾਂ ਉਨ੍ਹਾਂ ਦੀ ਰਾਇ ਜਾਣਨੀ ਚਾਹੀਦੀ ਹੈ। ਉਸ਼ਾ ਦਾ ਵਿਚਾਰ ਤੇ ਐਮ. ਏ. ਕਰਨ ਦਾ ਹੈ। ਉਹ ਕੀ ਕਹਿੰਦੀ ਹੈ ?......ਸਾਲ ਡੇਢ ਸਾਲ ਦਾ ਸਮਾਂ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ। ਇਕ ਦੂਜੇ ਨੂੰ ਸਮਝ ਪਛਾਣ ਲੈਣ। ਚੰਦਰਾ ਚੌਹਾਨ ਹਰ ਛਨਿਛਰਵਾਰ ਸ਼ਾਮੀਂ ਹੋਸਟਲ ਤੋਂ ਘਰ ਆਉਂਦੀ ਸੀ। ਚੰਦਰਾ ਦੀ ਛੋਟੀ ਭੈਣ ਰੀਟਾ ਦਸਵੀਂ ਵਿਚ ਸੀ। ਰੀਟਾ ਨੇ ਦੋ ਦਿਨ ਪਹਿਲਾਂ ਸੁਣ ਲਿਆ ਸੀ : ਪੰਤ ਫੈਮਿਲੀ ਨਿਰਮਲ ਚੰਦ ਦੇ ਲਈ ਉਸ਼ਾ ਨੂੰ ਚਾਹੁੰਦੇ ਹਨ। ਇੰਨੀ ਵੱਡੀ ਗੱਲ ਮਨ ਵਿਚ ਕਿਵੇਂ ਛੁਪਾਈ ਰਖਦੀ। ਭੈਣ ਦੇ ਆਉਂਦਿਆਂ ਹੀ ਕਿਲਕਾਰੀ ਮਾਰ ਖ਼ਬਰ ਸੁਣਾਈ। ਚੰਦਰਾ ਨੇ ਤੋੜ ਅੰਦਰੋਂ ਡੂੰਘਾ ਸਾਹ ਲਿਆ। ਨਿਰਮਲ ਪੰਤ ਦੇ ਬਾਰੇ ਕਦੀ ਨਹੀਂ ਸੋਚਿਆ ਸੀ। ਉਸ਼ਾ ਦੀ ਪ੍ਰਤਿਦਵੰਦਤਾ ਦਾ ਸਵਾਲ ਨਹੀਂ ਸੀ, ਪਰ ਉਹ ਬਾਈ ਪੂਰੇ ਕਰ ਚੁਕੀ ਸੀ। ਉਮਰ ਦੇ ਲਿਹਾਜ਼ ਤੋਂ ਪਹਿਲਾਂ ਹਕ ਉਸ ਦਾ ਸੀ। ਉਸ ਜ਼ਮਾਨੇ ਵਿਚ—ਸ਼ਾਇਦ ਹੁਣ ਵੀ—ਕੁੜੀ ਭਾਵੇਂ ਕਿੰਨਾ ਪੜ੍ਹ ਲਿਖ ਲਏ, ਆਪਣੇ ਜੀਵਨ ਦੀ ਸਫਲਤਾ ਵਿਆਹ ਵਿਚ ਹੀ ਸਮਝਦੀ ਸੀ। ਆਂਢ ਗੁਆਂਢ ਵਾਕਫ਼ੀ ਵਿਚ ਕੁਆਰੀ ਜਵਾਨ ਕੁੜੀ ਨੂੰ ਆਪਣੇ ਤੋਂ ਘਟ ਉਮਰ ਕੁੜੀ ਦੀ ਕੁੜਮਾਈ ਵਿਆਹ ਦੀ ਖ਼ਬਰ ਸੁਣ ਕੇ ਲਗਦਾ ਹੈ, ਉਹਨੂੰ ਧੋਖੇ ਜਾਂ ਧੱਕੇ ਨਾਲ ਕਯੂ ਵਿਚੋਂ ਹਟਾ ਦਿਤਾ ਗਿਆ ਹੋਵੇ। ਆਪਣੀ ਸ਼ਖ਼ਸੀਅਤ ਦੀ ਅਵਹੇਲਨਾ ਦੀ ਕਸਕ। ਚੰਦਰਾ ਨੇ ਮਨ ਨੂੰ ਸਮਝਾਇਆ......ਆਪਣਾ ਆਪਣਾ ਚਾਂਸ। ਖ਼ੁਸ਼ੀ ਜ਼ਾਹਿਰ ਕਰਨੀ ਜ਼ਰੂਰੀ ਸੀ।

ਚੰਦਰਾ ਇਕ ਦਮ ਪੰਡਿਤਾਂ ਦੇ ਘਰ ਦੌੜੀ ਗਈ। ਉਸ਼ਾ ਨੂੰ ਬਾਹਾਂ ਵਿਚ ਭਰ ਕੇ ਬੋਲੀ, "ਕਾਂਗਰਰੇਚੂਲੇਸ਼ਨਸ਼।"

"ਕਿਉਂ......ਕੀ ਹੋਇਆ ?"

"ਵਾਹ !" ਚੰਦਰਾ ਨੂੰ ਹੈਰਾਨੀ ਹੋਈ, "ਬੜੀ ਭੋਲੀ ਹੈ। ਐਨ. ਸੀ. ਨਾਲ ਤੇਰੀ ਮੈਰੀਜ ਦੀ ਗਲ।"

"ਕੌਣ ਐਨ. ਸੀ. ?" ਉਸ਼ਾ ਹੋਰ ਜਾਣਨ ਲਈ ਅਨਜਾਣ ਬਣ ਗਈ।

"ਕੀ ਨਿਰਮਲ ਚੰਦ ਪੰਤ। ਪੂਰਣ ਚੰਦ ਪੰਤ ਅੰਡਰ ਸੈਕ੍ਰਟਰੀ ਦਾ ਮੁੰਡਾ। ਸੁਣਿਆ ਹੈ ਡਿਪਟੀ ਕਲੈਕਟਰੀ ਵਿਚ ਆ ਗਿਆ, ਕਲੈਕਟਰ ਬਣੇਗਾ। ਕਲੈਕਟਰ ਦੀ ਵਾਈਫ਼ ਬਣ ਕੇ ਸਾਨੂੰ ਭੁੱਲ ਨਾ ਜਾਈਂ।"

"ਛੋੜ ਇਨ੍ਹਾਂ ਅਫ਼ਵਾਹਾਂ ਨੂੰ। ਪਹਿਲਾਂ ਆਪਣਾ ਹਾਲ ਸੁਣਾ।" ਉਸ਼ਾ ਨੇ ਮਨ ਦੀ ਖ਼ੁਸ਼ੀ ਛੁਪਾ ਬੇਪਰਵਾਹੀ ਵਿਖਾਈ।

ਅਗਲੇ ਐਤਵਾਰ ਐਨ. ਸੀ. ਪੰਤ ਫਿਰ ਚਰਚ ਵਿਚ ਵਿਖਾਈ ਦਿਤਾ। ਉਸ਼ਾ ਨੂੰ ਉਹਦੀ ਨਜ਼ਰ ਨਾਲ ਰੋਮਾਂਚ ਹੋ ਜਾਂਦਾ, ਪਰ ਨਜ਼ਰਾਂ ਬਚਾ ਕੇ ਠੀਕ ਹਾਲਤ ਵਿਚ ਹੀ ਰਹੀ। ਪੰਤ ਦੰਪਤੀ ਪੰਡਿਤ ਅਤੇ ਮਿਸਿਜ਼ ਪੰਡਿਤ ਦਾ ਹਾਲ ਚਾਲ ਪੁਛ ਰਹੇ ਸਨ। ਨਿਰਮਲ ਨੇ ਉਹਨੂੰ ਸੰਬੋਧਨ ਕੀਤਾ, "ਗੁਡ ਈਵਨਿੰਗ ਮਿਸ ਪੰਡਿਤ, ਤੁਸੀਂ ਬਹੁਤ ਸੁਹਣਾ ਗਾਂਦੇ ਹੋ। ਕੀ ਆਈ. ਟੀ. ਵਿਚ ਮਿਊਜ਼ਕ ਕਲਾਸ ਵੀ ਹੁੰਦੀ ਹੈ ?......ਬੀ. ਏ. ਫ਼ਾਈਨਲ ਕਰ ਰਹੇ ਹੋ। ਇੰਗਲਿਸ਼ ਲਿਟਰੇਚਰ ਵਿਚ ਰੁਚੀ ਹੈ, ਦੈਟਸ ਫ਼ਾਈਨ।"

ਪ੍ਰਾਰਥਨਾ ਬਾਅਦ ਪੰਤ ਦੰਪਤੀ ਅਤੇ ਮਿਸਿਜ਼ ਚੌਹਾਨ ਫਿਰ ਪੰਡਿਤ ਅਤੇ ਮਿਸਿਜ਼ ਪੰਡਿਤ ਕੋਲ ਆ ਗਏ। ਪੰਤ ਨੇ ਗੱਲ ਕੀਤੀ, "ਇਸ ਬੁਧਵਾਰ ਗੰਗਾ ਇਸ਼ਨਾਨ ਦੀ ਛੁਟੀ ਹੋਏਗੀ। ਜੇ ਤੁਹਾਡਾ ਪਹਿਲਾਂ ਕੋਈ ਪ੍ਰੋਗਰਾਮ ਨਾ ਹੋਵੇ ਤਾਂ ਸਾਮੀਂ ਪੰਜ ਵਜੇ ਸਿਕੰਦਰਾਬਾਗ ਵਿਚ ਚਾਹ ਇਕੱਠਿਆਂ ਪੀਤੀ ਜਾਏ। ਮੁੰਡੇ ਕੁੜੀਆਂ ਸਭ ਆਉਣ। ਮਿਸਿਜ ਚੌਹਾਨ ਤੁਸੀਂ ਵੀ ਰੀਟਾ ਨੂੰ ਵੀ ਜ਼ਰੂਰ ਲਿਆਉਣਾ।"

ਸਿਕੰਦਰਾਬਾਗ ਵਿਚ ਪਿਕਨਿਕ ਦਾ ਸੱਦਾ ਪੰਤ ਨੇ ਦਿਤਾ ਸੀ, ਪਰ ਮਿਸਿਜ ਪੰਡਿਤ ਨੇ ਵੀ ਕੁਝ ਪੇਸਟਰੀਆਂ ਨਮਕੀਨ ਮੰਗਵਾ ਲਏ। ਉਸਾ ਦੀ ਕੰਘੀ ਚੋਟੀ ਅਤੇ ਕਪੜਿਆਂ ਦੀ ਚੁਸਤੀ ਦਰੁਸਤੀ ਵਲ ਖ਼ਾਸ ਧਿਆਨ। ਉਸ਼ਾ ਨੂੰ ਅੰਦਾਜ਼ਾ ਸੀ, ਪਿਕਨਿਕ ਨਾਲ ਨਿਰਮਲ ਵੀ ਹੋਵੇਗਾ। ਆਪ ਹੀ ਧਿਆਨ ਨਾਲ ਸੁਹਣੀ ਤਰ੍ਹਾਂ ਤਿਆਰ ਹੋਈ।

ਪੰਤ ਪਰਿਵਾਰ ਨੇ ਬਾਗ ਵਿਚ ਇਕ ਘਣੇ ਦਰਖ਼ਤ ਦੇ ਹੇਠਾਂ ਚਾਹ ਦਾ ਪ੍ਰਬੰਧ ਕੀਤਾ ਸੀ। ਚਾਹ ਲਈ ਸਟੋਵ ਕੇਤਲੀ, ਪਲੇਟਾਂ ਪਿਆਲੀਆਂ ਸਭ ਸਨ। ਮਦਦ ਲਈ ਸਾਹਬ ਦਾ ਅਰਦਲੀ ਸਿਬਤੇਹਸਨ। ਮਿਸਿਜ਼ ਪੰਤ ਚਾਹ ਵਰਤਾਣ ਲਗੀ ਤਾਂ ਮਾਂ ਦੇ ਇਸ਼ਾਰੇ ਨਾਲ ਉਸ਼ਾ ਅਗੇ ਵਧ ਆਈ, "ਆਂਟੀ, ਮੇ ਆਈ ਹੈਲਪ ਯੂ, ਮੈਨੂੰ ਦਸੋ।"

ਮਿਸਟਰ ਪੰਤ ਅਤੇ ਪੰਡਿਤ ਵਿਚ ਬਾਤਚੀਤ ਚਲ ਰਹੀ ਸੀ : ਸਾਢੇ ਤਿੰਨ ਮਹੀਨੇ ਪਹਿਲਾਂ ਕਾਂਗਰਸ ਮੰਤਰੀ ਮੰਡਲ ਨੇ ਸ਼ਾਸਕ ਦੀ ਜ਼ਿੰਮੇਵਾਰੀ ਸੰਭਾਲੀ ਸੀ। ਪੰਤ ਹਸ ਰਿਹਾ ਸੀ......ਮਿਨਿਸਟਰ ਤੇ ਬਣ ਗਏ, ਪਰ ਅਜੇ ਇਨ੍ਹਾਂ ਲੋਕਾਂ ਨੂੰ ਸ਼ਾਸਨ ਦੀ ਸਮਝ ਜਾਂ ਅਨੁਭਵ ਕੀ ? ਕੰਮ ਪਹਿਲਾਂ ਵੀ ਸਭ ਸੈਕ੍ਰੇਟਰੀ ਕਰਦੇ ਸਨ। ਹੁਣ ਵੀ ਉਹੀ। ਤਾਂ ਵੀ

ਹੁਣ ਵਕਤ ਜ਼ਿਆਦਾ ਲਗਦਾ ਹੈ। ਸਿਫ਼ਾਰਸ਼ਾਂ ਬਹੁਤ ਆਉਣ ਲੱਗ ਪਈਆਂ ਹਨ। ਜਿਹਨੂੰ ਵੇਖੋ, ਦਫ਼ਤਰ ਵਿਚ ਘੁਸਿਆ ਚਲਾ ਆਉਂਦਾ ਹੈ।

ਚਾਹ ਪੀਂਦਿਆਂ ਨਿਰਮਲ ਨੇ ਉਸ਼ਾ ਵਲ ਵੇਖਿਆ, "ਮਿਸ ਪੰਡਿਤ, ਦਸੋ ਸਾਡੇ ਉਪਰ ਇਸ ਦਰਖ਼ਤ ਦਾ ਕੀ ਨਾਂ ਹੈ ?"

"ਅਸ਼ੋਕ।" ਉਸ਼ਾ ਨੇ ਦਸਿਆ, "ਯੂਨੀਵਰਸਿਟੀ ਰੋਡ ਤੇ ਇਹੀ ਦਰਖ਼ਤ ਹਨ। ਇਹ ਸਿੱਧੇ ਉਚੇ ਹਨ। ਇਹ ਫੈਲਾਉ ਵਿਚ ਛਾਂਟਿਆ ਗਿਆ ਹੈ। ਪੱਤੇ ਇਕੋ ਜਿਹੇ ਹਨ।

"ਹੱਛਾ, ਉਹ ਸੱਜੇ ਹੱਥ ਕਿਆਰੀ ਵਿਚ ਖ਼ੂਬ ਚੌੜੇ ਗੂੜੇ ਸਾਵੇ ਹਰੇ ਪੱਤੇ, ਲਾਲ ਪੀਲੇ ਵਡੇ ਵਡੇ ਫੂਲ ਹਨ ?"

"ਕੈਨਾ। ਸਾਡੇ ਕਾਲਿਜ ਵਿਚ ਬਹੁਤ ਹੈ।" ਨਿਰਮਲ ਨੇ ਦੂਰੋਂ ਦਿਸਦੇ ਫੁਲਾਂ ਦਾ ਨਾਂ ਪੁਛਿਆ। ਉਸ਼ਾ ਨਾ ਦਸ ਸਕੀ।

"ਉਹ ਐਕਜ਼ੋਰਾ ਹਨ। ਇਨ੍ਹਾਂ ਦੇ ਗੁਛਿਆਂ ਦੀ ਗਠਨ ਬਹੁਤ ਸੁੰਦਰ ਹੁੰਦੀ ਹੈ। ਨੇੜਿਉਂ ਵੇਖੀਏ, ਤੁਸੀਂ ਕਿੰਨੇ ਫੁਲਾਂ ਦੇ ਨਾਂ ਦਸ ਸਕਦੇ ਹੋ ?"

ਅਮਿਤ, ਪਦਮਾ ਪੰਤ ਸਾਹਬ ਦੀ ਛੋਟੀ ਧੀ ਪੱਪੂਲ ਅਤੇ ਰੀਟਾ ਵੀ ਇਧਰ ਉਧਰ ਘੁੰਮਣ ਲੱਗੇ ਸਨ। ਨਿਰਮਲ ਅਤੇ ਉਸ਼ਾ ਐਕਜ਼ੋਰਾ ਦੀ ਕਿਆਰੀਆਂ ਲੰਘ ਗਏ। ਨਿਰਮਲ ਫੁਲਾਂ ਅਤੇ ਝਾੜੀਆਂ ਦੇ ਨਾਂ ਪੁਛਦਾ ਦਸਦਾ ਜਾ ਰਿਹਾ ਸੀ। ਦੋਵੇਂ ਸੌ ਸਵਾ ਸੌ ਕਦਮ ਇਕ ਪਾਸੇ ਚਲੇ ਗਏ।

"ਮਿਸ ਪੰਡਿਤ, ਜੇ ਕਹੋ ਤਾਂ ਇਕ ਗੱਲ ਕਹਾਂ ?"

"ਹੂੰ" ਉਸ਼ਾ ਨੇ ਕਿਹਾ। ਸਮਝ ਗਈ, ਇਸੇ ਲਈ ਇਧਰ ਆਏ ਨੇ। ਸ਼ਰਮ ਅਤੇ ਉਤਕੰਠਾ ਦੀ ਧਕ ਧਕ।

"ਮਿਸ ਪੰਡਿਤ, ਸ਼ਾਇਦ ਤੁਸੀਂ ਜਾਣਦੇ ਹੋ, ਸਾਡੇ ਦੋਹਾਂ ਦੇ ਰਿਸ਼ਤੇ ਲਈ ਚਰਚਾ ਚਲ ਰਹੀ ਏ ?" "ਹਾਂ" ਦੇ ਇਸ਼ਾਰੇ ਵਿਚ ਉਸ਼ਾ ਦੀ ਗਰਦਨ ਝੁਕ ਗਈ। ਸਾੜ੍ਹੀ ਦਾ ਕਿਨਾਰਾ ਉਂਗਲੀਆਂ ਵਿਚ ਦਬਾ ਲਿਆ।

"ਇਸ ਬਾਰੇ ਅੰਤਮ ਫ਼ੈਸਲਾ ਸਾਨੂੰ ਹੀ ਕਰਨਾ ਚਾਹੀਦਾ ਹੈ।"

ਉਸ਼ਾ ਦਾ ਗਲਾ ਸ਼ਰਮ ਨਾਲ ਬੰਦ ਹੋ ਗਿਆ। ਉਸ਼ਾ ਨੇ ਇਸ਼ਾਰੇ ਨਾਲ ਆਪਣੀ ਮਰਜ਼ੀ ਦੱਸੀ।

"ਮਿਸ ਪੰਡਿਤ, ਅਜਿਹੇ ਫ਼ੈਸਲੇ ਜੀਵਨ ਭਰ ਲਈ ਹੁੰਦੇ ਹਨ, ਇਸ ਲਈ ਗੱਲ ਬੜੀ ਸਾਫ਼ ਅਤੇ ਬਿਨਾਂ ਕਿਸੇ ਝਿਜਕ ਦੇ, ਸੋਚ ਕੇ ਕਰਨੀ ਚਾਹੀਦੀ ਹੈ ਮੇਰੇ ਵਲੋਂ ਤੇ ਗੱਲ ਸਾਫ਼ ਹੈ। ਤੁਹਾਨੂੰ ਜਾਣਨ ਦਾ ਜਿੰਨਾ ਮੌਕਾ ਮਿਲਿਆ ਹੈ, ਮੈਂ ਇਸ ਰਿਸ਼ਤੇ ਨੂੰ ਆਪਣਾ ਸੁਭਾਗ ਸਮਝਾਂਗਾ। ਇਫ਼ ਯੂ ਪਰਮਿਟ ਮੀ ਟੂ ਬੀ ਫ਼ਰੈਂਕ, ਆਈ ਹੈਵ ਲਾਈਕਡ ਯੂ ਵੈਰੀ ਮਚ। ਆਈ ਬੈਗ ਯੂ, ਪਲੀਜ਼ ਬੀ ਫ਼ਰੈਂਕ। ਯੂ ਥਿੰਕ, ਯੂ ਕੈਨ ਲਾਈਕ ਮੀ ?"

ਉਸ਼ਾ ਦੇ ਸਾਰੇ ਸਰੀਰ ਵਿਚ ਸਿਹਰਨ, ਗਲੇ ਵਿਚ ਸ਼ਰਮ ਦੀ ਰੁਕਾਵਟ। ਗਰਦਨ ਝੁਕ ਗਈ। ਪਲ ਭਰ ਸੰਭਲ ਕੇ ਉਤਰ ਦਿਤਾ, "ਆਈ ਥਿੰਕ ਸੋ।" ਪਸੀਨਾ ਆ ਗਿਆ। ਗਰਦਨ ਝੁਕਾਈ ਰਖਣਾ, ਫੂਹੜਪਣਾ ਅਤੇ ਬਦਤਮੀਜ਼ੀ ਲੱਗੀ। ਕਨਖੀਆਂ ਨਾਲ ਨਿਰਮਲ ਵੱਲ ਵੇਖਿਆ ਤਾਂ ਸ਼ਰਮ ਨਾਲ ਮੁਸਕਰਾ ਪਈ।

ਮਿਸਿਜ਼ ਚੌਹਾਨ ਹੱਥ ਪੰਤ ਦੰਪਤੀ ਦਾ ਸੁਨੇਹਾ ਆਇਆ : ਮੁੰਡਾ ਕੁੜੀ ਰਾਜ਼ੀ ਹਨ।

ਅੰਗੂਠੀ ਬਦਲ ਕੇ ਕੁੜਮਾਈ ਪੱਕੀ ਹੋ ਜਾਏ। ਵਿਆਹ ਦੀ ਤਾਰੀਖ਼ ਜਨਵਰੀ-ਫ਼ਰਵਰੀ ਵਿਚ ਪੱਕੀ ਕਰ ਲਈ ਜਾਏ। ਵਕਤ ਘਟ ਹੈ; ਗੱਲ ਪੱਕੀ ਹੋ ਜਾਏ ਤਾਂ ਤਿਆਰੀ ਸ਼ੁਰੂ ਕੀਤੀ ਜਾਏ। ਮਿਸਿਜ਼ ਪੰਡਿਤ ਲਈ ਜਿਵੇਂ ਝੋਲੀ ਵਿਚ ਚੰਨ ਆ ਗਿਆ। ਕੁੜਮਾਂ ਦੀ ਖ਼ੁਸ਼ੀ ਲਈ ਸਭ ਕੁਝ ਕਰਨਾ ਪਏਗਾ।

ਪੰਡਿਤ ਨੂੰ ਏਨੀ ਕਾਹਲੀ ਚੰਗੀ ਨਾ ਲਗੀ। ਕੁੜੀ ਦਾ ਇਮਤਿਹਾਨ ਖ਼ਤਮ ਹੋ ਜਾਣ ਤੋਂ ਪਹਿਲਾਂ ਉਹਦਾ ਧਿਆਨ ਦੂਜੀਆਂ ਗੱਲਾਂ ਵਿਚ ਵੰਡਣਾ ਨਹੀਂ ਸੀ ਚਾਹੁੰਦੇ। ਉਸ਼ਾ ਵੀ ਇਮਤਿਹਾਨ ਬਾਅਦ ਹੀ ਚਾਹੁੰਦੀ ਸੀ। ਆਈ. ਟੀ. ਦਾ ਆਪਣਾ ਵਾਤਾਵਰਣ ਹੈ। ਉਥੇ ਵਿਆਹੀਆਂ ਹੋਈਆਂ ਟੀਚਰਾਂ ਨੂੰ ਵੀ ਪਸੰਦ ਨਹੀਂ ਸੀ ਕੀਤਾ ਜਾਂਦਾ। ਉਹ ਉਂਗਲ ਵਿਚ ਕੁੜਮਾਈ ਦੀ ਅੰਗੂਠੀ ਪਾ ਕੇ ਜਾਂਦੀ ਤਾਂ ਉਹਦਾ ਤਮਾਸ਼ਾ ਬਣ ਜਾਂਦਾ।

ਮਿਸਿਜ਼ ਚੌਹਾਨ ਨੇ ਪੰਤ ਪਰਵਾਰ ਵਲੋਂ ਵਿਆਹ ਦੀ ਜਲਦੀ ਦੀ ਮਜਬੂਰੀ ਸਮਝਾਈ। ਨਿਰਮਲ ਨੂੰ ਜੁਲਾਈ ਵਿਚ ਛੇ ਮਹੀਨੇ ਦੀ ਟਰੇਨਿੰਗ ਲਈ ਜਾਣਾ ਸੀ। ਪੰਤ ਦੰਪਤੀ ਚਾਹੁੰਦੇ ਸਨ, ਕਿ ਵਿਆਹ ਉਸ ਤੋਂ ਪਹਿਲਾਂ ਹੋ ਜਾਏ। ਪੁਤਰ-ਨੂੰਹ ਕੁਝ ਦਿਨ ਇਕੱਠੇ ਰਹਿ ਲੈਣ। ਇਸ ਤੋਂ ਇਲਾਵਾ ਮਿਸਿਜ਼ ਚੌਹਾਨ ਨੇ ਗੱਲ ਸਾਫ਼ ਕੀਤੀ।

ਪੀ. ਸੀ ਪੰਤ ਅਠਵਿੰਜਾ ਪੂਰੇ ਕਰ ਰਹੇ ਸਨ। ਤਿੰਨ ਸਾਲ ਪਹਿਲਾਂ ਰੀਟਾਇਰ ਹੋਣ ਦਾ ਵਕਤ ਆਇਆ ਤਾਂ ਤਿੰਨ ਸਾਲ ਐਕਸਟੈਨਸ਼ਨ ਮਿਲ ਗਈ ਸੀ। ਅਗਸਤ ਤਕ ਐਕਸਟੈਨਸ਼ਨ ਖ਼ਤਮ। ਹੁਣ ਹੋਰ ਐਕਸਟੈਨਸ਼ਨ ਦੀ ਕੀ ਆਸ ਹੋ ਸਕਦੀ ਸੀ। ਫ਼ਾਇਨੈਂਸ ਦੇ ਅੰਡਰ ਸੈਕ੍ਰਟਰੀ ਸਨ। ਪੀ. ਡਬਲੀਉ. ਡੀ. ਅਤੇ ਦੂਜੇ ਡੀਪਾਰਟਮੈਂਟ ਵਿਚ ਵੀ ਲਿਹਾਜ਼ ਸੀ ਰਿਟਾਇਰ ਹੋ ਜਾਣ ਬਾਅਦ ਕਿਸਨੂੰ ਖ਼ੁਸ਼ਾਮਦ।

"ਅਫ਼ਸਰ ਦੀ ਇਜ਼ਤ-ਕਦਰ ਕੁਰਸੀ ਨਾਲ।" ਮਿਸਿਜ਼ ਚੌਹਾਨ ਨੇ ਕਿਹਾ, "ਰਿਟਾਇਰਡ ਅਫ਼ਸਰ ਅਤੇ ਬੁਢੇ ਬੈਲ ਨੂੰ ਲੋਕ ਸੁਕਾ ਘਾਹ ਵੀ ਨਹੀਂ ਦੇਂਦੇ। ਜੋ ਲੋਕ ਅਜ ਹਰ ਵੇਲੇ ਹਥ ਜੋੜੀ ਖੜੇ ਨੇ, ਬਾਜ਼ਾਰ ਸੜਕ ਤੇ ਵੇਖ ਕੇ ਮੂੰਹ ਫੇਰ ਲੈਣਗੇ। ਵਿਆਹ ਦੇ ਮਾਮਲੇ ਵਿਚ ਘਟ ਖ਼ਰਚ ਨਹੀਂ ਹੁੰਦਾ। ਦੋ ਕੁੜੀਆਂ ਦੇ ਵਿਆਹ ਵਿਚ ਕਾਫ਼ੀ ਖ਼ਰਚ ਕਰ ਚੁਕੇ ਨੇ। ਸਰਵਿਸ ਵਿਚ ਰਹਿਣ ਤੇ ਜਿਹੜੀ ਗੱਲ ਇਸ਼ਾਰੇ ਜਾਂ ਮਾਮੂਲੀ ਜਿਹਾ ਕਹਿਣ ਸੁਣਨ ਨਾਲ ਹੋ ਜਾਣੀ ਏ, ਰਿਟਾਇਰ ਹੋ ਜਾਣ ਤੇ ਉਸ ਤੇ ਸੌ ਦੋ ਸੌ ਲਗ ਜਾਣਗੇ।"

ਇਹ ਗੱਲ ਨਹੀਂ ਕਿ ਪੀ, ਸੀ. ਪੰਤ ਨੂੰ ਸਤੰਬਰ '37 ਤੋਂ ਰਿਟਾਇਰ ਹੋ ਜਾਣ ਤੋਂ ਪਹਿਲਾਂ ਪੁਤਰ ਦਾ ਵਿਆਹ ਕਰ ਲੈਣ ਦਾ ਧਿਆਨ ਨਾ ਆਇਆ ਹੋਵੇ। ਨਿਰਮਲ ਲਈ ਉਹ ਦੋ ਸਾਲ ਪਹਿਲਾਂ ਚੀਫ਼ ਅਕਾਊਂਟਸ ਆਫ਼ਿਸ ਇਲਾਹਾਬਾਦ ਦੇ ਸੁਪਰਿਨਟੈਂਨਡੈਂਟ ਮਿਸਟਰ ਜੋਸ਼ੀ ਦੀ ਧੀ ਨਾਲ ਗੱਲ ਤੈਅ ਕਰ ਚੁਕੇ ਸਨ। ਨਿਰਮਲ ਇਲਾਹਾਬਾਦ ਵਿਚ ਸੀ। ਦੂਜੇ ਤੀਜੇ ਹਫ਼ਤੇ ਜੋਸ਼ੀ ਸਾਹਿਬ ਦੇ ਘਰ ਆਉਂਦਾ ਜਾਂਦਾ ਰਹਿੰਦਾ। ਸਭ ਗੱਲਬਾਤਚੀਤ ਹੋ ਚੁਕੀ ਸੀ। ਪੰਤ ਉਦੋਂ ਹੀ ਚਾਹੁੰਦੇ ਸਨ ਅੰਗੂਠੀ ਬਦਲਾ ਕੇ ਕੁੜਮਾਈ ਦੀ ਰਸਮ ਪੱਕੀ ਕਰ ਦਿਤੀ ਜਾਏ। ਖ਼ਿਆਲ ਸੀ, ਮਾਰਚ ਅਪਰੈਲ ਵਿਚ ਵਿਆਹ ਹੋ ਜਾਏ। ਕੁੜਮਾਈ ਦੀ ਗੱਲ ਮਿਸਟਰ ਜੋਸ਼ੀ ਨੇ ਹੀ ਟਾਲ ਦਿਤੀ। ਉਹ ਚਾਹੁੰਦੇ ਸਨ, ਨਿਰਮਲ ਕਿਸੇ ਚੰਗੀ ਨੌਕਰੀ ਤੇ ਲਗ ਜਾਏ ਤਾਂ ਹੀ ਕੁੜਮਾਈ ਪਕੀ ਕੀਤੀ ਜਾਏ। ਮਿਸਿਜ਼ ਪੰਤ ਨੇ ਮਿਸਿਜ਼ ਚੌਹਾਨ ਨੂੰ ਦਸਿਆ ਸੀ, "ਸਾਨੂੰ ਤੇ ਪ੍ਰਮੇਸ਼ਵਰ ਨੇ ਬਚਾ ਲਿਆ।"......ਅੰਗ੍ਰੇਜ਼ੀ ਅਮਲਦਾਰੀ ਵਿਚ ਸੈਕਰੀਟੇਰੀਅਟ

ਗਰਮੀਆਂ ਵਿਚ ਤਿੰਨ ਮਹੀਨੇ ਲਈ ਨੈਨੀਤਾਲ ਜਾਂਦਾ ਸੀ। ਪੰਤ ਪਰਵਾਰ ਨੈਨੀਤਾਲ ਵਿਚ ਸੀ। ਇਲਾਹਾਬਾਦ ਤੋਂ ਜੋਸ਼ੀ ਵੀ ਨੈਨੀਤਾਲ ਆਏ ਸਨ। ਮਿਸਿਜ਼ ਪੰਤ ਨੇ ਮੇਲ ਜੋਲ ਵਿਚ ਸੁਣਿਆ ਕਿ ਜੋਸ਼ੀ ਸਾਹਬ ਦੀ ਧੀ ਦੀ ਤਬੀਅਤ ਖ਼ਰਾਬ ਸੀ। ਆਂਢ ਗੁਆਂਢ ਤੋਂ ਪਤਾ ਲਗਾ ਕਿ ਕੁੜੀ ਨੂੰ ਪੁਰਾਣਾ ਦਮਾ ਹੈ।

"ਭੈਣ ਦਮਾ ਤੇ ਲਾ-ਇਲਾਜ ਹੁੰਦਾ ਹੈ।" ਮਿਸਿਜ਼ ਪੰਤ ਨੇ ਮਿਸਿਜ਼ ਚੌਹਾਨ ਨੂੰ ਦਸਿਆ, "ਅਸੀਂ ਪ੍ਰਮੇਸ਼ਵਰ ਨੂੰ ਧੰਨਵਾਦ ਦਿਤਾ ਕਿ ਵਕਤ ਰਹਿੰਦੇ ਹੀ ਪਤਾ ਲੱਗ ਗਿਆ। ਜੋਸ਼ੀ ਅਤੇ ਮਿਸਿਜ਼ ਜੋਸ਼ੀ ਇਹ ਗੱਲ ਛੁਪਾ ਗਏ ਸਨ।"

ਪੰਤ ਦੰਪਤੀ ਨੇ ਪ੍ਰਮੇਸ਼ਵਰ ਨੂੰ ਧੰਨਵਾਦ ਦਿਤਾ......ਚੰਗਾ ਹੋਇਆ, ਜੋਸ਼ੀ ਸਾਹਬ ਗੱਲ ਟਾਲਦੇ ਰਹੇ। ਵੇਖ ਕੇ ਮੱਖੀ ਕੌਣ ਨਿਗਲ ਸਕਦਾ ਹੈ। ਪੰਤ ਅਤੇ ਮਿਸਿਜ਼ ਪੰਤ ਦੇ ਸਾਹਮਣੇ ਇਕ ਵੱਡੀ ਸਮੱਸਿਆ ਸੀ। ਇੰਨੀ ਜਲਦੀ ਚੰਗੇ ਖ਼ਾਨਦਾਨ ਦੀ ਸੁਹਣੀ ਕੁੜੀ ਢੂੰਡ ਲੈਣੀ ਕੋਈ ਆਸਾਨ ਨਹੀਂ ਸੀ। ਕੁੜੀ ਕ੍ਰਿਸਚਿਅਨ ਹੋਣੀ ਚਾਹੀਦੀ ਹੈ, ਖ਼ਾਸ ਕਰ ਬ੍ਰਾਹਮਣ ਕ੍ਰਿਸਚਿਅਨ। ਦੋਹਾਂ ਪਾਸਿਆਂ ਤੋਂ ਖ਼ਾਨਦਾਨ ਠੀਕ ਹੋਵੇ। ਬਹੁਤ ਸਾਰੇ ਕ੍ਰਿਸਚਿਅਨ ਲੋਕ ਕੁੜੀ ਸੁਹਣੀ ਜਾਂ ਸਮਝਦਾਰ ਪਸੰਦ ਆ ਜਾਏ ਤਾਂ ਕੁੜੀ ਦੇ ਮਾਂ ਪਿਉ ਦੀ, ਜਾਤ ਪਾਤ ਦੀ ਚਿੰਤਾ ਨਹੀਂ ਕਰਦੇ।

ਪ੍ਰਮੇਸ਼ਵਰ ਦੀ ਦਯਾ ਨਾਲ ਮਿਸਿਜ਼ ਪੰਤ ਨੂੰ ਲਖਨਊ ਵਿਚ ਬਚਪਨ ਤੋਂ ਦੇਖੀ ਭਾਲੀ ਸਿਹਤਮੰਦ, ਚੁਸਤ, ਸੁੰਦਰ, ਸਮਝਦਾਰ ਕੁੜੀ ਦਾ ਧਿਆਨ ਆ ਗਿਆ : ਪ੍ਰੋਫ਼ੈਸਰ ਡੀ. ਐਨ. ਪੰਡਿਤ ਦੀ ਬੇਟੀ ਉਸ਼ਾ। ਪੰਤ ਨੇ ਪਤਨੀ ਦੇ ਖ਼ਿਆਲ ਦੀ ਪੁਸ਼ਟੀ ਕੀਤੀ।

ਪੰਡਿਤ ਦੰਪਤੀ ਨਾਲ ਗਲਬਾਤ ਚਲਾਉਣ ਲਈ ਸਭ ਤੋਂ ਠੀਕ ਬੰਦਾ ਮਿਸਿਜ਼ ਚੌਹਾਨ ਸੀ। ਮਾਮਲਾ ਨਾਜ਼ੁਕ ਸੀ। ਮਿਸਿਜ਼ ਚੌਹਾਨ ਦੀ ਆਪਣੀ ਧੀ ਦੀ ਗੱਲਬਾਤ ਅਜੇ ਕਿਧਰੇ ਤੈਅ ਨਹੀਂ ਸੀ ਹੋਈ। ਚੰਦਰਾ ਦਾ ਚਿਹਰਾ ਥੋੜਾ ਵੱਡਾ ਅਤੇ ਰੰਗ ਵੀ ਬਹੁਤ ਖੁਲ੍ਹਿਆ ਹੋਇਆ ਨਹੀਂ ਸੀ। ਉਮਰ ਵਿਚ ਉਸ਼ਾ ਤੋਂ ਵੱਡੀ ਅਤੇ ਬਦਨ ਵੀ ਭਾਰਾ। ਮਿਸਿਜ਼ ਪੰਤ ਨੇ ਨਿਰਮਲ ਦੇ ਪੀ. ਸੀ. ਐਸ. ਵਿਚ ਆ ਜਾਣ ਤੇ ਜੋਸ਼ੀਆਂ ਦੀ ਦਗ਼ਾਬਾਜ਼ੀ ਤੋਂ ਕਹਾਣੀ ਸ਼ੁਰੂ ਕੀਤੀ ਤਾਂ ਪੇਸ਼ਬੰਦੀ ਦੇ ਤੌਰ ਤੇ ਕਹਿ ਦਿਤਾ, "ਭੈਣ ਜਾਤ ਪਾਤ ਦੀ ਬਹਿਸ ਵਿਚ ਅਸੀਂ ਲੋਕ ਨਹੀਂ ਪੈਂਦੇ, ਪਰ ਸਾਡੇ ਅਜੇ ਤਕ ਸਾਰੇ ਰਿਸ਼ਤੇ ਬ੍ਰਾਹਮਣਾਂ ਵਿਚ ਹੀ ਹੋਏ ਹਨ। ਰਿਸ਼ਤੇਦਾਰਾਂ ਦੀ ਰਾਇ ਦਾ ਖ਼ਿਆਲ ਵੀ ਤੇ ਕਰਨਾ ਪੈਂਦਾ ਹੈ। ਮਿਸਟਰ ਪੰਤ ਕਹਿੰਦੇ ਹਨ, ਕਿ ਮੁੰਡੇ ਕੁੜੀ ਦੀ ਉਮਰ ਵਿਚ ਚਾਰ ਸਾਲ ਦਾ ਫ਼ਰਕ ਹੋਣਾ ਚਾਹੀਦਾ ਹੈ। ਕੁੜੀਆਂ ਮੁੰਡਿਆਂ ਨਾਲੋਂ ਜਲਦੀ ਮੈਚਿਉਰ ਹੋ ਜਾਂਦੀਆਂ ਹਨ। ਨਿਰਮਲ ਤ੍ਰੇਈਆਂ ਦਾ ਹੋ ਗਿਆ (ਇਕ ਸਾਲ ਘਟਾ ਕੇ ਦਸਿਆ)। ਮਿਸਟਰ ਪੰਤ ਕਹਿੰਦੇ ਨੇ, ਕਿ ਕੁੜੀ ਵੀਹਾਂ ਤੋਂ ਘੱਟ ਹੋਵੇ। ਇੰਨਾ ਵੀ ਫ਼ਰਕ ਨਾ ਹੋਵੇ ਤਾਂ ਕੁੜੀ ਹਸਬੈਂਡ ਦੀ ਰੈਸਪੇਕਟ ਨਹੀਂ ਕਰ ਸਕਦੀ। ਤੂੰ ਜਾਣਦੀ ਹੈਂ...ਸਾਨੂੰ ਦਾਜ ਆਦਿ ਦਾ ਫ਼ਿਕਰ ਨਹੀਂ। ਕੁੜੀ ਚੁਸਤ, ਦੇਖਣ ਵਿਚ ਠੀਕ, ਕਲਚਰਡ ਹੋਵੇ। ਖ਼ਾਨਦਾਨ ਠੀਕ ਹੋਵੇ।......ਮਿਸਟਰ ਪੰਤ ਚਾਹੁੰਦੇ ਹਨ, ਰਿਟਾਇਰ ਹੋਣ ਤੋਂ ਪਹਿਲਾਂ ਲਖਨਊ ਵਿਚ ਹੀ ਕੰਮ ਹੋ ਜਾਏ। ਜਾਣਦੀ ਹੈ, ਸਾਡੇ ਤੇ ਸੈਂਕੜੇ ਮਿਲਣ ਗਿਲਣ ਵਾਲੇ। ਪਹਾੜੀ ਪਿੰਡ ਵਿਚ ਜਾ ਕੇ ਵਿਆਹ ਕੀਤਾ ਤਾਂ ਵਡਿਆਂ ਲੋਕਾਂ ਦੀ ਖ਼ਾਤਿਰ ਲਾਇਕ ਪ੍ਰਬੰਧ ਕਿਵੇਂ ਕਰ ਸਕਾਂਗੇ। ਲੋਕਾਂ ਨੂੰ ਵੀ ਪ੍ਰੇਸ਼ਾਨੀ ਹੋਵੇਗੀ।

ਫ਼ਰਵਰੀ-ਮਾਰਚ ਵਿਚ ਕੰਮ ਨਿਬੜ ਜਾਏ......ਨਹੀਂ ਤੇ ਲੇਟੈਸਟ ਮਈ-ਜੂਨ ਵਿਚ।"

ਪੰਡਿਤ ਉਸ਼ਾ ਦਾ ਵਿਆਹ ਏਨੀ ਜਲਦੀ ਨਬੇੜਨਾ ਨਹੀਂ ਸਨ ਚਾਹੁੰਦੇ। ਮਿਸਿਜ਼ ਪੰਤ ਨੇ ਮਈ ਵਿਚ ਹੀ ਕੰਮ ਪੂਰਾ ਕਰ ਦੇਣ ਦੀ ਮਜਬੂਰੀ ਦੇ ਜੋ ਹਾਲਾਤ ਦਸੇ ਉਸ ਨਾਲ ਪੰਡਿਤ ਨੂੰ ਕੋਈ ਖ਼ਾਸ ਹਮਦਰਦੀ ਨਹੀਂ ਸੀ, ਪਰ ਮਿਸਿਜ ਪੰਡਿਤ ਇਸ ਸੁਭਾਗ ਨੂੰ ਕਿਸੇ ਤਰ੍ਹਾਂ ਵੀ ਹੱਥੋਂ ਨਿਕਲਣ ਨਹੀਂ ਸੀ ਦੇਣਾ ਚਾਹੁੰਦੀ। ਧੀ ਲਈ ਇਹੋ ਜਿਹਾ ਚੰਗਾ ਵਰ ਮਿਲੇ, ਇਸ ਲਈ ਉਹ ਸਭ ਕੁਝ ਕਰਨ ਨੂੰ ਤਿਆਰ। ਅੱਠ ਦੱਸ ਮਹੀਨੇ ਪਹਿਲਾਂ ਉਸ਼ਾ ਵਿਆਹ ਦੀ ਗੱਲ ਛਿੜਨ ਤੇ ਕਹਿ ਦੇਂਦੀ ਸੀ : ਲਾਈਫ਼ ਵਿਚ ਮੈਰੀਜ ਹੀ ਸਭ ਕੁਝ ਨਹੀਂ ਹੈ। ਮੈਂ ਤੇ ਬੀ. ਏ. ਤੋਂ ਪਿਛੋਂ ਐਮ. ਏ. ਯੂਨੀਵਰਸਿਟੀ ਵਿਚ ਕਰਾਂਗੀ। ਕੁੜਮਾਈ ਲਈ ਅੰਗੂਠੀ ਬਦਲਾਉਣ ਦੀ ਰਸਮ ਤੇ ਉਸ਼ਾ ਨੇ ਇਤਰਾਜ਼ ਕੀਤਾ : ਇਮਤਿਹਾਨ ਤੋਂ ਪਹਿਲਾਂ ਮੈਂ ਕੁਝ ਨਹੀਂ ਕਰਨਾ। ਮੈਂ ਇਹੋ ਜਿਹੀ ਅੰਗੂਠੀ ਪਾ ਕੇ ਕਾਲਿਜ ਨਹੀਂ ਜਾ ਸਕਦੀ।

ਜੂਨ ਵਿਚ ਵਿਆਹ ਦੀ ਤਾਰੀਖ਼ ਦੀ ਗੱਲ ਤੇ ਉਹ ਚੁਪ ਰਹੀ। ਸਿਆਣੀ ਧੀ ਚੁਪ ਰਹਿ ਕੇ ਆਪਣੀ ਮਰਜ਼ੀ ਦਸ ਰਹੀ ਸੀ ਤਾਂ ਪੰਡਿਤ ਕੀ ਕਰਦੇ। ਮਿਸਿਜ਼ ਪੰਤ ਨੇ ਬਾਤਚੀਤ ਵਿਚ ਉਸ਼ਾ ਦੀ ਜਨਮ ਦੀ ਤਾਰੀਖ਼ ਤੇ ਵਕਤ ਪੁਛ ਲਿਆ ਸੀ। ਚੁਪਚਾਪ ਆਪਣੇ ਵਿਸ਼ਵਾਸ ਦੇ ਜੋਤਸ਼ੀ ਕੋਲੋਂ ਮੁੰਡੇ ਕੁੜੀ ਦੇ ਜਨਮ ਦੇ ਸਿਤਾਰਿਆਂ ਦੇ ਯੋਗ ਤੇ ਵਿਚਾਰ ਕਰ ਅਤੇ ਮਿਸਟਰ ਪੰਤ ਦੀ ਸਹੂਲਤ ਵੇਖ, ਵਿਆਹ ਲਈ ਜੂਨ ਦਾ ਦਿਨ ਨਿਸ਼ਚਿਤ ਕਰ ਲਿਆ। ਇਹ ਗੱਲ ਤੇ ਆਈ ਗਈ। ਪਰ ਮਿਸਿਜ਼ ਪੰਤ ਨੇ ਮਿਸਟਰ ਜੋਸ਼ੀ ਦੀ ਧੀ ਕਰੁਣਾ ਅਤੇ ਨਿਰਮਲ ਦੇ ਸਿਤਾਰਿਆਂ ਅਤੇ ਗ੍ਰਹਿਆਂ ਦੇ ਮੇਲ ਬਾਰੇ ਵੀ ਉਸੇ ਜੋਤਸ਼ੀ ਤੋਂ ਰਾਇ ਲਈ ਸੀ। ਪੰਤ ਗ੍ਰਹਿਆਂ ਨਛੱਤਰਾਂ ਦੇ ਸੰਬੰਧ ਵਿਚ ਆਪਣੇ ਬਜ਼ੁਰਗਾਂ ਦੇ ਵਿਚਾਰਾਂ ਨੂੰ ਸਿਰਫ਼ ਵਹਿਮ ਹੀ ਨਹੀਂ ਮੰਨਦੇ ਸਨ। ਉਨ੍ਹਾਂ ਦਾ ਕਹਿਣਾ ਸੀ : ਨਛੱਤਰ ਹੈ ਨੇ ਤਾਂ ਉਨ੍ਹਾਂ ਦਾ ਅਸਰ ਵੀ ਹੋਵੇਗਾ। ਹਨੇਰਾ, ਰੌਸ਼ਨੀ, ਰੁਤਾਂ ਸਭ ਸਿਤਾਰਿਆਂ ਤੇ ਨਛੱਤਰਾਂ ਦੇ ਪ੍ਰਭਾਵ ਨਾਲ ਹੁੰਦੀਆਂ ਹਨ। ਨਛੱਤ੍ਰਾਂ ਦਾ ਵਿਚਾਰ ਰਖਣ ਨਾਲ ਫ਼ਾਇਦਾ ਹੋਵੇ ਜਾਂ ਨਾ ਹੋਵੇ, ਨੁਕਸਾਨ ਹੋਣ ਦਾ ਕੋਈ ਡਰ ਨਹੀਂ। ਜੂਨ ਵਿਚ ਵਿਆਹ ਦੀ ਘੋਸ਼ਣਾ ਤਾਂ ਗਿਰਜੇ ਵਿਚ ਬੈਨ ਲਾਉਣ ਨਾਲ ਹੀ ਹੁੰਦੀ। ਦੋਹਾਂ ਘਰਾਂ ਵਿਚ ਗੱਲ ਪੱਕੀ ਸਮਝ ਲਈ ਗਈ ਸੀ। ਉਸੇ ਹਿਸਾਬ ਨਾਲ ਤਿਆਰੀ ਵੀ ਹੋ ਰਹੀ ਸੀ।

ਵਡੇ ਦਿਨ ਤੋਂ ਪਹਿਲਾਂ ਪੰਤ ਸਾਹਬ ਦੇ ਘਰ ਦਾਹਵਤ ਸੀ। ਪੰਡਿਤ ਪਰਿਵਾਰ ਵੀ ਮੌਜੂਦ ਸੀ। ਉਸ਼ਾ ਨੇ ਕ੍ਰਿਸਮਸ ਕੈਰਲ ਗਾਏ। ਨਿਰਮਲਾ ਨੂੰ ਉਸ਼ਾ ਦੀ ਖ਼ਾਤਿਰ ਦਾ ਖ਼ਾਸ ਧਿਆਨ ਸੀ। ਮਿਸਿਜ਼ ਪੰਤ ਉਸ਼ਾ ਤੋਂ ਵਾਰੀ ਵਾਰੀ ਜਾ ਰਹੀ ਸੀ। ਸਾਰੇ ਮੇਹਮਾਨ ਇਸ ਰਿਸ਼ਤੇ ਬਾਰੇ ਜਾਣ ਗਏ।

... ... ...

ਉਸ਼ਾ ਯਾਦਾਂ ਵਿਚ ਗਵਾਚੀ ਸੁੰਨ ਸੀ। ਰੋਜ਼ੀ ਨੂੰ ਲੱਗਾ ਕਿ ਕੁੜੀ ਨੂੰ ਨੀਂਦ ਆ ਗਈ। ਉਹਨੇ ਉਸ਼ਾ ਦੇ ਮੂੰਹ ਤੇ ਝੁਕ ਕੇ ਵੇਖਿਆ। ਉਸ਼ਾ ਨੇ ਮੁਸਕਰਾ ਦਿਤਾ। ਕੁਝ ਮਿੰਟਾਂ ਵਿਚ ਮਹੀਨਿਆਂ ਦੀਆਂ ਗੱਲਾਂ......ਸੋਚਿਆ ਇਨ੍ਹਾਂ ਯਾਦਾਂ ਵਿਚ ਤੇ ਸਾਰੀ ਰਾਤ ਬੀਤ ਸਕਦੀ ਏ... 'ਮੇਰੀ ਕਹਾਣੀ' ਕਿਤਾਬ ਸ਼ੁਰੂ ਕਰ ਦਿਤੀ। ਇੰਜ ਮਗਨ ਹੋਈ ਕਿ ਵਕਤ ਦਾ ਖ਼ਿਆਲ ਹੀ ਨਾ ਰਿਹਾ।

ਨਰਸ ਨੇ ਵਾਰਡ ਵਿਚ ਝਾਕਿਆ, "ਹੈਲੋ, ਅਜੇ ਤਕ ਪੜ੍ਹ ਰਹੀ ਏਂ। ਹੁਣ ਸੌਣਾ ਚਾਹੀਦਾ ਏ, ਸਾਢੇ ਦਸ ਵਜ ਗਏ।

"ਥੋੜਾ ਹੋਰ ਪੜ੍ਹ ਲਵਾਂ।" ਉਸ਼ਾ ਨੇ ਕਿਹਾ, "ਹੁਣੇ ਸੌਂ ਜਾਵਾਂਗੀ।"

"ਮਾਈ ਗਾਡ" ਨਰਸ ਨੇ ਦੂਜੀ ਵਾਰ ਟੋਕਿਆ, ਸਵਾ ਬਾਰਾਂ ਵਜ ਗਏ ਸਨ, "ਨੋ ਨੋ ਯੂ ਮਸਟ ਸਲੀਪ।" ਨਰਸ ਨੇ ਬੱਤੀ ਬੁਝਾ ਦਿਤੀ। ਉਸ਼ਾ ਨੂੰ ਕਿਤਾਬ ਛੱਡਣੀ ਪਈ।

ਸਵੇਰੇ ਅਠ ਵਜੇ ਦੇ ਲਗਭਗ ਡਾਕਟਰ ਸੇਠ ਆਇਆ। ਉਸ਼ਾ ਨੂੰ ਕਿਤਾਬ ਵਿਚ ਰਮੀ ਵੇਖ ਬਹੁਤ ਖ਼ੁਸ਼ ਹੋਇਆ, "ਬਹੁਤ ਤੇਜ਼ ਪੜ੍ਹਦੇ ਹੋ।" ਸੇਠ ਨੇ ਦਸਿਆ, ਇਸ ਸੋਮਵਾਰ ਤੋਂ ਉਹਦੀ ਡਿਊਟੀ ਵਾਰਡ ਨੰਬਰ ਦੋ ਅਤੇ ਸਟੂਡੈਂਟ ਵਾਰਡ ਵਿਚ ਹੋ ਗਈ ਹੈ।

ਸੋਮਵਾਰ ਮਿਸਿਜ਼ ਪੰਡਿਤ ਦੁਪਹਿਰ ਬਾਅਦ ਤਿੰਨ ਵਜੇ ਹੀ ਪਦਮਾ ਨਾਲ ਹਸਪਤਾਲ ਲਈ ਤਿਆਰ। ਪਤੀ ਨੂੰ ਕਿਹਾ, "ਤੁਸੀਂ ਵਕਤ ਸਿਰ ਆ ਜਾਇਆ ਜੇ। ਮੈਂ ਚਲ ਰਹੀ ਹਾਂ। ਕਲ ਚਰਚ ਵਿਚ ਸਭ ਲੋਕਾਂ ਨੇ ਸੁਣਿਆ ਹੈ। ਕੁਝ ਕੁੜੀ ਨੂੰ ਵੇਖਣ ਆ ਸਕਦੇ ਹਨ। ਮੈਂ ਜਾ ਕੇ ਉਹਦੇ ਕਪੜੇ ਠੀਕ ਕਰ ਦਿਆਂ।"

ਮਿਸਿਜ਼ ਪੰਡਿਤ ਨੂੰ ਸ਼ਾਂਤੀ ਆਈ, ਕੁੜੀ ਦੇ ਸਿਰ ਦੀ ਪੱਟੀ ਸਵੇਰੇ ਖੁਲ੍ਹ ਗਈ। ਰੋਜ਼ੀ ਨੂੰ ਚਿਰਮਚੀ ਪਕੜਵਾ ਕੇ ਬੇਟੀ ਦਾ ਮੂੰਹ ਧੋਤਾ। ਕੰਘੀ ਕਰਕੇ ਦੋ ਗੁਤਾਂ ਕੀਤੀਆਂ। ਬਲਾਊਜ਼ ਬਦਲਵਾਇਆ। ਬਿਸਤਰੇ ਤੇ ਸਾਫ਼ ਚਾਦਰ ਵਿਛਾ ਦਿਤੀ।

ਪਦਮਾ ਭੈਣ ਦੇ ਕੰਨ ਤੇ ਝੁਕ ਗਈ, "ਜੀਜੀ ਤੇਰੀ ਮਦਰ-ਇਨ-ਲਾ ਆਏਗੀ। ਕਲ ਚਰਚ ਵਿਚ ਉਨ੍ਹਾਂ ਨੂੰ ਪਤਾ ਲੱਗ ਗਿਆ ਹੈ। ਖ਼ੂਬ ਸਜ ਜਾ।"

"ਚੁਪ ਰਹਿ।" ਉਸ਼ਾ ਨੇ ਡਾਂਟਿਆ, "ਵਡੀ ਪੁਰਖਣ ਬਣਦੀ ਹੈ।"

ਮਿਸਿਜ਼ ਪੰਡਿਤ ਦੀ ਸਾਵਧਾਨੀ ਵਿਅਰਥ ਨਹੀਂ ਸੀ। ਚਰਚ ਵਿਚ ਖ਼ਬਰ ਸੁਣ ਕੇ ਫ਼ਾਦਰ ਚੈਟਰਜੀ ਅਤੇ ਪੰਜ ਹੋਰ ਬੰਦੇ ਧੀਰਜ ਬੰਨ੍ਹਾਉਣ ਤੇ ਹਮਦਰਦੀ ਪ੍ਰਗਟ ਕਰਨ ਆਏ।

ਪੰਡਿਤ ਨੇ ਉਸ਼ਾ ਦੇ ਸਿਰਹਾਣੇ ਰੱਖੀ ਕਿਤਾਬ ਚੁਕ ਕੇ ਵੇਖੀ, "ਪੰਡਿਤ ਨਹਿਰੂ ਦੀ ਆਤਮ ਕਥਾ ਪੜ੍ਹ ਰਹੀ ਹੈਂ। ਡਾਕਟਰ ਸੇਠ ਨੇ ਦਿਤੀ ਹੋਏਗੀ। ਕਿਹੋ ਜਿਹੀ ਹੈ?"

"ਡੈਡੀ, ਬਹੁਤ ਹੀ ਦਿਲਚਸਪ।" ਉਸ਼ਾ ਨੇ ਉਤਸ਼ਾਹ ਨਾਲ ਦਸਿਆ, "ਡੈਡੀ, ਨਹਿਰੂ ਨੇ ਪੂਰੀ ਪੜ੍ਹਾਈ ਇੰਗਲੈਂਡ ਵਿਚ ਕੀਤੀ। ਪੂਰਾ ਯੂਰਪ ਵੇਖਿਆ। ਕਾਂਗਰਸ ਦੇ ਕਈ ਲੀਡਰ ਯੂਰਪ ਵਿਚ ਹੀ ਪੜ੍ਹੇ ਹਨ।"

ਅੰਗਰੇਜ਼ੀ ਸ਼ਾਸਨ ਦੇ ਜ਼ਮਾਨੇ ਵਿਚ ਵਿਰਲੇ ਹੀ ਲੋਕਾਂ ਨੂੰ ਵਿਦੇਸ਼ ਜਾਣ ਦਾ ਮੌਕਾ ਮਿਲਦਾ ਸੀ। ਕਿਸੇ ਸ਼ਹਿਰ, ਮੁਹੱਲੇ ਜਾਂ ਗਲੀ ਦਾ ਕੋਈ ਆਦਮੀ ਇੰਗਲੈਂਡ ਜਾਂ ਯੂਰਪ ਹੋ ਆਂਦਾ ਤਾਂ ਉਹ ਪਰਿਵਾਰ ਹੀ ਵਿਦੇਸ਼ ਹੋ ਕੇ ਆਏ ਪਰਿਵਾਰ ਦੇ ਨਾਂ ਨਾਲ ਮਸ਼ਹੂਰ ਹੋ ਜਾਂਦਾ। ਹਿੰਦੂਆਂ ਵਿਚ ਤੇ ਕੋਈ ਸਮੁੰਦਰੀ ਸਫ਼ਰ ਕਰਕੇ ਆਉਂਦਾ ਤਾਂ ਉਹਨੂੰ ਬਰਾਦਰੀ ਵਿਚ ਮੁੜ ਸ਼ਾਮਲ ਹੋਣ ਲਈ ਗੰਗਾ-ਇਸ਼ਨਾਨ ਜਾਂ ਹੋਰ ਪੂਜਾ-ਪਾਠ, ਬ੍ਰਾਹਮਣਾਂ ਨੂੰ ਰੋਟੀ ਰਾਹੀਂ ਸ਼ੁਧੀ ਲਈ ਪਸ਼ਚਾਤਾਪ ਕਰਨਾ ਪੈਂਦਾ। ਵਿਦੇਸ਼ ਵਿਚ ਸਿਖਿਆ ਪਾਣ ਵਾਲਿਆਂ ਨੂੰ ਬੜਾ ਮੰਨਦੇ ਸਨ।

"ਤੈਨੂੰ ਨਹੀਂ ਪਤਾ?" ਪੰਡਿਤ ਹੱਸ ਪਏ, "ਮਿਸਟਰ ਗਾਂਧੀ ਨੇ ਆਪ ਵੀ ਬਹੁਤ ਸਾਲ਼ ਇੰਗਲੈਂਡ ਵਿਚ ਰਹਿ ਕੇ ਸਿਖਿਆ ਹਾਸਲ ਕੀਤੀ। ਮਿਸਟਰ ਗਾਂਧੀ ਅਤੇ ਨਹਿਰੂ ਦੋਵੇਂ

ਬੈਰਿਸਟਰ ਹਨ। ਇਹ ਲੋਕ ਯੂਰਪ ਦੇ ਖ਼ਿਆਲਾਂ ਅਤੇ ਸੰਸਕ੍ਰਿਤੀ ਤੋਂ ਅਨਜਾਣ ਨਹੀਂ। ਗਾਂਧੀ ਨਹਿਰੂ ਇਸ ਦੇਸ਼ ਦੇ ਕਰੋੜਾਂ ਲੋਕਾਂ ਲਈ ਉਸ ਤਰ੍ਹਾਂ ਹੀ ਹਨ, ਜਿਵੇਂ ਅਮਰੀਕਨਾਂ ਲਈ ਵਾਸ਼ਿੰਗਟਨ, ਰੂਸ ਲਈ ਲੈਨਿਨ ਸਟਾਲਿਨ, ਜਰਮਨੀ ਵਿਚ ਹਿਟਲਰ। ਗੋਵਿੰਦ ਵੱਲਭ ਪੰਤ ਸਾਲ ਭਰ ਪਹਿਲਾਂ ਜਲੂਸ ਕਢ ਕੇ ਜੇਲ ਜਾਂਦੇ ਸਨ, ਹੁਣ ਚੀਫ਼ ਮਨਿਸਟਰ ਹਨ।"

"ਦੇਖਾਂ ਡੈਡੀ!" ਅਮਿਤ ਨੇ ਪਿਤਾ ਦੇ ਹਥੋਂ ਕਿਤਾਬ ਲੈ ਲਈ। ਦੂਜੇ ਪਲੰਘ ਤੇ ਬੈਠ ਕਿਤਾਬ ਵਿਚ ਗਵਾਚ ਗਿਆ। ਛੇ ਵਜ ਗਏ ਪਰ ਪੰਤ ਪਰਿਵਾਰ ਤੋਂ ਕੋਈ ਨਾ ਆਇਆ। ਹਸਪਤਾਲ ਦੀ ਘੰਟੀ ਵਜ ਗਈ। ਪੰਡਿਤ ਵਾਪਸ ਜਾਣਾ ਚਾਹੁੰਦੇ ਸਨ।

ਮਿਸਿਜ਼ ਪੰਡਿਤ ਬੋਲੀ, "ਜ਼ਰਾ ਹੋਰ ਵੇਖ ਲਈਏ। ਬਿਜ਼ੀ ਲੋਕ ਨੇ, ਉਨ੍ਹਾਂ ਨੂੰ ਸੌ ਕੰਮ ਰਹਿੰਦੇ ਨੇ।"

ਪਰ ਪੰਡਿਤ ਸਵਾ ਛੇ ਵਜੇ ਉਠ ਗਏ। ਪੰਤ ਪਰਿਵਾਰ ਦੇ ਨਾ ਆਉਣ ਨਾਲ ਮਿਸਿਜ਼ ਪੰਡਿਤ ਉਦਾਸ ਹੋ ਗਈ। ਉਸ ਸ਼ਾਮ ਵੀ ਰੋਜ਼ੀ ਉਸ਼ਾ ਕੋਲ ਰਹੀ।

ਡੈਡੀ ਮੰਮੀ ਦੇ ਜਾਣ ਬਾਅਦ ਉਸ਼ਾ ਫਿਰ ਕਿਤਾਬ ਪੜ੍ਹਨ ਲੱਗ ਪਈ। ਮਨ ਕਿਤਾਬ ਵਿਚ ਖੁੱਭਾ ਹੋਣ ਦੇ ਬਾਵਜੂਦ ਬਾਰ ਬਾਰ ਇਹ ਖ਼ਿਆਲ ਆ ਜਾਂਦਾ..... ਮੰਮੀ ਖ਼ਾਹਮਖ਼ਾਹ ਉਦਾਸ ਹੋ ਗਈ, ਉਨ੍ਹਾਂ ਨੂੰ ਤੇ ਕੋਈ ਗੱਲ ਐਵੇਂ ਹੀ ਦਿਲ ਨੂੰ ਲੱਗ ਜਾਂਦੀ ਏ।......ਜਾਣਦੀ ਏ, ਉਹ ਲੋਕ ਬਹੁਤ ਬਿਜ਼ੀ ਰਹਿੰਦੇ ਨੇ। ਅਜ ਨਹੀਂ ਆ ਸਕੇ। ਕਲ ਆ ਜਾਣਗੇ।...... ਨਿਰਮਲ ਦੀ ਮੰਮੀ ਬਹੁਤ ਡੀਸੈਂਟ ਅਤੇ ਅਫ਼ੈਕਸ਼ਨੇਟ ਏ। ਕੋਈ ਮਜਬੂਰੀ ਹੋ ਗਈ ਹੋਵੇਗੀ।

ਮੰਗਲਵਾਰ ਸਵੇਰੇ ਉਸ਼ਾ ਸਵੇਰੇ ਹੀ ਕਿਤਾਬ ਪੜ੍ਹਨ ਲੱਗ ਪਈ ਸੀ। ਲਖਨਊ ਵਿਚ ਸਾਈਮਨ ਕਮਿਸ਼ਨ ਦੇ ਆਉਣ ਤੇ ਕਾਂਗਰਸ ਨੇ ਬਾਈਕਾਟ ਅਤੇ ਵਿਰੋਧ ਪ੍ਰਦਰਸ਼ਨ ਦਾ ਹਾਲ। ਕਾਂਗਰਸ ਅਤੇ ਸ਼ਹਿਰੀਆਂ ਦੇ ਜਲੂਸ ਕਾਲੇ ਝੰਡੇ ਲਈ, "ਸਾਈਮਨ ਗੋ ਬੈਕ। ਸਾਈਮਨ ਕਮਿਸ਼ਨ ਦਾ ਬਾਈਕਾਟ।" ਨਾਅਰੇ ਲਾ ਕੇ ਸੜਕਾਂ ਤੇ ਜਾ ਰਹੇ ਨੇ। ਜਲੂਸ ਦਾ ਰਾਹ ਰੋਕਣ ਲਈ ਲਾਠੀਆਂ ਲਈ ਪੁਲੀਸ ਅਤੇ ਘੁੜਸਵਾਰ ਪੁਲੀਸ ਦੀਆਂ ਕਤਾਰਾਂ ਸੜਕ ਨੂੰ ਰੋਕ ਕੇ ਖੜੀਆਂ ਹਨ। ਜਲੂਸ ਦੇ ਅਗੇ ਪੰਡਤ ਨਹਿਰੂ ਅਤੇ ਪੰਡਤ ਗੋਵਿੰਦ ਵੱਲਭ ਪੰਤ ਕਾਂਗਰਸੀਆਂ ਦੇ ਵਿਚ ਟੁਰ ਰਹੇ ਹਨ। ਜਲੂਸ ਅਤੇ ਨੇਤਾ, ਲਾਠੀਆਂ ਵਾਲੇ ਸਿਪਾਹੀ ਅਤੇ ਉਨ੍ਹਾਂ ਦੇ ਪਿਛੇ ਖੜੇ ਘੁੜਸਵਾਰ ਸਿਪਾਹੀਆਂ ਨੂੰ ਵੇਖ ਕੇ ਵੀ ਅਗੇ ਵਧਦੇ ਜਾਂਦੇ ਹਨ......। ਸਾਰਾ ਨਜ਼ਾਰਾ ਕਿਤਾਬ ਦੇ ਪੰਨਿਆਂ ਵਿਚ ਸਾਕਾਰ ਦਿਸ ਰਿਹਾ ਸੀ। ਜਲੂਸ ਪੁਲੀਸ ਦੀ ਕੰਧ ਤਕ ਪਹੁੰਚ ਗਿਆ। ਅਗੇ ਰਾਹ ਨਹੀਂ। ਜਲੂਸ ਖੜਾ ਹੋ ਕੇ ਹੋਰ ਉਚੀ ਆਵਾਜ਼ ਵਿਚ ਨਾਅਰੇ ਲਾ ਰਿਹਾ ਹੈ। ਪਿਛੋਂ ਅਪਾਰ ਭੀੜ ਧਕੇਲ ਰਹੀ ਹੈ। ਕਾਂਗਰਸ ਸਵੈ-ਸੇਵਕ ਤੇ ਨੇਤਾ ਅਗੇ ਆ ਗਏ। ਪੁਲੀਸ ਦੀ ਕੰਧ ਤੇ ਜਲੂਸ ਦੇ ਧੱਕੇ।

ਪੁਲੀਸ ਅਫ਼ਸਰਾਂ ਨੇ ਭੀੜ ਨੂੰ ਤਿਤਰ ਬਿਤਰ ਹੋ ਜਾਣ ਦਾ ਹੁਕਮ ਦਿਤਾ। ਭੀੜ ਹੋਰ ਉਤੇਜਿਤ, ਹੋਰ ਨਾਅਰੇ! ਅਫ਼ਸਰਾਂ ਦੇ ਹੁਕਮ ਨਾਲ ਪੁਲੀਸ ਸਵੈ-ਸੇਵਕਾਂ ਤੇ ਟੁਟ ਪਈ। ਖਟਾ ਖਟ ਲਾਠੀਆਂ ਪੈਣ ਲੱਗੀਆਂ। ਲਾਠੀਆਂ ਨਾਲ ਲੋਕਾਂ ਦੀਆਂ ਟੋਪੀਆਂ ਡਿਗ ਪਈਆਂ, ਕੁਝ ਲੋਕ ਲੜਖੜਾ ਕੇ ਡਿਗ ਪਏ। ਕਾਂਗਰਸੀ ਮਾਰ ਤੋਂ ਪਿਛੇ ਨਹੀਂ ਹਟੇ। ਨਹਿਰੂ ਅਤੇ ਗੋਵਿੰਦ ਵੱਲਭ ਪੰਤ ਨੇ ਭੀੜ ਨੂੰ ਸਬਰ ਕਰਨ ਦਾ ਹੁਕਮ ਦਿਤਾ। ਉਹ ਕਾਂਗਰਸੀਆਂ ਨਾਲ ਮਾਰ ਖਾਂਦੇ ਰਹੇ। ਪਰ ਪਿਛੇ ਨਹੀਂ ਹਟੇ। ਬਹੁਤੀ ਮਾਰ ਪੈਣ ਨਾਲ ਸੜਕ ਤੇ ਬੈਠ ਗਏ।

ਪੁਲੀਸ ਅਫ਼ਸਰ ਨੇ ਆਪਣੀ ਅਸਫਲਤਾ ਤੇ ਖਿੱਝ ਕੇ ਘੁੜਸਵਾਰ ਪੁਲੀਸ ਨੂੰ ਜਲੂਸ ਉਤੇ ਹਮਲਾ ਕਰਨ ਦਾ ਹੁਕਮ ਦਿਤਾ। ਘੁੜਸਵਾਰਾਂ ਦੇ ਘੋੜੇ ਸੜਕ ਤੇ ਬੈਠੇ ਹੋਏ ਕਾਂਗਰਸੀਆਂ ਅਤੇ ਨੇਤਾਵਾਂ ਉਤੇ ਦੌੜ ਪਏ। ਭੀੜ ਦੇ ਲੋਕਾਂ ਦੇ ਹੱਥ ਆਪਣੇ ਸਿਰ ਬਚਾਣ ਲਈ ਉਪਰ ਉਠ ਗਏ, ਪਰ ਉਹ ਨੱਸੇ ਨਹੀਂ......ਭੀੜ ਦੇ ਦਰਦ ਦੇ ਅੰਦਾਜ਼ੇ ਨਾਲ ਊਸ਼ਾ ਦਾ ਗਲਾ ਭਰ ਆਇਆ ਤੇ ਹੰਝੂ ਗਲ੍ਹਾਂ ਉਤੇ ਵਹਿ ਆਏ।

ਊਸ਼ਾ ਉਸ ਵੇਲੇ ਇਕੱਲੀ ਸੀ। ਬੇਬੇ ਚੁਪ ਅਤੇ ਵਿਹਲ ਤੋਂ ਉਬ ਕੇ ਵਾਰਡ ਦੀਆਂ ਦਾਈਆਂ ਨਾਲ ਗੱਲਾਂ ਬਾਤਾਂ ਕਰਨ ਬਰਾਂਡੇ ਵਿਚ ਨਿਕਲ ਗਈ ਸੀ। ਊਸ਼ਾ ਨੇ ਕਿਤਾਬ ਦੋਹਾਂ ਹੱਥਾਂ ਵਿਚ ਫੜੀ ਸੀ। ਬੜੀ ਬੇਚੈਨੀ......ਅਗੇ ਕੀ ਹੋਇਆ ? ਊਸ਼ਾ ਨੇ ਪੈਰ੍ਹਾ ਖ਼ਤਮ ਕੀਤਾ : ਪੁਲੀਸ ਹਾਰ ਮੰਨ ਕੇ ਜਲੂਸ ਨੂੰ ਛਡ ਕੇ ਚਲੀ ਗਈ।

ਊਸ਼ਾ ਨੇ ਕਿਤਾਬ ਇਕ ਪਾਸੇ ਰਖ ਕੇ ਚਾਦਰ ਨਾਲ ਹੰਝੂ ਪੂੰਝ ਲਏ। "ਹਾਇ ਕੀ ਹੋਇਆ, ਰੋ ਕਿਉਂ ਰਹੀ ਏਂ ?"

"ਕੁਝ ਨਹੀਂ ਬੇਬੇ......ਇਹ ਕਿਤਾਬ ਹੀ ਇਹੋ ਜਿਹੀ ਹੈ। ਮੈਂ ਠੀਕ ਹਾਂ, ਫ਼ਿਕਰ ਨਾ ਕਰ।"

"ਅਜਿਹੀ ਕਿਤਾਬ ਦਾ ਕੀ ਪੜ੍ਹਨਾ। ਛੱਡ ਇਹਨੂੰ।" ਬੇਬੇ ਨੇ ਚਿਤਾ ਨਾਲ ਸਮਝਾਇਆ।

ਊਸ਼ਾ ਉਤਸੁਕਤਾ ਨਾਲ ਫਿਰ ਪੜ੍ਹਨ ਲੱਗੀ : ਸਾਈਮਨ ਕਮਿਸ਼ਨ ਦੇ ਵਿਰੋਧ ਵਿਚ ਦੂਜੇ ਦਿਨ ਸਟੇਸ਼ਨ ਤੇ ਜਲੂਸ। ਪਹਿਲੀ ਸ਼ਾਮ ਦਾ ਜਲੂਸ ਵਿਰੋਧ ਪ੍ਰਦਰਸ਼ਨ ਦੀ ਤਿਆਰੀ ਮਾਤਰ ਸੀ, ਹੁਣ ਅਸਲ ਵਿਰੋਧ। ਪਹਿਲੀ ਸ਼ਾਮ ਤੋਂ ਕਿਤੇ ਵੱਡਾ ਜਲੂਸ, ਅਤੇ ਕਈ ਗੁਣਾ ਜ਼ਿਆਦਾ ਲਠੈਤ, ਬੰਦੂਕਚੀ ਅਤੇ ਘੁੜਸਵਾਰ ਪੁਲੀਸ। ਅਫ਼ਸਰਾਂ ਦੇ ਹੁਕਮ ਨਾਲ ਜਲੂਸ ਤੇ ਪਹਿਲੇ ਦਿਨ ਨਾਲੋਂ ਪੁਲੀਸ ਦਾ ਜ਼ਿਆਦਾ ਖ਼ੂੰਖਾਰ ਹਮਲਾ। ਲਾਠੀਆਂ ਅਸਫਲ ਰਹੀਆਂ ਤਾਂ ਘੁੜਸਵਾਰ ਭੀੜ ਤੇ ਟੁਟ ਪਏ। ਅੰਗਰੇਜ਼ ਘੁੜਸਵਾਰ ਅਫ਼ਸਰਾਂ ਨੇ ਨਹਿਰੂ ਅਤੇ ਗੋਵਿੰਦ ਵੱਲਭ ਪੰਤ ਦਾ ਨਿਸ਼ਾਨਾ ਸਾਧ ਕੇ ਘੋੜੇ ਅੱਗੇ ਵਧਾਏ। ਨੇਤਾ ਅਤੇ ਕਾਂਗਰਸ ਜਨ ਅਡਿਗ। ਘੋੜੇ ਅਗਲਿਆਂ ਸੁੰਮਾਂ ਲਈ ਥਾਂ ਨਾ ਵੇਖ ਕੇ ਪਿਛਲੇ ਸੁੰਮਾਂ ਤੇ ਖੜੇ ਰਹਿ ਗਏ। ਨਹਿਰੂ ਸਿਰ ਤੇ ਲਾਠੀ ਖਾ ਬੇਹੋਸ਼ ਹੋ ਕੇ ਡਿਗ ਪਏ। ਕਾਂਗਰਸ ਦੇ ਲੋਕ ਉਨ੍ਹਾਂ ਨੂੰ ਚਾਰੋਂ ਪਸਿਉਂ ਘੇਰ ਕੇ ਆਪਣਿਆਂ ਸਿਰਾਂ ਤੇ ਵਾਰ ਲੈਣ ਲੱਗੇ......। ਊਸ਼ਾ ਦੇ ਹੰਝੂ ਹੁਣ ਹੋਰ ਤੇਜ਼ ਤੇਜ਼ ਵਹਿਣ ਲਗੇ। ਕਿਤਾਬ ਨੂੰ ਇਕ ਪਾਸੇ ਰਖਣਾ ਜ਼ਰੂਰੀ ਹੋ ਗਿਆ।

ਬੇਬੇ ਪ੍ਰੇਸ਼ਾਨ, "ਹਾਇ ਧੀਏ ਕਿਉਂ ਪੜ੍ਹਨੀ ਏਂ ਇਹ ਕਿਤਾਬ। ਛੱਡ ਦੇ।" ਉਹਨੇ ਕਿਤਾਬ ਚੁਕ ਕੇ ਦੂਜੇ ਪਲੰਘ ਤੇ ਰਖ ਦਿਤੀ, "ਐਸਾ ਵੀ ਕੀ ਪੜ੍ਹਨਾ।" ਊਸ਼ਾ ਦੇ ਪਲੰਘ ਦੇ ਕੋਲ ਜਾਲੀ ਤੇ ਰਖੀ ਕਿਤਾਬ ਆਪਣੇ ਮੱਥੇ ਨੂੰ ਛੁਹਾ ਕੇ ਊਸ਼ਾ ਵੱਲ ਵਧਾਈ, "ਪੜ੍ਹਨਾ ਈ ਤੇ ਅੰਜੀਲ ਪੜ੍ਹ। ਸਵਾਬ ਹੋਏਗਾ। ਰੁਆਉਣ ਵਾਲੀ ਕਿਤਾਬ ਦਾ ਕੀ ਪੜ੍ਹਨਾ ?"

ਊਸ਼ਾ ਨੇ ਹੰਝੂ ਪੂੰਝੇ ਹੀ ਸਨ ਕਿ ਕਮਰੇ ਦਾ ਬੂਹਾ ਖੁਲ੍ਹਿਆ।

"ਗੁਡ ਮਾਰਨਿੰਗ। ਕੈਸੀ ਤਬੀਅਤ ਹੈ ?"

"ਗੁਡ ਮਾਰਨਿੰਗ ਡਾਕਟਰ। ਧੰਨਵਾਦ, ਬਹੁਤ ਆਰਾਮ ਵਿਚ ਹਾਂ।"

"ਵਾਹ ਡਾਕਟਰ ਸਾਬ ਜੀ।" ਬੇਬੇ ਬੋਲ ਪਈ। ਆਵਾਜ਼ ਵਿਚ ਗਿਲਾ, "ਕੀ ਕਿਤਾਬ ਦਿਤੀ ਜੇ ਇਹ ਰੋ ਰੋ ਕੇ ਬੇਹਾਲ।"

ਊਸ਼ਾ ਨੇ ਮੱਥੇ ਤੇ ਤਿਊੜੀਆਂ ਤੇ ਬੁਲ੍ਹਾਂ ਤੇ ਉਂਗਲੀ ਰਖ ਕੇ ਬੇਬੇ ਨੂੰ ਇਸ਼ਾਰਾ ਕੀਤਾ—ਚੁੱਪ!

"ਕਿਉਂ ਕੀ ਹੋਇਆ ?" ਸੇਠ ਨੇੜੇ ਆ ਗਿਆ, ਮੱਥੇ ਤੇ ਚਿੰਤਾ ਦਾ ਭਾਵ।

"ਆਈ ਐਮ ਸਾਰੀ ਡਾਕਟਰ।" ਊਸ਼ਾ ਨੂੰ ਝੂੰਜਲਾਹਟ ਅਤੇ ਸੰਕੋਚ ਵੀ, "ਵਿਚਾਰੀ ਬਹੁਤ ਸਿੰਪਲ ਏ। ਇਹਦੀ ਗੱਲ ਦਾ ਬੁਰਾ ਨਾ ਮੰਨਣਾ। ਨਹਿਰੂ ਦੀ ਆਤਮ-ਕਥਾ ਵਿਚ ਕੁਝ ਹਿੱਸੇ ਬੜੇ ਹੀ ਰੁਆਉਣ ਵਾਲੇ। ਇੰਨੀ ਚੰਗੀ ਕਿਤਾਬ ਲਈ ਧੰਨਵਾਦ।"

"ਓਹ! ਇਹ ਗੱਲ। ਕਿਹੜਾ ਹਿੱਸਾ ਪੜ੍ਹ ਰਹੇ ਸੀ ?"

ਊਸ਼ਾ ਦਾ ਉਤਰ ਸੁਣ ਸੇਠ ਨੇ ਅੰਦਾਜ਼ੇ ਨਾਲ ਗਰਦਨ ਹਿਲਾਈ, "ਤੁਸੀਂ ਕਿਹਾ ਸੀ, ਰੁਚੀ ਸਿਰਫ਼ ਸਾਹਿਤ ਵਿਚ।"

"ਇਹ ਸਾਹਿਤ ਵੀ, ਇਤਿਹਾਸ ਵੀ, ਹੋਰ ਵੀ ਬਹੁਤ ਕੁਝ ਹੈ।"

"ਬੁਢੀ ਨੇ ਤੁਹਾਡੀ ਘਬਰਾਹਟ ਵੇਖ ਕੇ ਕਿਤਾਬ ਖੋਹ ਲਈ ?"

"ਬਹੁਤ ਸਿਧੀ ਹੈ—ਮਮਤਾਮਈ।"

"ਮਾਂ ਜੀ! ਇਹ ਕਿਤਾਬਾਂ ਪੜ੍ਹਨ ਨਾਲ ਇਨ੍ਹਾਂ ਨੂੰ ਕੋਈ ਤਕਲੀਫ਼ ਨਹੀਂ ਹੋਵੇਗੀ, ਪੜ੍ਹਨ ਦਿਉ!" ਸੇਠ ਨੇ ਬੇਬੇ ਕੋਲ ਸਿਫ਼ਾਰਸ਼ ਕੀਤੀ।

ਰੋਜ਼ੀ ਮਜਬੂਰ ਹੋ ਗਈ। ਕਿਤਾਬ ਲਿਆ ਕੇ ਫਿਰ ਊਸ਼ਾ ਨੂੰ ਦੇ ਦਿਤੀ। ਸੇਠ ਵੱਲ ਵੇਖਿਆ, "ਡਾਕਟਰ ਸਾਹਬ ਇਹਨੂੰ ਕਹੋ, ਅੰਜੀਲ ਪੜ੍ਹੇ। ਉਸ ਨਾਲ ਬਰਕਤ ਹੋਏਗੀ।"

"ਅੰਜੀਲ।" ਸੇਠ ਮੁਸਕਰਾਇਆ, "ਹਾਂ, ਹਾਂ, ਅੰਜੀਲ ਵੀ ਪੜ੍ਹੇ। ਇਹ ਵੀ ਪੜ੍ਹਨ ਦਿਉ।" ਸੇਠ ਚਲਾ ਗਿਆ।

"ਬੇਬੇ ਤੂੰ ਸਭ ਦੇ ਸਾਹਮਣੇ ਲੜਨ ਲਗਦੀ ਏਂ।" ਊਸ਼ਾ ਨੇ ਰੋਜ਼ੀ ਨੂੰ ਡਾਂਟਿਆ। ਹੰਝੂ ਆ ਗਏ ਸਨ, "ਇਹ ਕੀ ਕਹਿਣ ਦੀ ਗੱਲ ਸੀ।"

"ਮੈਂ ਕੀ ਲੜੀ।" ਰੋਜ਼ੀ ਨੇ ਵਿਰੋਧ ਕੀਤਾ ਪਰ ਕਮਰੇ ਦਾ ਦਰਵਾਜ਼ਾ ਖੁਲ੍ਹਣ ਦੀ ਆਵਾਜ਼ ਨਾਲ ਚੁੱਪ ਹੋ ਗਈ।

"ਹੈਲੋ ਊਸ਼ਾ।" ਚੰਦਰਾ ਆ ਗਈ, "ਬੇਬੀ ਨਾਲ ਕੀ ਝਗੜਾ ਹੋ ਰਿਹਾ ਏ ?"

"ਆ ਬੇਟੀ ਆ।" ਰੋਜ਼ੀ ਨੇ ਗੱਲ ਬਦਲੀ ਅਤੇ ਊਸ਼ਾ ਨਾਲ ਰੁਸ ਕੇ ਬਰਾਂਡੇ ਵਿਚ ਚਲੀ ਗਈ।

ਚੰਦਰਾ ਬਾਰਾਂ ਇਕ ਦੇ ਵਿਚ ਦੋ ਮਿੰਟ ਲਈ ਉਨ੍ਹਾਂ ਨੂੰ ਵੇਖ ਜਾਂਦੀ ਸੀ। "ਲੇਟਿਆਂ ਲੇਟਿਆਂ ਨਾਵਲ ਪੜ੍ਹਨ ਦੀ ਮਸਤੀ ਮਾਣ ਰਹੀ ਏਂ।" ਚੰਦਰਾ ਨੇ ਨੇੜੇ ਪਈ ਕਿਤਾਬ ਵਲ ਇਸ਼ਾਰਾ ਕੀਤਾ, "ਕੋਈ ਲੋੜ ਹੋਵੇ ਤੇ ਦਸਣਾ।" ਚੰਦਰਾ ਪੁਛ ਕੇ ਚਲੀ ਗਈ।

ਊਸ਼ਾ ਨੇ ਫਿਰ ਕਿਤਾਬ ਚੁਕ ਲਈ। ਖ਼ਿਆਲ ਆਇਆ, ਬੇਬੇ ਵੀ ਕੀ.. ..ਪੜ੍ਹਦਿਆਂ ਪੜ੍ਹਦਿਆਂ ਹੰਝੂ ਵਹਿਣ ਦੀ ਗੱਲ ਵੀ ਕਹਿ ਦਿਤੀ। ਡਾਕਟਰ ਬਹੁਤ ਕੰਨਸਿਡਰੇਟ, ਸਮਝਦਾਰ, ਸੀਰੀਅਸ, ਪਾਲਿਟਿਕਸ ਵਿਚ ਇਨਟਰੈਸਟਡ ਹੈ। ਵੈਸੇ ਵੀ ਸਮਾਰਟ ਹੈ......ਡਾਕਟਰ ਦਾਸ ਦੇ ਨਾਲ ਆਇਆ ਤਾਂ ਚੁਪਚਾਪ ਬੈਠਾ ਰਿਹਾ। ਵਿਸ਼ ਵੀ ਨਾ ਕੀਤਾ। ਜਾਣ ਪਛਾਣ ਨਹੀਂ ਸੀ,

ਕੀ ਮੂੰਹ ਖੋਲ੍ਹਦਾ । ਆਪਣੀ ਆਪਣੀ ਸੁਸਾਇਟੀ ਦਾ ਐਟੀਕੇਟ । ਮਾਈ ਨਿਰਮਲ......ਹੀ ਇਜ਼ ਹੈਂਡਸਮ......ਚਾਰਮਿੰਗ......ਪਲਕਾਂ ਬੰਦ ਹੋ ਗਈਆਂ । ਕਲਪਨਾ ਵਿਚ ਪਿੱਠ ਤੇ ਨਿਰਮਲ ਦੀ ਬਾਂਹ......। ਮਧੁਰ ਅੰਗੜਾਈ......।

ਉਸ਼ਾ ਕਿਤਾਬ ਪੜ੍ਹਨ ਲੱਗੀ । ਪ੍ਰਸੰਗ ਦੀਆਂ ਅਖ਼ੀਰਲੀਆਂ ਸਤਰਾਂ ਫਿਰ ਪੜ੍ਹੀਆਂ । ਬਹੁਤ ਸਾਰੇ ਹਿੰਦੁਸਤਾਨੀ ਸਿਪਾਹੀ ਅਤੇ ਅਫ਼ਸਰ ਡਿਊਟੀ ਜਾਂ ਫ਼ਰਜ਼ ਪੂਰਾ ਕਰਨ ਦਾ ਦਿਖਾਵਾ ਕਰਨ ਲਈ ਢਿਲੇ ਢਿਲੇ ਹੱਥਾਂ ਨਾਲ ਲਾਠੀਆਂ ਇਧਰ ਉਧਰ ਪਟਕ ਰਹੇ ਸਨ, ਪਰ ਅੰਗਰੇਜ਼ ਅਫ਼ਸਰ ਆਪਣੇ ਗ਼ੁੱਸੇ ਅਤੇ ਸਾੜੇ ਦੀ ਭੜਾਸ ਕੱਢਣ ਦਾ ਮੌਕਾ ਪਾ ਕੇ ਭੀੜ ਤੇ ਪੂਰੇ ਜ਼ੋਰ ਨਾਲ ਸੱਟਾਂ ਮਾਰ ਰਹੇ ਸਨ ।......ਆਖ਼ਰ ਤੇ ਇੰਡੀਅਨ ਸਨ, ਉਸ਼ਾ ਨੂੰ ਖ਼ਿਆਲ ਆਇਆ...... ਪਰ ਇੰਡੀਅਨਸ ਨੂੰ ਮਾਰਨ ਵਾਲਿਆਂ ਦੇ ਨਾਲ ।...ਨਿਰਮਲ ਡਿਪਟੀ ਕਲੈਕਟਰ ਬਣ ਰਿਹਾ ਹੈ, ਉਹ ਵੀ ਇਹ ਹੀ ਕਰੇਗਾ......?

"ਹੁਣ ਤੇ ਗੋਵਿੰਦ ਵੱਲਭ ਪੰਤ ਮਨਿਸਟਰ ਹੈ ।"......ਯਾਦ ਆ ਗਿਆ, ਪੰਤ ਜੀ ਕਾਲਿਜ ਵੀ ਆਏ ਸਨ । ਸਵਾਗਤ ਲਈ ਕਿੰਨੀ ਤਿਆਰੀ । ਸਭ ਸਟੂਡੈਂਟ, ਪ੍ਰਿੰਸੀਪਲ ਅਤੇ ਟੀਚਰ ਫਾਟਕ ਤੋਂ ਬਿਲਡਿੰਗ ਤਕ ਸੜਕ ਦੇ ਦੋਵੇਂ ਪਾਸੇ ਖੜੋਤੇ ਸਨ । ਪੰਤ ਜੀ ਬਹੁਤ ਲੇਟ ਆਏ ਸਨ, ਪਰ ਸਭ ਲੋਕ ਉਡੀਕ ਵਿਚ ਖੜੇ ਰਹੇ ।......ਇਹਨਾਂ ਪੰਤ ਜੀ ਨੇ ਹੀ ਲਾਠੀਆਂ ਦੀ ਮਾਰ ਖਾਧੀ......ਇੰਡੀਅਨਸ ਲਈ ਮਾਰ ਖਾਧੀ । ਇਕ ਇਹ ਪੰਤ ਹੈ । ਅੰਡਰ ਸੈਕ੍ਰੇਟਰੀ ਹੋਣ ਦਾ ਇੰਨਾ ਘਮੰਡ ਏ । ਡੈਡੀ ਠੀਕ ਹੀ ਕਹਿੰਦੇ ਹਨ, ਤਨਖ਼ਾਹ ਭਾਵੇਂ ਕਿੰਨੀ ਹੋਵੇ, ਹੈ ਤੇ ਕਲਰਕ ਹੀ......

ਉਸ਼ਾ ਦੁਪਹਿਰ ਦੀ ਰੋਟੀ ਬਾਅਦ ਵੀ ਪੜ੍ਹਦੀ ਰਹੀ । ਮੰਮੀ ਚਾਰ ਵਜੇ ਤੋਂ ਕੁਝ ਚਿਰ ਪਹਿਲਾਂ ਹੀ ਆ ਗਈ । ਬੇਟੀ ਦਾ ਮੂੰਹ ਧੋਤਾ, ਕੰਘੀ ਚੋਟੀ ਕੀਤੀ । ਬਿਸਤਰੇ ਦੀਆਂ ਚਾਦਰਾਂ ਅਤੇ ਉਸ਼ਾ ਦੇ ਕਪੜੇ ਬਦਲੇ । ਖ਼ਿਆਲ ਸੀ ਪੰਤ ਪਿਛਲੇ ਦਿਨ ਰੁਝੇ ਹੋਣ ਕਰਕੇ ਨਾ ਆ ਸਕੇ, ਅਜ ਤੇ ਆਣਗੇ ਹੀ । ਕਾਗ਼ਜ਼ ਵਿਚ ਲਿਪਟਿਆ ਛੋਟਾ ਜਿਹਾ ਪੈਕੇਟ ਖੋਲ੍ਹ ਕੇ ਉਸ਼ਾ ਨੂੰ ਵਿਖਾਇਆ, "ਤਰਬੂਜ਼ੀ ਰੰਗ ਦੀ ਸ਼ਿਫ਼ਾਨ ਦੀ ਸਾੜ੍ਹੀ ਲਈ ਇਹ ਕਿਨਾਰੀ ਠੀਕ ਰਹੇਗੀ ? ਤੂੰ ਮਹੀਨ ਨਾਖ਼ੂਨੀ ਸਿਲਵਰ ਜ਼ਰੀ ਲਈ ਹੀ ਕਿਹਾ ਸੀ। ਵਾਪਸੀ ਕਰਕੇ ਆਈ ਹਾਂ । ਵੇਖ ਲੈ, ਕੁੜਮਾਈ ਦੀ ਸਾੜ੍ਹੀ ਉਨ੍ਹਾਂ ਦੇ ਘਰੋਂ ਇਹੋ ਜਿਹੀ ਹੀ ਆਏਗੀ । ਉਸ ਲਈ ਵੀ ਤੂੰ ਇਹੋ ਜਿਹੀ ਕਿਨਾਰੀ ਦਸੀ ਸੀ......।"

"ਮੈਨੂੰ ਇਹੋ ਜਿਹੀ ਪਸੰਦ ਹੈ ।" ਉਸ਼ਾ ਸੰਤੁਸ਼ਟ ਸੀ ।

ਮਾਂ ਦੇ ਵਸ ਵਿਚ ਜਿੰਨਾ ਸੀ, ਤਿਆਰੀ ਵਿਚ ਕੋਈ ਢਿਲ ਨਹੀਂ ਸੀ ਕਰ ਰਹੀ । ਮਿਸਿਜ਼ ਚੌਹਾਨ ਦੀ ਰਾਇ ਵਿਚ ਮੁੰਡੇ ਦੇ ਟਰੇਨਿੰਗ ਜਾਣ ਤੋਂ ਪਹਿਲਾਂ ਕੁੜਮਾਈ ਜ਼ਰੂਰ ਹੋ ਜਾਏ । ਭਾਵੇਂ ਕੁੜੀ ਨੂੰ ਕੁਰਸੀ ਤੇ ਬਿਠਾ ਕੇ ਕੰਮ ਹੋਵੇ । ਵਿਆਹ ਚਾਰ-ਛੇ ਮਹੀਨੇ ਟਲ ਵੀ ਜਾਏ, ਹਰਜ ਨਹੀਂ ।

ਸਵਾ ਚਾਰ ਤਕ ਪੰਡਿਤ ਵੀ ਆ ਗਏ । ਮਿਸਿਜ਼ ਪੰਡਿਤ ਦੀ ਨਜ਼ਰ ਮੁੜ ਮੁੜ ਘੜੀ ਵਲ । ਅਮਿਤ 'ਮੇਰੀ ਕਹਾਣੀ' ਲੈ ਕੇ ਪੜ੍ਹਨ ਲਈ ਦੂਜੇ ਪਲੰਘ ਤੇ ਬੈਠ ਗਿਆ । ਪਦਮਾ ਰੋਜ਼ੀ ਦੇ ਨਾਲ ਆਸ ਪਾਸ ਥਾਂ ਵੇਖਣ ਚਲੀ ਗਈ । ਮਾਂ ਪਿਉ ਅਤੇ ਬੇਟੀ ਵਿਚ ਦੇਰ ਤਕ ਕੀ ਗੱਲ ਹੁੰਦੀ । ਉਸ਼ਾ ਡੈਡੀ ਨੂੰ 'ਮੇਰੀ ਕਹਾਣੀ' ਵਿਚੋਂ ਪੜ੍ਹ ਚੁਕੇ ਹਿੱਸੇ ਬਾਰੇ ਦਸਦੀ ਰਹੀ ।

ਡਾਕਟਰ ਅਮਰ ਨਾਥ ਸੇਠ ਦੇ ਇਲਾਵਾ ਮੈਡੀਕਲ ਕਾਲਜ ਦੇ ਕੁਝ ਹੋਰ ਡਾਕਟਰ ਵੀ ਪੰਡਿਤ ਦੇ ਵਿਦਿਆਰਥੀ ਰਹਿ ਚੁਕੇ ਸਨ। ਖ਼ਬਰ ਸੁਣ ਕੇ, ਸੇਠ ਤੋਂ ਇਕ ਸਾਲ ਸੀਨੀਅਰ ਰਜ਼ਾ ਅਹਿਮਦ ਅਤੇ ਇਕ ਸਾਲ ਜੂਨੀਅਰ ਪ੍ਰਫੁੱਲ ਬੈਨਰਜੀ ਛਨਿਛਰ ਸ਼ਾਮੀਂ ਪੰਡਿਤ ਜੀ ਨੂੰ ਸਲਾਮ ਕਰਨ ਆਏ, ਯੋਗ ਸੇਵਾ ਪੁਛ ਗਏ ਸਨ। ਉਸ ਦਿਨ ਧੀਰੇਂਦਰ ਵਰਮਾ ਆਇਆ। ਧੀਰੇਂਦਰ ਵਰਮਾ ਫ਼ਾਈਨਲ ਦਾ ਸਟੂਡੈਂਟ ਸੀ। ਉਹਨੇ ਵੀ ਪੰਡਿਤ, ਮਿਸਿਜ਼ ਪੰਡਿਤ ਨਾਲ ਹਮਦਰਦੀ ਪ੍ਰਗਟ ਕਰ, ਸੇਵਾ ਲਈ ਪੁਛਿਆ।

ਮਾਂ ਨੇ ਡੂੰਘਾ ਸਾਹ ਭਰਿਆ, "ਲੋਕ ਤੇ ਪਛਾਣ ਦੇ ਨਾਤੇ ਹੀ ਇਸ ਮੌਕੇ ਤੇ ਆ ਕੇ ਪੁਛ ਰਹੇ ਹਨ। ਸਾਡੇ ਕੁੜਮਾਂ ਨੂੰ ਫ਼ੁਰਸਤ ਨਹੀਂ।" ਪੰਡਿਤ ਨੇ ਪਤਨੀ ਨੂੰ ਚੁਪ ਰਹਿਣ ਦਾ ਇਸ਼ਾਰਾ ਕੀਤਾ।

ਸਾਢੇ ਪੰਜ ਵਜ ਗਏ। ਪੰਤ ਨਾ ਆਏ। ਮਾਂ ਦਾ ਚਿਹਰਾ ਉਤਰ ਗਿਆ। ਪੰਤ ਪਰਿਵਾਰ ਤੋਂ ਕਿਸੇ ਦਾ ਨਾ ਆਉਣਾ ਉਸ਼ਾ ਨੂੰ ਵੀ ਚੁਭ ਰਿਹਾ ਸੀ, ਪਰ ਇਸ ਤੋਂ ਜ਼ਿਆਦਾ ਉਹਨੂੰ ਚੁਭ ਰਹੀ ਸੀ ਮਾਂ ਦੀ ਉਦਾਸੀ। ਮੁਲਾਕਾਤ ਦਾ ਵਕਤ ਖ਼ਤਮ ਹੋਣ ਤੇ ਘੰਟੀ ਵਜੀ ਤਾਂ ਮਾਂ ਨੇ ਨਿਰਾਸ਼ ਹੋ ਕੇ ਡੂੰਘਾ ਸਾਹ ਭਰਿਆ, "ਹੇ ਈਸ਼ਵਰ ਤੂੰ ਕਸੂਰ ਮੁਆਫ਼ ਕਰ ਤਾਂ ਜੋ ਅਸੀਂ ਵੀ ਆਪਣੇ ਕਸੂਰਵਾਰਾਂ ਨੂੰ ਮੁਆਫ਼ ਕਰ ਸਕੀਏ।" ਪਲ ਭਰ ਅੱਖਾਂ ਬੰਦ ਕਰ ਲਈਆਂ।

ਪੰਡਿਤ ਵਾਪਸ ਜਾਣ ਲਈ ਉਠੇ। ਮਿਸਿਜ਼ ਪੰਡਿਤ ਨੇ ਰੋਜ਼ੀ ਨੂੰ ਕਿਹਾ, "ਬੇਬੇ, ਤੂੰ ਇਥੇ ਥਕ ਗਈ ਹੋਵੇਂਗੀ, ਘਰ ਜਾਣਾ ਚਾਹੁੰਨੀ ਏਂ ਤੇ ਚਲੀ ਜਾ। ਅਜ ਰਾਤ ਮੈਂ ਰਹਿ ਪਵਾਂਗੀ।"

"ਨਹੀਂ ਮੰਮੀ, ਤੂੰ ਕਿਉਂ ਵਕਤ ਖ਼ਰਾਬ ਕਰੇਂਗੀ!" ਉਸ਼ਾ ਬੋਲ ਪਈ। ਮਾਂ ਦਾ ਉਦਾਸ ਚਿਹਰਾ ਉਹਨੂੰ ਬੜਾ ਚੁਭ ਰਿਹਾ ਸੀ। ਰੋਜ਼ੀ ਵਲ ਦੇਖ ਕੇ ਮੁਸਕਰਾਈ, "ਅਜ ਬੇਬੇ ਕੋਲੋਂ ਮੈਂ ਪੁਰਾਣੀਆਂ ਕਹਾਣੀਆਂ ਸੁਣਾਂਗੀ।" ਉਸ਼ਾ ਅਤੇ ਬੇਬੇ ਵਿਚ ਅਚਾਰ, ਮਿਰਚ, ਚਟਨੀ ਤੋਂ ਇਲਾਵਾ ਹੋਰ ਵੀ ਕਈ ਭੇਦ ਸਨ ਜੋ ਮੰਮੀ ਦੀ ਪਿਠ ਪਿਛੇ ਚਲਦੇ ਰਹਿੰਦੇ ਸਨ। ਬੇਬੇ ਉਸ਼ਾ ਅਤੇ ਦੂਜਿਆਂ ਬੱਚਿਆਂ ਨੂੰ ਬਚਪਨ ਤੋਂ ਹੀ ਕੁਝ ਗੱਲਾਂ ਵਿਚ ਡੈਡੀ ਮੰਮੀ ਦੀ ਡਾਂਟ ਅਤੇ ਨਾਰਾਜ਼ਗੀ ਤੋਂ ਬਚਾਂਦੀ ਰਹਿੰਦੀ ਸੀ।

"ਮੈਂ ਇਥੇ ਮੁੰਜੀ ਕੁਟ ਰਹੀ ਹਾਂ। ਕਿਉਂ ਥਕ ਗਈ? ਮੇਰੀ ਰੋਟੀ ਲੈ ਆਏ ਹੋ, ਹੁਣ ਕੀ ਕਰਾਂਗੀ ਜਾ ਕੇ?" ਰੋਜ਼ੀ ਨੇ ਉਸ਼ਾ ਦੀ ਗੱਲ ਰਖੀ।

ਡੈਡੀ ਮੰਮੀ ਦੇ ਜਾਣ ਬਾਅਦ ਉਸ਼ਾ ਦਾ ਦਿਲ ਪੜ੍ਹਨ ਨੂੰ ਨਾ ਕੀਤਾ। ਮਿਸਿਜ਼ ਪੰਤ ਦਾ ਨਾ ਆਉਣਾ ਉਹਨੂੰ ਵੀ ਖਟਕ ਰਿਹਾ ਸੀ......ਏਨੀ ਬੇਪਰਵਾਹੀ...। ਸਾਹਮਣੇ ਏਨਾ ਲਾਡ ਪਿਆਰ ਅਤੇ ਹੁਣ ਦੇਖਣ ਆਉਣ ਦੀ ਫ਼ੁਰਸਤ ਨਹੀਂ। ਮਨ ਨੂੰ ਸਮਝਾਇਆ ਕੋਈ ਜ਼ਰੂਰੀ ਕੰਮ ਪੈ ਗਿਆ ਹੋਵੇਗਾ। ਮੰਮੀ ਤੇ ਏਨੀ ਉਦਾਸ ਹੋ ਜਾਂਦੀ ਹੈ......ਸ਼ਾਇਦ ਕਲ ਆਏ। ਕਲ ਨਾ ਆਏ ਤਾਂ ਅਮਿਤ ਨੂੰ ਭੇਜ ਕੇ ਪਤਾ ਕਰ ਲੈਣਾ ਚਾਹੀਦਾ ਹੈ ਕਿ ਕਿਸੇ ਮੁਸ਼ਕਲ ਵਿਚ ਤੇ ਨਹੀਂ। ਬਾਰਾਂ ਤੇ ਬੀਤ ਗਈ, ਨਿਰਮਲ ਸੋਲਾਂ ਨੂੰ ਆ ਰਿਹਾ ਹੈ। ਉਨ੍ਹਾਂ ਦੇ ਆਉਣ ਤੇ ਵੀ ਨਹੀਂ ਆਣਗੇ? ਉਹਦੀ ਮੰਮੀ ਦੇ ਇਸ ਵਤੀਰੇ ਬਾਰੇ ਲਿਖਾਂ? ਉਹ ਤੇ ਚਿੱਠੀ ਪਹੁੰਚਣ ਤੋਂ ਪਹਿਲਾਂ ਹੀ ਟੁਰ ਪਏਗਾ। ਆਪਣੀ ਮੰਮੀ ਡੈਡੀ ਦੇ ਇਸ ਵਰਤਾਉ ਬਾਰੇ ਕੀ ਕਹੇਗਾ?......ਜਦੋਂ ਉਹ ਇਥੇ ਹੀ ਨਹੀਂ ਆ ਸਕੇ ਤਾਂ ਨਿਰਮਲ ਨੂੰ ਕੀ ਖ਼ਬਰ ਕੀਤੀ ਹੋਵੇਗੀ। ਆ ਕੇ ਸੁਣੇਗਾ ਤੇ ਉਹਨੂੰ ਕਿੰਜ ਲਗੇਗਾ?......ਚਿੱਠੀ ਵਿਚ ਲਿਖਿਆ ਸੀ ਸੋਲਾਂ ਨੂੰ ਲਖਨਊ ਪਹੁੰਚੇਗਾ। ਇਕ ਦਿਨ

ਰੁਕਣਾ ਪੈ ਗਿਆ ਤਾਂ ਸਤਾਰ੍ਹਾਂ ਨੂੰ। ਉਸ਼ਾ ਨੂੰ ਚਿੱਠੀ ਯਾਦ ਆਉਣ ਲੱਗੀ...ਤੇਰਾ ਇਮਤਿਹਾਨ ਸਤ ਅਪਰੈਲ ਨੂੰ ਖ਼ਤਮ ਹੋ ਜਾਏਗਾ। ਲਿਖਿਆ ਸੀ : ਯੂ ਵਿਲ ਬੀ ਫ਼ਰੀ ਟੂ ਗੋ ਆਊਟ ਏ ਬਿਟ। ਇਨ੍ਹਾਂ ਸ਼ਬਦਾਂ ਦੇ ਭਾਵ ਦੀ ਕਲਪਨਾ ਕਰਕੇ ਉਸ਼ਾ ਦੇ ਪੂਰੇ ਸਰੀਰ ਵਿਚ ਕੰਪਕਪੀ। ਰਤਾ ਘੁੰਮ ਫਿਰ ਆਉਣ ਦੀ ਯਾਦ......।

ਕ੍ਰਿਸਮਿਸ ਦੇ ਤੀਜੇ ਦਿਨ ਦੁਪਹਿਰ ਨਿਰਮਲ ਕੰਧਾਰੀਬਾਗ ਗਲੀ ਆਇਆ ਸੀ। ਮਿਸਿਜ਼ ਪੰਡਿਤ ਨੂੰ ਕਹਿਣ ਲੱਗਾ, "ਮੰਮੀ, ਅਸੀਂ ਦੋਵੇਂ ਜ਼ਰਾ ਘੁੰਮ ਫਿਰ ਆਈਏ ?" ਮਿਸਿਜ਼ ਪੰਡਿਤ ਨੂੰ ਇਹ ਐਂਗਲੋ-ਇੰਡੀਅਨ ਚੰਚਲਤਾ ਬਿਲਕੁਲ ਚੰਗੀ ਨਹੀਂ ਲੱਗਦੀ ਸੀ, ਪਰ ਪੀ.ਸੀ.ਐਸ ਜਵਾਈ ਨੂੰ ਨਾਂਹ ਕਿਵੇਂ ਕਰਦੀ !

ਨਿਰਮਲ ਘਰ ਦੀ ਕਾਰ ਲਿਆਇਆ ਸੀ, ਉਸ਼ਾ ਨੂੰ ਦਿਲਕੁਸ਼ਾ ਬਾਗ ਲੈ ਗਿਆ। ਇਕ ਹੋਰ ਪਰਿਵਾਰ ਪਿਕਨਿਕ ਤੇ ਆਇਆ ਹੋਇਆ ਸੀ। ਨਿਰਮਲ ਬੈਠਣ ਲਈ ਕੋਈ ਇਕਾਂਤ ਥਾਂ ਢੂੰਡਦਾ ਉਸ਼ਾ ਦੇ ਨਾਲ ਗੱਲਾਂ ਕਰਦਾ ਰਿਹਾ : ਸੁਣਿਆ ਹੈ, ਤੇਰਾ ਐਮ.ਏ. ਕਰਨ ਦਾ ਵਿਚਾਰ ਹੈ......ਗੁਡ ਆਈਡੀਆ। ਜੂਨ ਤੋਂ ਛੇ ਮਹੀਨੇ ਲਈ ਮੈਨੂੰ ਟਰੇਨਿੰਗ ਤੇ ਜਾਣਾ ਹੈ। ਉਹਦੇ ਬਾਅਦ ਦੇਖੋ ਕਿਥੇ ਪੋਸਟਿੰਗ ਹੁੰਦੀ ਹੈ। ਸ਼ੁਰੂ ਸ਼ੁਰੂ ਵਿਚ ਲਖਨਊ, ਇਲਾਹਾਬਾਦ, ਜਾਂ ਆਗਰਾ ਤੇ ਮੁਸ਼ਕਲ ਹੈ, ਖ਼ੈਰ ਦੇਖਿਆ ਜਾਏਗਾ।

ਨਿਰਮਲ ਝਾੜੀਆਂ ਨਾਲ ਘਿਰੀ ਹੋਈ ਇਕ ਸੁੰਨੀ ਬੈਂਚ ਵੇਖ ਕੇ ਉਸ਼ਾ ਦੇ ਨਾਲ ਬੈਠ ਗਿਆ। ਗੱਲ ਬਦਲ ਗਈ ਸੀ......ਮੰਮੀ ਤੁਹਾਨੂੰ ਵਿਖਾਉਣ ਲਈ ਚਰਚ ਲੈ ਗਈ। ਮੇਰੀ ਤੇ ਸਲਾਹ ਅਜੇ ਦੋ-ਤਿੰਨ ਸਾਲ ਵਿਆਹ ਟਾਲ ਦੇਣ ਦੀ ਸੀ ਪਰ ਤੁਹਾਡੀ ਛਬੀ ਤਾਂ ਪਹਿਲੀ ਨਜ਼ਰ ਵਿਚ ਹੀ ਦਿਲ ਵਿਚ ਡੂੰਘੀ ਉਤਰ ਗਈ। ਸਮਝ ਲਿਆ ਪਾਰਟਨਰ ਆਫ਼ ਮਾਈ ਡੈਸਟਿਨੀ।......ਨਿਰਮਲ ਮੁਸਕਰਾਇਆ, ਇਸੇ ਨੂੰ ਲੋਕ ਲਵ ਐਟ ਫ਼ਸਟ ਸਾਈਟ ਕਹਿੰਦੇ ਹੋਣਗੇ......।

ਆਪਣੀ ਸੁੰਦਰਤਾ ਦੀ ਪ੍ਰਸ਼ੰਸਾ ਦਾ ਉਨਮਾਦ। ਉਸ਼ਾ ਦੀ ਚੇਤਨਾ ਮਾਣ ਦੇ ਝਭੋਰਿਆਂ ਨਾਲ ਉਡੀ ਜਾ ਰਹੀ ਸੀ। ਉਸ਼ਾ ਦਾ ਹੱਥ ਆਪਣੇ ਹੱਥ ਵਿਚ ਲਈ ਨਿਰਮਲ ਉਹਦੇ ਨਹੁੰਆਂ ਨੂੰ ਪਲੋਸ ਰਿਹਾ ਸੀ।

ਨਿਰਮਲ ਦੀ ਬਾਂਹ ਨੇ ਉਸ਼ਾ ਨੂੰ ਪਿਠ ਪਿਛੋਂ ਨੇੜੇ ਖਿਚ ਲਿਆ। ਉਸ਼ਾ ਖ਼ੁਸ਼ੀ ਵਿਚ ਬੇਬਸ। ਅਨਜਾਣਿਆਂ ਜਾਂ ਬੇਬਸੀ ਵਿਚ ਨਿਰਮਲ ਦੇ ਮੋਢੇ ਦਾ ਸਹਾਰਾ ਲੈ ਲਿਆ। ਨਿਰਮਲ ਦਾ ਲਹਿਜਾ ਡੂੰਘਾ ਹੋ ਗਿਆ, "ਅਸੀਂ ਇਕ ਦੂਜੇ ਦੇ ਹੋ ਜਾਣ ਦਾ ਇਕਰਾਰ ਕਰ ਚੁਕੇ।"

ਉਸ਼ਾ ਦੀਆਂ ਅੱਖਾਂ ਬੰਦ। ਉਹਨੇ ਗਰਦਨ ਹਿਲਾ ਕੇ ਹਾਂ ਕਹੀ।

"ਅਸੀਂ ਪਤੀ ਪਤਨੀ ਦਾ ਸੰਬੰਧ ਸਵੀਕਾਰ ਕਰ ਚੁਕੇ......ਅਸੀਂ ਆਪਣੇ ਇਕਰਾਰ ਤੇ ਇਕ ਕਿਸ ਨਾਲ ਮੋਹਰ ਕਿਉਂ ਨਾ ਲਾ ਦੇਈਏ......!"

ਭਾਵਨਾ ਵਿਚ ਉਸ਼ਾ ਦਾ ਸਾਹ ਤੇਜ਼! ਨਿਰਮਲ ਦੀ ਬਾਂਹ ਨੇ ਉਹਨੂੰ ਆਪਣੇ ਵੱਲ ਖਿਚਿਆ।

"ਇਧਰ ਵੇਖੋ!"

ਉਸ਼ਾ ਦੀਆਂ ਪਲਕਾਂ ਨਾ ਖੁਲ੍ਹੀਆਂ। ਮੂੰਹ ਉਹਦੇ ਵੱਲ ਉਚਾ ਹੋ ਗਿਆ। ਬੁਲ੍ਹਾਂ ਤੇ ਨਿਰਮਲ ਦੇ ਬੁਲ੍ਹਾਂ ਦੀ ਛੋਹ ਨਾਲ ਨਸ ਨਸ ਵਿਚ ਰੋਮਾਂਚ, ਸਿਹਰਨ ਦੀ ਬਿਜਲੀ, ਬੇਸੁਧੀ।

ਬੈਂਚ ਤੋਂ ਕਾਰ ਤਕ ਜਾਂਦਿਆਂ ਊਸ਼ਾ ਦੀ ਬਾਂਹ ਨਿਰਮਲ ਦੀ ਬਾਂਹ ਵਿਚ ਸੀ। ਊਸ਼ਾ ਦੇ ਪੈਰ ਧਰਤੀ ਤੇ ਨਹੀਂ ਸਨ; ਜਿਵੇਂ ਉਮੰਗ ਦੀਆਂ ਲਹਿਰਾਂ ਉਹਨੂੰ ਨਾਲ ਲਈ ਜਾਣ।

ਜਵਾਨ ਧੀ ਦੀ ਮਸਤੀ ਦੀ ਨਜ਼ਰ ਮਾਂ ਤੋਂ ਛੁਪ ਨਾ ਸਕੀ। ਦਿਲਕੁਸ਼ਾ ਵਿਚ ਨਿਰਮਲ ਦੇ ਸਾਥ ਦਾ ਖ਼ੁਮਾਰ ਦੂਜੇ ਦਿਨ ਵੀ ਊਸ਼ਾ ਦੀਆਂ ਅੱਖਾਂ ਵਿਚ ਸੀ। ਮਾਂ ਨੂੰ ਟੋਕਣਾ ਪਿਆ, "ਤੇਰੀਆਂ ਅੱਖਾਂ ਲਾਲ ਕਿਉਂ ਨੇ......ਰਾਤ ਭਰ ਪੜ੍ਹਦੀ ਰਹੀ?"

"ਨਹੀਂ ਤੇ ਮੰਮੀ!"

ਮਾਂ ਨੇ ਪ੍ਰਮੇਸ਼ਵਰ ਨੂੰ ਯਾਦ ਕੀਤਾ......ਕਿਸੇ ਦੀ ਨਜ਼ਰ ਨਾ ਲੱਗ ਜਾਏ।

ਊਸ਼ਾ ਦੀਆਂ ਅੱਖਾਂ ਦਾ ਗੁਲਾਬੀਪਨ ਤੀਜੇ ਦਿਨ ਦੂਰ ਹੋ ਗਿਆ। ਪਰ ਨਵੇਂ ਅਨੁਭਵ ਦੀ ਖ਼ੁਸ਼ੀ ਅਤੇ ਅਭਿਮਾਨ ਦਿਲ ਵਿਚ ਛੁਪਾਈ ਰਖਣਾ ਮੁਸ਼ਕਲ। ਕਾਲਿਜ ਖੁਲ੍ਹਣ ਤੇ ਦੋ ਦਿਨ ਮਨ ਮਾਰੀ ਰਖਿਆ। ਚਿਤਰਾ ਲਾਹੌਰ ਤੋਂ ਆਪਣੇ ਮੰਗੇਤਰ ਦੇ ਸੰਬੰਧ ਵਿਚ ਆਈਆਂ ਖ਼ਬਰਾਂ ਜਾਂ ਉਸਦੇ ਲਖਨਊ ਆਉਣ ਦਾ ਪੂਰਾ ਹਾਲ ਊਸ਼ਾ ਨੂੰ ਦਸ ਦੇਂਦੀ ਸੀ। ਚਿਤਰਾ ਨੂੰ ਮੰਗੇਤਰ ਦੇ ਨੇੜੇ ਬੈਠ ਗੱਲਾਂ ਕਰਨ ਜਾਂ ਚਿੱਠੀਆਂ ਲਿਖਣ ਦਾ ਮੌਕਾ ਨਹੀਂ ਮਿਲਦਾ ਸੀ। ਸਿਰਫ਼ ਉਹਦੇ ਬਾਰੇ ਗੱਲਾਂ ਦਾ ਸੰਤੋਸ਼। ਤੀਸਰਾ ਪੀਰੀਅਡ ਦੋਹਾਂ ਦਾ ਖ਼ਾਲੀ। ਊਸ਼ਾ ਨੇ ਸ਼ਰਮਾ ਸ਼ਰਮਾ ਕੇ ਸਭ ਕੁਝ ਦਸ ਦਿਤਾ।

ਊਸ਼ਾ ਦਾ ਭੇਤ ਸੁਣ ਕੇ ਚਿਤਰਾ ਨੇ ਹੈਰਾਨੀ ਨਾਲ ਪੁਛਿਆ, "ਪਤੀ ਪਤਨੀ ਦਾ ਸੰਬੰਧ ਬਸ ਚੁੰਮਣ ਤਕ......!"

ਊਸ਼ਾ ਨੂੰ ਵਿਆਹ ਤੋਂ ਪਹਿਲਾਂ ਆਪਣੇ ਲਈ ਇਹੋ ਜਿਹਾ ਇਸ਼ਾਰਾ ਗਾਹਲ ਵਾਂਗ ਲੱਗਾ। ਗ਼ੁਸਾ ਆ ਗਿਆ, "ਅਸੀਂ ਲੋਕ ਇਹੋ ਜਿਹੇ ਕਮੀਨੇ ਨਹੀਂ। ਉਹ ਤੁਹਾਡੇ ਵਿਚ ਹੀ ਚਲਦਾ ਹੋਏਗਾ। ਤੁਹਾਡੇ ਲੋਕਾਂ ਨੂੰ ਤੇ ਛੋਹਣ ਵਿਚ ਵੀ ਸੈਕਸ ਦਿਸਦਾ ਏ। ਤੁਹਾਡੀ ਕਲਪਨਾ ਵਿਚ ਸੈਕਸ ਦੇ ਇਲਾਵਾ ਹੋਰ ਕੁਝ ਨਹੀਂ। ਤੁਹਾਡੀ ਪੂਜਾ ਵੀ ਸੈਕਸ ਸਿੰਬਲ ਨਾਲ। ਸਾਡੇ ਵਿਚ ਚੁੰਮਣਾ ਆਦਰ ਅਤੇ ਪਵਿੱਤਰ ਪ੍ਰੇਮ ਦਾ ਪ੍ਰਤੀਕ ਹੈ। ਅਸੀਂ ਲੋਕ ਬਾਈਬਲ ਨੂੰ ਚੁੰਮਦੇ ਹਾਂ। ਦੁਖ ਹੈ—ਤੂੰ ਮੈਨੂੰ ਇਹੋ ਜਿਹਾ ਸਮਝਦੀ ਹੈਂ।"

ਚਿਤਰਾ ਨੂੰ ਕਾਲਿਜ ਵਿਚ ਦੇਖ ਹੁਣ ਊਸ਼ਾ ਮੂੰਹ ਫੇਰ ਲੈਂਦੀ।

ਊਸ਼ਾ ਦਾ ਖ਼ਾਲੀ ਪੀਰੀਅਡ ਸੀ। ਲਾਇਬਰੇਰੀ ਵਿਚ ਬੈਠੀ ਨੋਟ ਲੈ ਰਹੀ ਸੀ। ਪਿਠ ਪਿਛੇ ਦੋ ਹੱਥਾਂ ਨੇ ਉਹਦੀਆਂ ਅੱਖਾਂ ਘੁਟ ਲਈਆਂ।

"ਛੱਡ ਦੇ ਨਾ?" ਜਾਣਦੀ ਹਾਂ, ਊਸ਼ਾ ਨੇ ਕਿਹਾ "ਸ਼ਾਇਰਨ ਹੈ।" ਅੱਖਾਂ ਤੋਂ ਹੱਥ ਪਰੇ ਕਰਨ ਦੀ ਕੋਸ਼ਿਸ਼ ਕੀਤੀ। ਹੱਥਾਂ ਦੀ ਜਕੜ ਹੋਰ ਵਧ। ਊਸ਼ਾ ਗ਼ੁਸੇ ਹੋਈ। "ਛੱਡ ਨਾ ਕੀ ਬੇਵਕੂਫ਼ੀ!"

ਪਿਠ ਪਿਛੋਂ ਹੀ ਊਸ਼ਾ ਦੀਆਂ ਅੱਖਾਂ ਬੰਦ, ਹੱਥਾਂ ਨੇ ਊਸ਼ਾ ਦੀ ਗਰਦਨ ਪਿਛੇ ਝੁਕਾ ਕੇ ਉਸਦਾ ਚਿਹਰਾ ਉਚਾ ਕੀਤਾ। ਡੂੰਘਾ ਚੁੰਮਣ।

"ਮੇਰੇ ਆਦਰ ਅਤੇ ਪਵਿਤ੍ਰ ਪਿਆਰ ਦਾ ਪ੍ਰਤੀਕ।" ਊਸ਼ਾ ਨੇ ਆਵਾਜ਼ ਪਹਿਚਾਣੀ। ਚਿਤਰਾ ਨਾਲ ਜਫੀ ਪਾ ਲਈ।

ਦਰਵਾਜ਼ਾ ਖੁਲ੍ਹਣ ਦੀ ਆਵਾਜ਼ ਨਾਲ ਊਸ਼ਾ ਦਾ ਧਿਆਨ ਟੁੱਟਾ। ਉਹਦੇ ਲਈ ਰੋਟੀ ਆ ਗਈ ਸੀ। ਘੰਟਾ ਭਰ ਯਾਦਾਂ ਵਿਚ ਗਵਾਚੀ ਰਹੀ ਸੀ; ਪੰਜ-ਛੇ ਮਹੀਨਿਆਂ ਦਾ ਜੀਵਨ ਫਿਰ

ਜੀਅ ਲਿਆ ਹੋਵੇ। ਰੋਜ਼ੀ ਨੇ ਉਹਦੇ ਸਾਹਮਣੇ ਤੌਲੀਆ ਵਿਛਾ ਕੇ ਉਹਨੂੰ ਰੋਟੀ ਖਵਾਈ। ਰੋਟੀ ਬਾਅਦ ਉਸ਼ਾ ਫਿਰ ਕਿਤਾਬ ਵਿਚ ਮਸਤ ਹੋ ਗਈ। ਡਾਕਟਰ ਸੇਠ ਨੇ ਵਾਰਡ ਵਿਚ ਝਾਕਿਆ। ਕਿਤਾਬ ਵਿਚ ਮਗਨ ਵੇਖ ਬਿਨਾਂ ਬੁਲਾਏ ਚਲਾ ਗਿਆ। ਕਿਤਾਬ ਦਿਲਚਸਪ ਸੀ, ਪਰ ਵਿਚ ਵਿਚ ਰਾਜਨੀਤਿਕ ਪ੍ਰਸੰਗ ਉਸ਼ਾ ਲਈ ਨਵੀਆਂ ਗੱਲਾਂ ਸਨ। ਇਹ ਹਿੱਸੇ ਪੜ੍ਹਦਿਆਂ ਪੰਤ ਪਰਿਵਾਰ ਦਾ ਵਤੀਰਾ ਅਤੇ ਨਿਰਮਲ ਦੀ ਯਾਦ ਮਨ ਵਿਚ ਕਲਵਲ ਹੁੰਦੀ। ਇਸੇ ਲਈ ਉਸ ਸ਼ਾਮ ਉਹ ਆਪਣਾ ਗ਼ੁੱਸਾ ਵਸ ਵਿਚ ਨਾ ਰਖ ਸਕੀ।

ਪੰਤ ਪਰਿਵਾਰ ਦੇ ਵਤੀਰੇ ਤੋਂ ਸਾਰੇ ਹੀ ਖਿਝੇ ਹੋਏ ਸਨ। ਪੰਡਿਤ ਨੂੰ ਚਿੰਤਾ ਨਾ ਹੋਵੇ, ਇਹ ਗੱਲ ਨਹੀਂ ਸੀ, ਪਰ ਹਰ ਵੇਲੇ ਉਸੇ ਗੱਲ ਦਾ ਕੀ ਫ਼ਾਇਦਾ। ਪਰ ਮਿਸਿਜ਼ ਪੰਡਿਤ ਲਈ ਕੁਝ ਹੋਰ ਸੋਚ ਸਕਣਾ ਅਸੰਭਵ। ਸ਼ਾਮੀਂ ਸਾਢੇ ਚਾਰ ਵਜੇ ਦੇ ਲਗਭਗ ਮੰਮੀ ਰੋਜ਼ੀ ਲਈ ਰੋਟੀ ਲੈ ਕੇ ਆ ਗਈ। ਪੰਡਿਤ ਰਾਹ ਵਿਚ ਕੰਮ ਹੋਣ ਕਰਕੇ ਦੇਰ ਨਾਲ ਆਏ। ਮਾਂ ਦੇ ਠੰਢੇ ਸਾਹ ਸੁਣ ਸੁਣ ਕੇ ਉਸ਼ਾ ਲਈ ਕਿਤਾਬ ਵਿਚ ਦਿਲ ਲਾਣਾ ਮੁਸ਼ਕਲ। ਮਾਂ ਦੇ ਸੁਭਾਅ ਦਾ ਕੁਝ ਹਿੱਸਾ ਧੀ ਨਾਲ ਵੀ ਸਾਂਝਾ ਸੀ। ਉਸ਼ਾ ਆਪਣੀਆਂ ਭਾਵਨਾਵਾਂ ਨੂੰ ਕਾਬੂ ਵਿਚ ਰਖਣ ਦੀ ਕੋਸ਼ਿਸ਼ ਕਰਦੀ ਤਾਂ ਸਹੀ, ਪਰ ਭੜਕ ਪੈਂਦੀ ਤਾਂ ਸੰਜਮ ਭੁਲ ਜਾਂਦੀ। ਪੰਤ ਦੰਪਤੀ ਦੇ ਵਤੀਰੇ ਨਾਲ ਗ਼ੁੱਸੇ ਸੀ, ਮਾਂ ਦੀ ਉਦਾਸੀ ਅਤੇ ਹਰ ਸਾਹ ਵਿਚ ਪ੍ਰਮੇਸ਼ਵਰ ਨੂੰ ਦੁਹਾਈ, ਜ਼ਖ਼ਮਾਂ ਤੇ ਲੂਣ ਦਾ ਕੰਮ ਕਰ ਰਹੀ ਸੀ।

"ਮੰਮੀ, ਮੈਨੂੰ ਮਰ ਗਈ ਸਮਝ ਲਿਆ ਜੋ ਮੇਰਾ ਸੋਗ ਮਨਾ ਰਹੀ ਏਂ......ਮੈਨੂੰ ਕਿਸੇ ਦੇ ਆਣ ਜਾਣ ਦੀ ਨਹੀਂ ਪ੍ਰਵਾਹ ਅਤੇ ਨਾ ਹੀ ਲੋੜ ਏ। ਮੈਂ ਕਿਸੇ ਦੇ ਤਰਸ ਦੀ ਮੁਥਾਜ ਨਹੀਂ......ਪਲੀਜ਼, ਮੇਰੇ ਸਾਹਮਣੇ ਬੈਠ ਕੇ ਮੂੰਹ ਨਾ ਬਣਾਉ। ਜਿਸ ਨਾਲ ਮਤਲਬ ਹੈ ਉਹ ਆਏਗਾ, ਵੇਖਿਆ ਜਾਏਗਾ, ਨਿਬੜ ਲਵਾਂਗੀ!"

ਪੰਡਿਤ ਸਾਢੇ ਪੰਜ ਤਕ ਆਏ। ਹਾਲ ਚਾਲ ਪੁਛਿਆ। ਦੋਵੇਂ ਛੇ ਵਜੇ ਮੁੜ ਗਏ। ਉਸ਼ਾ ਇਨ੍ਹਾਂ ਗੱਲਾਂ ਤੋਂ ਧਿਆਨ ਪਰੇ ਕਰਨ ਲਈ ਫਿਰ ਪੜ੍ਹਨ ਲੱਗ ਪਈ। ਨੌਂ ਵਜੇ ਕਿਤਾਬ ਖ਼ਤਮ। ਕਿਤਾਬ ਦੇ ਅਖ਼ੀਰ ਵਿਚ ਪਤਨੀ ਦੀ ਬੀਮਾਰੀ ਵੇਲੇ ਬੇਡਨ ਵੀਲਰ (ਸਿਵਿਟਜ਼ਰਲੈਂਡ) ਵਿਚ ਲਿਖੀਆਂ ਸਤਰਾਂ ਮਨ ਨੂੰ ਚੁਭ ਗਈਆਂ। ਉਨ੍ਹਾਂ ਸਤਰਾਂ ਨੂੰ ਦੂਜੀ ਵਾਰ ਪੜ੍ਹਿਆ: ਇਸ ਵੇਲੇ ਭਾਰਤ ਬ੍ਰਿਟਿਸ਼ ਸ਼ਾਸਨ ਤੋਂ ਕੀ ਆਸ ਕਰ ਸਕਦਾ ਹੈ। ਇਸ ਪੂਰੀ ਸ਼ਾਸਨ ਪ੍ਰਣਾਲੀ ਕੋਲੋਂ, ਸ਼ਾਸਨ ਦੀ ਜ਼ਿੰਮੇਵਾਰੀ ਸੰਭਾਲੀ, ਵੱਡੇ ਅਫ਼ਸਰ, ਇੰਡੀਅਨ ਸਿਵਲ ਸਰਵਿਸ ਦੇ ਲੋਕਾਂ ਕੋਲੋਂ ਕਿਸੇ ਵੀ ਭਲੇ ਦੀ ਆਸ ਰਖਣੀ ਵਿਅਰਥ ਹੈ। ਇਨ੍ਹਾਂ ਲੋਕਾਂ ਦਾ ਉਦੇਸ਼ ਜਨ-ਹਿਤ ਨਹੀਂ, ਆਪਣੇ ਤੰਗ ਘੇਰੇ ਦੇ ਨਿਜੀ ਸਵਾਰਥ ਹਨ। ਇਸ ਪ੍ਰਬੰਧ ਦਾ ਖ਼ਰਚ ਰੋਜ਼ ਵਧਦਾ ਜਾ ਰਿਹਾ ਹੈ, ਪਰ ਇਸ ਨੂੰ ਚਲਾਉਣ ਵਾਲੇ ਸਰਕਾਰੀ ਅਫ਼ਸਰਾਂ ਦੀ ਵਿਸ਼ੇਸ਼ਤਾ ਸਿਰਫ਼ ਨੈਤਿਕ ਅਤੇ ਬੌਧਿਕ ਪਤਨ ਹੈ। ਪੂਰੀ ਸ਼ਾਸਨ ਪ੍ਰਣਾਲੀ ਅਤੇ ਸ਼ਾਸਕਾਂ ਵਿਚ ਬੇਈਮਾਨੀ ਦਾ ਬੋਲ ਬਾਲਾ ਹੈ। ਉਚੀਆਂ ਪਦਵੀਆਂ ਤੇ ਬੈਠੇ ਲੋਕ ਸਭ ਤੋਂ ਵਧ ਗਿਰੇ ਹੋਏ ਨੇ। ਉਚੀ ਸਰਕਾਰੀ ਨੌਕਰੀ ਲਈ ਚੁਣਨ ਲਈ ਯੋਗਤਾ ਦੀ ਕਸੌਟੀ ਕਮੀਨਾ ਖ਼ੁਸ਼ਾਮਦੀ, ਸਵਾਰਥੀ ਰਵੱਈਆ ਹੈ। ਇਨ੍ਹਾਂ ਅਫ਼ਸਰਾਂ ਦੇ ਵਿਚਾਰਾਂ ਅਤੇ ਕਲਪਨਾ ਵਿਚ ਉਦਾਰ ਭਾਵਨਾ, ਸੱਚਾਈ, ਇਨਸਾਨ ਲਈ ਨਿਆਂ ਅਤੇ ਜਨ ਹਿਤ ਲਈ ਕੋਈ ਥਾਂ ਨਹੀਂ......।

ਊਸ਼ਾ ਨੂੰ ਪੰਕਤੀਆਂ ਚੰਗੀਆਂ ਨਾ ਲੱਗੀਆਂ। ਬਹੁਤ ਦੇਰ ਤਕ ਮਨ ਵਿਚ ਕਈ ਖ਼ਿਆਲ ਆਂਦੇ ਰਹੇ, ਕਦੀ ਮਿੱਠੀਆਂ ਯਾਦਾਂ, ਕਦੀ ਪੰਤ ਪਰਿਵਾਰ ਦੀ ਰੁਖਾਈ ਦੀ ਖਟਕ......ਹੋ ਸਕਦਾ ਹੈ ਨਿਰਮਲ ਦੇ ਡੈਡੀ ਦਾ ਇਹੋ ਜਿਹਾ ਸੁਭਾਅ ਹੀ ਹੋਵੇ,ਪਰ ਨਿਰਮਲ ਇਹੋ ਜਿਹਾ ਨਹੀਂ ਹੋ ਸਕਦਾ। ਨਹਿਰੂ ਵਰਗਾ ਆਦਮੀ ਗ਼ਲਤ ਕਿਉਂ ਕਹੇਗਾ। ਨਹਿਰੂ ਨੇ 1935 ਵਿਚ ਲਿਖਿਆ ਸੀ......ਹੁਣ ਤੇ ਸਰਕਾਰ ਜਾਂ ਸਰਕਾਰੀ ਪ੍ਰਬੰਧ ਬਦਲ ਗਿਆ। ਕਿੰਨਾ ਲੰਮਾ ਅਤੇ ਔਖਾ ਸੰਘਰਸ਼ ਸੀ।...ਊਸ਼ਾ ਕੁਝ ਮਿੰਟ ਸੋਚਦੀ ਰਹੀ। ਫਿਰ ਕਿਤਾਬ ਚੁਕ ਕੇ ਵਰਕੇ ਪਰਤਾਉਣ ਲੱਗ ਪਈ। ਕਈ ਸਫ਼ਿਆਂ ਤੇ ਹਾਸ਼ੀਏ ਉਤੇ ਨਿਸ਼ਾਨ ਸਨ, ਕਿਧਰੇ ਪ੍ਰਸ਼ਨ ਚਿੰਨ੍ਹ, ਕਿਧਰੇ ਸਹੀ ਦਾ ਨਿਸ਼ਾਨ, ਕਿਧਰੇ ਕਟਿਆ ਹੋਇਆ ਸੀ। ਜਿਨ੍ਹਾਂ ਪੈਰਿਆਂ ਤੇ ਨਿਸ਼ਾਨ ਸਨ, ਉਹ ਰਾਜਨੀਤਿਕ ਖ਼ਾਸ ਕਰ ਸਮਾਜਵਾਦੀ ਕਾਰਜ ਕਰਮ ਬਾਰੇ ਸਨ। ਬਾਕੀ ਦਿਲਚਸਪ ਹਿਸਿਆਂ ਦੇ ਮੁਕਾਬਲੇ ਇਹ ਪ੍ਰਸੰਗ ਊਸ਼ਾ ਨੂੰ ਘਟ ਹੀ ਸਮਝ ਆਏ ਸਨ।

ਨਰਸ ਨੌਂ ਵਜੇ ਹੀ ਊਸ਼ਾ ਨੂੰ ਔਪਰੇਸ਼ਨ ਥੀਏਟਰ ਲੈ ਗਈ। ਐਕਸਰੇ ਤੋਂ ਲੱਤ ਦੀ ਹਾਲਤ ਵੇਖੀ ਗਈ। ਸਰਜਨ ਸਿਨਹਾ ਸੰਤੁਸ਼ਟ ਸਨ। ਲੱਤ ਤੋਂ ਤਖ਼ਤੀਆਂ ਲਾਹ ਕੇ ਪਲਸਤਰ ਲਾ ਦਿਤਾ ਗਿਆ। ਸਰਜਨ ਨੇ ਤਸੱਲੀ ਦਿਤੀ—ਹੱਡੀ ਦਾ ਜੋੜ ਬਹੁਤ ਠੀਕ ਬੈਠ ਗਿਆ ਹੈ। ਪਲਸਤਰ ਤੋਂ ਜੇ ਦੋ ਦਿਨ ਕੋਈ ਪਰੇਸ਼ਾਨੀ ਨਾ ਹੋਈ ਤਾਂ ਘਰ ਜਾ ਸਕੇਗੀ।

ਊਸ਼ਾ ਦੇ ਔਪਰੇਸ਼ਨ ਥੀਏਟਰ ਜਾਣ ਤੇ ਬੇਬੇ ਈਸ਼ਵਰ ਕੋਲ ਪ੍ਰਾਰਥਨਾ ਕਰਦੀ ਰਹੀ। ਊਸ਼ਾ ਸਟਰੈਚਰ ਤੇ ਵਾਪਸ ਆਈ ਤਾਂ ਮੁਸਕਰਾ ਰਹੀ ਸੀ। ਬੇਬੇ ਨੇ ਹੱਥ ਜੋੜ, ਮੱਥਾ ਨੀਵਾਂ ਕਰ ਬੁਲ੍ਹਾਂ ਵਿਚ ਹੀ ਈਸ਼ਵਰ ਅਤੇ ਈਸ਼ਵਰ ਦੇ ਪੁੱਤਰ ਦੀ ਕ੍ਰਿਪਾ ਲਈ ਧੰਨਵਾਦ ਕੀਤਾ। ਊਸ਼ਾ ਦੇ ਸਿਰ ਤੇ ਪਿਆਰ ਨਾਲ ਹੱਥ ਫੇਰਿਆ।

ਔਪਰੇਸ਼ਨ ਥੀਏਟਰ ਤੋਂ ਵਾਪਸ ਆ ਕੇ ਊਸ਼ਾ ਭਾਰ ਤੋਂ ਛੁਟਕਾਰਾ ਪਾ ਕੇ ਖ਼ੁਸ਼ ਸੀ। ਸੇਠ ਦਾ ਨੌਕਰ ਅਖ਼ਬਾਰ ਦੇ ਗਿਆ ਸੀ। ਅਖ਼ਬਾਰ ਪੜ੍ਹਨ ਲੱਗੀ।

"ਗੁਡ ਮਾਰਨਿੰਗ!"

"ਗੁਡ ਮਾਰਨਿੰਗ ਡਾਕਟਰ!" ਊਸ਼ਾ ਨੇ ਅਖ਼ਬਾਰ ਇਕ ਪਾਸੇ ਰਖ ਦਿਤਾ।

ਸੇਠ ਨੇ ਪਲਸਤਰ ਲੱਗ ਜਾਣ ਅਤੇ ਲੱਤ ਤੋਂ ਭਾਰ ਲਹਿ ਜਾਣ ਲਈ ਸੰਤੋਸ਼ ਜ਼ਾਹਿਰ ਕਰਕੇ ਪੁਛਿਆ, "ਕਿਤਾਬ ਚੰਗੀ ਸੀ?"

"ਬਹੁਤ ਦਿਲਚਸਪ, ਪਰ ਮੇਰੇ ਲਈ ਬਹੁਤ ਸਾਰੀਆਂ ਗੱਲਾਂ ਨਵੀਆਂ ਸਨ। ਕਿੰਨਾ ਵੱਡਾ ਸੰਘਰਸ਼ ਸੀ! ਹੁਣ ਤੇ ਕਾਂਗਰਸ ਦੀ ਮੰਗ ਪੂਰੀ ਹੋ ਗਈ।" ਸੇਠ ਹੱਥ ਵਿਚਲਾ ਸਟੈਥਸਕੋਪ ਝੁਲਾਂਦਾ ਹੋਇਆ ਪੈਰ ਫੈਲਾ ਕੇ ਆਰਾਮ ਨਾਲ ਖੜਾ ਹੋ ਗਿਆ, "ਕਾਂਗਰਸ ਦੀ ਮੰਗ ਪੂਰੀ ਹੋ ਗਈ?" ਉਹਨੇ ਹੈਰਾਨੀ ਨਾਲ ਪੁਛਿਆ, "ਕਾਂਗਰਸ ਦੇ ਕੁਝ ਨੇਤਾ ਜਾਂ ਲੋਕ ਇਹ ਸਮਝਦੇ ਨੇ, ਸਭ ਲੋਕ ਨਹੀਂ। ਖ਼ਾਸ ਫ਼ਰਕ ਵੀ ਕੀ ਆਇਆ? ਪਹਿਲਾਂ ਅੰਗਰੇਜ਼ ਸਰਕਾਰ ਦੇ ਨਵਾਬ ਛਤਾਰੀ, ਬਾਜਪੇਈ, ਮਹਾਰਾਜ ਸਿੰਘ, ਸੀ. ਵਾਈ. ਚਿੰਤਾਮਣੀ ਮਨਿਸਟਰ ਸਨ, ਹੁਣ ਕਾਂਗਰਸ ਨੇਤਾਵਾਂ ਦੀ ਪਸੰਦ ਦੇ ਲੋਕ ਮਨਿਸਟਰ ਹੋ ਗਏ।"

"ਕਾਂਗਰਸ ਦੇ ਲੋਕ ਮਨਿਸਟਰ ਹਨ", ਊਸ਼ਾ ਝਿਜਕੀ, "ਤਾਂ ਪ੍ਰਬੰਧ ਕਾਂਗਰਸ ਦੇ ਹੱਥ ਹੈ।"

"ਨਹੀਂ ਇਹ ਗੱਲ ਨਹੀਂ।" ਸੇਠ ਨੇ ਸਿਰ ਹਿਲਾਇਆ, "ਅੰਤਮ ਫ਼ੈਸਲਾ ਗਵਰਨਰ ਦੇ ਹੱਥ ਵਿਚ। ਗਰਵਨਰ ਦੇ ਉਪਰ ਦਿੱਲੀ ਵਿਚ ਵਾਇਸਰਾਏ। ਗਵਰਨਰ ਅਤੇ ਵਾਇਸਰਾਏ ਉਤੇ ਜਨਤਾ ਦੀ ਕੋਈ ਲਗਾਮ ਨਹੀਂ। ਕਾਇਦੇ ਕਾਨੂੰਨ ਉਹੀ ਨੇ। ਸਿਰਫ਼ ਕੁਰਸੀਆਂ ਤੇ ਆਦਮੀ ਬਦਲ ਗਏ ਨੇ। ਅੱਠਾਂ ਮਹੀਨਿਆਂ ਵਿਚ ਕੀ ਬਦਲ ਗਿਆ ? ਇਸ ਪ੍ਰਬੰਧ ਨਾਲ ਤੇ ਨਹਿਰੂ ਜੀ ਵੀ ਸੰਤੁਸ਼ਟ ਨਹੀਂ।"

"ਨਹਿਰੂ ਸੰਤੁਸ਼ਟ ਨਹੀਂ!" ਉਸ਼ਾ ਨੂੰ ਹੈਰਾਨੀ।

"ਨਹਿਰੂ ਸੰਤੁਸ਼ਟ ਨਹੀਂ, ਇਹ ਤੇ ਕਿਤਾਬ ਤੋਂ ਹੀ ਪਤਾ ਲਗਦਾ। ਨਹਿਰੂ ਕਹਿੰਦੇ ਹਨ, ਆਮ ਜਨਤਾ ਦੀਆਂ ਸਮੱਸਿਆਵਾਂ ਸਮਾਜਵਾਦੀ ਸਿਸਟਮ ਤੋਂ ਬਿਨਾਂ ਹੱਲ ਨਹੀਂ ਹੋ ਸਕਦੀਆਂ।"

"ਕਾਂਗਰਸ ਸਮਾਜਵਾਦੀ ਸਿਸਟਮ ਲਾਗੂ ਨਹੀਂ ਕਰ ਸਕਦੀ ?"

"ਨਹੀਂ! ਕਾਂਗਰਸ ਮੰਤਰੀਆਂ ਨੂੰ ਏਨਾ ਅਧਿਕਾਰ ਤੇ ਮੌਕਾ ਨਹੀਂ ਹੈ। ਕਾਂਗਰਸ ਦਾ ਝੁਕਾਅ ਵੀ ਇਸ ਪਾਸੇ ਨਹੀਂ ਹੈ। ਨਹਿਰੂ ਨੇ ਆਪ ਲਿਖਿਆ ਹੈ, ਕਾਂਗਰਸ ਦੀ ਵਿਚਾਰਧਾਰਾ ਪੂੰਜੀਪਤੀ ਵਰਗ ਤੋਂ ਪ੍ਰਭਾਵਤ ਹੈ। ਉਹਦਾ ਸੁਪਨਾ ਵਿਦੇਸ਼ੀ ਪੂੰਜੀਪਤੀਆਂ ਦੀ ਥਾਂ ਦੇਸੀ ਪੂੰਜੀਪਤੀਆਂ ਦਾ ਹੋਣਾ ਹੈ। ਕਾਂਗਰਸ ਦੇ ਬਹੁਤੇ ਲੋਕ ਸਮਾਜਵਾਦੀ ਵਿਚਾਰਧਾਰਾ ਤੋਂ ਵਾਕਫ਼ ਹੀ ਨਹੀਂ। ਉਹਦਾ ਰੁਝਾਨ ਸਮਾਜਵਾਦ ਵੱਲ ਕਿਵੇਂ ਹੋ ਸਕਦਾ ਹੈ ?"

ਉਸ਼ਾ ਚੁਪ ਰਹਿ ਗਈ।

"ਜੈ ਪ੍ਰਕਾਸ਼ ਦਾ ਨਾਂ ਜਾਣਦੇ ਹੋ ? ਉਨ੍ਹਾਂ ਦੀ ਇਕ ਛੋਟੀ ਜਿਹੀ ਪੁਸਤਕ ਹੈ, ਪੜ੍ਹੋਗੇ ?"

"ਜ਼ਰੂਰ।" ਉਸ਼ਾ ਨੇ ਕਿਹਾ, "ਨਹਿਰੂ ਦੀ ਕਿਤਾਬ ਡੈਡੀ ਅਤੇ ਅਮਿਤ ਵੀ ਪੜ੍ਹਨਾ ਚਾਹੁੰਦੇ ਹਨ।"

"ਬਹੁਤ ਹੱਛਾ, ਅਜੇ ਰਖੋ।"

ਦੋਪਹਿਰ ਪਿਛੋਂ ਉਸ਼ਾ ਝਪਕੀ ਤੋਂ ਉਠੀ ਤਾਂ ਬੇਬੇ ਨੇ ਦਸਿਆ, ਡਾਕਟਰ ਦਾ ਨੌਕਰ ਦੋ ਛੋਟੀਆਂ ਛੋਟੀਆਂ ਕਿਤਾਬਾਂ ਦੇ ਗਿਆ ਸੀ। "ਸਮਾਜਵਾਦ ਹੀ ਕਿਉਂ ?" ਜੈ ਪ੍ਰਕਾਸ਼ ਨਾਰਾਇਣ ਅਤੇ ਈਮਾਇਲ ਬਰਨ ਦੀ ਕਿਤਾਬ।

ਸ਼ਾਮੀਂ ਪਿਤਾ ਅਤੇ ਮਾਂ ਆਏ। ਉਸ਼ਾ ਦੀਆਂ ਦੋਵੇਂ ਲੱਤਾਂ ਬਰਾਬਰ ਅਤੇ ਬੰਨ੍ਹਿਆ ਹੋਇਆ ਭਾਰ ਲੱਥਾ ਵੇਖ ਕੇ ਸੰਤੁਸ਼ਟ।

"ਡੈਡੀ, ਤੁਸੀਂ ਨਹਿਰੂ ਦੀ ਆਤਮ-ਕਥਾ ਲਿਜਾ ਸਕਦੇ ਹੋ। ਡਾਕਟਰ ਸੇਠ ਨੂੰ ਕਹਿ ਦਿਤਾ ਹੈ।"

ਪੰਡਿਤ ਦਾ ਧਿਆਨ ਛੋਟੀਆਂ ਕਿਤਾਬਾਂ ਵੱਲ ਗਿਆ, "ਸਟੱਡੀ ਕਰ ਰਹੀ ਹੈਂ ?"

"ਡੈਡੀ, ਦੇਖ ਰਹੀ ਹਾਂ, ਮੈਂ ਤੇ ਕੁਝ ਵੀ ਨਹੀਂ ਜਾਣਦੀ।"

"ਜਾਣਨਾ ਤੇ ਠੀਕ ਹੈ। ਜਾਨਣ ਦਾ ਮਤਲਬ ਹੈ, ਕਿਸੇ ਵੀ ਵਿਚਾਰ ਜਾਂ ਸਮੱਸਿਆ ਦੇ ਦੋਹਾਂ ਪੱਖਾਂ ਨਾਲ ਜਾਣ ਪਛਾਣ।"

ਮਿਸਿਜ਼ ਪੰਡਿਤ ਨੇ ਬੇਬੇ ਨੂੰ ਕਿਹਾ, "ਹਸਪਤਾਲ ਵਿਚ ਬੇਆਰਾਮੀ ਨਾਲ ਬਹੁਤ ਥਕ ਗਈ ਹੈ। ਕਲ ਗੁਡ ਫ਼ਰਾਈਡੇ ਹੈ। ਪ੍ਰਾਰਥਨਾ ਲਈ ਗਿਰਜੇ ਨਾ ਗਈ ਤੇ ਦੁਖੀ ਹੋਵੇਗੀ। ਕਪੜੇ ਦੋਹਾਂ ਦੇ ਲੈ ਆਈ ਹਾਂ। ਜੇ ਚਾਹੇਂ ਤਾਂ ਘਰ ਚਲੀ ਜਾ, ਮੈਂ ਇਥੇ ਰਹਿ ਜਾਵਾਂਗੀ।"

ਰੋਜ਼ ਗਿਰਜੇ ਨਾ ਜਾਣ ਵਾਲੇ ਈਸਾਈ ਵੀ ਗੁਡ ਫ਼ਰਾਈਡੇ ਦੀਆਂ ਤਿੰਨਾਂ ਪ੍ਰਾਰਥਨਾਵਾਂ ਵਿਚ ਗਿਰਜੇ ਜਾਣਾ ਜ਼ਰੂਰੀ ਮੰਨਦੇ ਹਨ, ਪਰ ਉਸ਼ਾ ਦੀ ਹਾਲਤ ਐਸੀ ਸੀ ਕਿ ਕਿਸੇ ਨਾ ਕਿਸੇ ਦਾ ਕੋਲ ਰਹਿਣਾ ਜ਼ਰੂਰੀ।

ਮਾਂ ਗੱਲ ਕਰ ਰਹੀ ਸੀ ਤਾਂ ਅਮਿਤ ਆ ਗਿਆ, ਕਹਿਣ ਲੱਗਾ, "ਜੀਜੀ ਦੀ ਮਦਦ ਲਈ ਮੈਂ ਠਹਿਰ ਜਾਵਾਂਗਾ।"

ਪਿਤਾ ਨੇ ਉਸ ਵੱਲ ਚੁਪੀਤੇ ਹੀ ਵੇਖਿਆ। ਮਾਂ ਨੇ ਉਹਦੇ ਭੋਲੇਪਨ ਤੇ ਮਿੱਠੀ ਝਿੜਕ ਦਿਤੀ, "ਤੈਨੂੰ ਕੁਝ ਨਹੀਂ ਕਿਹਾ, ਇਹ ਤੇਰਾ ਕੰਮ ਨਹੀਂ।"

"ਮੇਰੇ ਲਈ ਕਪੜੇ ਲੈ ਆਈ ਏਂ।" ਬੇਬੇ ਬੋਲੀ, "ਰੱਬ ਅਤੇ ਰੱਬ ਦਾ ਪੁਤਰ ਵੇਖ ਰਹੇ ਨੇ ਮੈਂ ਬੀਮਾਰ ਬੱਚੀ ਦੀ ਹਾਲਤ ਤੋਂ ਮਜਬੂਰ। ਬੀਮਾਰਾਂ ਦੀ ਮਦਦ ਉਹਦਾ ਹੁਕਮ। ਉਹਦਾ ਹੁਕਮ ਹੀ ਮੇਰਾ ਕਲੀਸਿਆ। ਉਹ ਮੇਰੇ ਗੁਨਾਹ ਬਖ਼ਸ਼ੇਗਾ। ਮੈਂ ਇਥੇ ਹੀ ਦੁਆ ਕਰ ਲਵਾਂਗੀ।" ਅਮਿਤ ਵੱਲ ਵੇਖ ਕੇ ਤਾਕੀਦ ਕੀਤੀ, "ਕਾਕਾ ਤੂੰ ਗਿਰਜੇ ਜ਼ਰੂਰ ਜਾਈਂ। ਸੁਣਿਐ !"

ਗਿਰਜੇ ਜਾਣ ਲਈ ਅਮਿਤ ਦੀ ਉਦਾਸੀਨਤਾ ਉਸ਼ਾ ਚੰਗੀ ਤਰ੍ਹਾਂ ਜਾਣਦੀ ਸੀ। ਪਿਛਲੀਆਂ ਯਾਦਾਂ ਉਭਰਨ ਲਗੀਆਂ। ਡੇਢ ਦੋ ਸਾਲ ਤੋਂ ਉਸ਼ਾ ਦਾ ਵੀ ਇਹੋ ਜਿਹਾ ਹੀ ਭਾਵ ਸੀ। ਅਮਿਤ ਵੀ ਉਵੇਂ ਹੀ ਬਦਲ ਰਿਹਾ ਸੀ। ਇਸ ਦਾ ਜ਼ਿੰਮੇਵਾਰ ਕੁਝ ਪਿਤਾ ਵੀ ਸੀ। ਪਿਤਾ ਪੁਤਰ ਅਤੇ ਧੀ ਨੂੰ ਵਿਗਿਆਨਕ ਵਿਕਾਸ ਅਤੇ ਨਵੀਆਂ ਖੋਜਾਂ ਦੀਆਂ ਕਹਾਣੀਆਂ ਪੜ੍ਹਨ ਲਈ ਉਤਸਾਹਿਤ ਕਰਦੇ ਰਹਿੰਦੇ ਸਨ। ਵਿਕਾਸਵਾਦ ਤੇ ਸ਼ੁਰੂ ਦੀਆਂ ਕਿਤਾਬਾਂ ਆਪ ਲਾਇਬਰੇਰੀ ਤੋਂ ਲਿਆ ਕੇ ਦਿਤੀਆਂ। ਨਤੀਜਾ ਇਹ ਕਿ ਬੱਚਿਆਂ ਨੂੰ ਸ਼ੰਕਾਵਾਂ : ਜੇ ਇਸ ਪ੍ਰਿਥਵੀ, ਸ੍ਰਿਸ਼ਟੀ ਦਾ ਲੱਖਾਂ ਵਰ੍ਹੇ ਤੋਂ ਨਿਰਮਾਣ ਹੋਇਆ ਹੈ, ਸੂਰਜ ਅਤੇ ਸੈਂਕੜੇ ਤਾਰੇ ਧਰਤੀ ਤੇ ਲੱਖਾਂ ਸਾਲ ਪਹਿਲਾਂ ਮੌਜੂਦ ਸਨ, ਮਨੁੱਖ ਨੇ ਅਨੇਕ ਜੀਵਾਂ ਦੀਆਂ ਅਵਸਥਾਵਾਂ ਵਿਚੋਂ ਲੰਘ ਕੇ ਆਪਣਾ ਹੁਣ ਵਾਲਾ ਸਰੂਪ ਹਾਸਲ ਕੀਤਾ ਹੈ ਤਾਂ ਈਸ਼ਵਰ ਦੇ ਹੁਕਮ ਨਾਲ ਚਾਨਣ ਹੋ ਜਾਣ, ਈਸ਼ਵਰ ਰਾਹੀਂ ਸੰਸਾਰ ਦੇ ਨਿਰਮਾਣ ਅਤੇ ਈਸ਼ਵਰ ਰਾਹੀਂ ਮਨੁੱਖ ਨੂੰ ਆਪਣਾ ਹੀ ਰੂਪ ਦੇਣ ਦੀਆਂ ਗੱਲਾਂ ਕਿਵੇਂ ਠੀਕ ਹਨ ?

ਬੱਚਿਆਂ ਦੀਆਂ ਇਨ੍ਹਾਂ ਸ਼ੰਕਾਵਾਂ ਤੇ ਮਾਂ ਗੁੱਸੇ ਹੋ ਜਾਂਦੀ, "ਇਹੋ ਜਿਹੀ ਕੀ ਪੜ੍ਹਾਈ ਜੋ ਬੱਚੇ ਇਹੋ ਜਿਹੀਆਂ ਗੱਲਾਂ ਕਰਨ।"

ਪੰਡਿਤ ਧੀਰਜ ਨਾਲ ਬੱਚਿਆਂ ਨਾਲ ਗੱਲ ਕਰਦੇ ਅਤੇ ਸਮਝਾਉਂਦੇ। ਧਰਮ ਵਿਸ਼ਵਾਸ ਦਾ ਅਧਾਰ ਅਗਿਆਨ ਨਹੀਂ, ਗਿਆਨ ਹੋਣਾ ਚਾਹੀਦਾ ਹੈ। ਗਿਆਨ ਮਨੁੱਖ ਨੂੰ ਈਸ਼ਵਰ ਦੀ ਸਭ ਤੋਂ ਵੱਡੀ ਦੇਣ। ਈਸ਼ਵਰ ਨੇ ਮਨੁੱਖ ਨੂੰ ਗਿਆਨ ਦੇ ਕੇ ਹੀ ਆਪਣੇ ਵਾਂਗ ਬਣਾ ਲਿਆ ਹੈ, ਜਾਂ ਆਪਣੀ ਸ਼ਕਤੀ ਦਾ ਇਕ ਹਿੱਸਾ ਦੇ ਦਿਤਾ ਹੈ। ਈਸ਼ਵਰ ਅਸੀਮ ਹੈ, ਇਸ ਲਈ ਨਿਰਾਕਾਰ ਸ਼ਕਤੀ। ਈਸ਼ਵਰ ਭੌਤਿਕ ਪਦਾਰਥ ਨਹੀਂ। ਉਹਨੂੰ ਭੌਤਿਕ ਗਿਆਨ ਦੇ ਸਾਧਨਾਂ ਨਾਲ ਨਹੀਂ ਲੱਭਿਆ ਜਾ ਸਕਦਾ। ਉਹਨੂੰ ਮਹਿਸੂਸ ਕਰਨ ਦਾ ਰਸਤਾ ਹੈ ਅੰਤਰ ਚਿੰਤਨ ਅਤੇ ਅੰਤਰ ਗਿਆਨ......। ਪਿਤਾ ਦੀਆਂ ਗੱਲਾਂ ਨਾਲ ਉਸ਼ਾ ਨੂੰ ਈਸ਼ਵਰ ਦੀ ਹੋਂਦ ਦੀ ਬਜਾਏ ਈਸ਼ਵਰ ਪੁਤਰ ਦੇ ਪ੍ਰਤੀਕ ਦੇ ਜ਼ਾਹਿਰ ਦੈਵੀ ਗੁਣਾਂ ਨਾਲ ਹੀ ਸੰਤੋਸ਼ ਸੀ।

ਬੇਬੇ ਵਾਰਡ ਦੀ ਆਇਆ ਨਾਲ ਗੱਲਾਂ ਕਰਨ ਲਈ ਬਰਾਂਡੇ ਵਿਚ ਨਿਕਲ ਗਈ। ਈਮਾਇਲ ਬਰਨ ਦੀ ਕਿਤਾਬ ਚੁਕਦਿਆਂ ਉਸ਼ਾ ਨੂੰ ਖ਼ਿਆਲ ਆਇਆ : ਕਲ ਨਿਰਮਲ ਦੇ ਪੇਅਰੇਂਟਸ ਅਤੇ ਡੈਡੀ-ਮੰਮੀ ਦੀ ਚਰਚ ਵਿਚ ਮੁਲਾਕਾਤ ਹੋਏਗੀ। ਕੁਝ ਤੇ ਪਤਾ ਲੱਗੇਗਾ। ਪਰਸੋਂ ਨਿਰਮਲ ਆ ਜਾਏਗਾ। ਇਥੇ ਸ਼ਾਮ ਤਕ ਤੇ ਜ਼ਰੂਰ......।

ਗੁਡ ਫ਼ਰਾਈਡੇ। ਉਸ਼ਾ ਦੀ ਅੱਖ ਖੁਲੀ ਤੇ ਬੇਬੇ ਨਹਾ ਧੋ ਕੇ ਧੋਤੇ ਹੋਏ ਸਾਫ਼ ਕਪੜੇ ਪਾ ਚੁਕੀ ਸੀ। ਰੋਜ਼ ਉਸ਼ਾ ਦੀ ਨੀਂਦਰ ਖੁਲਦਿਆਂ ਹੀ ਬੇਬੇ ਉਹਦਾ ਹੱਥ ਮੂੰਹ ਧੁਆ ਕੇ ਗਰਮ ਚਾਹ ਦਾ ਮਗ ਦੇ ਦੇਂਦੀ ਸੀ। ਉਸ਼ਾ ਨੂੰ ਨੀਂਦਰ ਖੁਲਦਿਆਂ ਹੀ ਚਾਹ ਦੀ ਲੋੜ। ਬੇਬੇ ਨੇ ਚਾਹ ਦੇਣ ਦੀ ਥਾਂ ਕਿਹਾ, "ਬੱਚੀ ਪਹਿਲਾਂ ਇਬਾਦਤ ਕਰ ਲੈ। ਤੂੰ ਬੀਮਾਰ ਹੈਂ, ਤੇਰੇ ਲਈ ਚਾਹ ਬਣਾ ਦਿਆਂਗੀ।"

ਗੁਡ ਫ਼ਰਾਈਡੇ ਦੇ ਦਿਨ ਬੇਬੇ ਨੂੰ ਸ਼ਾਮ ਦੀ ਅਰਦਾਸ ਤਕ ਨਿਰਜਲ ਨਿਰਾਹਾਰ ਰਹਿਣਾ ਸੀ। ਬੇਬੇ ਦੀ ਭਾਵਨਾ ਦਾ ਖ਼ਿਆਲ ਕਰਕੇ ਉਸ਼ਾ ਨੇ ਕਿਹਾ, "ਇਹੋ ਜਿਹੀ ਕੀ ਬੀਮਾਰ ਹਾਂ, ਮੈਂ ਤਿੰਨ ਵਜੇ ਤਕ ਕੁਝ ਨਹੀਂ ਲਵਾਂਗੀ।"

ਬੇਬੇ ਨੇ ਉਸ਼ਾ ਦਾ ਪਿੰਡਾ ਗਿੱਲੇ ਤੌਲੀਏ ਨਾਲ ਪੂੰਝ ਕੇ ਸਾਫ਼ ਕਪੜੇ ਪਵਾ ਦਿਤੇ। ਪਿੱਠ ਪਿਛੇ ਸਿਰਹਾਣਾ ਰਖ ਕੇ ਪ੍ਰਾਰਥਨਾ ਲਈ ਬਿਠਾਇਆ। ਤਕੀਏ ਦੇ ਕੋਲ ਬਾਈਬਲ ਰਖ ਦਿਤੀ। ਆਪ ਦੂਜੇ ਪਲੰਘ ਦੇ ਨੇੜੇ ਤੈਹ ਕੀਤਾ ਹੋਇਆ ਕੰਬਲ ਵਿਛਾ ਕੇ ਗੋਡੇ ਟੇਕ ਕੇ, ਹੱਥ ਬੰਨ੍ਹ, ਮੱਥਾ ਨਿਵਾ ਕੇ ਪ੍ਰਾਰਥਨਾ ਵਿਚ ਲੀਨ ਹੋ ਗਈ।

ਉਸ਼ਾ ਨੇ ਵੀ ਹੱਥ ਜੋੜ ਕੇ ਅੱਖਾਂ ਬੰਦ ਕਰ ਲਈਆਂ। ਕਲਪਨਾ ਵਿਚ ਬਚਪਨ ਤੋਂ ਪਿਤਾ ਤੇ ਪਾਦਰੀ ਦੇ ਵਰਣਨ ਨਾਲ ਬਣਿਆ ਈਸ਼ਵਰ ਦੇ ਪੁੱਤਰ ਦਾ ਰੂਪ—ਈਸਾ ਮਨੁੱਖ ਜਾਤੀ ਦੇ ਪਾਪਾਂ ਦਾ ਪ੍ਰਾਸ਼ਚਿਤ ਕਰਨ ਲਈ ਕਸ਼ਟ ਸਹਿਣ ਨੂੰ ਤਿਆਰ ਹੈ। ਜ਼ਾਲਮਾਂ ਉਹਦੇ ਹੱਥ ਪਿੱਠ ਪਿਛੇ ਬੰਨ੍ਹ ਦਿਤੇ ਹਨ, ਉਹਦੇ ਸਿਰ ਤੇ ਸੂਲਾਂ ਦਾ ਤਾਜ ਕੱਸ ਦਿਤਾ ਹੈ, ਹਥੌੜੀਆਂ ਨਾਲ ਸੂਲਾਂ ਨੂੰ ਉਹਦੇ ਸਿਰ ਵਿਚ ਠੋਕ ਰਹੇ ਹਨ, ਉਹਦੇ ਸਰੀਰ ਤੇ ਚੋਟਾਂ ਮਾਰ ਰਹੇ ਹਨ, ਉਹਨੂੰ ਗਾਲ੍ਹਾਂ ਕੱਢ ਰਹੇ ਹਨ, ਉਹਦੇ ਮੂੰਹ ਤੇ, ਬਦਨ ਤੇ ਥੁਕ ਰਹੇ ਹਨ। ਈਸਾ ਚੁਪ, ਉਨ੍ਹਾਂ ਮਾਰਣ ਵਾਲਿਆਂ ਜ਼ਾਲਮਾਂ ਦੀ ਮੁਕਤੀ ਲਈ ਸਭ ਅਪਮਾਨ ਅਤੇ ਕਸ਼ਟ ਸਹਿ ਰਿਹਾ ਹੈ। ਈਸਾ ਧੀਰਜ, ਸ਼ਾਂਤੀ, ਨਿਰਭੈਤਾ, ਖਿਮਾ ਅਤੇ ਸਹਿਨਸ਼ੀਲਤਾ ਦਾ ਪ੍ਰਤੀਕ।

ਕੁਝ ਪਲਾਂ ਵਿਚ ਹੋਰ ਖ਼ਿਆਲ......ਐਂਟੀ ਕਮਯੂਨੀਅਨ ਸਰਵਿਸ ਦੇ ਅੰਤ ਵਿਚ ਡੈਡੀ ਮੰਮੀ ਅਤੇ ਨਿਰਮਲ ਦੇ ਪੇਅਰੇਂਟਸ ਵਿਚਕਾਰ ਮੁਲਾਕਾਤ......। ਕੁਝ ਮਿੰਟਾਂ ਵਿਚ ਉਸ਼ਾ ਦੀਆਂ ਪਲਕਾਂ ਖੁਲ੍ਹ ਗਈਆਂ। ਬੇਬੇ ਗੋਡੇ ਟੇਕੀ, ਹੱਥ ਜੋੜੇ, ਸਿਰ ਨਿਵਾਈ। ਬੁਲ੍ਹ ਚੁਪ ਪ੍ਰਾਰਥਨਾ ਵਿਚ ਹਿਲ ਰਹੇ ਸਨ। ਉਸ਼ਾ ਕੁਝ ਪਲ ਛੱਤ ਵੱਲ ਟਕਟਕੀ ਲਾਈ ਤਕਦੀ ਰਹੀ। ਫਿਰ ਬਰਨ ਦੀ ਕਿਤਾਬ ਖੋਲ੍ਹ ਲਈ। ਬੇਬੇ ਨੇ ਘੰਟੇ ਤੱਕ ਪ੍ਰਾਰਥਨਾ ਕੀਤੀ।

ਬੇਬੇ ਨੇ ਵਾਰਡ ਵਿਚ ਪੁਛ ਕੇ ਐਗੋਨੀ ਸਰਵਿਸ (ਈਸਾ ਨੂੰ ਸੂਲੀ ਤੇ ਲਟਕਾਏ ਜਾਣ ਦੇ ਕਸ਼ਟ ਵਿਚ ਹਮਦਰਦੀ ਦੀ ਪ੍ਰਾਰਥਨਾ) ਦਾ ਵਕਤ ਬਾਰਾਂ ਵਜੇ ਦਸ ਦਿਤਾ। ਬੇਬੇ ਅਤੇ ਉਸ਼ਾ ਨੇ ਵੀ ਅੱਖਾਂ ਬੰਦ ਕਰ, ਸਿਰ ਨਿਵਾ, ਈਸ਼ਵਰ ਪੁਤਰ ਦੇ ਯਾਤਨਾ ਨਾਲ ਵਿਆਕੁਲ, ਸਿਰ ਤੇ ਸੂਲਾਂ ਦਾ ਤਾਜ ਰਖੀ, ਸੂਲੀ ਤੇ ਲਟਕੇ ਦਿਲ ਅਤੇ ਦੂਜੇ ਅੰਗਾਂ ਵਿਚੋਂ ਖ਼ੂਨ

ਵਹਿੰਦੇ ਸਰੀਰ ਦੇ ਬਿੰਬ ਨੂੰ ਆਪਣੀ ਸ਼ਰਧਾ ਅਰਪਣ ਕੀਤੀ। ਕੁਝ ਪਲ ਸੋਕ ਅਤੇ ਸ਼ਰਧਾ ਵਿਚ ਸਿਰ ਨਿਵਾਈ ਸਾਰੀ ਸੰਗਤ ਦੀ ਕਲਪਨਾ।

ਊਸਾ ਨੇ ਅੱਖਾਂ ਖੋਲ੍ਹੀਆਂ ਤੇ ਬੇਬੇ ਪ੍ਰਾਰਥਨਾ ਵਿਚ ਲੀਨ।

ਊਸਾ ਨੇ ਸਿਰਹਾਣੇ ਰਖੀ ਬਾਈਬਲ ਚੁਕੀ। ਪਵਿਤਰ ਪੁਸਤਕ ਵਿਚੋ ਸੂਲੀ ਤੇ ਮਰਨ ਤੀਕ ਲਟਕੇ ਅਤੇ ਪੀੜ ਵਿਚ ਛਟਪਟਾਂਦੇ ਈਸਾ ਦੇ ਮੂੰਹੋਂ ਨਿਕਲੇ ਸੱਤਾ 'ਸਬਦਾਂ' ਦਾ ਪਾਠ ਕੀਤਾ, "ਹੇ ਪਿਤਾ, ਇਨ੍ਹਾ ਨੂੰ ਖਿਮਾ ਕਰ, ਕਿਉਂਕਿ ਇਹ ਜਾਣਦੇ ਨਹੀਂ, ਕਿ ਇਹ ਕੀ ਕਰ ਰਹੇ ਨੇ। ਏਲੀ ਏਲੀ ਲਾਮਾ ਸਬਕਤਨੀ (ਹੇ ਮੇਰੇ ਈਸਵਰ ਤੂੰ ਮੈਨੂੰ ਕਿਉਂ ਭੁਲਾ ਦਿਤਾ).. ਮੈ ਆਪਣੀ ਆਤਮਾ ਤੇਰੇ ਹੱਥਾ ਵਿਚ ਸੌਂਪਦਾ ਹਾ।" ਬਾਈਬਲ ਨੂੰ ਮੱਥੇ ਨਾਲ ਛੁਹਾ ਕੇ ਸਿਰਹਾਣੇ ਰਖ ਦਿਤਾ। ਬਿਨਾ ਪਲਕ ਝਪਕੇ ਛੱਤ ਵੱਲ ਵੇਖਦੀ ਰਹੀ। ਕੁਝ ਮਿੰਟਾ ਬਾਅਦ ਊਸਾ ਨੇ ਫਿਰ ਕਿਤਾਬ ਸੁਰੂ ਕੀਤੀ। ਕਿਤਾਬ ਦੇ ਕੁਝ ਹੀ ਪੰਨੇ ਬਚੇ ਸਨ। ਬਰਨ ਦੇ ਵਿਚਾਰਾ ਬਾਰੇ ਸੋਚਣ ਲੱਗੀ : ਮਨੁੱਖ ਰਾਹੀਂ ਮਨੁੱਖ ਦੇ ਸੋਸਣ ਤੋਂ ਰਹਿਤ ਸਭ ਲਈ ਇਕੋ ਜਿਹੇ ਮੌਕੇ ਵਾਲੇ ਸਮਾਜ ਤੋ ਭਾਵ ਜਮੀਨ ਤੇ ਈਸਵਰ ਦੀ ਮੁਰਾਦ ਪੂਰੀ ਹੋਣਾ।...... ਸਮਾਜਵਾਦ ਨੂੰ ਧਰਮ ਵਿਰੋਧੀ ਕਿਉ ਕਿਹਾ ਜਾਦਾ ਹੈ।

ਊਸ਼ਾ ਦੀ ਨਜਰ ਬੇਬੇ ਵੱਲ ਗਈ। ਬੇਬੇ ਗੋਡੇ ਮੋੜੀ ਕੰਬਲ ਤੇ ਬੈਠ ਗਈ ਸੀ। ਪਰ ਪ੍ਰਾਰਥਨਾ ਵਿਚ ਲੀਨ। ਬਹੁਤ ਦੇਰ ਬਾਅਦ ਆਮੀਨ ਵਿਚ ਮੱਥਾ ਨੀਵਾ ਕਰ ਕੇ ਉਠੀ ਤਾਂ ਫ਼ਰਸ ਤੇ ਹੱਥ ਟੇਕਣੇ ਪਏ। ਗੋਡੇ ਸਿੱਧੇ ਨਹੀ ਸਨ ਹੋ ਰਹੇ।

ਤਿੰਨ ਵੱਜ ਚੁਕੇ ਸਨ। ਬਾਰਾ ਤੋਂ ਪਹਿਲਾ ਹਸਪਤਾਲ ਤੋਂ ਖਾਣੇ ਦੀ ਟਰੇਅ ਆ ਗਈ ਸੀ। ਬੇਬੇ ਸੂਪ ਅਤੇ ਸਬਜ਼ੀ ਗਰਮ ਕਰ ਲਿਆਈ। ਊਸਾ ਨੂੰ ਕਹਿਣ ਲੱਗੀ, "ਬੱਲੋ ਤੂੰ ਥੋੜਾ ਖਾ ਲੈ। ਬੀਮਾਰੀ ਵਿਚ ਦੇਰ ਤਕ ਭੁਖਿਆ ਰਹਿਣਾ ਠੀਕ ਨਹੀਂ।"

ਊਸਾ ਨੇ ਸੂਪ ਪੀ ਕੇ, ਕੁਝ ਚਮਚੇ ਸਬਜੀ ਲੈ ਲਈ। ਬੇਬੇ ਨੂੰ ਕਹਿਣਾ ਫ਼ਜੂਲ ਸੀ, ਜਾਣਦੀ ਸੀ, ਸਾਮ ਦੀ ਪ੍ਰਾਰਥਨਾ ਤੋਂ ਪਹਿਲਾਂ ਕੁਝ ਨਹੀਂ ਲਏਗੀ। ਸੋਚ ਰਹੀ ਸੀ, ਪੈਸਨ ਸਰਵਿਸ ਤੋਂ ਬਾਅਦ ਬੇਬੇ ਲਈ ਰੋਟੀ ਲੈ ਕੇ ਮੀਤੂ ਸਾਢੇ ਨੌਂ ਤਕ ਆਏਗਾ। ਅਮਿਤ ਸਾਢੇ ਪੰਜ ਤੋਂ ਕੁਝ ਪਹਿਲਾ ਆ ਗਿਆ।

"ਕਾਕਾ ਤੂੰ ਸਾਮੀਂ ਗਿਰਜੇ ਨਹੀਂ ਜਾਣਾ ?" ਬੇਬੇ ਦੀ ਆਵਾਜ ਵਿਚ ਅਸੰਤੁਸਟਤਾ ਸੀ।

"ਅਜੇ ਬਹੁਤ ਟਾਈਮ।" ਅਮਿਤ ਨੇ ਕਿਹਾ, "ਮੰਮੀ ਨੇ ਤੇਰੀ ਰੋਟੀ ਭੇਜੀ ਹੈ। ਸਾਮ ਨੂੰ ਸਰਵਿਸ ਤੋਂ ਬਾਅਦ ਬਹੁਤ ਦੇਰ ਹੋ ਜਾਏਗੀ।"

"ਕਾਹਦੀ ਦੇਰ ! ਹਨੇਰੇ ਤੋਂ ਪਹਿਲਾਂ ਮੈਨੂੰ ਕੀ ਲੋੜ !" ਬੇਬੇ ਨੇ ਕਟੋਰਦਾਨ ਖਿੜਕੀ ਵਿਚ ਰਖ ਦਿਤਾ।

ਅਮਿਤ ਨੇ ਸਟੂਲ ਭੈਣ ਦੇ ਪਲੰਘ ਦੇ ਨੇੜੇ ਖਿਚ ਲਿਆ। ਭੈਣ ਦੀਆਂ ਅੱਖਾਂ ਵਿਚ ਉਤਸੁਕਤਾ ਨਾਲ ਹਮਦਰਦੀ ਵਿਚ ਬੋਲਿਆ, "ਨੀਰਾ ਸਵੇਰੇ ਕਾਦਿਰ ਵਿਚ ਸੀ। ਉਹਨੇ ਦਸਿਆ, ਮਿਸਟਰ ਅਤੇ ਮਿਸਿਜ ਪੰਤ ਸਰਵਿਸ ਸ਼ੁਰੂ ਹੋਣ ਤੋਂ ਥੋੜੀ ਦੇਰ ਪਹਿਲਾਂ ਹੀ ਆਏ। ਸਭ ਤੋਂ ਪਿਛੇ ਬੈਠੇ। ਸਰਵਿਸ ਖ਼ਤਮ ਹੋਣ ਤੇ ਚੁਪਚਾਪ ਬਾਹਰ। ਅੰਗੌਨੀ ਸਰਵਿਸ ਵਿਚ ਵੀ ਇਸੇ ਤਰ੍ਹਾਂ ਆਏ ਤੇ ਚਲੇ ਗਏ।"

ਊਸ਼ਾ ਸੁਣ ਕੇ ਚੁਪ ਰਹੀ।

ਸ਼ਾਮੀਂ ਸੱਤ ਵਜੇ ਬੇਬੇ ਨੇ ਫਿਰ ਉਸ਼ਾ ਦੀ ਪਿੱਠ ਪਿਛੇ ਸਿਰਹਾਣੇ ਰਖ ਕੇ ਪ੍ਰਾਰਥਨਾ ਲਈ ਬਿਠਾ ਦਿਤਾ। ਆਪ ਵੀ ਪ੍ਰਾਰਥਨਾ ਲਈ ਬੈਠ ਗਈ। ਉਸ਼ਾ ਦਾ ਮਨ ਉਦਾਸ। ਕਲਪਨਾ ਵਿਚ ਈਸਾ ਦਾ ਲਹੂ ਨਾਲ ਭਿਜਿਆ, ਨਫ਼ਰਤ ਅਤੇ ਤ੍ਰਿਸਕਾਰ ਨਾਲ ਦਫ਼ਨਾਇਆ ਗਿਆ ਸਰੀਰ.. ...ਬੇਬੇ ਵੱਲ ਨਜ਼ਰ ਗਈ, ਉਹਦੀਆਂ ਪ੍ਰਾਰਥਨਾ ਵਿਚ ਬੰਦ ਪਲਕਾਂ ਦੇ ਕੋਰ ਗਿੱਲੇ ਸਨ।

ਫ਼ਨਿਫ਼ਰਵਾਰ ਸਵੇਰੇ ਸਭ ਪਹਿਲੇ ਵਾਂਗ। ਉਸ਼ਾ ਦੇ ਮਨ ਵਿਚ ਪਿਛਲੇ ਦਿਨ ਦੀ ਉਦਾਸੀ ਦਾ ਭਾਰ ਪੂਰੀ ਤਰ੍ਹਾਂ ਨਹੀਂ ਸੀ ਮਿਟਿਆ। ਅਖ਼ਬਾਰ ਤੇ ਨਜ਼ਰ ਮਾਰੀ, ਫਿਰ 'ਵਾਈ ਸੋਸ਼ਲਿਜ਼ਮ ਔਨਲੀ' ਸ਼ੁਰੂ ਕਰ ਦਿਤੀ। ਨੌਂ ਵਜੇ ਨਰਸ ਪੱਟੀ ਕਰਨ ਆਈ। ਐਂਗਲੋ-ਇੰਡੀਅਨ ਨਰਸ ਹਿੰਦੁਸਤਾਨੀ ਨਹੀਂ ਬੋਲ ਸਕਦੀ ਸੀ। ਨਰਸ ਨੇ ਮੁਸਕਰਾ ਕੇ ਕਿਹਾ, ਜ਼ਖ਼ਮ ਭਰ ਗਿਆ, ਬਸ ਦੋ ਦਿਨ ਹੋਰ ਪੱਟੀ ਦੀ ਲੋੜ।

ਬਾਰਾਂ ਦੇ ਲਗਭਗ ਚੰਦਰਾ ਝਾਕ ਗਈ। ਉਹਦੇ ਕੁਝ ਮਿੰਟ ਬਾਅਦ ਡਾਕਟਰ ਸੇਠ ਆਇਆ। ਹਾਲ ਚਾਲ ਪੁਛ ਕੇ ਹੌਂਸਲਾ ਦਿਤਾ, "ਸੋਮਵਾਰ ਤੁਹਾਡੇ ਘਰ ਜਾਣ ਦੀ ਪੂਰੀ ਉਮੀਦ......। ਕਿਤਾਬਾਂ ਕਿਹੋ ਜਿਹੀਆਂ ਲੱਗੀਆਂ ?"

ਉਸ਼ਾ ਨੇ ਦੂਜੀ ਕਿਤਾਬ ਵੀ ਲਗਭਗ ਪੜ੍ਹ ਲਈ ਸੀ, ਬੋਲੀ, "ਮੇਰੇ ਲਈ ਨਵੀਆਂ ਗੱਲਾਂ ਹਨ। ਸਮਝਣ ਦੀ ਕੋਸ਼ਿਸ਼ ਕਰ ਰਹੀ ਹਾਂ। ਕੋਈ ਹੋਰ ਕਿਤਾਬ-ਕਹਾਣੀ, ਇਤਿਹਾਸ ਦੇ ਦਿਉ ਤੇ ਜ਼ਰਾ ਦਿਲ ਲੱਗ ਜਾਏ।"

ਦੋਪਹਿਰ ਝਪਕੀ ਬਾਅਦ ਨੀਂਦਰ ਟੁਟੀ ਤਾਂ ਬੇਬੇ ਨੂੰ ਆਵਾਜ਼ ਮਾਰ ਕੇ ਉਸ਼ਾ ਨੇ ਪੁਛਿਆ, "ਕੀ ਵਜਿਆ ਹੈ ?"

ਬੇਬੇ ਨੇ ਦਸਿਆ, ਦੋ ਵਜ ਗਏ।

... ... ...

ਅਜ ਸਵੇਰੇ ਤੋਂ ਉਸ਼ਾ ਦਾ ਧਿਆਨ ਨਿਰਮਲ ਵਿਚ ਸੀ। ਸੁਣਿਆ ਸੀ ਕਲਕੱਤੇ ਤੋਂ ਮੇਲ ਦੋ ਢਾਈ ਵਜੇ ਪਹੁੰਚਦੀ ਹੈ। ਅਜ ਨਿਰਮਲ ਨੇ ਪਹੁੰਚਣਾ ਸੀ......ਇਥੇ ਪੰਜ ਨਹੀਂ ਤੇ ਛੇ ਵਜੇ ਤਕ ਜ਼ਰੂਰ ਆ ਸਕਦਾ ਹੈ। ਸੇਠ ਨੇ ਡੈਨਬਰੀਨ ਦੀ ਕਿਤਾਬ, "ਮਾਈ ਫ਼ਾਈਟ ਫ਼ਾਰ ਆਇਰਸ਼ ਫ਼ਰੀਡਮ" ਭੇਜ ਦਿਤੀ ਸੀ।

ਕਿਤਾਬ ਦੀ ਭੂਮਿਕਾ ਪੜ੍ਹ ਕੇ ਉਸ਼ਾ ਨੂੰ ਕਿਤਾਬ ਪੜ੍ਹਨ ਲਈ ਹੈਰਾਨੀ ਭਰੀ ਉਤਸੁਕਤਾ ......ਆਇਰਲੈਂਡ, ਗਰੇਟ ਬ੍ਰਿਟੇਨ ਦਾ ਹਿੱਸਾ। ਆਮ ਹਿੰਦੁਸਤਾਨੀਆਂ ਦੀ ਨਜ਼ਰ ਵਿਚ ਅੰਗਰੇਜ਼-ਆਇਰਸ਼ ਇਕੋ ਹੀ ਗੱਲ। ਆਇਰਸ਼ ਲੋਕ ਵੀ ਈਸਾਈ, ਪਰ ਉਨ੍ਹਾਂ ਨੂੰ ਅੰਗਰੇਜ਼ਾਂ ਦਾ ਸ਼ਾਸਨ ਨਾਮੰਜ਼ੂਰ। ਕਿਤਾਬ ਵਿਚ ਰਮ ਗਈ, ਪਰ ਨਿਰਮਲ ਦੀ ਯਾਦ ਘੜੀ ਘੜੀ ਕੌਂਧ ਜਾਂਦੀ।

"ਬੇਬੇ, ਕੀ ਵਜ ਗਿਆ ?" ਉਸ਼ਾ ਨੇ ਦੁਪਹਿਰ ਬਾਅਦ ਤੀਜੀ ਵਾਰ ਸਵਾਲ ਕੀਤਾ ਸੀ। ਆਪਣੇ ਪਲੰਘ ਤੋਂ ਵਕਤ ਦਾ ਅੰਦਾਜ਼ਾ ਲਾਉਣ ਲਈ ਬਾਹਰ ਧੁੱਪ ਨਹੀਂ ਵੇਖ ਸਕਦੀ ਸੀ।

ਬੇਬੇ ਵਾਰਡ ਤੋਂ ਵਕਤ ਪੁਛ ਆਈ। ਪੰਜ ਵੱਜ ਗਏ ਸਨ। ਉਸ਼ਾ ਨੇ ਮਨ ਹੀ ਮਨ ਕਿਹਾ : ਨਿਰਮਲ ਡੈਡੀ ਮੰਮੀ ਦੇ ਪਿਛੋਂ ਆਏ ਤੇ ਚੰਗਾ।

ਦਰਵਾਜ਼ਾ ਖੁਲ੍ਹਣ ਦੀ ਆਵਾਜ਼ ਨਾਲ ਊਸ਼ਾ ਦੀ ਗਰਦਨ ਘੁੰਮ ਗਈ। ਡੈਡੀ ਸਨ, ਉਨ੍ਹਾਂ ਦੇ ਪਿਛੇ ਮੰਮੀ। ਕੁਝ ਪ੍ਰੇਸ਼ਾਨ ਦਿਸੀ।

"ਮੰਮੀ, ਕਲ ਦੇ ਵਰਤ ਨਾਲ ਤਬੀਅਤ ਖ਼ਰਾਬ ਹੋਈ ਨਾ।" ਊਸ਼ਾ ਨੇ ਕਿਹਾ।

"ਨਹੀਂ ਮੁੰਨੀ, ਰਾਤੀਂ ਨੀਂਦਰ ਨਹੀਂ ਆਈ। ਦੋ ਵਾਰ ਗੋਲੀ ਵੀ ਲਈ।" ਮੰਮੀ ਦੀ ਉਦਾਸੀ ਅਤੇ ਉਨੀਂਦਰੇ ਦਾ ਕਾਰਣ ਊਸ਼ਾ ਜਾਣਦੀ ਸੀ। ਡੈਡੀ ਨੇ ਨਵੀਂ ਕਿਤਾਬ ਦੇ ਵਰਕੇ ਪਰਤਾ ਕੇ ਕਿਹਾ, "ਊਸ਼ਾ ਤੈਨੂੰ ਪਾਲਿਟਿਕਸ ਵਿਚ ਇਕਦਮ ਏਨਾ ਡੂੰਘਾ ਇਨਟਰੈਸਟ।" ਕਿਤਾਬ ਤੇ ਸੇਠ ਦਾ ਨਾਂ ਦੇਖ ਕੇ ਹੱਸ ਪਏ, "ਸੇਠ ਤੈਨੂੰ ਚੇਲਾ ਬਣਾ ਰਿਹਾ ਹੈ।"

"ਨਹੀਂ ਡੈਡੀ, ਪਾਲਿਟਿਕਸ ਤੇ ਕੀ, ਕਿਤਾਬ ਦਿਲਚਸਪ ਹੈ। ਸਮਝਣਾ ਚਾਹੁੰਦੀ ਹਾਂ।"

ਮੰਮੀ ਕਟੋਰਦਾਨ ਦੇ ਨਾਲ ਆਪਣੇ ਕਪੜੇ ਵੀ ਲਿਆਈ ਸੀ। ਮੰਮੀ ਦੀ ਸਾੜ੍ਹੀ ਦਾ ਬਾਰਡਰ ਵਿਖਾਈ ਦੇ ਰਿਹਾ ਸੀ। ਊਸ਼ਾ ਨੇ ਅੰਦਾਜ਼ਾ ਲਾਇਆ, ਮੰਮੀ ਈਸ਼ਵਰ ਸੰਡੇ ਦੀ ਪ੍ਰਾਰਥਨਾ ਦੇ ਲਈ ਆਪਣੇ ਕਪੜੇ ਲੈ ਕੇ ਆਈ ਹੈ ਤਾਂ ਜੋ ਬੇਬੇ ਨੂੰ ਘਰ ਵਾਪਸ ਭੇਜ ਸਕੇ।

"ਬੇਬੇ, ਰਾਤੀਂ ਮੈਂ ਰਹਿ ਜਾਵਾਂਗੀ। ਤੂੰ ਘਰ ਚਲੀ ਜਾ। ਸਵੇਰੇ ਜ਼ਲਾਲ ਦੀ ਦੁਆ ਲਈ ਗਿਰਜੇ ਜਾ ਸਕੇਗੀ।"

ਊਸ਼ਾ ਨੇ ਰੋਣਹਾਕੀ ਜਿਹੀ ਹੋ ਕੇ ਬੇਬੇ ਵਲ ਦੇਖਿਆ। ਨਹੀਂ ਚਾਹੁੰਦੀ ਸੀ ਕਿ ਨਿਰਮਲ ਮੰਮੀ ਦੇ ਸਾਹਮਣੇ ਆਏ। ਉਹਦਾ ਆਪਣਾ ਮਨ ਉਦਾਸ, ਉਹਦੇ ਤੇ ਮੰਮੀ ਦੀ ਉਦਾਸੀ।

ਬੱਚੇ ਬੇਬੇ ਦੀ ਗੋਦ ਵਿਚ ਪਲੇ ਸਨ, ਬੱਚਿਆਂ ਦੀਆ ਸੈਣਤਾ ਭਾਪਦੀ ਸੀ। ਉਹਨੇ ਗਰਦਨ ਹਿਲਾ ਕੇ ਕਿਹਾ, "ਨਾ, ਨਾ, ਤੂੰ ਘਰ ਜਾ। ਤੂੰ ਮੰਜੀ ਪਕੜ ਲਈ ਤੇ ਸਭ ਦੀ ਮੁਸੀਬਤ ਹੋ ਜਾਏਗੀ। ਅਸੀਂ ਦੋਹਾ ਨੇ ਜਿਸ ਤਰ੍ਹਾਂ ਕਲ ਇਬਾਦਤ ਦੁਆ ਕਰ ਲਈ, ਸਵੇਰੇ ਵੀ ਕਰ ਲਵਾਂਗੇ। ਮੈਨੂੰ ਹੋਰ ਕਪੜਿਆਂ ਦੀ ਲੋੜ ਨਹੀਂ। ਕਲ ਵਾਲੇ ਕਪੜੇ ਰਾਤੀਂ ਲਾਹ ਕੇ ਰਖ ਛਡੇ ਸਨ, ਚੰਗੇ ਭਲੇ ਸਾਫ਼ ਨੇ। ਰੋਟੀ ਤੂੰ ਲੈ ਹੀ ਆਈ ਹੈਂ।"

ਮੁਲਾਕਾਤ ਦਾ ਵਕਤ ਖ਼ਤਮ ਹੋਣ ਦੀ ਘੰਟੀ ਤੇ ਡੈਡੀ-ਮੰਮੀ ਉਠ ਗਏ। ਊਸ਼ਾ ਨੇ ਕਿਤਾਬ ਚੁਕ ਲਈ ਤੇ ਬੇਬੇ ਬਰਾਂਡੇ ਦੇ ਸਾਹਮਣੇ ਚਹਲਕਦਮੀ ਲਈ ਨਿਕਲ ਗਈ। ਊਸ਼ਾ ਦੀ ਨਜ਼ਰ ਕਿਤਾਬ ਦੇ ਪੰਨਿਆਂ ਤੇ। ਪਰ ਧਿਆਨ ਨਿਰਮਲ ਵਿਚ। ਊਸ਼ਾ ਨੂੰ ਬੇਬੇ ਕੋਲੋਂ ਵਕਤ ਪੁਛਣ ਤੇ ਸਰਮ। ਅੰਦਾਜ਼ਾ..... ਸਤ ਵਜਦੇ ਹੀ ਹੋਣੇ ਨੇ..... ਕੀ ਨਿਰਮਲ ਆਇਆ ਹੀ ਨਹੀਂ ?......ਕੀ ਕਾਰਣ ਹੋ ਗਿਆ। ਓਹ..... ਮੀਤੂ ਦੀ ਗੱਲ ਤੋਂ ਲਗ ਰਿਹਾ ਸੀ, ਉਹਦੇ ਪੇਅਰੇਂਟਸ ਬਹੁਤ ਚੁਪਚਾਪ ਸਨ। ਉਹ ਲੋਕ ਸ਼ਾਇਦ ਕਿਸੇ ਕਾਰਣ ਫ਼ਿਕਰਮੰਦ ਹੋਣ। ਸਾਨੂੰ ਦਸਣਾ ਨਾ ਚਾਹੁੰਦੇ ਹੋਣ। ਅਸੀਂ ਲੋਕ ਉਨ੍ਹਾਂ ਦੀ ਚੁਪ ਤੋਂ ਚਿੰਤਿਤ.. ...ਹੇ ਈਸ਼ਵਰ ਕੀ ਹੋਣ ਵਾਲਾ ਹੈ, ਤੇਰਾ ਕੀ ਵਿਧਾਨ। ਫਿਰ ਖ਼ਿਆਲ......ਸ਼ਾਇਦ ਮੇਲ ਲੇਟ ਹੋਵੇ।

ਈਸ਼ਵਰ ਸੰਡੇ। ਬੇਬੇ ਨੇ ਊਸ਼ਾ ਨੂੰ ਵਾਜ ਮਾਰੀ, "ਉਠ ਜਾ ਮੇਰੀ ਬੱਚੀ ਰਾਣੀ, ਜਲਾਲ ਦੀ ਦੁਆ ਦਾ ਵਕਤ ਹੋ ਰਿਹਾ ਹੈ।" ਪਲੰਘ ਦੇ ਨੇੜੇ ਸਟੂਲ ਤੇ ਦੰਦਾ ਦਾ ਮੰਜਨ, ਸਾਬਣ, ਪਾਣੀ ਤੌਲੀਆ ਰਖਿਆ ਹੋਇਆ ਸੀ। ਬੇਬੇ ਆਪ ਅਧਾ ਘੰਟਾ ਪਹਿਲਾਂ ਬਾਹਰ ਖੁਲ੍ਹੇ ਵਿਚ ਜਾ ਕੇ ਪੂਰਬ ਵਲ ਦਿਨ ਚੜ੍ਹਨ ਦਾ ਅੰਦਾਜ਼ਾ ਲਾਉਣ ਲਈ ਦੋ ਵਾਰ ਵੇਖ ਆਈ ਸੀ। ਆਪ ਨਹਾ ਕੇ ਸਾਫ਼ ਕਪੜੇ ਪਾ ਲਏ ਸਨ।

... ... ...

ਸ਼ੁਕਰ ਦੀ ਸਵੇਰ ਵਾਂਗ ਉਸ਼ਾ ਨੂੰ ਤਿਆਰ ਕਰ ਪ੍ਰਾਰਥਨਾ ਲਈ ਬਿਠਾ ਦਿਤਾ। ਆਪ ਵੀ ਪ੍ਰਾਰਥਨਾ ਵਿਚ ਲੀਨ। ਉਸ਼ਾ ਨੇ ਵੀ ਹਥ ਜੋੜ ਇਕਾਗਰਤਾ ਲਈ ਪਲਕਾਂ ਬੰਦ ਕਰ ਲਈਆਂ......ਕਲਪਨਾ ਵਿਚ ਕਬਰ ਤੋਂ ਉਠ ਕੇ ਈਸਾ ਦਾ ਪ੍ਰਕਾਸ਼ਮਾਨ ਸਰੀਰ ਆਕਾਸ਼ ਵਿਚ ਸਵਰਗ ਵਲ ਜਾਂਦਾ ਹੋਇਆ। ਉਸ਼ਾ ਨੇ ਚੁਪ ਹੋ ਈਸ਼ਵਰ ਨੂੰ ਦੁਹਾਈ ਦਿਤੀ : ਜਿਸ ਤਰ੍ਹਾਂ ਸਵਰਗ ਵਿਚ ਤੇਰੀ ਇਛਿਆ ਪੂਰੀ ਹੁੰਦੀ ਹੈ, ਉਸੇ ਤਰ੍ਹਾਂ ਹੀ ਤੇਰੀ ਕ੍ਰਿਪਾ ਨਾਲ ਧਰਤੀ ਤੇ ਵੀ ਸਭ ਦੇ ਦਿਲ ਵਿਚ ਸਚ, ਦਯਾ ਨਿਆਂ ਦਾ ਵਾਸ ਹੋਵੇ। ਤੇਰੀ ਜਯੋਤੀ ਨਾਲ ਸਭ ਭਰਮਾਂ ਸ਼ੰਕਿਆਂ ਦਾ ਹਨੇਰਾ ਦੂਰ ਹੋਵੇ। ਮੇਰੇ ਨਿਰਮਲ, ਮੇਰੇ ਪਰਿਵਾਰ, ਨਿਰਮਲ ਦੇ ਪਰਿਵਾਰ ਤੇ ਤੇਰਾ ਮਿਹਰ ਭਰਿਆ ਹੱਥ ਰਵ੍ਹੇ। ਅਜ ਮੇਰਾ ਨਿਰਮਲ ਆਏ। ਨਿਰਮਲ ਦੀ ਰਖਿਆ ਕਰੋ, ਉਹਦੇ ਰਾਹ ਦੇ ਵਿਘਨ ਦੂਰ ਕਰੋ। ਉਸ਼ਾ ਦੀਆਂ ਪਲਕਾਂ ਤਿੰਨ-ਚਾਰ ਮਿੰਟਾਂ ਵਿਚ ਖੁਲ੍ਹ ਗਈਆਂ। ਸਿਰ ਨਵਾਈ ਬੇਬੇ ਦੇ ਬੁਲ੍ਹ ਪ੍ਰਾਰਥਨਾ ਵਿਚ ਹਿਲਦੇ ਰਹੇ। ਫਿਰ ਗਰਦਨ ਝੁਕਾ ਕੇ ਆਮੀਨ ਕਿਹਾ। ਫ਼ਰਸ਼ ਤੇ ਦੋਵੇਂ ਹਥ ਰਖ ਕੇ ਉਠੀ। ਉਸ ਦਿਨ ਵੀ ਪ੍ਰਾਰਥਨਾ ਤੋਂ ਪਹਿਲਾਂ ਚਾਹ ਨਹੀਂ ਪੀਤੀ ਸੀ। ਬੇਬੇ ਵਾਰਡ ਦੀ ਅੰਗੀਠੀ ਤੇ ਚਾਹ ਬਣਾਉਣ ਚਲੀ ਗਈ। ਇਕਾਗਰ ਹੋ ਕੇ ਪ੍ਰਾਰਥਨਾ ਕਰਨ ਬਾਅਦ ਵੀ ਉਸ਼ਾ ਉਦਾਸ।

ਅਠ ਵਜੇ ਤੋਂ ਈਸ਼ਵਰ ਸੰਡੇ ਦੀ ਦੂਜੀ ਪ੍ਰਾਰਥਨਾ। ਬੇਬੇ ਪ੍ਰਾਰਥਨਾ ਤੋਂ ਉਠੀ ਤਾਂ ਉਸ਼ਾ ਡੈਨਬਰੀਨ ਦੀ ਕਿਤਾਬ ਵਿਚ ਲੀਨ ਸੀ।

"ਮੁੰਨੀ, ਅਜ ਤੇ ਅੰਜੀਲ ਪੜ੍ਹਨੀ ਚਾਹੀਦੀ ਹੈ।" ਬੇਬੇ ਟੋਕੇ ਬਿਨਾਂ ਨਾ ਰਹਿ ਸਕੀ। ਬੇਬੇ ਅਨਪੜ੍ਹ ਸੀ, ਪਰ ਅੰਜੀਲ ਨੂੰ ਅਤੇ ਉਹਦੀ ਜਿਲਦ ਨੂੰ ਪਛਾਣਦੀ ਸੀ।

"ਬੇਬੇ, ਇਸ ਵਿਚ ਵੀ ਅੰਜੀਲ ਦੀਆਂ ਗੱਲਾਂ ਹਨ।"

ਖ਼ਿਆਲ ਆਇਆ : ਦਸ ਵਜੇ ਚਰਚ ਵਿਚ ਪ੍ਰਾਰਥਨਾ ਹੋ ਚੁਕੀ ਹੋਵੇਗੀ। ਇਸ ਪ੍ਰਾਰਥਨਾ ਦੇ ਅੰਤ ਵਿਚ ਰਾਜ਼ੀ ਖ਼ੁਸ਼ੀ ਪੁਛਣ ਦਾ ਵਕਤ ਹੁੰਦਾ ਹੈ। ਮੇਰੇ ਪੇਅਰੈਂਟਸ ਅਤੇ ਨਿਰਮਲ ਦੇ ਪੇਅਰੈਂਟਸ ਵਿਚਕਾਰ ਜ਼ਰੂਰ ਗੱਲ ਹੋਈ ਹੋਵੇਗੀ। ਨਿਰਮਲ ਕਲ ਬਹੁਤ ਦੇਰ ਨਾਲ ਪਹੁੰਚਿਆ ਹੋਵੇ......ਹੁਣ ਕੀ ਹਾਲ ਹੈ ? ਅਜ ਸੰਡੇ ਮੁਲਾਕਾਤ ਲਈ ਲੋਕ ਦਿਨ ਵਿਚ ਵੀ ਆ ਜਾਂਦੇ ਹਨ। ਨਿਰਮਲ ਨੂੰ ਤੇ ਉਂਜ ਵੀ ਕੌਣ ਟੋਕੇਗਾ ! ਉਸ਼ਾ ਲਈ ਛਿਣ ਛਿਣ ਪਹਾੜ ਵਾਂਗ ਹੋ ਰਹੇ ਸਨ, ਅਤੇ ਜਿਉਂ ਜਿਉਂ ਛਿਣ ਬੀਤ ਰਹੇ ਸਨ, ਨਿਰਮਲ ਦੇ ਨਾ ਪਹੁੰਚਣ ਨਾਲ ਦੁਬਿਧਾ-ਚਿੰਤਾ ਪਹਾੜਾਂ ਤੋਂ ਵੀ ਵੱਡੀ ਹੁੰਦੀ ਜਾ ਰਹੀ ਸੀ।

ਪੰਡਿਤ ਜਲਦੀ, ਚਾਰ ਦੇ ਲਗਭਗ ਇਕੱਲੇ ਹੀ ਆ ਗਏ।

"ਸ਼ਾਂਤੀ ਦਾ ਕੀ ਹਾਲ ਏ, ਤਬੀਅਤ ਕਿਹੋ ਜਿਹੀ ?" ਬੇਬੇ ਨੇ ਚਿੰਤਾ ਨਾਲ ਪੁਛਿਆ।

"ਠੀਕ ਹੈ।" ਪੰਡਿਤ ਬੇਬੇ ਤੋਂ ਨਜ਼ਰ ਬਚਾ ਰਹੇ ਸਨ। "ਕਲ ਰਾਤ ਵੀ ਨੀਂਦ ਨਹੀਂ ਆਈ, ਡਾਕਟਰ ਚੌਹਾਨ ਨੇ ਪੁੜੀ ਦਿਤੀ। ਸਿਰ ਦਰਦ ਦਾ ਤੇ ਫ਼ਾਇਦਾ ਰਿਹਾ, ਸੌਂ ਨਹੀਂ ਸਕੀ। ਸ਼ਾਇਦ ਖ਼ੂਨ ਦਾ ਦਬਾਅ ਵੱਧ ਗਿਆ। ਸਵੇਰੇ ਵਕਤ ਨਹੀਂ ਸੀ। ਹੁਣ ਜਾਂਦਾ ਹੋਇਆ ਸਵਾਮੀ ਜੀ ਕੋਲੋਂ ਦਵਾ ਲੈ ਕੇ ਜਾਵਾਂਗਾ। ਉਹਦੀ ਦਵਾ ਮੁਆਫ਼ਿਕ ਆਉਂਦੀ ਹੈ।"

ਪੰਡਿਤ ਉਠਦੇ ਉਠਦੇ ਬੋਲੇ, "ਬੇਟੀ ਕਲ ਤੇ ਘਰ ਆ ਰਹੀ ਏਂ। ਤੈਨੂੰ ਕਿੰਨੇ ਵਜੇ ਲੈਣ ਆਵਾਂ ?"

"ਡਾਕਟਰ ਸੇਠ ਕਹਿ ਰਹੇ ਸਨ, ਸਰਜਨ ਸਿਨਹਾ ਤੇ ਨਿਰਭਰ ਹੈ। ਰਾਊਂਡ ਤੇ ਆਉਣ ਜਾਂ ਆਪਣੇ ਕੋਲ ਬੁਲਵਾ ਲੈਣ। ਇਕ ਤੇ ਵਜ ਹੀ ਜਾਏਗਾ।"

ਪੰਡਿਤ ਨੇ ਬੇਬੇ ਵੱਲ ਸਲਾਮ ਦਾ ਇਸ਼ਾਰਾ ਕਰਕੇ ਕਿਹਾ, "ਮੈਨੂੰ ਜਲਦੀ ਹੈ। ਰੋਟੀ ਅਮਿਤ ਦੇ ਜਾਏਗਾ।"

ਅਮਿਤ ਸੂਰਜ ਡੁਬਣ ਵੇਲੇ ਆਇਆ। ਹਮੇਸ਼ਾ ਹਸਦਿਆਂ ਰਹਿਣ ਵਾਲੇ ਮੁੰਡੇ ਨੂੰ ਗੁੰਮ ਸੁੰਮ ਦੇਖ ਕੇ ਬੇਬੇ ਨੂੰ ਡਰ, "ਕਾਕਾ, ਮਾਂ ਦਾ ਕੀ ਹਾਲ ਏ ?"

ਅਮਿਤ ਨੇ ਕਟੋਰਦਾਨ ਬੇਬੇ ਨੂੰ ਦੇ ਕੇ ਭੈਣ ਦੇ ਪਲੰਘ ਨੇੜੇ ਸਟੂਲ ਖਿਚ ਲਿਆ। "ਮੰਮੀ ਠੀਕ ਏ। ਥੋੜ੍ਹਾ ਸਿਰ ਦਰਦ ਏ। ਡੈਡੀ ਨੇ ਕਿਹਾ, ਧੁੱਪ ਵਿਚ ਨਾ ਜਾਉ। ਕਲ ਜੀਜੀ ਨੇ ਆ ਹੀ ਜਾਣਾ ਹੈ।"

ਭਰਾ ਨੂੰ ਗੰਭੀਰ ਵੇਖ ਕੇ ਉਸ਼ਾ ਨੇ ਅੰਗਰੇਜ਼ੀ ਵਿਚ ਪੁਛਿਆ, "ਮੰਮੀ ਨੂੰ ਕੀ ਹੋਇਆ ?"

"ਮੰਮੀ ਤੇ ਇਕਦਮ ਪ੍ਰੇਸ਼ਾਨ ਹੋ ਜਾਂਦੀ ਏ। ਉਪਰੋਂ ਚੌਹਾਨ ਆਂਟੀ ਭੜਕਾਣ ਵਾਲੀ।" ਅਮਿਤ ਨੇ ਅੰਗਰੇਜ਼ੀ ਵਿਚ ਜਵਾਬ ਦਿਤਾ। ਬੱਚੇ ਜਾਂ ਦੂਜੇ ਲੋਕ ਬੇਬੇ ਦੇ ਸਾਹਮਣੇ ਅੰਗਰੇਜ਼ੀ ਬੋਲਣ ਲਗਦੇ ਤੇ ਉਹ ਚਿੜ ਕੇ ਆਪੇ ਦੂਰ ਚਲੀ ਜਾਂਦੀ। ਬੇਬੇ ਬਰਾਂਡੇ ਵਿਚ ਚਲੀ ਗਈ। ਅਮਿਤ ਨੇ ਦਸਿਆ : ਆਂਟੀ ਤੇ ਫ਼ਰਾਈਡੇ ਨੂੰ ਹੀ ਮਿਸਟਰ ਅਤੇ ਮਿਸਿਜ਼ ਪੰਤ ਦੇ ਵਰਤਾਉ ਤੋਂ ਚਿੜ ਗਈ ਸੀ। ਅਸੀਂ ਪੈਸ਼ਨ ਸਰਵਿਸ ਤੋਂ ਵਾਪਸ ਆ ਰਹੇ ਸਾਂ, ਤੇ ਕਹਿਣ ਲੱਗੀ, ਤਿੰਨਾਂ ਸਰਵਿਸਾਂ ਵਿਚ ਲਾਸਟ ਮਿੰਟ ਆਣਾ ਤੇ ਝਟਪਟ ਨਜ਼ਰ ਬਚਾ ਕੇ ਦੌੜ ਜਾਣਾ : ਜਿਸ ਤਰ੍ਹਾਂ ਪਹਿਲਾਂ ਸਾਹਬੀਅਤ ਦੇ ਮਿਜਾਜ਼ ਦਾ ਹੰਕਾਰ ਸੀ। ਇਹ ਲੋਕ ਮੂੰਹ ਚੁਰਾ ਰਹੇ ਨੇ।

ਡੈਡੀ ਨੇ ਕਿਹਾ, ਦੁਖ ਦਾ ਮੌਕਾ ਹੈ। ਮਨ ਭਾਰੀ ਹੋਵੇ ਤੇ ਬੋਲਣ ਨਹੀਂ ਹੁੰਦਾ। ਆਂਟੀ ਨੇ ਕਿਹਾ, ਸੋਗ ਤੇ ਸਾਰੀ ਕੌਮ ਨੂੰ, ਇਨ੍ਹਾਂ ਦਾ ਕੋਈ ਨਿਰਾਲਾ ਸੋਗ ਹੈ। ਸੋਗ ਵਿਚ ਦੂਜੀ ਗੱਲ ਨਾ ਸਹੀ, ਆਪਣੇ ਬੱਚਿਆਂ ਦੀ ਤਕਲੀਫ਼ ਬੀਮਾਰੀ ਦੀ ਗੱਲ ਤੇ ਪੁਛੀ ਦੱਸੀ ਜਾਂਦੀ ਹੈ। ਮੰਮੀ ਪਹਿਲਾਂ ਹੀ ਭਰੀ ਬੈਠੀ ਸੀ। ਘਰ ਆਉਂਦਿਆਂ ਹੀ ਰੋਣ ਲੱਗੀ। ਕਲ ਫਿਰ ਉਹੀ ਹਾਲ। ਸਨਰਾਈਜ਼ ਸਰਵਿਸ ਦੇ ਬਾਅਦ ਉਹ ਲੋਕ ਚਰਚ ਵਿਚ ਚਾਹ ਲਈ ਵੀ ਨਹੀਂ ਠਹਿਰੇ। ਰੀਟਾ ਕਾਇਰ ਤੋਂ ਉਠ ਕੇ ਬਾਹਰ ਆਈ ਤਾਂ ਉਹਨੇ ਦਸਿਆ, ਪਰਸੋਂ ਵਾਂਗ ਲਾਸਟ ਮਿੰਟ ਤੇ ਆਏ ਸਨ। ਨਿਰਮਲ ਵੀ ਸੀ। ਸਭ ਤੋਂ ਪਹਿਲਾਂ ਬਾਹਰ ਨਿਕਲ ਗਏ।

ਨਿਰਮਲ ਵੀ ਸੀ—ਸੁਣ ਕੇ ਉਸ਼ਾ ਦੇ ਦਿਲ ਤੇ ਡੂੰਘੀ ਸੱਟ।

ਅਮਿਤ ਕਹਿੰਦਾ ਗਿਆ : ਅਜ ਦੂਜੀ ਸਰਵਿਸ ਵਿਚ ਆਂਟੀ ਬਹੁਤ ਤਿਆਰ ਹੋ ਕੇ ਗਈ ਸੀ, ਕਾਂਨਗਰੀਗੇਸ਼ਨ ਦੇ ਬਾਅਦ ਮਿਸਟਰ ਮਿਸਿਜ਼ ਪੰਤ ਨੂੰ ਜ਼ਰੂਰ ਪਕੜੇਗੀ। ਫਿਰ ਉਹੀ ਕੁਝ ਹੋਇਆ। ਉਹ ਲੋਕ ਲਾਸਟ ਮਿੰਟ ਤੇ ਆਏ, ਸਭ ਤੋਂ ਪਿਛੇ ਬੈਠੇ। ਸਰਵਿਸ ਦੇ ਅੰਤ ਵਿਚ ਸਭ ਤੋਂ ਪਹਿਲਾਂ ਨਿਕਲਣ ਵਾਲਿਆਂ ਦੇ ਨਾਲ ਬਾਹਰ। ਚੌਹਾਨ ਆਂਟੀ ਸਿੰਘ ਆਂਟੀ ਨੂੰ ਨਾਲ ਲੈ ਕੇ ਆਪ ਪਿਛੇ ਹੀ ਬੈਠੀ ਸੀ। ਪਰ ਜਦੋਂ ਤੀਕ ਉਹ ਦੋਵੇਂ ਪੋਰਟਿਕੋ ਵਿਚ ਪਹੁੰਚੀਆਂ, ਉਹ ਲੋਕ ਗੇਟ ਤੋਂ ਬਾਹਰ। ਫ਼ੋਰਡਮ ਨੇ ਦਸਿਆ, ਮਿਸਟਰ ਮਿਸਿਜ਼ ਪੰਤ ਅਤੇ ਪੱਪੂਲ ਸੀ, ਨਿਰਮਲ ਨਹੀਂ ਸੀ।

ਆਂਟੀ ਨੂੰ ਬਹੁਤ ਗੁਸਾ। ਵਾਪਸੀ ਤੇ ਡੈਡੀ ਨੂੰ ਕਹਿਣ ਲੱਗੀ, ਪਰਸੋਂ ਦੀ ਗੱਲ ਅਸੀਂ ਮੰਨਦੇ ਹਾ, ਸੋਗ ਦਾ ਦਿਨ ਸੀ। ਅਜ ਸਵੇਰੇ ਸਭ ਲੋਕ ਚਾਹ ਲਈ ਠਹਿਰੇ, ਬਾਤਚੀਤ ਹੋਈ। ਹੁਣ ਸਰਵਿਸ ਦੇ ਬਾਅਦ ਵੀ ਲੋਕ ਗੱਲਾਂ-ਬਾਤਾਂ ਕਰ ਰਹੇ ਸਨ। ਉਨ੍ਹਾਂ ਨੂੰ ਕੀ ਅਸੀਂ ਤੁਸੀਂ ਵਿਖਾਈ ਨਹੀਂ ਦਿਤੇ। ਇਧਰ ਛੇ-ਸੱਤ ਮਹੀਨੇ ਤਕ ਕਿੰਜ ਕੁੱਦ ਕੇ ਆਉਂਦੇ ਸਨ। ਜ਼ਾਹਿਰ ਹੈ, ਨਜ਼ਰਾਂ ਚੁਰਾ ਰਹੇ ਨੇ। ਤੁਹਾਨੂੰ ਉਨ੍ਹਾਂ ਲੋਕਾਂ ਨਾਲ ਗੱਲ ਕਰਨੀ ਚਾਹੀਦੀ ਹੈ, ਮਾਮਲਾ ਕੀ ਹੈ ? ਅਸੀਂ ਤੇ ਜ਼ਰੂਰ ਪੁਛਾਂਗੇ। ਮਿਸਿਜ਼ ਚੌਹਾਨ ਪੰਤ ਦੰਪਤੀ ਦੇ ਵਰਤਾਓ ਤੋਂ ਬਹੁਤ ਨਾਰਾਜ਼। ਰਿਸ਼ਤੇ ਲਈ ਉਹ ਵਿਚ ਪਈ ਸੀ।

"ਹਾਂ ਗੱਲ ਕਿਉਂ ਨਹੀਂ ਕਰਾਂਗੇ !" ਡੈਡੀ ਨੇ ਕਿਹਾ, "ਅਸੀਂ ਉਨ੍ਹਾਂ ਦੇ ਪਿਛੇ ਕਿਉਂ ਦੌੜੀਏ ? ਸਾਨੂੰ ਚਿੰਤਾ ਹੈ, ਉਨ੍ਹਾਂ ਨੂੰ ਵੀ ਹੋਣੀ ਚਾਹੀਦੀ ਹੈ। ਉਤਾਵਲੇਪਨ ਦਾ ਕੀ ਫ਼ਾਇਦਾ !"

ਉਸ਼ਾ ਡੂੰਘੀ ਨਿਰਾਸ਼ਾ ਵਿਚ ਡੁਬਦੀ ਜਾ ਰਹੀ ਸੀ। ਨਿਰਮਲ ਕਲ ਸ਼ਾਮੀਂ ਜਦੋਂ ਵੀ ਆਇਆ ਹੋਵੇ, ਪਰ ਦਿਨ ਭਰ ਉਹਨੂੰ ਵਕਤ ਨਹੀਂ ਮਿਲਿਆ। ਓ ਗਾਡ, ਇਹ ਸਭ ਕੀ......!

ਸ਼ਾਮੀਂ ਉਸ਼ਾ ਨੂੰ ਰੋਟੀ ਦੀ ਭੁੱਖ ਨਹੀਂ ਸੀ। ਬੇਬੇ ਦੇ ਦੁਖੀ ਹੋਣ ਦੇ ਡਰ ਤੋਂ ਔਖਿਆਂ ਸੌਖਿਆਂ ਕੁਝ ਅੰਦਰ ਲੰਘਾਇਆ। ਕੁੜੀ ਦੀ ਭੁੱਖ ਗ਼ਾਇਬ ਦੇਖ ਕੇ ਬੇਬੇ ਪਰੇਸ਼ਾਨ : ਬੇਬੇ ਬਹੁਤ ਸਿਧੀ ਸੀ, ਪਰ ਭਾਂਪ ਗਈ ਸੀ, ਕਿ ਗੱਲ ਉਸ ਤੋਂ ਛੁਪਾਈ ਜਾ ਰਹੀ ਹੈ। ਏਨੀ ਨਾਸਮਝ ਨਹੀਂ ਸੀ। ਪਤੀ ਪਤਨੀ ਦੇ ਨਾ ਆਣ ਤੇ ਉਹਨੇ ਵੀ ਹੈਰਾਨੀ ਜ਼ਾਹਿਰ ਕੀਤੀ ਸੀ। ਸਭ ਦੇ ਚਿਹਰਿਆਂ ਤੇ ਚਿੰਤਾ ਵੇਖ ਰਹੀ ਸੀ। ਗੱਲ ਹੋਰ ਕਿਹੜੀ ਹੋ ਸਕਦੀ ਸੀ ?

ਰਾਤੀਂ ਉਸ਼ਾ ਬਹੁਤ ਬੇਚੈਨ, ਪੱਖੇ ਦੇ ਬਾਵਜੂਦ ਗਰਮੀ ਦੀ ਸ਼ਿਕਾਇਤ। ਨਰਸ ਦਸ ਦੇ ਬਾਅਦ ਦਰਵਾਜ਼ੇ ਤੋਂ ਝਾਕ ਲੈਂਦੀ ਸੀ। ਨਰਸ ਦੇ ਦਰਵਾਜ਼ਾ ਖੋਲ੍ਹਦਿਆਂ ਹੀ ਬੇਬੇ ਨੇ ਵਾਜ ਮਾਰੀ, "ਮਿਸ ਸਾਹਬ, ਕੁੜੀ ਬਹੁਤ ਪ੍ਰੇਸ਼ਾਨ ਹੈ।"

ਨਰਸ ਨੇ ਆ ਕੇ ਉਸ਼ਾ ਦਾ ਮੱਥਾ ਵੇਖਿਆ, ਨਬਜ਼ ਵੇਖੀ, ਹਾਲ ਚਾਲ ਪੁਛਿਆ। ਉਸ਼ਾ ਨੇ ਦਸਿਆ, ਸਿਰ ਵਿਚ ਹਲਕਾ ਦਰਦ ਹੈ, ਨੀਂਦਰ ਨਹੀਂ ਆ ਰਹੀ। "ਇਕ ਗੋਲੀ ਭੇਜਦੀ ਹਾਂ, ਨੀਂਦ ਆ ਜਾਏਗੀ।" ਨਰਸ ਨੇ ਤਸੱਲੀ ਦਿਤੀ। ਬੇਬੇ ਨੂੰ ਨਾਲ ਆਉਣ ਦਾ ਇਸ਼ਾਰਾ ਕੀਤਾ !

ਡਾਕਟਰ ਸੇਠ ਸੋਮਵਾਰ ਨੌ ਤੋਂ ਪਹਿਲਾਂ ਆਇਆ। ਉਸ਼ਾ ਦਾ ਉਤਰਿਆ ਚਿਹਰਾ ਅਤੇ ਉਨੀਂਦਰੀਆਂ ਅੱਖਾਂ ਵੇਖ ਕੇ ਨਬਜ਼ ਤੇ ਹੱਥ ਰਖਿਆ। ਚਾਰਟ ਤੇ ਨਜ਼ਰ ਮਾਰੀ। ਟੈਂਪਰੇਚਰ ਨਾਰਮਲ ਤੋਂ ਹੇਠਾਂ, ਨਬਜ਼ ਕਮਜ਼ੋਰ ਸੀ। ਪੁਛ ਲਿਆ, "ਕਿਉਂ ਕੈਸੀ ਤਬੀਅਤ ਹੈ...... ਰਾਤੀਂ ਬਹੁਤ ਦੇਰ ਨਾਲ ਨੀਂਦਰ ਆਈ ?"

ਉਸ਼ਾ ਨੇ ਮੁਸਕਰਾਣ ਦੀ ਕੋਸ਼ਿਸ਼ ਕੀਤੀ। "ਹਸਪਤਾਲ ਤੋਂ ਅਕ ਗਏ ਹੋ ! ਜਾਂ ਕੁਝ ਫ਼ਿਕਰ ਹੈ ?" ਸੇਠ ਮੁਸਕਰਾਇਆ। ਉਸ਼ਾ ਦੀਆਂ ਲੱਤਾਂ ਬਰਾਬਰ ਕਰਕੇ ਜਾਂਚਦਾ ਰਿਹਾ, "ਅਜ ਛੁਟੀ ਮਿਲ ਜਾਣ ਦੀ ਪੂਰੀ ਉਮੀਦ। ਘਰ ਜਾ ਕੇ ਸਭ ਠੀਕ ਹੋ ਜਾਏਗਾ।"

"ਖਿਆਲ ਤੇ ਹੈ।" ਉਸ਼ਾ ਨੇ ਮੁਸਕਰਾ ਕੇ ਧੰਨਵਾਦ ਕੀਤਾ।

ਸਰਜਨ ਸਿਨਹਾ ਜੂਨੀਅਰ ਡਾਕਟਰਾਂ ਅਤੇ ਵਿਦਿਆਰਥੀਆਂ ਨਾਲ ਘਿਰਿਆ ਹੋਇਆ ਇਕ ਵਜੇ ਤੋਂ ਬਾਅਦ ਵਾਰਡ ਵਿਚ ਆਇਆ। ਸਰਜਨ ਦੇ ਸਾਹਮਣੇ ਜੂਨੀਅਰ ਡਾਕਟਰ ਨੇ

ਉਹੀ ਕੁਝ ਵੇਖਿਆ ਜੋ ਸਵੇਰੇ ਸੇਠ ਨੇ ਦੇਖਿਆ ਸੀ। ਸਰਜਨ ਨੇ ਘਰ ਜਾਣ ਦੀ ਆਗਿਆ ਦੇ ਦਿਤੀ।

ਉਸ਼ਾ ਦੇ ਡਿਸਚਾਰਜ ਕਾਰਡ ਲਿਆਉਣ ਵਿਚ ਸੇਠ ਨੂੰ ਪੌਣ ਘੰਟਾ ਲੱਗ ਗਿਆ। ਪੰਡਿਤ ਇਕ ਵਜੇ ਆ ਗਏ ਸਨ। ਚਿੰਤਾ ਵਿਚ ਸਨ, ਕੁੜੀ ਦੀ ਇਕ ਲੱਤ ਗਿੱਟੇ ਤੋਂ ਲੈ ਕੇ ਸਾਰੀ ਪਲੱਸਤਰ ਵਿਚ, ਗੋਡਾ ਮੁੜਨਾ ਮੁਸ਼ਕਲ। ਉਹਦੇ ਲਈ ਕਿਸੇ ਵੀ ਸਵਾਰੀ ਤੇ ਬੈਠਣਾ ਮੁਸ਼ਕਲ। ਕੁੜੀ ਨੂੰ ਕੰਧਾਰੀਬਾਗ ਗਲੀ ਵਿਚ ਕਾਹਦੇ ਤੇ ਲੈ ਜਾਣ ?

ਸੇਠ ਨੇ ਕਾਰਡ ਪੰਡਿਤ ਦੇ ਹੱਥ ਵਿਚ ਦੇ ਕੇ ਕਿਹਾ, "ਮਿਸ ਪੰਡਿਤ ਲਈ ਐਂਬੂਲੈਂਸ ਬੁਕ ਕਰਵਾ ਦਿਤੀ ਹੈ। ਗੱਡੀ ਕੁਝ ਮਿੰਟਾਂ ਵਿਚ ਹੀ ਆ ਰਹੀ ਹੈ।"

ਗੱਡੀ ਆਈ ਅੱਧੇ ਘੰਟੇ ਬਾਅਦ। ਉਸ਼ਾ ਨੂੰ ਸਟਰੇਚਰ ਤੋਂ ਉਠਵਾ ਕੇ ਐਂਬੂਲੈਂਸ ਦੀ ਪਿਛਲੀ ਲੰਮੀ ਸੀਟ ਤੇ ਪਾ ਦਿਤਾ ਗਿਆ। ਉਹਦੇ ਸਾਹਮਣੇ ਵਾਲੀ ਸੀਟ ਤੇ ਬੇਬੇ ਬੈਠੀ। ਪੰਡਿਤ ਸਾਹਮਣੇ ਡਰਾਈਵਰ ਦੇ ਨਾਲ।

ਡਾਕਟਰ ਸੇਠ ਦੀ ਮਿਹਰਬਾਨੀਆਂ ਨਾਲ ਪੰਡਿਤ ਬੜੇ ਹੀ ਹੈਸਾਨਮੰਦ। ਪਤਨੀ ਵਲੋਂ ਵੀ ਧੰਨਵਾਦ ਕੀਤਾ, "ਤੁਹਾਡੇ ਪਿਆਰ ਅਤੇ ਮਦਦ ਦੇ ਸਹਾਰੇ ਅਸੀਂ ਇਸ ਮੁਸੀਬਤ ਨੂੰ ਮਹਿਸੂਸ ਵੀ ਨਹੀਂ ਕੀਤਾ। ਜਦੋਂ ਵਕਤ ਮਿਲੇ ਆਰਾਮ ਨਾਲ ਆ ਸਕੋ ਤਾਂ ਆ ਕੇ ਉਸ਼ਾ ਨੂੰ ਦੇਖ ਜਾਣਾ। ਉਸ਼ਾ ਤੇ ਸਾਨੂੰ ਸਭ ਨੂੰ ਬੜੀ ਖ਼ੁਸ਼ੀ ਹੋਵੇਗੀ।"

"ਮਾਸਟਰ ਸਾਹਬ ਮੈਨੂੰ ਸ਼ਰਮਿੰਦਾ ਨਾ ਕਰੋ। ਮੈਂ ਕੁਝ ਨਾ ਕਰ ਸਕਿਆ। ਮੇਰੇ ਲਾਇਕ ਸੇਵਾ ਹੋਵੇ ਤੇ ਨਿਰਸੰਕੋਚ ਯਾਦ ਕਰਨਾ। ਜ਼ਰੂਰ ਹਾਜ਼ਰ ਹੋਵਾਂਗਾ। ਵਿਆਹ ਦੀ ਤਾਰੀਖ਼ ਦਸਣਾ। ਘਰ ਦਾ ਆਦਮੀ ਹਾਂ। ਕੰਮ ਕਾਜ ਲਈ ਆਵਾਂਗਾ।"

ਪੰਡਿਤ ਦਾ ਦਿਲ ਭਰ ਆਇਆ, "ਤੁਹਾਡੀ ਭੈਣ ਹੈ। ਮਦਦ ਲਈ ਤੁਸੀਂ ਨਹੀਂ ਆਉਗੇ ਤੇ ਕੌਣ ਕੰਮ ਕਰੇਗਾ।"

ਸੇਠ ਦੇ ਹੱਥ ਵਿਚ ਦੋ ਕਿਤਾਬਾਂ ਸਨ। ਪੰਡਿਤ ਐਂਬੂਲੈਂਸ ਵਿਚ ਬੈਠ ਗਏ ਤਾਂ ਕਿਤਾਬਾਂ ਉਸ਼ਾ ਨੂੰ ਦੇ ਦਿਤੀਆਂ। "ਉਸ਼ਾ ਸਮਾਜਵਾਦ ਦੇ ਬਾਰੇ ਪੜ੍ਹਨਾ ਚਾਹੁੰਦੀ ਹੈ। ਖ਼ਾਲੀ ਵਕਤ ਵਿਚ ਤੁਸੀਂ ਵੀ ਵੇਖ ਲੈਣਾ। ਅਮਿਤ ਵਾਪਸ ਦੇ ਜਾਏਗਾ, ਜਾਂ ਮੈਂ ਆਪੇ ਲੈ ਆਵਾਂਗਾ।"

"ਸਾਨੂੰ ਸੋਸ਼ਲਿਜ਼ਮ ਅਤੇ ਪਾਲਿਟਿਕਸ ਪੜ੍ਹਾ ਰਹੇ ਹੋ।" ਪੰਡਿਤ ਹੱਸ ਪਏ, "ਆਪਣੇ ਸਟੂਡੈਂਟਸ ਦੀ ਪ੍ਰੋਗਰੇਸ ਵੇਖਣ ਤੁਹਾਨੂੰ ਆਣਾ ਪਏਗਾ।"

"ਅਸੀਂ ਸਭ ਤੁਹਾਡੇ ਸਟੂਡੈਂਟ ਹਾਂ।"

ਐਂਬੂਲੈਂਸ ਦਾ ਦਰਵਾਜ਼ਾ ਬੰਦ ਕਰਨ ਵੇਲੇ ਸੇਠ ਨੇ ਉਸ਼ਾ ਨੂੰ ਨਮਸਤੇ ਕੀਤੀ। ਉਸ਼ਾ ਨੇ ਵੀ ਨਮਸਕਾਰ ਕਰਕੇ ਆਉਣ ਲਈ ਜ਼ੋਰ ਨਾਲ ਕਿਹਾ।

... ... ...

ਮਿਸਿਜ਼ ਪੰਡਿਤ ਨੇ ਕੁੜੀ ਦੇ ਸੋਮਵਾਰ ਦੁਪਹਿਰ ਤਕ ਹਸਪਤਾਲ ਤੋਂ ਵਾਪਸ ਆਉਣ ਦੀ ਸੰਭਾਵਨਾ ਗੁਆਂਢੀਆਂ ਨੂੰ ਦਸ ਦਿਤੀ ਸੀ। ਧੀ ਦੇ ਆਰਾਮ ਦੇ ਖ਼ਿਆਲ ਨਾਲ ਬੈਠਕ ਦੇ ਨਾਲ ਦੇ ਕਮਰੇ ਦਾ ਫ਼ਰਸ਼ ਧੋ ਕੇ ਪਲੰਘ ਡਾਹ ਦਿਤਾ ਸੀ। ਧੀ ਦੇ ਠੀਕ ਹੋ ਕੇ ਆਉਣ ਦੇ ਉਤਸ਼ਾਹ ਨਾਲ ਉਦਾਸੀ ਦਬ ਗਈ ਸੀ। ਪੂਰਾ ਵਿਸ਼ਵਾਸ, ਧੀ ਦੇ ਘਰ ਚੰਗੀ ਭਲੀ

ਪਹੁੰਚਣ ਨਾਲ ਗ਼ਲਤਫ਼ਹਿਮੀਆਂ ਆਪੇ ਹੀ ਦੂਰ ਹੋ ਜਾਣਗੀਆਂ। ਅੰਦਾਜ਼ਾ ਸੀ, ਪੰਡਿਤ ਧੀ ਨੂੰ ਡੇਢ ਦੋ ਵਜੇ ਤਕ ਘਰ ਲੈ ਆਉਣਗੇ।

ਮਿਸਿਜ਼ ਖ਼ਾਨ ਅਤੇ ਮਿਸਿਜ਼ ਸਿੰਘ ਵਿਚ ਇਹੀ ਜ਼ਿੱਦ ਲੱਗੀ ਰਹਿੰਦੀ ਸੀ ਕਿ ਮੇਲੇ ਵਿਚ ਸੌਦੇ ਦੀ ਵਿਕਰੀ ਨਾਲ ਚਰਚ ਨੂੰ ਕੌਣ ਵਧ ਦਾਨ ਦੇਂਦਾ ਹੈ। ਗਲੀ ਦੇ ਤਿੰਨ ਚਾਰ ਹੋਰ ਟੱਬਰ ਵੀ ਕੁਝ ਚੀਜ਼ਾਂ ਬਣਾ ਕੇ ਲੈ ਜਾਂਦੇ ਸਨ। ਮਿਸਿਜ਼ ਖ਼ਾਨ ਨੇ ਬਾਲਟੀ ਭਰ ਕੇ ਆਈਸ ਕਰੀਮ ਤਿਆਰ ਕੀਤੀ ਸੀ। ਗਾਰਡ ਮੈਥੀਉ, ਸਿੰਘ ਦੇ ਘਰ ਛਨਿਛਰਵਰ ਇਕ ਵਡੇ ਹਿਰਨ ਦੀ ਟੰਗ ਦੇ ਗਿਆ ਸੀ। ਮਿਸਿਜ਼ ਸਿੰਘ ਨੇ ਵੱਡੀ ਟਰੇ ਭਰ ਕੇ ਕਬਾਬ ਅਤੇ ਚਟਨੀ ਤਿਆਰ ਕੀਤੇ ਸਨ। ਮਾਸਟਰ ਯਾਕੂਬ ਹਰ ਸਾਲ ਮੇਲੇ ਵਿਚ ਬੱਚਿਆਂ ਦੇ ਬੜੇ ਵਧੀਆ ਦੋ ਜੋੜੇ ਜੁਤੀਆਂ ਬਣਾ ਕੇ ਲੈ ਜਾਂਦਾ, ਮਿਸਿਜ਼ ਹੈਰਨ ਕਢਾਈ ਵਾਲੇ ਟੇਬਲ ਕਵਰ ਅਤੇ ਟੀਕੋਜ਼ੀ। ਬੱਚਿਆਂ ਨੂੰ ਵੀ ਸੌਦਾ ਵੇਚਣ ਦਾ ਬਹੁਤ ਸ਼ੌਕ ਹੁੰਦਾ ਹੈ। ਕਿਸੇ ਵੀ ਚੀਜ਼ ਦੇ ਛੋਟੇ ਮੋਟੇ ਪੈਕੇਟ ਜਾਂ ਪੁੜੀਆਂ ਲੈ ਜਾਂਦੇ। ਬੱਚਿਆਂ ਦਾ ਮਨ ਰਖਣ ਲਈ ਉਨ੍ਹਾਂ ਦਾ ਸਭ ਸੌਦਾ ਵਿਕ ਜਾਂਦਾ।

ਚਰਚ ਨੂੰ ਦਿਤੇ ਦਾਨ ਦਾ ਢੰਡੋਰਾ ਨਹੀਂ ਪਿਟਿਆ ਜਾਂਦਾ, ਇਹ ਭੇਦ ਹੀ ਰਹਿਣਾ ਚਾਹੀਦਾ ਹੈ। ਜਦੋਂ ਜ਼ਿੱਦ ਹੋਏਗੀ ਤਾਂ ਲੋਕਾਂ ਨੂੰ ਪਤਾ ਲਗਣਾ ਵੀ ਜ਼ਰੂਰੀ। ਆਪਣੇ ਸੌਦੇ ਦੀ ਵਿਕਰੀ ਦੀ ਰਕਮ ਦਸ ਦੇਣ ਵਿਚ ਕੀ ਹਰਜ਼! ਚਰਚ ਨੂੰ ਖ਼ਰਚ ਕਢ ਕੇ ਕੇਵਲ ਫ਼ਾਇਦਾ ਹੀ ਨਹੀਂ ਦਿਤਾ ਜਾਂਦਾ, ਵਿਕਰੀ ਦੀ ਪੂਰੀ ਵਸੂਲੀ ਦਿਤੀ ਜਾਂਦੀ ਹੈ।

ਪਦਮਾ ਲਈ ਮਿਸਿਜ਼ ਪੰਡਿਤ ਨੇ ਤਲੀ ਹੋਈ ਮੂੰਗਫਲੀ ਦੀਆਂ ਪੁੜੀਆਂ ਬਣਾ ਦਿਤੀਆਂ ਸਨ, ਸਦਾਨੰਦ ਲਈ ਲੈਮਨਡ੍ਰਾਪ ਦੀਆਂ। ਮਿਸਿਜ਼ ਪੰਡਿਤ ਹਸਪਤਾਲ ਤੋਂ ਪਰਤੀ ਧੀ ਨੂੰ ਇਕੱਲਿਆਂ ਛੱਡ ਕੇ ਮੇਲੇ ਵਿਚ ਕਿਸ ਤਰ੍ਹਾਂ ਜਾਂਦੀ। ਮਿਸਿਜ਼ ਸਿੰਘ ਨੇ ਕਹਿ ਦਿਤਾ ਸੀ, ਪਦਮਾ ਅਤੇ ਸਦਾਨੰਦ ਨੂੰ ਆਪਣੇ ਨਾਲ ਲੈ ਜਾਏਗੀ। ਮਿਸਿਜ਼ ਪੰਡਿਤ ਦਾ ਖ਼ਿਆਲ ਸੀ, ਬੇਬੇ ਵਾਪਸ ਆਏਗੀ, ਉਹਨੂੰ ਬੱਚਿਆਂ ਨਾਲ ਮੇਲੇ ਭੇਜ ਦਏਗੀ। ਵਿਚਾਰੀ ਏਨੇ ਦਿਨਾਂ ਦੀ ਬੱਝੀ ਬੈਠੀ ਹੈ।

ਜਦੋਂ ਸਵਾ ਤਿੰਨ ਵਜੇ ਤਕ ਵੀ ਪੰਡਿਤ ਕੁੜੀ ਨੂੰ ਲੈ ਕੇ ਨਾ ਪਰਤੇ ਤਾਂ ਮਿਸਿਜ਼ ਪੰਡਿਤ ਘਬਰਾਉਣ ਲੱਗੀ! ਹੇ ਈਸ਼ਵਰ, ਸਾਨੂੰ ਹੋਰ ਅਜ਼ਮਾਇਸ਼ ਵਿਚ ਨਾ ਪਾ। ਰਖਿਆ ਕਰ......। ਗਲੀ ਵੱਡੀ ਮੋਟਰ ਦੇ ਇੰਜਨ ਦੀ ਆਵਾਜ਼ ਨਾਲ ਗੂੰਜ ਉਠੀ। ਲੋਕਾਂ ਨੇ ਦਰਵਾਜ਼ਿਆਂ ਖਿੜਕੀਆਂ ਵਿਚੋਂ ਝਾਕਿਆ, ਚਿੱਟੀ ਐਂਬੂਲੈਂਸ ਵੇਖ ਕੇ ਹੈਰਾਨ। ਮਿਸਿਜ਼ ਪੰਡਿਤ ਵੀ ਦਰਵਾਜ਼ੇ ਤੇ ਆ ਗਈ। ਗੱਡੀ ਉਨ੍ਹਾਂ ਦੇ ਘਰ ਅਗੇ ਹੀ ਰੁਕੀ। ਅਮਿਤ ਮਾਂ ਦੀ ਮਦਦ ਲਈ ਘਰ ਹੀ ਸੀ। ਪੰਡਿਤ ਐਂਬੂਲੈਂਸ ਵਿਚੋਂ ਉਤਰ ਆਏ। ਮਾਂ ਦਾ ਦਿਲ ਭਰ ਆਇਆ। ਤੁਰੰਤ ਈਸ਼ਵਰ ਨੂੰ ਧੰਨਵਾਦ ਦਿਤਾ।

ਉਸ਼ਾ ਦੇ ਘਰ ਆਉਣ ਦੀ ਖ਼ਬਰ ਮੋਟਰ ਦੀ ਗਰਜ ਨਾਲ ਆਪੇ ਹੀ ਗਲੀ ਵਿਚ ਫੈਲ ਗਈ ਸੀ। ਫਿਰ ਵੀ ਮਾਂ ਨੇ ਪਦਮਾ ਨੂੰ ਵਾਜ ਮਾਰੀ, "ਮੁੰਨੀ ਡਾਕਟਰ ਅੰਕਲ, ਖ਼ਾਨ ਸਾਹਬ, ਸਿੰਘ ਅੰਕਲ ਅਤੇ ਗੁਆਂਢੀਆਂ ਨੂੰ ਦਸ ਦੇ, ਭੈਣ ਹਸਪਤਾਲ ਤੋਂ ਆ ਗਈ।"

ਗਲੀ ਦੀਆਂ ਜ਼ਨਾਨੀਆਂ ਝਟਪਟ ਇਕ ਇਕ, ਦੋ ਦੋ ਕਰਕੇ ਆਉਣ ਲਗੀਆਂ। ਸਾਰਿਆਂ ਨੇ ਸ਼ੁਭ ਦਿਨ ਤੇ ਕੁੜੀ ਦੇ ਹਸਪਤਾਲ ਤੋਂ ਘਰ ਪਰਤ ਆਉਣ ਤੇ ਵਧਾਈ ਦਿਤੀ। ਪ੍ਰਮੇਸ਼ਵਰ

ਅਤੇ ਉਹਦੇ ਪੁਤਰ ਦੀ ਮਿਹਰ ਲਈ ਧੰਨਵਾਦ ਕੀਤਾ ਅਤੇ ਊਸ਼ਾ ਦੀ ਸਿਹਤ ਲਈ ਦੁਆ ਕੀਤੀ। ਜ਼ਨਾਨੀਆਂ ਵੀਹ ਮਿੰਟ-ਅਧਾ ਘੰਟਾ ਬੈਠ ਕੇ ਹਮਦਰਦੀ ਨਾਲ ਊਸ਼ਾ ਦੀ ਸੱਟ ਦੇ ਬਾਰੇ ਚਿੰਤਾਪੂਰਣ ਪੁਛਾਂ ਪੁਛਦੀਆਂ ਰਹੀਆਂ।

ਮਿਸਿਜ਼ ਪੰਡਿਤ ਉਨ੍ਹਾਂ ਦੀ ਹਮਦਰਦੀ ਦੇ ਅਹਿਸਾਨ ਵਿਚ ਅਥੱਕ ਉਤਸ਼ਾਹ ਅਤੇ ਪੂਰੇ ਵਿਸਤਾਰ ਨਾਲ ਦਸਦੀ "ਜਦੋਂ ਸੁਣਿਆਂ ਲੱਤ ਦੀ ਹੱਡੀ ਟੁਟ ਗਈ, ਸਾਡੀਆਂ ਅਖਾਂ ਅਗੇ ਹਨੇਰਾ। ਅਸੀਂ ਤੇ ਕਿਹਾ, ਹੇ ਈਸਾ, ਕੁੜੀ ਤੁਹਾਡੇ ਚਰਣਾਂ ਵਿਚ, ਤੂੰ ਹੀ ਰਖਿਅਕ ਹੈਂ। ਈਸ਼ਵਰ ਦੀ ਕਿਰਪਾ ਨਾਲ ਜਿਹੜਾ ਪਹਿਲਾ ਡਾਕਟਰ ਮਿਲਿਆ ਪੰਡਿਤ ਸਾਹਬ ਦਾ ਸਟੂਡੈਂਟ। ਚਾਰ ਪੰਜ ਡਾਕਟਰ ਇਨ੍ਹਾਂ ਦੇ ਸਟੂਡੈਂਟ ਹਨ। ਵਡੇ ਡਾਕਟਰ ਵੀ ਇਨ੍ਹਾਂ ਦਾ ਨਾਂ ਜਾਣਦੇ ਹਨ। ਡਾਕਟਰਾਂ ਨੇ ਐਕਸਰੇ ਦੀ ਰੌਸ਼ਨੀ ਨਾਲ ਜਿਸਮ ਦੇ ਅੰਦਰ ਹੱਡੀ ਦੇਖ ਕੇ ਠੀਕ ਜੋੜ ਮਿਲਾਇਆ ਕਿ ਕਸਰ ਨਾ ਰਹਿ ਜਾਏ। ਇਸ ਲਈ ਗਿੱਟੇ ਦੀ ਹੱਡੀ ਵਿਚ ਬਰਮੇ ਨਾਲ ਸੁਰਾਖ਼ ਕਰਕੇ ਸੂਤ ਮਿਲਾਇਆ......।" ਬਰਮੇ ਨਾਲ ਗਿੱਟੇ ਦੀ ਹੱਡੀ ਵਿਚ ਸੁਰਾਖ਼ ਕੀਤੇ ਜਾਣ ਦੀ ਦਰਦ ਦੇ ਖ਼ਿਆਲ ਨਾਲ ਹੀ ਸੁਣਨ ਵਾਲਿਆਂ ਦੀਆਂ ਅੱਖਾਂ ਫੈਲ ਕੇ ਰੋਮਾਂਚਤ। "ਇਨ੍ਹਾਂ ਦੇ ਲਿਹਾਜ਼ ਵਿਚ ਦਿਨ ਰਾਤ ਦੋ ਦੋ ਡਾਕਟਰ ਆ ਕੇ ਵੇਖਦੇ ਰਹਿੰਦੇ। ਦੇਖ-ਭਾਲ, ਖ਼ਿਦਮਤ ਲਈ ਦਿਨ-ਰਾਤ ਵਿਚ ਵਖਰੀਆਂ ਵਖਰੀਆਂ ਗੋਰੀਆਂ ਨਰਸਾਂ। ਸਾਨੂੰ ਤੇ ਘਰੋਂ ਰੋਟੀ ਵੀ ਨਹੀਂ ਲਿਜਾਣ ਦਿਤੀ। ਦੁਧ, ਅੰਡੇ, ਟੋਸਟ, ਪੌਰਿਜ ਦਾ ਬ੍ਰੇਕਫ਼ਾਸਟ। ਦੁਪਹਿਰੀਂ ਸ਼ਾਮੀਂ ਸੂਪ, ਚਾਹ ਕਟਲੇਟ, ਮੀਟ-ਸਟੂ ਫਲ ਸਭ ਕੁਝ। ਡਾਕਟਰਾਂ ਨੇ ਐਕਸਰੇ ਵਿਚ ਵੇਖ ਲਿਆ—ਹੱਡੀ ਠੀਕ ਜੁੜ ਗਈ। ਕੁੜੀ ਨੂੰ ਮਹੀਨਾ-ਪੰਜ ਹਫ਼ਤੇ ਲੇਟਣ ਲਈ ਕਿਹਾ ਹੈ ਕਿ ਮਜ਼ਬੂਤੀ ਆ ਜਾਏ......।" ਗਲੀ ਦੀਆਂ ਗ਼ਰੀਬ ਜ਼ਨਾਨੀਆਂ ਅੱਖਾਂ ਅਤੇ ਬੁਲ੍ਹ ਖੋਲੀ ਹੈਰਾਨੀ ਨਾਲ ਸੁਣਦੀਆਂ......ਵਡਿਆਂ ਲੋਕਾਂ ਦੀਆਂ ਗੱਲਾਂ। ਖ਼ੁਦਾ ਦੇ ਰਹਿਮ ਨਾਲ ਏਨੀ ਪੜ੍ਹੀ ਲਿਖੀ ਸੁਘੜ, ਖ਼ੂਬਸੂਰਤ, ਜਵਾਨ ਚੰਗੀ ਕੁੜੀ ਦੀ ਜਾਨ ਬਚ ਗਈ......। ਉਹ ਖ਼ੁਦਾ ਦੇ ਰਹਿਮ ਦੀ ਦੁਆ ਕਰਕੇ ਚਲੀਆਂ ਗਈਆਂ।

ਮਿਸਿਜ਼ ਸਿੰਘ ਐਂਬੂਲੈਂਸ ਆਉਂਦਿਆਂ ਹੀ ਵੇਖਣ ਆ ਗਈ ਸੀ। ਮਿਸਿਜ਼ ਚੌਹਾਨ ਘਰ ਨਹੀਂ ਸੀ। ਉਸਦੀ ਉਡੀਕ ਸੀ। ਮਿਸਿਜ਼ ਚੌਹਾਨ ਨੂੰ ਸਵੇਰੇ ਸੂਰਜ ਨਿਕਲਣ ਤੋਂ ਪਹਿਲਾਂ ਨਰਹੀ ਤੋਂ ਜ਼ਰੂਰੀ ਸੁਨੇਹਾ ਆਇਆ ਸੀ। ਉਹਦੀ ਵਡੀ ਭੈਣ ਦੀ ਨੂੰਹ ਨੂੰ ਦਰਦ ਸੀ। ਉਨ੍ਹਾਂ ਦੇ ਪਹੁੰਚਦਿਆਂ ਹੀ ਬੱਚਾ ਹੋ ਗਿਆ। ਸ਼ਾਮੀਂ ਤਿੰਨ ਚਾਰ ਵਜੇ ਤਕ ਵਾਪਸੀ ਦੀ ਆਸ ਸੀ।

ਮਿਸਿਜ਼ ਸਿੰਘ ਨੂੰ ਆਪਣਾ ਸਾਮਾਨ ਮੇਲੇ ਵਿਚ ਲੈ ਜਾਣ ਦੀ ਜਲਦੀ ਸੀ। ਮਿਸਿਜ਼ ਪੰਡਿਤ ਨੇ ਕਹਿ ਕੇ ਬੇਬੇ ਨੂੰ ਵੀ ਉਹਦੇ ਨਾਲ ਭੇਜ ਦਿਤਾ।

ਮਿਸਿਜ਼ ਪੰਡਿਤ ਨੇ ਪਤੀ ਨੂੰ ਕਿਹਾ, "ਤੁਸੀਂ ਵੀ ਈਸਟਰ ਮਿਲਣੀ ਵਿਚ ਹੋ ਆਉ, ਅਮਿਤ ਨੂੰ ਵੀ ਲੈ ਜਾਉ। ਲੋਕਾਂ ਨੂੰ ਮਿਲ ਕੇ ਵਿਸ਼ ਕਰਨਾ ਹੀ ਚਾਹੀਦਾ ਹੈ। ਅੱਛੀ ਦੇ ਘਰ ਆਉਣ ਦੀ ਖ਼ਬਰ ਵੀ ਲੋਕਾਂ ਨੂੰ ਮਿਲ ਜਾਏਗੀ।" ਮਤਲਬ ਪੰਤ ਪਰਵਾਰ ਤੋਂ ਸੀ।

ਪੰਡਿਤ ਸਵਾ ਛੇ ਵਜੇ ਆ ਗਏ। ਕੁਝ ਦੇਰ ਬਾਅਦ ਅਮਿਤ ਵੀ। ਮਿਸਿਜ਼ ਪੰਡਿਤ ਉਤਸੁਕਤਾ ਨਾ ਦਬਾ ਸਕੀ, "ਮੇਲੇ ਵਿਚ ਉਹ ਲੋਕ ਦਿਸੇ ਨਹੀਂ?"

ਪੰਡਿਤ ਨੇ ਨਾਂਹ ਵਿਚ ਸਿਰ ਹਿਲਾਇਆ ਅਮਿਤ ਨੇ ਦਸਿਆ, "ਮਿਸਟਰ-ਮਿਸਿਜ਼ ਨੂੰ ਤੇ ਨਹੀਂ ਵੇਖਿਆ। ਪੱਪੂਲ ਨੇ ਆਪਣੀ ਆਯਾ ਦੇ ਨਾਲ ਆਈਸਕਰੀਮ ਦੀ ਸਟਾਲ ਲਾਈ ਹੈ।"

ਧੀ ਦੇ ਘਰ ਪਹੁੰਚ ਜਾਣ ਅਤੇ ਉਹਦੇ ਬਾਅਦ ਈਸਟਰ ਮੇਲੇ ਵਿਚ ਸਭ ਲੋਕਾਂ ਨਾਲ ਮਿਲਣ ਦੀ ਸੰਭਾਵਨਾ ਨਾਲ ਮਿਸਿਜ਼ ਪੰਡਿਤ ਦੇ ਮਨ ਵਿਚ ਭਰਮ ਦੂਰ ਕਰ ਸਕਣ ਵਾਲੀ ਜਿਹੜੀ ਲੋਅ ਉਚੀ ਹੋਣ ਲਗੀ ਸੀ, ਉਹ ਫਿਰ ਦਬ ਗਈ। ਇਸ ਵਿਸ਼ੇ ਤੇ ਪਤੀ ਨੂੰ ਕੁਝ ਕਹਿਣਾ ਫ਼ਜ਼ੂਲ ਸੀ। ਹੁਣ ਆਸ ਸੀ ਸਿਰਫ਼ ਮਿਸਿਜ਼ ਚੌਹਾਨ ਤੋਂ। ਉਹ ਨਰਹੀ ਤੋਂ ਅਜੇ ਤਕ ਵਾਪਸ ਨਹੀਂ ਆਈ ਸੀ। ਈਸ਼ਵਰ ਕਰੇ ਉਥੇ (ਨਰਹੀ ਵਿਚ) ਸਭ ਠੀਕ ਹੋਣ।

ਉਸ਼ਾ ਦੀ ਝਪਕੀ ਟੁਟੀ। ਨਜ਼ਰ ਦਰਵਾਜ਼ੇ ਤੋਂ ਵਿਹੜੇ ਵਿਚ ਗਈ। ਸ਼ਾਮ ਦਾ ਪਿਆਰਾ ਝੁਟਪੁਟਾ, "ਮੀਤੂ ਖੁਲ੍ਹੀ ਹਵਾ ਵਿਚ ਲੇਟਣ ਨੂੰ ਦਿਲ ਕਰ ਰਿਹਾ ਏ। ਚੌਦਾਂ ਦਿਨ ਤੋਂ ਕਮਰੇ ਵਿਚ ਕੈਦ ਸਾਂ। ਇਕ ਪਿਆਲਾ ਚਾਹ ਮੰਮੀ ਦੇ ਹੱਥ ਦੀ।"

ਮਿਸਿਜ਼ ਪੰਡਿਤ ਚਾਹ ਬਣਾ ਕੇ ਲੈ ਆਈ। ਪਿਆਲੀਆਂ ਵਿਚ ਚਾਹ ਪਾਣ ਹੀ ਲੱਗੀ ਸੀ ਬੈਠਕ ਦੇ ਦਰਵਾਜ਼ੇ ਤੇ ਖਟ ਖਟ। ਉਹਦੇ ਨਾਲ ਹੀ ਆਵਾਜ਼—"ਪਦਮਾ ਬੇਟੀ!"

"ਚੌਹਾਨ ਆਂਟੀ!" ਅਮਿਤ ਕੁਰਸੀ ਤੇ ਉਛਲ ਕੇ ਬੈਠਕ ਵਲ ਦੌੜ ਗਿਆ। ਅਮਿਤ ਨੇ ਬੂਹਾ ਖੋਲ੍ਹਦਿਆਂ ਖੋਲ੍ਹਦਿਆਂ ਖ਼ੁਸ਼ੀ ਨਾਲ ਉਚੀ ਆਵਾਜ਼ ਵਿਚ ਕਿਹਾ, "ਆਂਟੀ, ਜੀਜੀ ਹਸਪਤਾਲ ਤੋਂ ਆ ਗਈ।"

"ਮਿਸਿਜ਼ ਚੌਹਾਨ ਇਥੇ ਹੀ ਆ ਜਾਉ। ਮੁਬਾਰਕ! ਪੋਤਰੇ ਦੀ ਬਹੁਤ ਬਹੁਤ ਵਧਾਈ! ਜੱਚਾ ਬੱਚਾ ਠੀਕ ਹੈ ਨਾ?"

"ਥੈਂਕ ਯੂ, ਉਸ਼ਾ ਦੀ ਮੰਮੀ! ਸਭ ਠੀਕ ਹੋ ਗਿਆ ਈਸ਼ਵਰ ਦੀ ਕ੍ਰਿਪਾ ਨਾਲ। ਬੱਚਾ ਤੰਦਰੁਸਤ ਹੈ, ਸੱਤ ਪੌਂਡ ਦਾ। ਜੱਚਾ ਵੀ ਠੀਕ ਹੈ।"

"ਚਾਹ ਪੀਉ! ਹੁਣੇ ਬਣਾਈ ਹੈ ਬਿਲਕੁਲ ਤਾਜ਼ੀ।" ਮਿਸਿਜ਼ ਪੰਡਿਤ ਨੇ ਜ਼ੋਰ ਲਾਇਆ।

"ਥੈਂਕ ਯੂ, ਥੈਂਕ ਯੂ, ਉਸ਼ਾ ਦੀ ਮੰਮੀ!" ਮਿਸਿਜ਼ ਚੌਹਾਨ ਫਟ ਪਈ, "ਦੇਖ, ਮੈਂ ਤੇ ਉਸੇ ਦਿਨ ਤਾੜ ਗਈ ਸਾਂ। ਮੈਂ ਕਿਹਾ ਸੀ, ਇਹ ਲੋਕ ਮੂੰਹ ਚੁਰਾ ਰਹੇ ਨੇ। ਤੁਸੀਂ ਕਹਿ ਦਿਤਾ, ਸੋਗ ਦਾ ਦਿਨ ਹੈ, ਮਨ ਭਾਰਾ ਹੋਵੇ ਤੇ ਬੋਲਿਆ ਨਹੀਂ ਜਾਂਦਾ। ਅਸੀਂ ਤੇ ਲੋਕਾਂ ਦੀ ਨੀਅਤ ਭਾਂਪ ਜਾਂਦੇ ਹਾਂ। ਨਰਹੀ ਤੋਂ ਆਉਂਦਿਆਂ ਅਸੀਂ ਚਰਚ ਹੋ ਕੇ ਆਏ ਕਿ ਲੋਕਾਂ ਨੂੰ ਮਿਲਜੁਲ ਕੇ ਵਿਸ਼ ਕਰੀਏ। ਰੀਟਾ ਨੂੰ ਨਾਲ ਲੈਂਦੇ ਆਈਏ। ਅਸੀਂ ਫਾਟਕ ਤੇ ਟਾਂਗੇ ਨੂੰ ਪੈਸੇ ਦੇ ਰਹੇ ਸੀ ਤਦੋਂ ਪੰਤ ਦੀ ਕਾਰ ਆ ਕੇ ਰੁਕੀ। ਨਿਰਮਲ ਡਰਾਈਵ ਕਰ ਰਿਹਾ ਸੀ। ਮੈਂ ਪੁਛਿਆ, ਬੇਟੇ ਕਦੋਂ ਆਏ? ਉਹਨੇ ਜਵਾਬ ਦਿਤਾ, ਪਰਸੋਂ ਆ ਗਿਆ ਸੀ। ਫ਼ਾਦਰ ਨੂੰ ਕਹਿਣ ਲੱਗਾ, ਤੁਸੀਂ ਵਾਪਸੀ ਲਈ ਟਾਂਗਾ ਲੈ ਲਉ। ਮੈਂ ਛਾਉਣੀ ਜਾ ਰਿਹਾ ਹਾਂ, ਦੇਰ ਹੋ ਜਾਏਗੀ।

ਉਸ਼ਾ ਦੀ ਗਰਦਨ ਝੁਕ ਗਈ। ਸਾਹ ਰੋਕ ਕੇ ਸੁਣ ਰਹੀ ਸੀ। ਮਿਸਿਜ਼ ਪੰਡਿਤ ਦਾ ਹੱਥ ਪਿਆਲੀ ਵਿਚ ਚਾਹ ਪਾਂਦਿਆਂ ਪਾਂਦਿਆਂ ਕੰਬ ਗਿਆ।

ਮਿਸਿਜ਼ ਚੌਹਾਨ ਆਵੇਸ਼ ਵਿਚ, "ਇਸ ਤੋਂ ਪਹਿਲਾਂ ਕਿ ਮੈਂ ਸ਼ਿਕਾਇਤ ਕਰਦੀ ਉਹ ਬੋਲੀ, ਮਿਸਿਜ਼ ਚੌਹਾਨ, ਲੋਕਾਂ ਨੇ ਪਤਾ ਨਹੀਂ ਕੀ ਕੀ ਅਫ਼ਵਾਹਾਂ ਉਡਾ ਛੱਡੀਆਂ ਹਨ ਕਿ ਲਕ ਦੀ ਹੱਡੀ ਟੁਟ ਗਈ ਹੈ। ਸਾਨੂੰ ਵਿਸ਼ਵਾਸ ਤੇ ਨਹੀਂ, ਪਰ ਈਸ਼ਵਰ ਦੀ ਮਰਜ਼ੀ ਕੌਣ ਜਾਣ ਸਕਦਾ ਹੈ। ਭੈਣ, ਸਾਨੂੰ ਤੇ ਈਸ਼ਵਰ ਨੇ ਬਚਾ ਲਿਆ। ਨਿਰਮਲ ਦੀ ਅੰਗੇਜਮੈਂਟ ਹੋ ਜਾਂਦੀ ਤੇ ਅਸੀਂ ਕਿਸੇ ਥਾਂ ਜੋਗੇ ਨਾ ਰਹਿੰਦੇ। ਤੂੰ ਜਾਣਦੀ ਹੈਂ ਮੁੰਡਾ ਪੀ.ਸੀ.ਐਸ.। ਅਫ਼ਸਰਾਂ

ਦੀਆਂ ਵਾਈਫ਼ਾਂ ਕਲੱਬਾਂ ਪਾਰਟੀਆਂ ਵਿਚ ਨਾਲ ਜਾਂਦੀਆਂ ਹਨ। ਕਦੀ ਗਵਰਨਰ ਦੇ ਘਰ ਵੀ ਜਾਣਾ ਪੈਂਦਾ ਹੈ। ਵਾਈਫ਼ ਅਪਾਹਿਜ ਲੂੰਜੀ ਹੋਵੇ ਤਾਂ ਆਦਮੀ ਦੀ ਕੀ ਪੋਜ਼ੀਸ਼ਨ...... ਸਾਡੇ ਮੁੰਡੇ ਨੂੰ ਤੇ ਡਾਂਸ ਵਾਂਸ ਦਾ ਸ਼ੌਕ। ਉਹ ਤੇ ਸੁਣ ਕੇ ਧਕ ਰਹਿ ਗਿਆ। ਬੋਲਿਆ, ਤੁਹਾਡੀ ਜੋ ਮਰਜ਼ੀ। ਮੈਨੂੰ ਤੇ ਜਲਦੀ ਸੀ ਨਹੀਂ। ਇਲਾਜ ਨਾਲ ਠੀਕ ਹੋ ਜਾਏਗੀ ਤੇ ਠੀਕ ਨਹੀਂ ਤੇ ਜੋ ਕਿਸਮਤ। ਤੂੰ ਦਸ ਭੈਣ, ਜਾਣ ਬੁਝ ਕੇ ਮੁੰਡੇ ਦੇ ਗਲ ਉਮਰ ਭਰ ਦੀ ਮੁਸੀਬਤ ਕਿਵੇਂ ਪਾ ਦਿਆਂ। ਹੱਡੀ ਜੁੜ ਤੇ ਜਾਂਦੀ ਹੈ, ਪਰ ਮੁਰੰਮਤੀ ਚੀਜ਼ਾਂ ਵਿਚ ਅਸਲੀ ਗੱਲ ਥੋੜਾ ਹੀ ਆ ਸਕਦੀ ਹੈ। ਸਰਦੀ ਹਵਾ ਪਾਣੀ ਵਿਚ ਦਰਦ ਉਠੇ ਬਿਨਾਂ ਨਹੀਂ ਰਹਿੰਦਾ। ਸਾਨੂੰ ਤੇ ਕਈ ਆਫ਼ਰ ਸਨ। ਅਸੀਂ ਕਿਹਾ ਵਿਚਾਰਿਆਂ ਦੀ ਚਾਹੇ ਜੋ ਹੈਸੀਅਤ ਹੋਵੇ, ਪਰ ਭਲੇ ਲੋਕ ਬ੍ਰਾਹਮਣ ਨੇ। ਕੁੜੀ ਵੈਲ ਐਜੂਕੇਟਿਡ, ਨੈਣ ਨਕਸ਼ਾਂ, ਅੰਗ ਢੰਗ ਤੋਂ ਚੰਗੀ। ਪਰ ਈਸ਼ਵਰ ਨੂੰ ਮੰਜ਼ੂਰ ਨਹੀਂ ਤੇ......।"

ਉਸ਼ਾ ਨੇ ਮੂੰਹ ਕੰਧ ਵਲ ਕਰ ਲਿਆ, ਮਿਸਿਜ਼ ਪੰਡਿਤ ਨੇ ਸਾੜ੍ਹੀ ਦਾ ਪੱਲਾ ਅੱਖਾਂ ਤੇ ਦਬਾ ਲਿਆ।

"ਖ਼ੈਰ, ਛਡੋ, ਪ੍ਰਮੇਸ਼ਵਰ ਨੇ ਉਨ੍ਹਾਂ ਨੂੰ ਬਚਾ ਲਿਆ, ਅਸੀਂ ਵੀ ਬਚ ਗਏ।" ਪੰਡਿਤ ਨੇ ਗੱਲ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ।

"ਅਸੀਂ ਥੁਕਦੇ ਹਾਂ ਅਜਿਹੇ ਕਮੀਨਿਆਂ ਤੇ! ਇਹ ਇੱਜ਼ਤਦਾਰ ਬਣਦੇ ਨੇ। ਇਸ ਤੋਂ ਪਹਿਲਾਂ ਇਲਾਹਾਬਾਦ ਵਾਲੇ ਜੋਸ਼ੀ ਦੀ ਧੀ ਨਾਲ ਗੱਲ ਪੱਕੀ ਕਰਕੇ ਝੁਠਲਾ ਬੈਠੇ ਨੇ। ਭਈ ਜੋ ਆਪਣੀ ਗੱਲ ਦਾ ਨਹੀਂ, ਆਪਣੇ ਪਿਉ ਦਾ ਨਹੀਂ। ਇਨ੍ਹਾਂ ਲੋਕਾਂ ਨੇ ਭਲੇ ਇੱਜ਼ਤਦਾਰ ਲੋਕਾਂ ਨਾਲ ਜਿਹੜਾ ਧੋਖਾ ਕੀਤਾ, ਪ੍ਰਮੇਸ਼ਵਰ ਦਾ ਕਹਿਰ ਪਏਗਾ। ਦੋਜ਼ਖ਼ ਦੀ ਡਾਢੀ ਅੱਗ ਵਿਚ ਸੜਨਗੇ......।"

"ਜਾਣ ਦਿਉ ਮਿਸਿਜ਼ ਚੌਹਾਨ! ਪੰਡਿਤ ਨੇ ਮਿਸਿਜ਼ ਚੌਹਾਨ ਲਈ ਚਾਹ ਬਣਾ ਦਿਤੀ, "ਇਸ ਗੱਲ ਨੂੰ ਆਈ ਗਈ ਸਮਝੋ। ਹੁਣ ਗੱਲ ਕਰਨ ਦੀ ਲੋੜ ਹੀ ਨਹੀਂ।"

ਮਿਸਿਜ਼ ਚੌਹਾਨ ਪਿਆਲਾ ਮੂੰਹ ਤਕ ਲੈ ਜਾਂਦਿਆਂ ਜਾਂਦਿਆਂ ਕਹਿਣ ਲੱਗੀ, "ਜ਼ਲੀਲ ਬੇਗ਼ੈਰਤ ਇਹ ਈਸਾਈ ਹਨ!"

ਮਿਸਿਜ਼ ਚੌਹਾਨ ਦੇ ਜਾਣ ਬਾਅਦ ਘਰ ਵਿਚ ਸੰਨਾਟਾ ਛਾ ਗਿਆ। ਉਸ਼ਾ ਚੁਪ ਕੰਧ ਵਲ ਮੂੰਹ ਕਰ ਸੁੰਨ ਲੇਟੀ ਸੀ। ਧੀ ਵਲ ਵੇਖਦਿਆਂ ਮਿਸਿਜ਼ ਪੰਡਿਤ ਦਾ ਕਲੇਜਾ ਮੂੰਹ ਨੂੰ ਆਉਂਦਾ। ਉਹ ਖੁਲ੍ਹ ਕੇ ਰੋਣ ਲਈ ਉਪਰਲੇ ਕਮਰੇ ਵਿਚ ਚਲੀ ਗਈ।

ਅਠ ਵਜੇ ਪਦਮਾ ਨੇ ਕੋਲ ਆ ਕੇ ਪੁਛਿਆ, "ਜੀਜੀ, ਮੰਮੀ ਪੁਛ ਰਹੀ ਏ, ਰੋਟੀ ਲੈ ਆਵਾਂ?"

ਉਸ਼ਾ ਨੇ ਨਾਂਹ ਕਰ ਦਿਤੀ। ਬੇਬੇ ਨੇ ਕੁਝ ਖਾਣ ਲਈ ਕਿਹਾ। ਉਸ਼ਾ ਚੁਪ ਰਹੀ। ਮਾਂ ਵੀ ਕੁਝ ਨਾ ਖਾ ਸਕੀ। ਸੱਦੂ, ਪਦਮਾ ਅਤੇ ਅਮਿਤ ਭੁਖੇ ਨਾ ਰਹਿ ਜਾਣ, ਇਸ ਖ਼ਿਆਲ ਨਾਲ ਪੰਡਿਤ ਨੇ ਉਨ੍ਹਾਂ ਨਾਲ ਬੈਠ ਕੇ ਕੁਝ ਖਾ ਲਿਆ।

ਉਸ਼ਾ ਨੂੰ ਨੀਂਦ ਨਾ ਆਈ। ਪੂਰੀ ਤਰ੍ਹਾਂ ਸੁਚੇਤ ਵੀ ਨਹੀਂ ਸੀ। ਇਕ ਸੱਟ ਨਾਲ ਬੇਹਾਲ, ਅੱਧੀ ਬੇਹੋਸ਼ੀ ਦੀ ਹਾਲਤ......ਕੀ ਹੋ ਗਿਆ! ਉਪਰੋਂ ਛਲ, ਨਿਰਾਸ਼ਾ, ਅਪਮਾਨ ਦਾ ਪਹਾੜ ਟੁਟ ਪਿਆ। ਛਲੀ ਜਾਣ, ਫਿਸਲ ਜਾਣ ਲਈ ਆਤਮ ਧਿਕਾਰ ਅਤੇ ਸ਼ਰਮਿੰਦਗੀ।

ਇਸ ਸਬੰਧ ਨੂੰ ਆਪਣੀ ਚੰਗੀ ਕਿਸਮਤ ਸਮਝਾਂਗਾ......ਆਪਣੇ ਵਿਸ਼ਵਾਸ ਵਿਚ ਪਤੀ ਪਤਨੀ ਬਣ ਗਏ..... ਅਸੀਂ ਆਪਣੇ ਇਕਰਾਰ ਨੂੰ ਅਮਲੀ ਤੌਰ ਤੇ ਪੂਰਾ ਕਿਉਂ ਨਾ ਕਰ ਦੇਈਏ...... ਧੋਖਾ। ਕਮੀਨੇ ਦੇ ਫ਼ਰੇਬ ਵਿਚ ਆ ਗਈ।

ਉਸ਼ਾ ਦੀ ਨੀਂਦਰ ਟੁਟੀ ਤਾਂ ਵਿਹੜੇ ਦੀ ਕੰਧ ਤੇ ਧੁਪ ਦੀਆਂ ਕਿਰਣਾਂ ਪੈ ਰਹੀਆਂ ਸਨ। ਦਿਮਾਗ਼ ਰਾਤ ਨਾਲੋਂ ਸਾਫ਼ ਸੀ। ਜਿਸਮ ਥਕਿਆ ਅਤੇ ਨਿਢਾਲ, ਸਿਰ ਵਿਚ ਹਲਕਾ ਦਰਦ ਤ੍ਰੇਹ। ਬਰਾਂਡੇ ਵਿਚ ਬੇਬੇ ਆਈ। ਉਸ਼ਾ ਦਾ ਮੱਥਾ ਚੁੰਮਿਆ।

"ਮੈਂ ਚਾਹ ਪੀਆਂਗੀ।"

ਬੇਟੀ ਨੂੰ ਚਾਹ ਪਿਆ ਕੇ ਮਾਂ ਤੇ ਬੇਬੇ ਨੇ ਉਹਦਾ ਪਿੰਡਾ ਗਿਲੇ ਤੌਲੀਏ ਨਾਲ ਪੂੰਝ ਦਿਤਾ। ਕੰਘੀ ਚੋਟੀ ਕਰਕੇ ਕਪੜੇ ਬਦਲਵਾ ਦਿਤੇ। ਹੁਣ ਉਸ਼ਾ ਦੇ ਦਿਮਾਗ਼ ਵਿਚ ਮੂੜ੍ਹਤਾ ਨਹੀਂ, ਛਲ ਅਤੇ ਪਖੰਡ ਲਈ, ਧੋਖਾ ਖਾ ਜਾਣ ਲਈ ਨਫ਼ਰਤ ਸੀ। ਉਸ਼ਾ ਅਖ਼ਬਾਰ ਵੇਖਣ ਲੱਗੀ। ਗੱਲ ਕਰਨ ਤੇ ਦਿਲ ਨਹੀਂ ਸੀ। ਸੇਠ ਦੀਆਂ ਦੋ ਕਿਤਾਬਾਂ ਦੇ ਵਰਕੇ ਪਰਤੇ। ਕਿਤਾਬ ਏਨੀ ਦਿਲਚਸਪ ਨਹੀਂ ਸੀ। ਮੰਮੀ ਨੂੰ ਵਾਜ ਮਾਰ ਕੇ ਨਹਿਰੂ ਦੀ 'ਮੇਰੀ ਕਹਾਣੀ' ਫਿਰ ਮੰਗ ਲਈ। ਕਿਤਾਬ ਪੜ੍ਹਦਿਆਂ ਘੜੀ ਘੜੀ ਆਪਣੇ ਨਾਲ ਕੀਤੇ ਗਏ ਧੋਖੇ ਦਾ ਖ਼ਿਆਲ ਆ ਜਾਂਦਾ। ਉਸ ਖ਼ਿਆਲ ਨੂੰ ਝਟਕ ਕੇ ਫਿਰ ਕਿਤਾਬ ਪੜ੍ਹਨ ਲੱਗਦੀ। ਕਿਤਾਬ ਦੂਜੀ ਵਾਰ ਸ਼ੁਕਰਵਾਰ ਨਾਸ਼ਤੇ ਦੇ ਬਾਅਦ ਖ਼ਤਮ ਹੋ ਗਈ। ਕਿਤਾਬ ਦੇ ਅੰਤ ਵਿਚ ਸਰਕਾਰ ਅਤੇ ਸਰਕਾਰੀ ਨੌਕਰਾਂ ਦੇ ਸਬੰਧ ਵਿਚ ਬੇਡਨਵੀਲਰ ਵਿਚ ਲਿਖੀ ਨਹਿਰੂ ਦੀ ਰਾਇ ਨੂੰ ਦੋ ਵਾਰ ਪੜ੍ਹਿਆ...... ਬਿਲਕੁਲ ਠੀਕ ਲਿਖਿਆ ਹੈ। ਜੋ ਕਮੀਨੇ ਲੋਕ ਨਿਜੀ ਸਵਾਰਥ ਲਈ ਦੇਸ਼ ਦੇ ਲੱਖਾਂ ਲੋਕਾਂ ਨਾਲ ਵਿਸ਼ਵਾਸਘਾਤ ਕਰ ਸਕਦੇ ਨੇ ਉਨ੍ਹਾਂ ਲਈ ਸਚਾਈ, ਪਿਆਰ ਅਤੇ ਵਫ਼ਾਦਾਰੀ ਦਾ ਕੀ ਸਵਾਲ। ਉਨ੍ਹਾਂ ਤੋਂ ਨੀਚਤਾ ਅਤੇ ਵਿਸ਼ਵਾਸਘਾਤ ਦੇ ਸਿਵਾ ਹੋਰ ਕੀ ਆਸ ਹੋ ਸਕਦੀ ਏ ? ਧੋਖੇ ਵਿਚ ਆ ਜਾਣ ਲਈ ਗ਼ੁਸਾ ਅਤੇ ਸ਼ਰਮ।

ਸ਼ੁਕਰਵਾਰ ਦੁਪਹਿਰ ਬਾਅਦ ਚਿਤਰਾ ਆ ਗਈ। ਉਸ਼ਾ ਨੇ ਸਹੇਲੀ ਦਾ ਸਵਾਗਤ ਮੁਸਕਰਾ ਕੇ ਕੀਤਾ। ਕੋਲ ਪਲੰਘ ਤੇ ਬਿਠਾ ਲਿਆ।

"ਕੀ ਗੱਲ ਹੈ, ਕੁਝ ਥਕੀ ਮੁਰਝਾਈ ਲੱਗ ਰਹੀ ਏਂ।"

"ਤੈਨੂੰ ਐਵੇਂ ਹੀ ਲੱਗ ਰਿਹਾ ਏ। ਝਪਕੀ ਆ ਗਈ ਸੀ। ਹੁਣੇ ਉਠੀ ਹਾਂ।"

"ਪੰਤ ਆਇਆ ਸੀ ?" ਚਿਤਰਾ ਨੇ ਉਸ਼ਾ ਵਲ ਝੁਕ ਮੁਸਕਰਾਂਦਿਆਂ ਪੁਛਿਆ।

"ਛੱਡ ਇਸ ਗੱਲ ਨੂੰ !" ਉਸ਼ਾ ਦੀਆਂ ਪਲਕਾਂ ਝੁਕ ਗਈਆਂ।

"ਕਿਉਂ, ਕੀ ਗੱਲ ਏ ?" ਚਿਤਰਾ ਦੇ ਭਰਵੱਟੇ ਉਠ ਗਏ।

ਉਸ਼ਾ ਕੁਝ ਪਲ ਚੁਪ, ਅਪਲਕ ਕੰਧ ਵਲ ਵੇਖਦੀ ਰਹੀ। ਚਿਹਰਾ ਗੰਭੀਰ !

ਚਿਤਰਾ ਨੇ ਹੋਰ ਨੇੜੇ ਹੋ ਉਹਦੇ ਕੇਸਾਂ ਵਿਚ ਉਂਗਲੀਆਂ ਫਸਾ ਕੇ ਪੁਛਿਆ, "ਕਿਉਂ ਕੀ ਹੋਇਆ ?"

ਉਸ਼ਾ ਦਾ ਗਲਾ ਭਰ ਆਇਆ ਸੀ। ਕੁਝ ਪਲ ਸੰਭਲ ਕੇ ਹੌਲੀ ਹੌਲੀ ਮਿਸਿਜ਼ ਚੌਹਾਨ ਤੋਂ ਸੁਣੀ ਗੱਲ ਸੰਖੇਪ ਵਿਚ ਦਸ ਦਿਤੀ।

ਚਿਤਰਾ ਉਦਾਸ ਹੋ ਗਈ। ਕੁਝ ਪਲ ਫ਼ਰਸ਼ ਵੱਲ ਵੇਖਦੀ ਚੁਪ ਰਹੀ, "ਕਮੀਨੇ ਬੇਈਮਾਨ ਨੇ ਬਹੁਤ ਧੋਖਾ ਦਿਤਾ।"

"ਬਹੁਤ ਚੰਗਾ ਹੋਇਆ !" ਊਸ਼ਾ ਦੀਆਂ ਅੱਖਾਂ ਗੁਸੇ ਨਾਲ ਗੁਲਾਬੀ, "ਜੇ ਵਿਆਹ ਦੇ ਬਾਅਦ ਇਹੋ ਜਿਹੀ ਦੁਰਘਟਨਾ ਹੋ ਜਾਂਦੀ। ਥੈਂਕ ਗਾਡ, ਘਟਨਾ ਮਹੀਨਾ ਪਹਿਲਾਂ ਹੀ ਹੋ ਗਈ ...ਮੈਂ ਉਹਦੇ ਲਈ ਫਟੀ ਜੁਤੀ ਵਾਂਗ ਬੇਕਾਰ ਹੋ ਜਾਂਦੀ। ਮੰਨਿਆ ਚਰਚ ਵਿਚ ਸੈਰੇਮਨੀ ਨਹੀਂ ਹੋਈ, ਪਰ ਉਹਦਾ ਵਿਸ਼ਵਾਸ਼ ਤੇ ਇਕਰਾਰ ਕਿਥੇ ਗਏ। ਲੋਕ ਬਾਈਬਲ ਹੱਥ ਵਿਚ ਲੈ ਕੇ ਖਾਧੀ ਸੌਂਹ ਨਹੀਂ ਤੋੜਦੇ..... ! ਬੜਾ ਸਰਕਾਰੀ ਅਫ਼ਸਰ ਬਣਨ ਦਾ ਘਮੰਡ ਹੈ, ਇਨ੍ਹਾਂ ਲੋਕਾਂ ਦੀ ਅਸਲੀਅਤ ਦਸਾਂ।" ਊਸ਼ਾ ਨੇ ਨਹਿਰੂ ਦੀ ਕਿਤਾਬ ਖੋਲ੍ਹ ਕੇ ਸਰਕਾਰੀ ਅਫ਼ਸਰਾਂ ਬਾਰੇ ਉਹਦੀ ਰਾਇ ਦਿਖਾ ਦਿਤੀ। "......ਜਿਸਨੂੰ ਆਪਣੇ ਦੇਸ਼ ਅਤੇ ਲੱਖਾਂ ਲੋਕਾਂ ਦਾ ਦੁਖ ਦਰਦ ਨਹੀਂ, ਉਹਦੇ ਲਈ ਕਿਸੇ ਦੇ ਵੀ ਜੀਵਨ ਦਾ ਕੀ......। ਬਚ ਗਈ, ਧੋਖੇ ਵਿਚ ਅੰਨੇ ਖੂਹ ਵਿਚ ਛਾਲ ਮਾਰਨ ਲੱਗੀ ਸਾਂ। ਇਹੋ ਜਿਹੇ ਕਮੀਨੇ ਬੇਵਫ਼ਾ ਆਦਮੀ ਨਾਲ ਜ਼ਿੰਦਗੀ ਕਿੰਜ ਨਿਭਦੀ।"

"ਊਸ਼ੀ, ਪਿਆਰ ਵਿਆਰ ਕੁਝ ਨਹੀਂ !" ਚਿਤਰਾ ਨੇ ਡੂੰਘਾ ਸਾਹ ਭਰਿਆ, "ਸੱਚ ਮੰਨ ਕੁੜੀਆਂ ਲਈ ਤੇ ਵਿਆਹ ਦਿਲੀ ਦੇ ਲੱਡੂ ਨੇ। ਜਿਸਨੂੰ ਨਾ ਮਿਲਣ ਪਛਤਾਏ, ਜੋ ਖਾਏ ਸੋ ਪਛਤਾਏ। ਮਰਦਾਂ ਲਈ ਆਰਾਮ ਸੰਤੋਸ਼ ਦਾ ਇੰਤਜ਼ਾਮ। ਆਪਣੇ ਘਰਾਂ-ਬਰਾਦਰੀ ਵਿਚ-ਰੋਜ਼ ਦੇਖਦੇ ਹਾਂ। ਪਿਆਰ ਨਿਸ਼ਠਾ ਮਰਦਾਂ ਦੀ ਰੀਝ ਅਤੇ ਜ਼ਨਾਨੀਆਂ ਦਾ ਧਰਮ। ਮਰਦਾਂ ਨੂੰ ਜੋ ਲੋੜ ਹੋਵੇ, ਜਿਵੇਂ ਮਨ ਚਾਹੇ ਸਭ ਜਾਇਜ਼। ਤੈਨੂੰ ਦਸ ਚੁਕੀ ਹਾਂ, ਸਾਡੀ ਵੱਡੀ ਮਾਂ..... ਉਹਦੇ ਬਾਲ ਬੱਚਾ ਨਹੀਂ ਹੋਇਆ ਸੀ ਤਾਂ ਫ਼ਾਦਰ ਨੇ ਦੂਜਾ ਵਿਆਹ ਕਰ ਲਿਆ। ਹੈ ਤੇ ਸਾਡੀ ਮਤਰੇਈ ਮਾਂ ਪਰ ਅਸੀਂ ਜਾਣਦੇ ਹਾਂ, ਜਿਵੇਂ ਉਹਨੇ ਨਿਭਾਈ ਏ। ਖ਼ਿਆਲ ਆ ਜਾਂਦਾ ਏ, ਜੇ ਸਾਡੀ ਜ਼ਿੰਦਗੀ ਵਿਚ ਇਹ ਹੋਵੇ......।"

ਚਿਤਰਾ ਚਾਰ ਵਜੇ ਆਈ ਸੀ, ਸਤ ਤਕ ਰਹੀ। ਦੋਹਾਂ ਵਿਚ ਫੁਸਫੁਸ ਹੁੰਦੀ ਰਹੀ। ਮਾਂ ਨੇ ਸਹੇਲੀਆਂ ਦੀ ਗੱਲਬਾਤ ਵਿਚ ਵਿਘਨ ਨਹੀਂ ਪਾਇਆ। ਪੰਜ ਵਜੇ ਚਾਹ ਬਣਾ ਕੇ ਦੇ ਦਿਤੀ। ਚਿਤਰਾ ਦੇ ਸਾਹਮਣੇ ਵਿਸ਼ਵਾਸਘਾਤ ਦੀ ਪੀੜ ਅਤੇ ਅਪਮਾਨ ਦੀ ਘੁਟਨ ਦੀ ਭੜਾਸ ਕੱਢਣ ਨਾਲ ਊਸ਼ਾ ਦਾ ਦਿਲ ਤੇ ਦਿਮਾਗ਼ ਕੁਝ ਹਲਕੇ ਹਲਕੇ ਹੋ ਗਏ। ਚਿਹਰੇ ਤੇ ਖ਼ੁਸ਼ੀ ਅਤੇ ਹਾਸਾ ਵਾਪਸ ਨਹੀਂ ਆਇਆ, ਪਰ ਬੋਲ ਚਾਲ ਆਦਿ ਸਭ ਬਹੁਤ ਕੁਝ ਨਾਰਮਲ।

ਪੰਡਿਤ ਡਾਕਟਰੀ ਸਲਾਹ ਦੇ ਅਨੁਸਾਰ ਧੀ ਲਈ ਬੈਸਾਖੀਆਂ ਲੈ ਆਏ ਸਨ। ਊਸ਼ਾ ਨੇ ਲੰਗੜੇਪਨ ਦੇ ਸਰਾਪ ਤੋਂ ਜਲਦੀ ਛੁਟਕਾਰਾ ਪਾਣ ਲਈ ਬੈਸਾਖੀਆਂ ਨਾਲ ਵਿਹੜੇ ਵਿਚ ਸਵੇਰੇ ਸ਼ਾਮ ਤੁਰਨਾ ਸ਼ੁਰੂ ਕਰ ਦਿਤਾ। ਲੇਟੀ ਲੇਟੀ ਵੀ ਪਲਸਤਰ ਵਿਚ ਬੰਨ੍ਹੀ ਲੱਤ ਦੇ ਪੈਰ ਦੀਆਂ ਉਂਗਲਾਂ ਨੂੰ ਹਿਲਾਉਣ ਦੀ ਕਸਰਤ ਕਰਦੀ ਰਹਿੰਦੀ। ਕਲਪਨਾ ਸੀ, ਲੱਤ ਖ਼ੂਬ ਜਲਦੀ ਠੀਕ ਹੋ ਜਾਏ। ਉਹ ਐਤਵਾਰ ਸ਼ਾਮੀਂ ਚਰਚ ਜਾਏ। ਪੰਤ ਪਰਿਵਾਰ ਨੂੰ ਨਾ ਪਛਾਣੇ, ਨਾ ਵਿਸ਼ ਕਰੇ। ਉਨ੍ਹਾਂ ਦੇ ਸਾਹਮਣੇ ਹਾਈ ਹੀਲ ਦੀ ਸੈਂਡਲ ਪਾ ਖਟ ਖਟ ਕਰਦੀ ਨਿਕਲ ਜਾਏ।

ਊਸ਼ਾ ਨੂੰ ਯਕੀਨ ਸੀ, ਪਲਸਤਰ ਤੀਹ ਮਈ ਨੂੰ ਕਟਿਆ ਜਾਏਗਾ। ਯੂਨੀਵਰਸਿਟੀ ਅਧ ਜੁਲਾਈ ਵਿਚ ਖੁਲਦੀ ਸੀ। ਐਮ. ਏ. ਜਾਇਨ ਕਰਨ ਦਾ ਪੂਰਾ ਨਿਸ਼ਚਾ। ਉਦੋਂ ਤੀਕ ਠੀਕ ਠੀਕ ਟੁਰਨ ਜੋਗੀ ਹੋ ਜਾਏ। ਜੈ ਪ੍ਰਕਾਸ਼ ਨਾਰਾਇਣ ਅਤੇ ਦੀਮਾਇਲ ਬਰਨ ਦੀਆਂ

ਕਿਤਾਬਾਂ ਦੋ ਦੋ ਵਾਰ ਪੜ੍ਹ ਚੁਕੀ ਸੀ। ਹੁਣ ਲਾਸਕੀ ਦੀ ਕਿਤਾਬ ਵੀ ਅਜਿਹੇ ਧਿਆਨ ਨਾਲ ਪੜ੍ਹ ਰਹੀ ਸੀ ਜਿਵੇਂ ਇਮਤਿਹਾਨ ਲਈ ਕੋਈ ਕੋਰਸ ਦੀ ਕਿਤਾਬ ਹੋਵੇ, ਪੰਤ ਦੀ ਯਾਦ ਬਿਲਕੁਲ ਮਿਟਾ ਦੇਣੀ ਚਾਹੁੰਦੀ ਸੀ। ਟੁਟਣ ਦਾ ਦੁਖ ਨਹੀਂ ਸ਼ਰਮਿੰਦਗੀ।...... ਉਸ ਕਮੀਨੇ ਨੂੰ 'ਕਿਸ' ਕਿਉਂ ਕਰਨ ਦਿਤਾ। ਬੁਲ੍ਹਾਂ ਤੇ ਗੰਦਗੀ ਛੋਹ ਜਾਣ ਦੀ ਘ੍ਰਿਣਤ ਯਾਦ।

ਓਦੋਂ ਮਿਸ਼ਨ ਦਾ ਕੇਂਦਰ ਅਮੀਨਾਬਾਦ ਸੀ। ਐਤਵਾਰ ਨਾਸ਼ਤਾ ਕਰਕੇ ਪੰਡਿਤ ਅਮੀਨਾਬਾਦ ਵਿਚ ਰਾਧਾਕ੍ਰਿਸ਼ਣ ਸੇਵਾ ਮਿਸ਼ਨ ਚਲੇ ਗਏ ਸਨ। ਮਿਸ਼ਨ ਦੇ ਹੋਮਿਓਪੈਥਿਕ ਡਾਕਟਰ ਸਵਾਮੀ ਆਤਮਾਨੰਦ ਦੀ ਦਵਾਈ ਮਿਸਿਜ਼ ਪੰਡਿਤ ਨੂੰ ਰਾਸ ਆਂਦੀ ਸੀ। ਕਦੀ ਪੰਡਿਤ ਆਤਮਾਨੰਦ ਦਾ ਲੈਕਚਰ ਵੀ ਸੁਣਦੇ। ਅਦਵੈਤ ਦਰਸ਼ਨ ਤੇ ਸਵਾਮੀ ਜੀ ਦਾ ਅਧਿਐਨ ਚੰਗਾ ਸੀ। ਉਸ ਦਿਨ ਪੰਡਿਤ ਦਵਾਈ ਲੈ ਕੇ ਜਲਦੀ ਹੀ ਆ ਗਏ।

ਉਸ਼ਾ ਅਖ਼ਬਾਰ ਵੇਖਣ ਤੋਂ ਬਾਅਦ ਲਾਸਕੀ ਦੀ ਕਿਤਾਬ ਪੜ੍ਹ ਰਹੀ ਸੀ। ਪੰਡਿਤ ਉਸ਼ਾ ਦੇ ਪਲੰਘ ਦੇ ਨੇੜੇ ਕੁਰਸੀ ਤੇ ਬੈਠ ਅਖ਼ਬਾਰ ਵੇਖਣ ਲੱਗ ਪਏ। ਖ਼ਿਆਲ ਸੀ, ਕੁੜੀ ਦਾ ਧਿਆਨ ਜਿੰਨਾ ਇਧਰ ਉਧਰ ਵੰਡਿਆ ਰਹੇ, ਚੰਗਾ, ਉਸ ਨਾਲ ਇਧਰ ਉਧਰ ਦੀ ਹਰ ਤਰ੍ਹਾਂ ਦੀ ਗੱਲ ਛੇੜ ਦੇਂਦੇ। ਕਾਨਪੁਰ ਵਿਚ ਕਪੜਾ ਮਿਲਾਂ ਦੇ ਫਾਟਕਾਂ ਤੇ ਹੜਤਾਲੀ ਮਜ਼ਦੂਰਾਂ ਨੇ ਧਰਨੇ ਅਤੇ ਮਜ਼ਦੂਰਾਂ ਤੇ ਪੁਲੀਸ ਦੇ ਲਾਠੀ ਚਾਰਜ ਦੀ ਖ਼ਬਰ ਸੀ। ਸਮਾਜਵਾਦ ਦੇ ਸੰਬੰਧ ਵਿਚ ਦੋ ਤਿੰਨ ਕਿਤਾਬਾਂ ਪੜ੍ਹ ਕੇ ਉਸ਼ਾ ਅਤੇ ਅਮਿਤ ਮਜ਼ਦੂਰਾਂ ਦੇ ਸ਼ੋਸ਼ਣ ਦਾ ਵਿਰੋਧ ਕਰਨ ਲੱਗੇ। ਉਨ੍ਹਾਂ ਦੀ ਹਮਦਰਦੀ ਮਜ਼ਦੂਰ ਅੰਦੋਲਨਾਂ ਨਾਲ। ਪੰਡਿਤ ਉਸ਼ਾ ਨੂੰ ਕਹਿ ਰਹੇ ਸਨ, "ਮਜ਼ਦੂਰਾਂ ਦੀ ਮੰਗ ਨਾਲ ਹਮਦਰਦੀ ਸਭ ਨੂੰ, ਪਰ ਉਨ੍ਹਾਂ ਦੇ ਇਸ ਢੰਗ ਨੂੰ ਉਚਿਤ ਕਿਵੇਂ ਕਿਹਾ ਜਾ ਸਕਦਾ ਹੈ ?"

ਪੰਡਿਤ ਗੱਲ ਪੂਰੀ ਨਾ ਕਰ ਸਕੇ। ਗਲੀ ਵਿਚ ਮੋਟਰ ਸਾਈਕਲ ਦੀ ਧੜ ਧੜ। ਸੋਚਿਆ, ਸਵਾਮੀ ਜੀ ਆਏ ਹੋਣਗੇ, ਪਰ ਆਵਾਜ਼ ਉਨ੍ਹਾਂ ਦੀ ਗੱਡੀ ਦੀ ਨਹੀਂ ਸੀ। ਸਵਾਮੀ ਜੀ ਕਦੀ ਕਦੀ ਆਪਣੇ ਮਰੀਜ਼ਾਂ ਨੂੰ ਵੇਖਣ ਉਨ੍ਹਾਂ ਦੇ ਘਰ ਵੀ ਆ ਜਾਂਦੇ। ਮਿਸ਼ਨ ਵਲੋਂ ਦਵਾ ਦਾਰੂ ਮੁਫ਼ਤ ਕਰਦੇ ਸਨ। ਪੰਡਿਤ ਸਵਾਮੀ ਜੀ ਦਾ ਸਵਾਗਤ ਕਰਨ ਬੈਠਕ ਵਿਚ ਚਲੇ ਗਏ।

"ਹੈਲੋ ਡਾਕਟਰ ਸੇਠ, ਆਉ।" ਉਸ਼ਾ ਨੇ ਬੈਠਕ ਵਿਚ ਡੈਡੀ ਦੀ ਆਵਾਜ਼ ਸੁਣੀ। ਮਨ ਖ਼ੁਸ਼ ਹੋ ਗਿਆ। ਸੁਣਿਆ, "ਬਹੁਤ ਚੰਗਾ ਹੋਇਆ ਤੁਸੀਂ ਆ ਗਏ। ਉਸ਼ਾ ਬਹੁਤ ਖ਼ੁਸ਼ ਹੋਏਗੀ।" ਪੰਡਿਤ ਸੇਠ ਨੂੰ ਉਸ਼ਾ ਦੇ ਕਮਰੇ ਵਿਚ ਲੈ ਗਏ।

ਉਸ਼ਾ ਕੇਵਲ ਪੇਟੀਕੋਟ ਬਲਾਉਜ਼ ਵਿਚ ਸੀ। ਉਪਰ ਲਈ ਹੋਈ ਚਾਦਰ ਖਿਲਰੀ ਹੋਈ। ਝਟ ਗਲੇ ਤਕ ਖਿਚ ਕੇ ਸਭ ਪਾਸਿਓਂ ਕੱਜ ਲਿਆ। ਚਿਹਰਾ ਖਿੜ ਗਿਆ।

ਸੇਠ ਜੀ ਦੀ ਨਮਸਤੇ ਦੇ ਉਤਰ ਵਿਚ ਉਸ਼ਾ ਨੇ ਵੀ ਦੋਹਾਂ ਹੱਥਾਂ ਨਾਲ ਨਮਸਕਾਰ ਕੀਤਾ। ਅੱਖਾਂ ਵਿਚ ਚਮਕ ਆ ਗਈ।

"ਤੁਹਾਡੀਆਂ ਕਿਤਾਬਾਂ ਪੜ੍ਹ ਲਈਆਂ। ਹੋਰ ਲਿਆਏ ਹੋ ?"

"ਜ਼ਰੂਰ ਲਿਆਇਆ ਹਾਂ।"

ਪੰਡਿਤ ਨੇ ਬਰਾਂਡੇ ਵੱਲ ਹੋ ਕੇ ਕਿਹਾ, "ਸ਼ਾਂਤੀ ਜੀ, ਡਾਕਟਰ ਸੇਠ ਆਏ ਹਨ, ਆ ਜਾਉ।" ਪੰਡਿਤ ਬਰਾਂਡੇ ਵਿਚੋਂ ਕੁਰਸੀ ਹੋਰ ਲੈ ਆਏ।

"ਮਾਸਟਰ ਸਾਹਬ ਕੁਰਸੀ ਮੈਂ ਆਪ ਲੈ ਸਕਦਾ ਸਾਂ।"

"ਬੈਠੋ, ਬੈਠੋ।" ਪੰਡਿਤ ਨੇ ਸੇਠ ਦੀ ਬਾਂਹ ਪਕੜ ਕੇ ਬਿਠਾ ਦਿਤਾ।

"ਗੁਡ ਮਾਰਨਿੰਗ ਡਾਕਟਰ ਸਾਹਬ।" ਮਿਸਿਜ਼ ਪੰਡਿਤ ਨੇ ਸਨੇਹ ਨਾਲ ਗਦ ਗਦ ਹੋ ਸਵਾਗਤ ਕੀਤਾ, "ਅਸੀਂ ਤੁਹਾਡਾ ਹੈਸਾਨ......।"

ਸੇਠ ਨਿਮਰਤਾ ਨਾਲ ਖੜਾ ਹੋ ਗਿਆ। ਇਤਰਾਜ਼ ਦੇ ਇਸ਼ਾਰੇ ਨਾਲ ਹੱਥ ਚੁਕਿਆ।

"ਮੰਮੀ ਮੈਨੂੰ ਡਾਕਟਰ ਸਾਹਬ ਨਾ ਕਹੋ। ਮਾਸਟਰ ਸਾਹਬ ਮੈਨੂੰ ਅਮਰ ਬੁਲਾਂਦੇ ਰਹੇ ਨੇ। ਤੁਹਾਡੇ ਲਈ ਵੀ ਅਮਰ ਹਾਂ। ਹੈਸਾਨ ਸ਼ਾਨ ਦੀ ਗੱਲ ਫ਼ਜ਼ੂਲ ਹੈ। ਅਮਿਤ ਵੀ ਹੈਸਾਨ ਕਰਦੇ ਨੇ ਤੁਹਾਡੇ ਉਤੇ?"

"ਜੀਉਂਦੇ ਰਹੋ, ਵੱਡੀਆਂ ਉਮਰਾਂ ਹੋਣ।"

"ਤੁਸੀਂ ਕੀ ਲਵੋਗੇ?" ਮੰਮੀ ਨੇ ਪੁਛਿਆ। ਮਨ ਵਿਚ ਦੁਬਿਧਾ ਵੀ: ਹਿੰਦੂ ਹੈ, ਸਾਡੇ ਘਰ ਖਾ ਪੀ ਸਕੇਗਾ। ਹਿੰਦੂ ਕਈ ਤਰ੍ਹਾਂ ਦੇ। ਸਵਾਮੀ ਆਤਮਾਨੰਦ ਉਨ੍ਹਾਂ ਦੇ ਘਰ ਨਿਰਸੰਕੋਚ ਮੰਗ ਕੇ ਪਾਣੀ ਪੀਂਦੇ, ਚਾਹ ਸ਼ਰਬਤ ਤੋਂ ਵੀ ਪਰਹੇਜ਼ ਨਹੀਂ।

"ਇਸ ਗਰਮੀ ਵਿਚ ਠੰਢਾ ਪਾਣੀ।" ਸੇਠ ਹੱਸਿਆ।

ਮੰਮੀ ਅੰਦਰ ਚਲੀ ਗਈ। ਪਦਮਾ ਨੂੰ ਭੇਜ ਕੇ ਅਮਿਤ ਨੂੰ ਸਿੰਘ ਦੇ ਘਰੋਂ ਬੁਲਵਾਇਆ। ਝਟ ਸਾਈਕਲ ਤੇ ਮਠਿਆਈ ਅਤੇ ਬਰਫ਼ ਲੈਣ ਲਈ ਭੇਜਿਆ।

"ਪਲਸਤਰ ਕਰਕੇ ਕੋਈ ਪ੍ਰੇਸ਼ਾਨੀ ਤੇ ਨਹੀਂ?" ਸੇਠ ਨੇ ਉਸ਼ਾ ਨੂੰ ਪੁਛਿਆ।

"ਨਹੀਂ ਬਸ ਭਾਰ ਲਗਦਾ ਹੈ।"

"ਜ਼ਰਾ ਤੁਹਾਡੇ ਪੈਰ ਵੇਖਾਂ।"

ਉਸ਼ਾ ਨੇ ਪੈਰਾਂ ਤੋਂ ਚਾਦਰ ਹਟਾ ਲਈ। ਸੇਠ ਨੇ ਦੋਹਾਂ ਪੈਰਾਂ ਨੂੰ ਬਰਾਬਰ ਰਖ ਕੇ ਵੇਖਿਆ। ਪੰਜਿਆਂ ਦੀ ਉਂਗਲੀਆਂ ਹਿਲਾਈਆਂ। "ਗੁਡ...ਵੈਰੀ ਗੁਡ।" ਬੈਸਾਖੀਆਂ ਦੇ ਸਹਾਰੇ ਚਲਣ ਦੀ ਕੋਸ਼ਿਸ਼ ਸ਼ੁਰੂ ਕੀਤੀ......ਠੀਕ। ਪਰ ਇਸ ਬੱਝੀ ਹੋਈ ਲੱਤ ਤੇ ਜ਼ੋਰ ਬਿਲਕੁਲ ਨਾ ਪਾਣਾ।

ਪੰਡਿਤ ਨੇ ਅਖ਼ਬਾਰ ਦੀ ਜਿਸ ਖ਼ਬਰ ਬਾਰੇ ਗੱਲ ਕੀਤੀ ਸੀ, ਉਸ਼ਾ ਨੇ ਉਸੇ ਨੂੰ ਦੂਜੀ ਤਰ੍ਹਾਂ ਸੇਠ ਨੂੰ ਪੁਛਿਆ, "ਕਾਂਗਰਸ ਦੇ ਸ਼ਾਸਨ ਵਿਚ ਵੀ ਮਜ਼ਦੂਰਾਂ ਉਤੇ ਲਾਠੀ ਚਾਰਜ ਹੋ ਰਹੇ ਨੇ, ਕੀ ਇਹ ਠੀਕ ਹੈ?"

ਪੂੰਜੀਵਾਦੀ ਸਰਕਾਰ ਕੋਲੋਂ ਹੋਰ ਕੀ ਉਮੀਦ।" ਸੇਠ ਨੇ ਉਤਰ ਦਿਤਾ। "ਮਜ਼ਦੂਰਾਂ ਦੀ ਭੀੜ ਮਿਲਾਂ ਦੇ ਰਾਹ ਰੋਕ ਕੇ ਕੰਮ ਵਿਚ ਵਿਘਨ ਪਾਏ, ਸਾਰੇ ਸਿਸਟਮ ਨੂੰ ਖ਼ਰਾਬ ਕਰੇ ਤਾਂ ਕੀ ਹੋਏਗਾ? ਸਰਕਾਰ ਕੋਈ ਵੀ ਹੋਵੇ, ਇੰਤਜ਼ਾਮ ਦੀ ਰਖਿਆ ਤੇ ਜ਼ਰੂਰੀ ਹੈ।" ਪੰਡਿਤ ਕਹਿਣ ਲੱਗੇ।

"ਮਾਸਟਰ ਸਾਹਬ ਮਜ਼ਦੂਰ ਤੇ ਨਿਆਂ ਲਈ ਅਪੀਲ ਕਰ ਰਹੇ ਨੇ। ਅਪੀਲ ਦੀ ਸੁਣਵਾਈ ਨਾ ਹੋਣ ਤੇ ਸਤਿਆਗ੍ਰਹਿ ਕਰ ਰਹੇ ਨੇ।" ਸੇਠ ਨੇ ਕਿਹਾ।

"ਨਿਆਂ ਲਈ ਜਾਂ ਸ਼ਾਂਤੀ ਦੇ ਵਿਰੁੱਧ?" ਪੰਡਿਤ ਨੇ ਪੁਛਿਆ, "ਮਿਲ ਠੀਕ ਢੰਗ ਨਾਲ ਚਲਾਉਣ ਲਈ ਕਿੰਨੇ ਮਜ਼ਦੂਰਾਂ ਦੀ ਜ਼ਰੂਰਤ ਹੈ, ਇਹ ਤੇ ਮਾਲਕ ਹੀ ਫ਼ੈਸਲਾ ਕਰੇਗਾ।"

"ਮਿਲ ਕੇਵਲ ਮਾਲਕਾਂ ਦੇ ਫ਼ੈਸਲੇ ਨਾਲ ਚਲਣੀ ਚਾਹੀਦੀ ਹੈ। ਨਿਆਂ ਦਾ ਖ਼ਿਆਲ ਇਕ ਸਦਭਾਵਨਾ ਮਾਤਰ ਹੈ।" ਸੇਠ ਨੇ ਉਜ਼ਰ ਪੇਸ਼ ਕੀਤਾ। "ਨਿਆਂ ਦੇ ਠੀਕ ਜਾਂ ਗ਼ਲਤ ਦਾ ਨਿਰਣਾ ਸਦਾ ਸ਼ਕਤੀਸ਼ਾਲੀ ਜਾਂ ਸ਼ਾਸਕ ਵਰਗ ਦੇ ਦ੍ਰਿਸ਼ਟੀਕੋਣ ਤੋਂ ਹੀ ਹੁੰਦਾ ਰਿਹਾ ਹੈ।"

"ਮਨੁੱਖ ਦਾ ਵਿਵੇਕ ਅਤੇ ਨਿਆਂ ਦੀ ਚੇਤਨਤਾ ਕੁਝ ਨਹੀਂ ?"

"ਇਤਿਹਾਸ ਦੇ ਅਨੁਸਾਰ ਤੇ ਮਨੁੱਖ ਦਾ ਵਿਵੇਕ ਅਤੇ ਨਿਆਂ-ਚੇਤਨਤਾ ਉਹਦੇ ਸੰਸਕਾਰ ਨੇ। ਇਕ ਜੁਗ ਵਿਚ ਸਾਰੇ ਸਮਾਜਾਂ ਵਿਚ ਦਾਸ ਰਖਣ ਦਾ ਰਵਾਜ ਸੀ। ਅਜ ਸੱਭਯ ਸੰਸਾਰ ਵਿਚ ਕੋਈ ਵੀ ਸਮਾਜ ਇਸ ਰਵਾਜ ਦਾ ਸਮਰਥਨ ਨਹੀਂ ਕਰੇਗਾ।"

ਉਸ਼ਾ ਅਪਲਕ ਸੇਠ ਦੀਆਂ ਗੱਲਾਂ ਸੁਣ ਰਹੀ ਸੀ।

ਅਮਿਤ ਨੇ ਛੋਟੀ ਮੇਜ਼ ਉਸ਼ਾ ਦੇ ਪਲੰਘ ਨਾਲ ਜੋੜ ਕੇ ਰਖ ਦਿਤੀ। ਮੰਮੀ ਨੇ ਮੇਜ਼ ਤੇ ਇਕ ਟਰੇਅ ਵਿਚ ਮਠਿਆਈ ਨਮਕੀਨ। ਪੰਡਿਤ ਨੇ ਬਹਿਸ ਟਾਲਣ ਲਈ ਕਿਹਾ, "ਚਖ ਕੇ ਵੇਖੋ, ਅਮਿਤ ਕੀ ਲਿਆਇਆ ਹੈ।"

"ਚਾਹ ਲਵੋਗੇ ਕਿ ਸ਼ਕੰਜਵੀ ?" ਮਿਸਿਜ਼ ਪੰਡਿਤ ਨੇ ਪੁਛਿਆ।

"ਜੋ ਤੁਸੀਂ ਲਵੋਗੇ ਉਹੀ ਮੈਂ ਵੀ ਲੈ ਲਵਾਂਗਾ।"

"ਤੁਸੀਂ ਮੈਡੀਕਲ ਕਾਲਿਜ ਵਿਚ ਲੈਕਚਰਸ਼ਿਪ ਲਈ ਹੈ, ਕਿ ਹਸਪਤਾਲ ਵਿਚ ਕੰਮ ਕਰ ਰਹੇ ਹੋ ?" ਪੰਡਿਤ ਨੇ ਪੁਛਿਆ।

"ਐਮ. ਬੀ. ਬੀ. ਐਸ. ਦੇ ਬਾਅਦ ਇਕ ਸਾਲ ਕਾਲਿਜ ਦੇ ਹਸਪਤਾਲ ਵਿਚ ਕੰਮ ਕਰਨਾ ਪੈਂਦਾ ਹੈ। ਮੇਰਾ ਸਾਲ ਜਨਵਰੀ ਵਿਚ ਪੂਰਾ ਹੋ ਜਾਏਗਾ।"

"ਫਿਰ ਪ੍ਰੈਕਟਿਸ ਦਾ ਖ਼ਿਆਲ ?"

"ਪ੍ਰੈਕਟਿਸ ਕੀ ਕਰਾਂਗਾ ! ਕਿਸੀ ਵੀ ਸਰਕਾਰੀ ਹਸਪਤਾਲ ਵਿਚ ਨੌਕਰੀ ਮਿਲ ਜਾਏਗੀ। ਪਿਤਾ ਜੀ ਨੂੰ ਇਹ ਪਸੰਦ ਨਹੀਂ। ਉਹ ਇਕੱਲੇ ਹਨ। ਉਨ੍ਹਾਂ ਨੂੰ ਸੁੰਨਾ ਸੁੰਨਾ ਲਗਦਾ ਹੈ। ਚਾਹੁੰਦੇ ਨੇ ਘਰ ਹੀ ਰਵ੍ਹਾਂ। ਉਹ ਕਹਿੰਦੇ ਨੇ ਹਜ਼ਾਰਾਂ ਖ਼ਰਚ ਕਰਕੇ ਡਾਕਟਰੀ ਪੜ੍ਹੀ, ਹੁਣ ਡੇਢ ਸੌ ਰੁਪਏ ਦੀ ਨੌਕਰੀ ਕਰੋਗੇ। ਇੰਨੀ ਰਕਮ ਪਰਚੂਨ ਦੀ ਦੁਕਾਨ ਵਿਚ ਪਾਉ, ਤਾਂ ਇਸ ਤੋਂ ਜ਼ਿਆਦਾ ਕਮਾਈ ਹੋ ਸਕਦੀ......।"

"ਠੀਕ ਕਹਿੰਦੇ ਹਨ।" ਪੰਡਿਤ ਮੁਸਕਰਾਏ। "ਪਰ ਪ੍ਰੈਕਟਿਸ ਜੰਮ ਜਾਏ ਤਾਂ ਡਾਕਟਰ ਲਈ ਪੰਜ ਸੌ, ਹਜ਼ਾਰ ਮਾਹਵਾਰ ਵੀ ਖ਼ਾਸ ਮੁਸ਼ਕਲ ਨਹੀਂ।"

"ਮਾਸਟਰ ਸਾਹਬ, ਨਵੇਂ ਆਦਮੀ ਦੇ ਪੈਰ ਟਿਕਣਾ ਸੌਖਾ ਨਹੀਂ। ਸ਼ਹਿਰ ਵਿਚ ਕਿੰਨੇ ਹੀ ਡਾਕਟਰ ਹੱਥ ਤੇ ਹੱਥ ਧਰੀ ਬੈਠੇ ਨੇ। ਮੇਰੇ ਲਈ ਹੋਰ ਮੁਸ਼ਕਲ। ਉਨ੍ਹਾਂ ਕੋਲੋਂ ਫ਼ੀਸ ਕਿਸ ਤਰ੍ਹਾਂ ਮੰਗਾਂਗਾ। ਤਸੀਂ ਵੀ ਜਾਣਦੇ ਹੋ, ਆਮ ਲੋਕ ਬੀਮਾਰ ਹੀ ਇਸ ਲਈ ਹੁੰਦੇ ਹਨ, ਕਿ ਭਰ ਪੇਟ ਜਾਂ ਠੀਕ ਤਰ੍ਹਾਂ ਦੀ ਖ਼ੁਰਾਕ ਨਹੀਂ ਖਾਂਦੇ। ਉਹ ਡਾਕਟਰ ਨੂੰ ਕੀ ਦੇਣਗੇ ?" ਸੇਠ ਦੀ ਗੱਲ ਉਸ਼ਾ ਦੇ ਮਨ ਨੂੰ ਲੱਗ ਗਈ।

"ਠੀਕ ਕਹਿੰਦੇ ਹੋ।" ਪੰਡਿਤ ਨੇ ਮੰਨਿਆ, "ਪਰ ਡਾਕਟਰ ਨੂੰ ਵੀ ਗੁਜ਼ਾਰਾ ਕਰਨਾ ਪੈਂਦਾ ਹੈ।......ਵਿਆਹ ਹੋ ਗਿਆ ?"

"ਨਹੀਂ ਮਾਸਟਰ ਸਾਹਬ।"

"ਕਿਉਂ ! ਕਹਿੰਦੇ ਹੋ ਪਿਤਾ ਇਕੱਲੇ ਨੇ । ਉਹ ਤੇ ਜ਼ਰੂਰ ਚਾਹੁੰਦੇ ਹੋਣਗੇ......।"

"ਜੀ ਉਨ੍ਹਾਂ ਨੂੰ ਤੇ ਬਹੁਤ ਜਲਦੀ ਹੈ ਪਰ ਮੈਂ ਨਹੀਂ ਚਾਹੁੰਦਾ......।"

"ਤੁਹਾਡੀ ਉਮਰ ਤੇ ਵਿਆਹ ਦੇ ਕਾਬਲ ਹੈ। ਚੌਵੀ ਪੰਝੀ ਦੇ ਤੇ ਹੋਵੋਗੇ ।"

"ਜੀ ! ਪਰ ਏਨੀ ਜਲਦੀ ਤੇ ਜ਼ਰੂਰਤ ਵੀ ਕੀ ਹੈ ?" ਸੇਠ ਹੱਸ ਪਿਆ ।

"ਜ਼ਰੂਰਤ ! ਨਾਰਮਲ ਲਾਈਫ਼ ਵੀ ਇਕ ਜ਼ਰੂਰਤ ਹੈ । ਆਮ ਤੌਰ ਤੇ ਇਕੱਲਾ ਆਦਮੀ ਜੀਵਨ ਵਿਚ ਪੂਰਣਤਾ ਨਹੀਂ ਮਹਿਸੂਸ ਕਰਦਾ ।"

"ਠੀਕ ਹੈ ਮਾਸਟਰ ਸਾਹਬ", ਸੇਠ ਨੇ ਸੋਚ ਕੇ ਕਿਹਾ, "ਪਰ ਜੀਵਨ ਦੀ ਪੂਰਣਤਾ ਜਾਂ ਸਾਰਥਕਤਾ ਲਈ ਵਿਆਹ ਤੋਂ ਇਲਾਵਾ ਹੋਰ ਵੀ ਉਦੇਸ਼ ਹੋ ਸਕਦੇ ਹਨ ।"

"ਹੋ ਸਕਦੇ ਹਨ । ਤੁਸੀਂ ਸਾਧੂ ਸੰਨਿਆਸੀ ਤੇ ਬਣਨਾ ਨਹੀਂ ।" ਪੰਡਿਤ ਹੱਸ ਪਏ, "ਤੁਹਾਡਾ ਮਤਲਬ ਹੈ ਸਮਾਜ ਜਾਂ ਜਨ-ਸੇਵਾ ।"

"ਆਪਣੀ ਹੀ ਸੇਵਾ......।" ਸੇਠ ਵੀ ਹਸਿਆ, "ਆਪਣਾ ਸੰਤੋਸ਼ ਆਪਣੀ ਹੀ ਸੇਵਾ ਹੈ । ਆਦਮੀ ਨੂੰ ਕੁਝ ਤੇ ਕਰਨਾ ਹੀ ਚਾਹੀਦਾ ਹੈ। ਢਿਡ ਭਰ ਲੈਣਾ ਕੋਈ ਬਹੁਤ ਵੱਡਾ ਉਦੇਸ਼ ਨਹੀਂ ।"

ਊਸ਼ਾ ਸੇਠ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣ ਰਹੀ ਸੀ । ਸੇਠ ਟੁਰਨ ਲੱਗਾ ਤਾਂ ਪੜ੍ਹੀ ਹੋਈ ਕਿਤਾਬ ਵਾਪਸ ਕਰ ਕੇ ਪੁਛ ਲਿਆ, "ਹੁਣ ਕਦੋਂ ਕਿਤਾਬ ਲਿਆਉਗੇ ?"

"ਅਜ ਦੋ ਲਿਆਇਆ ਹਾਂ ।"

"ਇਨ੍ਹਾਂ ਨੂੰ ਚਾਰ ਦਿਨ ਨਹੀਂ ਤਾਂ ਛੇ ਦਿਨਾਂ ਵਿਚ ਪੜ੍ਹ ਲਵਾਂਗੀ । ਮੇਰੇ ਕੋਲ ਹੋਰ ਕੁਝ ਕਰਨ ਨੂੰ ਹੈ ਨਹੀਂ ।"

"ਨਾਵਲ ਹੋਵੇ ਤੇ ਜੀਜੀ ਰੋਜ਼ ਇਕ ਖ਼ਤਮ ਕਰ ਸਕਦੀ ਹੈ ।" ਅਮਿਤ ਬੋਲ ਪਿਆ ।

ਊਸ਼ਾ ਨੇ ਭਰਾ ਨੂੰ ਚੁਪ ਰਹਿਣ ਦੇ ਇਸ਼ਾਰੇ ਵਿਚ ਘੂਰ ਕੇ ਵੇਖਿਆ ।

"ਐਤਵਾਰ ਦੀ ਛੁਟੀ ਰਹਿੰਦੀ ਏ, ਅਗਲੇ ਐਤਵਾਰ ਵੇਖਾਂਗਾ ।"

"ਡਾਕਟਰ ਸਾਹਬ, ਕਿਤਾਬਾਂ ਮੈਂ ਵੀ ਪੜ੍ਹੀਆਂ ਹਨ । ਕੁਝ ਪੁਛਣਾ ਚਾਹੁੰਦਾ ਹਾਂ । ਤੁਹਾਡੇ ਘਰ ਆਵਾਂਗਾ । ਮੇਰਾ ਐਗਜ਼ਾਮ ਖ਼ਤਮ । ਬਿਲਕੁਲ ਫ਼ਰੀ ।"

ਸੇਠ ਨੂੰ ਗੁਡਬਾਈ ਕਰਨ ਲਈ ਮਿਸਿਜ਼ ਪੰਡਿਤ ਵੀ ਆ ਗਈ । ਪਿਛੋਂ ਵੀ ਆਸ਼ੀਰਵਾਦ ਦਿਤਾ, "ਸ਼ਰੀਫ਼ ਮੁੰਡਾ ਹੈ । ਈਸ਼ਵਰ ਸਭ ਦਾ ਭਲਾ ਕਰੇ ।"

"ਹੀ ਇਜ਼ ਏ ਨੋਬਲ ਸੋਲ । ਪ੍ਰਭੂ ਉਸਦਾ ਕਲਿਆਣ ਕਰਨਾ ।" ਪੰਡਿਤ ਨੇ ਸਮਰਥਨ ਕੀਤਾ ।

ਮੰਮੀ ਅਤੇ ਡੈਡੀ ਦੇ ਮੂੰਹੋਂ ਊਸ਼ਾ ਦੇ ਦਿਲ ਦੀ ਗੱਲ ਨਿਕਲੀ । ਉਹਨੂੰ ਚੰਗਾ ਲੱਗਾ ।

ਸਵੇਰੇ ਡਾਕਟਰ ਸੇਠ ਦੇ ਆਣ, ਸੇਠ ਅਤੇ ਡੈਡੀ ਦੀ ਬਾਤਚੀਤ ਨਾਲ ਊਸ਼ਾ ਦਾ ਦਿਲ ਲੱਗਾ ਰਿਹਾ ਸੀ, ਸੋ ਹੁਣ ਹਲਕਾ ਹੋ ਗਿਆ ਸੀ । ਦੁਪਹਿਰ ਦੀ ਰੋਟੀ ਬਾਅਦ ਕਾਫ਼ੀ ਦੇਰ ਸੁੱਤੀ । ਐਤਵਾਰ ਸੀ । ਤਿੰਨ ਵਜੇ ਮਿਸਟਰ ਮਿਸਿਜ਼ ਸਿੰਘ ਆ ਗਏ । ਸਿੰਘ ਨੂੰ ਬਰਿੱਜ ਦਾ ਸ਼ੌਕ ਸੀ । ਮਿਸਿਜ਼ ਸਿੰਘ ਨੂੰ ਬਰਿੱਜ ਦੀ ਆਦਤ । ਪੰਡਿਤ ਵੀ ਬਰਿੱਜ ਵਿਚ ਰੁਚੀ ਰਖਦੇ ਸਨ । ਊਸ਼ਾ ਵੀ ਵੇਖ ਵੇਖ ਕੇ ਸਿਖ ਗਈ ਸੀ । ਛੁੱਟੀ ਦੇ ਦਿਨ, ਕਦੀ ਸਿੰਘ ਦੇ ਘਰ, ਕਦੀ ਪੰਡਿਤ ਦੇ ਘਰ ਬਰਿੱਜ ਜੰਮਦੀ । ਸਵਾ ਪੰਜ ਵਜੇ ਤਕ ਬਰਿੱਜ ਚਲਿਆ । ਮਿਸਿਜ਼ ਪੰਡਿਤ ਨੇ

ਚਾਹ ਤਿਆਰ ਕੀਤੀ । ਸਾਢੇ ਪੰਜ ਵਜੇ ਉਹ ਚਲੇ ਗਏ । ਦੋਹਾਂ ਪਰਿਵਾਰਾਂ ਨੂੰ ਚਰਚ ਜਾਣ ਲਈ ਤਿਆਰ ਹੋਣਾ ਸੀ ।

ਗਿਰਜੇ ਜਾਣ ਤੋਂ ਪਹਿਲਾਂ ਪੰਡਿਤ ਨੇ ਉਸ਼ਾ ਲਈ ਵਿਹੜੇ ਵਿਚ ਕੁਰਸੀ ਰਖਵਾ ਕੇ ਸਟੂਲ ਤੇ ਟੇਬਲ ਫੈਨ ਲਗਵਾ ਦਿਤਾ । ਅਮਿਤ ਭੈਣ ਦੇ ਨੇੜੇ ਇਕ ਕੁਰਸੀ ਤੇ ਕਿਤਾਬ ਲੈ ਕੇ ਬੈਠ ਗਿਆ । ਸਵੇਰੇ ਸੇਠ ਨਵੀਂ ਕਿਤਾਬ ਦੇ ਗਿਆ ਸੀ—'ਆਈਡਿਅਲ ਆਫ਼ ਈਕੁਐਲਟੀ, ਲਿਬਰਟੀ ਐਂਡ ਫ਼ਰੈਟਰਨਟੀ ।' ਉਸ਼ਾ ਬੈਸਾਖੀਆਂ ਦੇ ਸਹਾਰੇ ਵਿਹੜੇ ਵਿਚ ਆਰਾਮ ਕੁਰਸੀ ਤੇ ਆ ਗਈ । ਕਿਤਾਬ ਸ਼ੁਰੂ ਕਰ ਦਿਤੀ ।

ਦੂਜੇ ਸਫ਼ੇ ਦੇ ਅਧ ਵਿਚਕਾਰ ਪਹੁੰਚਦਿਆਂ ਪਹੁੰਚਦਿਆਂ ਨਜ਼ਰ ਕਿਤਾਬ ਤੇ ਰਹੀ, ਯਾਦ ਆ ਗਿਆ : ਜੀਵਨ ਦੀ ਪੂਰਣਤਾ ਜਾਂ ਸਾਰਥਕਤਾ ਲਈ ਵਿਆਹ ਤੋਂ ਇਲਾਵਾ ਹੋਰ ਵੀ ਉਦੇਸ਼ ਹੋ ਸਕਦੇ ਹਨ । ਸੋਚਿਆ, ਵਿਆਹ ਨੂੰ ਜੀਵਨ ਦਾ ਉਦੇਸ਼ ਤੇ ਮੈਂ ਵੀ ਨਹੀਂ ਸਮਝਿਆ ਸੀ...ਯਾਦ ਆਇਆ, ਸਤਵੀਂ ਅਠਵੀਂ ਵਿਚ ਪੜ੍ਹਦੀ ਸੀ । ਉਨ੍ਹਾਂ ਦਿਨਾਂ ਵਿਚ ਲਾਲਬਾਗ ਸਕੂਲ ਵਿਚ ਮਿਸ ਕਰੂੱਪ ਕੁੜੀਆਂ ਨੂੰ ਬਹੁਤ ਚੰਗੀ ਲਗਦੀ ਸੀ । ਮਿਸ ਕਰੂੱਪ ਐਮ. ਏ. ਸੀ । ਕੁੜੀਆਂ ਮਿਸ ਕਰੂੱਪ ਦਾ ਬਹੁਤ ਆਦਰ ਕਰਦੀਆਂ ਸਨ । ਉਹਦਾ ਬੋਲ ਚਾਲ ਦਾ ਢੰਗ ਸਨੇਹਮਈ, ਹਸਮੁਖ, ਪਿਆਰੀ ਸੂਰਤ । ਡਰੈਸ ਸਿੰਪਲ ਪਰ ਸੁਘੜ । ਉਸ਼ਾ ਦੀ ਕਲਪਨਾ ਸੀ, ਮਿਸ ਕਰੂੱਪ ਵਰਗੀ ਬਣੇਗੀ ।

ਸੜਕ ਤੇ ਕਦੀ ਕਦੀ ਇਕ ਛੋਟੀ ਟੋਂਡਨ (ਛੋਟੀ ਬੱਘੀ) ਵਿਚ ਸੇਂਟ ਐਨਥਨੀ ਗਰਲਜ਼ ਸਕੂਲ ਵਲ ਜਾਂਦੀਆਂ ਦੋ ਨਨਜ਼ ਦਿਸਦੀਆਂ । ਸਿਰ ਤੋਂ ਪੈਰਾਂ ਤਕ ਕਾਲੀ ਪੋਸ਼ਾਕ । ਸਿਰਫ਼ ਮੱਥੇ ਤੇ ਚਿੱਟੀ ਦੁਧ ਬਰਫ਼ਾਨੀ ਪੱਟੀ । ਚਿਹਰਾ ਭਗਤੀ, ਸੇਵਾ, ਤਿਆਗ ਮੂਰਤੀਮਾਨ । ਪੰਡਿਤ ਪਰਿਵਾਰ ਅਤੇ ਕੰਧਾਰੀਬਾਗ ਗਲੀ ਦੀ ਬਸਤੀ, ਲਾਲਬਾਗ ਗਰਲਜ਼ ਸਕੂਲ, ਸਭ ਪ੍ਰੋਟੈਸਟੈਂਟ ਈਸਾਈ ਸਨ । ਉਸ਼ਾ ਜਾਣਦੀ ਸੀ, ਭਗਤਣਾਂ ਰੋਮਨ ਕੈਥੋਲਿਕ ਸੰਪ੍ਰਦਾ ਵਿਚ ਹੁੰਦੀਆਂ ਹਨ । ਪ੍ਰੋਟੈਸਟੈਂਟ ਸੰਪਰਦਾ ਵਿਚ ਭਗਤਣਾਂ ਬਣਨ ਦਾ ਰਵਾਜ ਨਹੀਂ । ਕੁਝ ਪ੍ਰੋਟੈਸਟੈਂਟ ਭਗਤਣ ਬਣਨ ਦੇ ਰਵਾਜ ਦਾ ਮਖ਼ੌਲ ਵੀ ਉਡਾਂਦੇ । ਭਗਤਣਾਂ ਬਾਰੇ ਅਸ਼ਲੀਲ ਗੱਲਾਂ । ਉਸ਼ਾ ਜਾਣਦੀ ਸੀ, ਭਗਤਣੀਆਂ ਆਪਣੇ ਆਪ ਨੂੰ ਈਸਾ ਦੀਆਂ ਦੁਲਹਨਾਂ ਮੰਨਦੀਆਂ ਹਨ । ਸਿਰ ਮੁਨਾ ਕੇ ਭਗਤੀ ਸਾਧਨਾ ਅਤੇ ਮਾਨਵ ਸੇਵਾ ਲਈ ਸਾਰੀ ਉਮਰ ਕਵਾਰਿਆਂ ਰਹਿਣ ਦਾ ਵਰਤ ਨਿਭਾਂਦੀਆਂ ਹਨ । ਸੁਖ ਭੋਗ ਵਿਲਾਸ ਤੋਂ ਦੂਰ । ਉਨ੍ਹਾਂ ਦੇ ਤਿਆਗ ਦਾ ਸੋਚ ਕੇ ਹੀ ਉਸ਼ਾ ਦੇ ਮਨ ਵਿਚ ਭਗਤਣੀਆਂ ਲਈ ਸ਼ਰਧਾ ਉਮੜ ਆਉਂਦੀ ......ਜੇ ਅਸੀਂ ਰੋਮਨ ਕੈਥੋਲਿਕ ਹੁੰਦੇ ਮੈਂ ਜ਼ਰੂਰ ਭਗਤਣੀ ਬਣ ਜਾਂਦੀ । ਬਾਅਦ ਵਿਚ ਸਿਰ ਮੁਨਾ ਕੇ ਕਰਾਈਸਟ ਦੀ ਦੁਲਹਨ ਬਣਨ ਦੀ ਕਲਪਨਾ ਉਹਨੂੰ ਮੂਰਖਤਾ ਜਾਪੀ । ਵਿਦਵਾਨ, ਆਪਣੇ ਆਪ ਤੇ ਨਿਰਭਰ ਯੁਵਤੀ ਬਣਨ ਦਾ ਸੁਪਨਾ ।

ਆਈ. ਟੀ. ਕਾਲਿਜ ਵਿਚ ਸੰਸਥਾ ਦੇ ਇਤਿਹਾਸ ਬਾਰੇ ਇਕ ਛੋਟੀ ਜਿਹੀ ਪੁਸਤਕ ਪੜ੍ਹੀ ਸੀ । ਮਿਸ ਆਇਜ਼ਾਬੇਲਾ ਥਾਬਰਨ ਨੇ ਭਾਰਤ ਵਿਚ ਜ਼ਨਾਨੀਆਂ ਦੀ ਵਿਦਿਆ ਲਈ ਕਿਸ ਧੀਰਜ ਦ੍ਰਿੜ੍ਹਤਾ ਨਾਲ ਤਪ, ਤਿਆਗ ਅਤੇ ਮਿਹਨਤ ਕੀਤੀ ਸੀ । ਲਾਲਬਾਗ ਗਰਲਜ਼ ਹਾਈ ਸਕੂਲ ਅਤੇ ਭਾਰਤਵਰਸ਼ ਭਰ ਵਿਚ ਪ੍ਰਸਿਧ ਆਈ. ਟੀ. ਗਰਲਜ਼ ਕਾਲਿਜ, ਸਭ ਮਿਸ ਥਾਬਰਨ ਦੀ ਅਕਲ, ਧੀਰਜ, ਲਗਨ ਅਤੇ ਮਿਹਨਤ ਦਾ ਨਤੀਜਾ । ਉਸ਼ਾ ਨੂੰ

ਮਿਸ ਥਾਬਰਨ ਵਾਂਗ ਸਿਖਿਆ ਦਾ ਕੰਮ ਕਰਨ ਦੀ ਆਕਾਂਕਸ਼ਾ ।

ਅਤੇ ਯਾਦ ਆਇਆ ਕਾਲਿਜ ਵਿਚ ਪਹਿਲੇ ਸਾਲ ਤੋਂ ਹੀ "ਟੇਲਸ ਫ਼ਰਾਮ ਸ਼ੇਕਸਪੀਅਰ" ਪੜ੍ਹਨ ਅਤੇ ਕਹਾਣੀ-ਨਾਵਲ ਦਾ ਚਸਕਾ ਲਗਣ ਬਾਅਦ ਕਲਪਨਾ ਵਿਚ ਲਵ-ਰੋਮਾਂਸ ਦੇ ਸੁਪਨੇ ਬਣਨ ਲੱਗੇ । ਉਦੋਂ ਸੋਚਦੀ ਸੀ, ਲਵ ਤੇ ਜ਼ਰੂਰ ਕਰੇਗੀ...ਲਵ ਦੀਆਂ ਰੋਮਾਂਟਿਕ ਕਲਪਨਾਵਾਂ, ਲਵ ਕਰਨ ਦੇ ਸੁਪਨੇ ਜ਼ਰੂਰ ਪਰ ਹਾਊਸ ਵਾਈਫ਼ ਦੇ ਨਹੀਂ ।

ਇਸੇ ਸੰਬੰਧ ਵਿਚ ਚਿਤਰਾ ਨੇ ਭੇਦ ਭਰੀਆਂ ਗੱਲਾਂ ਕਰਦਿਆਂ, 'ਹੋਮ ਐਂਡ ਫ਼ੈਮਿਲੀ' ਕਲਾਸ ਦੀ ਟੀਚਰ ਮਿਸਿਜ਼ ਗਰੀਨ ਦੀ ਯਾਦ ਦਵਾਈ......'ਸ਼ਰੀਰਕ ਪੂਰਤੀਆਂ ਲਈ ਪਤੀ ਪਤਨੀ ਦਾ ਸੰਬੰਧ ਜ਼ਰੂਰੀ ਹੁੰਦਾ, ਪਰ ਕੀ ਇਕ ਪ੍ਰਕਿਰਤੀ ਲਈ ਪੂਰੀ ਜ਼ਿੰਦਗੀ ਬਰਬਾਦ ਕਰ ਦਿਤੀ ਜਾਏ ।' ਮਿਸਿਜ਼ ਸਿੰਘ, ਮਿਸਿਜ਼ ਚੌਹਾਨ, ਮਿਸਿਜ਼ ਪੰਡਿਤ ਕੀ ਨੇ, ਕਿਚਨ, ਕਪੜੇ, ਬੱਚਿਆਂ ਦਾ ਗੂੰਹ-ਮੂਤਰ, ਮਕਾਨ ਸਫ਼ਾਈ, ਹਸਬੈਂਡ ਦੀਆਂ ਝਿੜਕਾਂ, ਕਦੀ ਕਦੀ ਥੱਪੜ-ਲੱਤਾਂ-ਮੁੱਕੇ ਵੀ । ਇਨ੍ਹਾਂ ਨਾਲੋਂ ਤੇ ਮਿਸ ਸਟੋਨ, ਮਿਸ ਪਿੱਲੇ, ਮਿਸ ਜਸਟਿਨ, ਮਿਸ ਖ਼ੁਰਸ਼ੀਦ, ਮਿਸ ਜੂਨ ਚੰਗੀਆਂ । ਉਹ ਆਪ ਵਖਰੀ ਸ਼ਖ਼ਸੀਅਤ ਰਖਦੀਆਂ ਹਨ । ਇਹੋ ਜਿਹੇ ਵੀ ਹਨ, ਜੋ ਜੀਵਨ ਦੀ ਸਾਰਥਕਤਾ ਸਮਾਜ ਜਾਂ ਲੋਕ ਸੇਵਾ ਸਮਝਦੇ ਹਨ, ਅਤੇ ਇਹੋ ਜਿਹੇ ਕਮੀਨੇ ਵੀ ਜੋ ਲੱਖਾਂ ਦੇ ਦੁਖ ਸੁਖ ਤੋਂ ਬੇ-ਪ੍ਰਵਾਹ...।

"ਜੀਜੀ, ਹਨੇਰੇ ਵਿਚ ਕੌਣ ਵੇਖ ਸਕਦਾ ਹੈ ?" ਅਮਿਤ ਹੱਸ ਰਿਹਾ ਸੀ । ਉਸ਼ਾ ਨੂੰ ਪਤਾ ਹੀ ਨਾ ਲੱਗਾ ਅਮਿਤ ਨੇੜੇ ਦੀ ਕੁਰਸੀ ਤੋਂ ਕਦੋਂ ਉਠ ਕੇ ਚਲਾ ਗਿਆ ਅਤੇ ਕਦੋਂ ਹਨੇਰਾ ਹੋ ਗਿਆ । ਕਿਤਾਬ ਅਜੇ ਵੀ ਉਹਦੇ ਸਾਹਮਣੇ ਖੁਲ੍ਹੀ ਹੋਈ ਸੀ ।

"ਹਟ ਬੇਵਕੂਫ਼ ।" ਉਸ਼ਾ ਸ਼ਰਮਾ ਗਈ, "ਮੈਂ ਕੁਝ ਸੋਚਣ ਲਗ ਪਈ ਸਾਂ ।"

"ਟੇਬਲ ਲੈਂਪ ਲਿਆ ਦਿਆਂ ?"

"ਹੁਣ ਨਹੀਂ ।" ਉਸ਼ਾ ਨੇ ਉਚੀਆਂ ਬਾਹਾਂ ਕਰ ਕੇ ਅੰਗੜਾਈ ਲਈ ।

ਅਗਲੇ ਐਤਵਾਰ ਉਸ਼ਾ ਦੇ ਕੰਨ ਨੌਂ ਵਜੇ ਤੋਂ ਹੀ ਮੋਟਰ-ਸਾਈਕਲ ਦੀ ਆਵਾਜ਼ ਦੀ ਉਡੀਕ ਵਿਚ । ਸੇਠ ਦੀਆਂ ਦਿਤੀਆਂ ਹੋਈਆਂ ਦੋਵੇਂ ਕਿਤਾਬਾਂ ਖ਼ਤਮ ਕਰ ਚੁਕੀ ਸੀ । ਸੇਠ ਬਾਰਾਂ ਤਕ ਵੀ ਨਹੀਂ ਸੀ ਆਇਆ । ਅਮਿਤ ਚਿਤਰਾ ਦੇ ਘਰੋਂ ਇਕ ਵੱਡਾ ਨਾਵਲ ਲੈ ਆਇਆ ਸੀ । ਉਸ਼ਾ ਨੇ ਨਾਵਲ ਸ਼ੁਰੂ ਕਰ ਦਿਤਾ ਤਾਂ ਉਹਦੇ ਵਿਚ ਡੂੰਘੀ ਖੁਭ ਗਈ । ਕਿਸੇ ਵੇਲੇ ਵੀ ਛਡਣਾ ਮੁਸ਼ਕਲ । ਹੁਣ ਉਹ ਨਾਵਲ ਵਿਚ ਵੀ ਸਮਾਜਿਕ ਨਿਆਂ ਅਨਿਆਂ ਦੀਆਂ ਸਮੱਸਿਆਵਾਂ ਵੇਖ ਰਹੀ ਸੀ । ਚਾਰ ਦਿਨ ਰਾਤ ਵਿਚ ਉਹ ਕਿਤਾਬ ਖ਼ਤਮ ਕਰ ਦਿਤੀ ।

ਅਗਲਾ ਐਤਵਾਰ, ਮਈ ਦਾ ਦੂਜਾ ਐਤਵਾਰ । ਲੂਅ ਦਾ ਵੇਗ ਅਤੇ ਤਾਪ ਖ਼ੂਬ ਵਧ ਗਿਆ । ਪੰਡਿਤ ਨੇ ਉਸ਼ਾ ਦੀ ਤਕਲੀਫ਼ ਦਾ ਖ਼ਿਆਲ ਕਰ ਕਮਰੇ ਦੀ ਖਿੜਕੀ ਵਿਚ ਖਸ ਦੀ ਟਟੀ ਲਗਵਾ ਦਿਤੀ । ਅਮਿਤ ਅਤੇ ਪਦਮਾ ਆਉਂਦੇ ਜਾਂਦੇ ਉਹਦੇ ਤੇ ਪਾਣੀ ਛਿੜਕ ਦੇਂਦੇ । ਕਮਰਾ ਠੰਡਾ ਅਤੇ ਸੁਹਾਵਣੀ ਮਹਿਕ ।

ਉਸ ਸਾਲ ਲੂਅ ਡਾਢੀ ਸੀ ਇਸ ਲਈ ਖ਼ਰਬੂਜ਼ੇ ਵੀ ਖ਼ੂਬ ਹੋਏ ਅਤੇ ਮਿਠੇ । ਪੰਡਿਤ ਸਵੇਰੇ ਹੀ ਕੈਸਰਬਾਗ਼ ਜਾ ਕੇ ਥੈਲਾ ਭਰ ਕੇ ਖ਼ਰਬੂਜ਼ੇ ਲੈ ਆਏ ਸਨ । ਮਿਸਿਜ਼ ਪੰਡਿਤ ਨੇ ਟਬ ਵਿਚ ਬਰਫ਼ ਅਤੇ ਪਾਣੀ ਭਰ ਖ਼ਰਬੂਜ਼ੇ ਵਿਚ ਪਵਾ ਦਿਤੇ ਸਨ । ਉਸ਼ਾ ਦੇ ਪਲੰਘ ਦੇ

ਸਾਹਮਣੇ ਕੁਰਸੀਆਂ ਡਾਹ ਕੇ ਖ਼ਰਬੂਜ਼ਾ ਪਾਰਟੀ ਹੋਈ। ਮਮੀ ਇਕ ਇਕ ਖ਼ਰਬੂਜ਼ਾ ਕਟ ਕੇ ਵੰਡਦੀ ਜਾਂਦੀ ਸੀ। ਪੰਡਿਤ ਅਤੇ ਬੱਚੇ ਦਸਦੇ ਸਨ : ਕਿਹੜਾ ਖ਼ਰਬੂਜ਼ਾ ਕਿੰਨਾ ਮਿਠਾ। ਊਸ਼ਾ ਵੀ ਖਾ ਰਹੀ ਸੀ, ਪਰ ਚੁੱਪ।

"ਊਸ਼ੀ ਤੈਨੂੰ ਕੋਈ ਖ਼ਰਬੂਜ਼ਾ ਨਹੀਂ ਚੰਗਾ ਲਗਾ ?" ਪੰਡਿਤ ਨੇ ਟੋਕਿਆ। "ਤੂੰ ਕੋਈ ਰਾਇ ਨਹੀਂ ਦਿਤੀ।"

ਊਸ਼ਾ ਤ੍ਰਬਕੀ, "ਡੈਡੀ ਬਹੁਤ ਚੰਗੇ ਨੇ ਸਾਰੇ ਹੀ ਮਿਠੇ ਨੇ।"

ਪੰਡਿਤ ਸੋਚ ਰਹੇ ਸਨ। ਕੁੜੀ ਦੇ ਮਨ ਵਿਚੋਂ ਟੀਸ ਗਈ ਨਹੀਂ, ਪਰ ਊਸ਼ਾ ਦੇ ਕੰਨ ਦੂਜੀ ਬਿੜਕ ਵਲ।

ਸ਼ਾਮੀਂ ਸਾਢੇ ਛੇ ਵਜੇ ਮਿਸਿਜ਼ ਪੰਡਿਤ ਨੇ ਬੱਚਿਆਂ ਨੂੰ ਚਰਚ ਲਈ ਤਿਆਰ ਕਰ ਦਿਤਾ, ਆਪ ਤਿਆਰ ਹੋ ਰਹੀ ਸੀ। ਲੂਅ ਪਹਿਲਾਂ ਵਾਂਗ ਹੀ ਸੀ। ਅਧੇ ਤੋਂ ਵਧ ਵਿਹੜੇ ਵਿਚ ਛਾਂ ਹੋ ਗਈ ਸੀ।

"ਊਸ਼ਾ ਅਜੇ ਕਮਰੇ ਵਿਚ ਹੀ ਰਹਿ।" ਪੰਡਿਤ ਨੇ ਰਾਇ ਦਿਤੀ।

"ਡੈਡੀ, ਫ਼ਿਕਰ ਨਾ ਕਰੋ। ਮੈਂ ਇਥੇ ਹੀ ਹਾਂ। ਵਿਹੜੇ ਵਿਚ ਪਾਣੀ ਛਿੜਕ ਕੇ ਜੀਜੀ ਨੂੰ ਇਥੇ ਲੈ ਆਵਾਂਗਾ।" ਅਮਿਤ ਨੇ ਚਰਚ ਨਾ ਜਾਣ ਲਈ ਕਾਰਣ ਦਸ ਦਿਤਾ। ਡੈਡੀ, ਮੰਮੀ, ਬੇਬੇ, ਪਦਮਾ, ਸਦਾਨੰਦ ਚਰਚ ਚਲੇ ਗਏ। ਊਸ਼ਾ ਪਲੰਘ ਤੇ ਅਤੇ ਅਮਿਤ ਨੇੜੇ ਕੁਰਸੀ ਤੇ। ਦੋਵੇਂ ਜਾਸੂਸੀ ਨਾਵਲਾਂ ਦੀ ਦੁਨੀਆਂ ਦੀ ਸੈਰ ਕਰ ਰਹੇ ਸਨ।

ਗਲੀ ਵਿਚ ਮੋਟਰ-ਸਾਈਕਲ ਦੀ ਧੜਧੜ ਨਾਲ ਊਸ਼ਾ ਦੇ ਦਿਲ ਦੀ ਧੜਕਣ ਤੇਜ਼। ਅਮਿਤ ਕੁਰਸੀ ਤੋਂ ਉਛਲ ਕੇ ਬੈਠਕ ਵਿਚ। ਕੁੰਡੀ ਖੁਲ੍ਹਣ ਦੀ ਆਵਾਜ਼ ਅਤੇ ਅਮਿਤ ਦਾ ਖ਼ੁਸ਼ੀ ਨਾਲ ਬੋਲਣਾ, "ਆਓ ਡਾਕਟਰ ਸਾਹਬ।"

ਅਮਿਤ ਸੇਠ ਨੂੰ ਅੰਦਰ ਲੈ ਆਇਆ। ਧੁਪ ਦੀ ਚਕਾਚੌਂਦ ਵਿਚ ਸਾਫ਼ ਦੇਖ ਸਕਣ ਵਿਚ ਕੁਝ ਪਲ ਲਗੇ। ਸੇਠ ਨੇ ਊਸ਼ਾ ਦੀ ਨਮਸਕਾਰ ਦਾ ਉਤਰ ਦੇ ਕੇ ਹਾਲ ਚਾਲ ਪੁਛਿਆ।

"ਸਭ ਲੋਕ ਚਰਚ ਗਏ। ਮੈਂ ਜੀਜੀ ਦੀ ਸੇਵਾ ਲਈ ਹਾਂ।" ਅਮਿਤ ਨੇ ਕਿਹਾ।

"ਤੂੰ ਬਹੁਤ ਚੰਗਾ ਭਰਾ ਏਂ।" ਸੇਠ ਨੇ ਸਰਾਹਿਆ।

ਊਸ਼ਾ ਖ਼ੁਸ਼ੀ ਨਾਲ ਗਦਗਦ। ਸੇਠ ਵਲ ਮਾਨ ਭਰੀ ਤਕਣੀ ਨਾਲ ਵੇਖ ਕੇ ਬੋਲੀ, "ਤੁਹਾਨੂੰ ਬੜੀ ਚਿੰਤਾ ਹੈ ਮੇਰੇ ਹਾਲ ਦੀ।" ਇੰਜ ਕਹਿ ਗਈ ਜਿਵੇਂ ਚਿਤਰਾ ਜਾਂ ਅਮਿਤ ਨਾਲ ਰੁਸ ਰਹੀ ਹੋਵੇ। ਸੇਠ ਦੇ ਚਿਹਰੇ ਤੇ ਹੈਰਾਨੀ। ਸੋਚ ਕੇ ਬੋਲਿਆ, "ਤੁਹਾਡੀ ਸ਼ਿਕਾਇਤ ਬਜਾ ਏ।"

"ਸਾਰੀ, ਗ਼ੁਸਤਾਖ਼ੀ ਲਈ ਮੁਆਫ਼ੀ ਚਾਹੁੰਦੀ ਹਾਂ।" ਨਜ਼ਰ ਝੁਕ ਗਈ।

"ਨਹੀਂ, ਨਹੀਂ, ਗ਼ੁਸਤਾਖ਼ੀ ਨਹੀਂ ਹੈ।" ਸੇਠ ਹਮਦਰਦੀ ਨਾਲ ਬੋਲਿਆ, "ਗ਼ਲਤੀ ਮੇਰੀ ਹੈ। ਇਕਰਾਰ ਕਰਕੇ ਨਹੀਂ ਆ ਸਕਿਆ। ਕਈ ਕਾਰਣ ਬਣ ਗਏ।" ਊਸ਼ਾ ਦੀ ਮਾਣ ਭਰੀ ਤਕਣੀ ਅਤੇ ਅਪਣਤ ਭਰਿਆ ਤਾਅਨਾ ਚੰਗਾ ਲਗਿਆ।

"ਜੀਜੀ, ਇਕ ਮਿੰਟ ਵਿਚ ਆਇਆ।" ਅਮਿਤ ਮਹਿਮਾਨ ਦੀ ਖ਼ਾਤਰ ਲਈ ਜਾ ਰਿਹਾ ਸੀ।

"ਡਾਕਟਰ ਸਾਹਬ, ਤੁਸੀਂ ਕੁਝ ਪੜ੍ਹਨ ਸਮਝਣ ਦਾ ਰਾਹ ਦਸਿਉ। ਪੜ੍ਹਨਾ ਸਮਝਣਾ

ਚਾਹੁੰਦੀ ਹਾਂ । ਤੁਸੀਂ ਹੀ ਮਦਦ ਕਰ ਸਕਦੇ ਹੋ । ਏਨੇ ਦਿਨ ਪੜ੍ਹਨ ਲਈ ਕੁਝ ਨਹੀਂ ਸੀ । ਵੇਖੋ ਨਾ, ਜਾਸੂਸੀ ਨਾਵਲ ਪੜ੍ਹ ਰਹੀ ਹਾਂ । ਮਜਬੂਰੀ ਵਿਚ ਵਕਤ ਬਰਬਾਦ ਇਸ ਲਈ ਇਹ ਗੁਸਤਾਖ਼ੀ ਹੋ ਗਈ । ਦੁਖ ਹੈ !" ਉਸ਼ਾ ਨੇ ਸੰਕੋਚ ਨਾਲ ਆਪਣੇ ਵਤੀਰੇ ਦੀ ਸਫ਼ਾਈ ਦਿਤੀ ।

"ਤੁਹਾਡੀ ਗੱਲ ਠੀਕ ਹੈ । ਇਕਰਾਰ ਕਰਕੇ ਨਾ ਆ ਸਕਣ ਲਈ ਮੈਨੂੰ ਦੁਖ ਹੈ ।"

ਤੁਸੀਂ ਤਾਂ ਮੈਨੂੰ ਸ਼ਰਮਿੰਦਾ ਕਰ ਰਹੇ ਹੋ ।"

"ਸੱਚ ਮੰਨੋ, ਠੀਕ ਕਹਿ ਰਿਹਾ ਹਾਂ ।" ਸੇਠ ਨੇ ਉਹਦੀਆਂ ਅੱਖਾਂ ਵਿਚ ਦੇਖਿਆ, "ਮੈਨੂੰ ਆਉਣ ਦਾ ਖ਼ਿਆਲ ਜ਼ਰੂਰ ਸੀ, ਪਰ ਪਿਛਲੇ ਐਤਵਾਰ ਮਈ ਦਿਨ ਦੀ ਮੀਟਿੰਗ ਵਿਚ ਜਾਣਾ ਜ਼ਰੂਰੀ ਸੀ । ਅਜ ਸਵੇਰੇ ਗਲੀ ਦੇ ਇਕ ਬਜ਼ੁਰਗ ਦੇ ਬੁਖ਼ਾਰ ਕਰਕੇ ਨਹੀਂ ਆ ਸਕਿਆ । ਬਲਕਿ ਕਲ ਸ਼ਾਮ ਤੋਂ ਹੀ ਉਨ੍ਹਾਂ ਦੇ ਘਰ ਰੁਕਣਾ ਪਿਆ । ਖ਼ਿਆਲ ਸੀ ਤੁਹਾਨੂੰ ਕਿਤਾਬਾਂ ਦੀ ਉਡੀਕ ਹੋਏਗੀ । ਸਿਰਫ਼ ਇਕ ਕਿਤਾਬ ਲਿਆਇਆ ਹਾਂ ।"

ਸੇਠ ਦੀ ਇਹ ਗੱਲ ਸੁਣ ਕੇ ਉਸ਼ਾ ਦੀਆਂ ਅੱਖਾਂ ਵਿਚ ਹੈਰਾਨੀ ਦਾ ਭਾਵ !

"ਤੁਸੀਂ ਸਮਾਜਵਾਦ ਨੂੰ ਸਮਝਣ ਲਈ ਦਿਲਚਸਪੀ ਵਿਖਾ ਰਹੇ ਹੋ, ਇਸ ਵਿਚ ਮੇਰਾ ਆਪਣਾ ਸੰਤੋਸ਼ ।"

ਗੱਲਬਾਤ ਸ਼ੁਰੂ ਹੋ ਗਈ : ਮਈ ਦਿਨ ਕੀ......ਸਟੱਡੀ ਸਰਕਲ ਵਿਚ ਕੀ ਹੁੰਦਾ ਹੈ ? ਪੰਡਿਤ ਦੰਪਤੀ ਚਰਚ ਤੋਂ ਪੌਣੇ ਅੱਠ ਵਜੇ ਆਏ । ਬੈਠਕ ਦਾ ਦਰਵਾਜ਼ਾ ਖੁਲ੍ਹਾ ਸੀ ।

ਅੰਦਰੋਂ ਬਹਿਸ ਦੀ ਉਚੀ ਆਵਾਜ਼ । ਚਰਚਾ ਵਿਚ ਅਮਿਤ ਵੀ ਉਤਸੁਕਤਾ ਨਾਲ ਹਿੱਸਾ ਲੈ ਰਿਹਾ ਸੀ ।

"ਬਹੁਤ ਗਰਮ ਬਹਿਸ ਹੋ ਰਹੀ ਹੈ ।" ਪੰਡਿਤ ਨੇ ਸੇਠ ਦੇ ਆਉਣ ਤੇ ਖ਼ੁਸ਼ੀ ਜ਼ਾਹਿਰ ਕੀਤੀ ।

ਸੇਠ ਪੰਡਿਤ ਅਤੇ ਮੰਮੀ ਦੇ ਸਤਿਕਾਰ ਵਿਚ ਖੜਾ ਹੋ ਗਿਆ ।

"ਡਾਕਟਰ ਸਾਹਬ ਨੂੰ ਕੁਝ ਪਾਣੀ ਵਾਣੀ ਵੀ ਪਿਲਾਇਆ ਕਿ ਬਸ ਬਕ-ਬਕ ।" ਮੰਮੀ ਨੇ ਲਾਡ ਨਾਲ ਊਸ਼ਾ ਨੂੰ ਵੇਖਿਆ ।

"ਬਹੁਤ ਵਧੀਆ ਸ਼ਰਬਤ ।" ਸੇਠ ਨੇ ਖ਼ਾਲੀ ਗਿਲਾਸਾਂ ਵੱਲ ਇਸ਼ਾਰਾ ਕੀਤਾ ।

ਮਈ-ਜੂਨ ਵਿਚ ਸੂਰਜ ਦੇਰ ਨਾਲ ਡੁਬਦਾ ਹੈ । ਸਾਢੇ ਸੱਤ ਤਕ ਵੀ ਥੋੜਾ ਚਾਨਣਾ । ਸੇਠ ਐਤਵਾਰ ਦੀ ਸ਼ਾਮ ਦਾ ਇਹੋ ਜਿਹਾ ਪ੍ਰੋਗਰਾਮ ਬਣਾਂਦਾ ਕਿ ਸ਼ਾਮੀਂ ਕੰਧਾਰੀਬਾਗ ਗਲੀ ਜਾ ਸਕੇ । ਕੋਈ ਨਵੀਂ ਕਿਤਾਬ ਲੈ ਕੇ ਆਉਣਾ । ਉਸ਼ਾ ਅਤੇ ਅਮਿਤ ਉਹਦੀਆਂ ਗੱਲਾਂ ਬਿਨਾਂ ਪਲਕ ਝਪਕੇ, ਬੜੇ ਧਿਆਨ ਨਾਲ ਸੁਣਦੇ । ਸੇਠ ਦੇ ਜਾਣ ਤੇ ਊਸ਼ਾ ਨੂੰ ਪਲੰਘ ਤੇ ਪਏ ਰਹਿਣਾ ਚੰਗਾ ਨਾ ਲਗਦਾ । ਉਹ ਐਤਵਾਰ ਸਾਢੇ ਛੇ ਦੇ ਬਾਅਦ, ਚੰਗੀ ਜਿਹੀ ਸਾੜ੍ਹੀ ਪਾ ਕੇ ਪਲਸਤਰ ਵਿਚ ਬੰਨ੍ਹੀ ਲੱਤ ਨੂੰ ਫੈਲਾ ਆਰਾਮ ਕੁਰਸੀ ਤੇ ਬੈਠ ਜਾਂਦੀ ।

ਗੱਲਬਾਤ ਦਾ ਵਿਸ਼ਾ ਅਕਸਰ ਸੇਠ ਦੀਆਂ ਲਿਆਂਦੀਆਂ ਕਿਤਾਬਾਂ ਦਾ ਵਿਸ਼ਾ ਹੀ ਹੁੰਦਾ । ਹਾਸਾ ਮਖ਼ੌਲ ਵੀ । ਸੇਠ ਆਮ ਤੌਰ ਤੇ ਪੰਡਿਤ ਦੰਪਤੀ ਦੇ ਚਰਚ ਤੋਂ ਆਉਣ ਦੀ ਉਡੀਕ ਕਰਦਾ । ਪੰਡਿਤ ਦੰਪਤੀ ਸੇਠ ਦੇ ਆਉਣ ਤੇ ਖ਼ੁਸ਼ । ਧੋਖੇਬਾਜ਼ਾਂ ਤੋਂ ਸਤਾਈ ਹੋਈ ਧੀ ਦਾ ਦਿਲ ਖੁਲਦਾ ਸੀ । ਧੀ ਲੱਤ ਵਿਚ ਸੱਟ ਦੇ ਕਾਰਣ ਕਿਧਰੇ ਜਾ ਸਕਣ ਤੋਂ ਬੇ-ਬਸ ਸੀ ।

ਕਿਸ ਤਰ੍ਹਾਂ ਹੋ ਸਕਦਾ ਹੈ, ਕਿ ਘਰ ਵਿਚ ਜਵਾਨ ਕੁੜੀ ਹੋਵੇ, ਕੋਈ ਆਦਮੀ ਉਥੇ ਆਵੇ ਜਾਵੇ, ਖ਼ਾਸ ਤੌਰ ਤੇ ਮਾਂ ਪਿਉ ਦੀ ਗ਼ੈਰ-ਹਾਜ਼ਰੀ ਵਿਚ, ਅਤੇ ਗੱਲਾਂ ਨਾ ਹੋਣ। ਸਗੋਂ ਇਹ ਕਿਹਾ ਜਾਣ ਲੱਗ ਪਿਆ : ਇਧਰ ਮਾਂ ਪਿਉ ਗਿਰਜੇ ਗਏ, ਉਧਰ ਯਾਰ ਦੀ ਫਟਫਟੀ ਆਈ। ਕੁੜੀ ਇਕ ਨੰਬਰ ਹੁਸ਼ਿਆਰ, ਅੰਗਰੇਜ਼ੀ ਕਾਲਿਜ ਦੀ ਘੁਟੀ ਵਟੀ। ਭਰਾ ਨੂੰ ਬਾਜ਼ਾਰ ਭੇਜ ਦੇਂਦੀ ਏ, ਬੇਬੇ, ਮਿਸਿਜ਼ ਸਿੰਘ, ਮਿਸਿਜ਼ ਚੌਹਾਨ ਦੀ ਰਾਹੀਂ ਗੱਲ ਮਿਸਿਜ਼ ਪੰਡਿਤ ਦੇ ਕੰਨਾਂ ਵਿਚ ਪਈ। ਕਲੇਜੇ ਤੇ ਛੁਰੀਆਂ ਚਲ ਗਈਆਂ। ਪੰਡਿਤ ਦੇ ਡਰ ਤੋਂ ਗਲੀ ਵਿਚ ਪੁਛਣ ਤਾਂ ਨਹੀਂ ਗਈ, ਪਰ ਇਹੋ ਜਿਹੇ ਇਲਜ਼ਾਮ ਨੂੰ ਅੱਖੋਂ ਉਹਲੇ ਵੀ ਤੇ ਨਹੀਂ ਸੀ ਕੀਤਾ ਜਾ ਸਕਦਾ।

ਡਾਕਟਰ ਦੇ ਆਉਣ ਨਾਲ ਕੁੜੀ ਦੇ ਚਿਹਰੇ ਦੀ ਖ਼ੁਸ਼ੀ ਛੁਪੀ ਨਹੀਂ ਸੀ। ਸੋਚਿਆ : ਕੋਈ ਕਿੰਨਾ ਹੀ ਭਲਾ ਕਿਉਂ ਨਾ ਹੋਵੇ। ਆਖ਼ਰ ਜਵਾਨ ਮੁੰਡਾ। ਗੱਲ ਵਧ ਜਾਣ ਤੋਂ ਪਹਿਲਾਂ ਹੀ ਸਾਵਧਾਨੀ ਚੰਗੀ। ਲੋਕਾਂ ਦੀ ਜ਼ਬਾਨ ਨਹੀਂ ਪਕੜ ਸਕਦੇ। ਆਪਣੀ ਇੱਜ਼ਤ ਆਪਣੇ ਹੱਥ......।

ਮਈ ਦੇ ਅੰਤ ਵਿਚ ਉਸ਼ਾ ਦੀ ਲੱਤ ਦਾ ਪਲਸਤਰ ਕਟਿਆ ਗਿਆ। ਉਹਨੂੰ ਜਲਦੀ ਤੋਂ ਜਲਦੀ ਟੁਰਨ ਦੀ ਚਿੰਤਾ। ਸੇਠ ਜੂਨ ਦੇ ਤੀਜੇ ਐਤਵਾਰ ਆਇਆ ਤਾਂ ਉਸ਼ਾ ਦੀ ਆਰਾਮ ਕੁਰਸੀ ਦੇ ਨੇੜੇ ਇਕ ਸੋਟੀ ਕੰਧ ਨਾਲ ਟਿਕੀ ਸੀ।

"ਵੈਰੀ ਗੁਡ !" ਸੇਠ ਬੋਲਿਆ, "ਸੋਟੀ ਨਾਲ ਟੁਰਨਾ ਸ਼ੁਰੂ ਕਰ ਦਿਤਾ। ਜ਼ਰਾ ਟੁਰ ਕੇ ਵਿਖਾਓ।"

"ਤੁਹਾਡੇ ਸਾਹਮਣੇ ਲੰਗੜਾ ਕੇ ਵਿਖਾਵਾਂ !"

"ਸਾਡੇ ਤੋਂ......ਡਾਕਟਰ ਤੋਂ ਕਾਹਦੀ ਸ਼ਰਮ ! ਡਾਕਟਰ ਨੂੰ ਠੀਕ ਹਾਲਤ ਪਤਾ ਹੋਣੀ ਚਾਹੀਦੀ ਹੈ।"

"ਤੁਸੀਂ ਤੇ ਨਿਰੁਤਰ ਕਰ ਦੇਂਦੇ ਹੋ।" ਉਸ਼ਾ ਨੇ ਮੰਨ ਲਿਆ, "ਹੱਸਣਾ ਨਹੀਂ !"

"ਬੋਲਾਂਗਾ ਵੀ ਨਹੀਂ !" ਸੇਠ ਬੁੱਧ ਮੂਰਤੀ ਵਾਂਗ ਗੰਭੀਰ।

ਉਸ਼ਾ ਸੋਟੀ ਦੇ ਸਹਾਰੇ ਦਰਵਾਜ਼ੇ ਤਕ ਛੇ ਕਦਮ ਗਈ ਅਤੇ ਵਾਪਸ ਆ ਕੇ ਕੁਰਸੀ ਤੇ ਬੈਠ ਗਈ।

"ਇਜਾਜ਼ਤ ਹੋਵੇ ਤਾਂ ਆਪਣਾ ਸੰਤੋਸ਼ ਦਸ ਦਿਆਂ।" ਸੇਠ ਨੇ ਗੰਭੀਰਤਾ ਨਾਲ ਪੁਛਿਆ।

"ਨਾਟ ਅਲਾਉਡ !" ਅਮਿਤ ਨੇ ਉਂਗਲੀ ਉਚੀ ਕੀਤੀ। ਉਹ ਇਸ ਹਾਸੇ ਮਖ਼ੌਲ ਵਿਚ ਪੂਰਾ ਹਿੱਸਾ ਲੈਂਦਾ ਸੀ।

ਡੈਡੀ ਮੰਮੀ ਚਰਚ ਤੋਂ ਪਰਤੇ ਤਾਂ ਤਿੰਨਾਂ ਦੀ ਬਹਿਸ ਗਲੀ ਵਿਚ ਸੁਣਾਈ ਦੇ ਰਹੀ ਸੀ। ਘਰ ਦੇ ਸਾਹਮਣੇ ਮੋਟਰ-ਸਾਈਕਲ। ਮੰਮੀ ਦਾ ਮੱਥਾ ਠਣਕਿਆ, ਪਰ ਗੁੱਸੇ ਤੇ ਕਾਬੂ ਪਾ ਲਿਆ। ਡਾਕਟਰ ਦੀ ਨਮਸਕਾਰ ਦੇ ਜਵਾਬ ਵਿਚ ਦੋ ਸ਼ਬਦਾਂ ਵਿਚ ਰਾਜ਼ੀ ਖ਼ੁਸ਼ੀ ਪੁਛ ਅੰਦਰ ਚਲੀ ਗਈ। ਧੀ ਤੇ ਬਹੁਤ ਗੁੱਸਾ। ਡਾਕਟਰ ਦੇ ਜਾਣ ਬਾਅਦ ਫੁਟ ਪਈ, "ਜਾਣਦੀ ਏਂ, ਗਲੀ ਦੇ ਲੋਕ ਕੀ ਬਕ ਰਹੇ ਨੇ। ਇਸ਼ਾਰੇ ਵੀ ਕੀਤੇ। ਇਹਨੂੰ ਤੇ ਸਮਝ ਹੀ ਨਹੀਂ। ਕਿਤਾਬ ਪੜ੍ਹਨ ਤੇ ਬਹਿਸ ਦੀ ਬੜੀ ਅਕਲ......।"

ਉਸ਼ਾ ਨੂੰ ਵੀ ਗੁੱਸਾ ਮਾਂ ਤੋਂ ਘਟ ਨਹੀਂ ਸੀ ਆਉਂਦਾ, ਪਰ ਇਸ ਗੱਲ ਨੂੰ ਪੀ ਗਈ। ਝਗੜੇ ਵਿਚ ਨੁਕਸਾਨ ਹੀ ਸੀ।

... ... ...

ਦੋ ਦਿਨ ਤੋਂ ਅਸਮਾਨ ਤੇ ਗਹਿਰ ਛਾਈ ਹੋਈ ਸੀ। ਸਾਹ ਘੁਟਵੀਂ ਹੁੰਮ। ਮਾਨਸੂਨ ਦਾ ਰੰਗ ਢੰਗ। ਸੋਮਵਾਰ ਦੀ ਰਾਤ ਮੀਂਹ ਵਸ ਗਿਆ। ਜਿਸ ਤਰ੍ਹਾਂ ਦੀ ਸਖ਼ਤ ਗਰਮੀ ਪਈ ਸੀ। ਉਸ ਤਰ੍ਹਾਂ ਦੀ ਹੀ ਬਰਸਾਤ। ਛੱਤਾਂ ਤੇ ਸੁਤੇ ਹੋਏ ਲੋਕਾਂ ਦੀਆਂ ਮੰਜੀਆਂ ਉਲਟ ਗਈਆਂ, ਖ਼ਾਲੀ ਪਈਆਂ ਮੰਜੀਆਂ ਉਡ ਕੇ ਦੋ ਤਿੰਨ ਵਿਹੜੇ ਦੂਰ ਜਾ ਪਈਆ। ਕਿੰਨੇ ਹੀ ਵੱਡੇ ਵੱਡੇ ਦਰਖ਼ਤ ਡਿਗ ਪਏ। ਮੂਸਲਾਧਾਰ ਮੀਂਹ। ਇਕ ਹੀ ਮੀਂਹ ਨਾਲ ਸਭ ਪਾਸੇ ਸਿੱਲ। ਸਵੇਰੇ ਵੀ ਖ਼ੂਬ ਘਣੇ ਬੱਦਲ। ਮਿਸਿਜ਼ ਪੰਡਿਤ ਨੂੰ ਪੁਰਾਣੇ ਰਵਾਜ ਦੇ ਮੁਤਾਬਿਕ ਪਹਿਲੀ ਬਾਰਸ਼ ਦੇ ਦਿਨ ਬੱਚਿਆਂ ਲਈ ਮਿਠੇ ਪੂੜੇ ਬਣਾਉਣ ਦਾ ਚਾਅ। ਅਮਿਤ ਨੂੰ ਬੁਲਾਇਆ, ਸੌਡਾ ਲਿਆਉਣ ਲਈ ਦੁਆਨੀ ਪੁਤਰ ਦੇ ਸਾਹਮਣੇ ਮੇਜ਼ ਤੇ ਰਖ ਦਿਤੀ। ਉਸ਼ਾ ਅੰਦਰ ਟੇਬਲ ਫ਼ੈਨ ਦੇ ਸਾਹਮਣੇ ਬੈਠੀ ਪੜ੍ਹ ਰਹੀ ਸੀ। ਅਮਿਤ ਬਰਾਂਡੇ ਵਿਚ ਬੈਠਾ ਇਕ ਛੋਟੀ ਜਿਹੀ ਕਿਤਾਬ ਵਿਚ ਧਿਆਨ ਮਗਨ। ਆਖ਼ਰ ਮੰਮੀ ਜ਼ੋਰ ਦੀ ਬੋਲੀ, "ਨਾਸ ਹੋਵੇ ਇਨ੍ਹਾਂ ਨਾਵਲਾਂ ਦਾ, ਜਦੋਂ ਵੇਖੋ ਨਾਵਲ। ਕੋਈ ਚੱਜ ਦੀ ਕਿਤਾਬ ਹੋਵੇ ਤਦ ਵੀ ਕੋਈ ਕਹੇ......।"

ਅਮਿਤ ਤੁਰੰਤ ਦੁਆਨੀ ਚੁਕ ਕੇ ਬਾਜ਼ਾਰ ਨਸ ਗਿਆ।

ਅਮਿਤ ਹਥਲੀ ਕਿਤਾਬ ਮੇਜ਼ ਤੇ ਖੁਲ੍ਹੀ ਸੁਟ ਗਿਆ ਸੀ। ਮਾਂ ਬਰਾਡੇ ਵਿਚੋਂ ਲੰਘੀ ਕਿਤਾਬ ਤੇ ਨਜ਼ਰ ਪੈ ਗਈ। ਉਸਾ ਅਮਿਤ ਮੰਮੀ ਨੂੰ ਪੜ੍ਹਿਆ ਲਿਖਿਆ ਨਹੀਂ ਸਮਝਦੇ ਸਨ। ਉਨ੍ਹਾਂ ਨੂੰ ਬਾਈਬਲ ਦੇ ਸਿਵਾ ਦੂਜੀ ਕਿਤਾਬ ਪੜ੍ਹਦਿਆਂ ਨਹੀਂ ਵੇਖਿਆ ਸੀ। ਬਾਈਬਲ ਅੰਗ੍ਰੇਜ਼ੀ ਵਿਚ ਪੜ੍ਹਦੀ ਸੀ। ਮੰਮੀ ਨੂੰ ਪੜ੍ਹਨ ਲਿਖਣ ਦਾ ਵਕਤ ਕਿਥੇ ਸੀ। ਚਿੱਠੀਆਂ ਜ਼ਰੂਰ ਲਿਖਦੀ ਸੀ। ਮੈਟ੍ਰਿਕ ਪਾਸ। ਉਸ਼ਾ ਦੇ ਜਨਮ ਤੋਂ ਦੋ ਸਾਲ ਪਹਿਲਾਂ ਮਿਡਲ ਸਕੂਲ ਵਿਚ ਟੀਚਰੀ ਵੀ ਕੀਤੀ ਸੀ। ਕਿਤਾਬ ਦਾ ਨਾਂ ਸੀ—'ਵਾਈ ਆਈ ਐਮ ਨਾਟ ਏ ਕ੍ਰਿਸ਼ਚਿਅਨ?'

ਮੰਮੀ ਦੇ ਗੁਸੇ ਦੀ ਅੱਗ ਤਾਲੂ ਪਾੜ ਕੇ ਨਿਕਲੀ। ਚੀਕ ਪਈ, "ਇਹ ਕਿਤਾਬ ਡਾਕਟਰ ਦੇ ਗਿਆ ਏ। ਉਹ ਇਥੇ ਜ਼ਹਿਰ ਫੈਲਾਉਣ ਆਦਾ ਏ......ਸੱਪ ਕਿਧਰ ਦਾ। ਕੋਈ ਲੋੜ ਨਹੀਂ ਇਹੋ ਜਿਹੇ ਗੁਨਹਗਾਰਾ ਦੇ ਇਥੇ ਆਉਣ ਦੀ।" ਪਤੀ ਨੂੰ ਬੁਲਾਇਆ, "ਦੇਖ ਲਓ, ਇਨ੍ਹਾ ਨੌ-ਨਿਹਾਲਾਂ ਦੀ ਕਰਤੂਤ। ਬੜੇ ਫ਼ਿਲਾਸਫ਼ਰ ਬਣਦੇ ਨੇ। ਇਹ ਸ਼ੈਤਾਨ ਸਾਡੇ ਬੱਚਿਆਂ ਨੂੰ ਬਹਿਕਾਣ ਆਉਂਦਾ ਹੈ। ਕੀ ਹੋਏਗਾ ਇਨ੍ਹਾਂ ਦਾ। ਦੋਜ਼ਖ ਦੀ ਅੱਗ ਵਿਚ ਸੜਨਗੇ।" ਮੰਮੀ ਗੁੱਸੇ ਨਾਲ ਭੁਲ ਗਈ ਸੀ, ਪੰਡਿਤ ਘੰਟਾ ਪਹਿਲਾਂ ਕਿਧਰੇ ਗਏ ਹੋਏ ਸਨ।

ਮਾਂ ਨੇ ਕਿਤਾਬ ਉਸ਼ਾ ਦੇ ਸਾਹਮਣੇ ਸੁਟੀ, "ਇਹ ਡਾਕਟਰ ਦੇ ਗਿਆ ਹੈ?"

"ਡਾਕਟਰ ਤੇ ਇਹ ਕਿਤਾਬ ਦੇ ਗਿਆ।" ਉਸ਼ਾ ਨੇ ਨੇੜੇ ਪਈ ਕਿਤਾਬ ਦਿਖਾਈ। "ਹਿਸਟਰੀ ਆਫ਼ ਇੰਡੀਅਨ ਨੈਸ਼ਨਲ ਕਾਂਗਰਸ।"

"ਇਹ ਕਿਤਾਬ ਕਿਥੋਂ ਆਈ?"

"ਅਮਿਤ ਲਿਆਇਆ ਹੋਏਗਾ।"

ਇਹੋ ਜਿਹੀ ਸਥਿਤੀ ਵਿਚ ਬਿਲਕੁਲ ਸੱਚ ਬੋਲਣਾ ਬਹੁਤ ਮੁਸ਼ਕਲ ਹੁੰਦਾ ਹੈ। ਸੱਚ ਸੀ : ਡਾਕਟਰ ਕਾਂਗਰਸ ਦਾ ਇਤਿਹਾਸ ਦੇ ਗਿਆ ਸੀ। ਕਾਂਗਰਸ ਦਾ ਇਤਿਹਾਸ ਉਸ਼ਾ ਹੌਲੀ ਹੌਲੀ ਪੜ੍ਹ ਰਹੀ ਸੀ। ਜੂਨ ਦੇ ਦੂਜੇ ਐਤਵਾਰ ਡਾਕਟਰ ਛੋਟੀ ਜਿਹੀ ਕਿਤਾਬ ਦੇ ਗਿਆ ਸੀ— ਹੈਸ ਰਿਲੀਜਨ ਮੇਡ ਯਊਸਫੁਲ ਕਾਨਟਰੀਬਿਊਸ਼ਨ ਟੂ ਸਿਵਲਾਈਜ਼ੇਸ਼ਨ !

ਉਸ਼ਾ ਪੜ੍ਹ ਰਹੀ ਸੀ, ਅਮਿਤ ਸੁਣ ਰਿਹਾ ਸੀ, ਤਾਂ ਪੰਡਿਤ ਕਮਰੇ ਵਿਚ ਆ ਗਏ, "ਕੀ ਪੜ੍ਹ ਰਹੀ ਏਂ ?" ਭੈਣ ਭਰਾ ਨੂੰ ਡੈਡੀ ਦੀ ਨਾਰਾਜ਼ਗੀ ਦਾ ਖ਼ਤਰਾ ਨਹੀਂ ਸੀ। ਪੰਡਿਤ ਹੋਰ ਵਿਚਾਰਾਂ ਦੀਆਂ ਕਿਤਾਬਾਂ ਪੜ੍ਹਨ ਤੋਂ ਨਹੀਂ ਰੋਕਦੇ ਸਨ। ਮੁੰਡੇ-ਕੁੜੀ ਦੀਆਂ ਸ਼ੰਕਾਵਾਂ ਦਾ ਦਮਨ ਨਹੀਂ, ਸਮਾਧਾਨ ਦੀ ਕੋਸ਼ਿਸ਼ ਕਰਦੇ ਸਨ।

ਉਸ਼ਾ ਨੇ ਕਿਤਾਬ ਪਿਤਾ ਨੂੰ ਦਿਖਾ ਦਿਤੀ। ਕਿਤਾਬ ਦਾ ਸਿਰਲੇਖ ਵੇਖ ਕੇ ਪਿਤਾ ਨੇ ਕਿਹਾ, "ਪੜ੍ਹ ਲਉ ! ਮੈਨੂੰ ਆਪਣੀ ਰਾਇ ਦਸਣਾ !" ਉਹ ਕਿਤਾਬ ਬਾਰੇ ਜਾਣਦੇ ਸਨ।

"ਪੜ੍ਹ ਚੁਕੇ। ਦੂਜੀ ਵਾਰ ਪੜ੍ਹ ਰਹੇ ਹਾਂ।" ਉਸ਼ਾ ਨੇ ਦਸਿਆ ਅਤੇ ਬੋਲੀ, "ਡੈਡੀ, ਲੇਖਕ ਨੇ ਸਬੂਤ ਦਿਤੇ ਹਨ ਕਿ ਮਜ਼ਹਬ ਦਾ ਆਧਾਰ ਅਗਿਆਨ ਦਾ ਡਰ ਅਤੇ ਨਿਰਾ ਅੰਧ-ਵਿਸ਼ਵਾਸ ਹੈ। ਮਜ਼ਹਬ, ਗਿਆਨ ਲਈ ਕੋਸ਼ਿਸ਼ ਕਰਨ ਨੂੰ ਅਪਰਾਧ ਅਤੇ ਅੰਨ੍ਹੀ ਭਗਤੀ ਨੂੰ ਗੁਣ ਦਸਦਾ ਹੈ।"

ਅਮਿਤ ਬੋਲ ਪਿਆ, "ਧਰਮ ਗੁਰੂ ਅਤੇ ਧਰਮ ਰਖਿਅਕ ਸਵਾਮੀ ਸ਼ਰੇਣੀ ਦੇ ਪ੍ਰਤੀਨਿਧ ਬਣ ਕੇ ਹਮੇਸ਼ਾ ਜ਼ੁਲਮ ਕਰਦੇ ਰਹੇ ਹਨ। ਮਜ਼ਹਬ ਸਦਾ ਜ਼ੋਰਾਵਰ ਅਗੇ ਝੁਕਣ ਅਤੇ ਗ਼ਰੀਬ ਨੂੰ ਦਬਾਣ ਦਾ ਸਮਰਥਨ ਕਰਦਾ ਹੈ। ਮਜ਼ਹਬ ਨੇ ਸਦਾ ਵਿਕਾਸ ਅਤੇ ਪਰੀਵਰਤਨ ਦਾ ਵਿਰੋਧ ਕੀਤਾ ਹੈ। ਔਰਤ ਅਤੇ ਨੌਕਰਾਂ ਲਈ ਹਰ ਮਜ਼ਹਬ ਜ਼ਾਲਮ ਰਿਹਾ ਹੈ। ਅਜ ਵੀ ਮਜ਼ਹਬ ਪੁਰਾਣੀਆਂ ਰੂੜ੍ਹੀਆਂ ਅਤੇ ਮਾਲਕ ਵਰਗ ਦਾ ਸਮਰਥਕ ਹੈ, ਅਤੇ ਸਮਾਜਵਾਦੀ ਵਿਚਾਰਧਾਰਾ ਦਾ ਵਿਰੋਧੀ।"

"ਤੁਸੀਂ ਲੋਕ ਸਿਰਫ਼ ਇਕ ਪੱਖ ਹੀ ਕਿਉਂ ਵੇਖ ਰਹੇ ਹੋ।" ਪੰਡਿਤ ਉਸ਼ਾ ਦੇ ਪਲੰਘ ਦੀ ਬਾਹੀ ਤੇ ਬੈਠ ਗਏ, "ਮਜ਼ਹਬ ਨੂੰ ਅੰਧ-ਵਿਸ਼ਵਾਸ ਕਿਉਂ ਕਿਹਾ ਜਾਏ। ਉਹ ਇਨਸਾਨ ਦੀ ਅਕਲ ਹੈ। ਕਿਤਾਬ ਵਿਚ ਅਠ ਸੌ, ਹਜ਼ਾਰ ਸਾਲ ਪਹਿਲਾਂ ਦੇ ਸਬੂਤ ਹਨ, ਉਨ੍ਹਾਂ ਦੀ ਆਲੋਚਨਾ ਆਧੁਨਿਕ ਖ਼ਿਆਲਾਂ ਦੇ ਦ੍ਰਿਸ਼ਟੀਕੋਣ ਤੋਂ ਕਿਵੇਂ ਸਹੀ ਹੈ ? ਉਸ ਵੇਲੇ ਜੇ ਸਮਾਜ ਧਰਮ ਦੇ ਪਖੋਂ ਠੀਕ ਜਾਂ ਗ਼ਲਤ ਦੇ ਫ਼ਰਕ ਦਾ ਖ਼ਿਆਲ ਨਾ ਹੁੰਦਾ ਤਾਂ ਕੀ ਸਮਾਜ ਇਨ੍ਹਾਂ ਉਦਾਹਰਣਾਂ ਕੋਲੋਂ ਵੀ ਭਿਆਨਕ ਹਾਲਤ ਵਿਚ ਨਾ ਹੁੰਦਾ। ਯਸੂ ਨੂੰ ਸਵਾਮੀ ਸ਼ਰੇਣੀ ਦਾ ਸਮਰਥਕ ਕਿਵੇਂ ਕਿਹਾ ਜਾ ਸਕਦਾ ਹੈ ? ਨਹੀਂ ਜਾਣਦੇ ਈਸਾ ਦੇ ਦੋ ਹਜ਼ਾਰ ਸਾਲ ਬਾਅਦ ਦੀਨ ਅਤੇ ਦਾਸ ਸ਼ਰੇਣੀ ਨੂੰ ਮਾਲਕਾਂ ਦੇ ਜ਼ੁਲਮ ਦਾ ਸਾਹਮਣਾ ਕਰਨ ਦੀ ਤਾਕਤ ਈਸਾਈਅਤ ਨੇ ਹੀ ਦਿਤੀ ਸੀ। ਈਸਾਈਅਤ ਔਰਤ ਨੂੰ ਭੋਗ ਦੀ ਵਸਤੂ ਨਹੀਂ ਆਦਰ ਦਾ ਪਾਤਰ ਮੰਨਦੀ ਹੈ।" ਪੰਡਿਤ ਆਪਣੇ ਪੁਤਰ ਅਤੇ ਧੀ ਨੂੰ ਬਹੁਤ ਦੇਰ ਤਕ ਸਮਝਾਂਦੇ ਰਹੇ।

ਸ਼ਾਮੀਂ ਭੈਣ ਭਰਾ ਵਿਚ ਫਿਰ ਗਲਬਾਤ ਇਕੱਲਿਆਂ ਹੋਈ। ਦੋਹਾਂ ਦੀ ਰਾਇ : ਡੈਡੀ ਦੇ ਖੁਲੇ ਖ਼ਿਆਲ ਹਨ, ਪਰ ਧਰਮ ਵਿਸ਼ਵਾਸ ਦੀ ਸੀਮਾ ਦੇ ਅੰਦਰ।

ਸੇਠ ਜੂਨ ਦੇ ਤੀਜੇ ਐਤਵਾਰ ਆਇਆ ਤਾਂ ਅਮਿਤ ਨੇ ਸ਼ੰਕਾ ਦਸੀ, "ਇਸ ਕਿਤਾਬ ਵਿਚ ਆਲੋਚਨਾ ਕੇਵਲ ਈਸਾਈ ਮਜ਼ਹਬ ਦੀ ਹੈ। ਜੋ ਗੱਲਾਂ ਈਸਾਈ ਧਰਮ-ਵਿਸ਼ਵਾਸ ਵਿਚ ਹਨ, ਉਹੀ ਦੂਜਿਆਂ ਵਿਚ ਵੀ ਹਨ।"

ਸੇਠ ਨੇ ਕਿਹਾ, "ਤੇਰੀ ਗੱਲ ਠੀਕ ਹੈ। ਇਹ ਕਿਤਾਬ ਈਸਾਈ ਸਮਾਜ ਨੂੰ ਸੰਬੋਧਨ ਕਰਕੇ ਲਿਖੀ ਗਈ ਹੈ। ਅਸਲ ਵਿਚ ਸਭ ਮਜ਼ਹਬ ਇਕ ਹੀ ਹਨ। ਸਭ ਮਜ਼ਹਬ ਈਸ਼ਵਰ ਦੇ ਸੰਬੰਧ ਵਿਚ ਕਲਪਨਾਵਾਂ ਅਤੇ ਈਸ਼ਵਰ ਦੇ ਕਾਲਪਨਿਕ ਹੁਕਮ ਦੇ ਨਾਂ ਤੇ ਆਮ ਲੋਕਾਂ ਨੂੰ ਅੰਧ-ਵਿਸ਼ਵਾਸਾਂ ਵਿਚ ਜਕੜਦੇ ਹਨ। ਮਜ਼ਹਬ ਨੂੰ ਸਵੀਕਾਰ ਕਰਨ ਦਾ ਮਤਲਬ ਹੈ—ਆਪ ਸੋਚਣ ਜਾਂ ਫ਼ੈਸਲੇ ਦੇ ਹੱਕ ਦੇ ਮੌਕੇ ਦਾ ਤਿਆਗ। ਮਜ਼ਹਬ ਕੋਲ ਮਨੁੱਖ ਦੀ ਸਭ ਸ਼ੰਕਾਵਾਂ ਦਾ ਇਕੋ ਜਵਾਬ ਹੈ—ਪ੍ਰਮੇਸ਼ਵਰ ਸਰਵ-ਸ਼ਕਤੀਮਾਨ, ਸਰਵ ਗਿਆਤਾ ਹੈ, ਉਹਦੇ ਹੁਕਮ ਦੇ ਬਾਰੇ ਸ਼ੰਕਾ ਕਰਨੀ ਪਾਪ ਹੈ।"

ਕਿਤਾਬ ਨਾਲ ਊਸ਼ਾ ਵੀ ਉਤੇਜਿਤ ਸੀ। ਖ਼ਾਸ ਕਰਕੇ ਔਰਤ ਵੱਲ ਮਜ਼ਹਬ ਦੇ ਅਨਿਆਂ ਤੇ। ਸਾਰੇ ਸਮਾਜ ਜ਼ਨਾਨੀ ਨੂੰ ਹੀ ਪਾਪ ਦਾ ਮੂਲ, ਨੀਵੀਂ ਸਮਝਦੇ ਹਨ, ਉਸ ਤੇ ਯਕੀਨ ਨਹੀਂ ਕੀਤਾ ਜਾ ਸਕਦਾ। ਮਜ਼ਹਬੀ ਲੋਕਾਂ ਦਾ ਖ਼ਿਆਲ ਹੈ, ਪ੍ਰਮੇਸ਼ਵਰ ਨੇ ਔਰਤ ਨੂੰ ਆਦਮੀ ਦੀ ਸੇਵਾ ਅਤੇ ਲੋੜ ਲਈ ਤੇ ਬਣਾਇਆ ਹੈ, ਪਰ ਆਦਮੀ ਨੂੰ ਉਸ ਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ।

ਸੇਠ ਨੇ ਝਿਜਕ ਕੇ ਗੱਲ ਪੂਰੀ ਕੀਤੀ : ਗੱਲ ਕੁਝ ਬਦਤਮੀਜ਼ੀ ਵਾਲੀ ਹੈ, ਪਰ ਹੈ ਠੀਕ। ਮੇਰਾ ਦੋਸਤ ਰੋਜ਼ ਕਹਿੰਦਾ ਹੈ, ਮਜ਼ਹਬੀ ਲੋਕ ਔਰਤ ਨੂੰ ਲੇਟਰਿਨ ਸਮਝਦੇ ਨੇ। ਸਿਹਤ ਅਤੇ ਆਰਾਮ ਲਈ ਘਰ ਵਿਚ ਜ਼ਰੂਰੀ। ਉਹਨੂੰ ਧਿਆਨ ਨਾਲ ਸਾਫ਼ ਰਖਣਾ ਜ਼ਰੂਰੀ, ਪਰ ਚੀਜ਼ ਗੰਦੀ ਹੈ। ਔਰਤ ਨੂੰ ਪੂਰੀ ਤਰ੍ਹਾਂ, ਆਦਮੀ ਦੇ ਬਰਾਬਰ ਰਾਜਨੀਤਿਕ, ਆਰਥਕ ਅਤੇ ਸਮਾਜਕ ਹੱਕ ਤੇ ਮੌਕੇ ਦੇਣ ਦਾ ਸਿਧਾਂਤ ਸਮਾਜਵਾਦ ਨੇ ਹੀ ਮੰਨਿਆ ਹੈ। ਸਮਾਜਵਾਦ ਨਾਰੀ ਨੂੰ ਆਦਮੀ ਦੇ ਵਾਂਗ ਹੀ ਸਮਾਜ ਦਾ ਇਕ ਹਿੱਸਾ ਮੰਨਦਾ ਹੈ।

ਸੇਠ ਪੰਡਿਤ ਦੰਪਤੀ ਦੇ ਪਰਤਣ ਤੋਂ ਪਹਿਲਾਂ ਹੀ ਚਲਾ ਗਿਆ ਸੀ।

ਅਮਿਤ ਹਫ਼ਤਾ ਭਰ ਕਿੰਜ ਮਨ ਮਾਰੀ ਰਖਦਾ। ਛੁਟੀਆਂ ਸਨ। ਸੋਮਵਾਰ ਸਵੇਰੇ ਹੀ ਮਾਂ ਨੂੰ ਕਿਹਾ : ਮੰਮੀ ਇਕ ਕਿਤਾਬ ਲਿਆਉਣੀ ਹੈ, ਹੁਣੇ ਆਇਆ। ਸਾਈਕਲ ਲੈ ਕੇ ਉਡ ਗਿਆ। ਸਤ ਤਕ ਸੇਠ ਦੇ ਘਰੋਂ ਕਿਤਾਬ ਲੈ ਕੇ ਵਾਪਸ ਆਇਆ—'ਵਾਈ ਆਈ ਐਮ ਨਾਟ ਏ ਕ੍ਰਿਸਚਿਅਨ।'

ਅਮਿਤ ਨੇ ਕਿਤਾਬ ਭੈਣ ਨੂੰ ਵਿਖਾਈ। ਦੋਵੇਂ ਨਾਲ ਨਾਲ ਪੜ੍ਹਨ ਬੈਠ ਗਏ। ਭੈਣ ਪੜ੍ਹ ਰਹੀ ਸੀ, ਭਰਾ ਸੁਣ ਰਿਹਾ ਸੀ। ਵੀਹ ਸਫ਼ਿਆਂ ਦਾ ਪੈਂਫ਼ਲੈਟ। ਸਮਝਣ ਲਈ ਬੜੀ ਹੌਲੀ ਹੌਲੀ ਪੜ੍ਹਨ ਤੇ ਵੀ ਤੀਜੇ ਪਹਿਰ ਤਕ ਕਿਤਾਬ ਖ਼ਤਮ ਹੋ ਗਈ, ਕੁਝ ਹਿੱਸੇ ਦੋ ਦੋ ਵਾਰ ਪੜ੍ਹੇ। ਈਸ਼ਵਰ ਦੀ ਹੋਂਦ ਦੇ ਸਬੂਤ ਵਿਚ ਮੂਲ ਕਾਰਣ ਦੀ ਦਲੀਲ ਅਤੇ ਉਸ ਸੰਬੰਧ ਵਿਚ ਲੇਖਕ ਦੀ ਸ਼ੰਕਾ ਨੂੰ ਤਿੰਨ ਵਾਰ ਪੜ੍ਹਿਆ : ਬਿਨਾਂ ਤਰਕ ਜਾਂ ਸਬੂਤ ਦੇ ਈਸ਼ਵਰ ਨੂੰ ਸੰਸਾਰ ਦਾ ਰਚਨਹਾਰਾ ਜਾਂ 'ਮੂਲ ਕਾਰਣ' ਮੰਨ ਕੇ ਦਲੀਲ ਦਿਤੀ ਜਾਂਦੀ ਹੈ ਕਿ ਜੇ ਈਸ਼ਵਰ ਨਹੀਂ ਤੇ ਸੰਸਾਰ ਕਿਸ ਨੇ ਬਣਾਇਆ ?

ਈਸ਼ਵਰ ਨੂੰ ਕਿਸ ਨੇ ਬਣਾਇਆ ? ਇਸ ਸਵਾਲ ਦਾ ਜਵਾਬ ਹੁੰਦਾ ਹੈ—ਈਸ਼ਵਰ ਆਪ ਹੀ ਰਚਇਤਾ, ਅਨਾਦ ਅਤੇ ਅਨੰਤ ਹੈ ।

ਲੇਖਕਾਂ ਨੂੰ ਸ਼ੰਕਾ ਸੀ : ਜੇ ਈਸ਼ਵਰ ਰਚਇਤਾ, ਅਨਾਦ ਅਨੰਤ ਹੋ ਸਕਦਾ ਹੈ ਤਾਂ ਸੰਸਾਰ ਰਚਇਤਾ, ਅਨਾਦ ਅਤੇ ਅਨੰਤ ਕਿਉਂ ਨਹੀਂ ਹੋ ਸਕਦਾ ?

ਭੈਣ ਅਤੇ ਭਰਾ ਹੈਰਾਨ......ਇੰਨੀ ਮਾਮੂਲੀ ਜਿਹੀ ਦਲੀਲ ਉਨ੍ਹਾਂ ਨੂੰ ਜਾਂ ਹੋਰ ਲੋਕਾਂ ਨੂੰ ਕਿਉਂ ਨਹੀਂ ਸੁਝੀ, ਸ਼ਾਇਦ ਇਸ ਲਈ ਕਿ ਅਜਿਹਾ ਸ਼ੱਕ ਜਾਂ ਬਹਿਸ ਕਰਨੀ ਪਾਪ ਮੰਨ ਲਿਆ ਗਿਆ ਹੈ ।

ਅਮਿਤ ਦਾ ਮਨ ਝੂਠੇ ਵਿਸ਼ਵਾਸ ਦਾ ਧੋਖਾ ਮਿਟ ਜਾਣ ਦੀ ਖ਼ੁਸ਼ੀ ਨਾਲ ਭਰ ਰਿਹਾ ਸੀ । ਸ਼ਾਮੀਂ ਕਿਤਾਬ ਡੈਡੀ ਨੂੰ ਵਿਖਾ ਕੇ ਈਸ਼ਵਰ ਦੀ ਹੋਂਦ ਦੇ ਪ੍ਰਮਾਣ ਵਿਚ 'ਮੂਲ ਕਾਰਣ' ਦੀ ਦਲੀਲ ਦੇ ਥੋਥੇਪਨ ਦੀ ਗੱਲ ਕੀਤੀ ।

ਡੈਡੀ ਕਿਤਾਬ ਤੋਂ ਵਾਕਫ਼ ਸਨ । ਪੁਤਰ ਧੀ ਨੂੰ ਧੀਰਜ ਨਾਲ ਸਮਝਾਇਆ : ਈਸ਼ਵਰ ਦੀ ਹੋਂਦ ਭੌਤਿਕ ਸਵਾਲ ਨਹੀਂ, ਇਸ ਲਈ ਈਸ਼ਵਰ ਦੀ ਹੋਂਦ ਦੇ ਸਬੂਤ ਵਿਚ ਭੌਤਿਕ ਵਿਗਿਆਨ ਦੇ ਤਰੀਕੇ ਨਾਲ ਬਹਿਸ ਨਹੀਂ ਕੀਤੀ ਜਾ ਸਕਦੀ । ਈਸ਼ਵਰ ਵਿਸ਼ਵਾਸ ਅਧਿਆਤਮਕ ਪ੍ਰਸ਼ਨ ਹੈ । ਅਧਿਆਤਮਕ ਵਿਚਾਰ, ਗਿਆਨ ਦੀ ਨੀਂਹ ਤੇ ਰਖੀ ਗਈ ਕਲਪਨਾ, ਦਲੀਲਾਂ ਤੇ ਵਿਸ਼ਵਾਸ ਦਾ ਮਿਲਿਆ ਜੁਲਿਆ ਦਰਸ਼ਨ ਹੈ । ਮਨੁੱਖ ਦੀ ਹੋਂਦ ਸਿਰਫ਼ ਸਰੀਰ ਨਾਲ ਹੀ ਨਹੀਂ । ਉਹਦੀਆਂ ਭਾਵਨਾਵਾਂ ਅਤੇ ਵਿਚਾਰ ਵੀ ਹਨ । ਜਿਸ ਤਰ੍ਹਾਂ ਮਨੁੱਖ ਦੀਆਂ ਸਰੀਰਕ ਲੋੜਾਂ ਹਨ, ਉਸੇ ਤਰ੍ਹਾਂ ਉਸ ਦੀਆਂ ਅਧਿਆਤਮਕ, ਭਾਵਨਾਤਮਿਕ ਅਤੇ ਵਿਚਾਰਾਂ ਦੀਆਂ ਲੋੜਾਂ ਵੀ ਹਨ । ਧਰਮ ਵਿਸ਼ਵਾਸ ਸਾਡੀਆਂ ਇਨ੍ਹਾਂ ਲੋੜਾਂ ਨੂੰ ਪੂਰਿਆਂ ਕਰਦਾ ਹੈ । ਲੇਖਕ ਨੇ ਬਹੁਤੀ ਦੇਰ ਆਲੋਚਨਾ ਕੀਤੀ ਹੈ, ਕੈਥੋਲਿਕ ਪੋਪਡਮ ਦੀ । ਸਾਰਾ ਪ੍ਰੋਟੈਸਟੈਂਟ ਚਰਚ ਪੋਪਡਮ ਦੀ ਰੂੜ੍ਹੀ ਅਤੇ ਤੰਗ ਖ਼ਿਆਲੀ ਤੋਂ ਆਜ਼ਾਦ, ਅਕਲ ਦੀ ਪ੍ਰਗਤੀਸ਼ੀਲ ਵਿਚਾਰਧਾਰਾ ਹੈ ।

ਭੈਣ ਭਰਾ ਵਿਚ ਫਿਰ ਇਸ ਬਾਰੇ ਚਰਚਾ ਹੋਈ । ਅਮਿਤ ਦੇ ਪੁਛਣ ਤੇ ਉਸ਼ਾ ਨੇ ਕਿਹਾ, "ਡੈਡੀ ਦੀ ਗੱਲ ਬਹੁਤੀ ਉਚੀ ਹੈ, ਪਰ ਰਸਲ ਦੀ ਸ਼ੰਕਾ ਦਾ ਉਤਰ ਨਹੀਂ ਹੈ ।"

ਦੂਜੇ ਦਿਨ ਸਵੇਰੇ ਮਾਂ ਨੇ ਅਮਿਤ ਤੋਂ ਬੇਕਿੰਗ ਪਾਉਡਰ ਲਿਆਉਣ ਲਈ ਕਿਹਾ ਤਾਂ ਮੁੰਡਾ ਉਹੀ ਕਿਤਾਬ ਤੀਜੀ ਵਾਰ ਪੜ੍ਹ ਰਿਹਾ ਸੀ ।

ਪੁਤਰ ਦੇ ਵਾਪਸ ਆਉਂਦਿਆਂ ਹੀ ਮਾਂ ਭੜਕ ਉਠੀ, "ਇਹ ਕਿਤਾਬ ਕਿਥੋਂ ਆਈ, ਡਾਕਟਰ ਲਿਆਇਆ ਏ ਨਾ ?"

"ਇਹ ਕਿਤਾਬ ਕਲ ਮੈਂ ਲਿਆਇਆ ਹਾਂ ।" ਅਮਿਤ ਵੀ ਉਚੀ ਬੋਲਿਆ, "ਕਲ ਡੈਡੀ ਨੂੰ ਵਿਖਾਈ, ਡੈਡੀ ਨਾਲ ਗੱਲਬਾਤ ਵੀ ਹੋਈ । ਡੈਡੀ ਨੂੰ ਪੁਛੋ । ਤੁਸੀਂ ਐਵੇਂ ਹੀ ਪਏ ਨਾਰਾਜ਼ ਹੁੰਦੇ ਹੋ ।"

"ਆਉਣ ਦਿਉ ਡੈਡੀ ਨੂੰ ।" ਮਾਂ ਫੁੰਕਾਰਦੀ ਹੋਈ ਰਸੋਈ ਵਿਚ ਚਲੀ ਗਈ ।

ਪੰਡਿਤ ਜਲਦੀ ਹੀ ਆ ਗਏ । ਮਾਂ ਨੇ ਉਨ੍ਹਾਂ ਨੂੰ ਵਾਜ ਮਾਰੀ, ਮੁੰਡੇ ਕੁੜੀ ਨੂੰ ਕੀ ਪੜ੍ਹਾ ਰਹੇ ਹੋ ? ਆਪਣਾ ਧਰਮ ਨਹੀਂ ਮੰਨਣਗੇ, ਤਾਂ ਕੀ ਬਣੇਗਾ ਇਨ੍ਹਾਂ ਲੋਕਾਂ ਦਾ ! ਇਹ ਗਾਡ

ਡੀਅਰਿੰਗ ਕ੍ਰਿਸਚਿਅਨ ਫ਼ੈਮਿਲੀ ਹੈ ਜਾਂ ਦਹਰੀਆਂ ਦਾ ਟੱਬਰ ! ਕਿਹੋ ਕਿਹੋ ਜਿਹੇ ਲੋਕ ਇਥੇ ਆਣ ਲੱਗ ਪਏ ਨੇ !"

"ਇਹ ਗੱਲ ਮੇਰੇ ਤੇ ਛਡ ਦਿਉ ।" ਪੰਡਿਤ ਨੇ ਪਤਨੀ ਨੂੰ ਚੁਪ ਕਰਾ ਦਿਤਾ, "ਖ਼ਿਆਲਾਂ ਨੂੰ ਦਬਾਣ ਨਾਲ ਸ਼ਰਧਾ ਨਹੀਂ ਵਿਰੋਧ ਜਾਗਦਾ ਹੈ । ਜੋ ਸਮਝਣਾ ਚਾਹੁੰਦੇ ਹਨ, ਉਨ੍ਹਾਂ ਦੀਆਂ ਸ਼ੰਕਾਵਾਂ ਨੂੰ ਦੂਰ ਕਰਨਾ ਚਾਹੀਦਾ ਹੈ ।

ਮਿਸਿਜ਼ ਪੰਡਿਤ ਨੂੰ ਇਹ ਉਦਾਰਤਾ ਬਿਲਕੁਲ ਅਸਹਿ । ਪੂਰਾ ਵਿਸ਼ਵਾਸ ਕਿ ਬਚਿਆਂ ਦੇ ਵਿਗੜਣ ਦਾ ਕਾਰਣ ਡਾਕਟਰ ਦਾ ਪ੍ਰਭਾਵ । ਉਸ ਤੋਂ ਵਧ ਗੁੱਸਾ ਡਾਕਟਰ ਦੇ ਐਤਵਾਰ ਸ਼ਾਮੀਂ ਆ ਧਮਕਣ ਤੇ । ਕੁੜੀ ਜਾਣਦੀ ਨਹੀਂ, ਗਲੀ ਵਿਚ ਕੀ ਕੀ ਬਕਵਾਸ ਹੋ ਰਹੀ ਹੈ । ਅਜੇ ਇਕ ਜ਼ਖ਼ਮ ਭਰਿਆ ਨਹੀਂ, ਦੂਜੇ ਦੀ ਤਿਆਰੀ । ਕਹਿ ਦੇਣ ਤੇ ਵੀ ਸਮਝਣਾ ਨਹੀਂ ਚਾਹੁੰਦੀ । ਇਸਦੇ ਇਕ ਇਸ਼ਾਰੇ ਤੇ ਝਗੜਾ ਮਿਟ ਜਾਂਦਾ । ਇਥੇ ਲੱਛਨ ਦੂਜੇ । ਪਤਨੀ ਦੀ ਇਸ ਚਿੰਤਾ ਨਾਲ ਪੰਡਿਤ ਵੀ ਸਹਿਮਤ ।

ਐਤਵਾਰ ਛੱਬੀ ਜੂਨ ਸ਼ਾਮੀਂ ਬੱਦਲਾਂ ਦੇ ਕਾਰਣ ਸੇਠ ਜਲਦੀ ਆ ਗਿਆ । ਉਹਦੀ ਮੋਟਰ ਸਾਈਕਲ ਰੁਕਦਿਆਂ ਹੀ ਬੈਠਕ ਦੀ ਚਿਕ ਉਠ ਗਈ, "ਗੁਡ ਈਵਨਿੰਗ ਡਾਕਟਰ ।" ਅਮਿਤ ਜਿਵੇਂ ਉਡੀਕ ਵਿਚ ਹੀ ਚਿਕ ਦੇ ਪਿਛੇ ਖੜਾ ਸੀ ।

ਭੈਣ-ਭਰਾ ਡੈਡੀ ਨਾਲ ਗੱਲਬਾਤ ਦੇ ਆਧਾਰ ਤੇ ਸਵਾਲ ਸੋਚ ਕੇ ਬੈਠੇ ਹੋਏ ਸਨ । ਭਰਾ ਦੇ ਜ਼ੋਰ ਦੇਣ ਤੇ ਉਸ਼ਾ ਬੋਲੀ, "ਕਿਤਾਬ ਸਾਨੂੰ ਦੋਹਾਂ ਨੂੰ ਬਹੁਤ ਚੰਗੀ ਲਗੀ, ਪਰ ਈਸ਼ਵਰ ਦੇ ਅਭੌਤਿਕ ਹੋਂਦ ਲਈ ਭੌਤਿਕ ਗਿਆਨ ਦੇ ਸਬੂਤਾਂ ਦੀ ਮੰਗ ਕਿਵੇਂ ਸਹੀ ?"

"ਹੋਂਦ ਤਾਂ ਕੇਵਲ ਭੌਤਿਕ ਹੋ ਸਕਦੀ ਹੈ ।"

"ਵਿਚਾਰ ਅਤੇ ਕਲਪਨਾ ਠੋਸ ਭੌਤਿਕ ਚੀਜ਼ ਨਹੀਂ ਹੈ", ਉਸ਼ਾ ਨੇ ਟੋਕਿਆ, "ਪਰ ਅਸੀਂ ਵਿਚਾਰ ਅਤੇ ਕਲਪਨਾ ਨੂੰ ਅਨੁਭਵ ਕਰਦੇ ਹਾਂ । ਸਾਡਾ ਅਨੁਭਵ ਉਨ੍ਹਾਂ ਦੀ ਹੋਂਦ ਦਾ ਸਬੂਤ । ਇਹੋ ਜਿਹੇ ਵਿਸ਼ਵਾਸੀ ਹੀ ਈਸ਼ਵਰ ਨੂੰ ਅਨੁਭਵ ਕਰ ਸਕਦੇ ਹਨ ।"

ਸੇਠ ਮੁਸਕਰਾਇਆ, "ਤੁਹਾਡੀ ਗੱਲ ਦਾ ਸਾਫ਼ ਅਰਥ ਹੋਏਗਾ ਕਿ ਵਿਸ਼ਵਾਸੀ ਈਸ਼ਵਰ ਨੂੰ ਆਪਣੇ ਵਿਚਾਰਾਂ ਅਤੇ ਕਲਪਨਾ ਵਿਚ ਹੀ ਮੰਨਦੇ ਹਨ, ਇਸ ਲਈ ਵਖ ਵਖ ਧਰਮਾਂ ਵਿਚ ਈਸ਼ਵਰ ਦਾ ਰੂਪ ਅਤੇ ਹੁਕਮ ਦੀਆਂ ਵਖ ਵਖ ਕਲਪਨਾਵਾਂ ਹਨ ।

"ਜਿਸ ਤਰ੍ਹਾਂ ਭੂਤਾਂ ਵਿਚ ਵਿਸ਼ਵਾਸ ।" ਅਮਿਤ ਨੇ ਉਤਸ਼ਾਹ ਨਾਲ ਟੋਕਿਆ ।

"ਬਿਲਕੁਲ ਠੀਕ ।" ਸੇਠ ਨੇ ਪ੍ਰਸੰਸਾ ਨਾਲ ਕਿਹਾ । ਸੇਠ ਨੇ ਰਸਲ ਦੀ ਕਿਤਾਬ ਦੇ ਉਦਾਹਰਣ ਤੋਂ ਦਸਿਆ, "ਈਸ਼ਵਰ ਦੇ ਸੰਬੰਧ ਵਿਚ ਮਨੁੱਖ ਦੀਆਂ ਸਭ ਕਲਪਨਾਵਾਂ ਅਜਿਹੀ ਸ਼ਕਤੀ ਦੀਆਂ ਹੁੰਦੀਆਂ ਹਨ, ਜੋ ਖ਼ੁਸ਼ ਹੋਣ ਤੇ ਮਨੁੱਖ ਨੂੰ ਤਕਲੀਫ਼, ਡਰ ਤੋਂ ਬਚਾ ਕੇ ਉਹਦੀਆਂ ਲੋੜਾਂ ਤੇ ਖ਼ਵਾਹਿਸ਼ਾਂ ਪੂਰੀਆਂ ਕਰ ਸਕਦੀ ਹੈ ਅਤੇ ਨਾਖ਼ੁਸ਼ ਹੋਣ ਤੇ ਭਿਅੰਕਰ ਸਜ਼ਾ ਦੇ ਸਕਦੀ ਹੈ । ਮਨੁੱਖ ਉਸ ਸ਼ਕਤੀ ਦੀ ਕਲਪਨਾ ਵੀ ਮਨੁੱਖੀ ਆਕਾਰ ਵਿਚ ਹੀ ਕਰਦਾ ਹੈ । ਈਸ਼ਵਰ ਦੇ ਰੂਪ, ਮੁਖੀਆ ਜਾਂ ਰਾਜਾ ਵਾਂਗ ਹੁੰਦੇ ਹਨ ।"

ਉਸ਼ਾ ਨੇ ਸ਼ੰਕਾ ਕੀਤੀ, "ਈਸ਼ਵਰ ਦੀ ਪਰੀਭਾਸ਼ਾ ਤੇ ਸਰਵ ਗਿਆਤਾ, ਸਰਵ ਸ਼ਕਤੀਮਾਨ, ਸਰਵ ਵਿਆਪਕ, ਨਿਰਾਕਾਰ ਅਸੀਮ ਸ਼ਕਤੀ ਹੈ ।"

"ਈਸ਼ਵਰ ਦੀਆਂ ਅਨੇਕ ਪਰਸਪਰ ਵਿਰੋਧੀ ਪਰੀਭਾਸ਼ਾਵਾਂ ਹਨ ।" ਸੇਠ ਨੇ ਕਿਹਾ,

"ਜੇ ਈਸ਼ਵਰ ਹਰ ਤਰ੍ਹਾਂ ਨਾਲ ਅਸੀਮ ਹੈ, ਤਾਂ ਸੀਮਿਤ ਸ਼ਕਤੀ ਵਾਲਾ ਮਨੁੱਖ ਉਹਨੂੰ ਠੀਕ ਤਰ੍ਹਾਂ ਤੋਂ ਜਾਣ ਸਮਝ ਕੇ ਉਹਦੀ ਸਹੀ ਪਰੀਭਾਸ਼ਾ ਕਿਵੇਂ ਬਣਾ ਸਕਦਾ ਹੈ ?"

"ਇਹ ਪਾਲੀਮਿਕਸ ਹੈ।" ਉਸ਼ਾ ਨੇ ਇਤਰਾਜ਼ ਕੀਤਾ ਅਤੇ ਅਮਿਤ ਵਲ ਵੇਖਿਆ, "ਬਤੀ ਜਗਾ ਦੇ। ਹਨੇਰਾ ਨਹੀਂ ਦਿਸਦਾ ?"

ਅਮਿਤ ਨੇ ਲੈਂਪ ਦਾ ਸਵਿਚ ਦਬਾ ਕੇ ਪੁਛਿਆ, "ਪੌਲੀਮਿਕਸ ਤੋਂ ਮਤਲਬ ?"

"ਸ਼ਬਦ-ਜਾਲ।"

"ਇਹ ਸ਼ਬਦ-ਜਾਲ ਕਿਸ ਤਰ੍ਹਾਂ ?" ਅਮਿਤ ਨੇ ਵਿਰੋਧ ਕੀਤਾ, "ਇਹ ਤੇ ਸਾਧਾਰਣ ਅਕਲ ਦੀ ਗੱਲ। ਮਨੁੱਖ ਆਪਣੀ ਸੀਮਿਤ ਦਿਮਾਗ਼ੀ ਤਾਕਤ ਨਾਲ ਅਸੀਮ ਈਸ਼ਵਰ ਦੀ ਸਹੀ ਪਰੀਭਾਸ਼ਾ ਕਿਵੇਂ ਬਣਾ ਸਕਦਾ ਹੈ ?

ਤਿੰਨੋਂ ਬਹਿਸ ਨਾਲ ਇੰਨੇ ਉਤੇਜਿਤ ਕਿ ਬਾਹਰ ਦੀ ਆਵਾਜ਼ ਤੋਂ ਬੇਖ਼ਬਰ।

... ... ...

ਗਿਰਜੇ ਵਿਚ ਮਿਸਿਜ਼ ਪੰਡਿਤ ਦਾ ਮਨ ਬਹੁਤ ਘਬਰਾਇਆ ਹੋਇਆ ਸੀ। ਕਾਨਗਰੀਗੇਸ਼ਨ (ਪ੍ਰਾਰਥਨਾ) ਖ਼ਤਮ ਹੁੰਦਿਆਂ ਹੀ ਪੰਡਿਤ ਉਥੋਂ ਚਲ ਪਏ। ਗਲੀ ਵਿਚ ਕਦਮ ਰਖਦਿਆਂ ਹੀ ਆਪਣੀ ਬੈਠਕ ਦੇ ਦਰਵਾਜ਼ੇ ਵਿਚੋਂ ਗਲੀ ਵਿਚ ਚਾਨਣਾ ਪੈਂਦਾ ਦਿਸਿਆ। ਦਰਵਾਜ਼ੇ ਤੋਂ ਕੁਝ ਕਦਮ ਦੂਰੀ ਤੋਂ ਉਚੀਆਂ ਆਵਾਜ਼ਾਂ ਵਿਚ ਬਹਿਸ ਦਾ ਸ਼ੋਰ। ਮਿਸਿਜ਼ ਪੰਡਿਤ ਦਾ ਦਿਮਾਗ਼ ਉਬਲ ਪਿਆ।

"ਹੈਲੋ ਡਾਕਟਰ ਸੇਠ, ਗੁਡ ਈਵਨਿੰਗ।" ਸੇਠ ਪੰਡਿਤ ਦੇ ਆਦਰ ਵਿਚ ਖੜਾ ਹੋ ਗਿਆ। "ਗੁਡ ਈਵਨਿੰਗ ਸਰ !" ਸੇਠ ਨੇ ਅਗੇ ਵਧ ਕੇ ਹੱਥ ਮਿਲਾਇਆ।

"ਗੁਡ ਈਵਨਿੰਗ ਮੰਮੀ !"

ਮਿਸਿਜ਼ ਪੰਡਿਤ ਦਾ ਚਿਹਰਾ ਜਿਵੇਂ ਘਣਾ ਬੱਦਲ, ਵਸਣ ਨੂੰ ਤਿਆਰ। ਸੇਠ ਦੇ ਨਮਸਕਾਰ ਦਾ ਉਤਰ ਵਿਚ ਰੁਖਾ ਜਿਹਾ ਥੈਂਕ ਯੂ ਕਹਿ ਨਜ਼ਰ ਝੁਕਾਈ ਅੰਦਰ ਚਲੀ ਗਈ।

ਸੇਠ ਹੱਕਾ ਬੱਕਾ। ਉਸ਼ਾ ਹੈਰਾਨ ਤੇ ਦੁਖੀ। ਪੰਡਿਤ ਜੇਬ ਤੋਂ ਰੁਮਾਲ ਕਢ ਕੇ ਚਿਹਰੇ ਦਾ ਪਸੀਨਾ ਪੂੰਝ ਕੇ ਸੋਫ਼ੇ ਤੇ ਬੈਠ ਗਏ। ਪਤਨੀ ਦੇ ਇਸ ਵਤੀਰੇ ਨੂੰ ਅਣਵੇਖਿਆ ਕਰ ਗਰਮੀ ਅਤੇ ਹੁੰਮ ਦੀ ਸ਼ਿਕਾਇਤ ਕਰਨ ਲਗੇ। ਅਮਿਤ ਨੇ ਟੇਬਲ ਫ਼ੈਨ ਪਿਤਾ ਵਲ ਘੁਮਾ ਦਿਤਾ।

"ਹੁਣ ਆਗਿਆ ਦਿਉ।" ਸੇਠ ਉਠ ਖੜਾ ਹੋਇਆ, "ਤੁਹਾਨੂੰ ਵਿਸ਼ ਕਰਨ ਲਈ ਉਡੀਕ ਕਰ ਰਿਹਾ ਸੀ।"

ਉਸ਼ਾ ਨੇ ਕਨਖੀਆਂ ਨਾਲ ਸੇਠ ਵਲ ਵੇਖਿਆ, ਚਿਹਰਾ ਗੰਭੀਰ ਹੋ ਗਿਆ ਸੀ। ਮੰਮੀ ਦੀ ਬਦਤਮੀਜ਼ੀ ਤੇ ਖਿਝ ਆਈ—ਇਹ ਕੀ ਤਰੀਕਾ ! ਮੰਮੀ ਦੀ ਨਾਰਾਜ਼ਗੀ ਦਾ ਕਾਰਣ ਦਿਮਾਗ਼ ਵਿਚ ਸਮਝ ਆਇਆ ਤਾਂ ਹੋਰ ਗੁੱਸਾ। "ਪੱਦੋ, ਪਲੀਜ਼ ਮੰਮੀ ਨੂੰ ਕਹੋ ਡਾਕਟਰ ਸੇਠ ਜਾ ਰਹੇ ਨੇ, ਇਕ ਮਿੰਟ ਲਈ ਆ ਜਾਣ।" ਚਾਹੁੰਦੀ ਸੀ ਡਾਕਟਰ ਨਿਰਾਦਰ ਦਾ ਅਨੁਭਵ ਨਾਲ ਨਾ ਲੈ ਕੇ ਜਾਏ।

ਸੇਠ ਉਸ਼ਾ ਵਲ ਦੇਖ ਕੇ ਠਿਠਕ ਗਿਆ।

"ਮੰਮੀ ਗ਼ੁਸਲਖ਼ਾਨੇ ਵਿਚ ਚਲੀ ਗਈ।" ਪੱਦੋ ਨੇ ਦਸਿਆ।

ਡਾਕਟਰ ਗੁਡ ਨਾਈਟ ਕਹਿ ਕੇ ਚਲਾ ਗਿਆ। ਊਸ਼ਾ ਨੂੰ ਇੰਨਾ ਗੁੱਸਾ ਕਿ ਮੂੰਹ ਤੋਂ ਬੋਲ ਨਾ ਸਕੀ। ਵਿਹੜੇ ਵਿਚ ਪਈ ਮੰਜੀ ਤੇ ਜਾ ਲੇਟੀ, ਬਿਲਕੁਲ ਗੁੰਮ ਸੁੰਮ।

"ਊਸ਼ੀ ਰੋਟੀ ਰਖ ਦਿਤੀ।" ਅੱਧੇ ਘੰਟੇ ਬਾਅਦ ਮੰਮੀ ਨੇ ਵਾਜ ਮਾਰੀ।

"ਭੁੱਖ ਨਹੀਂ ਹੈ।" ਪ੍ਰੋਟੈਸਟ ਜ਼ਾਹਿਰ ਕਰ ਦਿਤਾ ਪਰ ਡਰ......ਕੀ ਪਤਾ ਕੀ ਕੀ ਮਤਲਬ ਕੱਢੇ ਜਾਣਗੇ। ਊਸ਼ਾ ਦੰਦ ਪੀਹ ਕੇ ਉਠ ਗਈ। ਤਿੰਨਾਂ ਦੀ ਬਜਾਏ ਇਕ ਹੀ ਫੁਲਕਾ ਖਾ ਕੇ ਚਟਨੀ ਚਟਦੀ ਰਹੀ।

ਮੰਮੀ-ਡੈਡੀ, ਊਸ਼ਾ ਅਤੇ ਅਮਿਤ ਦਾ ਪ੍ਰੋਟੈਸਟ ਸਮਝ ਰਹੇ ਸਨ। ਸੋਚਿਆ ਆਪੇ ਹੀ ਠੀਕ ਹੋ ਜਾਣਗੇ।

ਊਸ਼ਾ ਨੂੰ ਰਾਤੀਂ ਬੜੀ ਦੇਰ ਤਕ ਨੀਂਦ ਨਾ ਆਈ। ਮਨ ਅਨਿਆਂ ਦੇ ਸੇਕ ਨਾਲ ਧੁਖਦਾ ਰਿਹਾ। ਬੇਵਕੂਫ ਊਟ ਪਟਾਂਗ ਬਕਦੇ ਨੇ......ਗਲੀ ਵਿਚ ਲੋਕ ਬਕਦੇ ਨੇ, ਇਹ ਸਾਡਾ ਕਸੂਰ ਹੈ।......ਡਾਕਟਰ ਨਾ ਸਾਡੀ ਬਰਾਦਰੀ ਦਾ, ਨਾ ਧਰਮ ਦਾ।

ਦੂਜੇ ਦਿਨ ਵੀ ਊਸ਼ਾ ਦਾ ਗੁੱਸਾ ਘਟ ਨਾ ਹੋਇਆ। ਝਗੜਾ ਨਾ ਹੋਵੇ ਇਸ ਲਈ ਆਮ ਦਿਨਾਂ ਵਾਂਗ ਹੀ ਸਭ ਕਰਨ ਦੀ ਕੋਸ਼ਿਸ਼ ਕਰ ਰਹੀ ਸੀ। ਬੋਲਣ ਤੇ ਦਿਲ ਨਹੀਂ ਸੀ। ਮਨ ਵਿਚ ਡੈਡੀ-ਮੰਮੀ ਤੇ ਗੁੱਸਾ। ਜੋ ਕਹਿਣਾ ਸੀ, ਮੈਨੂੰ ਕਹਿੰਦੇ...ਡਾਕਟਰ ਦਾ ਅਪਮਾਨ ਕਿਉਂ ਕੀਤਾ। ਬੇਬਸ ਗੁੱਸਾ ਹੰਝੂਆਂ ਦੇ ਰੂਪ ਵਿਚ ਵਹਿ ਜਾਣਾ ਚਾਹੁੰਦਾ ਸੀ।

ਚੌਥੇ ਦਿਨ ਊਸ਼ਾ ਨੂੰ ਦੂਜਾ ਫ਼ਿਕਰ। ਜੂਨ ਦੀ ਉਨੱਤੀ ਤਾਰੀਖ਼। ਸ਼ਾਮੀਂ ਬੀ. ਏ. ਦੇ ਰੀਜ਼ਲਟ ਦੀ ਉਡੀਕ ਸੀ। ਨਤੀਜੇ ਵਾਲੇ ਦਿਨ ਕਿਸ ਇਮਤਿਹਾਨ ਦੇਣ ਵਾਲੇ ਨੂੰ ਧਕ ਧਕ ਨਹੀਂ ਹੁੰਦੀ। ਆਪਣੇ ਖ਼ਿਆਲ ਵਿਚ ਪਰਚੇ ਤਸੱਲੀਬਖ਼ਸ਼ ਕੀਤੇ ਸਨ। ਪਾਸ ਹੋ ਜਾਣ ਦਾ ਪੂਰਾ ਯਕੀਨ। ਚਿੰਤਾ ਸੀ, ਡਵੀਜ਼ਨ ਦੀ। ਡੈਡੀ ਨੇ ਚਤਾਵਨੀ ਦਿਤੀ ਸੀ : ਐਮ.ਏ. ਜਾਇਨ ਕਰਨਾ ਹੈ ਤਾਂ ਡਵੀਜ਼ਨ ਦਾ ਖ਼ਿਆਲ ਰਖੋ।

ਬੀ. ਏ. ਦੇ ਨਤੀਜੇ ਲਈ ਅਖ਼ਬਾਰਾਂ ਵਾਲੇ ਸ਼ਾਮੀਂ ਇਕ ਖ਼ਾਸ ਵਿਸ਼ੇਸ਼ ਅੰਕ ਵੀ ਪ੍ਰਕਾਸ਼ਤ ਕਰ ਦੇਂਦੇ ਸਨ। ਯੂਨੀਵਰਸਿਟੀ ਵਿਚ ਨਤੀਜਾ ਸ਼ਾਮੀਂ ਚਾਰ ਵਜੇ ਪ੍ਰਕਾਸ਼ਿਤ ਹੋ ਜਾਣ ਦੀ ਖ਼ਬਰ ਸੀ। ਅਮਿਤ ਰੀਜ਼ਲਟ ਦੀ ਖ਼ਬਰ ਲਈ ਤਿੰਨ ਤੋਂ ਪਹਿਲਾਂ ਯੂਨੀਵਰਸਿਟੀ ਚਲਾ ਗਿਆ।

ਵਿਹੜੇ ਦੇ ਜੁੜੇ ਹੋਏ ਭਿਤਾਂ ਤੇ ਧੱਕਾ ਲਗਦਿਆਂ ਹੀ ਦਰਵਾਜ਼ਾ ਖੁਲ੍ਹ ਗਿਆ, ਅਮਿਤ ਨੇ ਊਸ਼ਾ ਵਲ ਵੇਖਿਆ। ਚਿਹਰਾ ਗੰਭੀਰ।

ਊਸ਼ਾ ਦਾ ਸਾਹ ਰੁਕ ਗਿਆ।

"ਵੈਰੀ ਸਾਰੀ", ਅਮਿਤ ਨੇ ਸਾਈਕਲ ਅੰਦਰ ਧਕੇਲਦਿਆਂ ਕਿਹਾ "ਪੂਅਰ ਜੀਜੀ ਸਿਰਫ਼ ਤਿੰਨ ਮਾਰਕਸ ਤੋਂ ਰਹਿ ਗਈ......।"

ਊਸ਼ਾ ਦਾ ਸਰੀਰ ਪਸੀਨਾ-ਪਸੀਨਾ।

"ਕੀ ਹੈ ਅਮਿਤ ?" ਪੰਡਿਤ ਉਤਸੁਕਤਾ ਨਾਲ ਬੈਠਕ ਵਿਚ ਆ ਗਏ, "ਕਿੰਨੇ ਮਾਰਕਸ ?"

"ਡੈਡੀ ਗਰੈਂਡ ਪਾਰਟੀ।" ਅਮਿਤ ਉਚੀ ਬੋਲਿਆ, "ਸਿਰਫ਼ ਤਿੰਨਾਂ ਨੰਬਰਾਂ ਪਿਛੇ ਫ਼ਸਟ ਡਿਵੀਜ਼ਨ ਰਹਿ ਗਈ। ਪਾਰਟੀ ਪਾਰਟੀ......।"

ਪਦਮਾ ਅਤੇ ਸਦਾਨੰਦ ਉਛਲ ਉਛਲ ਕੇ ਤਾੜੀਆਂ ਮਾਰਣ ਲਗੇ।

"ਬੇਵਕੂਫ਼ ਕਿਧਰ ਦਾ।" ਉਸ਼ਾ ਨੇ ਸੌਖਾ ਸਾਹ ਲੈ ਕੇ ਅਮਿਤ ਵੱਲ ਘੂਰ ਕੇ ਵੇਖਿਆ।

ਪੰਡਿਤ ਦੀਆਂ ਅੱਖਾਂ ਵਿਚ ਚਮਕ। ਉਸ਼ਾ ਦਾ ਸਿਰ ਚੁੰਮ ਆਸ਼ੀਰਵਾਦ ਦਿਤਾ।

"ਇਥੇ ਆ।" ਉਸ਼ਾ ਨੇ ਅਮਿਤ ਨੂੰ ਸੋਟੀ ਵਿਖਾਈ, "ਇਹਨੂੰ ਜ਼ਰੂਰ ਮਾਰਾਂਗੀ। ਇਹੋ ਜਿਹਾ ਧੋਖਾ ਦੇਂਦਾ ਹੈ, ਮੇਰਾ ਤੇ ਕਲੇਜਾ......।"

ਅਮਿਤ ਨੇ ਕੁੱਦ ਕੇ ਉਸ਼ਾ ਦੀ ਬਾਂਹ ਫੜ ਮੰਜੀ ਤੇ ਚਿਤ ਕਰ ਦਿਤਾ। ਗੋਡੇ ਫ਼ਰਸ਼ ਤੇ ਟਿਕਾ ਆਪਣਾ ਸਿਰ ਉਹਦੇ ਸਿਰ ਨਾਲ ਟਕਰਾਣ ਲੱਗਾ।

"ਮੰਮੀ!" ਉਸ਼ਾ ਬਚਾਅ ਲਈ ਚੀਕੀ। ਅਜਿਹੀ ਗਦ ਗਦ ਪੁਕਾਰ ਕਿੰਨੇ ਦਿਨਾਂ ਬਾਅਦ ਉਹਦੇ ਗਲੇ ਵਿਚੋਂ ਨਿਕਲੀ ਸੀ।

ਬੇਬੇ ਰਸੋਈ ਵਿਚੋਂ ਨਿਕਲ ਆਈ, "ਹਾਇ ਕੀ ਹੋਇਆ। ਮੈਨੂੰ ਦਸ।"

ਅਮਿਤ ਨੇ ਦੌੜ ਕੇ ਬੇਬੇ ਨੂੰ ਆਪਣੀ ਜਫੀ ਵਿਚ ਕਸ ਲਿਆ, "ਬੇਬੇ, ਜੀਜੀ ਬੜੀ ਸ਼ਾਨ ਨਾਲ ਪਾਸ ਹੋ ਗਈ। ਮਿਠਾਈ ਖਿਲਾਉ।"

"ਸਭ ਉਸੇ ਈਸ਼ਵਰ ਤੇ ਉਸਦੇ ਬੇਟੇ ਯਸੂ ਦਾ ਰੈਮ ਹੈ।" ਬੇਬੇ ਗਦ ਗਦ ਹੋ ਕੇ ਬੋਲੀ, "ਭਲਾ ਹੋਵੇ, ਭਲਾ ਹੋਵੇ। ਖ਼ੂਬ ਮਿਠਾਈਆਂ ਖਾਉ।"

"ਜੰਮ ਜੰਮ ਖਾਉ।"

ਮਿਸਿਜ਼ ਪੰਡਿਤ ਦੋ ਮਿੰਟਾਂ ਲਈ ਮਿਸਿਜ਼ ਸਿੰਘ ਦੇ ਘਰ ਗਈ ਸੀ। ਉਹਨੇ ਬੈਠਕ ਵਿਚ ਆਉਂਦਿਆਂ ਆਉਂਦਿਆਂ ਅਮਿਤ ਦੀ ਗੱਲ ਸੁਣ ਲਈ ਸੀ। ਖ਼ੁਸ਼ੀ ਦੇ ਹੰਝੂ ਛਲਕ ਆਏ। ਝਟ ਹੱਥ ਜੋੜ ਈਸ਼ਵਰ ਨੂੰ ਯਾਦ ਕੀਤਾ: ਹੇ ਈਸ਼ਵਰ ਸਭ ਕੁਦਰਤ ਅਤੇ ਜਲਾਲ ਤੇਰਾ ਹੈ......। ਐਤਵਾਰ ਦੀ ਸ਼ਾਮ ਮਨ ਵਿਚ ਘੁਟਿਆ ਗੁਸਾ ਦੋ ਹੰਝੂਆਂ ਵਿਚ ਵਹਿ ਗਿਆ। ਉਸ਼ਾ ਨੂੰ ਬਾਹਾਂ ਵਿਚ ਲੈ ਮੁੜ ਮੁੜ ਸਿਰ ਅਤੇ ਗਲ੍ਹਾਂ ਨੂੰ ਚੁੰਮਿਆ, "ਮੇਰੀ ਸੁਲੱਖਣੀ ਧੀ......।" ਬੇਬੇ ਦੀ ਪੰਜਾਬੀ ਦੀ ਛੂਤ ਉਹਨੂੰ ਛੋਹਨ ਲੱਗ ਜਾਂਦੀ ਸੀ।

ਮਿਸਿਜ਼ ਪੰਡਿਤ ਨੇ ਸੁਖਣਾ ਸੁੱਖੀ ਸੀ: ਧੀ ਦੇ ਠੀਕ ਠਾਕ ਹੋਣ ਤੇ ਈਸ਼ਵਰ ਅਤੇ ਈਸ਼ਵਰ ਪੁਤਰ ਯਸੂ ਦੀ ਕ੍ਰਿਪਾ ਦੇ ਧੰਨਵਾਦ ਵਜੋਂ ਪਤੀ ਦੀ ਮਹੀਨੇ ਦੀ ਆਮਦਨ ਦਾ ਪੰਜਵਾਂ ਹਿੱਸਾ ਰੋਗੀਆਂ ਅਤੇ ਦੁਖੀਆਂ ਦੀ ਸਹਾਇਤਾ ਲਈ ਦਾਨ ਦਏਗੀ। ਜਿਸ ਦਿਨ ਕੁੜੀ ਸੋਟੀ ਨਾਲ ਟੁਰਨ ਲੱਗੀ ਉਹਨੇ ਰੁਪਈਏ ਚਰਚ ਦੇ ਚੈਰਿਟੀ ਬਾਕਸ ਵਿਚ ਪਾ ਦਿਤੇ ਸਨ।

"ਸਭ ਲੋਕ ਰੋਟੀ ਖਾ ਲਉ। ਕੁਵੇਲਾ ਹੋ ਰਿਹਾ ਏ।" ਬੇਬੇ ਨੇ ਕਿਹਾ। ਮਿਸਿਜ਼ ਪੰਡਿਤ ਨੇ ਤਰਲਾ ਪਾਇਆ, "ਬੇਬੇ ਇਕ ਮਿੰਟ, ਬੱਚੇ ਮੂੰਹ ਤਾਂ ਮਿੱਠਾ ਕਰ ਲੈਣ।" ਕੁੜਤੇ ਦੀ ਜੇਬ ਵਿਚੋਂ ਇਕ ਰੁਪਿਆ ਕੱਢ, ਮੀਤੂ ਨੂੰ ਹੀਵੇਟ ਰੋਡ ਵਾਲੇ ਬੰਗਾਲੀ ਕੋਲੋਂ ਰਸਗੁੱਲੇ ਲਿਆਉਣ ਲਈ ਦੇ ਦਿਤਾ।

"ਮੈਂ ਚਾਕਲੇਟ ਲਵਾਂਗੀ।" ਪਦਮਾ ਅਡੀ ਤੇ ਘੁੰਮ ਗਈ।

"ਮੈਂ ਵੀ ਚਾਕਲੇਟ।" ਸਦਾਨੰਦ ਦੌੜਿਆ। ਮੰਮੀ ਨੇ ਚੁਆਨੀ ਉਹਦੇ ਹੱਥ ਤੇ ਵੀ ਰਖੀ।

ਸਭ ਰੋਟੀ ਖਾਣ ਬੈਠੇ ਤਾਂ ਮੰਮੀ ਦੀ ਮਰਜ਼ੀ ਮੁਤਾਬਿਕ ਸਭ ਨੇ ਦੁਆਏ ਰਬਾਨੀ

(ਪ੍ਰਾਰਥਨਾ) ਕੀਤੀ। ਉਸ਼ਾ ਡੈਡੀ ਨਾਲ ਉਚੀ ਆਵਾਜ਼ ਵਿਚ ਬੋਲੀ। ਸ਼ੁਰੂ ਵਿਚ ਇੰਜ ਹੀ ਹੁੰਦਾ ਸੀ। ਉਸ਼ਾ ਅਮਿਤ ਵਡੇ ਹੋਏ ਤਾਂ ਕਹਿ ਦੇਂਦੇ: ਵਿਖਾਵੇ ਦੀ ਕੀ ਲੋੜ ਹੈ। ਪ੍ਰਾਰਥਨਾ ਅਸੀਂ ਦਿਲ ਵਿਚ ਕਰ ਲੈਂਦੇ ਹਾਂ। ਖਾਂਦਿਆਂ ਖਾਂਦਿਆਂ ਫ਼ੈਸਲਾ ਹੋ ਗਿਆ: ਪਾਰਟੀ ਤਿੰਨ ਚਾਰ ਜੁਲਾਈ ਨੂੰ ਹੋਏਗੀ।

ਅਮਿਤ ਨੂੰ ਜੀਜੀ ਦੇ ਪਾਸ ਹੋਣ ਦੀ ਖ਼ੁਸ਼ੀ ਵਿਚ ਪਾਰਟੀ ਲਈ ਬਹੁਤ ਉਤਸਾਹ ਸੀ। ਮਾਂ ਨੇ ਪੁਛਿਆ, "ਪਾਰਟੀ ਵਿਚ ਕਿਨ੍ਹਾਂ ਲੋਕਾਂ ਨੂੰ ਇਨਵਾਈਟ ਕਰੋਗੇ?"

"ਇਹ ਹੀ ਤਿੰਨ ਚਾਰ ਗਲੀ ਦੇ, ਦੂਜੇ ਦਸ ਬਾਰਾਂ ਵਾਕਫ਼।" ਕੁਝ ਨਾਂ ਪੰਡਿਤ ਨੇ ਯਾਦ ਦਵਾਏ। ਉਸ਼ਾ ਉਤਸੁਕ ਉਡੀਕ ਵਿਚ ਸੀ, ਪਰ ਡਾਕਟਰ ਸੇਠ ਦਾ ਨਾਂ ਕਿਸੇ ਨੂੰ ਯਾਦ ਨਾ ਆਇਆ। ਫਿਰ ਸੱਦੇ ਲਈ ਨਾਂ ਗਿਣੇ ਜਾਣ ਲੱਗੇ।

"ਡਾਕਟਰ ਚੌਹਾਨ ਅਤੇ ਸਿੰਘ ਅੰਕਲ ਦੀ ਪਾਰਟੀ ਤਾਂ ਵਿਸਕੀ ਰਮ ਬਿਨਾਂ ਹੁੰਦੀ ਨਹੀਂ।" ਉਸ਼ਾ ਨੇ ਧਿਆਨ ਵੰਡਾਣ ਲਈ ਕਿਹਾ।

"ਸਿੰਘ ਆਂਟੀ ਵੀ ਰਮ ਪੀਂਦੀ ਹੈ।" ਪਦਮਾ ਬੋਲ ਪਈ।

"ਚੁੱਪ......! ਤੈਨੂੰ ਕੀ ਪਤਾ।" ਮੰਮੀ ਨੇ ਡਾਂਟਿਆ।

"ਮੈਨੂੰ ਰੀਟਾ ਜੀਜੀ ਨੇ ਦਸਿਆ—ਵਿਮਟੋ ਵਿਚ ਮਿਲਾ ਲੈਂਦੀ ਹੈ।"

"ਤੈਨੂੰ ਮਤਲਬ......ਬੜੀ ਚੌਧਰਾਇਣ ਬਣਦੀ ਏ।" ਮੰਮੀ ਨੇ ਫਿਰ ਡਾਂਟਿਆ।

"ਜੀਜੀ ਦੇ ਫ਼ਰੈਂਡਸ ਨੂੰ ਨਹੀਂ ਬੁਲਾਉਗੇ?" ਅਮਿਤ ਨੇ ਯਾਦ ਕਰਾਇਆ। "ਚਿਤਰਾ ਜੀਜੀ, ਨੋਰਾ ਜੀਜੀ, ਲਾਇਨਸ......।" ਪਦਮਾ ਗਿਣਾਉਣ ਲੱਗੀ।

"ਜ਼ਰੂਰ ਬੁਲਾਵਾਂਗੇ।" ਮੰਮੀ ਨੇ ਕਿਹਾ। ਰੋਟੀ ਦੇ ਅੰਤ ਤੀਕ ਚੌਵੀ ਨਾਂ ਹੋ ਗਏ। ਸੇਠ ਦਾ ਨਾਂ ਅਖ਼ੀਰ ਤਕ ਨਹੀਂ। ਉਸ਼ਾ ਦੀ ਖ਼ੁਸ਼ੀ ਬੁਝਣ ਲੱਗੀ। ਫਿਰ ਗਿਣਿਆ ਜਾਣ ਲੱਗਾ: ਪਾਰਟੀ ਲਈ ਕੀ ਕੀ ਹੋਣਾ ਚਾਹੀਦਾ ਹੈ। ਕਿਸ ਚੀਜ਼ ਦਾ ਆਰਡਰ ਦੇਣਾ ਹੋਏਗਾ, ਕੀ ਕੀ ਘਰ ਵਿਚ ਬਣੇਗਾ। ਅਮਿਤ ਕਾਗ਼ਜ਼ ਪੈਂਸਿਲ ਲੈ ਕੇ ਲਿਖਣ ਲੱਗਾ—ਸੱਦੇ ਲਈ ਨਾਂ, ਪਾਰਟੀ ਲਈ ਚੀਜ਼ਾਂ।

ਉਸ ਰਾਤ ਅਸਮਾਨ ਸਾਫ਼ ਸੀ। ਹਵਾ ਰੁਕੀ ਹੋਈ। ਬਰਸਾਤ ਦੀ ਚਿਪਚਿਪੀ ਗਰਮੀ। ਦੋ ਟੇਬਲ ਪੱਖਿਆਂ ਦੇ ਅਗੇ ਤਰੀਕੇ ਨਾਲ ਮੰਜੀਆਂ ਡਾਹੀਆਂ ਜਾਂਦੀਆਂ। ਉਸ਼ਾ ਪੱਖੇ ਦੇ ਫਰਾਟੇ ਵਿਚ ਚਿਤ ਲੇਟੀ, ਤਾਰਿਆਂ ਵੱਲ ਨਜ਼ਰ। ਮਨ ਵਿਚ ਅਨਿਆਂ ਲਈ ਵਿਰੋਧ ਸੀ...... ਪਾਰਟੀ ਮੇਰੇ ਨਾਂ ਤੇ......ਮੇਰੀ ਮਰਜ਼ੀ ਦਾ ਕੋਈ ਮੁੱਲ ਨਹੀਂ।

ਅਗਲੇ ਦਿਨ ਸਵੇਰੇ ਪਾਰਟੀ ਦੇ ਸੰਬੰਧ ਵਿਚ ਹੋਰ ਗੱਲਾਂ ਵੀ ਤੈਅ ਹੋ ਗਈਆਂ...... ਕਿਸ ਨੂੰ ਕੌਣ ਸੁਨੇਹਾ ਦਏਗਾ, ਕਿੰਨੀਆਂ ਕੁਰਸੀਆਂ, ਮੇਜ਼ਾਂ, ਗਲਾਸਾਂ, ਪਲੇਟਾਂ ਦੀ ਲੋੜ ਹੈ। ਗਲੀ ਵਿਚ ਕਿਸ ਦੇ ਘਰੋਂ ਲਈਆਂ ਜਾਣਗੀਆਂ।

ਉਸ਼ਾ ਨੇ ਅਮਿਤ ਨੂੰ ਇਸ਼ਾਰੇ ਨਾਲ ਕੋਲ ਬੁਲਾਇਆ। ਅਮਿਤ ਭੈਣ ਦੀ ਕੁਰਸੀ ਤੇ ਬਾਹੀ ਤੇ ਹੱਥ ਰਖ ਕੇ ਝੁਕ ਗਿਆ। ਉਸ਼ਾ ਨੇ ਉਹਦੇ ਕੰਨ ਵਿਚ ਪੁਛਿਆ, "ਡਾਕਟਰ ਸੇਠ ਨੂੰ ਨਹੀਂ ਬੁਲਾਉਗੇ?"

"ਕਲ ਮੈਂ ਕਿਹਾ ਸੀ, "ਜੀਜੀ ਦੇ ਫ਼ਰੈਂਡਸ ਨਹੀਂ ਬੁਲਾਉਗੇ। ਤੂੰ ਬੋਲੀ ਹੀ ਨਹੀਂ।"

ਊਸ਼ਾ ਭਰਾ ਦੀ ਨਾਦਾਨੀ ਤੇ ਕੀ ਕਹਿੰਦੀ, "ਡਾਕਟਰ ਤੇਰੇ ਫ਼ਰੈਂਡ ਨਹੀਂ ਹਨ ! ਤੂੰ ਕਿਉਂ ਨਹੀਂ ਕਿਹਾ ?"

"ਮੰਮੀ ਨਹੀਂ ਚਾਹੁੰਦੀ ਡਾਕਟਰ ਆਏ । ਉਸ ਕਿਤਾਬ ਕਾਰਣ ਡਾਕਟਰ ਨਾਲ ਗੁੱਸੇ ਹੈ । ਗਲੀ ਵਿਚ ਬਕ ਬਕ ਤੋਂ ਵੀ ਪ੍ਰੇਸ਼ਾਨ ਹੈ । ਬੇਬੇ ਵੀ ਕਹਿ ਰਹੀ ਸੀ, "ਮੁੰਡਿਆਂ ਕੁੜੀਆਂ ਦਾ ਬਹੁਤਾ ਇਕੱਠਿਆਂ ਬਹਿਣਾ ਚੰਗਾ ਨਹੀਂ ਹੁੰਦਾ ।"

ਊਸ਼ਾ ਨੂੰ ਪਤਾ ਸੀ ਫਿਰ ਵੀ ਪੁਛ ਹੀ ਲਿਆ, "ਗਲੀ ਵਿਚ ਕੀ ਬਕਬਕ ?"

"ਇਸਦੀ ਉਸਦੀ ਯਾਰੀ, ਇਸ਼ਕ ਵਿਸ਼ਕ ਹੋਰ ਕੀ ! ਚੌਹਾਨ ਆਂਟੀ ਤੇ ਭੜਭੜੀਆ ਹੈ । ਸਿੰਘ ਆਂਟੀ ਫ਼ਰੇਬੀ ਇਕ ਫੂਕ ਨਾਲ ਬੁਝਾਏ ਤੇ ਦੂਜੀ ਨਾਲ ਲਾਏ ਅਤੇ ਉਹ ਹੈਗ ਜੇਨ...... ਇਕ ਨੰਬਰ ਸਕੈਂਡਲ ਮਾਂਗਰ ।"

ਅਮਿਤ ਨੇ ਕਿਹਾ, "ਡੈਡੀ ਡਾਕਟਰ ਸੇਠ ਦਾ ਨਾਂ ਤੇ ਰਹਿ ਗਿਆ ।"

"ਨਾ ਬੇਟਾ, ਇਹ ਕੰਪਨੀ ਡਾਕਟਰ ਸੇਠ ਨੂੰ ਸੂਟ ਨਹੀਂ ਕਰੇਗੀ ।" ਪੰਡਿਤ ਬੈਠਕ ਵਿਚੋਂ ਬੋਲੇ, "ਬਾਕੀ ਲੋਕ ਉਹਦੇ ਲਈ ਨਾਵਾਕਿਫ਼ । ਉਹ ਖਦਰਪੋਸ਼ ਵੈਸ਼ਣੋ । ਵਿਸਕੀ, ਰਮ, ਕਬਾਬ ਤੋਂ ਉਹਨੂੰ ਪ੍ਰੇਸ਼ਾਨੀ ਹੋਵੇਗੀ । ਕੀ ਫ਼ਾਇਦਾ ।"

ਅਮਿਤ ਚੁਪ ਹੋ ਕੇ ਚਲਾ ਗਿਆ । ਜੋ ਸੰਭਵ ਸੀ ਊਸ਼ਾ ਨੇ ਕੋਸ਼ਿਸ਼ ਕਰ ਲਈ । ਆਸ ਪਹਿਲਾਂ ਵੀ ਨਹੀਂ ਸੀ । ਐਤਵਾਰ ਸਵੇਰੇ ਪਾਰਟੀ ਦੀ ਤਿਆਰੀ ਵਿਚ ਕੰਮ । ਪਦਮਾ ਸੱਦੂ ਖ਼ੁਸ਼ । ਉਤਸਵ ਦੇ ਉਤਸਾਹ ਵਿਚ ਹੁਲਸੇ । ਊਸ਼ਾ ਚੁਪ ।

ਮਾਂ ਨੇ ਧੀ ਦੇ ਗੁੱਸੇ ਤੋਂ ਅਣਜਾਣ ਬਣਨ ਲਈ ਕਿਹਾ, "ਊਸ਼ੀ ਤੂੰ ਵੀ ਤੇ ਕੁਝ ਬੋਲ । ਤੈਨੂੰ ਕੁਝ ਖ਼ਾਸ ਪਸੰਦ ਹੋਵੇ । ਤੇਰੀ ਪਾਰਟੀ ਵਿਚ ਤੇਰੀ ਰਾਇ ਸਭ ਤੋਂ ਪਹਿਲਾਂ । ਕੋਈ ਹੋਰ ਚੀਜ਼ ਮੰਗਵਾਣੀ ਹੋਵੇ ?"

"ਮੇਰੀ ਕਾਹਦੀ ਪਾਰਟੀ !" ਊਸ਼ਾ ਨੇ ਉਤਰ ਦਿਤਾ । ਫਿਰ ਸੰਭਲ ਕੇ ਬੋਲੀ, "ਪਾਰਟੀ ਦੀ ਕੀ ਗੱਲ ! ਜਿਹੜੇ ਲੋਕ ਸੱਟ ਨਾਲ ਮਰ ਨਹੀਂ ਜਾਂਦੇ, ਠੀਕ ਹੋ ਹੀ ਜਾਂਦੇ ਹਨ । ਇਮਤਿਹਾਨ ਵਿਚ ਪਾਸ ਹੋਣਾ ਕੀ ਵੱਡੀ ਗੱਲ......ਚੌਦਵੀਂ ਵਾਰੀ ਪਾਸ ਹੋਈ ਹਾਂ ।"

ਸ਼ਾਮੀਂ ਸਾਰੇ ਚਰਚ ਲਈ ਤਿਆਰ ਹੋਣ ਲਗੇ । ਮੰਮੀ ਨੇ ਫਿਰ ਊਸ਼ਾ ਨੂੰ ਕਿਹਾ, "ਬੇਟੀ, ਡਾਕਟਰ ਚੌਹਾਨ ਨੂੰ ਕਵ੍ਹਾਂ ਤੈਨੂੰ ਗੱਡੀ ਵਿਚ ਲੈ ਆਉਣ ।"

"ਮੰਮੀ ਮੇਰੇ ਵਸ ਦਾ ਨਹੀਂ ।" ਊਸ਼ਾ ਨੇ ਕੰਧ ਵਲ ਮੂੰਹ ਕਰਕੇ ਜਵਾਬ ਦਿਤਾ ।

"ਬੇਟੀ, ਮਹੀਨੇ ਦਾ ਪਹਿਲਾ ਐਤਵਾਰ ਹੋਲੀ ਕਮਯੂਨੀਅਨ ਹੈ । ਤੈਨੂੰ ਈਸ਼ਵਰ ਦੀਆਂ ਦੋ ਦੋ ਮਿਹਰਬਾਨੀਆਂ ਦਾ ਧੰਨਵਾਦ ਦੇਣਾ ਹੈ । ਚਲੀ ਚਲ ।" ਮੰਮੀ ਨੇ ਖ਼ੁਸ਼ਾਮਦ ਕੀਤੀ ।

"ਉਹ ਯੈਸ", ਅਮਿਤ ਨੇ ਬਰਾਂਡੇ ਵਿਚ ਝਾਕਿਆ । "ਇਕ ਲੱਤ ਤੋੜਨ ਦੀ ਕ੍ਰਿਪਾ, ਇਕ ਲੱਤ ਜੋੜਨ ਦੀ ।"

"ਖ਼ਬਰਦਾਰ ਬਕਵਾਸ ਕੀਤੀ । ਦਹਰੀਆ ਕਿਥੋਂ ਦਾ ।" ਮੰਮੀ ਨੇ ਥਪੜ ਵਿਖਾਇਆ ।

ਅਮਿਤ ਥਪੜ ਦੀ ਪਹੁੰਚ ਤੋਂ ਬਹੁਤ ਦੂਰ ਸੀ, ਫਿਰ ਵੀ ਡਰਨ ਦਾ ਨਾਟਕ ਕਰਦਾ ਪਿਛੇ ਹਟ ਗਿਆ ।

"ਈਸ਼ਵਰ ਕੀ ਇਥੇ ਨਹੀਂ ਹੈ !" ਊਸ਼ਾ ਨਜ਼ਰ ਬਚਾ ਕੇ ਰੁਖਾਈ ਨਾਲ ਬੋਲੀ, "ਮੇਰੀ

ਹਾਲਤ ਇਥੇ ਵੇਖ ਰਿਹਾ ਹੈ, ਤੁਸੀਂ ਉਥੇ ਧੰਨਵਾਦ ਦੇਣਾ, ਮੈਂ ਇਥੇ ਧੰਨਵਾਦ ਦੇ ਦਿਆਂਗੀ। ਮੈਨੂੰ ਲੰਗੜਾ ਕੇ ਉਥੇ ਤਮਾਸ਼ਾ ਬਣਨਾ ਮੰਜ਼ੂਰ ਨਹੀਂ।"

ਧੀ ਦੀ ਰੁਖੀ ਗੱਲ ਤੋਂ ਮਾਂ ਦਾ ਦਿਲ ਟੁਟ ਗਿਆ। ਹੋਲੀ ਕਮਯੂਨੀਅਨ ਦਾ ਦਿਨ, ਗੁੱਸੇ ਤੋਂ ਬਚੀ ਰਹਿਣਾ ਚਾਹੁੰਦੀ ਸੀ। ਚਰਚ ਤੋਂ ਵਾਪਸ ਆ ਕੇ ਮਿਸਿਜ਼ ਪੰਡਿਤ ਨੂੰ ਬਹੁਤ ਤਸੱਲੀ ਸੀ। ਸੇਠ ਨਹੀਂ ਆਇਆ ਸੀ।

ਸੋਮਵਾਰ ਪਾਰਟੀ ਛੇ ਵਜੇ ਸੀ। ਚਿਤਰਾ ਪੰਜ ਵਜੇ ਹੀ ਆ ਗਈ। ਉਸ਼ਾ ਨੂੰ ਦੇਖਦਿਆਂ ਹੀ ਬੋਲੀ, "ਤੂੰ ਤਿਆਰ ਨਹੀਂ ਹੋਈ। ਅਜੇ ਤਕ ਬਸੂਰ ਰਹੀ ਏਂ ਉਸ ਉੱਲੂ ਦੇ ਗ਼ਮ ਵਿਚ, ਤੇਰੇ ਲਈ ਮੁੰਡਿਆਂ ਦੀ ਕਮੀ। ਜੋਗਣ ਬਣੀ ਬੈਠੀ ਏਂ।"

"ਭਾੜ ਵਿਚ ਜਾਏ ਉੱਲੂ!" ਉਸ਼ਾ ਨੇ ਨਕ ਚਾੜ੍ਹ ਕੇ ਕਿਹਾ। "ਹੋ ਜਾਂਦੀ ਹਾਂ ਤਿਆਰ।"

ਚਿਤਰਾ ਨੇ ਉਸ਼ਾ ਨੂੰ ਮਨਾ ਮਨ੍ਹ ਕੇ ਤਿਆਰ ਕਰ ਲਿਆ। ਤਰਬੂਜ਼ੀ ਸ਼ਿਫੋਨ ਦੀ ਸਾੜ੍ਹੀ ਵਿਚ ਲਿਸ਼ਕਾਰੇ ਮਾਰਦੀ ਉਸ਼ਾ ਇਵੇਂ ਲਗ ਰਹੀ ਸੀ ਜਿਵੇਂ ਪੂਰੇ ਕਦ ਦੀ ਗੁੱਡੀ।

ਪਾਰਟੀ ਦਾ ਸ਼ੁਰੂ ਫ਼ਾਦਰ ਚੇਟਰਜੀ ਨੇ ਪ੍ਰਾਰਥਨਾ, ਈਸ਼ਵਰ ਦੀ ਮਿਹਰ ਲਈ ਸ਼ੁਕਰ ਅਤੇ ਉਸ਼ਾ ਨੂੰ ਆਸ਼ੀਰਵਾਦ ਦੇਣ ਨਾਲ ਕੀਤਾ। ਚਿਤਰਾ ਅਤੇ ਨੋਰਾ ਦੇ ਮਖ਼ੌਲਾਂ ਨਾਲ ਵਾਤਾਵਰਣ ਹਲਕਾ ਹੋ ਗਿਆ। ਉਸ਼ਾ ਨੂੰ ਹਾਸਾ ਰੋਕ ਨਾ ਸਕਦਿਆਂ ਦੇਖ ਮਿਸਿਜ਼ ਪੰਡਿਤ ਦਿਲ ਹੀ ਦਿਲ ਈਸ਼ਵਰ ਦਾ ਘੜੀ ਘੜੀ ਸ਼ੁਕਰ ਮਨਾ ਰਹੀ ਸੀ।

ਡਾਕਟਰ ਸੇਠ ਅਗਲੇ ਐਤਵਾਰ ਵੀ ਨਾ ਆਇਆ ਤਾਂ ਅਮਿਤ ਉਨ੍ਹਾਂ ਦੇ ਘਰ ਚਲਾ ਗਿਆ। ਵਾਪਸ ਆ ਕੇ ਭੈਣ ਨੂੰ ਦਸਿਆ : ਡਾਕਟਰ ਉਹਦੇ ਨਾਲ ਪਹਿਲਾਂ ਵਾਂਗ ਹਸਿਆ ਬੋਲਿਆ ਸੀ। ਉਸ ਦਿਨ ਦੀ ਅਪ੍ਰਿਯ ਘਟਨਾ ਦਾ ਕੋਈ ਜ਼ਿਕਰ ਨਹੀਂ। ਸੇਠ ਦੀ ਉਦਾਰਤਾ ਅਤੇ ਸਹਿਨਸ਼ੀਲਤਾ ਨਾਲ ਉਸ਼ਾ ਦਾ ਦਿਲ ਆਦਰ ਨਾਲ ਭਰ ਗਿਆ। ਕੁਝ ਪਲ ਕਲਪਨਾ ਵਿਚ ਡਾਕਟਰ ਦਾ ਹਸਦਾ ਹੋਇਆ ਚਿਹਰਾ ਸਾਹਮਣੇ ਰਿਹਾ।

ਗਰਮੀਆਂ ਦੀਆਂ ਛੁੱਟੀਆਂ ਬਾਅਦ ਯੂਨੀਵਰਸਿਟੀ ਜੁਲਾਈ ਦੇ ਤੀਜੇ ਹਫ਼ਤੇ ਦੇ ਸ਼ੁਰੂ ਵਿਚ ਖੁਲੀ। ਪੰਡਿਤ ਦੂਜੇ ਦਿਨ ਉਸ਼ਾ ਨੂੰ ਟਾਂਗੇ ਤੇ ਯੂਨੀਵਰਸਿਟੀ ਲੈ ਗਏ। ਨਵੇਂ ਪੁਰਾਣੇ ਵਿਦਿਆਰਥੀਆਂ ਦੀ ਭੀੜ। ਦੋ ਢਾਈ ਸੌ ਮੁੰਡੇ ਅਤੇ ਦਸ ਬਾਰਾਂ ਕੁੜੀਆਂ। ਕੁੜੀਆਂ ਸਹਿਮੀਆਂ ਜਿਹੀਆਂ, ਭੀੜ ਤੋਂ ਪਰੇ ਆਪਣੇ ਮਾਪਿਆਂ ਨਾਲ ਖੜੀਆਂ। ਤਮਾਸ਼ਾਈਆਂ ਦੀਆਂ ਨਜ਼ਰਾਂ ਖ਼ਾਸ ਕਰਕੇ ਕੁੜੀਆਂ ਵਲ। ਪੰਡਿਤ ਉਸ਼ਾ ਨੂੰ ਇਕ ਪਾਸੇ ਖੜੀ ਕਰਕੇ ਫ਼ਾਰਮ ਲੈਣ ਲਈ ਦਫ਼ਤਰ ਵਲ ਚਲੇ ਗਏ।

ਉਸ਼ਾ ਨੇ ਸੁਣਿਆ : ਪਟਾਕਾ ਹੈ ਯਾਰ! ਦੂਜੀ ਆਵਾਜ਼ : ਅਮਾਂ ਲੰਗੜੀ ਹੈ। ਤੀਜੀ ਆਵਾਜ਼ : ਪੀਲੀ ਸਾੜ੍ਹੀ ਵਾਲੀ ਤੇ ਬਿਲਕੁਲ ਚਿਮਰਖੀ......ਉਸ਼ਾ ਨੇ ਸੁਣਿਆ ਸੀ ਕੁਝ ਦਿਨ ਪੁਰਾਣੇ ਸਟੂਡੈਂਟ ਨਵੇਂ ਮੁੰਡੇ ਕੁੜੀਆਂ ਦੀ ਰੈਗਿੰਗ ਕਰਦੇ ਹਨ। ਮੂੰਹ ਫੇਰੀ ਰਖਿਆ ਸੋਚਿਆ, ਸਭ ਥਾਂ ਟਿਹੀ ਚਲਦਾ ਹੈ, ਬਕਣ ਦਿਉ। ਸੜਕ ਤੇ, ਗਲੀ ਵਿਚ ਲੋਕ ਕਿਥੇ ਨਹੀਂ ਆਵਾਜ਼ਾਂ ਕਸਦੇ।

ਐਮ. ਏ. ਵਿਚ ਦਾਖ਼ਲੇ ਲਈ ਵਿਭਾਗ ਦੇ ਹੈਡ ਦੀ ਆਗਿਆ ਚਾਹੀਦੀ ਸੀ। ਅੰਗਰੇਜ਼ੀ ਸਾਹਿਤ ਵਿਭਾਗ ਦੇ ਹੈਡ ਡਾਕਟਰ ਸਾਮੰਤ ਨੇ ਉਸ਼ਾ ਨੂੰ ਇੰਟਰਵੀਊ ਕਰਨ ਲਈ ਅਗਲੇ

ਮੰਗਲਵਾਰ ਦੀ ਤਾਰੀਖ਼ ਦਿਤੀ। ਉਸ ਦਿਨ ਵੀ ਪੰਡਿਤ ਉਸ਼ਾ ਦੇ ਨਾਲ ਗਏ। ਪੰਡਿਤ ਆਰਟਸ ਵਿਭਾਗ ਦੀ ਡਿਉਢੀ ਵਿਚ ਝਿਜਕ ਰਹੇ ਸਨ ਕਿ ਕਿਧਰ ਜਾਣ। ਉਸੇ ਵੇਲੇ ਪਰੋਟਿਨੋ ਵਿਚ ਇਕ ਕਾਰ ਰੁਕੀ। ਕਾਰ ਤੋਂ ਉਤਰੀ ਕੁੜੀ ਉਸ਼ਾ ਤੋਂ ਲੰਮੀ, ਪਤਲੀ, ਗਰਦਨ ਤਕ ਕੱਟੇ ਵਾਲ।

"ਐਕਸਕਿਊਜ਼ ਮੀ ਪਲੀਜ਼......ਉਸ਼ਾ ਨੇ ਵਿਭਾਗ ਦੇ ਹੈੱਡ ਦੇ ਦਫ਼ਤਰ ਬਾਰੇ ਪੁਛਿਆ।

ਕੁੜੀ ਨੇ ਉਹਦੀ ਗੱਲ ਸੁਣ ਕੇ ਉਹਨੂੰ ਆਪਣੇ ਨਾਲ ਆਉਣ ਦਾ ਇਸ਼ਾਰਾ ਕੀਤਾ। ਉਸ਼ਾ ਨੂੰ ਟੁਰਨ ਵਿਚ ਤਕਲੀਫ਼ ਹੁੰਦੀ ਵੇਖ ਮਦਦ ਲਈ ਬਾਂਹ ਦੇ ਕੇ ਦਸਿਆ, "ਮੇਰਾ ਨਾਂ ਰਤਨਾ ਸਾਮੰਤ।"

"ਮੈਂ ਉਸ਼ਾ ਪੰਡਿਤ।"

"ਬੀ. ਏ. ਕਿਥੋਂ ਕੀਤਾ ?"

"ਆਈ. ਟੀ. ਤੋਂ।"

ਰਤਨਾ ਨੇ ਉਸ਼ਾ ਨੂੰ ਪਲ ਕੁ ਦਰਵਾਜ਼ੇ ਤੇ ਰੁਕਣ ਦਾ ਇਸ਼ਾਰਾ ਕੀਤਾ ਅਤੇ ਅੰਦਰ ਚਲੀ ਗਈ। ਦੋ ਮਿੰਟਾਂ ਵਿਚ ਵਾਪਸ ਆਈ। ਉਸ਼ਾ ਨੂੰ ਅੰਦਰ ਵਲ ਇਸ਼ਾਰਾ ਕਰਦੀ ਮੁਸਕਰਾਈ— "ਕਦੀ ਕੋਈ ਜ਼ਰੂਰਤ ਹੋਵੇ ਤੇ ਨਿਰਸੰਕੋਚ ਦਸਣਾ। ਇਥੇ ਦੀ ਪੁਰਾਣੀ ਵਿਦਿਆਰਥਣ ਹਾਂ।"

ਉਸ਼ਾ ਨੂੰ ਦਾਖ਼ਲਾ ਮਿਲ ਗਿਆ। ਰਤਨਾ ਸਾਮੰਤ ਅੰਗਰੇਜ਼ੀ ਵਿਭਾਗ ਦੇ ਪ੍ਰੋਫ਼ੈਸਰ ਡਾਕਟਰ ਜੇ. ਪੀ. ਸਾਮੰਤ ਦੀ ਧੀ ਸੀ।

ਕਲਾਸਾਂ ਅਗਸਤ ਦੇ ਪਹਿਲੇ ਹਫ਼ਤੇ ਤੋਂ ਸ਼ੁਰੂ ਹੋ ਗਈਆਂ, ਪਰ ਇਕ ਡੇਢ ਵਜੇ ਤੋਂ ਬਾਅਦ ਕੈਂਪਸ ਵਿਚ ਹੋ ਹੱਲਾ ਉਤੇਜਨਾ, ਨਾਅਰੇ, ਭਜਦੌੜ। ਜਿਥੇ ਕਿਥੇ ਹਰ ਥਾਂ ਤੇ, ਕੰਧਾਂ ਤੇ, ਸੜਕਾਂ ਤੇ ਵੀ ਲਾਲ-ਕਾਲੇ, ਨੀਲੇ, ਸਫ਼ੈਦ ਵਡੇ ਵਡੇ ਅਖਰਾਂ ਵਿਚ......ਨੂੰ ਵੋਟ ਦਿਉ। ਨਾਅਰੇ ਲਗਦੇ। ਇਨਕਲਾਬ ਜ਼ਿੰਦਾਬਾਦ ! ਮਹਾਤਮਾ ਗਾਂਧੀ ਦੀ ਜੈ ! ਭਗਤ ਸਿੰਘ ਜ਼ਿੰਦਾਬਾਦ ! ਪੂੰਜੀਵਾਦ-ਸਾਮਰਾਜਵਾਦ ਦਾ ਨਾਸ ਹੋਵੇ ! ਪੂੰਜੀਪਤੀਆਂ ਦੇ ਦਲਾਲਾਂ ਤੋਂ ਸਾਵਧਾਨ ! ਵਿਦੇਸ਼ੀ ਏਜੰਟਾਂ ਤੋਂ ਸਾਵਧਾਨ ! ਸੈਸ਼ਨ ਦੇ ਸ਼ੁਰੂ ਵਿਚ ਹੀ ਯੂਨੀਵਰਸਿਟੀ ਯੂਨੀਅਨ ਦੇ ਮੈਂਬਰਾਂ ਦੀ ਚੋਣ ਸੀ। ਪਦਾਂ ਲਈ ਸਟੂਡੇਂਟ ਕਾਂਗਰਸ ਅਤੇ ਸਟੂਡੇਂਟ ਫ਼ੈਡਰੇਸ਼ਨ ਦੇ ਉਮੀਦਵਾਰਾਂ ਵਿਚ ਸੰਘਰਸ਼। ਛੋਟੇ ਛੋਟੇ ਮਜਮਿਆਂ ਵਿਚ ਲੈਕਚਰਬਾਜ਼ੀ ਚਲਦੀ। ਆਪਣੇ ਪੱਖ ਦੇ ਸਮਰਥਨ ਅਤੇ ਵੋਟ ਲਈ ਅਪੀਲ।

ਵਡੇ ਧੜੇ ਦੋ ਸਨ। ਸਟੂਡੇਂਟ ਕਾਂਗਰਸ ਵਿਚ ਕਾਂਗਰਸ ਅਤੇ ਕਾਂਗਰਸ ਸਮਾਜਵਾਦੀ ਪਾਰਟੀ ਦੇ ਸਮਰਥਕ ਸਨ। ਉਨ੍ਹਾਂ ਦੇ ਨਾਅਰੇ ਸਨ : ਮਹਾਤਮਾ ਗਾਂਧੀ ਦੀ ਜੈ ! ਕਾਂਗਰਸ ਜ਼ਿੰਦਾਬਾਦ, ਭਗਤ ਸਿੰਘ ਜ਼ਿੰਦਾਬਾਦ ! ਇਨਕਲਾਬ ਜ਼ਿੰਦਾਬਾਦ ! ਸਟੂਡੇਂਟ ਫ਼ੈਡਰੇਸ਼ਨ ਵਿਚ ਕਮਿਊਨਿਸਟ ਜਾਂ ਉਨ੍ਹਾਂ ਨਾਲ ਹਮਦਰਦੀ ਰਖਣ ਵਾਲੇ ਸਨ। ਕਮਿਊਨਿਸਟ ਪਾਰਟੀ ਉਸ ਵੇਲੇ ਗ਼ੈਰ-ਕਾਨੂੰਨੀ ਸੀ। ਉਤਰ ਪ੍ਰਦੇਸ਼ ਵਿਚ ਸਾਲ ਭਰ ਪਹਿਲਾਂ ਕਾਂਗਰਸ ਮੰਤਰੀ ਮੰਡਲ ਕਾਇਮ ਹੋ ਜਾਣ ਨਾਲ, ਖ਼ਾਸ ਕਰ ਰਫ਼ੀ ਅਹਿਮਦ ਕਿਦਵਾਈ ਉਸ ਵੇਲੇ ਦੇ ਪੁਲੀਸ ਮੰਤ੍ਰੀ ਦੀ ਖੁਲ੍ਹਦਿਲੀ ਨਾਲ ਕਮਿਊਨਿਸਟਾਂ ਨੂੰ ਪਹਿਲਾਂ ਨਾਲੋਂ ਵਧੇਰੇ ਆਜ਼ਾਦੀ ਮਿਲ ਰਹੀ ਸੀ। ਸਟੂਡੇਂਟ ਫ਼ੈਡਰੇਸ਼ਨ ਦੇ ਸਮਰਥਕਾਂ ਦੇ ਨਾਅਰੇ ਸਨ : ਪੂੰਜੀਵਾਦ-ਸਾਮਰਾਜਵਾਦ ਮੁਰਦਾਬਾਦ ! ਦੁਨੀਆਂ ਦੇ ਮਜ਼ਦੂਰੋ ਇਕ ਹੋ ਜਾਉ ! ਇਨਕਲਾਬ ਜ਼ਿੰਦਾਬਾਦ ! ਉਸ ਵੇਲੇ ਯੂਨੀਵਰਸਿਟੀ

ਵਿਚ ਜਨਸੰਘ ਦੀ ਆਵਾਜ਼ ਸਪੱਸ਼ਟ ਨਹੀਂ ਸੀ। ਮੁਸਲਮ ਲੀਗ ਦਾ ਪ੍ਰਭਾਵ ਸੀ, ਉਹ ਵੀ ਘਟ !

ਰਤਨਾ ਸਾਮੰਤ ਦੋ ਸਾਲ ਪਹਿਲਾਂ ਐਮ. ਏ. ਕਰ ਚੁਕੀ ਸੀ। ਪੀ. ਐਚ. ਡੀ. ਲਈ ਖੋਜ ਕਰ ਰਹੀ ਸੀ। ਚੇਤੰਨ, ਸਹਿਜ ਗੰਭੀਰ, ਨਾਪ ਤੋਲ ਕੇ ਬੋਲਣ ਵਾਲੀ। ਗੱਲਾਂ ਬਾਤਾਂ, ਬਹਿਸ ਵਿਚ ਮੁੰਡਿਆਂ ਵਾਂਗ ਸਿਗਰੇਟ ਸੁਲਗਾ ਲੈਂਦੀ। ਅੰਗਰੇਜ਼ੀ ਵਿਚ ਬੋਲ ਚਾਲ, ਕਾਨਵੈਂਟ ਦਾ ਉੱਚਾਰਣ।

ਰਤਨਾ ਦੀ ਹਮਦਰਦੀ ਫ਼ੈਡਰੇਸ਼ਨ ਨਾਲ। ਚੋਣਾਂ ਦੀ ਤਿਆਰੀ ਵਿਚ ਹਿੱਸਾ ਲੈ ਰਹੀ ਸੀ। ਕੁਝ ਹੋਰ ਵੀ ਕੁੜੀਆਂ ਫ਼ੈਡਰੇਸ਼ਨ ਨਾਲ ਸਨ। ਨਸੀਮਾ ਹਬੀਬਉਲਾ, ਵਹੀਦਾ ਉਸਮਾਨ, ਸੁਰਮਾ ਸਰਕਾਰ, ਲਲਿਤਾ ਤਿਵਾਰੀ ਅਤੇ ਮਾਧੁਰੀ ਸ਼ਰਮਾ। ਉਹ ਸਭ ਵਿਦਿਆਰਥਨਾਂ ਸਨ। ਵਹੀਦਾ ਅਤੇ ਸੁਰਮਾ ਬੀ. ਏ. ਫ਼ਾਈਨਲ ਵਿਚ, ਮਾਧੁਰੀ ਅਤੇ ਹਬੀਬਉਲਾ ਬੀ. ਏ. ਪ੍ਰੀਵੀਅਸ ਵਿਚ। ਕੁੜੀਆਂ ਫ਼ੈਡਰੇਸ਼ਨ ਦੇ ਹਰ ਮੋਰਚੇ ਤੇ ਅਗੇ। ਹਰ ਵੇਲੇ ਕੰਮ ਕਰ ਰਹੇ ਵਿਦਿਆਰਥੀਆਂ ਵਿਚ ਘਿਰੀਆਂ। ਬਾਹਾਂ ਚੁਕ ਚੁਕ ਨਾਅਰੇ ਲਾਂਦੀਆਂ ਅਤੇ ਹੱਥ ਦੀ ਤਲੀ ਤੇ ਦੂਜੇ ਹੱਥ ਦੀ ਮੁੱਠ ਮਾਰ ਕੇ ਬਹਿਸ ਕਰਦੀਆਂ। ਕਰਾਂਤੀ ਦੇ ਮੋਰਚੇ ਤੇ ਬਲੀਦਾਨ ਹੋ ਜਾਣ ਦੀ ਦੌੜ। ਰਤਨਾ ਦੀ ਮਿਲਵਰਤਣ ਨਿਰਦੇਸ਼ਕ ਅਤੇ ਸਲਾਹਕਾਰ ਦੇ ਰੂਪ ਵਿਚ। ਬਿਨਾਂ ਚੀਕਿਆਂ ਚਿਲਾਇਆਂ ਹੀ ਉਹਦੀ ਗਿਣਤੀ ਫ਼ੈਡਰੇਸ਼ਨ ਦੇ ਮੋਹਰੀਆਂ ਵਿਚ। ਲਲਿਤਾ ਇਕਨਾਮਿਕਸ ਐਮ. ਏ. ਫ਼ਾਈਨਲ ਵਿਚ ਸੀ। ਉਹਦਾ ਸਹਿਯੋਗ ਚੁਪ ਦਾਰਸ਼ਨਿਕ ਹਮਦਰਦੀ ਨਾਲ। ਸਟੂਡੇਂਟ ਕਾਗਰਸ ਦੇ ਨਾਲ ਕੇਵਲ ਦੋ ਕੁੜੀਆਂ ਕਪਿਲਾ ਦੂਬੇ ਤੇ ਸਰੋਜ ਸਿਨਹਾ।

ਊਸ਼ਾ ਸਮਝ ਗਈ, ਰਤਨਾ ਉਹਨੂੰ ਫ਼ੈਡਰੇਸ਼ਨ ਵੱਲ ਖਿੱਚ ਰਹੀ ਸੀ। ਪਿਛਲੇ ਚਾਰ ਮਹੀਨਿਆਂ ਵਿਚ ਉਹਦਾ ਝੁਕਾਅ ਸਮਾਜਵਾਦੀ ਵਿਚਾਰਧਾਰਾ ਵੱਲ ਹੋ ਚੁਕਾ ਸੀ। ਰਤਨਾ ਉਹਨੂੰ ਫ਼ੈਡਰੇਸ਼ਨ ਦੀਆਂ ਮੀਟਿੰਗਾਂ ਵਿਚ ਲੈ ਗਈ ਤਾਂ ਉਹਨੂੰ ਸ਼ਾਂਤੀ ਆਈ। ਜਮਾਲ ਹੈਦਰ ਅਤੇ ਚੇਤਨ ਖ਼ੂਬ ਇਸ਼ਾਰਿਆਂ ਨਾਲ ਅਤੇ ਰਵਾਨੀ ਵਿਚ ਬੋਲਦੇ। ਸੇਠ ਸੋਚ ਸੋਚ ਕੇ ਸਿੱਧੀ ਗੱਲ ਕਰਦਾ ਸੀ, ਨਾਟਕੀ ਨਹੀਂ। ਜਮਾਲ ਹੈਦਰ ਦਾ ਅਧਿਐਨ ਵੀ ਡੂੰਘਾ। ਕਾਮਰੇਡ ਚੇਤਨ ਲੰਮੀ ਗੱਲ ਨਾ ਕਰਦਾ। ਗੱਲ ਉਹਦੀ ਸੰਖੇਪ ਪਰ ਤਿੱਖੀ ਹੁੰਦੀ। ਊਸ਼ਾ ਨੂੰ ਕਮਿਊਨਿਸਟ ਜਾਂ ਫ਼ੈਡਰੇਸ਼ਨ ਦੇ ਵਿਦਿਆਰਥੀਆਂ ਦਾ ਸਾਥ ਵਧੇਰੇ ਚੰਗਾ ਲੱਗਾ। ਜਮਾਲ, ਚੇਤਨ, ਹਰੀਸ਼, ਰਤਨਾ, ਲਲਿਤਾ ਅਤੇ ਦੂਜੇ ਸਾਥੀ ਸਮਝ ਗਏ—ਊਸ਼ਾ ਸਮਾਜਵਾਦ ਅਤੇ ਵਰਗ ਸੰਘਰਸ਼ ਦੇ ਦ੍ਰਿਸ਼ਟੀਕੋਣ ਤੋਂ ਅਨਜਾਣ ਨਹੀਂ ਸੀ। ਉਹਨਾਂ ਸਾਥੀਆਂ ਵਿਚ ਅਨਾੜੀ ਨਾ ਸਮਝੇ ਜਾਣ ਤੇ ਊਸ਼ਾ ਨੂੰ ਆਤਮ-ਵਿਸ਼ਵਾਸ ਅਤੇ ਤਸੱਲੀ। ਅਜਿਹੇ ਵੇਲੇ ਸੇਠ ਦੀ ਯਾਦ ਜ਼ਰੂਰ ਆਉਂਦੀ।

ਐਤਵਾਰ ਸ਼ਾਮੀਂ ਚਰਚਾ ਹੁੰਦੀ ਸੀ। ਸੇਠ ਜੂਨ ਦੇ ਅੰਤ ਤੋਂ ਨਹੀਂ ਆਇਆ। ਯਾਦ ਵਿਚ ਮੰਮੀ ਦਾ ਅਨਿਆਂ ਸੂਲ ਬਣ ਕੇ ਉਭਰ ਆਉਂਦਾ।

ਊਸ਼ਾ ਦੇ ਨਾਲ ਐਮ. ਏ. ਇੰਗਲਿਸ਼ ਫ਼ਸਟ ਈਅਰ ਵਿਚ ਦੂਜੀ ਕੁੜੀ ਸੀ ਮਿਸ ਕਪੂਰ। ਦੋ ਹਫ਼ਤਿਆਂ ਵਿਚ ਹੀ ਊਸ਼ਾ ਦੀ ਸਹੇਲੀ ਬਣ ਗਈ। ਕਪੂਰ ਦੇ ਨਖ਼-ਸਿਖ ਕੁਝ ਇਹੋ ਜਿਹੇ—ਨੱਕ ਛੋਟੀ, ਨਾਸਾਂ ਵੱਡੀਆਂ, ਮੂੰਹ ਦਾ ਵਾਤ ਚੌੜਾ, ਮੋਟੇ ਬੁਲ੍ਹ, ਕਦ ਛੋਟਾ ਪਰ

ਰੰਗ ਗੋਰਾ। ਮਾਂ ਪਿਉ ਨੇ ਵਿਚਾਰੀ ਦਾ ਨਾਂ ਲਾਡ ਵਿਚ ਰਾਜਦੁਲਾਰੀ ਰਖ ਦਿਤਾ ਸੀ। ਇਹ ਨਾਂ ਉਸਦੀ ਮੁਸੀਬਤ ਬਣ ਗਿਆ। ਯੂਨੀਵਰਸਿਟੀ ਵਿਚ ਉਹਦਾ ਨਾਂ ਆਰ. ਡੀ. ਕਪੂਰ ਲਿਖਵਾਇਆ ਗਿਆ ਸੀ। ਖੋਜੀ ਸਟੂਡੇਂਟ ਹਰ ਕੁੜੀ ਦਾ ਪੂਰਾ ਨਾਂ ਪਤਾ ਲੱਭ ਹੀ ਲੈਂਦੇ ਸਨ।

ਕਪੂਰ ਗਲਾਧੜ ਸੀ। ਯੂਨੀਵਰਸਿਟੀ ਦੇ ਸਭ ਸਕੈਂਡਲਸ ਦੀ ਜਾਣੂ......। ਫ਼ੈਡਰੇਸ਼ਨ ਵਿਚ ਕਿਹੜੇ ਸੂਰਮਾ ਦੇ ਦੀਵਾਨੇ ਹਨ, ਕੌਣ ਵਹੀਦਾ ਦੇ। ਕਪਿਲਾ ਦੂਬੇ ਕਿਸ ਦੇ ਨਾਲ ਘੁੰਮਦੀ ਹੈ......ਲਲਿਤਾ ਤਿਵਾਰੀ ਕੋਹਲੀ ਤੇ ਜਾਲ ਪਾਣ ਦੀ ਘਾਤ ਵਿਚ ਹੈ, ਇਕਨਾਮਿਕਸ ਵਿਚ ਉਹਦੇ ਨੰਬਰ ਕੋਹਲੀ ਦੇ ਹੱਥ ਵਿਚ। ਡੀਪਾਰਟਮੈਂਟ ਦਾ ਹੈਡ ਮੁਕਰਜੀ ਕੋਹਲੀ ਦੀ ਜੇਬ ਵਿਚ। ਕੋਹਲੀ ਰਤਨਾ ਦੇ ਪਿਛੇ। ਫ਼ਿਲਾਸਫ਼ੀ ਵਾਲਾ ਡਾਕਟਰ ਗੋਪਾਲ ਵੀ ਰਤਨਾ ਲਈ ਦੀਵਾਨਾ। "ਰਤਨਾ ਅਜਕਲ ਕੋਹਲੀ ਨੂੰ ਲਿਫ਼ਟ ਦੇ ਰਹੀ ਏ", ਤਾਹਨੇ ਨਾਲ ਮੁਸਕਰਾਈ, "ਆਈ ਮੀਨ ਕਾਰ ਵਿਚ।"

ਜਿਉਂ ਜਿਉਂ ਚੋਣਾਂ ਦਾ ਦਿਨ ਨੇੜੇ ਆ ਰਿਹਾ ਸੀ, ਹੰਗਾਮਾ ਵਧਦਾ ਹੀ ਜਾ ਰਿਹਾ ਸੀ। ਸਟੂਡੇਂਟ ਫ਼ੈਡਰੇਸ਼ਨ ਅਤੇ ਸਟੂਡੇਂਟ ਕਾਂਗਰਸ ਦੇ ਕਾਰਜਕਰਤਾ, ਚੋਣਾਂ ਰਾਹੀਂ ਆਪਣਿਆਂ ਧੜਿਆਂ ਦੀਆਂ ਜੜ੍ਹਾਂ ਡੂੰਘੀਆਂ ਲਾਣ ਦੀ ਕੋਸ਼ਿਸ਼ ਵਿਚ।

ਤੀਜੇ ਹਫ਼ਤੇ ਫ਼ੈਡਰੇਸ਼ਨ ਨੇ ਕੈਂਪਸ ਵਿਚ ਥਾਂ ਥਾਂ ਛੋਟੀਆਂ ਛੋਟੀਆਂ ਮੀਟਿੰਗਾਂ ਸ਼ੁਰੂ ਕਰ ਦਿਤੀਆਂ। ਰਤਨਾ ਨੇ ਇਸ ਕੰਮ ਵਿਚ ਉਸ਼ਾ ਨੂੰ ਵੀ ਸਮੇਟ ਲਿਆ। ਉਸ਼ਾ ਨੇ ਦੋ ਵਾਰ ਸਮਾਜਵਾਦੀ ਪੱਖ ਦੇ ਪ੍ਰਗਤੀਵਾਦ ਦੀ ਗੱਲ ਕੀਤੀ। ਰਤਨਾ ਨੇ ਉਸ਼ਾ ਦੀ ਤਾਰੀਫ਼ ਕੀਤੀ, "ਯੂ ਸਪੀਕ ਵੈਲ। ਤੂੰ ਕਾਫ਼ੀ ਪੜ੍ਹਿਆ ਹੈ। ਕਲ ਚਾਰ ਵਜੇ ਯੂਨੀਅਨ ਹਾਲ ਵਿਚ ਡਾਕਟਰ ਕੋਹਲੀ ਸੋਸ਼ਲਿਜ਼ਮ ਅਤੇ ਨੈਸ਼ਨਲਿਜ਼ਮ ਤੇ ਬੋਲੇਗਾ, ਜ਼ਰੂਰ ਸੁਣਨਾ। ਫ਼ਾਇਦੇਮੰਦ ਵਾਰਤਾ ਹੋਏਗੀ।"

ਉਸ ਦਿਨ ਛਨਿਛਰਵਾਰ ਸੀ। ਡਾਕਟਰ ਕੋਹਲੀ ਦੇ ਅਧਿਐਨ ਅਤੇ ਸੂਖਮ ਬੁਧੀ ਦੀ ਮਸ਼ਹੂਰੀ ਸੀ। ਉਸ਼ਾ ਨੇ ਕੋਹਲੀ ਨੂੰ ਦੋ ਵਾਰ ਦੇਖਿਆ ਸੀ, ਬੋਲਦਿਆਂ ਨਹੀਂ ਸੁਣਿਆ ਸੀ। ਸੋਸ਼ਲਿਜ਼ਮ ਅਤੇ ਨੈਸ਼ਨਲਿਜ਼ਮ ਤੇ ਵਾਰਤਾ ਸੁਣਨਾ ਚਾਹੁੰਦੀ ਸੀ, ਪਰ ਡਰ ਰਹੀ ਸੀ ਬਾਰਸ਼ ਤੋਂ। ਉਸ਼ਾ ਨੂੰ ਦੋ ਵਜੇ ਤੋਂ ਫ਼ੁਰਸਤ। ਸੋਚ ਰਹੀ ਸੀ, ਬਾਰਿਸ਼ ਤੋਂ ਪਹਿਲਾ ਘਰ ਪਹੁੰਚ ਜਾਏ। ਚਾਰ ਵਜੇ ਡਾਕਟਰ ਕੋਹਲੀ ਦੀ ਟਾਕ ਦਾ ਵੀ ਖ਼ਿਆਲ ਸੀ। ਸੋਚਾਂ ਵਿਚ ਬਰਾਂਡੇ ਵਿਚ ਖੜੀ ਸੀ। ਸਜੇ ਪਾਸੇ ਦੇ ਬਰਾਂਡੇ ਵਿਚੋਂ, ਜਮਾਲ ਤੇ ਰਤਨਾ ਗੱਲਾਂ ਕਰਦੇ ਉਸ ਵਲ ਆ ਗਏ। ਰਤਨਾ ਨੇ ਉਸ਼ਾ ਨੂੰ ਬਾਹਾਂ ਵਿਚ ਲੈ ਲਿਆ, "ਚਾਰ ਵਜੇ ਯਾਦ ਹੈ ਨਾ!"

"ਦਿਲ ਤੇ ਬੜਾ ਹੈ, ਪਰ ਬਾਰਿਸ਼ ਦਾ ਡਰ ਹੈ। ਵਸਣ ਲੱਗ ਪਿਆ ਤੇ ਬੜੀ ਮੁਸੀਬਤ ਹੋ ਜਾਏਗੀ।"

"ਬਾਰਿਸ਼ ਦਾ ਕੀ ਭਰੋਸਾ", ਰਤਨਾ ਮੁਸਕਰਾਈ, "ਤੁਸੀਂ ਬਾਹਰ ਕਦਮ ਰਖੋ ਤੇ ਸ਼ੁਰੂ ਹੋ ਜਾਏ ਅਤੇ ਰਾਤ ਤਕ ਨਾ ਰੁਕੇ।......ਬਹੁਤ ਇਮਪਾਰਟੈਂਟ ਸਬਜੈਕਟ ਹੈ। ਢਾਈ ਵਜ ਗਏ। ਆਉ, ਸਾਡੇ ਨਾਲ ਇਕ ਪਿਆਲਾ ਕਾਫ਼ੀ ਲੈ ਲਉ।"

ਰਤਨਾ ਨੇ ਉਸ਼ਾ ਨੂੰ ਨਾਲ ਲੈ ਲਿਆ। ਉਸ਼ਾ ਏਨੀ ਅਪਣਤ ਨੂੰ ਕਿਵੇਂ ਅਣਵੇਖਿਆਂ ਕਰਦੀ। ਉਸ਼ਾ ਨੂੰ ਕਾਫ਼ੀ ਚੰਗੀ ਨਹੀਂ ਸੀ ਲੱਗਦੀ। ਉਦੋਂ ਲਖਨਊ ਵਿਚ ਕਾਫ਼ੀ ਦਾ ਰਿਵਾਜ

ਨਹੀਂ ਸੀ। ਯੂਰਪੀਅਨ ਹੋਟਲਾਂ ਦੇ ਕੈਫ਼ੇ ਵਿਚ ਹੀ ਕਾਫ਼ੀ ਮਿਲਦੀ ਸੀ। ਹਾਂ, ਉਸੇ ਸਾਲ 'ਕਾਫ਼ੀ ਸੇਵ ਕਮੇਟੀ' ਨੇ ਕਾਫ਼ੀ ਦੇ ਪ੍ਰਚਾਰ ਲਈ ਹਜ਼ਰਤਗੰਜ ਵਿਚ 'ਇੰਡੀਆ ਕਾਫ਼ੀ ਹਾਊਸ' ਸ਼ੁਰੂ ਕੀਤਾ ਸੀ, ਬਹੁਤ ਠਾਠ-ਬਾਠ ਨਾਲ। ਖ਼ੂਬ ਵੱਡਾ ਹਾਲ। ਵਧੀਆ ਫ਼ਰਨੀਚਰ। ਵਧੀਆ ਕਾਜੂ, ਤਰ੍ਹਾਂ ਤਰ੍ਹਾਂ ਦੇ ਸੈਂਡਵਿਚ। ਵਰਦੀ ਧਾਰੀ ਬਹਿਰੇ। ਕਾਫ਼ੀ ਪੀਣਾ ਆਧੁਨਿਕਤਾ ਅਤੇ ਫ਼ੈਸ਼ਨ ਲਈ ਜ਼ਰੂਰੀ ਮੰਨਿਆ ਗਿਆ।

ਊਸ਼ਾ ਇਸ ਤੋਂ ਪਹਿਲਾਂ ਦੋ ਤਿੰਨ ਵਾਰ ਸਟੱਡੀ ਸਰਕਲ ਵਿਚ ਬੈਠੀ ਸੀ। ਅਕਸਰ ਅਠ ਦਸ ਲੋਕ ਹੁੰਦੇ ਸਨ, ਇਸ ਵੇਲੇ ਘੱਟ ਤੋਂ ਘੱਟ ਪੰਜਾਹ। ਠੀਕ ਚਾਰ ਵਜੇ ਜਮਾਲ, ਰਤਨਾ ਤੇ ਕੋਹਲੀ ਆਏ। ਊਸ਼ਾ ਅਤੇ ਲਲਿਤਾ ਐਨ ਕੋਹਲੀ ਦੇ ਨੇੜੇ। ਦੂਬੇ ਵੀ ਉਨ੍ਹਾਂ ਕੋਲ ਆ ਗਈ। ਕੋਹਲੀ ਨੂੰ ਏਨੀ ਨੇੜਿਉਂ ਪਹਿਲੀ ਵਾਰ ਵੇਖਿਆ। ਬਹੁਤ ਹਲਕੇ ਰੰਗ ਦਾ ਸੂਟ। ਗੂੜ੍ਹੇ ਬਦਾਮੀ ਰੰਗ ਦੀ ਟਾਈ। ਪਤਲਾ ਲੰਮਾ ਜਵਾਨ। ਕਲੀਨ ਸ਼ੇਵ। ਸਿਰ ਦੇ ਵਾਲ ਘਣੇ ਘੁੰਗਰਾਲੇ। ਚਿਹਰਾ ਕਣਕ ਭਿੰਨਾ। ਮਰਦਾਨਾ ਆਕਰਸ਼ਣ।

ਕੋਹਲੀ ਕੁਰਸੀ ਤੇ ਬੈਠ ਕੇ ਸਹਿਜ ਭਾਵ ਨਾਲ ਬੋਲਿਆ। ਵਿਆਖਿਆਨ ਨਹੀਂ, ਕਲਾਸ ਵਿਚ ਸਮਝਾਉਣ ਦਾ ਢੰਗ। ਕਦੀ ਮੇਜ਼ ਤੇ ਅਰਕਾਂ ਟਿਕਾ ਕੇ ਪੰਜੇ ਬੰਨ੍ਹ ਲੈਂਦਾ, ਕਦੀ ਕੁਰਸੀ ਦੀ ਪਿੱਠ ਤੇ ਸਿੱਧਾ ਹੋ ਜਾਂਦਾ। ਕਦੀ ਭਰਵੱਟੇ ਉਠ ਜਾਂਦੇ, ਕਦੀ ਮੁਸਕਰਾਹਟ। ਵਿਸ਼ਾ ਗੰਭੀਰ ਸੀ, ਪਰ ਉਹਦਾ ਢੰਗ ਸਹਿਜ। ਮਤਲਬ ਸੀ : ਸਮਾਜਵਾਦ ਦਾ ਰਾਹ ਇਨਸਾਨੀ ਬਰਾਦਰੀ ਅਤੇ ਰਾਸ਼ਟਰੀਅਤਾ ਦੀ ਤੰਗ ਖ਼ਿਆਲੀ ਤੋਂ ਮੁਕਤ ਹੈ। ਸਮਾਜਵਾਦ ਜਾਂ ਸੋਸ਼ਲਿਜ਼ਮ ਨੂੰ ਰਾਸ਼ਟਰੀਅਤਾ ਜਾਂ ਨੈਸ਼ਨਲਿਜ਼ਮ ਦੇ ਸ਼ਿਕੰਜੇ ਵਿਚ ਕਸਣ ਦਾ ਮਤਲਬ, ਸਮਾਜਵਾਦ ਦੀ ਸ਼ਕਤੀਸ਼ਾਲੀ ਪ੍ਰਣਾਲੀ ਨੂੰ ਸਾਮਰਾਜਵਾਦ ਦੇ ਵਿਸਤਾਰ ਦਾ ਸਾਧਨ ਬਣਾਉਣਾ ਹੈ। ਰਾਸ਼ਟਰੀ ਭਾਵਨਾ ਦੀ ਨੀਂਹ ਦੂਜੇ ਰਾਸ਼ਟਰਾਂ ਦੇ ਡਰ ਤੇ ਰਖੀ ਗਈ ਹੈ। ਉਦਾਹਰਣ ਵਿਚ ਜਰਮਨੀ ਵਿਚ ਨਾਜ਼ੀਵਾਦ ਦਾ ਸ਼ੁਰੂ ਅਤੇ ਉਸਦਾ ਬੇਅੰਤ ਵਿਸਤਾਰ।

ਕੋਹਲੀ ਦਾ ਵਿਸ਼ਲੇਸ਼ਣ ਊਸ਼ਾ ਨੂੰ ਦਲੀਲ ਭਰਿਆ ਤੇ ਠੀਕ ਤੇ ਲੱਗਾ, ਪਰ ਰਾਸ਼ਟਰੀ ਭਾਵਨਾ ਦੀ ਇਸ ਵਿਆਖਿਆ ਤੇ ਹੈਰਾਨੀ। ਕੋਹਲੀ ਨੇ ਕਿਹਾ, "ਮੇਰੀ ਗੱਲ ਅਸਪਸ਼ਟ ਹੋਵੇ ਤਾਂ ਤੁਸੀਂ ਪ੍ਰਸ਼ਨ ਪੁਛ ਸਕਦੇ ਹੋ।"

ਸਟੂਡੈਂਟ ਕਾਂਗਰਸ ਦੇ ਅਵਨਾਸ਼ ਨੇ ਸ਼ੰਕਾ ਕੀਤੀ, "ਰਾਸ਼ਟਰੀ ਭਾਵਨਾ ਦਾ ਫੈਲਾਅ ਹਮੇਸ਼ਾ ਹੋਣਾ ਕੋਈ ਜ਼ਰੂਰੀ ਨਹੀਂ। ਵਿਦੇਸ਼ੀ ਸ਼ੋਸ਼ਣ ਦੇ ਸੰਘਰਸ਼ ਲਈ ਰਾਸ਼ਟਰੀ ਭਾਵਨਾ ਨੂੰ ਤੰਗ ਖ਼ਿਆਲੀ ਕਿਵੇਂ ਕਿਹਾ ਜਾ ਸਕਦਾ ਹੈ ?" ਸ੍ਰੀਵਾਸਤਵ ਨੇ ਸਾਫ਼ ਕਿਹਾ, "ਤੁਹਾਡੀ ਗੱਲ ਨੂੰ ਭਾਰਤ ਦੇ ਹਾਲਾਤ ਤੇ ਲਾਗੂ ਕਰੀਏ, ਤਾਂ ਇਹ ਮਤਲਬ ਹੋਏਗਾ, ਕਿ ਅਸੀਂ ਪ੍ਰਦੇਸੀ ਸ਼ਾਸਨ ਤੋਂ ਮੁਕਤੀ ਲਈ ਸਮਾਜਵਾਦੀ ਵਿਸ਼ਵ ਕਰਾਂਤੀ ਦੀ ਉਡੀਕ ਕਰੀਏ। ਤੁਹਾਡਾ ਭਾਵ ਕਮਿਊਨਿਸਟ ਨਜ਼ਰੀਏ ਤੋਂ ਕਾਂਗਰਸ ਸਮਾਜਵਾਦੀ ਨੀਤੀ ਨੂੰ ਨਾਜ਼ੀਵਾਦ ਦਸਣਾ ਹੈ।" ਊਸ਼ਾ ਨੂੰ ਸ੍ਰੀਵਾਸਤਵ ਦਾ ਉਜ਼ਰ ਠੀਕ ਲਗਿਆ। ਸੋਚਿਆ : ਜੇ ਡਾਕਟਰ ਸੇਠ ਹੁੰਦਾ ਤਾਂ ਸ਼ਾਇਦ ਗੱਲ ਵਧੇਰੇ ਸਾਫ਼ ਹੋ ਜਾਂਦੀ।

ਕੋਹਲੀ ਮੁਸਕਰਾਏ, "ਕਾਂਗਰਸ ਸਮਾਜਵਾਦੀ ਦਲ ਅਤੇ ਜਰਮਨੀ ਦੇ ਸ਼ਾਸਕ ਨਾਜ਼ੀ ਦਲ ਨੂੰ ਇਕੱਠਿਆਂ ਨਹੀਂ ਤੋਲਿਆ ਜਾ ਸਕਦਾ, ਕਿਉਂਕਿ ਦੋਹਾਂ ਦੇ ਹਾਲਾਤ ਫ਼ਰਕ ਨੇ। ਸਚਾਈ ਹੈ—ਪੂੰਜੀਪਤੀ ਵਰਗ ਆਪਣੇ ਦੇਸ਼ ਦੀ ਰਾਸ਼ਟਰੀ ਭਾਵਨਾ ਨੂੰ ਆਪਣੇ ਫ਼ਾਇਦੇ ਦੇ

ਖੇਤਰ ਦੇ ਵਿਸਤਾਰ ਵਿਚ ਵਰਤਦਾ ਹੈ। ਨਾਜ਼ੀਵਾਦ ਉਸੇ ਦਾ ਉਦਾਹਰਣ ਹੈ। ਕਿਸੇ ਵੀ ਦੇਸ਼ ਨੂੰ ਸਮਾਜਵਾਦੀ ਵਿਸ਼ਵ ਕਰਾਂਤੀ ਦੀ ਉਡੀਕ ਦੀ ਲੋੜ ਨਹੀਂ ਹੈ। ਹਰ ਦੇਸ਼ ਦੇ ਸ਼ੋਸ਼ਿਤ ਵਰਗ ਦੀ ਮੁਕਤੀ ਦੀ ਕੋਸ਼ਿਸ਼ ਸਮਾਜਵਾਦੀ ਵਿਸ਼ਵ ਕਰਾਂਤੀ ਵਿਚ ਸਹਾਇਕ ਹੋਏਗੀ।"

ਜਮਾਲ ਨੇ ਕਪਿਲਾ ਦੂਬੇ, ਲਲਿਤਾ ਤਿਵਾਰੀ ਅਤੇ ਉਸ਼ਾ ਨੂੰ ਉਤਸਾਹਿਤ ਕੀਤਾ, "ਤੁਸੀਂ ਕੁਝ ਪੁਛੋ।" ਉਸ਼ਾ ਸ੍ਰੀਵਾਸਤਵ ਦੀ ਸ਼ੰਕਾ ਨੂੰ ਹੋਰ ਵਿਸਤਾਰ ਨਾਲ ਪੁਛਣਾ ਚਾਹੁੰਦੀ ਸੀ ਪਰ ਸਵਾਲ ਕਿਸ ਤਰ੍ਹਾਂ ਕਰੇ, ਇਹ ਨਹੀਂ ਸੀ ਪਤਾ ਲੱਗਦਾ। ਐਨੇ ਜ਼ਿਆਦਾ ਲੋਕਾਂ ਵਿਚਕਾਰ ਬੋਲਣ ਵਿਚ ਝਿਜਕ। ਆਈ. ਟੀ. ਵਿਚ ਆਮ ਹੀ ਡੀਬੇਟ ਵਿਚ ਹਿੱਸਾ ਲੈਂਦੀ ਸੀ। ਉਥੇ ਸਭ ਕੁੜੀਆਂ ਸਨ। ਫਿਰ ਨਵੀਂ ਥਾਂ।

ਗੋਸ਼ਟੀ ਦੇ ਬਾਅਦ ਰਤਨਾ ਨੇ ਉਸ਼ਾ ਨੂੰ ਆਪਣੇ ਨਾਲ ਲੈ ਲਿਆ। ਡਿਉਢੀ ਵਿਚ ਆਏ ਤਾਂ ਹਲਕੀ ਬਾਰਸ਼। ਅਜਿਹੀ ਕਿ ਸੌ ਕਦਮ ਚਲਣ ਵਿਚ ਭਿਜ ਜਾਉ।

"ਤੈਨੂੰ ਬਹੁਤ ਪ੍ਰੇਸ਼ਾਨੀ ਹੋਏਗੀ।" ਰਤਨਾ ਨੇ ਉਸ਼ਾ ਵਲ ਵੇਖਿਆ, "ਤੈਨੂੰ ਹਜ਼ਰਤਗੰਜ ਤਕ ਛੱਡ ਦਿਆਂ?"

"ਗੰਜ ਤੋਂ ਮੇਰਾ ਘਰ ਦੂਰ ਨਹੀਂ।"

"ਸਾਡੇ ਨਾਲ ਆ। ਜਮਾਲ ਨੂੰ ਹਬੀਬਉਲਾ ਹੋਸਟਲ ਛੱਡ ਕੇ ਫਿਰ ਹਜ਼ਰਤਗੰਜ ਚਲਾਂਗੇ।"

ਰਤਨਾ ਸਟੀਅਰਿੰਗ ਤੇ ਬੈਠੀ। ਉਸ਼ਾ ਨੂੰ ਆਪਣੇ ਨਾਲ ਦੀ ਸੀਟ ਤੇ ਬਿਠਾ ਲਿਆ। ਜਮਾਲ ਅਤੇ ਕੋਹਲੀ ਪਿਛੇ ਦੀ ਸੀਟ ਤੇ। ਕਾਰ ਪਹਿਲਾਂ ਹਬੀਬਉਲਾ ਹੋਸਟਲ ਗਈ। ਜਮਾਲ ਨੂੰ ਉਥੇ ਲਾਹ ਕੇ ਕਾਰ ਹਜ਼ਰਤਗੰਜ ਵਲ।

ਹਜ਼ਰਤਗੰਜ ਵਿਚ ਬਾਰਸ਼ ਜ਼ਿਆਦਾ ਸੀ। ਕਾਫ਼ੀ ਹਾਊਸ ਸਾਹਮਣੇ ਕਾਰ ਰੋਕਕੇ ਰਤਨਾ ਨੇ ਪੁਛਿਆ, "ਤੇਰਾ ਘਰ ਹੈ ਕਿਸ ਪਾਸੇ?"

"ਤੁਸੀਂ ਫ਼ਿਕਰ ਨਾ ਕਰੋ, ਇਥੇ ਟਾਂਗਾ ਮਿਲ ਜਾਏਗਾ।"

"ਦਸ ਤੇ।"

ਉਸ਼ਾ ਨੇ ਦਸਿਆ—ਵੈਲਿੰਗਟਨ ਦੇ ਪਿਛੇ ਕੈਂਟ ਰੋਡ ਤੇ ਦੋ ਢਾਈ ਸੌ ਕਦਮ।

"ਅਸੀਂ ਕਾਫ਼ੀ ਵੈਲਿੰਗਟਨ ਵਿਚ ਹੀ ਪੀ ਲਵਾਂਗੇ।"

"ਵਾਹਵਾ!" ਕੋਹਲੀ ਨੇ ਕਿਹਾ। ਵੈਲਿੰਗਟਨ ਹੋਟਲ ਦੀ ਡਿਉਢੀ ਵਿਚ ਕਾਰ ਰੋਕ ਕੇ ਰਤਨਾ ਨੇ ਕਿਹਾ, "ਇਥੇ ਤਕ ਆਈ ਏਂ ਤੇ ਇਕ ਪਿਆਲਾ ਗਰਮ ਕਾਫ਼ੀ ਪੀ ਕੇ ਜਾ। ਡਾਕਟਰ ਕੋਹਲੀ ਨਾਲ ਤੇਰੀ ਜਾਣ ਪਛਾਣ ਵੀ ਹੋ ਜਾਏ।"

ਰਤਨਾ ਅਤੇ ਕੋਹਲੀ ਦੇ ਨਾਲ ਉਸ਼ਾ ਰੈਸਤਰਾਂ ਵਿਚ ਚਲੀ ਗਈ। ਰਤਨਾ ਨੇ ਜਾਣ ਪਛਾਣ ਕਰਾਈ, "ਡਾਕਟਰ ਐਨ. ਐਨ. ਕੋਹਲੀ, ਇਕਨਾਮਿਕਸ ਡੀਪਾਰਟਮੈਂਟ। ਤੂੰ ਇਨ੍ਹਾਂ ਦੀ ਟਾਕ ਸੁਣੀ। ਇਹ ਸਭ ਤੋਂ ਚੰਗੀ ਜਾਣ ਪਛਾਣ ਹੈ।" ਕੋਹਲੀ ਨੂੰ ਦਸਿਆ, "ਉਸ਼ਾ ਪੰਡਿਤ, ਐਮ. ਏ. ਪਰੀਵਿਅਸ ਇੰਗਲਸ਼ ਲਿਟਰੇਚਰ। ਇਸ ਨੇ ਸਮਾਜਵਾਦ ਦੇ ਵਿਸ਼ੇ ਵਿਚ ਕਾਫ਼ੀ ਪੜ੍ਹਿਆ ਹੈ। ਬਹੁਤ ਕੁਝ ਸਮਝਦੀ ਹੈ।"

"ਵੈਰੀ ਗੁਡ!" ਕੋਹਲੀ ਦੇ ਲਹਿਜੇ ਵਿਚ ਸਰਾਹੁਣਾ, "ਸਾਹਿਤ ਅਤੇ ਵਕਤੀ ਮਾਮਲਿਆਂ ਵਿਚ ਕਾਫ਼ੀ ਰੁਚੀ ਹੈ?"

"ਸਮਝਣਾ ਜ਼ਰੂਰ ਚਾਹੁੰਦੀ ਹਾਂ, ਪਰ ਪੜ੍ਹਿਆ ਬਹੁਤ ਘਟ ਹੈ ।"

"ਤੁਸੀਂ ਕੀ ਲਉਗੇ ?" ਕੋਹਲੀ ਨੇ ਉਸ਼ਾ ਨੂੰ ਪੁਛਿਆ ।

"ਇਸ ਵੇਲੇ ਲੋੜ ਨਹੀਂ, ਦਿਲ ਵੀ ਨਹੀਂ ।"

"ਮੈਨੂੰ ਤੇ ਭੁਖ ਹੈ, ਲੰਚ ਨਹੀਂ ਲਿਆ ।" ਰਤਨਾ ਨੇ ਸਿਗਰਟ ਸੁਲਗਾਂਦਿਆਂ ਕਿਹਾ ।

"ਕਾਫ਼ੀ ਅਤੇ ਤਿੰਨ ਪਲੇਟ ਸੈਂਡਵਿਚ ।"

"ਬੀ. ਏ. ਕਿਥੋਂ ਕੀਤਾ ?" ਕੋਹਲੀ ਨੇ ਉਸ਼ਾ ਵਲ ਮੂੰਹ ਕਰਕੇ ਪੁਛਿਆ ।

"ਆਈ. ਟੀ. ਤੋਂ ।"

"ਤੁਹਾਡੇ ਘਰ ਵਿਚ ਹੋਰਾਂ ਨੂੰ ਵੀ ਅਜਿਹੀਆਂ ਸਮੱਸਿਆਵਾਂ ਅਤੇ ਸਮਾਜਵਾਦ ਵਿਚ ਦਿਲਚਸਪੀ ਹੈ ?"

"ਮੇਰੇ ਪਿਤਾ ਡੀ. ਐਨ. ਪੰਡਿਤ ਕ੍ਰਿਸਚਿਅਨ ਕਾਲਿਜ ਵਿਚ ਟੀਚਰ ਹਨ ।"

"ਧਰਮਾਨੰਦ ਪੰਡਿਤ !" ਕੋਹਲੀ ਦੀਆਂ ਅੱਖਾਂ ਫੈਲ ਗਈਆਂ । "ਮੈਂ ਪੰਡਿਤ ਸਾਹਬ ਦਾ ਸਟੂਡੈਂਟ ਸਾਂ । ਲਖਨਊ ਦੇ ਅੱਧੇ ਪੜ੍ਹੇ ਲਿਖੇ ਲੋਕ ਪੰਡਿਤ ਸਾਹਬ ਦੇ ਵਿਦਿਆਰਥੀ ।" ਕੋਹਲੀ ਨੇ ਪੁਛਿਆ, "ਉਨ੍ਹਾਂ ਨੂੰ ਸਮਾਜਵਾਦ ਵਿਚ ਰੁਚੀ ਹੈ ?"

"ਇਸ ਬਾਰੇ ਵਿਚ ਮੈਨੂੰ ਡਾਕਟਰ ਸੇਠ ਨੇ ਦਸਿਆ ।"

"ਡਾਕਟਰ ਸੇਠ !" ਕੋਹਲੀ ਦੇ ਭਰਵੱਟੇ ਉਚੇ ਹੋਏ । ਪਲ ਭਰ ਸੋਚਿਆ......"ਸੇਠ ਬ੍ਰਹਮਚਾਰੀ ?"

ਉਸ਼ਾ ਨੇ ਉਤਸੁਕਤਾ ਨਾਲ ਕੋਹਲੀ ਵਲ ਵੇਖਿਆ ।

"ਤੇਰਾ ਮਤਲਬ ਅਮਰ, ਡਾਕਟਰ ਅਮਰਨਾਥ ਸੇਠ?...ਖੱਦਰਧਾਰੀ ਕਾਂਗਰਸ ਸੋਸ਼ਲਿਸਟ !"

ਉਸ਼ਾ ਨੇ ਚੁਪ ਹੀ ਹਾਮੀ ਭਰੀ ।

"ਉਹ ਬ੍ਰਹਮਚਾਰੀ ਤੇਰੇ ਨਾਲ ਕਿਵੇਂ ਭਿੜ ਗਿਆ ?"

"ਕੌਣ ਹੈ ਉਹ ?" ਰਤਨਾ ਨੇ ਪੁਛਿਆ ।

"ਅਜੀਬ ਆਦਮੀ ਹੈ । ਮੈਟੀਰਿਅਲਇਸਟ ਇਨ ਫ਼ੇਥ, ਆਈਡਿਲਸਟ ਇਨ ਪਰੈਕਟਸ । ਸਿਗਰਟ, ਪਾਨ, ਚਾਹ, ਸਿਨੇਮਾ ਦਾ ਕੋਈ ਸ਼ੌਕ ਨਹੀਂ । ਜੀਵਨ ਸਿਹਤ ਲਈ । ਮਨੋਰੰਜਨ ਸਮੇਂ ਦੀ ਫ਼ਜ਼ੂਲ ਖ਼ਰਚੀ । ਸਨਕ ਦਾ ਪੱਕਾ । ਆਨੈਸਟ ਟੂ ਦੀ ਲਿਮਿਟ ਆਫ਼ ਸਟੂਪਿਡਿਟੀ । ਅਸੀਂ ਦੋਵੇਂ ਗਲੀ ਦੇ ਗੁਆਂਢੀ, ਬਚਪਨ ਦੇ ਸਾਥੀ । ਸਾਡੇ ਪਿਤਾ ਵੀ ਮਿੱਤਰ । ਸੇਠ ਪੰਡਿਤ ਸਾਹਬ ਦੇ ਘਰ ਆਉਂਦਾ ਹੈ ।"

"ਕਈ ਵਾਰ ਆਏ । ਜਾਣ ਪਛਾਣ ਹਸਪਤਾਲ ਵਿਚ ਹੋਈ । ਮੇਰਾ ਫ਼ੀਮਰ ਫ਼ਰੈਕਚਰ ਹੋ ਗਿਆ ਸੀ ।"

"ਠੀਕ-ਠੀਕ ਸਮਝ ਗਿਆ ।" ਕੋਹਲੀ ਨੇ ਗਰਦਨ ਹਿਲਾਈ ।

ਸੈਂਡਵਿਚ ਆਏ ਤੇ ਉਸ਼ਾ ਨੇ ਵੀ ਖਾ ਲਏ । ਮਨ ਮਾਰ ਕੇ ਕਾਫ਼ੀ ਦਾ ਵੀ ਪੌਣਾ ਪਿਆਲਾ ਸੁੜਕ ਲਿਆ ।

ਉਹ ਲੋਕ ਰੈਸਤੋਰਾਂ ਵਿਚੋਂ ਨਿਕਲੇ ਤਦ ਵੀ ਬਾਰਿਸ਼ ਹੋ ਰਹੀ ਸੀ । ਵੈਲਿੰਗਟਨ ਦੇ ਚੌਕ ਤੇ ਪਹੁੰਚ ਕੇ ਰਤਨਾ ਨੇ ਰਾਹ ਸਮਝ ਲਿਆ, "ਇਹ ਕੈਂਟ ਰੋਡ......ਕੈਸਰਬਾਗ ਤੋਂ ਯੂਨੀਵਰਸਿਟੀ ।"

"ਪਲੀਜ਼, ਮੈਂ ਇਸ ਗਲੀ ਵਿਚ ਉਤਰਾਂਗੀ।"

"ਬੈਠੀ ਰਹੁ, ਭਿਜਣਾ ਕਿਉਂ ਏ, ਮਕਾਨ ਦਸ ਦੇਣਾ। ਅਸੀਂ ਵੀ ਮਾਸਟਰ ਸਾਹਬ ਨੂੰ ਸਲਾਮ ਕਰ ਲਵਾਂਗੇ।" ਕੋਹਲੀ ਬੋਲਿਆ।

ਬੈਠਕ ਦੇ ਭਿਤ ਖੁਲੇ ਸਨ। ਸਾਹਮਣੇ ਮੋਟਰ ਰੁਕਣ ਦੀ ਆਵਾਜ਼ ਨਾਲ ਪੰਡਿਤ ਨੇ ਝਾਕ ਕੇ ਵੇਖਿਆ। ਊਸ਼ਾ ਕਾਰ ਤੋਂ ਨਿਕਲ ਰਹੀ ਸੀ।

ਗੱਡੀ ਦੀ ਪਿਛਲੀ ਸੀਟ ਤੋਂ ਉਤਰ ਕੇ ਸੂਟ ਪਾਈ ਇਕ ਲੰਮਾ ਪਤਲਾ ਬੰਦਾ ਬੈਠਕ ਵਿਚ ਆ ਗਿਆ, "ਗੁਡ ਆਫ਼ਟਰ ਨੂਨ ਸਰ!" ਤੁਹਾਡਾ ਪੁਰਾਣਾ ਸਟੂਡੈਂਟ ਨਰਿੰਦਰਨਾਥ ਕੋਹਲੀ!"

ਪੰਡਿਤ ਨੇ ਬਹੁਤ ਧਿਆਨ ਨਾਲ ਵੇਖਿਆ, "ਉਹ ਨਰਿੰਦਰਨਾਥ! ਯੂ ਵਰ ਏ ਬ੍ਰਿਲੀਐਂਟ ਸਟੂਡੈਂਟ......ਏ ਬਿਟ ਨਾਟੀ।"

"ਕਿਥੇ ਹੋ ਅਜਕਲ ? ਕੀ ਕਰ ਰਹੇ ਹੋ ?"

"ਮਾਸਟਰ ਸਾਹਬ, ਤੁਹਾਡੇ ਨਕਸ਼ੇ ਕਦਮ ਤੇ ਮਾਸਟਰ ਬਣ ਗਿਆ ਹਾਂ। ਯੂਨੀਵਰਸਿਟੀ ਵਿਚ ਇਕਨਾਮਿਕਸ ਪੜ੍ਹਾਂਦਾ ਹਾਂ।"

"ਯੂ ਮੀਨ ਲੈਕਚਰਰ! ਵੈਰੀ ਗੁਡ!" ਪੰਡਿਤ ਨੇ ਗਦਗਦ ਹੋ ਕੇ ਕੋਹਲੀ ਦੀ ਪਿੱਠ ਥਪਥਪਾਈ, "ਗੁਰੂ ਗੁੜ ਰਹੇ, ਚੇਲੇ ਸ਼ਕਰ ਹੋ ਗਏ! ਸ਼ਾਬਾਸ਼!"

"ਮਾਸਟਰ ਸਾਹਬ ਇਸ ਵੇਲੇ ਚੱਲਾਂਗਾ। ਅਜ ਮਿਸ ਊਸ਼ਾ ਪੰਡਿਤ ਨਾਲ ਜਾਣ ਪਛਾਣ ਹੋਈ। ਸ਼ੀ ਇਜ਼ ਇਨਟੈਲੀਜੈਂਟ ਇਨ ਸਟੱਡੀਜ਼।"

"ਥੈਂਕ ਯੂ! ਹੁਣ ਤੁਹਾਡੀ ਸਟੂਡੈਂਟ ਹੋ ਗਈ।"

ਪੰਡਿਤ ਨੂੰ ਪੁਰਾਣੇ ਸਟੂਡੈਂਟ ਮਿਲਦੇ ਸਨ ਤਾਂ ਊਸ਼ਾ ਨੂੰ ਪਿਤਾ ਲਈ ਉਨ੍ਹਾਂ ਦਾ ਆਦਰ ਭਾਵ ਵੇਖ ਕੇ ਤਸੱਲੀ ਹੁੰਦੀ ਸੀ।

ਊਸ਼ਾ ਨੇ ਦਸਿਆ,"ਡੈਡੀ, ਮਿਸ ਰਤਨਾ ਸਾਮੰਤ,ਮੈਨੂੰ ਆਪਣੀ ਮੋਟਰ ਵਿਚ ਲਿਆਈ ਹੈ।"

ਪੰਡਿਤ ਮਤਲਬ ਸਮਝ ਕੇ ਝਟਪਟ ਗਲੀ ਵਿਚ ਗਏ। ਧੀ ਦੀ ਸਹਾਇਤਾ ਲਈ ਰਤਨਾ ਦਾ ਬਹੁਤ ਧੰਨਵਾਦ ਕੀਤਾ। ਬੇਟੀ ਨੂੰ ਚੰਗੀ ਸੰਗਤ ਵਿਚ ਦੇਖ ਕੇ ਪਿਤਾ ਨੂੰ ਸੰਤੋਸ਼!

ਊਸ਼ਾ ਰਾਤੀਂ ਯਾਰਾਂ ਵਜੇ ਤਕ ਪੜ੍ਹਦੀ ਰਹਿੰਦੀ ਸੀ। ਨੀਂਦ ਨਹੀਂ ਆ ਰਹੀ ਸੀ। ਕਾਫ਼ੀ ਦੀ ਆਦਤ ਨਹੀਂ ਸੀ, ਸ਼ਾਇਦ ਉਹਦਾ ਅਸਰ! ਬਾਰਸ਼ ਰੁਕ ਗਈ। ਭਿਜੀ ਭਿਜੀ ਠੰਡੀ ਸੁਹਾਵਣੀ ਹਵਾ, ਯਾਦਾਂ ਅਤੇ ਕਲਪਨਾਵਾਂ ਨੂੰ ਜਗਾਉਣ ਵਾਲੀ!

ਅਮਿਤ ਤਿੰਨ ਵਾਰੀ ਸੇਠ ਤੋਂ ਕਿਤਾਬਾਂ ਲੈ ਆਇਆ। ਸੇਠ ਨੇ ਕਦੀ ਨਾਂਹ ਨਾ ਕੀਤੀ। ਕਦੀ ਨਹੀਂ ਪੁਛਿਆ......। ਭੁਲਾ ਦਿਤਾ......ਕਿਸ ਤਰ੍ਹਾਂ ਹੋ ਸਕਦਾ ਹੈ। ਕਲ ਅਠਵਾਂ ਐਤਵਾਰ। ਸੇਠ ਨਾਲ ਮੁਲਾਕਾਤ ਨਾ ਹੋ ਸਕਣ ਦੀ ਮਜਬੂਰੀ ਹੌਲੀ ਹੌਲੀ ਸਹਿ ਲਈ ਸੀ। ਉਸ ਸ਼ਾਮ ਕੋਹਲੀ ਦੀਆਂ ਗੱਲਾਂ ਨੇ ਯਾਦਾਂ ਨੂੰ ਕੁਰੇਦ ਕੇ ਇਸ ਖ਼ਵਾਹਿਸ਼ ਨੂੰ ਵਿਆਕੁਲਤਾ ਵਿਚ ਬਦਲ ਦਿਤਾ।......ਕੋਹਲੀ ਸਰਾਹੁਣਾ ਨਹੀਂ ਤਾਅਨਾ ਮਾਰ ਰਿਹਾ ਸੀ—ਲਗਨ ਦਾ ਪੱਕਾ, ਆਨੈਸਟ ਟੂ ਦੀ ਲਿਮਿਟ ਆਫ਼ ਸਟੂਪਿਡਿਟੀ......ਬ੍ਰਹਮਚਾਰੀ।

ਊਸ਼ਾ ਨੂੰ ਡੈਡੀ ਅਤੇ ਸਵਾਮੀ ਆਤਮਾਨੰਦ ਦੀ ਬਾਤਚੀਤ ਯਾਦ ਆ ਗਈ। ਡੈਡੀ ਨੇ ਪੁਛਿਆ ਸੀ : ਰਾਮਕ੍ਰਿਸ਼ਣ ਸੇਵਾ ਮਿਸ਼ਨ ਦੇ ਕਾਰਜ ਕਰਤਿਆਂ ਦਾ ਸਾਧੂ ਹੋਣਾ ਕਿਉਂ ਜ਼ਰੂਰੀ ? ਸਵਾਮੀ ਨੇ ਕਿਹਾ ਸੀ : ਸਾਧੂ ਤੋਂ ਕੀ ਮਤਲਬ ? ਗੇਰੂਏ ਕਪੜੇ ਸਾਡੇ ਕੰਮ ਕਰਨ ਵਾਲਿਆਂ

ਦੀ ਵਰਦੀ ਹੈ। ਯੂਨੀਫ਼ਾਰਮ ਆਦਮੀ ਨੂੰ ਆਪਣੀ ਸਥਿਤੀ ਤੇ ਜ਼ਿੰਮੇਵਾਰੀ ਤੋਂ ਸੁਚੇਤ ਰਖਦੀ ਹੈ। ਸਾਡੇ ਸਾਧੂ ਤਿਆਗ ਨਹੀਂ ਕਰਦੇ, ਸਮਾਜ ਸੇਵਾ ਕਰਦੇ ਹਨ। ਬ੍ਰਹਮਚਰਜ ਦਾ ਮਤਲਬ ਵੀ ਗ੍ਰਹਸਥ ਤੋਂ ਦੂਰ ਜਾਂ ਸੈਲੀਬੇਸੀ ਮਾਤਰ ਨਹੀਂ। ਮਨ, ਵਚਨ-ਕਰਮ ਦੇ ਸੰਜਮ ਜਾਂ ਸੈਲਫ਼ ਰਿਸਟਰੇਂਟ ਨਾਲ ਆਪਣੀ ਇਨਰਜੀ ਨੂੰ ਆਪਣੇ ਉਦੇਸ਼ ਜਾਂ ਲਕਸ਼ ਲਈ ਅਰਪਣ ਕਰਨਾ ਹੈ।

ਡਾਕਟਰ ਸੇਠ ਵਿਚ ਕਿੰਨਾ ਸੈਲਫ਼ ਰਿਸਟਰੇਂਟ। ਡੈਡੀ ਨੇ ਖ਼ੁਦ ਕਿਹਾ ਸੀ : ਹੀ ਇਜ਼ ਏ ਨੋਬਲ ਸੋਲ। ਇਹੋ ਜਿਹੇ ਆਦਮੀ ਦੀ ਇਨਸਲਟ! ਇਨ੍ਹਾਂ ਲੋਕਾਂ ਨੇ ਕੀ ਦੇਖਿਆ? ਮੇਰੇ ਲਈ ਸ਼ੱਕ! ਇਨ੍ਹਾਂ ਲੋਕਾਂ ਦੀ ਨਜ਼ਰ ਵਿਚ ਆਦਰ ਵੀ ਲਵ। ਹਾਂ, ਮੈਂ ਉਸਦਾ ਬਹੁਤ ਆਦਰ ਕਰਦੀ ਹਾਂ। ਆਈ ਬੀਲੀਵ ਇਨ ਹਿਮ, ਆਈ ਹੈਵ ਗਰੇਟ ਰੀਗਾਰਡ ਫ਼ਾਰ ਹਿਮ।

ਮੇਰੀ ਮਜਬੂਰੀ ਹੈ ਡੈਡੀ-ਮੰਮੀ ਦੇ ਆਸਰੇ ਹੋਣਾ। ਐਮ. ਏ. ਦੇ ਦੋ ਸਾਲ, ਫਿਰ ਆਤਮ ਨਿਰਭਰ। ਕਿਸੇ ਸਕੂਲ ਕਾਲਿਜ ਵਿਚ ਨੌਕਰੀ ਲਖਨਊ ਵਿਚ ਜਾਂ ਕਿਧਰੇ ਬਾਹਰ।...... ਆਤਮ ਨਿਰਭਰ ਅਤੇ ਸੁਤੰਤਰ।

ਉਸ਼ਾ ਨੂੰ ਹੁਣ ਚਰਚ ਚੱਲਣ ਲਈ ਨਾ ਕਿਹਾ ਜਾਂਦਾ। ਘੜੀ ਘੜੀ ਕਹਿਣਾ ਚੰਗਾ ਨਾ ਲੱਗਦਾ। ਬੱਚੀ ਤੇ ਸੀ ਨਹੀਂ। ਮੰਮੀ ਨੇ ਹਾਰ ਮੰਨ ਲਈ ਸੀ : ਜਦੋਂ ਤਕ ਸਾਡਾ ਵਸ ਸੀ, ਚਰਚ ਨਾਲ ਲੈ ਜਾਂਦੇ ਸੀ। ਹੁਣ ਬਰਾਬਰ ਦੀ ਹੈ, ਕੀ ਕਹੀਏ। ਅਮਿਤ ਸਤਾਰਾਂ ਦਾ ਹੋ ਰਿਹਾ ਸੀ। ਉਹਨੂੰ ਇਹੋ ਜਿਹੀ ਢਿਲ ਦੇਣਾ ਮਾਂ ਨੂੰ ਨਾ-ਮੰਜ਼ੂਰ। ਮੁੰਡੇ ਦਾ ਆਚਰਣ ਮਾਂ ਪਿਉ ਦੀ ਜ਼ਿੰਮੇਵਾਰੀ। ਪੰਡਿਤ ਪਤਨੀ ਨਾਲ ਸਹਿਮਤ। ਮੁੰਡੇ ਨੂੰ ਸਮਝਾਇਆ : ਤੂੰ ਜੋ ਚਾਹੇ ਪੜ੍ਹ। ਸਾਡਾ ਦਸਿਆ ਵੀ ਪੜ੍ਹ। ਜਾਣਨ ਸਮਝਣ ਦੀ ਕੋਸ਼ਿਸ਼ ਕਰਦੇ ਰਹੋ। ਕੁਝ ਜਾਣਨ ਦੀ ਖ਼ਵਾਹਿਸ਼ ਬੁਰੀ ਨਹੀਂ, ਪਰ ਅਜੇ ਤੇਰੀ ਉਮਰ ਆਪਣੇ ਰਾਹ ਬਾਰੇ ਫ਼ੈਸਲਾ ਕਰਨ ਦੇ ਕਾਬਿਲ ਨਹੀਂ। ਮੰਨ ਲਵੋ, ਤੁਹਾਡੇ ਚਰਚ ਜਾਣ ਨਾਲ ਸਾਨੂੰ ਸ਼ਾਂਤੀ ਮਿਲਦੀ ਹੈ।

ਮਿਸਿਜ਼ ਪੰਡਿਤ ਨੇ ਹੰਝੂ ਪੂੰਝ ਲਏ—ਪੁਤਰ ਧੀ ਦੋਵੇਂ ਲਾਮਜ਼ਹਬ। ਇਨ੍ਹਾਂ ਦੀ ਆਕਬਤ (ਪਰਲੋਕ) ਦਾ ਕੀ ਹੋਏਗਾ?......ਹੇ ਈਸ਼ਵਰ ਸਾਡੇ ਕਸੂਰ ਮੁਆਫ਼ ਕਰ।

ਐਤਵਾਰ ਸ਼ਾਮੀਂ ਵੀ ਘਣਾ ਬੱਦਲ ਸੀ। ਪੱਛਮ ਦੀ ਹਵਾ ਵਿਚ ਹਲਕੀ ਹਲਕੀ ਫੁਹਾਰ। ਪੰਡਿਤ ਪਰਿਵਾਰ ਦੇ ਲੋਕ ਛਤਰੀਆਂ ਲੈ ਕੇ ਗਿਰਜੇ ਚਲੇ ਗਏ। ਉਸ਼ਾ ਬੈਠਕ ਵਿਚ ਕਿਤਾਬ ਲੈ ਕੇ ਬੈਠ ਗਈ ਸੀ। ਕਿਤਾਬ ਖੋਲ੍ਹਣ ਤੋਂ ਪਹਿਲਾਂ ਖ਼ਿਆਲ ਆ ਗਿਆ—ਚੌਵੀ ਘੰਟੇ ਪਹਿਲਾਂ ਕਲ ਇਸ ਵਕਤ ਡਾਕਟਰ ਕੋਹਲੀ ਡਾਕਟਰ ਸੇਠ ਦੇ ਬਾਰੇ ਕੀ ਕਹਿ ਰਿਹਾ ਸੀ—ਕੋਹਲੀ ਦੀਆਂ ਸਭ ਗੱਲਾਂ ਇਕ ਇਕ ਕਰਕੇ ਯਾਦ ਆਈਆਂ। ਉਨ੍ਹਾਂ ਗੱਲਾਂ ਦਾ ਵਿਸ਼ਲੇਸ਼ਣ......ਉਨ੍ਹਾਂ ਦਾ ਮਤਲਬ......। ਖ਼ਿਆਲ ਆਇਆ, ਕਿਤਾਬ ਤੇ ਖੋਲ੍ਹੀ ਨਹੀਂ। ਘਣੇ ਬਦਲਾਂ ਦੇ ਕਾਰਣ ਬੈਠਕ ਵਿਚ ਛੁਟਪੁਟਾ ਹੋ ਗਿਆ ਸੀ। ਬੱਤੀ ਜਗਾਉਣ ਲਈ ਉਠੀ ਕਿ ਗਲੀ ਵਿਚ ਆਵਾਜ਼ ਸੁਣ ਕੇ ਹੱਥ ਦਰਵਾਜ਼ੇ ਤੇ ਲਟਕੀ ਚਿਕ ਤੇ ਪਹੁੰਚ ਗਿਆ......।

# 3

ਸ਼ੁਕਰਵਾਰ ਸ਼ਾਮੀਂ "ਸੰਘਰਸ਼" ਦਫ਼ਤਰ ਵਿਚ ਕਾਂਗਰਸ ਸਮਾਜਵਾਦੀ ਕਾਰਜਕਰਤਿਆਂ ਦੀ ਮੀਟਿੰਗ ਜਾਂ ਸਟੱਡੀ ਸਰਕਲ ਹੁੰਦਾ ਸੀ। ਆਚਾਰੀਆ ਨਰਿੰਦਰ ਦੇਵ, ਡਾਕਟਰ ਲੋਹੀਆ ਦੇ ਆਉਣ ਦੀ ਆਸ ਹੁੰਦੀ ਤਾਂ ਪੰਝੀ ਤੀਹ ਬੰਦੇ ਆ ਜਾਂਦੇ। ਆਮ ਤੌਰ ਤੇ ਸੱਤ ਅੱਠ। ਸਿਧਾਂਤਕ ਗੱਲ ਬਾਤ ਹੁੰਦੀ, ਕਦੀ ਕਦੀ ਸੰਗਠਨ ਦੀਆਂ ਸਮੱਸਿਆਵਾਂ ਬਾਰੇ ਵਿਚਾਰ। ਡਾਕਟਰ ਅਮਰਨਾਥ ਸੇਠ ਅਕਸਰ ਆਉਂਦਾ ਸੀ। ਉਸ ਸ਼ੁਕਰਵਾਰ ਪਹਿਲੀ ਮਈ ਨੂੰ ਅੰਤਰਰਾਸ਼ਟਰੀ ਮਜ਼ਦੂਰ ਦਿਨ ਦੇ ਪ੍ਰੋਗਰਾਮ ਦੀ ਸਮੱਸਿਆ ਸੀ। ਕਮਿਊਨਿਸਟ ਮਜ਼ਦੂਰਾਂ ਦਾ ਵਿਸ਼ਵਾਸ ਜਿਤਣ ਲਈ ਮਈ ਦਿਨ ਦਾ ਪੂਰਾ ਫ਼ਾਇਦਾ ਉਠਾਉਂਦੇ ਸਨ। ਮਜ਼ਦੂਰ ਬਸਤੀਆਂ ਵਿਚ ਥਾਂ ਥਾ ਸਭਾਵਾਂ ਕਰਦੇ, ਸ਼ਹਿਰ ਵਿਚ ਜਲੂਸ ਕਢ ਕੇ, ਮਜ਼ਦੂਰਾਂ ਦੇ ਇਕ ਮਾਤਰ ਪ੍ਰਤੀਨਿਧ ਅਤੇ ਹਿਤੈਸ਼ੀ ਪਾਰਟੀ ਹੋਣ ਦਾ ਦਾਅਵਾ। ਨਤੀਜਾ ਇਹ ਸੀ, ਰੇਲਵੇ ਦੇ ਦੋਵੇਂ ਵਰਕਸ਼ਾਪ ਕਪੜਾ ਮਿਲ, ਪੇਪਰ ਮਿਲ ਦੇ ਮਜ਼ਦੂਰ ਉਨ੍ਹਾਂ ਦੇ ਅਸਰ ਹੇਠਾਂ।

ਸਾਥੀ ਮੁਕਰਜੀ ਨੇ ਦੋ ਸਾਲ ਬੜੀ ਕੋਸ਼ਿਸ਼ ਨਾਲ ਤਾਲਕਟੋਰਾ ਕਪੜਾ ਮਿਲ ਮਜ਼ਦੂਰ ਯੂਨੀਅਨ ਦੇ ਕੁਝ ਲੋਕਾਂ ਨੂੰ ਆਪਣੇ ਪ੍ਰਭਾਵ ਵਿਚ ਲੈ ਯੂਨੀਅਨ ਤੇ ਕਬਜ਼ਾ ਕਰ ਲਿਆ ਸੀ। ਕਪੜਾ ਮਿਲ ਬਹੁਤ ਸਾਲ ਪਹਿਲਾਂ ਹੀ ਬੰਦ ਹੋ ਗਈ। ਉਸ ਵੇਲੇ ਜਿਵੇਂ ਕਿਵੇਂ ਘਿਸਟ ਰਹੀ ਸੀ। ਰੇਲਵੇ ਕੈਰੀਜ ਸ਼ਾਪ ਵਿਚ ਮੁਕਰਜੀ ਦਾ ਅਸਰ ਵਧ ਰਿਹਾ ਸੀ। ਸਮਾਜਵਾਦੀ ਪਾਰਟੀ ਦੇ ਜ਼ਰਾ ਵੀ ਢਿੱਲੇ ਹੋਣ ਤੇ ਕਮਿਊਨਿਸਟ ਕਪੜਾ ਮਿਲ ਮਜ਼ਦੂਰ ਯੂਨੀਅਨ ਤੇ ਫਿਰ ਕਬਜ਼ਾ ਕਰ ਲੈਂਦੇ। ਮਈ ਦਿਨ ਤੇ ਮਿਲ ਮਜ਼ਦੂਰਾਂ ਦੀ ਸਭਾ ਹੋਣੀ ਜ਼ਰੂਰੀ ਸੀ। ਮੁਕਰਜੀ ਉਸ ਸਵੇਰੇ ਰੇਲਵੇ ਕੈਰੀਜ ਸ਼ਾਪ ਵਿਚ ਸਭਾ ਕਰ ਰਿਹਾ ਸੀ। ਕਪੜਾ ਮਿਲ ਦੇ ਬਹੁਤੇ ਲੋਕ ਸਾਅਦਤਗੰਜ ਵਿਚ ਰਹਿੰਦੇ ਸਨ। ਨਾਥ ਸ਼ਾਸਤਰੀ ਵੀ ਉਥੇ ਜਾਣ ਨੂੰ ਤਿਆਰ ਸੀ।

"ਭਾਈ ਸੇਠ, ਪਹਿਲੀ ਮਈ ਐਤਵਾਰ ਹੈ। ਤੁਹਾਨੂੰ ਫ਼ੁਰਸਤ ਹੋਏਗੀ।" ਸਿਨਹਾ ਨੇ ਸੇਠ ਨੂੰ ਮਿੰਨਤ ਕੀਤੀ, "ਮਜ਼ਦੂਰ ਵਰਗ ਦੇ ਸੰਪਰਕ ਵਿਚ ਆਉਣਾ ਚਾਹੀਦਾ ਹੈ। ਮੋਟਰ ਸਾਈਕਲ ਤੇ ਕੁਝ ਮਿੰਟਾਂ ਦੀ ਗੱਲ। ਨਾਥ ਸ਼ਾਸਤਰੀ ਤੇ ਤੁਸੀਂ ਦੋਵੇਂ ਮੋਟਰ-ਸਾਈਕਲ ਤੇ ਚਲੇ ਜਾਉ। ਉਥੇ ਤੁਹਾਡੀ ਜਾਣ ਪਛਾਣ ਹੋ ਜਾਏ।" ਸੇਠ ਨੇ ਸਵੀਕਾਰ ਕਰ ਲਿਆ।

ਵਾਪਸੀ ਤੇ ਸੇਠ ਨੂੰ ਖ਼ਿਆਲ ਆਇਆ : ਪਿਛਲੇ ਐਤਵਾਰ ਕੰਧਾਰੀਬਾਗ ਗਲੀ ਗਿਆ ਸੀ। ਪੰਡਿਤ ਪਰਿਵਾਰ ਦੀ ਅਪਣੱਤ ਬੜੀ ਚੰਗੀ ਲੱਗੀ ਸੀ। ਅਪਣੱਤ ਦਾ ਨਿਘ ਉਹਨੂੰ ਕੋਹਲੀ ਪਰਿਵਾਰ ਅਤੇ ਹਰੀ ਭਈਆ ਦੇ ਸੇਵਾ ਆਸ਼ਰਮ ਵਿਚ ਵੀ ਮਿਲਦਾ ਸੀ। ਸਭ ਲੋਕਾਂ ਤੇ ਪਰਿਵਾਰਾਂ ਦਾ ਆਪਣਾ ਆਪਣਾ ਤਰੀਕਾ ਹੁੰਦਾ ਹੈ। ਪੰਡਿਤ ਦੇ ਘਰ ਦਾ ਤਮੀਜ਼ ਭਰਿਆ ਨਿਘ ਆਪਣੇ ਢੰਗ ਦਾ......ਉਸ਼ਾ ਦੀ ਸਮਾਜਵਾਦ ਲਈ ਉਤਸੁਕਤਾ। ਅਜਿਹੀ ਪੜ੍ਹੀ ਲਿਖੀ ਚੇਤੰਨ, ਸਮਝਦਾਰ ਕੁੜੀ ਨਾਲ ਮੇਲ ਜੋਲ ਦੀ ਸੰਭਾਵਨਾ। ਉਸ਼ਾ ਵਿਚ ਸਮਾਜਵਾਦ ਲਈ ਲਗਨ ਨਾਲ ਕੰਮ ਕਰਨ ਦਾ ਉਤਸ਼ਾਹ। ਵਿਦੇਸ਼ ਅਤੇ ਦੇਸ਼ਾਂ ਦੀਆਂ ਕਈ ਕਰਾਂਤੀਕਾਰੀ ਜ਼ਨਾਨੀਆਂ ਦੇ ਨਾਂ ਯਾਦ ਆਏ......ਆਪਣੇ ਹੀ ਸ਼ਹਿਰ ਵਿਚ

ਕਾਮਰੇਡ ਡਾਕਟਰ ਰਸ਼ੀਦਾ ਜਹਾਂ। ਡਾਕਟਰ ਰਸ਼ੀਦਾ ਇਕੱਲੀ ਹੀ ਪੰਜਾਹ ਕਾਮਰੇਡਾਂ ਦੇ ਬਰਾਬਰ। ਰਸ਼ੀਦਾ ਨਾਲ ਮਤਭੇਦ ਦੇ ਬਾਵਜੂਦ ਉਦੇਸ਼ ਲਈ ਉਹਦੀ ਲਗਨ, ਪਿਆਰ ਅਤੇ ਪ੍ਰਭਾਵ ਨੂੰ ਕੌਣ ਨਹੀਂ ਸੀ ਮੰਨਦਾ। ਪਰ......ਉਸ਼ਾ ਦਾ ਤੇ ਵਿਆਹ ਹੋਣ ਵਾਲਾ ਹੈ, ਕਿਸੇ ਪੀ. ਸੀ. ਐਸ. ਨਾਲ। ਮਿਸਿਜ਼ ਪੰਡਿਤ ਨੇ ਘਬਰਾਹਟ ਵਿਚ ਸੇਠ ਨੂੰ ਸਭ ਦਸ ਦਿਤਾ ਸੀ। ਬਹੁਤ ਪ੍ਰੇਸ਼ਾਨ ਸੀ। ਕਿਸ ਤਰ੍ਹਾਂ ਨਿਭੇਗਾ। ਉਸ਼ਾ ਨੂੰ ਸੱਟ ਨਾ ਲੱਗੀ ਹੁੰਦੀ, ਤਾਂ ਮਈ ਵਿਚ ਹੀ ਵਿਆਹ ਦੀ ਤਾਰੀਖ ਸੀ।

ਸੇਠ ਉਸ ਗੱਲ ਨੂੰ ਤੂਲ ਨਹੀਂ ਸੀ ਦੇਣਾ ਚਾਹੁੰਦਾ। ਉਸ਼ਾ ਉਹਨੂੰ ਬਹੁਤ ਚੰਗੀ ਲੱਗੀ ਸੀ। ਉਸ਼ਾ ਆਪਣੇ ਵਕਤ ਵਿਚ ਕਾਲਿਜ ਦੀ ਉਰਵਸ਼ੀ ਹੋਵੇ, ਇਹ ਗੱਲ ਨਹੀਂ ਸੀ। ਓਹੋ ਜਿਹੀ ਸੁੰਦਰੀ ਤੇ ਸੀ ਰੋਸ਼ਨਆਰਾ, ਹਰਵਾਨੀ, ਬੈਰਿਸਟਰ ਬਦੀਉਜ਼ਮਾਂ ਹਰਵਾਨੀ ਦੀ ਧੀ। ਨਕ ਨਕਸ਼ ਕਦ ਇਸ ਤਰ੍ਹਾਂ ਜਿਸ ਨੂੰ ਕੋਈ ਇਕ ਵਾਰ ਦੇਖ ਕੇ ਨਾ ਭੁਲੇ। ਉਸ ਉਤੇ ਰੰਗ ਟਪਕਦੀ ਖੁਰਮਾਨੀ ਵਰਗਾ। ਉਸ਼ਾ ਦਾ ਰੰਗ ਚਿੱਟਾ ਗੋਰਾ-ਗੁਲਾਬੀ ਨਹੀਂ, ਸੰਦਲੀ। ਸਰੀਰ ਦੀ ਗਠਨ ਨਪੀ ਤੁਲੀ। ਕਿਨਾਰੇ ਛੂੰਹਦੀ ਜਵਾਨੀ। ਪਿਆਰੇ ਨਕ ਨਕਸ਼ੇ ਦੇ ਇਲਾਵਾ ਮੱਥੇ ਤੇ ਚੇਤੰਨਤਾ ਦਾ ਉਜਾਲਾ।

ਸੇਠ ਹਸਪਤਾਲ ਦੇ ਕਵਾਰਟਰ ਵਿਚ ਰਹਿੰਦਾ ਸੀ। ਰਸੋਈ ਅਤੇ ਹੋਰ ਕੰਮ ਕਾਜ ਲਈ ਪੁਰਾਣੇ ਨੌਕਰ ਹਰੀਆ ਦਾ ਮੁੰਡਾ ਪਰਸੂ ਨਾਲ ਸੀ। ਸੇਠ ਦੀ ਹੋਸਟਲ ਦੇ ਵਕਤ ਦੀ ਆਦਤ ਉਵੇਂ ਹੀ ਬਣੀ ਹੋਈ ਸੀ। ਛਨਿਛਰਵਾਰ ਸ਼ਾਮੀਂ ਸੇਵਾ ਆਸ਼ਰਮ ਦਾ ਚੱਕਰ ਲਾਂਦਾ, ਘਰ ਜਾ ਕੇ ਪਿਤਾ ਦਾ ਹਾਲ ਚਾਲ ਦੇਖ ਪੁਛ ਕੇ ਭੂਆ ਦੀ ਖ਼ੁਸ਼ੀ ਲਈ ਉਹਦੀ ਬਣਾਈ ਰੋਟੀ ਖਾਂਦਾ। ਪਿਛਲੇ ਚਾਰ ਸਾਲਾਂ ਤੋਂ ਹਰੀ ਭਈਆ ਨੂੰ ਕ੍ਰਿਸ਼ਣ ਮੰਦਰ ਦੀ ਯਾਤਰਾ ਨਹੀਂ ਸੀ ਕਰਨੀ ਪਈ। ਲਖਨਊ ਦੇ ਕਾਂਗਰਸ ਜਲਸੇ ਬਾਅਦ ਉਨ੍ਹਾਂ ਦਾ ਖੱਦਰ ਦਾ ਰੋਜ਼ਗਾਰ ਚੰਗਾ ਚਲ ਪਿਆ ਸੀ। ਸ਼ੁਧ ਖੱਦਰ ਭੰਡਾਰ ਲਈ ਝੰਡੇਵਾਲੇ ਪਾਰਕ ਵਿਚ ਦੋ ਦਰ ਦੀ ਦੁਕਾਨ ਕਿਰਾਏ ਤੇ ਲੈ ਲਈ। ਕਾਂਗਰਸ ਮਿਨਿਸਟਰੀ ਬਣ ਗਈ। ਸ਼ਹਿਰ ਵਿਚ ਉਨ੍ਹਾਂ ਦਾ ਪ੍ਰਭਾਵ ਪਹਿਲੇ ਤੋਂ ਚੌਗਣਾ। ਲੋਕ ਸਿਫ਼ਾਰਸ਼ ਲਈ ਘੇਰੀ ਰਖਦੇ।

ਸੇਠ ਨੂੰ ਆਪਣੀ ਗਲੀ ਸੁੰਨੀ ਤੇ ਉਦਾਸ ਲੱਗਣ ਲੱਗ ਪਈ ਸੀ। ਮਾਸਟਰ ਜੀ ਅਚਾਨਕ ਹੀ ਬੁਢੇ ਹੋ ਗਏ ਸਨ। ਉਮਰ ਅਜੇ ਪੰਜਾਹਾਂ ਦੀ ਵੀ ਨਹੀਂ ਸੀ। ਪਰ ਚਿਹਰੇ ਉਤੇ ਬੁਢਾਪਾ, ਬੋਲਚਾਲ ਅਤੇ ਟੁਰਨ ਫਿਰਨ ਵਿਚ ਥਕਾਵਟ ਅਤੇ ਨਿਰਾਸ਼ਾ। ਤਾਕਤ ਤੋਂ ਵਧ ਮਿਹਨਤ ਅਤੇ ਚਿੰਤਾਵਾਂ ਦਾ ਬੋਝ। ਸਤਿਆ ਤੇ ਦਯਾ ਦਾ ਵਿਆਹ ਕਰਨ ਲਈ ਪ੍ਰਾਵੀਡੈਂਟ ਫ਼ੰਡ ਤੋਂ ਬਹੁਤ ਉਧਾਰ ਲੈ ਚੁਕੇ ਸਨ। ਤੀਜੀ ਧੀ ਵਿਦਿਆ ਵੀ ਪੂਰੇ ਪੰਦਰਾਂ ਪਾਰ ਕਰ ਚੁਕੀ ਸੀ। ਸਭ ਤੋਂ ਜ਼ਿਆਦਾ ਉਨ੍ਹਾਂ ਨੂੰ ਤੋੜ ਦਿਤਾ ਸੀ ਓਮ ਪ੍ਰਕਾਸ਼ ਦੀ ਬੇਕਾਰੀ ਅਤੇ ਨਿਰਉਤਸਾਹ ਨੇ।

ਓਮ ਪ੍ਰਕਾਸ਼ ਨੇ ਸੰਨ ਤੇਤੀ ਵਿਚ ਬੀ. ਏ. ਪਾਸ ਕੀਤਾ ਸੀ, ਥਰਡ ਡਵੀਜ਼ਨ ਵਿਚ। ਕਾਲਜ ਦੀ ਪੜ੍ਹਾਈ ਤੋਂ ਜ਼ਿਆਦਾ ਮਾਸਟਰ ਜੀ ਦੀਆਂ ਟਿਊਸ਼ਨਾਂ ਵਿਚ ਹੱਥ ਵੰਡਾਂਦਾ ਸੀ। ਆਸ ਸੀ, ਮੁੰਡਾ ਬੀ. ਏ. ਪਾਸ ਕਰ ਨੌਕਰੀ ਤੇ ਲੱਗ ਜਾਏਗਾ। ਤੇ ਪਿਤਾ ਦਾ ਭਾਰ ਕੁਝ ਹਲਕਾ ਹੋ ਜਾਏਗਾ। ਓਮ ਪ੍ਰਕਾਸ਼ ਨੇ ਨੌਕਰੀ ਲਈ ਕਿੰਨੀਆਂ ਦਰਖ਼ਾਸਤਾਂ ਦਿਤੀਆਂ, ਸਿਫ਼ਾਰਸ਼ਾਂ ਲਈ ਗਿੜਗਿੜਾਇਆ, ਪਰ ਕਿਧਰੇ ਵੇਕੈਂਸੀ ਨਹੀਂ। ਬਜ਼ੁਰਗਾਂ ਨੂੰ ਯਾਦ ਹੋਏਗਾ, 1929 ਤੋਂ 1939 ਤਕ ਦੇਸ਼ ਵਿਚ ਭਿਅੰਕਰ ਬੇਰੁਜ਼ਗਾਰੀ ਅਤੇ ਮੰਦੀ ਸੀ। ਓਦੋਂ ਨਾ ਦੇਸ਼

ਦੀ ਜਨ-ਸੰਖਿਆ ਏਨੀ ਜ਼ਿਆਦਾ ਸੀ, ਨਾ ਪੜ੍ਹਿਆਂ ਲਿਖਿਆਂ ਦੀ। ਫਿਰ ਵੀ ਪੜ੍ਹੇ ਲਿਖੇ ਲੋਕਾਂ ਵਿਚ ਭਿਅੰਕਰ ਬੇਕਾਰੀ। ਮਹਿੰਗਾਈ ਓਦੋਂ ਏਨੀ ਨਹੀਂ ਸੀ ਪਰ ਬੇ-ਰੋਜ਼ਗਾਰੀ ਅਤੇ ਮੰਦੀ ਦੇ ਕਾਰਣ ਸਸਤੇ ਵਿਚ ਵੀ ਲੋਕ ਪ੍ਰੇਸ਼ਾਨ, ਪਰ ਕੋਈ ਨਾ ਕਹਿੰਦਾ : ਰੋਜ਼ੀ ਰੋਟੀ ਦਿਉ ਜਾਂ ਗੱਦੀ ਛੱਡ ਦਿਉ। ਉਸ ਵੇਲੇ ਸਰਕਾਰ ਦੀ ਜ਼ਿੰਮੇਵਾਰੀ ਸੀ, ਇਨਸਾਫ਼ ਅਤੇ ਲੋਕਾਂ ਦੇ ਜਾਨ-ਮਾਲ ਦੀ ਰਖਿਆ। ਰੋਜ਼ੀ ਰੋਟੀ ਦੇਣਾ ਰੱਬ ਦਾ ਕੰਮ। ਜਿਸ ਤੋਂ ਜੋ ਬਣੇ, ਕਮਾਏ ਖਾਏ।

ਓਮ ਪ੍ਰਕਾਸ਼ ਜਿਥੇ ਵੀ ਆਸ ਵੇਖਦਾ, ਕੋਸ਼ਿਸ਼ ਕਰਦਾ। ਉਹਨੂੰ ਦੁਖ ਸੀ : ਉਹ ਵਡੇ ਆਦਮੀ ਦਾ ਪੁਤਰ-ਭਤੀਜਾ ਹੁੰਦਾ, ਉਹਨੂੰ ਝਟ ਹੀ ਆਰਾਮ ਦੀ ਨੌਕਰੀ ਮਿਲ ਜਾਂਦੀ। ਲਗਾਤਾਰ ਬੇਕਾਰੀ ਦੀ ਸ਼ਰਮਿੰਦਗੀ ਅਤੇ ਸੂਲ। ਆਪਣੀ ਗਲੀ ਵਿਚ ਦੇਖਦਾ, ਨਰਿੰਦਰ ਉਸ ਤੋਂ ਇਕ ਸਾਲ ਪਹਿਲਾਂ ਹੀ ਬੀ. ਏ. ਪਾਸ, ਐਮ. ਏ. ਲਈ ਯੂਨੀਵਰਸਿਟੀ ਵਿਚ ਸੀ। ਉਹਨੂੰ ਨੌਕਰੀ ਦੀ ਚਿੰਤਾ ਨਹੀਂ ਸੀ। ਵਧੀਆ ਸਾਫ਼ ਸੁਥਰੇ ਕਪੜੇ, ਸੰਤੁਸ਼ਟ ਹਸਮੁਖ ਚਿਹਰਾ। ਖਰਰ ਨਾਲ ਸਾਈਕਲ ਤੇ ਨਿਕਲ ਜਾਂਦਾ। ਅਮਰਨਾਥ ਡਾਕਟਰ ਬਣ ਰਿਹਾ ਸੀ। ਮੋਟਰ ਸਾਈਕਲ ਤੇ ਆਂਦਾ ਜਾਂਦਾ। ਉਹ ਅਮੀਰ ਘਰਾਂ ਦੇ ਸਨ, ਇਸ ਲਈ ਹੋਣਹਾਰ, ਪ੍ਰਸ਼ੰਸਾਯੋਗ ਅਤੇ ਸਭ ਦੇ ਲਾਡਲੇ। ਸਿਖਿਆ ਉਸ ਦੀ ਵੀ ਉਨ੍ਹਾਂ ਦੇ ਬਰਾਬਰ ਪਰ ਗਰੀਬ ਮਾਸਟਰ ਦਾ ਪੁਤਰ ਤਰਸਦਾ ਗਿੜਗਿੜਾਂਦਾ ਫਿਰ ਰਿਹਾ ਸੀ। ਨਰਿੰਦਰ ਅਤੇ ਅਮਰ ਨੂੰ ਉਹਦੇ ਨਾਲ ਹਮਦਰਦੀ, ਪਰ ਕੁਝ ਕਰ ਨਾ ਸਕਦੇ, ਕਤਰਾ ਜਾਂਦੇ। ਉਨ੍ਹਾਂ ਦਾ ਕਤਰਾ ਜਾਣਾ ਓਮ ਪ੍ਰਕਾਸ਼ ਨੂੰ ਹੰਕਾਰ ਦਿਸਦਾ। ਉਸ ਨਾਲ ਹੋਰ ਵੀ ਅਪਮਾਨ, ਗੁਸਾ।

ਮਾਸਟਰ ਜੀ ਨੂੰ ਯਕੀਨ ਸੀ, ਰਾਇ ਸਾਹਬ ਸ਼ੰਕਰ ਪ੍ਰਸਾਦ ਤੇ। ਰਾਇ ਸਾਹਬ ਵੀ ਮਾਥੁਰ ਕਾਇਸਥ ਅਤੇ ਆਰੀਆ ਸਮਾਜੀ। ਕਾਇਸਥ ਭਰਾ ਦੀ ਸਹਾਇਤਾ ਧਰਮ ਸਮਝਦੇ ਸਨ। ਸ਼ੰਕਰ ਪ੍ਰਸਾਦ ਸੈਕਰੇਟੇਰੀਅਟ ਵਿਚ ਆਫ਼ਿਸ ਸੁਪਰਿਨਟੈਂਡੇਂਟ ਸਨ। ਮਾਸਟਰ ਜੀ ਓਮ ਪ੍ਰਕਾਸ਼ ਦੇ ਨਾਲ ਆਪ ਉਹਦੇ ਘਰ ਦੋ ਵਾਰ ਗਏ। ਮਾਸਟਰ ਜੀ ਦੇ ਖੱਦਰ ਦੇ ਕਪੜੇ ਵੇਖ ਹਿੰਦੂਆਂ ਦੀ ਮੂਰਖਤਾ ਵਿਰੁਧ ਰਾਇ ਸਾਹਬ ਦਾ ਗੁਸਾ ਉਬਲ ਪਿਆ, "ਸਵਦੇਸ਼ੀ ਨੂੰ ਅਸੀਂ ਵੀ ਚੰਗਾ ਸਮਝਦੇ ਹਾਂ। ਦੇਸ਼ ਪ੍ਰੇਮ ਸਾਡੇ ਮਨ ਵਿਚ ਵੀ ਹੈ, ਪਰ ਸਰਕਾਰ ਨੂੰ ਚਿੜ੍ਹਾਣ ਦਾ ਕੀ ਫ਼ਾਇਦਾ ?"

ਮਾਸਟਰ ਜੀ ਨੇ ਹੱਥ ਜੋੜ ਦਿਤੇ, "ਰਾਇ ਸਾਹਬ ਅਸੀਂ ਗਰੀਬ ਲੋਕ ਕੀ ਦੇਸ਼-ਪ੍ਰੇਮ ਕਰਾਂਗੇ। ਸਾਡੇ ਲਈ ਸਸਤਾ-ਮਜ਼ਬੂਤ ਕਪੜਾ ਹੀ ਦੇਸ਼ ਪ੍ਰੇਮ ਹੈ। ਦੇਸ਼ ਪ੍ਰੇਮ ਲਾਇਕ ਹੁੰਦੇ ਤੇ ਨੌਕਰੀ ਲਈ ਝੋਲੀ ਪਸਾਰੀ ਫਿਰਦੇ ?"

ਰਾਇ ਸਾਹਬ ਨੇ ਰੋਸ ਪ੍ਰਗਟ ਕੀਤਾ, "ਸਾਲਾਂ ਬੱਧੀ ਸਕੂਲ-ਕਾਲਜਾ ਵਿਚੋਂ ਸੈਂਕੜੇ ਹਜ਼ਾਰਾਂ ਨੌਜਵਾਨ ਪਾਸ ਕਰਕੇ ਆ ਰਹੇ ਨੇ। ਮੁਲਕ ਵਿਚ ਏਨੀ ਬੇਕਾਰੀ। ਹਿੰਦੂ ਕਾਂਗਰਸ ਵਿਚ ਸ਼ਾਮਲ ਹੋ ਕੇ ਸਰਕਾਰ ਨਾਲ ਲੜਨਗੇ, ਸਵਰਾਜ ਮੰਗਣਗੇ। ਸਰਕਾਰ ਹਿੰਦੂਆਂ ਨੂੰ ਨੌਕਰੀ ਕਿਉਂ ਦਏਗੀ ? ਇਧਰ ਸਾਲ ਭਰ ਵਿਚ ਇਕੀ ਵੇਕੇਂਸੀਆਂ ਨਿਕਲੀਆਂ, ਪੰਦਰਾਂ ਮੁਸਲਮਾਨਾਂ ਨੂੰ ਦੇ ਦਿਤੀਆਂ ਗਈਆਂ। ਸਰਕਾਰ ਉਨ੍ਹਾਂ ਨੂੰ ਵਫ਼ਾਦਾਰ ਸਮਝਦੀ ਹੈ, ਹਿੰਦੂਆਂ ਨੂੰ ਬਾਗ਼ੀ। ਠੀਕ ਹੀ ਸਮਝਦੀ ਹੈ। ਹਿੰਦੂ ਕਿਧਰੇ ਸਰਕਾਰ ਤੇ ਬੰਬ ਚਲਾਉਣਗੇ,

ਕਿਧਰੇ ਅਫ਼ਸਰਾਂ ਨੂੰ ਗੋਲੀ ਮਾਰਨਗੇ, ਕਿਧਰੇ ਲੂਣ ਬਣਾ ਕੇ ਲਾਠੀਆਂ ਖਾਣਗੇ। ਨਿਰੇ ਲੂਣ ਨਾਲ ਹੀ ਢਿਡ ਭਰਦਾ ਏ ਤੇ ਫਿਰ ਉਹੀ ਬਣਾਓ......ਖ਼ਾਨ ਸਾਹਬ ਗ਼ੁਲਾਮ ਨਬੀ ਅੰਸਾਰੀ ਮੇਰੇ ਤੋਂ ਤਿੰਨ ਮਹੀਨੇ ਜੂਨੀਅਰ ਸੀ। ਸੈਕ੍ਰੇਟਰੀ ਰਾਕਬੈਰੀ ਦਾ ਪੀ. ਏ. ਬਣਿਆ ਅਤੇ ਖ਼ੁਸ਼ਾਮਦ ਕਰਕੇ ਡਿਪਟੀ ਅਸਿਸਟੈਂਟ ਸੈਕ੍ਰੇਟਰੀ ਲਗ ਗਿਆ। ਕੌਮ ਦਾ ਤੇ ਸਾਲਾ ਜੁਲਾਹਾ! ਖ਼ੁਸ਼ਾਮਦ ਦਾ ਇਹ ਹੁਨਰ ਹਿੰਦੂ ਦੇ ਕੋਲ ਕਿਥੇ! ਹਿੰਦੂ ਤੇ ਉਚੀ ਨੀਵੀਂ ਜਾਤ ਦੇ ਘੁੰਮਡ ਵਿਚ ਮਰ ਜਾਏਗਾ। ਉਹ ਰਾਕਬੈਰੀ ਦੇ ਕੰਨ ਭਰਦਾ ਏ, ਹਿੰਦੂ ਸਭ ਬਾਗ਼ੀ ਨੇ।......ਅਸੀਂ ਜਦੋਂ ਨੌਕਰੀ ਤੇ ਲਗੇ, ਸੈਕ੍ਰਟੇਰੀਅਟ ਵਿਚ ਮੁਸਲਮਾਨ ਆਟੇ ਵਿਚ ਲੂਣ ਬਰਾਬਰ ਸਨ, ਹੁਣ ਮੁਸਲਮਾਨ ਹੀ ਮੁਸਲਮਾਨ ਆ ਰਹੇ ਨੇ। ਖ਼ੈਰ ਮੇਰੇ ਵਸ ਵਿਚ ਜੋ ਹੋਏਗਾ, ਕਰਾਂਗਾ। ਇਕ ਗੱਲ ਤੋਂ ਹੁਸ਼ਿਆਰ ਰਹਿਣਾ। ਅਪਾਇੰਟਮੈਂਟ ਤੋਂ ਪਹਿਲਾਂ ਤਹਕੀਕਾਤ ਹੋਏਗੀ। ਉਮੀਦਵਾਰ ਅਤੇ ਉਹਦੇ ਖ਼ਾਨਦਾਨ ਦਾ ਸਿਆਸਤ ਨਾਲ ਕਿਸੇ ਤਰ੍ਹਾਂ ਦਾ ਵੀ ਸੰਬੰਧ ਨਹੀਂ ਹੋਣਾ ਚਾਹੀਦਾ।"

ਓਮਪ੍ਰਕਾਸ਼ ਦੀ ਸਹਾਇਤਾ ਲਈ ਰਾਇ ਸਾਹਬ ਨੇ ਉਹਨੂੰ ਆਪਣੇ ਤਿੰਨਾਂ ਬਚਿਆਂ ਦਾ ਟਿਊਸ਼ਨ ਦੇ ਦਿਤੀ ਸੀ। ਉਹਨੂੰ ਰਾਇ ਸਾਹਬ ਦੀ ਟਿਊਸ਼ਨ ਲੈਣ ਵਿਚ ਝਿਜਕ ਸੀ, ਪਰ ਗ਼ਰੀਬ ਦੀ ਸਹਾਇਤਾ ਲਈ ਦਸ ਰੁਪਿਆ ਮਹੀਨਾ ਦੇ ਦੇਂਦੇ।

ਓਮਪ੍ਰਕਾਸ਼ ਪੰਜ ਮਹੀਨੇ ਟਿਊਸ਼ਨ ਪੜ੍ਹਾ ਚੁਕਾ ਸੀ। ਇਕ ਦਿਨ ਰਾਇ ਸਾਹਬ ਨੇ ਕਿਹਾ ਆਫ਼ਿਸ ਵਿਚ ਇਕ ਬੰਡਲ ਬੁਆਏ (ਫ਼ਾਈਲ ਐਧਰ ਓਧਰ ਦੇਣ ਵਾਲਾ) ਦੀ ਵੈਕੇਂਸੀ ਹੋਈ ਹੈ। ਤੂੰ ਦਫ਼ਤਰ ਆ ਜਾਈਂ। ਤਨਖ਼ਾਹ ਵੀਹ ਰੁਪਈਏ ਮਹੀਨਾ ਹੈ। ਦੇਖ—ਸ਼ਰਮ ਨਾ ਕਰ। ਬੈਠੇਂਗਾ ਕੁਰਸੀ ਮੇਜ਼ ਤੇ ਹੀ। ਕੰਮ ਤੇਰੇ ਕੋਲੋਂ ਬੰਡਲ ਬੁਆਏ ਦਾ ਨਹੀਂ ਕਰਾਵਾਂਗੇ। ਇਕ ਵਾਰ ਸਰਕਾਰੀ ਨੌਕਰੀ ਤੇ ਲਗ ਜਾ, ਲੀਅਨ ਬਣ ਜਾਏਗਾ।

ਓਮਪ੍ਰਕਾਸ਼ ਦਾ ਹੰਕਾਰ ਟੁੱਟ ਚੁਕਾ ਸੀ। ਬੀ. ਏ. ਪਾਸ ਕਰਕੇ ਬੰਡਲ ਬੁਆਏ ਦੀ ਨੌਕਰੀ। ਖ਼ੂਨ ਦੇ ਘੁਟ ਪੀ ਕੇ ਰਹਿ ਗਿਆ। ਵਾਕਿਫ਼ਾਂ ਨੂੰ ਟੈਂਪਰੇਰੀ ਕਲਰਕੀ ਮਿਲ ਜਾਣ ਦੀ ਨੌਕਰੀ ਦਸਦਾ। ਰਾਇ ਸਾਹਬ ਨੇ ਗੱਲ ਪੂਰੀ ਕੀਤੀ। ਨੌਂ ਮਹੀਨੇ ਬਾਅਦ ਓਮਪ੍ਰਕਾਸ਼ ਜੂਨੀਅਰ ਗਰੇਡ ਕਲਰਕ ਹੋ ਗਿਆ। ਰਾਇ ਸਾਹਬ ਦੀ ਮਦਦ ਨਾਲ ਇਕ ਪੌੜੀ ਹੋਰ ਚੜ੍ਹ ਗਿਆ। ਤੀਹ ਰੁਪਈਏ ਮਿਲਣ ਲਗ ਪਏ।

ਓਮਪ੍ਰਕਾਸ਼ ਦੀ ਕੁੜਮਾਈ ਮਾਸਟਰ ਜੀ ਢਾਈ ਸਾਲ ਪਹਿਲਾਂ ਹੀ ਮੰਨ ਚੁਕੇ ਸਨ। ਕੁੜੀ ਸੋਲਾਂ ਸਾਲ ਦੀ ਹੋ ਚੁਕੀ ਸੀ। ਕੁੜਮ ਹਾਪੁੜ ਮੰਡੀ ਦੇ ਰਸਲੀ ਬਰਦਰਸ ਦੇ ਦਫ਼ਤਰ ਵਿਚ ਕਲਰਕ ਸਨ। ਤਨਖ਼ਾਹ ਤੋਂ ਇਲਾਵਾ ਕੁਝ ਨਿਜੀ ਸੌਦਾ-ਸੱਟਾ ਵੀ ਕਰਦੇ ਰਹਿੰਦੇ। ਆਰਥਕ ਹਾਲਤ ਠੀਕ। ਜਵਾਈ ਸਰਕਾਰੀ ਨੌਕਰੀ ਤੇ ਲਗ ਗਿਆ। ਇਹ ਜਾਣ ਕੇ ਹੋਰ ਦੇਰ ਨਾ ਮੰਜ਼ੂਰ। ਮਾਸਟਰਨੀ ਨੂੰ ਆਸ਼ਾ, ਨੂੰਹ ਚੰਗਾ ਦਾਨ ਦਹੇਜ ਲਿਆਏਗੀ। ਵਿਦਿਆ ਦੇ ਵਿਆਹ ਵਿਚ ਮਦਦ ਹੋ ਜਾਏਗੀ। ਓਮਪ੍ਰਕਾਸ਼ ਦਾ ਵਿਆਹ ਹੋ ਗਿਆ।

ਸੌਹਰਿਆਂ ਦੀ ਹਾਲਤ ਵੇਖ ਕੇ ਓਮਪ੍ਰਕਾਸ਼ ਦੀ ਵਹੁਟੀ ਦਾ ਦਿਲ ਬੈਠ ਗਿਆ। ਮਾਂ-ਪਿਉ ਨੇ ਕਿਸ ਨਰਕ ਵਿਚ ਸੁਟਿਆ। ਜਲਦੀ ਹੀ ਸੱਸ ਦੇ ਜਵਾਬ ਵਿਚ ਉਹਦੀ ਬੋਲੀ ਗੁਆਂਢੀਆਂ ਨੂੰ ਸੁਣਾਈ ਦੇਣ ਲਗ ਪਈ। ਛੋਟੀ ਨਨਾਣ ਦੇ ਵਿਆਹ ਵਿਚ ਉਹਦਾ ਗਹਿਣਾ ਅਤੇ ਸਾਮਾਨ ਦੇਣ ਦੀ ਗੱਲ ਸੁਣ ਕੇ ਉਹ ਚੀਕ ਪਈ, "ਫੁਟ ਗਏ ਮੇਰੇ ਕਰਮ! ਆਪ ਤੇ ਕੀ ਬਣਵਾ ਕੇ ਦੇਣਗੇ, ਪਿਉ ਦਾ ਦਿਤਾ ਵੀ ਖੋਹ ਰਹੇ ਨੇ।"

ਸੱਸ ਨੇ ਨੂੰਹ ਦੇ ਕਮੀਨੇਪਨ ਦਾ ਵਿਰੋਧ ਕੀਤਾ—ਮੁੰਡੇ ਨੂੰ ਪਾਲ ਪੋਸ ਕੇ ਬੀ. ਏ. ਤਕ ਪੜ੍ਹਾਉਣ ਲਿਖਾਉਣ ਨਾਲ ਸਾਡਾ ਵੀ ਕੁਝ ਖ਼ਰਚ ਹੋਇਆ ਹੈ। ਉਹਦੇ ਵਿਆਹ ਵਿਚ ਵੀ ਅਸੀਂ ਘਟ ਖ਼ਰਚ ਨਹੀਂ ਕੀਤਾ।

ਨੂੰਹ ਨੇ ਜਵਾਬ ਦਿਤਾ, "ਪਾਲਿਆ ਪੋਸਿਆ, ਪੜ੍ਹਾਇਆ ਲਿਖਾਇਆ ਹੋਏਗਾ ਤੇ ਆਪਣੇ ਪੁੱਤਰ ਨੂੰ। ਮੇਰੇ ਮਾਂ ਪਿਉ ਨੇ ਜੋ ਚੀਜ਼ਾਂ ਮੈਨੂੰ ਦਿਤੀਆਂ ਹਨ ਉਹ ਆਉਂਦਿਆਂ ਹੀ ਨੋਚਣ ਖਸੋਟਣ ਨੂੰ ਤਿਆਰ......।" ਉਹਨੇ ਰੋ ਰੋ ਕੇ ਆਪਣੀ ਬਦਨਸੀਬੀ ਸਾਰੀ ਗਲੀ ਨੂੰ ਸੁਣਾ ਦਿਤੀ।

ਮਾਸਟਰ ਜੀ ਨੇ ਬਹੁਤ ਕੁਝ ਸਹਿਆ ਸੀ, ਪਰ ਇਹੋ ਜਿਹਾ ਅਪਮਾਨ ਤੇ ਮਾਨਸਕ ਅਸ਼ਾਂਤੀ ਨਹੀਂ ਸਹੀ ਸੀ। ਸੋ ਮਾਂ ਵਹੁਟੀ ਦੀ ਕਲਹ ਤੋਂ ਪ੍ਰੇਸ਼ਾਨ ਹੋ ਕੇ ਓਮਪ੍ਰਕਾਸ਼ ਨੇ ਗੋਲਾਗੰਜ ਵਿਚ ਸਾਢੇ ਤਿੰਨ ਰੁਪਈਏ ਤੇ ਘਰ ਲੈ ਲਿਆ। ਮਾਸਟਰਨੀ ਬਹੁਤ ਰੋਈ......ਸਾਡੇ ਪਿਛਲੇ ਜਨਮਾਂ ਦੇ ਕਰਮ। ਮਾਸਟਰ ਨੇ ਪ੍ਰਭੂ ਨੂੰ ਯਾਦ ਕੀਤਾ।

ਓਮਪ੍ਰਕਾਸ਼ ਵਹੁਟੀ ਨਾਲ ਗਲੀ ਵਿਚੋਂ ਚਲਾ ਗਿਆ। ਧੰਨੋ, ਪਾਰਵਤੀ, ਸਤਿਆ, ਦਯਾ ਪਹਿਲੇ ਹੀ ਜਾ ਚੁਕੀਆ ਸਨ। ਵਿਦਿਆ ਨੂੰ ਵੀ ਜਾਣਾ ਸੀ। ਨਰਿੰਦਰ ਵੀ ਚਲਾ ਗਿਆ ਤਾਂ ਅਮਰ ਦਾ ਬੋਲਚਾਲ ਦਾ ਸਾਥੀ ਗਲੀ ਵਿਚ ਕੋਈ ਨਾ ਰਿਹਾ। ਅਮਰ ਦੇ ਜਾਣ ਨਾਲ ਮਾਸਟਰ ਜੀ, ਅਤੇ ਨਰਿੰਦਰ ਦੇ ਜਾਣ ਨਾਲ ਕੋਹਲੀ ਉਦਾਸ ਹੋ ਗਏ ਸਨ। ਇਸ ਉਦਾਸੀ ਦਾ ਅਸਰ ਸੇਠ ਜੀ ਤੇ ਵੀ।

ਨਰਿੰਦਰ ਦੇ ਵਰਤਾਉ ਤੇ ਸੇਠ ਜੀ ਖ਼ਾਸ ਤੌਰ ਤੇ ਚਿੰਤਿਤ। ਅਮਰ ਨਾ ਮੰਨਦਾ, ਪਰ ਸੇਠ ਜੀ ਜਾਣਦੇ ਸਨ। ਅਮਰ ਤੇ ਬਚਪਨ ਤੋਂ ਹੀ ਨਰਿੰਦਰ ਦਾ ਪ੍ਰਭਾਵ ਸੀ। ਲਤੀ ਲਾਟੂ ਦੇ ਖੇਡ ਅਤੇ ਪਤੰਗਾਂ ਉਡਾਣ ਤਕ ਤੋਂ ਲੈ ਕੇ ਹਰ ਗੱਲ ਵਿਚ ਦੋ ਵੱਡੇ ਛੋਟੇ ਭਰਾਵਾਂ ਵਾਂਗ ਝਗੜਾ ਮਾਰ ਕੁਟਾਈ ਵੀ ਹੋ ਜਾਂਦੇ, ਫਿਰ ਵੀ ਸਾਥ ਬਣਿਆ ਰਹਿੰਦਾ—ਬੈਲਾਂ ਦੀ ਜੋੜੀ ਵਾਂਗ।

ਬਚਿਆਂ ਅਤੇ ਕਿਸ਼ੋਰਾਂ ਦੀ ਨਵੀਂ ਪੀੜ੍ਹੀ ਨਾਲ ਗਲੀ ਹੁਣ ਵੀ ਗੂੰਜਦੀ ਰਹਿੰਦੀ। ਉਹੀ ਸਭ ਖੇਡਾਂ ਅਤੇ ਹਰਕਤਾਂ ਜੋ ਨਰਿਦਰ, ਧੰਨੋ, ਓਮ, ਅਮਰ, ਸਤਿਆ, ਜੈਦੇਵ, ਦਯਾ ਕਰਦੇ ਸਨ। ਅਮਰ ਨੂੰ ਉਨ੍ਹਾਂ ਕੋਲੋਂ ਕੀ ਲੈਣਾ ਦੇਣਾ ਸੀ। ਟੰਡਨ ਦਾਦੀ ਕੁਝ ਹੋਰ ਕੁਬੜੀ ਹੋ ਗਈ ਸੀ। ਭੂਆ-ਭਤੀਜੇ ਦੀ ਵਹੁਟੀ ਦਾ ਮੂੰਹ ਦੇਖਣ ਦੇ ਦਿਨ ਗਿਣ ਰਹੀ ਸੀ। ਤਾਅਨਾ ਦੇਂਦੀ ਰਹਿੰਦੀ, "ਅਮਰ ਭਈਏ, ਵਹੁਟੀ ਦਾ ਮੂੰਹ ਦੇਖਣਾ ਮੇਰੀ ਪ੍ਰਾਲਬਧ ਵਿਚ ਨਹੀਂ ਲਿਖਿਆ। ਵਹੁਟੀ ਲਿਆਏਗਾ, ਪਰ ਮੈਨੂੰ ਮਸਾਣਾਂ ਵਿਚ ਛਡ ਕੇ।"

"ਭੂਆ, ਤੂੰ ਵਹੁਟੀ ਦਾ ਮੂੰਹ ਵੇਖੇ ਬਗ਼ੈਰ ਨਹੀਂ ਜਾ ਸਕਦੀ"; ਅਮਰ ਕਹਿੰਦਾ, "ਇਸੇ ਲਈ ਮੈਂ ਅਟਕਾਇਆ ਹੋਇਆ ਏ। ਤੂੰ ਸੌ ਸਾਲਾਂ ਦੀ ਹੋ ਜਾ, ਤਾਂ ਮੈਂ ਹਥਣੀ ਵਰਗੀ ਖ਼ੂਬ ਜਬਰ ਜਵਾਨ ਵਹੁਟੀ ਲਿਆਵਾਂਗਾ, ਤੇਰੇ ਹੱਥ ਗੋਡੇ ਦਬਾਉਣ ਲਈ।"

"ਹਾਇ ਹਾਇ, ਅਮੂੰ ਬੇਟੇ, ਮੈਂ ਸੌ ਵਰ੍ਹੇ ਤਕ ਕੜ੍ਹਦੀ ਰਵਾਂਗੀ......ਰਾਮ-ਰਾਮ, ਬੇਟੇ ਮੈਂ ਇਹੋ ਜਿਹੇ ਕਿਹੜੇ ਪਾਪ ਕੀਤੇ ਨੇ ?"

"ਤੂੰ ਪਾਪ ਨਹੀਂ ਕੀਤੇ। ਮੈਂ ਆਪਣੇ ਪੁੰਨ ਦੇ ਜ਼ੋਰ ਨਾਲ ਤੈਨੂੰ ਡੇਢ ਸੌ ਸਾਲ ਤਕ ਰਖਾਂਗਾ। ਹੁਣ ਸੰਜੀਵਨੀ ਬੂਟੀ ਦੀ ਸੂਈ ਬਣ ਗਈ। ਤੂੰ ਜ਼ਰਾ ਹਾਇ ਸ਼ਾਇ ਕੀਤੀ ਕਿ ਝਟ ਸੂਈ ਠੋਕ ਦਿਆਂਗਾ।" ਭੂਆ ਭਤੀਜੇ ਵਿਚ ਇਹ ਹਾਸਾ-ਮਖ਼ੌਲ ਚਲਦਾ ਰਹਿੰਦਾ। ਅਮਰ ਛਨਿਛਰਵਾਰ ਸ਼ਾਮੀਂ ਘਰ ਜ਼ਰੂਰ ਆਉਂਦਾ।

ਅਮਰ ਆਪਣੀ ਗਲੀ ਵਿਚ ਆਇਆ ਤਾਂ ਪਿਤਾ ਕੋਹਲੀ ਦੇ ਘਰੋਂ ਆ ਰਹੇ ਸਨ। ਸੇਠ ਜੀ ਨੇ ਪੁਤਰ ਨੂੰ ਬੈਠਕ ਵਿਚ ਪੱਖੇ ਦੇ ਹੇਠਾਂ ਬੈਠਿਆਂ ਵੇਖ ਕੇ ਹਾਲ ਚਾਲ ਪੁਛਿਆ।

ਅਮਰ ਨੇ ਪਿਤਾ ਨੂੰ ਚਿੰਤਿਤ ਵੇਖ ਕੇ ਪੁਛ ਲਿਆ, "ਚਾਚਾ ਕੀ ਹਾਲ ਹੈ ?"

"ਚਲੋ ਜ਼ਰਾ ਵਕੀਲ ਭਾਈ ਨੂੰ ਵੇਖ ਲਉ। ਉਨ੍ਹਾਂ ਨੂੰ ਕਲ ਰਾਤ ਤੋਂ ਤੇਜ਼ ਬੁਖ਼ਾਰ ਹੈ। ਡਾਕਟਰ ਅਗਰਵਾਲ ਦੋ ਵਾਰ ਆ ਚੁਕੇ ਨੇ। ਤੂੰ ਵੀ ਦੇਖ ਲੈ।"

ਅਮਰ ਉਠ ਪਿਆ। ਕੋਹਲੀ ਡਿਉਢੀ ਦੇ ਸੱਜੇ ਹਥ ਖਸ ਦੀ ਟੱਟੀ ਲਗੇ ਕਮਰੇ ਵਿਚ। ਪੁਸ਼ਪਾ ਭਾਬੀ ਮਥੇ ਤੇ ਛੋਟਾ ਝੂੰਡ ਕਢ ਕੇ ਸਹੁਰੇ ਦੇ ਮਥੇ ਤੇ ਬਰਫ਼ ਦੀ ਪੱਟੀ ਕਰ ਰਹੀ ਸੀ।

"ਆਉ ਆਉ, ਅਮਰ ਬੇਟੇ ਤੈਨੂੰ ਵੀ ਪ੍ਰੇਸ਼ਾਨ ਕੀਤਾ।" ਅਮਰ ਦੇ ਪੈਰੀਂ ਪੈਣਾਂ ਦੇ ਉਤਰ ਵਿਚ ਬਾਬੂ ਬੋਲੇ, "ਸਭ ਸਮਝ ਰਹੇ ਨੇ, 'ਕਬੀਰਾ ਜਾਤ ਪੁਕਾਰਿਆ, ਚੜ੍ਹ ਚੰਦਨ ਕੀ ਡਾਰ।' ਅਸੀਂ ਏਨੀ ਜਲਦੀ ਜਾਣ ਵਾਲੇ ਨਹੀਂ। ਪੀਡੀ ਕਾਠੀ ਹੈ। ਜੇ ਕੋਈ ਟੁਰ ਵੀ ਪਏ ਤਾਂ ਕੀ ਲੱਤ ਪਕੜ ਕੇ ਖਿਚ ਲਵੋਗੇ ? "ਡੈਥ ਇਜ਼ ਦੀ ਔਨਲੀ ਸਰਟੈਨਟੀ।" ਅਮਰ ਨੂੰ ਹੈਰਾਨੀ ਨਾ ਹੋਈ। ਕੋਹਲੀ ਬੁਖ਼ਾਰ ਵਿਚ ਅਕਸਰ ਬੁੜਾਉਂਦੇ ਸਨ।

ਮਹਿੰਦਰ ਪਲੰਘ ਦੇ ਕੋਲ ਕੁਰਸੀ ਤੇ ਬੈਠਾ ਸੀ। ਉਹਨੇ ਕੁਰਸੀ ਤੋਂ ਉਠ ਕੇ ਜਗਹ ਦਿਤੀ। ਅਮਰ ਕੋਹਲੀ ਦੀ ਨਬਜ਼ ਵੇਖਣ ਲਗਾ। ਕੋਹਲੀ ਬੋਲਦਾ ਗਿਆ। "ਚੰਗਾ ਹੋਇਆ ਤੂੰ ਆ ਗਿਆ। ਤੂੰ ਸਮਝਦਾਰ ਹੈਂ, ਨਰਿੰਦਰ ਨੂੰ ਤਾਰ ਵਾਰ ਦੇ ਕੇ ਪ੍ਰੇਸ਼ਾਨ ਕਰਨ ਦੀ ਲੋੜ ਨਹੀਂ। ਤਿੰਨ ਦਿਨ ਪਹਿਲਾਂ ਹੀ ਸ਼ੌਕ ਨਾਲ ਪਹਾੜ ਤੇ ਗਿਆ ਹੈ। ਜੇ ਮੈਂ ਜਾਣਾ ਹੋਇਆ ਤਾਂ ਕੀ ਉਹ ਰੋਕ ਲਏਗਾ ? ਕੀ ਫ਼ਾਇਦਾ......।" ਪਲ ਭਰ ਸੋਚਿਆ, "ਸੁਣ ਪੁਤਰ ਨਰਿੰਦਰ ਨੂੰ ਕਹਿਣਾ ਕਿ ਆਪਣਾ ਮਨ ਮਾਰ ਕੇ ਆਪਣੀ ਸਮਝ ਦੇ ਖ਼ਿਲਾਫ਼ ਕੁਝ ਨਾ ਕਰੇ। ਬੰਸ ਵੰਸ ਦੀ ਗੱਲ ਫ਼ਜ਼ੂਲ। ਔਲਡ ਆਰਡਰ ਚੇਂਜਥ ਯੀਲਡਿੰਗ, ਪਲੇਸ ਟੂ ਨੀਯੂ। ਤੁਸੀਂ ਲੋਕ ਮੰਨਦੇ ਹੋ, ਆਲ ਬੀਲੀਫ਼ ਐਂਡ ਨਾਲਜ ਇਜ਼ ਐਕਸ਼ਨ ਆਫ਼ ਬਰੇਨ। ਕਾਂਸ਼ੀਅਸ ਇਜ਼ ਸੋਲ। ਮਨੁੱਖ ਦੀ ਚੇਤਨਾ ਹੀ ਆਤਮਾ......ਫ਼ਰੀਡਮ ਫ਼ਰਾਮ ਫ਼ੀਲੰਗ ਚੇਤਨਾ ਦਾ ਅੰਤ !" ਅੱਖਾਂ ਬੰਦ ਹੋ ਗਈਆਂ। ਕੁਝ ਅਰਥਹੀਨ ਸ਼ਬਦ......ਤੰਦਰਾ ਵਿਚ ਚੁਪ।

ਭਾਬੋ ਕਮਰੇ ਵਿਚ ਆਈ, "ਬਹੂ, ਪੱਟੀ ਮੈਂ ਰਖਦੀ ਹਾਂ, ਤੂੰ ਆਰਾਮ ਕਰ ਲੈ।" ਉਹਦੇ ਉਠਣ ਨਾਲ ਤੇ ਭਾਬੋ ਦੇ ਬੈਠਣ ਨਾਲ ਪਲੰਘ ਕੁਝ ਹਿਲ ਗਿਆ। ਕੋਹਲੀ ਦੀਆਂ ਅੱਖਾਂ ਖੁਲ੍ਹੀਆਂ, "ਉਹ ਬਹੂ ਤੂੰ ਹੈਂ !" ਅਸੀਸ ਵਿਚ ਬਾਂਹ ਉਚੀ ਕੀਤੀ, "ਬਹੂ ਸੁਣ।" ਪੁਸ਼ਪਾ ਨੇ ਸਿਰ ਸਹੁਰੇ ਵਲ ਝੁਕਾ ਦਿਤਾ,"ਬਹੂ ਤੂੰ ਮੇਰੀ ਤੀਜੀ ਧੀ, ਡਾਟਰ ਇਨ ਲਾ ਐਂਡ ਡਾਟਰ...। ਟਵਾਈਸ ਡਾਟਰ। ਬਲੈਸ ਯੂ ਟਵਾਈਸ ! ਜੋ ਤੈਨੂੰ ਸਤਾਏ ਘੋਰ ਪਾਪੀ।"

ਬਹੂ ਪੱਲਾ ਅੱਖਾਂ ਤੇ ਦਬਾ ਕੇ ਸਿਰ ਝੁਕਾ ਕੇ ਚਲੀ ਗਈ। ਭਾਬੋ ਨੇ ਬੁਲ੍ਹ ਦੰਦਾਂ ਵਿਚ ਟੁਕ ਲਏ ਤੇ ਸਿਰ ਨੀਵਾਂ ਸੁਟ ਦਿਤਾ।

ਕੋਹਲੀ ਬੜਾਂਦੇ ਗਏ, "......ਪਰਲੋਕ ਵਿਚ ਦੋ ਚੁੱਲੂ ਪਾਣੀ ਲਈ ਤਰਸ਼ਣ ਦਾ ਵਹਿਮ। ਪਿਤਰਾਂ ਦੇ ਸ਼ਰਾਧਾਂ ਦੇ ਨਾਂ ਤੇ ਬ੍ਰਾਹਮਣਾਂ ਨੂੰ ਡੈਥ ਡਿਊਟੀ ਦਿਓ। ਬ੍ਰਾਹਮਣ ਦਾ ਢਿਡ ਪਰਲੋਕ ਮਾਲ ਭੇਜਣ ਦੀ ਏਜੰਸੀ। ਕਦੀ ਸਵਰਗ ਪਹੁੰਚੇ ਮਾਲ ਦੀ ਰਸੀਦ ਆਈ ? ਇਤਨੇ ਸਭੀ ਗਏ ਮਾਲ ਲਦਾਏ ਲਦਾਏ, ਉਤ ਤੇ ਕੋਈ ਨਾ ਆਇਉ ਜਾ ਸੋਂ ਪੂਛੋ ਜਾਏ। ਬ੍ਰਾਹਮਣ ਏਜੰਟ ਸਿਰਫ਼ ਹਿੰਦੂ ਦਾ ਮਾਲ ਸਵਰਗ ਪਹੁੰਚਾਂਦਾ ਹੈ। ਬਾਕੀ ਦੁਨੀਆਂ ਦੀ ਆਤਮਾ ਪਰਲੋਕ

ਵਿਚ ਭੁਖੀ ਪਿਆਸੀ ਰਹਿੰਦੀ ਹੈ। ਸਭ ਜਾਲ ਬਟਾ ਹਾ ਹਾ ਹਾ...। ਠਗਨੀ ਭਮਕਾਏ ਨੈਨਾ..." ਫਿਰ ਤੰਦਰਾ ਦੀ ਚੁਪ। ਅਮਰ ਨੇ ਕੋਹਲੀ ਦੀ ਬਾਂਹ ਹੌਲੀ ਜਿਹੀ ਪਲੰਘ ਤੇ ਰਖ ਦਿਤੀ।

ਅਮਰ ਹੌਲੀ ਜਿਹੀ ਉਠਿਆ। ਇਕ ਪਾਸੇ ਹੋ ਮਹਿੰਦਰ ਨਾਲ ਗੱਲ ਕੀਤੀ। ਅਮਰ ਨੇ ਨੁਸਖ਼ਾ ਧਿਆਨ ਨਾਲ ਦੇਖ ਆਪ ਟੈਂਪਰੇਚਰ ਲਿਆ। ਬੁਖ਼ਾਰ ਫਿਰ ਦੋ ਹੋ ਗਿਆ ਸੀ। ਅਮਰ ਨੇ ਰਾਇ ਦਿਤੀ, "ਨੁਸਖ਼ਾ ਠੀਕ ਹੈ, ਪੈਰਾਂ ਤੇ ਵੀ ਪਾਣੀ ਦੀ ਪੱਟੀ ਰਖੋ।" ਕੋਹਲੀ ਨੀਂਦ ਵਿਚ ਘੁਰਾੜੇ ਮਾਰਨ ਲਗੇ।

ਪੁਸ਼ਪਾ ਭਾਬੀ ਨੂੰ ਕੋਹਲੀ ਦਾ ਖ਼ਾਸ ਆਸ਼ੀਰਵਾਦ। ਭਾਬੋ ਦੇ ਅਥਰੂ, ਸ਼ਰਾਧ ਦੇ ਝੂਠੇ ਵਿਸ਼ਵਾਸ ਤੇ ਕੋਹਲੀ ਦੇ ਲੈਕਚਰ ਨਾਲ ਅਮਰ ਦੇ ਮਨ ਵਿਚ ਖੁਦਬੁਦ ਹੋ ਰਹੀ ਸੀ। ਅਮਰ ਵਿਹੜੇ ਵਲ ਗਿਆ।

"ਕਹੋ ਭਾਬੀ ਬਹੁਤ ਥਕ ਗਈ ?"

ਭਾਬੀ ਲਕ ਸਿਧਾ ਕਰਨ ਲਈ ਵਿਹੜੇ ਵਿਚ ਮੰਜੀ ਤੇ ਲੇਟ ਗਈ ਸੀ। ਹੱਥ ਦੀ ਪਖੀ ਨਾਲ ਹਵਾ ਕਰ ਰਹੀ ਸੀ।

"ਆਉ ਅਮਰ ਭਈਏ।" ਭਾਬੀ ਉਠ ਕੇ ਮੰਜੀ ਦੇ ਸਿਰਹਾਣੇ ਹੋ ਗਈ। ਪੈਰ ਜ਼ਮੀਨ ਤੇ। ਭਾਬੀ ਨੇ ਪੁਆਂਦੀ ਖ਼ਾਲੀ ਥਾਂ ਵਲ ਅਮਰ ਨੂੰ ਬੈਠਣ ਦਾ ਇਸ਼ਾਰਾ ਕੀਤਾ।

"ਇੰਨਾ ਘਬਰਾ ਕਿਉਂ ਗਈ ?" ਅਮਰ ਨੇ ਬੈਠ ਕੇ ਪੁਛਿਆ, "ਬਾਬੂ ਤੇ ਬੁਖ਼ਾਰ ਵਿਚ ਬੜਾਂਦੇ ਹੀ ਨੇ। ਮਾਮੂਲੀ ਮੌਸਮੀ ਬੁਖ਼ਾਰ ਹੈ।"

"ਮੈਂ ਕੀ ਘਬਰਾਣਾ ਏਂ।" ਭਾਬੀ ਨੇ ਡੂੰਘਾ ਸਾਹ ਭਰਿਆ। ਹੱਥ ਦੀ ਪਖੀ ਨਾਲ ਆਪਣੇ ਆਪ ਤੇ ਅਮਰ ਨੂੰ ਹਵਾ ਕਰਦੀ ਬੋਲੀ, "ਇਨ੍ਹਾਂ ਲੋਕਾਂ ਨੂੰ ਸਮਝ। ਕੋਈ ਬੁਖ਼ਾਰ ਵਿਚ ਬੜਾਉਣ ਦਾ ਮਤਲਬ ਕਢੇ, ਜਵਾਬ ਦੇਏ ਤੇ ਕੀ ਕਿਹਾ ਜਾਏ!"

ਪੁਸ਼ਪਾ ਅਮਰ ਨੂੰ ਨਰਿੰਦਰ ਵਾਂਗ ਹੀ ਮੰਨਦੀ ਸੀ। ਦੋਹਾਂ ਦੇਵਰਾਂ ਨਾਲ ਨਿਰਸੰਕੋਚ ਸਹਿਜ ਵਰਤਾਉ। ਭਾਬੀ ਨੇ ਦਸਿਆ, "ਬਾਬੂ ਸਵੇਰੇ ਵੀ ਬੜਾ ਰਹੇ ਸਨ : ਅਸੀਂ ਬਹੁਤ ਸੁਖੀ ਸੰਤੁਸ਼ਟ ਜਾਵਾਂਗੇ। ਮੈਨੂੰ ਕੋਈ ਗ਼ਮ ਨਹੀਂ। ਸਰੀਰ ਛੱਡ ਦਿਤਾ ਤੇ ਫਿਰ ਆਤਮਾ ਦੀ ਭੁੱਖ ਪਿਆਸ ਕਿਹੀ......ਕਿਹੀ ਹਵਸ! ਤੁਸੀਂ ਜਾਣਦੇ ਹੀ ਹੋ, ਬਾਬੂ ਇਹ ਗੱਲ ਬਿਨਾਂ ਬੁਖ਼ਾਰ ਦੇ ਵੀ ਕਹਿੰਦੇ ਨੇ। ਭਾਬੋ ਨੇ ਹੋਰ ਹੀ ਸਮਝ ਲਿਆ। ਤਸੱਲੀ ਦੇਣ ਲੱਗੀ : ਦਿਲ ਛੋਟਾ ਨਾ ਕਰੋ, ਤੁਸੀਂ ਠੀਕ ਹੋ ਜਾਉ, ਅਸੀਂ ਪੋਤਾ ਗੋਦ ਲੈ ਲਵਾਂਗੇ। ਬਾਬੂ ਭੜਕ ਉਠੇ : ਤੂੰ ਮੈਨੂੰ ਝੂਠਾ ਸਮਝਦੀ ਏਂ। ਮੈਂ ਅੰਤ ਵੇਲੇ ਵੀ ਝੂਠ ਬੋਲਾਂਗਾ। ਤੇਰੇ ਦਿਲ ਵਿਚ ਉਹੀ ਖਟਕ ਏ। ਪਤਾ ਨਹੀਂ ਕੀ ਕੀ ਕਹਿ ਗਏ। ਫਿਰ ਉਹੀ ਬੜਾ ਰਹੇ ਸਨ।" ਪੁਸ਼ਪਾ ਫੂੰਕਾਰ ਵਿਚ ਕਹਿ ਗਈ, "ਜਦੋਂ ਵੇਖੋ, ਮੇਰੇ ਤੇ ਦੋਸ਼ ਸੁਟਦੀ ਏ......।"

ਪੁਸ਼ਪਾ ਭਾਬੀ ਦੀ ਫੂੰਕਾਰ ਦਾ ਕਾਰਣ ਅਮਰ ਜਾਣਦਾ ਸੀ। ਮਹਿੰਦਰ ਦਾ ਵਿਆਹ ਕੋਹਲੀ ਸਾਹਬ ਨੇ ਜ਼ਮਾਨੇ ਦੇ ਖ਼ਿਆਲ ਨਾਲ ਚੰਗੀ ਉਮਰ ਵਿਚ ਕੀਤਾ। ਗੌਨਾ ਵਿਆਹ ਨਾਲ ਨਾਲ। ਵਿਆਹ ਦੇ ਤਿੰਨ ਸਾਲ ਬਾਅਦ ਵੀ ਬਹੂ ਦੀ ਗੋਦ ਹਰੀ ਨਾ ਹੋਈ। ਪੁਸ਼ਪਾ ਨੂੰ ਬੱਚੇ ਚੰਗੇ ਨਾ ਲੱਗਦੇ ਹੋਣ ਇਹ ਗੱਲ ਨਹੀਂ ਸੀ। ਲੇਖਰਾਜ ਦੇ ਛੋਟੇ ਬੱਚੇ ਬੱਚੀਆਂ ਨੂੰ ਖ਼ੂਬ ਖਿਡਾਂਦੀ ਦੁਲਾਰਦੀ ਸੀ। ਬੱਚਿਆਂ ਦੇ ਗੂੰਹ ਮੂਤਰ ਤੋਂ ਹਿਚਕ ਨਹੀਂ। ਉਨ੍ਹਾਂ ਦਿਨਾਂ ਵਿਚ ਬਾਜ਼ਾਰ ਵਿਚ ਵਡੇ ਵਡੇ ਵਲਾਇਤੀ ਬਬੂਏ ਆਂਦੇ ਸਨ। ਹੁਣ ਜਿਨ੍ਹਾਂ ਨੂੰ ਪਲਾਸਟਕ ਦੇ

ਖਿਡਾਉਣੇ ਕਹਿੰਦੇ ਹਾਂ, ਓਦੋਂ ਮਸਾਲੇ ਜਾਂ ਸੈਲੋਲਾਈਡ ਦੇ ਹੁੰਦੇ ਸਨ। ਜੈ ਰਾਣੀ ਸੰਨ 29 ਵਿਚ ਆਈ ਸੀ ਤਾਂ ਦਿੱਲੀ ਤੋਂ ਖ਼ੂਬ ਵਡੇ ਵਡੇ ਦੋ ਬਬੂਏ ਲੈ ਆਈ ਸੀ, ਕਮਰੇ ਵਿਚ ਕਾਰਨਿਸ ਦੀ ਸਜਾਵਟ ਲਈ।

ਪੁਸ਼ਪਾ ਸਿਲਾਈ ਕਸੀਦਾ ਚੰਗਾ ਜਾਣਦੀ ਸੀ। ਦੋਹਾਂ ਬਬੂਆਂ ਲਈ ਮੁੰਡੇ ਕੁੜੀਆਂ ਵਰਗੇ ਸੁੰਦਰ ਕਪੜੇ ਕਈ ਜੋੜੇ ਬਣਾ ਦਿਤੇ। ਅਦਲ ਬਦਲ ਕੇ ਪਵਾਂਦੀ ਸੀ। ਸਾਲ ਡੇਢ ਸਾਲ ਇੰਝ ਹੀ ਲੰਘ ਗਿਆ।

ਇਕ ਦਿਨ ਲੇਖਰਾਜ ਦੀ ਵਹੁਟੀ ਨੇ ਹਮਦਰਦੀ ਨਾਲ ਕਿਹਾ, "ਵਿਚਾਰੀ ਨੂੰ ਗੋਦ ਸੁੰਨੀ ਦਾ ਗ਼ਮ ਹੈ। ਇਸ ਤਰ੍ਹਾਂ ਹੀ ਸ਼ੌਕ ਪੂਰਾ ਕਰੇ।" ਪੁਸ਼ਪਾ ਸ਼ਰਮਾ ਗਈ। ਬਬੂਏ ਅਲਮਾਰੀ ਵਿਚ ਬੰਦ ਕਰ ਦਿਤੇ।

ਲੇਖਰਾਜ ਦੀ ਵਹੁਟੀ ਨੇ ਕਹਿ ਦਿਤਾ ਸੀ, ਦੇਖਦੀਆਂ ਸਭ ਸਨ। ਬਹੂ ਦੀ ਸੁੰਨੀ ਗੋਦ ਨਾਲ ਭਾਬੋ ਆਪ ਫ਼ਿਕਰਮੰਦ, ਬਹੂ ਨਾਲ ਡੂੰਘੀ ਹਮਦਰਦੀ। ਆਪਣੀ ਮਾਂ ਸੱਸ ਤੋਂ ਸੁਣੇ ਪਹਾੜੀਆਂ ਦੇ ਦਸੇ ਟੋਟਕੇ ਟੂਣੇ ਪੂਜਾ ਵਰਤ ਪਾਠ ਬਹੂ ਤੋਂ ਕਰਵਾਉਣ ਲੱਗੀ।

ਪੁਸ਼ਪਾ ਪੁੰਨਿਆ ਦਾ ਵਰਤ ਰਖ ਕੇ ਸਤਨਾਰਾਇਣ ਦੀ ਕਥਾ ਸੁਣਦੀ। ਤੇਰਸ ਦਾ ਵਰਤ ਰਖ ਕੇ ਸ਼ਿਵਜੀ ਪੂਜਾ ਲਈ ਮੰਦਰ ਜਾਂਦੀ। ਸੰਤਾਨ ਪੁਤਰ ਹੋਵੇ, ਇਸ ਲਈ ਵੀਰਵਾਰ ਵਰਤ ਰਖ ਕੇ ਕੇਲੇ ਦੀ ਪੂਜਾ ਕਰਦੀ ਅਤੇ ਸ਼ਾਮੀਂ ਬਿਨਾਂ ਲੂਣ ਤੋਂ ਵੇਸਣ ਖਾਂਦੀ।

ਚੰਦਰਕਾ ਮਾਤਾ ਘਰ ਵਿਚ ਸੀ। ਹਰ ਵਰਤ ਵੇਲੇ ਮਾਤਾ ਦੇ ਦਰਸ਼ਨ ਕਰਦੀ। ਇਹ ਸਭ ਕੁਝ ਵਕੀਲ ਸਾਹਬ ਤੋਂ ਚੋਰੀ ਹੁੰਦਾ।

ਸੰਨ 1932 ਵਿਚ ਜੈ ਰਾਣੀ ਆਈ ਤਾਂ ਧੀ ਅਤੇ ਬਹੂ ਵਿਚ ਸਲਾਹ ਹੋਈ। ਜੈ ਰਾਣੀ ਦਿੱਲੀ ਲਾਹੌਰ ਵਿਚ ਨਵੀਆਂ ਨਵੀਆਂ ਗੱਲਾਂ ਸਿਖ ਗਈ ਸੀ। ਬੋਲੀ, "ਭਾਬੋ, ਵਰਤ ਪੂਜਾ ਵਾਲਾ ਟੋਟਕਾ ਤੂੰ ਜੋ ਚਾਹੇਂ ਕਰਾ, ਪਰ ਇਕ ਵਾਰੀ ਭਾਬੀ ਨੂੰ ਡਾਕਟਰਨੀ ਨੂੰ ਜ਼ਰੂਰ ਵਿਖਾ ਦੇ।"

ਓਦੋਂ ਕਵੀਨ ਮੇਰੀ ਹਸਪਤਾਲ, ਜੋ ਹੁਣ ਕਸਤੂਰਬਾ ਹਸਪਤਾਲ ਬਣ ਗਿਆ, ਨਵਾਂ ਨਵਾਂ ਖੁਲਿਆ ਸੀ। ਭਾਬੀ ਨੂੰ ਜੈ ਰਾਣੀ ਹਸਪਤਾਲ ਦੀ ਵੱਡੀ ਡਾਕਟਰਨੀ ਦੇ ਬੰਗਲੇ ਲੈ ਗਈ। ਸੋਲਾਂ ਰੁਪਏ ਫ਼ੀਸ ਦੇ ਕੇ ਵਿਖਾਇਆ।

ਮੇਮ ਡਾਕਟਰਨੀ ਨੇ ਬੜੀ ਚੰਗੀ ਤਰ੍ਹਾਂ ਵੇਖਿਆ। ਰਾਇ ਦਿਤੀ : ਬਹੂ ਸਭ ਤਰ੍ਹਾਂ ਨਾਲ ਠੀਕ ਹੈ। ਬੱਚਾ ਹੋ ਜਾਣਾ ਚਾਹੀਦਾ ਹੈ।

ਜੈ ਰਾਣੀ ਨੇ ਡਬਲ ਤਸੱਲੀ ਲਈ ਮਿਸ਼ਨ ਕਿਨੇਡ ਜ਼ਨਾਨਾ ਹਸਪਤਾਲ ਦੀ ਵੱਡੀ ਮੇਮ ਡਾਕਟਰਨੀ ਦੇ ਘਰ ਵੀ ਪੁਸ਼ਪਾ ਨੂੰ ਵਿਖਾ ਲਿਆ। ਕਿਨੇਡ ਦੀ ਡਾਕਟਰਨੀ ਦੀ ਰਾਇ ਵਿਚ ਵੀ ਪੁਸ਼ਪਾ ਪੂਰੀ ਤਰ੍ਹਾਂ ਤੰਦਰੁਸਤ, ਸੰਤਾਨ ਉਤਪਤੀ ਲਈ ਸਮਰਥ। ਇਸ ਡਾਕਟਰਨੀ ਨੇ ਪੁਛਿਆ, "ਇਹਦਾ ਮਰਦ ਤੇ ਠੀਕ ਹੈ। ਉਹਨੂੰ ਡਾਕਟਰ ਨੂੰ ਦਿਖਾਇਆ ਹੈ?"

ਪੁਸ਼ਪਾ ਅੰਗਰੇਜ਼ੀ ਨਹੀਂ ਜਾਣਦੀ ਸੀ। ਅੰਗਰੇਜ਼ੀ ਜੈ ਰਾਣੀ ਨੇ ਵੀ ਨਹੀਂ ਪੜ੍ਹੀ ਸੀ। ਹੁਣ ਅੰਗਰੇਜ਼ੀ ਬੋਲਣ ਵਾਲਿਆਂ ਵਿਚ ਰਹਿ ਕੇ ਮਤਲਬ ਸਮਝ ਲੈਂਦੀ ਸੀ। ਉਹਨੇ

ਡਾਕਟਰਨੀ ਦਾ ਸਵਾਲ ਭਾਬੀ ਕੋਲੋਂ ਆਪਣੀ ਬੋਲੀ ਵਿਚ ਪੁਛਿਆ, "ਡਾਕਟਰਨੀ ਪੁਛਦੀ ਹੈ ਮਹਿੰਦਰ ਤੇ ਠੀਕ ਹੈ ਨਾ ?"

"ਭਲੇ ਚੰਗੇ ਨੇ ।" ਪੁਸ਼ਪਾ ਨੇ ਸ਼ਰਮਾ ਕੇ ਜਵਾਬ ਦਿਤਾ ।

"ਭਲੇ ਚੰਗੇ ਨੇ ।" ਜੈ ਰਾਣੀ ਨੇ ਫਿਰ ਕੱਸ ਕੇ ਪੁਛਿਆ, "ਵੈਸੇ ਤੇ ਕਮਜ਼ੋਰ ਨਹੀਂ ?"

ਪੁਸ਼ਪਾ ਦੀ ਗਰਦਨ ਝੁਕ ਗਈ, "ਸ਼ਹਜ਼ੋਰ ਕਮਜ਼ੋਰ ਕੌਣ ਜਾਣੇ । ਸਾਡੀ ਸਮਝ ਵਿਚ ਸਭ ਠੀਕ ਏ ।"

ਜੈ ਰਾਣੀ ਨੇ ਸਮਝਾਇਆ, "ਇਲਾਜ ਕਰਵਾਣਾ ਹੈ ਤਾਂ ਡਾਕਟਰਨੀ ਕੋਲੋਂ ਕਾਹਦੀ ਸ਼ਰਮ ! ਡਾਕਟਰਨੀ ਪੁਛਦੀ ਹੈ, ਤੇਰੀ ਤਸੱਲੀ ਹੁੰਦੀ ਹੈ ?"

ਪੁਸ਼ਪਾ ਨੇ ਝਿਜਕ ਨਾਲ ਹਾਮੀ ਭਰੀ, ਪਰ ਜੈ ਰਾਣੀ ਦੇ ਮਨ ਵਿਚ ਸ਼ੰਕਾ ਬਣੀ ਰਹੀ ।

ਜੈ ਰਾਣੀ ਨੇ ਭਾਬੋ ਨੂੰ ਦਸਿਆ । ਭਾਬੋ ਕੋਲੋਂ ਕੋਹਲੀ ਨੇ ਸੁਣਿਆ । ਡਾਕਟਰਨੀ ਕੋਲੋਂ ਸਲਾਹ ਲੈਣ ਲਈ ਉਨ੍ਹਾਂ ਦੀ ਵੀ ਮਰਜ਼ੀ ਸੀ । ਸਥਿਤੀ ਕੁਝ ਸਾਫ਼ ਹੋ ਰਹੀ ਸੀ । ਹੁਣ ਸਮੱਸਿਆ ਦਾ ਸਮਾਧਾਨ ਮਹਿੰਦਰ ਲਈ ਡਾਕਟਰ ਦੀ ਰਾਇ ਤੇ ਨਿਰਭਰ ਸੀ ।

ਦੂਜੀ ਵੱਡੀ ਲੜਾਈ ਤੋਂ ਪਹਿਲਾਂ ਲਖਨਊ ਵਿਚ ਇਕ ਜਰਮਨ ਡਾਕਟਰ ਬਾਰੇਲ ਹਾਜ਼ ਦਾ ਬੜਾ ਨਾਂ ਸੀ । ਡਾਕਟਰ ਜ਼ਨਾਨੀਆਂ ਮਰਦਾਂ ਦੀਆਂ ਯੋਨੀ ਦੀਆਂ ਕਮਜ਼ੋਰੀਆਂ, ਬਾਂਝਪਨ, ਨਪੁੰਸਕਤਾ ਆਦਿ ਦੇ ਇਲਾਜ ਦਾ ਵਿਸ਼ੇਸ਼ੱਗ ਸੀ । ਕੋਹਲੀ ਨੇ ਡਾਕਟਰ ਤੋਂ ਸਲਾਹ ਲਈ ।

ਡਾਕਟਰ ਨੇ ਕਿਹਾ, "ਕੇਸ ਨੂੰ ਐਗਜ਼ਾਮਨ ਅਤੇ ਦੂਜੇ ਟੈਸਟ ਕੀਤੇ ਬਿਨਾਂ ਕੁਝ ਨਹੀਂ ਕਿਹਾ ਜਾ ਸਕਦਾ । ਕਮਜ਼ੋਰੀ ਕਈ ਤਰ੍ਹਾਂ ਦੀ । ਔਰਤ ਨੂੰ ਸੰਤੋਸ਼ ਹੋ ਜਾਣ ਤੇ ਵੀ ਹਾਰਮੋਨਜ਼ ਦੀ ਕਮੀ ਨਾਲ ਗਰਭ ਨਹੀਂ ਠਹਿਰਦਾ । ਇਸ ਕਮੀ ਦਾ ਇਲਾਜ ਵੀ ਹੋ ਸਕਦਾ ਹੈ । ਪਰ ਵੇਖਣ ਅਤੇ ਟੈਸਟਾਂ ਬਿਨਾਂ ਕੁਝ ਨਹੀਂ ਕਿਹਾ ਜਾ ਸਕਦਾ ।"

ਜਿਸ ਤਰ੍ਹਾਂ ਪੁਸ਼ਪਾ ਦੀ ਡਾਕਟਰੀ ਮੁਆਇਨੇ ਦੀ ਗੱਲ ਜੈ ਰਾਣੀ, ਭਾਬੋ ਦੀ ਰਾਹੀਂ ਕੋਹਲੀ ਤਕ ਪੁਜੀ ਸੀ, ਉਸੇ ਤਰ੍ਹਾਂ ਜਰਮਨ ਡਾਕਟਰ ਦੀ ਸਲਾਹ ਦਾ ਸੁਝਾ ਭਾਬੋ ਜੈ ਰਾਣੀ ਪੁਸ਼ਪਾ ਦੀ ਰਾਹੀਂ ਮਹਿੰਦਰ ਤਕ ਪਹੁੰਚ ਸਕਦਾ ਸੀ । ਬਹੂ ਤੇ ਸੱਸ ਅਤੇ ਨਨਾਣ ਦੇ ਹੁਕਮ ਨਾਲ ਚੁਪਚਾਪ ਡਾਕਟਰਨੀ ਕੋਲ ਚਲੀ ਗਈ । ਮਹਿੰਦਰ ਨੂੰ ਕੋਈ ਪਕੜ ਕੇ ਡਾਕਟਰ ਕੋਲ ਕਿਵੇਂ ਲੈ ਜਾਂਦਾ । ਉਹਦੇ ਆਤਮ ਸਨਮਾਨ ਦਾ ਸਵਾਲ ਸੀ । ਉਹਦੇ ਕੋਲੋਂ ਪੁਛਦਾ ਕੌਣ ? ਉਤਸੁਕਤਾ ਘਰ ਵਿਚ ਸਭ ਨੂੰ । ਪਖਵਾੜਾ ਬੀਤ ਗਿਆ । ਜੈ ਰਾਣੀ ਨੇ ਪੁਸ਼ਪਾ ਨਾਲ ਗੱਲ ਕੀਤੀ, "ਮੈਂ ਤੈਨੂੰ ਜਰਮਨ ਡਾਕਟਰ ਦੀ ਗੱਲ ਦਸੀ ਸੀ ?"

ਪੁਸ਼ਪਾ ਨੇ ਗਰਦਨ ਲਟਕਾਈ ਪਤੀ ਦਾ ਉਤਰ ਨਨਾਣ ਨੂੰ ਦਸ ਦਿਤਾ, "ਮੈਂ ਤੈਨੂੰ ਡਾਕਟਰਨੀ ਕੋਲ ਜਾਣ ਨੂੰ ਨਹੀਂ ਕਿਹਾ ਤੂੰ ਜਾਣਦੀ ਏਂ ਮੈਂ ਭਲਾ ਚੰਗਾ ਹਾਂ । ਕਿਸ ਗੱਲ ਲਈ ਜਾਵਾਂ ਡਾਕਟਰ ਕੋਲ ? ਬਾਲ ਬੱਚਾ ਹੋ ਜਾਂਦਾ ਤੇ ਠੀਕ ਸੀ, ਨਹੀਂ ਹੋਇਆ, ਈਸ਼ਵਰ ਦੀ ਮਰਜ਼ੀ । ਬਾਬੂ ਭਾਬੋ ਨੂੰ ਪੋਤਰੇ ਦੀ ਖਵਾਹਿਸ਼ ਹੈ । ਸਾਲ ਦੋ ਸਾਲ ਵਿਚ ਨਰਿੰਦਰ ਦੀ ਵਹੁਟੀ ਆ ਜਾਏਗੀ । ਉਨ੍ਹਾਂ ਦੀ ਮੁਰਾਦ ਪੂਰੀ ਹੋ ਜਾਏਗੀ । ਤੈਨੂੰ ਕਿਸ ਗੱਲ ਦਾ ਦੁਖ !"

"ਮੈਨੂੰ ਕੀ ਦੁਖ !" ਪੁਸ਼ਪਾ ਨੇ ਕਹਿ ਦਿਤਾ, "ਤੁਹਾਨੂੰ ਫ਼ਿਕਰ ਨਹੀਂ ਤੇ ਮੈਨੂੰ ਕੀ ਫ਼ਿਕਰ। ਹਾਂ ਆਪਣੇ ਘਰ ਵਾਲਿਆਂ ਨੂੰ ਕਹਿ ਦਿਉ, ਜੋ ਮੈਨੂੰ ਬਾਂਝ ਬਾਂਝ ਕਹਿ ਰਹੀਆਂ ਨੇ। ਮੈਂ ਆਪ ਡਾਕਟਰਨੀ ਕੋਲ ਨਹੀਂ ਗਈ। ਭਾਬੋ ਬੀਬੀ ਜੀ ਨੂੰ ਪੁਛੋ ਮੈਨੂੰ ਕਿਉਂ ਲੈ ਗਈਆਂ ?"

"ਉਸਦੀ ਮਰਜ਼ੀ !" ਜੈ ਰਾਣੀ ਨੇ ਬੇਬਸੀ ਨਾਲ ਕਿਹਾ।

ਪੁਸ਼ਪਾ ਨਨਾਣ ਤੋਂ ਛੋਟੀ ਸੀ। ਮਹਿੰਦਰ ਵੀ ਛੋਟਾ ਭਰਾ, ਪਰ ਜੈ ਰਾਣੀ ਪਿਆਰ ਵਿਚ ਉਸ ਨੂੰ ਆਪਣੇ ਬਰਾਬਰ ਹੀ ਸਮਝਦੀ ਤੇ ਹਰ ਇਕ ਗੱਲ ਕਰ ਲੈਂਦੀ।

"ਬੀਬੀ ਜੀ, ਇਕ ਗੱਲ ਪੁਛਾਂ ?" ਪੁਸਪਾ ਬੋਲੀ।

"ਕਿਉਂ ਨਹੀਂ ਜੋ ਮਰਜ਼ੀ ਪੁਛ।"

ਪੁਸ਼ਪਾ ਝਿਜਕ ਗਈ, "ਨਹੀਂ ਰਹਿਣ ਦਿਉ, ਤੁਸੀਂ ਨਾਰਾਜ਼ ਹੋ ਜਾਉਗੇ।"

"ਮੈਂ ਤੇਰੇ ਨਾਲ ਕਦੀ ਨਾਰਾਜ਼ ਹੋਈ ਹਾਂ ? ਦਿਲ ਵਿਚ ਆਈ ਗੱਲ ਪੁਛੇਂਗੀ ਕਿਉਂ ਨਹੀਂ ? ਸਾਨੂੰ ਵੀ ਧੁਕ ਧੁਕ ਲੱਗੀ ਰਹੇਗੀ।"

"ਤੁਸੀਂ ਬੁਰਾ ਮੰਨ ਜਾਉਗੇ।" ਪੁਸ਼ਪਾ ਨੇ ਫਿਰ ਟਾਲਿਆ। ਨਨਾਣ ਕੋਲੋਂ ਹੌਂਸਲਾ ਮਿਲਣ ਤੇ ਝਿਜਕਦਿਆਂ ਝਿਜਕਦਿਆਂ ਕਹਿ ਦਿਤਾ, "ਬੀਬੀ ਜੀ ਭਾਬੋ ਜੀ ਨੇ ਕਿਹਾ ਤੇ ਤੁਸੀਂ ਮੈਨੂੰ ਕੰਨ ਪਕੜ ਕੇ ਡਾਕਟਰਨੀ ਕੋਲ ਲੈ ਗਏ। ਹੁਣ ਇਨ੍ਹਾ ਨੂੰ ਕੋਈ ਕੁਝ ਕਿਉਂ ਨਹੀਂ ਕਹਿੰਦਾ ?"

ਜੈ ਰਾਣੀ ਦੋ ਮਿੰਟ ਚੁਪ ਰਹਿ ਕੇ ਬੋਲੀ, "ਪੁਸ਼ਪਾ ਤੇਰੀ ਗੱਲ ਠੀਕ, ਪਰ ਮੈਂ ਸੱਚ ਕਵ੍ਹਾ ਤੇ ਬੁਰਾ ਮੰਨ ਜਾਏਂਗੀ।"

"ਮੈਂ ਸੱਚ ਦਾ ਬੁਰਾ ਕਿਉਂ ਮੰਨਾਂਗੀ ਬੀਬੀ ਜੀ।" ਪੁਸ਼ਪਾ ਦੀ ਗਰਦਨ ਤਣ ਗਈ, "ਨਾ ਦਸੋ ਤੇ ਮੇਰੇ ਸਿਰ ਦੀ ਸੌਂਹ ਬੀਬੀ ਜੀ। ਮੇਰੀ ਜੋ ਗਲਤੀ ਹੈ, ਖੋਟ ਹੈ, ਮੇਰੇ ਮੂੰਹ ਤੇ ਕਹੋ।"

"ਲੈ ਸੁਣ ! ਡਾਕਟਰਨੀ ਦੇ ਕੋਲ ਤੇ ਐਵੇਂ ਹੀ ਲੈ ਗਈ ਸਾਂ।" ਜੈ ਰਾਣੀ ਦੇ ਲਹਿਜੇ ਵਿਚ ਗੁੱਸਾ, "ਡਾਕਟਰਨੀ ਕਹਿ ਦੇਂਦੀ, ਤੇਰੇ ਵਿਚ ਖੋਟ ਹੈ, ਤੂੰ ਇਸ ਲਾਇਕ ਨਹੀਂ ਤੇ ਭਾਬੋ ਦੁਨੀਆਂ ਜਹਾਨ ਸਿਰ ਤੇ ਚੁਕ ਲੈਂਦੀ—ਮਹਿੰਦਰ ਦਾ ਦੂਜਾ ਵਿਆਹ ਕਰੋ, ਦੂਜੀ ਵਹੁਟੀ ਲਿਆਉ। ਡਾਕਟਰ ਮਹਿੰਦਰ ਵਿਚ ਖੋਟ ਦਸ ਦਏ, ਤਾਂ ਤੂੰ ਕੀ ਕਰ ਲਏਂਗੀ ?"

ਪੁਸ਼ਪਾ ਦੀਆ ਅੱਖਾਂ ਵਿਚ ਛਲ ਛਲ ਹੰਝੂ। ਮੂੰਹ ਪੱਲੇ ਵਿਚ ਛੁਪਾ ਲਿਆ। ਜੈ ਰਾਣੀ ਨੇ ਪੁਸ਼ਪਾ ਨੂੰ ਕਲਾਵੇ ਵਿਚ ਲੈ ਲਿਆ। ਉਹਦੇ ਆਪਣੀਆਂ ਗਲ੍ਹਾਂ ਤੇ ਵੀ ਹੰਝੂਆਂ ਦੀ ਧਾਰ।

"ਦੇਖ ਪੁਸ਼ਪੀ, ਮੈਂ ਤੇ ਇਹ ਸਭ ਦੇਖ ਕੇ ਆਪ ਫੁਕਦੀ ਜਾ ਰਹੀ ਹਾਂ। ਤੂੰ ਮੇਰੀ ਜ਼ਬਾਨ ਖੁਲਵਾਈ। ਭਾਬੋ ਤੇ ਪੋਤੇ ਪੋਤੀ ਦੀ ਹਵਸ ਵਿਚ ਪਾਗਲ। ਮੈਨੂੰ ਡਰ ਸੀ ਕਿ ਭਾਬੋ ਸਾਡੇ ਜਾਣ ਤੋਂ ਬਾਅਦ ਕੋਈ ਦੂਜਾ ਤੂਫ਼ਾਨ ਨਾ ਖੜਾ ਕਰ ਦਏ।"

ਜੈ ਰਾਣੀ ਨੇ ਹਮਦਰਦੀ ਕੀਤੀ। ਪੁਸ਼ਪਾ ਦਾ ਮੂੰਹ ਖੁਲ੍ਹਾ ਸੀ ਸੋ ਹੋਰ ਬੋਲ ਗਈ,

"ਬੀਬੀ ਜੀ, ਭਾਬੋ ਨੂੰ ਜੋ ਅਰਮਾਨ ਹਨ, ਪੂਰੇ ਕਰ ਲਏ। ਮੇਰੀ ਤੇ ਸਰ ਜਾਏਗੀ, ਪਰ ਹੁਣ ਮੈਨੂੰ ਵਰਤ ਪੂਜਾ ਕਰਨ ਲਈ ਕੋਈ ਨਾ ਕਹੇ।"

ਅਮਰ ਤੇ ਭਾਬੀ ਅਗੇ ਪਿਛੇ ਕਮਰੇ ਵਿਚ ਆਏ। ਬਾਬੂ ਦੇ ਹਲਕੇ ਘੁਰਾੜਿਆਂ ਅਤੇ ਸਾਹਾਂ ਤੇ ਡੂੰਘੀ ਨੀਂਦ ਵਿਚ ਹੋਣ ਦਾ ਅੰਦਾਜ਼ਾ। ਅਮਰ ਨੇ ਪਲ ਭਰ ਬਾਬੂ ਨੂੰ ਵੇਖ ਕੇ ਬਹੁਤ ਹੌਲੀ ਉਨ੍ਹਾਂ ਦੇ ਪਿੰਡੇ ਨੂੰ ਹੱਥ ਲਾਇਆ। ਤਾਪ ਘਟ ਲਗਿਆ।

ਭਾਬੀ ਦੇ ਇਸ਼ਾਰੇ ਨਾਲ ਮਹਿੰਦਰ ਕੁਰਸੀ ਤੋਂ ਉਠ ਪਿਆ। ਭਾਬੀ ਪਾਣੀ ਦੀ ਪੱਟੀ ਰਖਣ ਲਈ ਕੁਰਸੀ ਤੇ ਬੈਠ ਗਈ। ਅਮਰ ਨੇ ਮਹਿੰਦਰ ਦੇ ਕੰਨ ਵਿਚ ਕਿਹਾ, "ਹੁਣ ਬੁਖ਼ਾਰ ਉਤਰ ਰਿਹਾ ਹੈ, ਠੰਢੀ ਪੱਟੀ ਸਿਰਫ਼ ਸਿਰ ਤੇ ਰਖੋ। ਬੁਖ਼ਾਰ ਵਧਦਾ ਦਿਸੇ ਤਾਂ ਪੈਰਾਂ ਤੇ ਵੀ ਰਖਣਾ।"

ਭਾਬੋ ਉਠ ਕੇ ਅਮਰ ਕੋਲ ਆ ਗਈ, "ਬੇਟੇ ਰਾਤ ਇਥੇ ਹੀ ਰਹਿ ਜਾ। ਡਾਕਟਰ ਬੁਲਾਉਣ ਦੀ ਲੋੜ ਹੋਵੇ ਤਾਂ ਬਹੁਤ ਘਬਰਾਹਟ ਲੱਗਦੀ ਹੈ।"

"ਚਿੰਤਾ ਨਾ ਕਰੋ ਹੇਠਾਂ ਵਿਹੜੇ ਵਿਚ ਹੀ ਲੇਟਾਂਗਾ।" ਅਮਰ ਨੇ ਹੌਂਸਲਾ ਦੇਂਦਿਆਂ ਕਿਹਾ, "ਨੱਥੂ ਜਦੋਂ ਮਰਜ਼ੀ ਬੁਲਾ ਲਿਆਏ।"

ਅਮਰ ਭਾਬੀ ਦੀ ਗੱਲ ਭੁਲ ਨਹੀਂ ਸੀ ਸਕਦਾ।

ਹਰੀਆ ਨੇ ਵਿਹੜੇ ਵਿਚ ਖ਼ੂਬ ਛਿੜਕਾਵ ਕਰ ਰਖਿਆ ਸੀ। ਅਮਰ ਲਈ ਪਲੰਘ ਵਿਛਾ ਕੇ ਟੇਬਲ ਫ਼ੈਨ ਲਾ ਦਿਤਾ। ਇਸ ਆਰਾਮ ਵਿਚ ਵੀ ਅਮਰ ਨੂੰ ਨੀਂਦ ਨਹੀਂ ਸੀ ਆ ਰਹੀ। ਉਹ ਭਾਬੋ, ਬਾਬੂ, ਮਹਿੰਦਰ ਅਤੇ ਪੁਸ਼ਪਾ ਨੂੰ ਸਕਿਆਂ ਨਾਲੋਂ ਵਧ ਮੰਨਦਾ ਸੀ। ਵਿਆਹ ਲਈ ਨਾਂਹ ਕਰਕੇ ਨਰਿੰਦਰ ਘਰ ਤੋਂ ਵਖਰਾ ਰਹਿਣ ਲੱਗ ਪਿਆ ਤਾਂ ਉਨ੍ਹਾਂ ਦੀ ਅਸ਼ਾਂਤੀ ਹੋਰ ਵਧ ਗਈ ਸੀ। ਨਰਿੰਦਰ ਦੀ ਵਿਆਹ ਨਾ ਕਰਨ ਦੀ ਸਲਾਹ ਤੇ ਵੀ ਅਮਰ ਸਹਿਮਤ।

ਨਰਿੰਦਰ ਕਹਿੰਦਾ : ਵਿਆਹ ਜੀਵਨ ਦੀ ਪੂਰਣਤਾ ਲਈ ਸਾਰੀ ਉਮਰ ਲਈ ਪ੍ਰੇਮ ਦਾ ਸੰਬੰਧ ਨਹੀਂ, ਮਜਬੂਰੀ ਹੈ। ਜਵਾਨ ਕੁੜੀ ਮੁੰਡੇ ਦੇ ਮਿਲਾਪ ਨਾਲ ਕੁਦਰਤੀ ਹੀ ਸੰਤਾਨ ਦਾ ਭਾਰ ਆ ਪੈਣਾ......ਬਾਕੀ ਜੀਵਨ ਉਸ ਭਾਰ ਨੂੰ ਨਿਭਾਹੁਣ ਦੀ ਮਜਬੂਰੀ। ਸਾਡੀ ਬਰਾਦਰੀ ਸਮਾਜ ਵਿਚ ਪਤਨੀ ਪ੍ਰੇਮ ਨਹੀਂ ਮਜਬੂਰੀ ਵਿਚ ਸਵਾਮੀ ਭਗਤੀ ਨਿਭਾਉਂਦੀ ਹੈ। ਉਹ ਆਪਣੀ ਗੱਲ ਨੂੰ ਸਾਬਤ ਕਰਨ ਲਈ ਰਿਸ਼ਤੇਦਾਰਾਂ, ਗੁਆਂਢੀਆਂ ਅਤੇ ਵਾਕਿਫ਼ਾਂ ਦੇ ਅਨੇਕਾਂ ਉਦਾਹਰਣ ਦਸ ਦੇਂਦਾ। ਅਜਿਹੇ ਬੰਧਨ ਨਾਲ ਉਮਰ ਭਰ ਲਈ ਦੁਖ ਸਹੇੜਨ ਦਾ ਫ਼ਾਇਦਾ ?

ਕੋਹਲੀ ਪਰਿਵਾਰ ਦੀ ਗੱਲ ਨਾਲ ਅਮਰ ਨੂੰ ਰਜ਼ਾ ਦੀ ਗੱਲ ਯਾਦ ਆ ਗਈ। ਰਜ਼ਾ ਨੂੰ ਐਮ. ਐਸ. ਕਰਨ ਦੀ ਧੁਨ। ਪਛਤਾ ਰਿਹਾ ਸੀ, ਨਿਕਾਹ ਕਿਉਂ ਕਰ ਬੈਠਾ ! ਐਮ. ਐਸ. ਦੀ ਤਿਆਰੀ ਕਰੇ ਜਾਂ ਬੀਵੀ ਨੂੰ ਸੰਤੁਸ਼ਟ ? ਅਮਰ ਅਤੇ ਨਰਿੰਦਰ ਜਾਣਦੇ ਸਨ, ਰਜ਼ਾ ਨੇ ਇੰਨੀ ਜਲਦੀ ਵਿਆਹ ਕਰਨਾ ਸ਼ੌਕ ਨਾਲ ਨਹੀਂ, ਡਾਕਟਰੀ ਪੜ੍ਹਾਈ ਦਾ ਖ਼ਰਚ ਲੈਣ ਲਈ ਮਰਜ਼ੀ ਨਾ ਹੁੰਦਿਆਂ ਹੋਇਆਂ ਵੀ ਮਜਬੂਰੀ ਵਿਚ ਮੰਨਿਆ ਸੀ, ਪਰ ਨਿਕਾਹ ਦੇ ਬਾਅਦ ਬੀਵੀ ਨਾਲ ਪਹਿਲੀ ਮੁਲਾਕਾਤ ਨਾਲ ਹੋਰ ਹੀ ਗੱਲ।

ਨਿਕਾਹ ਦੇ ਵਕਤ, ਰਜ਼ਾ ਦੀ ਵਹੁਟੀ ਦੀ ਨਵੀਂ ਜਵਾਨੀ, ਲਚੀਲਾ ਲਿਸ਼ ਲਿਸ਼ ਕਰਦਾ ਬਦਨ ! ਸਡੌਲ ਕਸੇ, ਚਿਕਨੇ ਕੋਮਲ, ਉਭਾਰ। ਚੇਹਰਾ ਨਮਕੀਨ ਖਿੜਿਆ ਸਾਂਵਲਾ !

ਕਟਹਲ ਦੇ ਕੋਇਆਂ (ਪਕੇ ਹੋਏ ਕਟਹਲ ਦੇ ਬੀਜ) ਵਰਗੀਆਂ ਵੱਡੀਆਂ ਵੱਡੀਆਂ ਅੱਖਾਂ ਵਿਚ ਚੰਚਲ ਕਾਲੀਆਂ ਪੁਤਲੀਆਂ ਤਿੱਖਾ ਨਕ ਨਕਸ਼ਾ ! ਰੋਮ ਰੋਮ ਵਿਚ ਚਟਕਦੀ ਚੁੰਬਕ ਬਿਜਲੀ !

ਗੇਤੀ ਦੀ ਮਾਂ ਤਰਾਈ ਦੇ ਕਸਾਬ ਦੀ ਧੀ ਸੀ। ਮੀਆਂ ਸ਼ਮਸੁਦੀਨ ਦੀ ਉਸ ਤੇ ਨਜ਼ਰ ਪਈ ਤਾਂ ਰੀਝ ਗਿਆ। ਕਸਾਬ ਨੂੰ ਰਕਮ ਦੇ ਕੇ ਉਹਦੀ ਧੀ ਨਾਲ ਨਿਕਾਹ ਕਰ ਲਿਆ। ਮੀਆਂ ਨੇ ਨਵੀਂ ਬੀਵੀ ਨੂੰ ਦੋ ਸਾਲ ਹਲਦਵਾਨੀ ਵਿਚ ਮਕਾਨ ਲੈ ਕੇ ਰਖਿਆ। ਫਿਰ ਲਖਨਊ ਲੈ ਆਏ। ਗੇਤੀ ਨੇ ਮਾਂ ਦੀ ਕਾਠੀ ਤੇ ਨਕ-ਨਕਸ਼ ਲਿਆ। ਉਸ ਤੇ ਸ਼ਹਿਰ ਦੇ ਨਾਜ਼ ਅੰਦਾਜ਼ ਦੀ ਪਾਣ।

ਸ਼ਮਸੁਦੀਨ ਨੇ ਦਾਜ ਵਿਚ ਮਕਾਨ ਦੇਣ ਦਾ ਇਕਰਾਰ ਕੀਤਾ ਸੀ। ਨਿਕਾਹ ਦੇ ਬਾਅਦ ਦੁਲਹਨ ਰਸਮੀ ਤੌਰ ਤੇ ਰਜ਼ਾ ਦੇ ਘਰ ਗਈ। ਉਥੇ ਥਾਂ ਦੀ ਬਹੁਤ ਥੁੜ। ਤੀਸਰੇ ਦਿਨ ਰਜ਼ਾ ਉਹਨੂੰ ਲੈਕੇ ਵਜ਼ੀਰਗੰਜ ਦੀ ਗਲੀ ਵਿਚ ਗੇਤੀ ਦੀ ਮਾਂ ਦੇ ਮਕਾਨ ਵਿਚ ਚਲਾ ਗਿਆ। ਉਹ ਦੁਲਹਨ ਦੇ ਚੁੰਬਕ ਨਾਲ ਬੇਸਬਰ, ਚਾਹੁੰਦਾ ਕਿ ਹੋਰਾਂ ਨੂੰ ਨਸਾ ਦਏ। ਉਹੀ ਹਾਲ ਗੇਤੀ ਦਾ, ਅੱਖਾਂ ਅਤੇ ਹਾਵ-ਭਾਵ ਵਿਚ ਹਰ ਵੇਲੇ ਮਸਤੀ। ਗੇਤੀ ਮੌਕਾ ਬਣਾ ਲਦੇ। ਅਜਿਹੇ ਮਾਮਲਿਆਂ ਵਿਚ ਔਰਤ ਦੀ ਸੂਝ ਬੂਝ ਬੜੀ ਤੇਜ਼। ਗੇਤੀ 'ਹਾਏ ਅਲਾਹ' ਕਹਿ ਕੇ ਉਹਦੇ ਆਵੇਸ਼ ਨੂੰ ਹੋਰ ਭੜਕਾਏ......ਇਨਸਾਨ ਹੋ ਜਾਂ ਜਿੰਨ। ਹੱਡੀ ਹੱਡੀ ਚੂਰ ਕਰ ਦਿਤੀ। ਕਾਮ ਖੇਡ ਦੇ ਵੀਹ ਪੈਂਤਰੇ।

ਨਿਕਾਹ ਵੇਲੇ ਛੁਟੀ ਦੇ ਤਿੰਨ ਹਫ਼ਤੇ ਬਾਕੀ ਸਨ। ਛੁਟੀਆਂ ਖ਼ਤਮ ਹੋਣ ਤੇ ਰਜ਼ਾ ਨੂੰ ਹੋਸਟਲ ਮੁੜਣ ਦੀ ਮਜਬੂਰੀ। ਛੇ ਦਿਨ ਵਿਆਕੁਲ ਉਡੀਕ, ਰਾਤ ਸਹੁਰਿਆਂ ਦੇ ਕਟ ਸਕੇ। ਛੇ ਦਿਨ ਕਦੀ ਹੀ ਬੀਤਦੇ। ਕਦੀ ਦੁਪਹਿਰ ਬਾਅਦ, ਕਦੀ ਪਹਿਲਾਂ ਕਿਸੇ ਦੀ ਸਾਈਕਲ ਮੰਗ ਕੇ ਜ਼ਰੂਰੀ ਕੰਮ ਕਹਿ ਉਹ ਵਜ਼ੀਰਗੰਜ ਹੋ ਆਉਂਦਾ।

ਕੋਈ ਜਵਾਰ ਹਮੇਸ਼ਾਂ ਹੀ ਚੜ੍ਹਿਆ ਨਹੀਂ ਰਹਿ ਸਕਦਾ। ਪੰਜ ਮਹੀਨੇ ਸਿਖ਼ਰ, ਫਿਰ ਭਾਟੇ ਦਾ ਸ਼ੁਰੂ। ਦਿਸੰਬਰ ਵਿਚ ਇੰਮਤਿਹਾਨ ਸਿਰ ਤੇ। ਰਜ਼ਾ ਭਵਿਖ ਦੀ ਚਿੰਤਾ ਵਿਚ ਇਮਤਿਹਾਨ ਵਲੋਂ ਬੇਪ੍ਰਵਾਹੀ ਨਹੀਂ ਸੀ ਕਰ ਸਕਦਾ। ਦਿਨ ਵਿਚ ਵਜ਼ੀਰਗੰਜ ਜਾਣ ਦੀ ਕੀ ਗੱਲ, ਛਨਿਛਰਵਾਰ ਰਾਤ ਵੀ ਉਹ ਚੌਕ ਦਰਵਾਜ਼ੇ ਤੇ ਨਾਨਬਾਈ ਦੇ ਘਰ ਰਜ ਕੇ ਪੜ੍ਹਨ ਲਈ ਹੋਸਟਲ ਵਿਚ ਹੀ ਰਹਿ ਜਾਂਦਾ। ਉਹ ਸਭ ਕਿਤਾਬਾਂ ਖ਼ਰੀਦ ਨਹੀਂ ਸੀ ਸਕਿਆ। ਜਮਾਤੀਆਂ ਨਾਲ ਪੜ੍ਹਦਾ ਜਾਂ ਫਿਰ ਉਨ੍ਹਾਂ ਤੋਂ ਕਿਤਾਬਾਂ ਮੰਗ ਕੇ ਪੜ੍ਹਦਾ।

ਨਿਰਾਸ਼ਾ ਵਿਚ ਗੇਤੀ ਦਾ ਮੂੰਹ ਸੁਜ ਜਾਂਦਾ......ਇਥੇ ਨਹੀਂ ਆਇਆ ਤੇ ਕਿਧਰੇ ਹੋਰ ਗਿਆ। ਮੈਡੀਕਲ ਕਾਲਿਜ ਦੀਆਂ ਮਰਦਮਾਰ ਮਿਸੀਆਂ ਨਰਸਾਂ ਦੀ ਸ਼ਹਿਰ ਵਿਚ ਮਸ਼ਹੂਰੀ ਸੀ, ਦਿਨ ਦੁਪਹਿਰ ਵੇਲੇ ਮਰਦਾਂ ਦੇ ਲਕ ਬਾਂਹ ਪਾ ਕੇ ਖਿਚਕੇ ਲੈ ਜਾਣ। ਜਵਾਨ ਸ਼ੌਹਰ ਦੇ ਸਤਵੀਂ ਰਾਤ ਵੀ ਘਰ ਨਾ ਆਉਣ ਦੀ ਵਜ੍ਹਾ ਉਹ ਹੋਰ ਕੀ ਸਮਝਦੀ। ਡਾਕਟਰੀ ਦੀ ਜਾਨਮਾਰ ਪੜ੍ਹਾਈ ਦਾ ਉਹਨੂੰ ਕੀ ਪਤਾ ? ਮਰਦਾਂ ਦੇ ਬਾਰੇ ਇਹੀ ਸੁਣਿਆ ਵੇਖਿਆ ਸੀ......ਇਸੇ ਲਈ ਉਨ੍ਹਾਂ ਨੂੰ ਚਾਰ ਜ਼ਨਾਨੀਆਂ ਜਾਇਜ਼। ਅੱਬਾ ਬਹੁਤ ਦੀਨਦਾਰ, ਉਨ੍ਹਾਂ ਦੀ ਪਹਿਲੀ ਬੀਵੀ ਮਰ ਚੁਕੀ ਸੀ। ਦੋ ਨਿਕਾਹੀ ਬੀਵੀਆਂ, ਉਨ੍ਹਾਂ ਦੇ ਇਲਾਵਾ ਅਫ਼ਵਾਹਾਂ। ਮਤਰੇਈ ਮਾਂ ਤੋਂ ਵੱਡਾ ਭਰਾ, ਸੁਬਹਾਨ ਅਲਾ ! ਗੇਤੀ ਦੀ ਮਾਂ ਡਰਦੀ ਧੀ ਨੂੰ ਮਤਰੇਏ ਭਰਾ ਦੇ ਸਾਹਮਣੇ ਨਾ ਹੋਣ ਦੇਂਦੀ।

ਗੇਤੀ, ਉਹਦੀ ਮਾਂ ਅਤੇ ਗੁਆਂਢਣਾਂ ਵਿਚ ਗੱਲਬਾਤ ਲਈ ਉਹੀ ਵਿਸ਼ੇ—ਇਸ ਉਸ ਘਰ ਖ਼ਾਨਦਾਨ ਦੇ ਰਾਜ਼, ਮਰਦਾਂ ਜ਼ਨਾਨੀਆਂ ਦੇ ਐਸੇ ਵੈਸੇ ਤੱਲਕਾਤ, ਪੀਰਾਂ ਫ਼ਕੀਰਾਂ ਦੀਆਂ ਕਰਾਮਾਤਾਂ ਦੇ ਕਿੱਸੇ, ਰਸੋਈ ਸਬਜ਼ੀ, ਸ਼ਾਦੀਆਂ ਗ਼ਮੀਆਂ ਦੇ ਜ਼ਿਕਰ। ਸਵਾ ਸਾਲ ਬੀਤਦੇ ਗੇਤੀ ਦੇ ਪਹਿਲਾ ਮੁੰਡਾ।

ਰਜ਼ਾ ਫ਼ਾਈਨਲ ਇਮਤਿਹਾਨ ਵਿਚ ਸਰਜਰੀ ਵਿਚ ਫ਼ਸਟ ਆਇਆ ਸੀ। ਪ੍ਰਿੰਸੀਪਲ ਸਰਜਨ ਭਾਰਗਵ ਅਤੇ ਫ਼ਾਰਮਾਕਲੋਜੀ ਦੇ ਪ੍ਰੋਫ਼ੈਸਰ ਹਾਮਿਦ ਅਤੇ ਪੈਥਾਲੋਜੀ ਦੇ ਪ੍ਰੋਫ਼ੈਸਰ ਜਾਇਸਵਾਲ ਉਹਦੇ ਤੇ ਮਿਹਰਬਾਨ। ਉਹਨੂੰ ਇਮਤਿਹਾਨ ਬਾਅਦ ਕਾਲਿਜ ਹਸਪਤਾਲ ਵਿਚ ਸਾਲ ਭਰ ਲਈ ਨੌਕਰੀ।

ਐਮ. ਬੀ. ਬੀ. ਐਸ. ਹੋ ਜਾਣ ਬਾਅਦ ਰਜ਼ਾ ਨੂੰ ਵਜ਼ੀਰਗੰਜ ਦੀ ਗਲੀ ਵਿਚ ਦਰਵਾਜ਼ੇ ਤੇ ਟਾਟ ਦੇ ਲਟਕੇ ਪਰਦੇ ਵਾਲੇ ਮਕਾਨ ਤੋਂ ਸ਼ਰਮਿੰਦਗੀ ਹੁੰਦੀ। ਦਲ੍ਹੀਜ ਵਿਚ ਪੈਰ ਰਖਦਿਆਂ ਹੀ ਰਸੋਈ, ਸਲੂਣੇ, ਲਕੜਾਂ ਦੇ ਧੂੰਏਂ ਦੀ ਖ਼ੁਸ਼ਬੂ ਵਿਚ ਮਿਲੀਆਂ ਪਸੀਨੇ ਦੀਆਂ ਅਤੇ ਹੋਰ ਗੰਦੀਆਂ ਬੋਆਂ। ਘਰ ਵਿਚ ਸਿਰਫ਼ ਬੱਚਿਆਂ ਦੀ ਤਬੀਅਤ ਜਾਂ ਦੂਜੀਆਂ ਤਕਲੀਫ਼ਾਂ ਦਾ ਜ਼ਿਕਰ। ਗੁਆਂਢੀਆਂ ਦੀਆਂ ਬਦਤਮੀਜ਼ੀਆਂ ਅਤੇ ਗੇਤੀ ਦੀ ਮਤਰੇਈ ਮਾਂ ਦੇ ਕਮੀਨੇ ਵਰਤਾਉ ਅਤੇ ਗੇਤੀ ਦੇ ਅੱਬਾ ਦੀਆਂ ਬੇ-ਇਨਸਾਫ਼ੀਆਂ ਦੀਆਂ ਸ਼ਿਕਾਇਤਾਂ : ਉਸ ਘਰ ਲਈ ਕੀ ਕੀ ਕੀਤਾ ਜਾਂਦਾ ਹੈ, ਇਸ ਘਰ ਦੀ ਕਿਸੇ ਨੂੰ ਫ਼ਿਕਰ ਨਹੀਂ। ਸ਼ਰਹਾ ਵਿਚ ਸਭ ਬੀਵੀਆਂ ਦਾ ਹੱਕ ਬਰਾਬਰ ਦਸਿਆ ਗਿਆ ਹੈ......। ਰਜ਼ਾ ਬੱਚਿਆਂ ਨੂੰ ਗੋਦ ਵਿਚ ਲੈਂਦਾ ਤਾਂ ਗਿਲੇ, ਬੋਅ ਭਰੇ ਲਗਦੇ। ਉਹਨੂੰ ਬੱਚਿਆਂ ਦੀ ਹਾਲਤ ਤੇ ਤਰਸ ਆਉਂਦਾ ਅਤੇ ਕੁਝ ਨਾ ਕਰ ਸਕਣ ਲਈ ਆਪਣੇ ਆਪ ਤੇ ਸ਼ਰਮਿੰਦਗੀ। ਇਥੋਂ ਤੀਕ ਕਿ ਗੇਤੀ ਦੇ ਕਪੜੇ, ਉਹਦਾ ਤੌਰ ਤਰੀਕਾ ਅਤੇ ਅਕੇਵੇਂ ਭਰੀਆਂ ਗੱਲਾਂ।

ਰਜ਼ਾ ਆਪਣੀ ਜ਼ਿੰਦਗੀ ਦਾ ਢੰਗ ਬਦਲਣਾ ਚਾਹੁੰਦਾ ਸੀ। ਪਹਿਲੀ ਲੋੜ ਸੀ, ਬੀਵੀ ਨੂੰ ਵਜ਼ੀਰਗੰਜ ਦੀ ਗਲੀ ਦੇ ਮਕਾਨ ਵਿਚੋਂ ਕਢ ਕੇ ਖੁਲ੍ਹੀ ਦੁਨੀਆਂ ਵਿਚ ਲਿਆਉਣਾ। ਰਜ਼ਾ ਨੂੰ ਕਾਲਿਜ ਹਸਪਤਾਲ ਵਿਚ ਦੋ ਕਮਰਿਆਂ ਦਾ ਕੁਆਰਟਰ ਮਿਲ ਗਿਆ ਸੀ। ਰਜ਼ਾ ਨੇ ਗੇਤੀ ਨੂੰ ਸਮਝਾਣ ਲਈ ਉਹਦੇ ਸਾਹਮਣੇ ਪਰਦੇ ਤੋਂ ਬਾਹਰਲੀ ਦੁਨੀਆਂ ਦੇ ਬੜੇ ਲੁਭਾਵਣੇ ਦ੍ਰਿਸ਼ ਖਿੱਚੇ। ਦਸਿਆ, "ਆਦਮੀ ਜ਼ਨਾਨੀ ਦੀ ਸੋਹਬਤ ਦੇ ਕਈ ਪੱਖ ਹਨ। ਅਸੀਂ ਨਾਲ ਨਾਲ ਦੁਨੀਆਂ ਨੂੰ ਵੇਖੀਏ, ਤੈਨੂੰ ਦੁਨੀਆਂ ਬਾਰੇ ਦਸਾਂ। ਬਹੁਤ ਵੱਡੇ ਅਤੇ ਉਚੀ ਹੈਸੀਅਤ ਦੇ ਰਈਸ, ਖ਼ਾਨਦਾਨੀ ਮੁਸਲਮਾਨ, ਹਾਈਕੋਰਟ ਦੇ ਚੀਫ਼ ਜੱਜ ਜ਼ਹੀਰ ਸਾਹਬ, ਜਿੰਨਾਹ ਸਾਹਬ, ਲਿਆਕਤ ਅਲੀ ਆਸਫ਼ ਅਲੀ ਦੀਆ ਬੇਗਮਾਂ ਬਿਨਾਂ ਬੁਰਕੇ ਜਲਸਿਆਂ ਮਜਲਿਸਾਂ ਵਿਚ ਆਉਂਦੀਆਂ ਜਾਂਦੀਆਂ ਹਨ। ਕੀ ਉਹ ਲੋਕ ਸ਼ਰਹ ਨਹੀਂ ਜਾਣਦੇ ? ......ਅਸੀਂ ਇਹ ਮਕਾਨ ਕਿਰਾਏ ਤੇ ਦੇ ਦਈਏ। ਅੰਮੀ ਜਾਨ ਇਥੇ ਹੀ ਰਹਿਣਾ ਚਾਹੁਣ ਤਾਂ ਉਨ੍ਹਾਂ ਦੀ ਮਰਜ਼ੀ। ਮੈਂ ਤੇ ਤੂੰ ਕਾਲਿਜ ਦੇ ਕੁਆਰਟਰ ਵਿਚ ਰਹੀਏ......।"

ਗੇਤੀ ਨੇ ਪਤੀ ਦੀ ਸਲਾਹ ਮਾਂ ਨੂੰ ਦਸੀ। ਮਾਂ ਨੇ ਜਵਾਈ ਨੂੰ ਫ਼ਿਟਕਾਰ ਦਿਤਾ, "ਮੇਰੀ ਧੀ ਹਰਗਿਜ਼ ਬੇਪਰਦਾ ਨਹੀਂ ਹੋ ਸਕਦੀ। ਮੈਂ ਜਾਨ ਦੇ ਦਿਆਂਗੀ ਪਰ ਬੇਗ਼ੈਰਤੀ ਬਰਦਾਸ਼ਤ ਨਹੀਂ ਕਰਾਂਗੀ। ਮੈਂ ਤੇ ਪਹਿਲਾਂ ਹੀ ਗੇਤੀ ਦੇ ਅੱਬਾ ਨੂੰ ਕਹਿ ਦਿਤਾ ਸੀ, ਦੇਖ ਭਾਲ ਕੇ ਰਿਸ਼ਤਾ ਕਰਨ। ਹੋਛੇ ਲੋਕਾਂ ਨਾਲ ਸਾਡੀ ਨਹੀਂ ਨਿਭਣੀ। ਜਿਸ ਹੱਥ ਤੋਂ

ਖਾਣ, ਉਹਨੂੰ ਹੀ ਨੋਚਣਾ ਸ਼ੁਰੂ ਕਰ ਦੇਣ। ਹੁਣੇ ਤੋਂ ਹੀ ਮੈਨੂੰ ਧੱਕੇ ਦੇਣ ਦੇ ਮਨਸੂਬੇ। ਆਪਣੇ ਆਪ ਨੂੰ ਮਾਲਕ ਸਮਝ ਕੇ ਕਿਸ ਘਮੰਡ ਵਿਚ ਹੈ।"

ਰਜ਼ਾ ਨੇ ਸ਼ੁਰੂ ਤੋਂ ਹੀ ਮਹਿਸੂਸ ਕੀਤਾ, ਗੇਤੀ ਦਾ ਵਰਤਾਵ ਆਮ ਬੀਵੀਆਂ ਵਰਗਾ ਅਧੀਨ ਬੀਵੀ ਦਾ ਨਹੀਂ ਸੀ। ਉਹ ਰਾਇ ਦੇ ਸਕਦਾ ਸੀ, ਪਰ ਫ਼ੈਸਲਾ ਉਹਦੀ ਸੱਸ ਅਤੇ ਉਹਦੀ ਬੀਵੀ ਦਾ ਹੁੰਦਾ। ਉਹਦੀ ਹੈਸੀਅਤ ਮਹਿਮਾਨ ਜਾਂ ਉਨ੍ਹਾਂ ਤੇ ਨਿਰਭਰ ਮਨੁੱਖ ਦੀ। ਸ਼ਮਸੁਦੀਨ ਨੇ ਜਵਾਈ ਨੂੰ ਡਾਕਟਰੀ ਪੜ੍ਹਾਈ ਲਈ ਤਿੰਨ ਸਾਲ ਦਾ ਖ਼ਰਚਾ ਦੋ ਹਜ਼ਾਰ ਰੁਪਈਏ ਅਤੇ ਪੱਕਾ ਮਕਾਨ ਤਕਰੀਬਨ ਪੰਜ ਹਜ਼ਾਰ ਰੁਪਏ ਕੀਮਤ ਦਾ ਇਕਰਾਰ ਕੀਤਾ ਸੀ, ਪਰ ਚਾਲਾਕ ਸਹੁਰੇ ਨੇ ਦਾਨ ਦੇਣ ਵਿਚ ਵੀ ਆਪਣੀ ਵਪਾਰਕ ਬੁਧੀ ਸੂਝ ਤੋਂ ਕੰਮ ਲਿਆ। ਏਨੇ ਖੁਲ੍ਹੇ ਦਾਜ ਦੇ ਬਦਲੇ ਧੀ ਦੇ ਨਾਂ ਪੰਦਰਾਂ ਹਜ਼ਾਰ ਮੇਹਰ ਲਿਖਵਾ ਲਿਆ ਸੀ।

ਗੇਤੀ ਦੀ ਮਾਂ ਧੀ ਸਮੇਤ ਜਿਸ ਮਕਾਨ ਵਿਚ ਸੀ, ਉਹ ਗੇਤੀ ਦੇ ਵਿਆਹ ਤੋਂ ਪਹਿਲਾਂ ਹੀ ਗੇਤੀ ਦੀ ਮਾਂ, ਧੀ ਅਤੇ ਧੀ ਦੀ ਔਲਾਦ ਦੇ ਨਾਂ ਰਜਿਸਟਰੀ ਸੀ। ਉਹ ਸਾਵਧਾਨੀ ਗੇਤੀ ਦੇ ਮਤਰੇਏ ਭਰਾਵਾਂ ਦੇ ਡਰ ਤੋਂ ਸੀ।

ਰਜ਼ਾ ਦੇ ਵਿਆਹ ਤੋਂ ਬਾਅਦ ਉਹਦੇ ਪਿਤਾ ਅਤੇ ਵੱਡੇ ਭਰਾ ਇਹ ਗੱਲ ਬਾਰ ਬਾਰ ਕਹਿੰਦੇ ਕਿ ਦਾਜ ਵਿਚ ਮਿਲੇ ਮਕਾਨ ਦੀ ਰਜਿਸਟਰੀ ਉਹਦੇ ਨਾਂ ਦੀ ਹੋ ਜਾਏ। ਸ਼ਮਸੁਦੀਨ ਦੀ ਰਾਇ ਵਿਚ ਇਹ ਫ਼ਜ਼ੂਲ ਖ਼ਰਚ ਅਤੇ ਬਖੇੜਾ ਸੀ। ਉਹਨੇ ਸਮਝਾਇਆ ਕਿ ਮਕਾਨ ਜਿਸ ਆਦਮੀ ਦੀ ਬੀਵੀ ਅਤੇ ਔਲਾਦ ਦੇ ਨਾਂ ਹੈ, ਅਸਲ ਵਿਚ ਉਹ ਉਸੇ ਦੀ ਮਲਕੀਅਤ। ਰਜ਼ਾ ਨੂੰ ਇਸ ਬਾਰੇ ਝਗੜਾ ਕਰਨ ਵਿਚ ਸ਼ਰਮਿੰਦਗੀ। ਉਹਨੂੰ ਪਛਤਾਵਾ : ਡਾਕਟਰੀ ਪੜ੍ਹਾਈ ਦੇ ਲੋਭ ਵਿਚ ਜ਼ਿੰਦਗੀ ਵੇਚ ਦਿਤੀ। ਨਰਿੰਦਰ ਅਤੇ ਅਮਰ ਨੂੰ ਨਸੀਹਤ ਕਰਦਾ : ਭਾਵੇਂ ਕਿਹੋ ਜਿਹਾ ਗ਼ਲਤ ਕੰਮ ਜਾਂ ਗੁਨਾਹ ਹੋ ਜਾਏ, ਹਰਜਾਨਾ ਦੇ ਕੇ ਛੁਟਕਾਰਾ ਹੋ ਸਕਦਾ ਹੈ ਪਰ ਗ਼ਲਤ ਵਿਆਹ ਅਤੇ ਉਹਦੇ ਨਤੀਜਿਆ ਤੋਂ ਮੁਕਤੀ ਅਸੰਭਵ। ਦੋ ਬੱਚੇ ਨਾ ਹੋ ਗਏ ਹੁੰਦੇ, ਮੈਂ ਮਿਹਰ ਦਾ ਕਰਜ਼ਾ ਜ਼ਿੰਦਗੀ ਭਰ ਕਿਸ਼ਤਾਂ ਦੇ ਕੇ ਚੁਕਾ ਦੇਂਦਾ ਪਰ ਨਾਦਾਨੀ ਦੀ ਕਰਤੂਤ ਇਨ੍ਹਾਂ ਤੋਂ ਸਾਡੀ ਰੂਹ ਕਿਵੇਂ ਸੁਰਖ਼ਰੂ ਹੋ ਸਕਦੀ ਹੈ।

ਰਜ਼ਾ ਨਾਲ ਹਮਦਰਦੀ ਵਿਚ ਨਰਿੰਦਰ ਉਹਦੇ ਤੇ ਹੀ ਖਿਝ ਪਿਆ : ਅਕਲ ਤੇ ਤੈਨੂੰ ਆਈ, ਪਰ ਸਹੁਰੇ ਦੀ ਧੀ ਲਈ ਖ਼ਾਵੰਦ ਦੀ ਜ਼ਰੂਰਤ ਦੇ ਲਈ ਵਿਕ ਜਾਣ ਦੇ ਬਾਅਦ। ਆਪਣੇ ਆਪ ਨੂੰ ਜੀਉਂਦਾ ਦਫ਼ਨਾ ਕੇ ਰੂਹ ਨੂੰ ਸੁਰਖ਼ਰੂ ਕਰਨ ਦੀ ਫ਼ਿਕਰ।

ਨਰਿੰਦਰ ਲਈ ਸਾਕ ਆਉਂਦੇ ਰਹਿੰਦੇ ਸਨ। ਭਾਬੋ ਪੁਤਰ ਦੇ ਵਿਆਹ ਲਈ ਕਾਹਲੀ ਵਿਚ ਦੋ ਵਾਰ ਕੁੜੀਆਂ ਨੂੰ ਪਸੰਦ ਕਰ ਕੁੜੀ ਵਾਲਿਆਂ ਨੂੰ ਆਸ ਲਾ ਆਈ ਸੀ। ਇਸ ਵਾਰ ਵੀ ਪੁਤਰ ਦੇ ਵਿਆਹ ਦੀ ਮਰਜ਼ੀ ਨਾ ਹੋਣ ਅਤੇ ਬਾਬੂ ਦੀ ਪੁਤਰ ਨੂੰ ਨਾ ਸਮਝਾਉਣ ਦੀ ਮਰਜ਼ੀ ਨਾਲ ਭਾਬੋ ਝੁੰਜਲਾ ਕੇ ਪੁਤਰ ਅਤੇ ਉਹਦੇ ਪਿਉ ਨਾਲ ਲੜ ਬੈਠੀ, ...."ਵਿਆਹ ਦੇ ਨਾਂ ਤੇ ਜਤੀ ਬਣ ਜਹਾਨ ਵਿਚ ਆਪਣਾ ਅਤੇ ਘਰ ਦਾ ਮੂੰਹ ਕਾਲਾ ਕਰਵਾਏਗਾ।"

ਬਾਬੂ ਨੇ ਪਤਨੀ ਦੀ ਅਸਾਵੀਂ ਹਾਲਤ ਵੇਖ, ਉਹਦੀ ਇਹ ਗੱਲ ਅਣਸੁਣੀ ਕਰ ਦਿਤੀ। ਨਰਿੰਦਰ ਉਨਾ ਸਹਿਨਸ਼ੀਲ ਨਹੀਂ ਸੀ, ਉਹਨੇ ਬਕ ਦਿਤਾ, "ਬਹੁਤ ਅਰਮਾਨ ਹੈ ਬਹੂ ਲਿਆਉਣ ਦਾ। ਮਾਸਟਰਨੀ ਬਹੂ ਲਿਆ ਕੇ ਤਰ ਗਈ ਉਵੇਂ ਹੀ ਤਰ ਜਾਏਗੀ। ਮੇਰੇ ਕਾਰਣ ਘਰ ਦਾ ਮੂੰਹ ਕਾਲਾ ਹੁੰਦਾ ਹੈ ਤਾਂ ਮੈਂ ਹੀ ਘਰ ਤੋਂ ਮੂੰਹ ਕਾਲਾ ਕਰ ਲਵਾਂਗਾ।"

ਨਰਿੰਦਰ ਦੇ ਵਿਆਹ ਦੇ ਮਾਮਲੇ ਵਿਚ ਪੁਸ਼ਪਾ ਦੀ ਹਮਦਰਦੀ ਸੱਸ ਨਾਲ। ਉਹ ਦੇਵਰ ਨੂੰ ਹਾਸੇ ਅਤੇ ਤਾਹਨਿਆਂ ਨਾਲ ਆਪਣੇ ਸਾਥ ਲਈ ਦਰਾਣੀ ਲਿਆਉਣ ਲਈ ਸਮਝਾਂਦੀ ਰਹਿੰਦੀ।

ਪੁਸ਼ਪਾ ਦੇ ਸ਼ੀਲ ਸੁਭਾ ਕਰਕੇ ਨਰਿੰਦਰ ਭਾਬੀ ਨੂੰ ਬਹੁਤ ਮੰਨਦਾ ਸੀ, ਉਹਦੀ ਖ਼ੁਸ਼ੀ ਅਤੇ ਸ਼ਾਂਤੀ ਲਈ ਬਹੁਤ ਕੁਝ ਕਰਨ ਨੂੰ ਤਿਆਰ, ਪਰ ਉਸ ਵੇਲੇ ਖਿਝ ਨਾਲ ਗੁੱਸੇ ਵਿਚ ਆ ਗਿਆ, "ਤੂੰ ਵਿਆਹ ਕਰਕੇ ਸੰਤੋਸ਼ ਪਾ ਰਹੀ ਏਂ। ਉਹੀ ਕੁਝ ਹੋਰਾਂ ਲਈ ਚਾਹੁੰਦੀ ਏਂ। ਦੂਜਿਆਂ ਦੇ ਕਲਪਣ ਵਿਚ ਤੈਨੂੰ ਕੀ ਸੁਖ ਮਿਲੇਗਾ ?"

ਨਰਿੰਦਰ ਨੂੰ ਛੋਟਾ ਭਰਾ ਸਮਝ ਕੇ ਪੁਸ਼ਪਾ ਉਹਦਾ ਬੜਾ ਲਿਹਾਜ਼ ਕਰ ਜਾਂਦੀ ਸੀ। ਪਰ ਪਤੀ ਤੋਂ ਅਸੰਤੋਸ਼ ਦੇ ਤਾਅਨੇ ਤੇ ਉਹ ਬਿਫਰ ਉਠੀ, "ਤੁਸੀਂ ਮੇਰਾ ਕਿਹੜਾ ਅਸੰਤੋਸ਼ ਜਾਂ ਕਲਪਣਾ ਵੇਖੀ ? ਕੰਨਾਂ ਨੂੰ ਹੱਥ ਲਾਉਂਦੀ ਹਾਂ, ਜੇ ਤੈਨੂੰ ਕੁਝ ਕਵ੍ਹਾਂ।"

ਭਾਬੋ ਨਾਲ ਨਰਿੰਦਰ ਦੀ ਬਕਝਕ ਦੇ ਦਸ ਬਾਰਾਂ ਦਿਨਾਂ ਬਾਅਦ ਨਰਿੰਦਰ ਨੇ ਘਰ ਵਿਚ ਜ਼ਿਕਰ ਕੀਤਾ : ਪੀ. ਐਚ. ਡੀ. ਲਈ ਥੀਸਿਸ ਅਗਸਤ ਤਕ ਪੂਰਾ ਕਰ ਦੇਣਾ ਜ਼ਰੂਰੀ ਹੈ। ਉਹਨੇ ਤਿੰਨ ਮਹੀਨੇ ਲਈ ਯੂਨੀਵਰਸਿਟੀ ਦੇ ਨੇੜੇ ਨਵਾਂ ਹੈਦਰਾਬਾਦ ਵਿਚ ਇਕ ਸਾਥੀ ਦੇ ਨਾਲ ਰਹਿਣ ਦਾ ਪ੍ਰਬੰਧ ਕਰ ਲਿਆ ਹੈ। ਲਾਇਬਰੇਰੀ ਦੇ ਨੇੜੇ ਰਹੇਗਾ ਅਤੇ ਇਕਾਂਤ ਵੀ। ਥੀਸਿਸ ਅਗਸਤ ਵਿਚ ਪੇਸ਼ ਹੋ ਗਿਆ ਅਤੇ ਅਗਲੇ ਮਾਰਚ ਵਿਚ ਉਹਨੂੰ ਪੀ. ਐਚ. ਡੀ. ਮਿਲ ਜਾਣ ਦੀ ਘੋਸ਼ਣਾ ਵੀ ਹੋ ਗਈ, ਪਰ ਨਰਿੰਦਰ ਘਰ ਨਾ ਪਰਤਿਆ।

ਨਰਿੰਦਰ ਦੇ ਚਲੇ ਜਾਣ ਤੇ ਘਰ ਵਿਚ ਉਦਾਸੀ ਛਾ ਗਈ। ਕੋਹਲੀ ਦੇ ਘਰ ਦੀ ਉਦਾਸੀ ਦਾ ਪ੍ਰਛਾਵਾਂ ਸੇਠ ਜੀ ਉਤੇ ਵੀ। ਅਮਰ ਨਹੀਂ ਮੰਨਦਾ ਸੀ, ਪਰ ਸੇਠ ਜੀ ਜਾਣਦੇ ਸਨ, ਅਮਰ ਤੇ ਬਚਪਨ ਤੋਂ ਨਰਿੰਦਰ ਦਾ ਅਸਰ ਸੀ। ਉਨ੍ਹਾਂ ਨੂੰ ਡਰ, ਅਮਰ ਵੀ ਨਰਿੰਦਰ ਦੇ ਰਾਹ ਤੇ ਜਾਏਗਾ। ਚਿੰਤਾ ਜ਼ੋਰ ਪਾਂਦੀ......ਕੀ ਭਾਗ ਵਿਚ ਨਿਰਬੰਸੀਆ ਹੋਣਾ ਹੀ ਲਿਖਿਆ ਹੈ। ਮਨ ਬਹੁਤ ਵਿਆਕੁਲ ਹੋ ਜਾਂਦਾ ਤਾਂ ਇਨਸ਼ਾ ਦੇ ਘਰ ਚਲੇ ਜਾਂਦੇ। ਇਨਸ਼ਾ ਨਾਲ ਗੱਲਾਂ ਕਰਦੇ, ਰਤਨੀ ਦੇ ਪੁਤਰਾਂ ਧੀਆਂ ਨੂੰ ਪਿਆਰ ਕਰਦੇ। ਦੋ ਇਕ ਵਾਰ ਇਨਸ਼ਾ ਦੇ ਕੰਨਾਂ ਵਿਚ ਫੁਸਫੁਸਾ ਦਿਤਾ, "ਜੇ ਰਤਨੀ ਦੀ ਥਾਵੇਂ ਮੁੰਡਾ ਹੁੰਦਾ।"

ਇਨਸਾ ਨੇ ਨਜ਼ਰ ਬਚਾਕੇ ਕਹਿ ਦਿਤਾ, "ਅਲਾਹ ਨੇ ਜੋ ਠੀਕ ਸਮਝਿਆ।"

ਅਮਰ ਦੁਬਿਧਾ ਵਿਚ। ਖ਼ਿਆਲਾਂ ਵਿਚ ਉਹ ਨਰਿੰਦਰ ਨਾਲ ਸਹਿਮਤ ਪਰ ਬਾਬੂ, ਭਾਬੋ, ਪੁਸ਼ਪਾ ਭਾਬੀ ਨਾਲ ਸਕਿਆਂ ਵਰਗੇ ਮੋਹ ਦੀ ਹਮਦਰਦੀ। ਨਰਿੰਦਰ ਨੂੰ ਸਮਝਾਉਣ ਦਾ ਯਤਨ ਕਰਦਾ, "ਤੇਰੇ ਤੇ ਵਿਆਹ ਲਈ ਜ਼ੋਰ ਪਾਉਣਾ ਅਨਿਆਂ, ਪਰ ਬਾਬੂ, ਭਾਬੋ, ਭਾਬੀ ਦੇ ਸੰਤੋਸ਼ ਲਈ ਸਹਿਨਸ਼ੀਲਤਾ ਨਾਲ ਘਰ ਵਿਚ ਰਹਿਣਾ, ਉਨ੍ਹਾਂ ਨਾਲ ਨਾ-ਮਿਲਵਰਤਣ ਦੀ ਥਾਵੇਂ ਉਨ੍ਹਾਂ ਨੂੰ ਸਮਝਾਉਣਾ ਵਧੇਰੇ ਸਹੀ।"

ਨਰਿੰਦਰ ਨੂੰ ਸਿਰਫ਼ ਭਾਵੁਕਤਾ ਲਈ ਕਲੇਸ਼ ਦੇਂਦੇ ਤੇ ਸਹਿੰਦੇ ਰਹਿਣਾ ਨਾ ਮੰਜ਼ੂਰ।

... — ...

ਅਮਰ ਦੀ ਨੀਂਦਰ ਸੂਰਜ ਚੜ੍ਹਨ ਬਾਅਦ ਦੇਰ ਨਾਲ ਖੁਲੀ। ਹਰੀਆ ਨੇ ਦਸਿਆ : ਕੁਝ ਚਿਰ ਪਹਿਲਾਂ ਨੱਥੂ ਸੁਨੇਹਾ ਦੇ ਗਿਆ ਸੀ, ਜ਼ਰਾ ਬਾਬੂ ਨੂੰ ਵੇਖ ਜਾਉ।

ਮਹਿੰਦਰ ਨੇ ਦਸਿਆ : ਰਾਤੀਂ ਬਾਬੂ ਨੂੰ ਨੀਂਦਰ ਠੀਕ ਆਈ। ਬੁਖ਼ਾਰ ਸੌ ਤਕ ਰਿਹਾ। ਹੁਣ ਇਕ ਡਿਗਰੀ ਵਧ ਗਿਆ ਹੈ।

ਅਮਰ ਨੇ ਧੀਰਜ ਬੰਨ੍ਹਵਾਇਆ : ਫ਼ਿਕਰ ਨਾ ਕਰੋ। ਬੁਖ਼ਾਰ ਹੌਲੀ ਹੌਲੀ ਠੀਕ ਹੋ ਜਾਏਗਾ। ਦਵਾਈ ਜਾਰੀ ਰਖੋ। ਹੁਣ ਪਾਣੀ ਪੱਟੀ ਦੀ ਲੋੜ ਨਹੀਂ। ਭਾਬੋ ਨੇ ਫਿਰ ਜ਼ੋਰ ਪਾਇਆ, "ਪੁਤਰ ਅਜ ਐਤਵਾਰ ਹੈ। ਇਥੇ ਹੀ ਰਹਿ ਜਾ। ਤੇਰੇ ਰਹਿਣ ਨਾਲ ਸਾਨੂੰ ਤਸੱਲੀ ਰਹੇਗੀ।"

ਅਮਰ ਸ਼ਾਮੀਂ ਪੰਜ ਵਜੇ ਮੈਡੀਕਲ ਕਾਲਿਜ ਦੇ ਕੁਆਰਟਰ ਆਇਆ ਤਾਂ ਫਿਰ ਉਹੀ ਚਿੰਤਾ......ਉਸ਼ਾ ਪੰਡਿਤ ਕਿਤਾਬਾਂ ਲਈ ਉਡੀਕ ਵਿਚ ਹੋਏਗੀ। ਉਹਨੂੰ ਨਿਰਉਤਸ਼ਾਹ ਕਰਨਾ ਠੀਕ ਨਹੀਂ, ਧੁਪ ਕੁਝ ਹੋਰ ਢਲ ਜਾਏ ਤਾਂ ਕਿਤਾਬ ਪਹੁੰਚਾ ਦਿਆਂ। ਇਹ ਵੀ ਖ਼ਿਆਲ, ਉਸ ਵੇਲੇ ਜਾਣ ਨਾਲ ਉਹਨੂੰ ਤਕਲੀਫ਼ ਨਾ ਹੋਵੇ। ਉਨ੍ਹਾਂ ਦਾ ਤਰੀਕਾ ਪਤਾ ਨਹੀਂ ਕੀ ਸੀ। ਆਖ਼ਿਰ ਫ਼ੈਸਲਾ ਕਰ ਲਿਆ, ਗਲੀ ਵਿਚ ਅਮਿਤ ਨੂੰ ਵਾਜ ਮਾਰ ਕੇ ਕਿਤਾਬਾਂ ਦੇ ਆਏਗਾ। ਇਸ ਨਾਲ ਉਨ੍ਹਾਂ ਨੂੰ ਕੀ ਪ੍ਰੇਸ਼ਾਨੀ ਹੋ ਸਕਦੀ ਹੈ। ਕਿਤਾਬਾਂ ਦੇ ਕੇ ਹੀਵੇਟ ਰੋਡ ਤੇ ਨਾਥ ਸ਼ਾਸਤਰੀ ਦੇ ਘਰ ਚਲਾ ਜਾਏਗਾ।

ਐਤਵਾਰ ਸ਼ਾਮੀਂ ਕੰਧਾਰੀਬਾਗ ਗਲੀ ਤੋਂ ਪਰਤ ਕੇ ਅਮਰ ਉਸ਼ਾ ਬਾਰੇ ਸੋਚਦਾ ਰਿਹਾ। ਇਹੋ ਜਿਹੀ ਕੁੜੀ ਪਾਰਟੀ ਲਈ ਕਿੰਨੀ ਸਹਾਇਕ ਹੋ ਸਕਦੀ ਏ। ਪਾਰਟੀ ਦੀ ਸ਼ਕਤੀ ਉਹਦੇ ਕੰਮ ਕਰਨ ਵਾਲਿਆ ਦੀ ਲਿਆਕਤ ਅਤੇ ਲਗਨ ਤੇ ਨਿਰਭਰ। ਉਸ਼ਾ ਦਾ ਖ਼ਿਆਲ ਯੂਨੀਵਰਸਿਟੀ ਜਾਇਨ ਕਰਨ ਦਾ। ਉਸ਼ਾ ਲਈ ਤੇ ਸਾਡੀ ਪਾਰਟੀ ਲਈ ਵੀ ਚੰਗਾ।

ਉਸ਼ਾ ਵਲ ਅਮਰ ਦੀ ਭਾਵਨਾ ਲਈ ਭੈਣ ਸ਼ਬਦ ਠੀਕ ਸੀ। ਇਸ ਦੇਸ਼ ਸਮਾਜ ਵਿਚ ਭੈਣ ਦਾ ਅਰਥ ਕੁਝ ਨਹੀਂ ਅਤੇ ਬਹੁਤ ਡੂੰਘਾ ਵੀ। ਸਾਡੇ ਵਿਚ ਆਪਣੇ ਬਰਾਬਰ ਦੀਆਂ ਵਾਕਿਫ਼, ਨਾਵਾਕਿਫ਼ ਸਭ ਜ਼ਨਾਨੀਆਂ ਨੂੰ ਭੈਣ ਕਰਕੇ ਹੀ ਸਦਿਆ ਜਾਂਦਾ ਹੈ। ਗਾਂਧੀ ਜੀ ਦੇ ਅਨੁਸਾਰ ਵੇਸ਼ਵਾਵਾਂ ਵੀ ਪਤਿਤ ਭੈਣਾਂ। ਭੈਣ ਸ਼ਬਦ ਦੇ ਦੂਜੇ ਅਰਥ ਦਾ ਪ੍ਰਤੀਕ ਰਖੜੀ, ਰਖਿਆ ਦੀ ਪੂਰੀ ਜ਼ਿੰਮੇਵਾਰੀ। ਅਮਰ ਦੀ ਕਲਪਨਾ ਵਿਚ ਅਜਿਹੀ ਭੈਣ ਸੀ—ਗੌਰੀ, ਗ਼ਰੀਬ ਬੇਬਸ, ਰਖਿਆ ਕਰਵਾਣ ਵਾਲੀ। ਉਸ਼ਾ ਲਈ ਅਮਰ ਦੀ ਕਲਪਨਾ, ਯੋਗ, ਸਮਰਥ, ਸਹਿਯੋਗੀ ਕਾਮਰੇਡ ਦੀ ਸੀ।

ਮਈ ਦੇ ਦੂਜੇ ਹਫ਼ਤੇ ਦੇ ਐਤਵਾਰ ਸ਼ਾਮੀਂ ਅਮਰ ਲਈ ਉਸ਼ਾ ਦੇ ਘਰ ਜਾਣਾ ਜ਼ਰੂਰੀ ਕੰਮ ਬਣ ਗਿਆ। ਉਸ਼ਾ ਦੇ ਘਰ ਬੈਠ ਕੇ ਉਦੇਸ਼ ਦਾ ਮਹੱਤਵ ਸਮਝਾਉਣਾ ਉਹਦੇ ਲਈ ਕੋਸ਼ਿਸ਼ ਵਿਚ ਪਰਸਪਰ ਵਿਸ਼ਵਾਸ਼ ਅਤੇ ਸਹਿਯੋਗ ਦੀ ਇਕ ਹੋਰ ਮੰਜ਼ਿਲ ਚੜ੍ਹ ਜਾਣ ਦਾ ਸੰਤੋਸ਼ ਲੈ ਕੇ ਵਾਪਸ ਪਰਤਣਾ।

ਜੂਨ ਦਾ ਦੂਜਾ ਐਤਵਾਰ ਸੀ। ਰਜ਼ਾ ਨੂੰ ਜੁਲਾਈ ਵਿਚ ਫਿਰ ਕਾਲਿਜ ਵਿਚ ਟੈਂਪਰੇਰੀ ਲੈਕਚਰਸ਼ਿਪ ਦੀ ਆਸ਼ਾ ਹੋ ਗਈ ਸੀ। ਇਸ ਲਈ ਉਹ ਪ੍ਰੋਫ਼ੈਸਰ ਹਾਮਿਦ ਅਤੇ ਜਯਸਵਾਲ ਦਾ ਹੈਸਾਨਮੰਦ। ਕੁਝ ਹਾਮਿਦ ਦੀ ਮੁਸਾਹਿਬੀ ਵਿਚ, ਕੁਝ ਆਪਣਾ ਗਿਆਨ ਵਧਾਉਣ ਲਈ, ਲੈਬਾਰਟਰੀ ਵਿਚ ਰੋਜ਼ ਤਿੰਨ-ਚਾਰ ਘੰਟੇ ਸਹਾਇਤਾ ਦੇਂਦਾ। ਇਕ ਮਹੱਤਵਪੂਰਣ ਤਜਰਬਾ

ਚਲ ਰਿਹਾ ਸੀ, ਇਸ ਲਈ ਐਤਵਾਰ ਨੂੰ ਲੈਬਾਰਟਰੀ ਆਇਆ ਸੀ। ਵਾਪਸ ਆਉਂਦਿਆਂ ਸੇਠ ਦੇ ਕੁਆਰਟਰ ਵਿਚ ਚਲਾ ਗਿਆ। ਰਜ਼ਾ ਨੇ ਸੇਠ ਨੂੰ ਵੀ ਚਾਹ ਪੀਣੀ ਸਿਖਾ ਦਿਤਾ ਸੀ। ਚਾਹ ਦੇ ਠੀਕ ਸਵਾਦ ਲਈ ਚੀਨੀ ਦੀ ਚਾਹਦੀਨੀ ਅਤੇ ਪਿਆਲੇ ਵੀ ਲਿਆ ਦਿਤੇ ਸੀ। ਆਮ ਤੌਰ ਤੇ ਚਾਹ ਉਥੇ ਹੀ ਪੀਂਦਾ।

ਰਜ਼ਾ ਨੇ ਪਿਆਲੇ ਵਿਚ ਚਾਹ ਪਾਂਦਿਆਂ ਪਾਂਦਿਆਂ ਅਮਰ ਨੂੰ ਕਿਹਾ, "ਅਮਾਂ ਅਜ ਸਿਨੇਮਾ ਚਲ। ਬੜਾ ਅਕੇਵਾਂ ਲੱਗ ਰਿਹਾ ਹੈ।"

"ਪਹਿਲੇ ਸ਼ੋ ਵਿਚ ਨਹੀਂ ਜਾ ਸਕਦਾ। ਇਕ ਕਿਤਾਬ ਦੇਣ ਲਈ ਕੰਧਾਰੀਬਾਗ ਗਲੀ ਜਾਣਾ ਹੈ।"

"ਜਦੋਂ ਵੇਖੋ, ਕੰਧਾਰੀਬਾਗ ਗਲੀ। ਮਿਸ ਪੰਡਿਤ ਨਾਲ ਲੱਗ ਗਈ ?"

"ਜਦੋਂ ਵੇਖੋ ਕੀ, ਵਕਤ ਹੋਣ ਤੇ ਸਿਰਫ਼ ਐਤਵਾਰ ਸ਼ਾਮੀਂ ਜਾਂਦਾ ਹਾਂ। ਉਹਦੀ ਸਮਝ ਚੰਗੀ ਹੈ। ਸਮਾਜਵਾਦ ਵਿਚ ਬੜਾ ਇੰਟਰੈਸਟ ਲੈ ਰਹੀ ਹੈ। ਸ਼ੀ ਕੈਨ ਬੀ ਗਰੇਟ ਹੈਲਪ ਟੂ ਦੀ ਕਾਜ਼।"

"ਅਮਾਂ ਕਾਜ਼ ਵਾਜ਼ ਦਾ ਰੋਣਾ ਛੱਡ। ਆਪਣੀ ਦਿਲਚਸਪੀ ਦੀ ਗੱਲ ਕਰ, ਉਹ ਪੀ. ਸੀ. ਐਸ. ਦੀ ਮੰਗੇਤਰ ਤੇਰੇ ਕਾਜ਼ ਨੂੰ ਹੈਲਪ ਕਰੇਗੀ ?"

"ਇਨਸਾਨ ਵਿਸ਼ਵਾਸ ਅਤੇ ਨਿਸ਼ਠਾ ਲਈ ਕੀ ਨਹੀਂ ਕਰ ਸਕਦਾ। ਕਾਜ਼ ਲਈ ਲੋਕਾਂ ਨੇ ਕੀ ਕੁਰਬਾਨ ਨਹੀਂ ਕੀਤਾ, ਬਸ਼ਰਤੇ ਵਿਸ਼ਵਾਸ ਅਤੇ ਨਿਸ਼ਠਾ ਹੋਵੇ। ਜਾਣਦੇ ਹੋ, ਐਸੇ ਅਜਿਹੇ ਇੰਡੀਅਨ ਆਈ. ਸੀ. ਐਸ. ਵੀ ਹਨ, ਜੋ ਕਾਂਗਰਸ ਨੂੰ ਮਦਦ ਦੇ ਰਹੇ ਹਨ, ਕਾਂਗਰਸ ਕੀ, ਕਮਿਊਨਿਸਟਾਂ ਤਕ ਦੇ ਮਦਦਗਾਰ। ਦੁਸ਼ਮਣ ਦੇ ਕਿਲੇ ਵਿਚ ਆਪਣਾ ਵਿਸ਼ਵਾਸ ਪਾਤਰ ਹੋਣਾ ਕਿੰਨੀ ਵੱਡੀ ਗੱਲ।"

"ਵਿਸ਼ਵਾਸ ਨਿਸ਼ਠਾ ਨਹੀਂ।" ਰਜ਼ਾ ਨੇ ਪਿਆਰ ਨਾਲ ਡਾਂਟਿਆ, "ਉਹਨੂੰ ਸੋਸ਼ਲਿਜ਼ਮ ਦੀ ਜਾਨ ਆਫ਼ ਆਰਕ ਬਣਾਣ ਦੇ ਸੁਪਨਿਆਂ ਨਾਲ ਆਪਣਾ ਦਿਲ ਬਹਿਲਾਉ।" ਮੁਸਕਰਾਇਆ, "ਜਾਣਦੇ ਹਾਂ ਤੇਰੇ ਦਿਲ ਦੀ ਹਕੀਕਤ ਪਰ ਦਿਲ ਨੂੰ ਬਹਿਲਾਣ ਲਈ ਅਮਰੂ ਇਹੀ ਖ਼ਿਆਲ ਅੱਛਾ ਹੈ।"

ਸੇਠ ਨੇ ਵਿਰੋਧ ਕੀਤਾ, "ਮੈਨੂੰ ਬੇਹੂਦਾ ਮਖ਼ੌਲ ਚੰਗੇ ਨਹੀਂ ਲੱਗਦੇ।" ਵਿਰੋਧ ਵਿਚ ਚੁੱਪ।

ਛੱਬੀ ਜੂਨ, ਐਤਵਾਰ ਸ਼ਾਮੀਂ ਪੰਡਿਤ ਦੇ ਘਰ ਤੋਂ ਸੇਠ ਫ਼ਰਜ਼ ਦੀ ਭਾਵਨਾ ਦੇ ਉਚੇ ਕਿਲੇ ਦੀ ਉਪਰਲੀ ਮੰਜ਼ਿਲ ਤੋਂ ਹੇਠਾਂ ਸੁੱਟ ਦਿਤਾ ਗਿਆ।

ਪੰਡਿਤ ਦੇ ਘਰੋਂ ਵਾਪਸ ਆ ਕੇ ਸੇਠ ਆਪਣੇ ਕੁਆਰਟਰ ਦੇ ਕਮਰੇ ਵਿਚ ਤੇਜ਼ ਸੀਲਿੰਗ ਫ਼ੈਨ ਦੇ ਹੇਠਾਂ ਕੁਰਸੀ ਤੇ ਡਿਗ ਪਿਆ। ਉਹਦੇ ਰੋਮ ਰੋਮ ਵਿਚ ਪੰਡਿਤ ਦੇ ਕੀਤੇ ਅਪਮਾਨ ਅਤੇ ਤ੍ਰਿਸਕਾਰ ਦੀਆਂ ਚਿਣਗਾਰੀਆਂ ਚਿਟਕ ਰਹੀਆਂ ਸਨ।......ਮੈਂ ਬਿਨਾਂ ਬੁਲਾਏ ਨਹੀਂ ਗਿਆ।

ਊਸ਼ਾ ਨੂੰ ਸਮਾਜਵਾਦੀ ਵਿਚਾਰਾਂ ਅਤੇ ਉਦੇਸ਼ ਲਈ ਦੀਖਿਆ ਦੇਣ ਦੀ ਕੋਸ਼ਿਸ਼ ਵਿਚ ਸੇਠ ਜੀ ਦਾ ਨਿੱਜੀ ਸੰਤੋਸ਼ ਵੀ ਜ਼ਰੂਰ ਸੀ। ਬਾਤਚੀਤ ਸਮਝਣ ਲਈ ਮਗਨ ਊਸ਼ਾ ਦੀਆਂ ਨਜ਼ਰਾਂ ਉਹਦੇ ਨਾਲ ਮਿਲੀਆਂ ਰਹਿੰਦੀਆਂ। ਊਸ਼ਾ ਦੀਆਂ ਰੌਸ਼ਨ ਅੱਖਾਂ ਦੇ ਝਰੋਖਿਆਂ

ਤੋਂ ਉਹਦੇ ਦਿਮਾਗ਼ ਵਿਚ ਆਪਣੇ ਲਈ ਵਿਸ਼ਵਾਸ, ਭਰੋਸਾ ਤੇ ਡੂੰਘੀ ਅਪਣੱਤ ਵੇਖਣ ਦੀ ਤਸੱਲੀ।

ਸੇਠ ਆਪਣੇ ਆਪ ਨੂੰ ਝੁਠਲਾਂਦਾ ਨਹੀਂ ਸੀ। ਰਜ਼ਾ ਜਾਂ ਨਰਿੰਦਰ ਉਸ਼ਾ ਦੇ ਬਾਰੇ ਜ਼ਿਕ੍ਰ ਕਰਦੇ ਤੇ ਇਨਕਾਰ ਵੀ ਨਾ ਕਰਦਾ: ਉਹ ਸਿਧਾਂਤ ਤੋਂ ਯਥਾਰਥਵਾਦੀ। ਪੜ੍ਹਾਈ ਤੋਂ ਡਾਕਟਰ। ਡਾਕਟਰ ਸਰੀਰ ਦੇ ਕੁਦਰਤੀ ਗੁਣ ਧਰਮ, ਪ੍ਰਵਿਰਤੀ ਅਤੇ ਪ੍ਰਕਿਰਿਆ ਨੂੰ ਕਿਵੇਂ ਨਕਾਰ ਸਕਦਾ ਹੈ। ਉਹ ਸਦਾ ਬੜਾ ਚੌਕਸ ਰਿਹਾ। ਆਪਣੇ ਵਿਵੇਕ ਤੇ ਸੰਜਮ ਵਿਚ ਦ੍ਰਿੜ੍ਹ ਰਿਹਾ।

ਸੇਠ ਭੌਤਿਕਵਾਦੀ ਅਤੇ ਮਾਰਕਸਵਾਦੀ ਸੀ ਪਰ ਉਹਨੂੰ ਨਿਸ਼ਠਾ ਅਤੇ ਸਾਧਨਾ ਵਿਚ ਬੜੀ ਨਿਸ਼ਠਾ ਸੀ। ਗਾਂਧੀ ਜੀ ਦੀ ਕਿਤਾਬ 'ਸੱਚ ਅਹਿੰਸਾ ਦੇ ਪ੍ਰਯੋਗ' ਉਹਨੇ ਬੜੀ ਇਕਾਗਰਤਾ ਨਾਲ ਪੜ੍ਹੀ ਸੀ। ਕੁਦਰਤੀ ਪ੍ਰਵਿਰਤੀਆਂ ਵੇਗ-ਆਵੇਗ ਸਰੀਰ ਦੇ ਗੁਣ ਧਰਮ ਹਨ।

ਸ਼ਾਇਦ ਆਪਣੇ ਸ਼ਰੀਰ ਦੇ ਕਿਸੇ ਅੰਗ ਦਾ ਅਪਰੇਸ਼ਨ ਕਰ ਲੈਣਾ ਉਸ ਲਈ ਏਨਾ ਮੁਸ਼ਕਲ ਨਾ ਹੁੰਦਾ, ਜਿੰਨਾ ਮਿਸਿਜ਼ ਪੰਡਿਤ ਕੋਲੋਂ ਨਿਰਾਦਰ ਕਰਵਾ ਕੇ ਉਥੇ ਜਾਣਾ।

ਅਮਿਤ ਉਸ ਘਟਨਾ ਦੇ ਦਸ ਦਿਨ ਬਾਅਦ ਸੇਠ ਦੇ ਘਰ ਆਇਆ। ਸੇਠ ਨੇ ਬਿਨਾਂ ਸ਼ਿਕਾਇਤ ਸੁਭਾਵਿਕ ਢੰਗ ਨਾਲ ਗੱਲ ਕੀਤੀ। ਅਮਿਤ ਨੇ ਕੋਈ ਹੋਰ ਚਰਚਾ ਨਾ ਕਰ ਸਮਾਚਾਰ ਦਿਤਾ: ਜੀਜੀ ਬੀ. ਏ. ਵਿਚੋਂ ਪਾਸ ਹੋ ਗਈ। ਤਿੰਨਾਂ ਨੰਬਰਾਂ ਤੋਂ ਫ਼ਸਟ ਡਵੀਯਨ ਰਹਿ ਗਈ। ਹੁਣ ਬਿਨਾਂ ਸੋਟੀ ਦੇ ਟੁਰਦੀ ਹੈ। ਯੂਨੀਵਰਸਿਟੀ ਜਾਇਨ ਕਰਨ ਦਾ ਪੂਰਾ ਨਿਸ਼ਚਾ ਹੈ।

"ਗੁਡ ਵੈਰੀ ਗੁਡ।" ਸੇਠ ਖ਼ੁਸ਼ ਸੀ। ਅਮਿਤ ਨੇ ਕੰਧਾਰੀਬਾਗ ਗਲੀ ਆਣ ਦੀ ਨਾ ਸ਼ਿਕਾਇਤ ਕੀਤੀ, ਨਾ ਆਉਣ ਲਈ ਕਿਹਾ।

ਐਤਵਾਰ ਸ਼ਾਮੀਂ ਸੇਠ ਨੂੰ ਕੰਧਾਰੀਬਾਗ ਗਲੀ ਜਾਣ ਦੀ ਯਾਦ ਤੰਗ ਕਰਦੀ, ਉਥੇ ਨਾ ਜਾ ਸਕਣ ਦੀ ਵੇਦਨਾ ਦਾ ਸੂਲ। ਕਲਪਨਾਵਾਂ ਵਿਚ ਤਸੱਲੀ ਪਾ ਲੈਣਾ ਜਾਂ ਬਿਸੂਰਦੇ ਰਹਿਣਾ ਸੇਠ ਦਾ ਸੁਭਾਅ ਨਹੀਂ ਸੀ। ਉਹਨੇ ਐਤਵਾਰ ਸ਼ਾਮ ਲਈ ਹੋਰ ਪ੍ਰੋਗਰਾਮ ਬਣਾ ਲਏ। ਨਵੇਂ ਹੈਦਰਾਬਾਦ ਵਿਚ ਨਰਿੰਦਰ ਦੇ ਕੋਲ, ਕਦੀ ਰਜ਼ਾ ਦੇ ਨਾਲ ਅਮੀਨਾਬਾਦ ਵਿਚ ਤਿਵਾਰੀ ਜੀ ਕੋਲ ਜਾਂ ਸੇਵਾ ਆਸ਼ਰਮ।

ਡੀ. ਪੀ. ਐਸ. ਸਿਨਹਾ ਨੇ ਕਿਹਾ ਸੀ: ਐਤਵਾਰ ਸ਼ਾਮੀਂ ਫ਼ੁਰਸਤ ਹੋਵੇ ਤਾਂ ਆ ਜਾਣਾ, ਆਚਾਰੀਆ ਦੇ ਕੋਲ ਚਲਾਂਗੇ। ਸੇਠ ਆਚਾਰੀਆ ਨਰਿੰਦਰ ਦੇਵ ਦਾ ਬਹੁਤ ਆਦਰ ਕਰਦਾ ਸੀ। ਗੰਭੀਰ ਵਿਸ਼ਿਆਂ ਤੇ ਵੀ ਆਚਾਰੀਆ ਜੀ ਦੀ ਸਰਲ ਸੁਬੋਧ ਬਾਤਚੀਤ ਨਾਲ ਤਸੱਲੀ ਮਿਲਦੀ। ਆਕਾਸ਼ ਵਿਚ ਘਟਾਟੋਪ ਬੱਦਲ, ਪਰ ਬਾਰਿਸ਼ ਨਹੀਂ, ਵਿਚ ਵਿਚ ਸੁਹਾਵਣੀ ਪੱਛਮੀ ਹਵਾ ਦੇ ਝੋਂਕਿਆਂ ਨਾਲ ਹਲਕੀ ਫੁਹਾਰ ਆ ਕੇ ਨਿਕਲ ਜਾਂਦੀ। ਭਿਜ ਕੇ ਸਰੋਬੋਰ ਹੋ ਜਾਣ ਦਾ ਡਰ ਨਹੀਂ। ਸੇਠ ਪੌਣੇ ਛੇ ਟੁਰ ਪਿਆ।

'ਸੰਘਰਸ਼' ਦੇ ਦਫ਼ਤਰ ਦੇ ਉਪਰ ਸਿਨਹਾ ਦੇ ਕਮਰੇ ਦੀਆਂ ਪੌੜੀਆਂ ਚੜ੍ਹਦਿਆਂ ਚੜ੍ਹਦਿਆਂ ਬਹਿਸ ਦੀਆਂ ਆਵਾਜ਼ਾਂ। ਸਿਨਹਾ ਦੇ ਨਾਲ ਸਟੂਡੈਂਟ ਕਾਂਗਰਸ ਦੇ ਜੈ ਰਾਮ ਸਿੰਘ, ਐਨ. ਡੀ. ਅਵਸਥੀ, ਨਰੇਸ਼ ਅਸਥਾਨਾ, ਅਵਿਨਾਸ਼ ਸ਼ਰਮਾ ਅਤੇ ਇਕ ਜਵਾਨ। ਸਿਨਹਾ ਦੇ ਚਿਹਰੇ ਤੇ ਪ੍ਰੇਸ਼ਾਨੀ। ਸੇਠ ਨੂੰ ਵੇਖਦਿਆਂ ਹੀ ਬੋਲਿਆ, "ਸੇਠ ਤੈਨੂੰ ਉਸ ਕੁੜੀ ਉਸ਼ਾ ਤੇ

ਬਹੁਤ ਭਰੋਸਾ ਸੀ, ਪਾਰਟੀ ਲਈ ਬਹੁਤ ਹੈਲਪਫੁਲ ਹੋਏਗੀ। ਪੁਛ ਇਨ੍ਹਾਂ ਲੋਕਾਂ ਤੋਂ। ਯੂਨੀਅਨ ਦੀ ਈਲੈਕਸ਼ਨ ਵਿਚ ਉਹ ਫ਼ੈਡਰੇਸ਼ਨ ਵਿਚ ਸ਼ਾਮਲ, ਉਨ੍ਹਾਂ ਦੀ ਐਕਟਿਵ ਹੈਲਪਰ, ਉਨ੍ਹਾਂ ਦਾ ਪ੍ਰਾਪੇਗੰਡਾ ਕਰ ਰਹੀ ਹੈ......ਕਿਉਂ ਕਾਮਰੇਡ ਅਵਸਥੀ ?"

"ਠੀਕ ਹੈ", ਅਵਸਥੀ ਨੇ ਮੰਨਿਆ, "ਕਮਿਉਨਿਸਟ ਬਹੁਤਾ ਚਾਲਾਕ, ਵੇਖਿਆ ਕੁੜੀ ਬ੍ਰਾਈਟ ਹੈ, ਰਤਨਾ ਨੇ ਉਹਨੂੰ ਆਉਂਦਿਆਂ ਹੀ ਪਕੜ ਲਿਆ। ਅਸਥਾਨਾ ਤੋਂ ਪੁਛ, ਉਹ ਉਨ੍ਹਾਂ ਵਲੋਂ ਸਟੱਡੀ ਸਰਕਲ ਵਿਚ ਬੋਲਦੀ ਹੈ। ਕਮਿਉਨਿਸਟ ਦੀ ਚਾਲ ਹੈ, ਜਦੋਂ ਮੀਟਿੰਗ ਸਟੱਡੀ ਸਰਕਲ ਕਰਨਗੇ ਦੋ ਚਾਰ ਕੁੜੀਆਂ ਜ਼ਰੂਰ ਹੋਣਗੀਆਂ। ਪੰਜਾਂ ਆਦਮੀਆਂ ਨੇ ਆਉਣਾ ਹੋਵੇ ਤਾਂ ਕੁੜੀਆਂ ਕਰ ਕੇ ਦਸ ਆਉਣਗੇ। ਦੋ ਚਾਰ ਉਨ੍ਹਾਂ ਦੀਆਂ ਗੱਲਾਂ ਸੁਣੀਆਂ ਤੇ ਸਿੰਪਥਾਈਜ਼ਰ ਬਣ ਗਏ......।"

"ਤੁਸੀਂ ਲੋਕ ਇਹ ਵੇਖਦੇ ਹੋ।" ਸਿਨਹਾ ਗੁਸੇ ਨਾਲ ਬੋਲਿਆ, "ਦੇਖ ਕੇ ਵੀ ਕੁਝ ਨਹੀਂ ਸਿਖ ਸਕਦੇ। ਇਹ ਹਨ ਕੰਮ ਕਰਨ ਦੇ ਤਰੀਕੇ। ਤੁਹਾਨੂੰ ਕੌਣ ਰੋਕਦਾ ਹੈ। ਤੁਹਾਡੇ ਵਿਚ ਇੰਨੀਸ਼ੀਏਟਵ ਹੀ ਨਹੀਂ। ਉਸ਼ਾ ਨੂੰ ਸਮਾਜਵਾਦ ਵਲ ਖਿਚਿਆ ਸੇਠ ਨੇ, ਉਹ ਯੂਨੀਵਰਸਿਟੀ ਪਹੁੰਚ ਕੇ ਫ਼ੈਡਰੇਸ਼ਨ ਦੇ ਚੁੰਗਲ ਵਿਚ ਚਲੀ ਗਈ। ਦੋਸ਼ ਕਿਸ ਦਾ ? ਸਾਡੀ ਇਨਐਫ਼ੀਸ਼ਿਐਂਸੀ। ਵਜ੍ਹਾ ਸਾਫ਼। ਦਸ ਸੇਠ, ਉਸ਼ਾ ਦੇ ਯੂਨੀਵਰਸਿਟੀ ਜਾਣ ਬਾਅਦ ਤੂੰ ਕਦੀ ਉਹਨੂੰ ਮਿਲਿਆ ? ਕਦੀ ਪੁਛਿਆ ਕੀ ਪੜ੍ਹ ਰਹੀ ਹੈ, ਤੇਰੀਆਂ ਕੀ ਪ੍ਰਾਬਲਮਸ ਹਨ ?"

ਸੇਠ ਨੇ ਨਾਹ ਵਿਚ ਸਿਰ ਹਿਲਾਇਆ।

"ਬਸ ਤੂੰ ਸਮਝ ਲਿਆ। ਮਹੀਨੇ ਦੋ ਮਹੀਨੇ ਵਿਚ ਉਹਨੂੰ ਇਨਡੀਪੈਂਡੈਂਟ ਥਿੰਕਰ ਬਣਾ ਦਿਤਾ। ਹਰ ਇਕ ਵਰਕਰ ਨੂੰ ਹਮੇਸ਼ਾ ਖ਼ਿਆਲਾਂ, ਸਾਥ ਅਤੇ ਗਾਈਡ ਦੀ ਜ਼ਰੂਰਤ ਰਹਿੰਦੀ ਹੈ। ਕਮਿਉਨਿਸਟ ਇਹੋ ਜਿਹੀ ਬੇਪ੍ਰਵਾਹੀ ਨਹੀਂ ਕਰਦੇ। ਤਲਵਾਰ ਬਣਾਈ ਤੂੰ, ਸੌਂਪ ਦਿਤੀ ਕਮਿਉਨਿਸਟਾਂ ਨੂੰ। ਅਵਸਥੀ ਕਹਿੰਦਾ ਹੈ, ਉਹ ਬਹੁਤ ਇਨਟੈਲੀਜੈਂਟ ਤੇ ਉਤਸ਼ਾਹੀ ਹੈ। ਅਜਿਹੀ ਕੁੜੀ ਕਿੰਨੀ ਸਹਾਇਕ ਹੋ ਸਕਦੀ ਹੈ ਅਤੇ ਵਿਰੋਧੀ ਪੱਖ ਵਿਚ ਬਹੁਤ ਘਾਤਕ। ਮੇਰੇ ਭਾਈ ਉਹਨੂੰ ਛਡ ਨਾ ਦੇ। ਮਿਲਦਾ ਜੁਲਦਾ ਰਹਿ।"

"ਇਸ ਵਾਰ ਸਾਡੇ ਚਾਂਸਿਸ ਕਮਜ਼ੋਰ ਹਨ", ਅਸਥਾਨਾ ਨੇ ਕਿਹਾ, "ਕਾਂਸਟੀਟਯੂਸ਼ਨਲੀ ਇਸ ਵਾਰ ਯੂਨੀਅਨ ਵਿਚ ਮੁਸਲਿਮ ਸਟੂਡੈਂਟ ਪ੍ਰੈਜ਼ੀਡੈਂਟ ਦੀ ਵਾਰੀ ਹੈ। ਸਾਡੇ ਉਮੀਦਵਾਰ ਜ਼ੈਦੀ ਦਾ ਮੁਸਲਿਮ ਸਟੂਡੈਂਟਸ ਤੇ ਪ੍ਰਭਾਵ ਨਹੀਂ। ਉਹਨੂੰ ਸਿਰਫ਼ ਮੁਸਲਿਮ ਵੋਟ ਮਿਲ ਸਕਣਗੇ। ਫ਼ੈਡਰੇਸ਼ਨ ਦੇ ਉਮੀਦਵਾਰ ਜਮਾਲ ਨੇ ਡੂੰਘਾ ਦਾਅ ਖੇਡਿਆ ਹੈ। ਉਹਨੇ ਐਲਾਨ ਕਰ ਦਿਤਾ : ਆਈ ਐਮ ਨਾਟ ਏ ਮੁਸਲਿਮ ਕੈਂਡੀਡੇਟ, ਆਈ ਐਮ ਏ ਸਟੂਡੈਂਟ ਕੈਂਡੀਡੇਟ।

ਹਿੰਦੂ ਬਹੁਤ ਸਿੰਪਲ। ਸਭ ਹਿੰਦੂ ਵੋਟ ਸਮੇਟ ਲਏਗਾ, ਕੁਝ ਮੁਸਲਿਮ ਵੋਟ ਵੀ ਲੈ ਮਰੇਗਾ।"

"ਉਹਨੂੰ ਦਾਅ ਚਲਣ ਦੇ।" ਜੈਰਾਮ ਨੇ ਹੌਸਲਾ ਦਿਤਾ, "ਅਸੀਂ ਲੀਗੀ ਸ਼ਮਸੁਲ ਤੋਂ ਨਾਅਰਾ ਲਗਵਾ ਦਿਤਾ : ਨੋ ਮੁਸਲਿਮ ਵੋਟ ਫ਼ਾਰ ਕਾਫ਼ਿਰ।"

"ਬਹਤ ਗ਼ਲਤ ਗੱਲ।" ਸੇਠ ਨੇ ਉਜ਼ਰ ਕੀਤਾ, "ਇਹ ਤੇ ਸੰਪਰਦਾਇਕਤਾ ਦੀ ਅੱਗ ਭੜਕਾਉਣਾ ਹੈ।"

ਸਿਨਹਾ ਨੇ ਸੁਣਾਨ ਦਾ ਇਸ਼ਾਰਾ ਕੀਤਾ ਪਰ ਅਸਥਾਨਾ ਨੇ ਟੋਕ ਦਿਤਾ, "ਇਹ ਹੀ ਗੱਲ ਉਸ਼ਾ ਪੰਡਿਤ ਨੇ ਕਲ ਮੀਟਿੰਗ ਵਿਚ ਕਹੀ। ਚੇਤਨ ਅਤੇ ਸਰਕਾਰੇ ਨਾਅਰੇ ਲਾ ਰਹੇ ਸਨ : ਡੋਂਟ ਵੋਟ ਫ਼ਾਰ ਹਿੰਦੂ ਐਂਡ ਮੁਸਲਿਮ। ਵੋਟ ਫ਼ਾਰ ਸਟੂਡੇਂਟ !

"ਅਸੀਂ ਕਿਹਾ ਇਹ ਧੋਖਾ ਹੈ। ਪਹਿਲੇ ਕਮਯੂਨਲ ਕਾਨੂੰਨ ਬਦਲਵਾਉ। ਜਦੋਂ ਕਾਨੂੰਨ ਹਿੰਦੂ ਅਤੇ ਮੁਸਲਮਾਨ ਮੰਨਦਾ ਹੈ, ਉਹਨੂੰ ਵਖਰੀ ਵੋਟ ਦੇਂਦਾ ਹੈ ਤਾਂ ਇਸ ਗੱਲ ਨੂੰ ਨਜ਼ਰ-ਅੰਦਾਜ਼ ਕਿਸ ਤਰ੍ਹਾਂ ਕੀਤਾ ਜਾਏ।"

"ਉਸ਼ਾ ਪੰਡਿਤ ਖੜੀ ਹੋ ਗਈ : ਵਿਦੇਸ਼ੀ ਸਰਕਾਰ ਕਮਯੂਨਿਲਜ਼ਮ ਭੜਕਾਉਣਾ ਚਾਹੁੰਦੀ ਹੋਵੇ ਤਾਂ ਅਸੀਂ ਉਹਨੂੰ ਕਿਉਂ ਮੰਨੀਏ ? ਹਿੰਦੂ ਮੁਸਲਿਮ ਕ੍ਰਿਸਚੀਅਨ ਸਟੂਡੇਂਟਸ ਦੀ ਕੋਈ ਵਖਰੀ ਸਮੱਸਿਆ ਨਹੀਂ ਹੈ। ਸਾਮਰਾਜਵਾਦ ਸਾਨੂੰ ਸੰਪਰਦਾਇਕ ਰਾਜਨੀਤੀ ਦਾ ਜ਼ਹਿਰ ਪਿਲਾ ਰਿਹਾ ਹੈ।"

"ਚੁਨਾਵ ਵਿਚ ਕਮਊਨਿਸਟਾਂ ਨੂੰ ਹਰਾਉਣ ਲਈ ਆਪਣੇ ਉਦੇਸ਼ਾਂ ਦਾ ਵਿਰੋਧ ਕਰਨਾ ਆਤਮਘਾਤੀ ਰਾਜਨੀਤੀ ਹੋਏਗੀ।" ਸੇਠ ਨੇ ਚੇਤਾਵਨੀ ਦਿਤੀ।

"ਫ਼ਿਰਕਾਪ੍ਰਸਤੀ ਹੈ। ਇਹ ਅਸੀਂ ਵੀ ਜਾਣਦੇ ਹਾਂ", ਸਿਨਹਾ ਨੇ ਖਿਝ ਕੇ ਮੰਨਿਆ, "ਪਰ ਯੂਨੀਅਨ ਕਮਊਨਿਸਟਾਂ ਦੇ ਹਥ ਵਿਚ ਦੇ ਦੇਣੀ ਵੀ ਆਤਮਹੱਤਿਆ : ਅਸੀਂ ਸੰਪਰਦਾਇਕਤਾ ਦਾ ਪ੍ਰਚਾਰ ਨਹੀਂ ਕਰਦੇ ਪਰ ਲੀਗ ਦੀ ਫ਼ਿਰਕਾਪ੍ਰਸਤੀ ਕਮਊਨਿਸਟਾਂ ਦੇ ਧੋਖੇ ਦਾ ਪਰਦਾ ਫ਼ਾਸ਼ ਕਰੇ ਤਾਂ ਉਹਦਾ ਫ਼ਾਇਦਾ ਉਠਾਣਾ ਵੀ ਨੀਤੀ ਹੈ।"

ਸੇਠ ਹੈਰਾਨੀ ਨਾਲ ਵੇਖਦਾ ਰਹਿ ਗਿਆ।

ਜੈਰਾਮ ਸਿੰਘ ਦਾ ਲਹਿਜਾ ਗੋਸ਼ੇ ਭਰਿਆ ਨੀਵਾਂ ਹੋ ਗਿਆ, "ਕਲ ਤੇ ਪਰਸੋਂ ਦੋ ਦਿਨ ਵਿਚ ਹਨ। ਪਰਸੋਂ ਸਵੇਰੇ ਸਭ ਐਜੀਟੇਸ਼ਨ ਖ਼ਤਮ, ਦੁਪਹਿਰ ਬਾਅਦ ਵੋਟਿੰਗ ਸੁਣਿਆ ਹੈ ਫ਼ੈਡਰੇਸ਼ਨ ਨੇ ਜਮਾਲ ਦੀ ਸਟੇਟਮੈਂਟ ਦੇ ਪੋਸਟਰ ਛਪਵਾਏ ਨੇ......ਆਈ ਐਮ ਨਾਟ ਏ ਮੁਸਲਿਮ ਕੈਂਡੀਡੇਟ ! ਪੋਸਟਰ ਸਾਡੇ ਹੱਥ ਆ ਜਾਣ ਫਿਰ ਵੇਖ ਤਮਾਸ਼ਾ।" ਜੈਰਾਮ ਸਿੰਘ ਮੁਸਕਰਾਇਆ, "ਉਹਦੇ ਬਾਅਦ ਤੁਹਾਨੂੰ ਕੁਝ ਕਰਨ ਦੀ ਜ਼ਰੂਰਤ ਨਹੀਂ।"

"ਕੀ ਤਮਾਸ਼ਾ ? ਕੋਈ ਚਮਤਕਾਰ ਕਰ ਦਿਉਗੇ ?" ਸਿਨਹਾ ਨੇ ਪੁਛਿਆ।

"ਚਮਤਕਾਰ ਹੀ ਸਮਝ ਲਓ।" ਜੈਰਾਮ ਮੁਸਕਰਾਂਦਾ ਰਿਹਾ।

"ਕੁਝ ਦਸੋ ਤੇ।"

"ਹੁਣ ਨਾ ਪੁਛੋ ਕਮਊਨਿਸਟਾਂ ਨੇ ਸੁੰਘ ਲਿਆ ਤੇ ਸ਼ਾਇਦ ਕੋਈ ਰਾਹ ਕੱਢ ਲੈਣ। ਪਰਸੋਂ ਸ਼ਾਮੀਂ ਆਪੇ ਹੀ ਪਤਾ ਲੱਗ ਜਾਏਗਾ।"

"ਸਾਨੂੰ ਚਮਤਕਾਰਾਂ ਦਾ ਭਰੋਸਾ ਨਹੀਂ", ਸਿਨਹਾ ਨੇ ਸਿਰ ਹਿਲਾਇਆ, "ਪਲੀਜ਼ ਸੇਠ, ਤੂੰ ਉਸ ਕੁੜੀ ਨੂੰ ਅਜ ਹੀ ਸਮਝਾ। ਇਸ ਵੇਲੇ ਹਰ ਇਕ ਦੀ ਸਹਾਇਤਾ, ਇਕ ਇਕ ਵੋਟ ਦੀ ਬੜੀ ਕੀਮਤ। ਈਲੈਕਸ਼ਨ ਵਿਚ ਕਮਿਊਨਿਸਟਾਂ ਦੀ ਜਿੱਤ ਨਾਲ ਸਾਡੀ ਪ੍ਰੈਸਟੀਜ ਨੂੰ ਬਹੁਤ ਧੱਕਾ ਲਗੇਗਾ।"

ਜੈਰਾਮ ਸਿੰਘ ਤੇ ਦੂਜੇ ਸਾਥੀ ਉਠ ਗਏ ਤਾਂ ਸਿਨਹਾ ਨੇ ਜ਼ੋਰ ਲਾਇਆ, "ਕਾਮਰੇਡ ਸੇਠ, ਆਚਾਰੀਆ ਜੀ ਸਵੇਰੇ ਫ਼ੈਜ਼ਾਬਾਦ ਚਲੇ ਗਏ। ਤੂੰ ਸਭ ਤੋਂ ਪਹਿਲਾਂ ਉਸ ਕੁੜੀ ਨੂੰ ਸਮਝਾ ਉਹ ਸਖ਼ਤ ਗਲਤੀ ਕਰ ਰਹੀ ਹੈ।"

ਸੇਠ ਤਤਪਰ ਸੈਨਿਕ ਵਾਂਗ ਤੁਰੰਤ ਉਠ ਟੁਰਿਆ। ਪੌੜੀਆਂ ਉਤਰਦਿਆਂ ਉਤਰਦਿਆਂ ਪੱਕੇ ਨਿਸ਼ਚੇ ਨਾਲ ਸੋਚਿਆ—ਆਪਣੀ ਮਰਜ਼ੀ ਜਾਂ ਕਿਸੇ ਭਾਵੁਕਤਾ ਵਿਚ ਨਹੀਂ ਜਾ ਰਿਹਾ। ਪਾਰਟੀ ਦੇ ਨੁਕਸਾਨ ਨੂੰ ਅੱਖੀਓਂ ਉਹਲੇ ਨਹੀਂ ਕੀਤਾ ਜਾ ਸਕਦਾ।

ਹੀਬੇਟ ਰੋਡ ਤੇ 'ਸੰਘਰਸ਼' ਦੇ ਦਫ਼ਤਰ ਤੋਂ ਹੁਸੈਨਗੰਜ ਅਤੇ ਕੈਂਟ ਰੋਡ ਦੀ ਖੁਲ੍ਹੀ ਚੌੜੀ ਸੜਕ ਤੋਂ ਕੰਧਾਰੀਬਾਗ ਗਲੀ ਤਕ ਰਾਹ ਹੀ ਕਿੰਨਾ, ਮੋਟਰ ਸਾਈਕਲ ਤੇ ਤਿੰਨ ਮਿੰਟ ਦਾ ਵੀ ਨਹੀਂ। ਸੇਠ ਸੋਚ ਸਕਣ ਤੋਂ ਪਹਿਲਾਂ ਹੀ ਗਲੀ ਵਿਚ ਮੁੜ ਗਿਆ। ਸਾਈਕਲ ਨੂੰ ਸਟੈਂਡ ਤੇ ਖੜਾ ਹੀ ਕਰ ਰਿਹਾ ਸੀ, ਬੈਠਕ ਦੇ ਦਰਵਾਜ਼ੇ ਤੇ ਪਈ ਚਿਕ ਉਠ ਗਈ। ਚਿਕ ਦੇ ਪਿਛੇ ਉਸ਼ਾ। ਚਿਹਰਾ ਅੱਖਾਂ ਖ਼ੁਸ਼ੀ ਨਾਲ ਜਗਮਗ।

'ਪਲੀਜ਼' ਉਸ਼ਾ ਰਾਹ ਦੇਣ ਲਈ ਇਕ ਪਾਸੇ ਹੋ ਗਈ।

"ਸੁਣਿਆ ਹੈ, ਤੁਸੀਂ ਯੂਨੀਵਰਸਿਟੀ ਚੁਨਾਵ ਵਿਚ ਹਿੱਸਾ ਲੈ ਰਹੇ ਹੋ। ਉਸੇ ਸੰਬੰਧ ਵਿਚ ਕੁਝ ਕਹਿਣਾ ਹੈ। ਜ਼ਿਆਦਾ ਵਕਤ ਨਹੀਂ ਲਵਾਂਗਾ। ਉਸ ਦਿਨ ਮਿਸਿਜ਼ ਪੰਡਿਤ ਦਾ ਵਰਤਾਵ ਬਹੁਤ ਅਚਾਨਕ ਤੇ ਅਜੀਬ ਸੀ", ਸੇਠ ਉਤੇਜਨਾ ਨੂੰ ਵਸ ਵਿਚ ਰਖਣ ਲਈ ਰੁਕ ਰੁਕ ਕੇ ਬੋਲ ਰਿਹਾ ਸੀ। "ਮੇਰੇ ਵਰਤਾਵ ਜਾਂ ਇਰਾਦੇ ਵਿਚ ਅਜਿਹੀ ਕੀ ਗੱਲ ਦਿਸੀ ਸੀ? ਕਿਸੇ ਗ਼ਲਤਫ਼ਹਿਮੀ ਦਾ ਕੋਈ ਕਾਰਣ ਨਹੀਂ ਸੀ, ਹੈਰਾਨੀ ਹੈ, ਤੁਸੀਂ ਆਪਣੇ ਮਾਤਾ ਪਿਤਾ ਦੀ ਗ਼ਲਤਫ਼ਹਿਮੀ ਦੂਰ ਕਰਨ ਦੀ ਚਿੰਤਾ ਨਹੀਂ ਕੀਤੀ ਜਾਂ ਆਪਣੇ ਭਵਿਖ ਬਾਰੇ ਦੂਰਦਰਸ਼ਤਾ ਦੇ ਖ਼ਿਆਲ ਨਾਲ ਚੁਪ ਰਹਿਣਾ ਠੀਕ ਸਮਝਿਆ।"

ਸੇਠ ਦੇ ਸ਼ਬਦ ਧਨੁਸ਼ ਤੋਂ ਨਿਕਲਦੇ ਜ਼ਹਿਰ ਭਰੇ ਤੀਰਾਂ ਵਾਂਗ ਉਸ਼ਾ ਦੇ ਦਿਲ ਵਿਚ ਖੁਭਦੇ ਜਾ ਰਹੇ ਸਨ। ਉਸ਼ਾ ਦੰਦ ਬੰਦ ਕਰਕੇ ਸੁਣ ਰਹੀ ਸੀ।

"ਮੈਨੂੰ ਤੇਰੀ ਸਰਲਤਾ, ਸੱਚਾਈ, ਸਮਝ, ਅਤੇ ਸਾਹਸ ਤੇ ਭਰੋਸਾ ਸੀ। ਜੇ ਇਹੋ ਜਿਹੇ ਹਾਲਾਤ ਸੀ, ਤਾਂ ਤੁਹਾਨੂੰ ਸਾਫ਼ ਸਾਫ਼ ਦਸ ਦੇਣਾ ਚਾਹੀਦਾ ਸੀ। ਪਰ ਅਜਿਹੇ ਸ਼ੱਕ ਦਾ ਕੀ ਕਾਰਣ ਸੀ? ਜਾਣਦਾ ਹਾਂ, ਤੁਸੀਂ ਪੀ. ਸੀ. ਐਸ. ਅਫ਼ਸਰ ਦੇ ਮੰਗੇਤਰ ਹੋ। ਸਮਾਜਵਾਦ ਲਈ ਤੁਹਾਡੀ ਉਤਸੁਕਤਾ ਅਤੇ ਉਤਸ਼ਾਹ ਵੇਖਿਆ ਤਾਂ ਹਮਦਰਦੀ ਨਾਲ ਹੀ ਤੁਹਾਨੂੰ ਸਹਾਇਤਾ ਦੇਣ ਦੀ ਕੋਸ਼ਿਸ਼ ਕੀਤੀ......।"

ਸੇਠ ਇਕੋ ਸਾਹ ਵਿਚ ਹੀ ਸਭ ਕਹਿ ਗਿਆ। ਬਦਲਾ ਲੈ ਚੁਕਣ ਦੇ ਅਹਿਸਾਸ ਨਾਲ ਦਿਮਾਗ਼ ਨੂੰ ਕੁਝ ਸ਼ਾਂਤੀ, "ਮੇਰੇ ਆਉਣ ਦਾ ਮਤਲਬ ਸਟੂਡੈਂਟਸ ਯੂਨੀਅਨ ਦੇ ਈਲੈਕਸ਼ਨ ਦੇ ਸੰਬੰਧ ਵਿਚ ਹੈ। ਸੁਣ ਕੇ ਹੈਰਾਨੀ ਹੋਈ, ਕਿ ਤੁਸੀਂ ਫ਼ੈਡਰੇਸ਼ਨ ਨੂੰ ਸਹਿਯੋਗ ਅਤੇ ਸਹਾਇਤਾ ਦੇ ਰਹੇ ਹੋ। ਕਮਿਉਨਿਸਟਾਂ ਦੀ ਨੀਤੀ ਅਤੇ ਤੌਰ ਤਰੀਕਿਆਂ ਬਾਰੇ ਅਸੀਂ ਕਈ ਵਾਰ ਗੱਲ ਬਾਤ ਕਰ ਚੁਕੇ ਹਾਂ। ਸਮਾਜਵਾਦ ਦਾ ਉਦੇਸ਼ ਠੀਕ ਹੈ, ਪਰ ਸਮਾਜਵਾਦ ਦੇ ਨਾਂ ਇਸ ਦੇਸ਼ ਦੀ ਰਾਸ਼ਟਰੀ ਸ਼ਕਤੀ ਨੂੰ ਛੋਟਾ ਮੰਨ ਕੇ ਅੰਤਰਰਾਸ਼ਟਰੀ ਸਮਾਜਵਾਦੀ ਕਰਾਂਤੀ ਦੇ ਸੁਪਨੇ ਵਿਖਾਉਣਾ ਦੇਸ਼ ਦੀ ਜਨਤਾ ਨੂੰ ਕੁਰਾਹੇ ਪਾਉਣਾ ਹੈ। ਇਹ ਦੇਸ਼ ਪਰਾਏ ਵਸ ਅਤੇ ਕਮਜ਼ੋਰ ਰਹਿ ਕੇ ਅੰਤਰਰਾਸ਼ਟਰੀ ਸਮਾਜਵਾਦੀ ਕਰਾਂਤੀ ਵਿਚ ਸਹਾਇਤਾ ਦੇ ਸਕੇਗਾ ਜਾਂ ਸੁਤੰਤਰ ਅਤੇ ਸ਼ਕਤੀਸ਼ਾਲੀ ਹੋ ਕੇ। ਕਮਿਉਨਿਸਟ ਤੇ ਸੋਵੀਅਤ ਨੂੰ ਆਪਣੀ ਮਾਤਭੂਮੀ ਕਹਿੰਦੇ ਹਨ। ਆਮ ਲੋਕਾਂ ਦੀ ਤੇ ਕੋਈ ਭੂਮੀ ਜਾਂ ਮਾਤ-ਭੂਮੀ ਨਹੀਂ। ਜਮਾਲ ਹੈਦਰੀ ਕਮਿਉਨਿਸਟ ਉਮੀਦਵਾਰ ਦਾ ਇਹ ਕਹਿਣਾ ਕਿ ਉਹ ਮੁਸਲਿਮ ਕੈਂਡੀਡੇਟ ਨਹੀਂ ਹੈ।

ਉਹ ਮੁਸਲਮਾਨ ਦੇ ਨਾਂ ਤੇ ਵੋਟ ਨਹੀਂ ਚਾਹੁੰਦਾ, ਸਟੂਡੈਂਟਸ ਨੂੰ ਉਦਾਰ ਨਾਅਰਿਆਂ ਨਾਲ ਬਹਿਕਾਣਾ ਹੈ। ਯੂਨੀਵਰਸਿਟੀ ਦੇ ਰੀਕਾਰਡ ਵਿਚ ਉਹ ਮੁਸਲਿਮ ਹੈ ਤਾਂ ਮੁਸਲਮਾਨ ਕਿਵੇਂ ਨਹੀਂ। ਮਤਲਬ, ਹਿਦੂ ਸਟੂਡੈਂਟਸ ਨੂੰ ਅਪੀਲ ਹੈ ਕਿ ਉਹ ਕਮਯੂਨਲ ਨਹੀਂ। ਮੁਸਲਮਾਨ ਸਟੂਡੈਂਟਸ ਜਾਣਦੇ ਹਨ ਉਹ ਮੁਸਲਮਾਨ ਹੈ। ਉਪਰੋਂ ਇਹ ਸੰਪਰਦਾਇਕਤਾ ਦਾ ਵਿਰੋਧ ਹੈ। ਅਸਲ ਵਿਚ ਸੰਪਰਦਾਇਕਤਾ ਦੇ ਵਿਰੋਧ ਦੇ ਬਹਾਨੇ ਯੂਨੀਅਨ ਤੇ ਕਬਜ਼ਾ ਕਰਨ ਦੀ ਕੋਸ਼ਿਸ਼। ਸੰਪਰਦਾਇਕਤਾ ਦੇ ਵਿਰੁਧ ਸੰਘਰਸ਼ ਕਰਨਾ ਹੈ ਤਾਂ ਸਪੱਸ਼ਟ ਤਰੀਕੇ ਨਾਲ ਕਰੋ। ਆਸ਼ਾ ਹੈ, ਤੁਸੀਂ ਦੇਸ਼ ਲਈ ਹਾਨੀਕਾਰਕ ਸ਼ਕਤੀ ਨੂੰ ਵਧਾਉਣ ਲਈ ਆਪਣੀ ਮਿਲਵਰਤਣ ਦੇਣ ਤੋਂ ਪਹਿਲਾਂ ਖ਼ੂਬ ਸੋਚ ਸਮਝ ਲਉਗੇ। ਮੈਂ ਇੰਨਾ ਹੀ ਕਹਿਣਾ ਸੀ।"

ਸੇਠ ਨੇ ਉਸ ਵਲ ਨਜ਼ਰ ਚੁਕੀ ਪਰ ਨਜ਼ਰ ਨਾ ਮਿਲਾ ਸਕਿਆ। ਉਸ਼ਾ ਦਾ ਚਿਹਰਾ ਗੁਸੇ ਨਾਲ ਕਾਲਾ। ਅੱਖਾਂ ਵਿਚ ਖ਼ੂਨ ਉਤਰਿਆ ਹੋਇਆ।

ਸੇਠ ਉਠ ਪਿਆ, "ਸਖ਼ਤ ਗੱਲ ਲਈ ਦੁਖ ਹੈ......। ਗੁਡ ਨਾਈਟ।"

ਨਜ਼ਰ ਝੁਕਾਈ ਚਿਕ ਚੁਕ ਕੇ ਗਲੀ ਵਿਚ ਨਿਕਲ ਗਿਆ।

ਉਸ਼ਾ ਚੁਪ, ਨਿਸ਼ਚਲ। ਦਿਲ ਬੋਲ ਰਿਹਾ ਸੀ : ਇਹ ਸਭ ਗ਼ਲਤ, ਮੇਰੀ ਨਹੀਂ ਸੁਣੋਂਗੇ। ਸੇਠ ਗਲੀ ਵਿਚ ਉਤਰ ਗਿਆ ਤਾਂ ਉਸ ਠੇਸ ਨਾਲ ਹੰਝੂਆਂ ਦਾ ਬੰਨ੍ਹ ਟੁੱਟ ਗਿਆ। ਹੰਝੂ ਟਪ ਟਪ ਨਹੀਂ, ਝਰਨੇ ਵਾਂਗ ਫੁਟ ਨਿਕਲੇ। ਦੋਹਾਂ ਹੱਥਾਂ ਨਾਲ ਪੱਲਾ ਸਮੇਟ ਕੇ ਚਿਹਰੇ ਤੇ ਦਬਾ ਲਿਆ।

ਗਿਰਜੇ ਤੋਂ ਪਰਤਦਿਆਂ ਹੋਇਆਂ ਮਿਸਿਜ਼ ਚੌਹਾਨ ਪੰਡਿਤ ਦੰਪਤੀ ਨੂੰ ਸੜਕ ਦੇ ਫ਼ੁਟਪਾਥ ਦੀ ਬੁਰੀ ਹਾਲਤ ਦੀ ਸ਼ਿਕਾਇਤ ਕਰਦੀ ਆ ਰਹੀ ਸੀ। ਉਨ੍ਹਾਂ ਤੋਂ ਅਠ ਦਸ ਕਦਮ ਪਿਛੇ ਪਦਮਾ, ਸਦਾਨੰਦ, ਰੀਟਾ ਬੇਬੇ ਦੇ ਨਾਲ ਸਨ। ਆਪਣੀ ਗਲੀ ਤੋਂ ਪੰਝੀ ਤੀਹ ਕਦਮ ਤੇ ਸਨ—ਹੌਲੀ ਚਲਦੀ ਮੋਟਰ ਸਾਈਕਲ ਦੀ ਧਕ ਧਕ। ਮੋਟਰ ਸਾਈਕਲ ਗਲੀ ਤੋਂ ਨਿਕਲ ਕੇ ਦੂਜੇ ਪਾਸੇ ਹੁਸੈਨਗੰਜ ਵਲ ਮੁੜ ਗਈ। ਸਵਾਰ ਸਫ਼ੇਦ ਕਮੀਜ਼ ਪਤਲੂਨ ਪਾਈ ਜਵਾਨ। ਗਲੀ ਦੇ ਐਨ ਸਾਹਮਣੇ ਸੜਕ ਦੇ ਦੂਜੇ ਪਾਸੇ ਬਿਜਲੀ ਦੇ ਖੰਭੇ ਨਾਲ ਗਲੀ ਵਿਚ ਦੂਰ ਤਕ ਰੌਸ਼ਨੀ। ਮਿਸਿਜ਼ ਚੌਹਾਨ ਦੀਆਂ ਭਵਾਂ ਧਿਆਨ ਨਾਲ ਵੇਖਣ ਲਈ ਸੁਕੜੀਆਂ, "ਏ...ਇਹ ਉਹੀ ਡਾਕਟਰ ਮੁੰਡਾ ਨਹੀਂ ?"

ਮਿਸਿਜ਼ ਪੰਡਿਤ ਚੁਪ ਪਰ ਦਿਲ ਵਿਚ ਗੁਸੇ ਦਾ ਭਬਾਕਾ। ਕੀ ਵਿਚ ਵਿਚ ਇਹ ਆਉਂਦਾ ਰਿਹਾ ? ਦੰਦ ਪੀਹ ਲਏ। ਮਿਸਿਜ਼ ਚੌਹਾਨ ਗਲੀ ਦੇ ਨੁਕਰ ਤੇ 'ਗੁਡ ਨਾਈਟ' ਕਹਿ ਕੇ ਆਪਣੇ ਦਰਵਾਜ਼ੇ ਅੰਦਰ ਵੜ ਗਈ। ਪੰਡਿਤ ਦੀ ਬੈਠਕ ਦੀ ਚਿਕ ਵਿਚੋਂ ਰੌਸ਼ਨੀ ਆ ਰਹੀ ਸੀ। ਭਿਤ ਖੁਲ੍ਹੇ ਸਨ।

ਪੰਡਿਤ ਨੇ ਬਿਨ ਵਾਜ ਮਾਰੇ ਚਿਕ ਚੁਕ ਕੇ ਬੈਠਕ ਵਿਚ ਕਦਮ ਰਖਿਆ। ਉਸ਼ਾ ਸੋਫ਼ੇ ਤੇ ਦੋਹਾਂ ਹੱਥਾਂ ਨਾਲ ਚਿਹਰੇ ਤੇ ਪੱਲਾ ਦਬਾ ਕੇ ਬੈਠੀ ਸੀ। ਆਵਾਜ਼ ਨਾ ਸੁਣ ਸਕੀ।

"ਉਸ਼ਾ ਕੀ ਹੋਇਆ, ਕੀ ਗੱਲ ਹੈ ?" ਪਿਤਾ ਨੇ ਪੁਛਿਆ।

ਉਸ਼ਾ ਹੜਬੜਾ ਕੇ ਉਠੀ। ਉਠਦਿਆਂ ਉਠਦਿਆਂ ਅੱਖਾਂ ਪੂੰਝ ਰਹੀ ਸੀ। ਪਿਤਾ ਦੇ ਪਿਛੇ ਪਿਛੇ ਮਾਂ ਬੈਠਕ ਵਿਚ ਆ ਗਈ। ਉਸ਼ਾ ਦਾ ਹੰਝੂਆਂ ਭਿੱਜਾ ਚਿਹਰਾ ਵੇਖ ਕੇ ਗੁਸੇ ਦੀ ਜਵਾਲਾ, "ਇਹ ਆਣ ਵਾਲੇ ਨੂੰ ਰੋ ਰਹੀ ਏ।"

ਉਸ਼ਾ ਨੇ ਪੱਲਾ ਚਿਹਰੇ ਤੋਂ ਚੁਕਿਆ। ਅੱਖਾਂ ਮਾਂ ਦੀਆਂ ਅੱਖਾਂ ਤੋਂ ਵਧ ਲਾਲ, "ਰੋ ਰਹੀ ਹਾਂ ਆਪਣੀ ਜਾਨ ਨੂੰ।" ਬੋਲ ਪਈ ਜਿਵੇਂ ਡੈਡੀ ਨੂੰ ਦੇਖਿਆ ਹੀ ਨਹੀਂ, "ਤੁਸੀਂ ਕਿਉਂ ਉਹਦੀ ਇਨਸਲਟ ਕੀਤੀ......ਉਹਦੇ ਹੈਸਾਨਾਂ ਦਾ ਇਹ ਬਦਲਾ। ਕੀ ਜਵਾਬ ਦੇਂਦੀ ਉਹਨੂੰ ?"

ਅਮਿਤ ਦਾ ਚਿਕ ਤੋਂ ਝਾਕਦਾ ਹੈਰਾਨ ਚਿਹਰਾ। ਉਸ਼ਾ ਹੋਰ ਤੇਜ਼ੀ ਵਿਚ ਬੋਲੀ, "ਕੀ ਵੇਖਿਆ ਸੀ ਤੁਸੀਂ......? ਕੀ ਕੀਤਾ, ਕੀ ਕਿਹਾ ਸੀ ਉਹਨੇ ? ਅਮਿਤ ਤੇ ਮੇਰੇ ਨਾਲ ਹੀ ਸੀ, ਪੁਛੋ ਉਹਨੂੰ ?"

"ਦੇਖਣ ਨੂੰ ਕੀ ਰਹਿ ਗਿਆ ?" ਮਾਂ ਦੀ ਆਵਾਜ਼ ਗੁਸੇ ਵਿਚ ਹੋਰ ਉਚੀ।

"ਸਾਇਲੈਂਸ ਪਲੀਜ਼।" ਪੰਡਿਤ ਦੀ ਆਵਾਜ਼ ਵਿਚ ਹੁਕਮ ਸੀ। ਪਤਨੀ ਨੂੰ ਗੁਸੇ ਨਾਲ ਅਦਰਲੇ ਦਰਵਾਜ਼ੇ ਵਲ ਲੈ ਗਿਆ, "ਪਲੀਜ਼ ਗੋ ਇਨ।"

"ਦਸੋ ਕੀ ਦੇਖਿਆ ?" ਉਸ਼ਾ ਨੇ ਚੁਣੌਤੀ ਦਿਤੀ।

"ਸਾਇਲੈਂਸ ਉਸ਼ਾ !" ਪੰਡਿਤ ਉਸ਼ਾ ਵਲ ਹੋਇਆ। ਲਹਿਜਾ ਉਵੇਂ ਹੀ ਸਖ਼ਤੀ ਭਰਿਆ।

"ਪਲੀਜ਼ ਡੈਡੀ", ਉਸ਼ਾ ਦੇ ਹੰਝੂ ਛਲ ਛਲ, "ਆਈ ਮਸਟ ਨੋ......ਮੇਰੇ ਤੇ ਤੁਹਮਤ ਕਿਉਂ ਲਾਈ ?"

"ਸਾਇਲੈਂਸ ਪਲੀਜ਼।" ਪੰਡਿਤ ਦੇ ਲਹਿਜੇ ਵਿਚ ਦ੍ਰਿੜ੍ਹਤਾ, "ਜੋ ਕਹਿਣਾ ਹੈ ਮੈਨੂੰ ਕਹਿ। ਅਜੇ ਬਰਾਂਡੇ ਵਿਚ ਜਾ। ਜਾਂ ਉਪਰ ਆਪਣੇ ਕਮਰੇ ਵਿਚ।"

ਮਾਂ ਅੰਦਰਲੇ ਕਮਰੇ ਵਿਚ, ਪਲੰਘ ਤੇ ਮੂੰਹ ਸਾੜ੍ਹੀ ਨਾਲ ਕੱਜ ਰੋਣ ਲੱਗ ਪਈ। ਉਸ਼ਾ ਬਰਾਂਡੇ ਵਿਚ ਖਾਣ ਦੀ ਮੇਜ਼ ਤੇ ਦੋਹਾਂ ਹੱਥਾਂ ਨਾਲ ਚਿਹਰਾ ਲਕੋਈ ਸੁਬਕਦੀ ਰਹੀ। ਪਦਮਾ ਦੀਆਂ ਅੱਖਾਂ ਗਿਲੀਆਂ। ਸਦਾਨੰਦ ਹੈਰਾਨ।

"ਅਮਿਤ ਪਲੀਜ਼", ਪੰਡਿਤ ਨੇ ਕਿਹਾ, "ਤੂੰ ਪਦਮਾ ਸਦਾਨੰਦ ਨੂੰ ਗੰਜ ਤਕ ਘੁਮਾ ਲਿਆ।" ਮੁੰਡੇ ਦੀ ਜੇਬ ਵਿਚ ਇਕ ਰੁਪਿਆ ਪਾ ਦਿਤਾ, "ਤੁਸੀਂ ਲੋਕ ਵਿਮਟੋ ਜਾਂ ਆਈਸਕਰੀਮ ਲੈ ਲਿਆ ਜੇ।"

ਮਿਸਿਜ਼ ਪੰਡਿਤ ਦੁਖ ਜਾਂ ਹੰਝੂਆਂ ਦੇ ਵਹਿਣ ਨੂੰ ਵਸ ਵਿਚ ਨਹੀਂ ਕਰ ਸਕਦੀ ਤਾਂ ਗ਼ੁਸਲਖ਼ਾਨੇ ਵਿਚ ਵੜ ਜਾਂਦੀ। ਸਰੀਰ ਤੇ ਦਿਮਾਗ਼ ਦੀ ਅੱਗ ਸ਼ਾਂਤ ਕਰਨ ਲਈ ਬਹੁਤ ਦੇਰ ਤਕ ਨਹਾਂਦੀ ਰਹਿੰਦੀ। ਦਿਮਾਗ਼ ਠੰਢਾ ਕਰਨ ਲਈ ਸਿਰ ਧੋ ਲੈਂਦੀ। ਮਾਂ ਦੇ ਪਿਛੋਂ ਕੁੜੀ ਗ਼ੁਸਲਖ਼ਾਨੇ ਵਿਚ। ਉਸ਼ਾ ਨੇ ਮਾਂ ਦੀਆਂ ਕਈ ਦੂਜੀਆਂ ਆਦਤਾਂ ਨਾਲ ਗੁਸੇ ਅਤੇ ਆਵੇਗ ਨੂੰ ਕਾਬੂ ਕਰਨ ਦਾ ਇਹ ਤਰੀਕਾ ਵੀ ਸਿਖ ਲਿਆ ਸੀ।

ਉਸ਼ਾ ਨਹਾ ਕੇ ਨਿਕਲੀ ਤਾਂ ਬੱਚੇ ਘੁੰਮ ਕੇ ਆ ਗਏ ਸਨ। ਰੋਜ਼ੀ ਨੇ ਆਵਾਜ਼ ਦਿਤੀ, "ਹੁਣ ਰੋਟੀ ਖਾ ਲਉ, ਆ ਜਾਉ ਸਭ।"

ਪੰਡਿਤ, ਅਮਿਤ, ਪਦਮਾ ਸੱਦੂ ਆ ਗਏ। ਰੋਜ਼ੀ ਨੇ ਪਦਮਾ ਨੂੰ ਕਿਹਾ, "ਜਾ ਭੈਣ ਨੂੰ ਬੁਲਾ। ਸੱਦੂ ਤੂੰ ਮਾਂ ਨੂੰ ਬੁਲਾ।"

"ਜੀਜੀ ਨਹੀਂ ਖਾਏਗੀ, ਭੁੱਖ ਨਹੀਂ ਹੈ।" ਪਦਮਾ ਨੇ ਭੈਣ ਦਾ ਜਵਾਬ ਦਸਿਆ।

"ਮੰਮੀ ਦਾ ਦਿਲ ਠੀਕ ਨਹੀਂ, ਮੰਮੀ ਨਹੀਂ ਖਾਏਗੀ।" ਸਦਾਨੰਦ ਨੇ ਮਾਂ ਵਲੋਂ ਕਿਹਾ

"ਭੁੱਖ ਕਿਸ ਤਰ੍ਹਾਂ ਨਹੀਂ ?" ਰੋਜ਼ੀ ਬੜਬੜਾਉਣ ਲੱਗੀ, "ਪਹਿਲਾਂ ਕਿਉਂ ਨਹੀਂ ਕਿਹਾ। ਬਿਹ ਸਭ ਮੈਂ ਆਪਣੇ ਢਿਡ ਤੇ ਬੰਨ੍ਹ ਲਵਾਂ। ਬਰਸਾਤ ਦੇ ਦਿਨ, ਸਭ ਰੋਟੀ ਸਬਜ਼ੀ ਖ਼ਰਾਬ ਹੋ ਜਾਏਗੀ। ਮੁਫ਼ਤ ਆਉਂਦਾ ਹੈ। ਰੁਪਏ ਦੀ ਸੋਲਾਂ ਸੇਰ ਕਣਕ, ਉਸ ਤੇ ਇਹ ਬਰਬਾਦੀ। ਪਹਿਲਾਂ ਹੋਸ਼ ਨਹੀਂ ਸੀ। ਹੁਣ ਰੋਣਾ ਪਿਟਣਾ ਮਚਾ ਰਹੀਆਂ ਨੇ।"

"ਬੇਬੇ, ਕੋਈ ਗੱਲ ਨਹੀਂ ਅਸੀਂ ਸਵੇਰੇ ਬਹੀ ਖਾ ਲਵਾਂਗੇ।"

"ਤੁਸੀਂ ਕਿਉਂ ਖਾਉਗੇ ਬਹੀ ? ਮੈਂ ਮਰ ਗਈ ਹਾਂ।" ਬੇਬੇ ਹੋਰ ਗੁਸੇ ਨਾਲ ਬੋਲੀ।

ਪੰਡਿਤ ਨੇ ਸਿਰ ਨੀਵਾਂ ਕਰ ਅੱਖਾਂ ਬੰਦ ਕਰ 'ਗਰੇਸ' (ਪ੍ਰਾਰਥਨਾ) ਬੋਲੀ। ਬੱਚਿਆਂ ਦਾ ਸਾਥ ਦੇਣ ਲਈ ਜ਼ਬਰਦਸਤੀ ਕੁਝ ਗਰਾਹੀਆਂ ਖਾ ਲਈਆਂ।

ਖਾ ਕੇ ਅਮਿਤ ਬਰਾਂਡੇ ਵਿਚ ਮੰਜੀਆਂ ਡਾਹਣ ਲਗ ਪਿਆ। ਪੰਡਿਤ ਅੰਦਰ ਪਤਨੀ ਨੂੰ ਹੌਲੀ ਹੌਲੀ ਸਮਝਾ ਰਹੇ ਸਨ, "ਰੋਟੀ ਨਹੀਂ ਖਾਣੀ ਤੇ ਦੁਧ ਪੀ ਲੈ। ਇਕ ਗੋਲੀ ਐਸਪਰੀਨ ਖਾ ਲੈ।"

ਪੰਡਿਤ ਨੇ ਸਖ਼ਤੀ ਨਾਲ ਪਤਨੀ ਨੂੰ ਗੁਸਾ ਨਹੀਂ ਸੀ ਕਢਣ ਦਿਤਾ। ਪਤਨੀ ਨੇ ਬਦਲਾ ਲਿਆ, "......ਉਸ ਲਾਡਲੀ ਨੂੰ ਖਵਾਓ ਪਹਿਲਾਂ। ਹੋਰ ਸਿਰ ਚੜ੍ਹਾਓ। ਦਿਮਾਗ਼ ਜਿਗਰ ਵਿਚ ਗਰਮੀ ਵਧ ਕੇ ਬੁਖ਼ਾਰ ਸ਼ਖਾਰ ਹੋ ਜਾਏਗਾ। ਮੁਸੀਬਤ ਤੇ ਮੈਨੂੰ ਪੈਣੀ ਹੈ। ਸਿਰ ਸੜੀ ਦਾ ਦਿਮਾਗ਼ ਫਿਰ ਗਿਆ ਹੈ। ਬੇਹਯਾ ਨੱਕ ਕਟਾਏਗੀ ਅਤੇ ਸਾਹਮਣੇ ਬੋਲੇਗੀ। ਧੀ ਨੂੰ ਵਿਦਵਾਨ ਬਣਾ ਰਹੇ ਨੇ। ਅਸੀਂ ਮਾਂ ਦੇ ਸਾਹਮਣੇ ਇੰਜ ਜ਼ਬਾਨ ਚਲਾਂਦੇ ਪਾਪਾ ਨੇ ਓਖਲੀ ਵਿਚ ਕੁੱਟ ਦਿਤਾ ਹੁੰਦਾ। ਕਹਿੰਦੀ ਹੈ ਕੀ ਵੇਖਿਆ, ਸਭ ਸ਼ਰਮ ਲਿਹਾਜ਼ ਘੋਲ ਕੇ ਪੀ ਗਈ। ਮੈਂ ਸਮਝਿਆ ਸੀ ਉਹ ਪਿਛੇ ਪਿਆ ਹੈ। ਇਥੇ ਚੋਰ ਨਾਲੋਂ ਪੰਡ ਕਾਹਲੀ, ਹੰਝੂਆਂ ਦੇ ਜੰਗਲ ਬਣ ਗਏ। ਕੀ ਪਤਾ ਪਿਛੇ ਆਉਂਦਾ ਹੀ ਰਿਹਾ ਹੋਵੇ। ਹੇ ਰੱਬਾ ਸਾਡੇ ਗੁਨਾਹ ਬਖ਼ਸ਼......।"

ਪਦਮਾ ਅਤੇ ਸਦਾਨੰਦ ਪੱਖੇ ਦੇ ਸਾਹਮਣੇ ਵਾਹਣੀ ਮੰਜੀ ਤੇ ਹੀ ਸੌਂ ਗਏ। ਪੰਡਿਤ ਨੇ ਅਮਿਤ ਨੂੰ ਕਿਹਾ, "ਪੁਤਰ ਪਦਮਾ ਨੂੰ ਉਪਰ ਛੱਡ ਆ। ਭੈਣ ਨੂੰ ਕਹਿ ਥੋਹੜਾ ਬਹੁਤ ਖਾ ਲਏ। ਖਾਣ ਨੂੰ ਦਿਲ ਨਹੀਂ ਤੇ ਥੋੜ੍ਹਾ ਦੁਧ ਪੀ ਲਏ। ਪੁਛ ਲਈਂ, ਸਿਰ ਦਰਦ ਤੇ ਨਹੀਂ।"

ਅਮਿਤ ਨੀਂਦ ਦੇ ਨਸ਼ੇ ਵਿਚ ਲੜਖੜਾਂਦੀ ਪਦਮਾ ਨੂੰ ਬਾਂਹ ਪਕੜ ਉਪਰ ਲੈ ਗਿਆ। ਖੜਾਕ ਸੁਣ ਕੇ ਉਸ਼ਾ ਨੇ ਕਨਖੀਆਂ ਨਾਲ ਵੇਖਿਆ। ਅਮਿਤ ਉਹਦੇ ਪਲੰਘ ਦੀ ਬਾਹੀ ਤੇ ਬੈਠ ਗਿਆ। ਬਹੁਤ ਹੌਲੀ ਬੋਲਿਆ, "ਜੀਜੀ, ਡਾਕਟਰ ਸੇਠ ਆਇਆ ਸੀ। ਕੀ ਗੱਲ ਹੋਈ।"

ਉਸ਼ਾ ਨੇ ਖਿਸਕ ਕੇ ਭਰਾ ਲਈ ਥਾਂ ਕਰ ਦਿਤੀ। ਅਮਿਤ ਵਾਂਗ ਹੀ ਭੇਦ ਭਰੇ ਲਹਿਜੇ ਵਿਚ ਬੋਲੀ, "ਯੂਨੀਅਨ ਦੇ ਈਲੈਕਸ਼ਨ ਬਾਰੇ ਆਇਆ ਸੀ। ਉਸ ਸ਼ਾਮ ਮੰਮੀ ਦੇ ਵਰਤਾਵ ਤੋਂ ਦੁਖੀ ਸੀ। ਤੂੰ ਵੀ ਤੇ ਦੇਖਿਆ ਸੀ। ਮੰਮੀ ਨੇ ਕੀ ਵਰਤਾਉ ਕੀਤਾ ਸੀ ?"

"ਪੱਕਾ ਹੀ ਅਪਮਾਨ ਭਰਿਆ ਸੀ।"

"ਮੰਮੀ ਦਾ ਦਿਮਾਗ਼ ਕਿਉਂ ਫਿਰ ਗਿਆ ਹੈ ?"

"ਇਹ ਗਲੀ ਦੀਆਂ ਜ਼ਨਾਨੀਆਂ ਦੀ ਬਕਵਾਸ। ਇਨ੍ਹਾਂ ਲੋਕਾਂ ਦੀ ਕਲਪਨਾ ਵਿਚ ਬਸ ਇਕੋ ਗੱਲ। ਮਰਦ ਔਰਤ ਵਿਚਕਾਰ ਬਸ ਗ਼ਲਤ ਗੱਲ ਦੀ ਕਲਪਨਾ।"

"ਤੂੰ ਤੇ ਜਾਣਦਾ ਹੀ ਹੈਂ, ਅਸੀਂ ਲੋਕ ਕੀ ਗੱਲਾਂ ਕਰਦੇ ਸਾਂ। ਕਹਿ ਰਿਹਾ ਸੀ ਜੇ ਮੰਮੀ ਡੈਡੀ ਨੂੰ ਕਿਸੇ ਕਾਰਣ ਸ਼ੱਕ ਹੋਇਆ ਸੀ ਤਾਂ ਉਨ੍ਹਾਂ ਨੂੰ ਤੇਰੇ ਮੇਰੇ ਕੋਲੋਂ ਪੁਛਣਾ ਚਾਹੀਦਾ ਸੀ। ਮੰਮੀ ਡੈਡੀ ਕੀ ਮੇਰੇ ਤੇ ਵੀ ਇਤਬਾਰ ਨਹੀਂ ਕਰਦੇ?"

"ਹਾਂ ਉਨ੍ਹਾਂ ਨੂੰ ਪੁਛਣਾ ਚਾਹੀਦਾ ਸੀ। ਇਕ ਵਾਰ ਮੈਂ ਮੰਮੀ ਨੂੰ ਕਿਹਾ ਸੀ, ਤੁਸੀਂ ਡਾਕਟਰ ਨਾਲ ਖ਼ਾਹਮਖ਼ਾਹ ਨਾਰਾਜ਼ ਹੋ ਗਏ ਹੋ। ਡਾਂਟ ਦਿਤਾ : ਚੁਪ ਰਹਿ। ਇਹ ਗੱਲ ਤੂੰ ਨਹੀਂ ਸਮਝਦਾ। ਭੋਲੇ ਲੋਕਾਂ ਨੂੰ ਠਗਣ ਲਈ ਸ਼ੈਤਾਨ ਹਮੇਸ਼ਾ ਸਾਧੂ ਦੇ ਭੇਸ ਵਿਚ ਆਉਂਦਾ ਏ। ਮੰਮੀ ਨਾਰਾਜ਼ ਏ। ਡੈਡੀ ਇਹੋ ਜਿਹੇ ਨਹੀਂ।"

"ਹੁਣ ਤੇ ਗੱਲ ਸਾਫ਼ ਕਰਨੀ ਪਏਗੀ।" ਉਸ਼ਾ ਨੇ ਡੂੰਘਾ ਸਾਹ ਭਰਿਆ। "ਅਸੀਂ ਡੈਡੀ ਨਾਲ ਜ਼ਰੂਰ ਗੱਲ ਕਰਾਂਗੇ। ਚੁਪ ਰਹਿਣਾ ਠੀਕ ਨਹੀਂ।"

"ਯੂ ਆਰ ਰਾਈਟ। ਜੀਜੀ ਚਲ ਕੇ ਕੁਝ ਖਾ ਲੈ। ਕਹੇ ਤਾਂ ਇਥੇ ਲਿਆ ਦਿਆਂ? ਡੈਡੀ ਨੇ ਕਿਹਾ ਹੈ ਜੇ ਖਾਣਾ ਨਹੀਂ ਤਾਂ ਦੁੱਧ ਪੀ ਲੈ।"

"ਮੇਰਾ ਦਿਲ ਨਹੀਂ ਹੈ।"

"ਤੂੰ ਕੁਝ ਨਹੀਂ ਲਏਂਗੀ ਤੇ ਮੰਮੀ ਵੀ ਨਹੀਂ ਲਏਗੀ। ਬੀਮਾਰ ਹੋ ਜਾਏਗੀ।"

"ਮੈਨੂੰ ਨਹੀਂ ਪਤਾ।" ਉਸ਼ਾ ਖਿਝ ਕੇ ਬੋਲੀ, "ਪਹਿਲਾਂ ਦੂਜਿਆਂ ਤੇ ਊਟ ਪਟਾਂਗ ਤੋਹਮਤਾਂ ਲਾਉ, ਫਿਰ ਕਹੋ ਮੈਂ ਨਹੀਂ ਖਾਣਾ। ਮੈਂ ਤੇ ਚਾਹੁੰਦੀ ਹਾਂ ਮਰ ਜਾਵਾਂ। ਜ਼ਹਿਰ ਖਾ ਲਵਾਂ।" ਉਸ਼ਾ ਦੀਆਂ ਪਲਕਾਂ ਫਿਰ ਭਿਜ ਗਈਆਂ।

"ਉਫ਼ ਜੀਜੀ! ਕੀ ਜ਼ਨਾਨੀਆਂ ਵਾਲੀਆਂ ਗੱਲਾਂ!" ਅਮਿਤ ਨੇ ਕਿਹਾ, "ਦੁੱਧ ਲੈ ਆਵਾਂ, ਸਿਰ ਦਰਦ ਹੈ ਤੇ ਗੋਲੀ ਵੀ ਲੈ ਆਵਾਂ।"

"ਨਹੀਂ ਮੇਰੇ ਕੋਲੋਂ ਨਹੀਂ ਖਾ ਹੋਣੀ।" ਉਸ਼ਾ ਨੇ ਸਿਰ ਹਿਲਾਇਆ, "ਤੂੰ ਮੰਮੀ ਨੂੰ ਕਹਿ ਦੇ ਮੈਂ ਦੁੱਧ ਪੀ ਲਿਆ। ਤੂੰ ਉਨ੍ਹਾਂ ਨੂੰ ਪਿਲਾ ਦੇ।"

"ਮੈਂ ਝੂਠ ਨਹੀਂ ਬੋਲਾਂਗਾ। ਤੂੰ ਦੁੱਧ ਪੀ ਲੈ।"

"ਜਦੋਂ ਤੀਕ ਇਨਸਲਟ ਦਾ ਫ਼ੈਸਲਾ ਨਹੀਂ ਹੁੰਦਾ ਮੈਂ ਕੁਝ ਨਹੀਂ ਲੈਣਾ। ਮੈਨੂੰ ਨਾ ਕਹਿ।"

"ਜੀਜੀ, ਇਹ ਕੋਈ ਤਰੀਕਾ ਨਹੀਂ।"

"ਮੀਤ, ਇਸ ਵੇਲੇ ਮੇਰੇ ਕੋਲੋਂ ਬੋਲਿਆ ਨਹੀਂ ਜਾਂਦਾ, ਮੈਨੂੰ ਛੋੜ ਦੇ।"

ਅਮਿਤ ਨੇ ਦੋ ਮਿੰਟ ਠਹਿਰ ਕੇ ਪੁਛਿਆ, "ਜੀਜੀ, ਡਾਕਟਰ ਕੋਈ ਕਿਤਾਬ ਲਿਆਇਆ?"

ਉਸ਼ਾ ਕੁੜ੍ਹ ਗਈ......"ਇਥੇ ਜਾਨ ਤੇ ਬਣੀ ਹੈ। ਇਸ ਗਧੇ ਨੂੰ ਕਿਤਾਬ ਦੀ ਪਈ ਹੈ।" ਨਾਂਹ ਵਿਚ ਸਿਰ ਹਿਲਾ ਦਿਤਾ।

ਬੇਬੇ, ਮਿਸਿਜ਼ ਪੰਡਿਤ ਤੋਂ ਵੀ ਕੁਝ ਪਹਿਲਾਂ ਉਠ ਅੰਗੀਠੀ ਬਾਲ ਦੇਂਦੀ। ਉਦੋਂ ਸ਼ਹਿਰ ਵਿਚ ਰਸੋਈ ਲਈ ਕੋਲਾ ਬਾਲਣ ਦਾ ਰਵਾਜ ਨਹੀਂ ਸੀ ਸ਼ੁਰੂ ਹੋਇਆ। ਨਾ ਇੰਨੇ ਕੋਇਲੇ ਦੇ ਡੀਪੂ ਸਨ। ਸਾਫ਼ਟ ਕੋਕ ਸੇਵ ਕਮੇਟੀ ਕੋਇਲੇ ਦੇ ਸਸਤੇ ਬਾਲਣ ਦਾ ਪ੍ਰਚਾਰ ਕਰ ਰਹੀ ਸੀ। ਕਮੇਟੀ ਦੇ ਆਦਮੀ ਘਰ ਘਰ ਜਾ ਕੇ ਕੋਲਾ ਬਾਲਣ ਦੀ ਅੰਗੀਠੀ ਬਣਾਉਣਾ

ਸਿਖਾਂਦੇ। ਆਪ ਬਣਾ ਦੇਂਦੇ। ਕੋਲੇ ਦਾ ਭਾਅ ਢਾਈ ਤਿੰਨ ਆਨੇ ਮਣ। ਪੰਡਿਤ ਨੇ ਕੋਲਾ ਵਰਤਣ ਦਾ ਸੁਝਾਅ ਦਿਤਾ ਤਾਂ ਮਿਸਿਜ਼ ਪੰਡਿਤ ਅਤੇ ਬੇਬੇ ਨੇ ਅਫ਼ਵਾਹਾਂ ਕਰ ਕੇ ਇਤਰਾਜ਼ ਕੀਤਾ : ਕੋਲੇ ਦੇ ਸੇਕ ਤੇ ਰੋਟੀ ਬੇਸਵਾਦ ਹੋ ਜਾਂਦੀ ਏ, ਤਾਕਤ ਸਭ ਚਲੀ ਜਾਂਦੀ ਏ। ਫਿਰ ਮੰਨ ਗਈਆਂ।

ਪੰਡਿਤ ਨੀਂਦ ਖੁਲ੍ਹਦਿਆਂ ਹੀ ਠੰਡੇ ਬਹੇ ਪਾਣੀ ਦਾ ਗਲਾਸ ਪੀਂਦੇ। ਘਰ ਵਿਚ ਉਠਦਿਆਂ ਹੀ ਚਾਹ ਦੀ ਤਲਬ ਕੇਵਲ ਬੇਬੇ ਨੂੰ। ਬੇਬੇ ਨੇ ਅੰਗੀਠੀ ਵਿਚੋਂ ਅਗ ਨਿਕਲਦਿਆਂ ਹੀ ਪਾਣੀ ਦੀ ਕੇਤਲੀ ਉਪਰ ਰਖ ਦਿਤੀ। ਮਿਸਿਜ਼ ਪੰਡਿਤ ਦੀ ਅੱਖ ਖੁਲੀ ਤੇ ਨੇੜੇ ਜਾ ਕੇ ਪੁਛਿਆ, "ਪਾਣੀ ਤਿਆਰ ਹੈ। ਰਾਤੀਂ ਕੁਝ ਖਾਧਾ ਨਹੀਂ, ਇਕ ਪਿਆਲਾ ਚਾਹ ਬਣਾ ਦਿਆਂ ?"

ਮਿਸਿਜ਼ ਪੰਡਿਤ ਨੂੰ ਚਾਹ ਮਾਫ਼ਿਕ ਆਂਦੀ ਸੀ। ਰੋਜ਼ੀ ਨੇ ਚਾਹ ਦਾ ਮਗ ਸਾਹਮਣੇ ਰਖਿਆ ਤੇ ਬੋਲੀ, "ਬੇਬੇ ਉਹ ਸਿਰ ਸੜੀ ਤੇ ਰਾਤੀਂ ਭੁੱਖੀ ਮਰ ਗਈ ਸੀ। ਪਹਿਲਾਂ ਉਹਨੂੰ ਦੇ ਆ।"

"ਕੀ ਪਤਾ ਨੀਂਦਰ ਖੁਲੀ ਕਿ ਨਹੀਂ ?"

"ਉਠ ਗਈ ਹੋਏਗੀ। ਕੀ ਪਤਾ ਰਾਤੀਂ ਸੁਤੀ ਵੀ ਕਿ ਨਹੀਂ। ਇਕ ਜ਼ਹਰਫੁਕੀ ਹੈ।"

"ਤੂੰ ਕਿਹੜਾ ਘਟ ਏਂ।" ਬੇਬੇ ਨੇ ਲਾਡ ਦਾ ਗੁੱਸਾ ਵਿਖਾਇਆ, "ਹੁਣੇ ਓਸ ਲਈ ਲੈ ਜਾਂਦੀ ਹਾਂ।"

ਬੇਬੇ ਤੇਜ਼ ਗਰਮ ਚਾਹ ਦਾ ਮਗ ਲੈ ਕੇ ਉਪਰ ਆਈ ਤਾਂ ਉਸ਼ਾ ਦੀਆਂ ਅੱਖਾਂ ਬੰਦ ਸਨ। ਮੱਥੇ ਤੇ ਰੋਜ਼ੀ ਦੇ ਹਥ ਲਗਣ ਨਾਲ ਅੱਖ ਖੁਲ ਗਈ। "ਬੱਲੇ ਤੇਰੇ ਲਈ ਚਾਹ ਲਿਆਈ ਹਾਂ। ਦੇਖ ਕਿੰਨੀ ਗਰਮ!"

ਅੱਖ ਖੁਲਦਿਆਂ ਹੀ ਉਸ਼ਾ ਨੂੰ ਰਾਤ ਦੀ ਗੱਲ ਯਾਦ ਆ ਗਈ। ਸਾਰੇ ਜਿਸਮ ਦੀ ਕਮਜ਼ੋਰੀ ਨੇ ਚਾਹ ਵਲ ਬੇਪ੍ਰਵਾਹੀ ਨਾ ਵਿਖਾਈ। ਹੱਥਾਂ ਦੀਆਂ ਤਲੀਆਂ ਦੇ ਸਹਾਰੇ ਪਿਛੇ ਵਲ ਖਿਸਕ ਕੇ ਪਲੰਘ ਦੇ ਸਿਰਹਾਣੇ ਬੈਠ ਗਈ। ਚਾਹ ਲੈ ਲਈ। ਦੁਖ ਤੇ ਕਮਜ਼ੋਰੀ ਨਾਲ ਚੁਪ।

ਬੇਬੇ ਪੈਰ ਲਟਕਾ ਕੇ ਪਲੰਘ ਤੇ ਬੈਠ ਗਈ ਸੀ, "ਇਕ ਹੀ ਰਾਤ ਵਿਚ ਚਿਹਰਾ ਪਿਪਲ ਦੇ ਸੁਕੇ ਪਤੇ ਵਾਂਗ ਪੀਲਾ।" ਬੇਬੇ ਨੇ ਹਥ ਉਸ਼ਾ ਦੇ ਗੋਡੇ ਤੇ ਰਖ ਦਿਤਾ। ਲਾਡ ਵਿਚ ਪੰਜਾਬੀ ਵਿਚ ਬੋਲੀ, "ਬੱਲੋ ਤੂੰ ਇੰਨੀ ਸਿਆਣੀ! ਪਿਉ ਦੇ ਬਰਾਬਰ ਪੜ੍ਹ ਗਈ। ਕਲ ਸ਼ਾਮੀਂ ਤੇਰੀ ਮੱਤ ਕਿਉਂ ਮਾਰੀ ਗਈ ?"

"ਮੇਰੀ ਮੱਤ ਮਾਰੀ ਗਈ!" ਉਸ਼ਾ ਦੀ ਕਮਜ਼ੋਰ ਆਵਾਜ਼ ਵਿਚ ਹੈਰਾਨੀ ਤੇ ਵਿਰੋਧ!

"ਮੰਮੀ ਘਰ ਵਿਚ ਭਲੇ ਲੋਕਾਂ ਦੀ ਬੇਇਜ਼ਤੀ ਕਰਕੇ ਮੇਰੀ ਨੱਕ ਕਟਵਾਏ, ਮੱਤ ਮੇਰੀ ਮਾਰੀ ਗਈ।"

"ਹੁਣ ਤੂੰ ਏਨੀ ਭੋਲੀ ਹੋ ਗਈ", ਬੇਬੇ ਦਾ ਲਹਿਜਾ ਲਾਡ ਭਰਿਆ, ਪਰ ਗੱਲ ਤਿੱਖੀ ਕਟਦੀ ਹੋਈ, "ਨਹੀਂ ਜਾਣਦੀ ਗਲੀ ਦੇ ਲੋਕਾਂ ਨੇ ਕੀ ਕੀ ਬਕਿਆ ? ਮਾਂ ਇਕ ਵਾਰ ਆਪਣੇ ਤੇ ਕਲੰਕ ਅਣਸੁਣਿਆ ਕਰ ਦਏ, ਪਰ ਧੀ ਤੇ ਗੱਲ ਸਹਿ ਨਹੀਂ ਸਕਦੀ। ਧੀਏ! ਰੱਬ ਕਰੇ ਤੂੰ ਜਲਦੀ ਮਾਂ ਬਣੇ ਤਾਂ ਤੈਨੂੰ ਮਾਂ ਦੀ......।"

"ਬੇਬੇ ਤੇਰੇ ਪੈਰੀ ਪੈਨੀ ਹਾਂ, ਬਸ ਕਰ ।" ਊਸ਼ਾ ਨੇ ਬੇਬੇ ਦੇ ਗੋਡੇ ਤੇ ਹੱਥ ਰਖ ਕੇ ਕਿਹਾ, "ਮੈਨੂੰ ਵਿਆਹ ਦੀ ਲੋੜ ਨਹੀਂ......।"

"ਲੋੜ ਨਹੀਂ......" ਬੇਬੇ ਚੁਪ ਨਹੀਂ ਹੋਈ, "ਲੋੜ ਨਹੀਂ ਤੇ ਉਹਦੇ ਸਾਹਮਣੇ ਬੈਠ ਕੇ ਰੋਈ ਕਿਉਂ ? ਘੜਾ ਭਰ ਕੇ ਅਥਰੂ ਵਗਾਏ ।"

"ਬੇਬੇ ਤੇਰੀ ਸੌਂਹ ਹੈ ਮੈਨੂੰ", ਊਸ਼ਾ ਨੇ ਬੇਬੇ ਦੇ ਮੋਢੇ ਤੇ ਹੱਥ ਰਖ ਦਿਤਾ, "ਉਹਦੇ ਸਾਹਮਣੇ ਇਕ ਹੰਝੂ ਵੀ ਕਿਰਿਆ ਹੋਵੇ। ਤੁਸੀਂ ਲੋਕਾਂ ਨੇ ਮੈਨੂੰ ਏਨੀ ਬੇਹਯਾ ਮੰਨ ਲਿਆ। ਉਹਨੇ ਤੇ ਕਿਹਾ : ਉਹਦਾ ਕਿਸੇ ਬੁਰਾ ਵਰਤਾਉ ਵੇਖਿਆ ਹੋਵੇ ਤੇ ਉਹਦੇ ਮੂੰਹ ਤੇ ਕਹੋ। ਮੰਮੀ ਡੈਡੀ ਦੇ ਬੁਲਾਉਣ ਤੇ ਆਉਂਦਾ ਸੀ। ਕੋਈ ਭਲਾ ਕਰਨ ਆਏ, ਤੇ ਮੇਰੇ ਮਾਂ ਪਿਉ ਉਹਦੀ ਬੇਇਜ਼ਤੀ ਕਰ ਦੇਣ ਤਾਂ ਮੈਨੂੰ ਸ਼ਰਮ ਨਹੀਂ ਆਏਗੀ ?"

"ਧੀਏ, ਮੈਂ ਤੇ ਦੇਖਦੀ ਰਹੀ ।" ਬੇਬੇ ਨੇ ਕਿਹਾ, "ਤੇਰੇ ਮਾਂ ਪਿਉ ਪਾਗਲ ਨਹੀਂ ਹਨ। ਬੁਲਾਇਆ ਸੀ ਤਾਂ ਹੋਇਆ ਇਕ ਵਾਰ, ਦੋ ਵਾਰ ਆ ਗਏ। ਇਹ ਕਿਹੀ ਭਲੇਮਾਣਸੀ ਕਿ ਰੋਜ਼ ਸਾਰਾ ਟੱਬਰ ਗਿਰਜੇ ਜਾਏ ਤੇ ਉਹ ਆ ਬੈਠੇ ।"

"ਹਾਇ ਬੇਬੇ, ਤੂੰ ਇਹੋ ਜਿਹੀਆਂ ਤੋਹਮਤਾਂ ਲਾਨੀ ਏਂ ।" ਊਸ਼ਾ ਦਾ ਸਬਰ ਖ਼ਤਮ, "ਮੈਨੂੰ ਤੇਰੀ ਸੌਂਹ, ਤੂੰ ਕਹੇਂ ਤੇ ਬਾਈਬਲ ਚੁਕ ਕੇ ਕਹਿ ਦਿਆਂ। ਬਸ ਕਲ ਸ਼ਾਮੀਂ ਅਮਿਤ ਨਹੀਂ ਸੀ। ਮੈਨੂੰ ਵੀ ਉਮੀਦ ਨਹੀਂ ਸੀ ਕਿ ਉਹ ਆਏਗਾ। ਨਹੀਂ ਤੇ ਕਿਸੇ ਦਿਨ ਵੀ ਇਕੱਲਿਆਂ ਗੱਲ ਨਹੀਂ ਕੀਤੀ। ਅਮਿਤ ਹਮੇਸ਼ਾ ਨਾਲ ਰਿਹਾ। ਉਹਦੇ ਕੋਲੋਂ ਕਿਉਂ ਨਹੀਂ ਪੁਛਦੀ, ਅਸੀਂ ਲੋਕ ਕੀ ਗੱਲਾਂ ਕਰਦੇ ਸੀ ।"

ਬੇਬੇ ਨੇ ਸਿਰ ਹਿਲਾ ਦਿਤਾ, "ਧੀਏ ਛੱਡ ਇਨ੍ਹਾਂ ਝਗੜਿਆਂ ਨੂੰ। ਤੇਰੇ ਉਹਦੇ ਗੱਲ ਕਰਨ ਨਾਲ ਕੀ ਹੁੰਦਾ ਹੈ। ਸਭ 'ਉਹਦੀ' ਕੁਦਰਤ ਅਤੇ 'ਉਹਦਾ' ਜਲਾਲ ਹੈ। ਉਹ ਜਦ ਚਾਹੇਗਾ ਆਏਗਾ ਅਤੇ ਸਭ ਨੂੰ ਬਰਾਬਰ ਕਰ ਦੇਏਗਾ ।" ਊਸ਼ਾ ਦੀਆਂ ਗਲ੍ਹਾਂ ਤੇ ਪਿਆਰ ਕੀਤਾ, "ਤੂੰ ਘਬਰਾ ਨਾ ਧੀਏ, ਤੇਰੇ ਮਾਂ ਪਿਉ ਫ਼ਿਕਰ ਵਿਚ ਹਨ। ਸਭ ਜਗ੍ਹਾ ਚਿਠੀਆਂ ਲਿਖੀਆਂ ਹਨ ।"

"ਬੇਬੇ ਮੈਨੂੰ ਕੋਈ ਘਬਰਾਹਟ ਨਹੀਂ ।" ਊਸ਼ਾ ਹਾਰ ਮੰਨ ਗਈ, "ਮੈਨੂੰ ਵਿਆਹ ਦੀ ਲੋੜ ਨਹੀਂ ਹੈ। ਮੈਂ ਆਪਣੀ ਪੜ੍ਹਾਈ ਕਰਨੀ ਹੈ। ਤੂੰ ਸਮਝਾ ਦੇ ਇਨ੍ਹਾਂ ਨੂੰ। ਮੈਂ ਡੈਡੀ ਨੂੰ ਆਪੇ ਕਹਿ ਲਵਾਂਗੀ।"

ਊਸ਼ਾ ਪੌੜੀਆਂ ਉਤਰਦਿਆਂ ਉਤਰਦਿਆਂ ਠਿਠਕ ਗਈ। ਬੇਬੇ ਕਹਿ ਰਹੀ ਸੀ : ਮੁੰਡਾ ਉਹਦੇ ਦਿਮਾਗ਼ ਵਿਚ ਚੜ੍ਹ ਗਿਆ ਹੈ। ਉਹਨੂੰ ਬਿਲਕੁਲ ਨਹੀਂ ਜਾਣ ਦੇਣਾ। ਤੂੰ ਲਾਹੌਰ ਜੇਠਾਣੀ ਨੂੰ ਲਿਖੀਂ ਉਨ੍ਹਾਂ ਲੋਕਾਂ ਦੇ ਲੰਮੇ ਹੱਥ। ਅਕਲ ਕਰੋ...ਵੀਹਾਂ ਦੀ ਹੋ ਗਈ।

ਊਸ਼ਾ ਨੇ ਸਾਹ ਰੋਕ ਕੇ ਸੁਣਿਆ। ਅੰਦਾਜ਼ਾ, ਬੇਬੇ ਮਾਂ ਦੇ ਸਵਾਲਾਂ ਦੇ ਜਵਾਬ ਦੇ ਰਹੀ ਸੀ। ਬੇਬੇ ਤੇ ਵੀ ਗੁੱਸਾ......ਹਾਇ ਬੁਢੀ ਕਿੰਨੀ ਫ਼ਰੇਬਣ !

ਪਿਛਲੀ ਸ਼ਾਮ ਦੀ ਬੇਚੈਨੀ ਕਾਰਣ ਊਸ਼ਾ ਦਾ ਸਿਰ ਭਾਰਾ ਭਾਰਾ, ਬਦਨ ਟੁੱਟਦਾ। ਸੋਚ ਦੀਆਂ ਗੱਲਾਂ ਵਿਚ ਦੁਬਿਧਾ......ਚੋਣਾਂ ਵਿਚ ਕਿਸ ਪੱਖ ਦਾ ਸਾਥ ਦੇਣਾ ਠੀਕ ਹੈ ! ਘਟ ਤੋਂ ਘਟ ਗ਼ਲਤ ਪੱਖ ਨੂੰ ਸਹਾਇਤਾ ਦੇਣੀ ਗ਼ਲਤ ।......ਯੂਨੀਵਰਸਿਟੀ ਜਾਣ ਨੂੰ ਦਿਲ ਨਾ ਕੀਤਾ।

ਇਕ ਦੇ ਕਰੀਬ ਪਦਮਾ ਸਦੂ, ਅਮਿਤ ਪੰਡਿਤ ਸਭ ਆ ਗਏ। ਉਸ਼ਾ ਨੂੰ ਰੋਟੀ ਲਈ ਬੁਲਾਇਆ ਗਿਆ। ਹੇਠਾਂ ਆ ਗਈ। ਚਾਹੁੰਦੀ ਵੀ ਸੀ, ਡੈਡੀ ਨਾਲ ਗੱਲ ਹੋ ਜਾਏ।

"ਯੂਨੀਵਰਸਿਟੀ ਨਹੀਂ ਗਈ ?"

"ਡੈਡੀ, ਪਰਸੋਂ ਯੂਨੀਅਨ ਦਾ ਈਲੈਕਸ਼ਨ ਹੈ। ਅਜ ਅਤੇ ਕਲ ਕਲਾਸ ਨਹੀਂ ਹੋਏਗੀ।" ਉਸ਼ਾ ਨੇ ਦਸਿਆ, "ਚੋਣਾਂ ਵਿਚ ਸਟੂਡੈਂਟ ਕਾਂਗਰਸ ਅਤੇ ਸਟੂਡੈਂਟ ਫ਼ੈਡਰੇਸ਼ਨ ਵਿਚ ਬੜਾ ਗੰਭੀਰ ਸੰਘਰਸ਼ ਹੈ। ਰਤਨਾ, ਜੋ ਛਨਿਛਰਵਾਰ ਮੈਨੂੰ ਛੱਡ ਗਈ, ਉਹਦੇ ਕਰਕੇ ਫ਼ੈਡਰੇਸ਼ਨ ਦਾ ਸਾਥ ਦੇ ਰਹੀ ਹਾਂ। ਕਲ ਡਾਕਟਰ ਸੇਠ ਦਸਣ ਆਇਆ ਸੀ, ਫ਼ੈਡਰੇਸ਼ਨ ਅਸਲ ਵਿਚ ਕਮਿਊਨਿਸਟ ਸੰਗਠਨ ਹੈ। ਇਸ ਮਾਮਲੇ ਵਿਚ ਸੋਚ ਸਮਝ ਕੇ ਹਿੱਸਾ ਲੈਣਾ ਚਾਹੀਦਾ ਹੈ। ਮੈਂ ਇਸ ਝਗੜੇ ਵਿਚ ਪੈਣਾ ਨਹੀਂ ਚਾਹੁੰਦੀ।"

"ਠੀਕ ਹੈ", ਪੰਡਿਤ ਨੇ ਗੱਲ ਦੀ ਪੁਸ਼ਟੀ ਕੀਤੀ, "ਤੈਨੂੰ ਆਪਣੀ ਪੜ੍ਹਾਈ ਵਲ ਧਿਆਨ ਦੇਣਾ ਚਾਹੀਦਾ ਹੈ। ਪਾਲਿਟਿਕਸ ਸਮਝਣਾ ਠੀਕ ਹੈ, ਪਰ ਸਟੂਡੈਂਟਸ ਦਾ ਉਹਦੇ ਵਿਚ ਉਲਝਣਾ ਠੀਕ ਨਹੀਂ।"

ਖਾਣ ਦੇ ਬਾਅਦ ਉਸ਼ਾ ਅਠ ਦਸ ਮਿੰਟ ਬੈਠਕ ਵਿਚ ਡੈਡੀ ਕੋਲ ਬੈਠੀ ਰਹੀ। ਸੇਠ ਦੇ ਆਣ ਦਾ ਜ਼ਿਕਰ ਇਸ ਲਈ ਕੀਤਾ ਸੀ ਕਿ ਗੱਲ ਸ਼ੁਰੂ ਹੋ ਜਾਏ ਅਤੇ ਉਹ ਸਫ਼ਾਈ ਦੇ ਸਕੇ। ਪੰਡਿਤ ਸਵੇਰ ਦੇ ਅਖ਼ਬਾਰ ਨੂੰ ਵੇਖਦੇ ਰਹੇ। ਉਸ਼ਾ ਨੇ ਚੁੱਪ ਤੋੜੀ, "ਤੁਸੀਂ ਇਸ ਵੇਲੇ ਆਰਾਮ ਕਰੋਗੇ ?"

"ਮਰਜ਼ੀ ਤੇ ਹੈ ਕੁਝ ਚਿਰ ਲੇਟਾਂ।" ਉਸ਼ਾ ਮੌਕਾ ਨਾ ਵੇਖ ਉਪਰ ਚਲੀ ਗਈ।

ਮਾਂ ਧੀ ਦੇ ਮਨਮੁਟਾਵ ਦੀ ਚੁਪ ਅਗਲੇ ਦਿਨ ਵੀ ਕਾਇਮ ਰਹੀ। ਮਾਂ ਨੂੰ ਜੋ ਕਹਿਣਾ ਸੀ, ਉਹਦੇ ਵਲ ਬਿਨਾਂ ਵੇਖੇ ਕਹਿ ਦਿਤਾ। ਉਸ਼ਾ ਦਾ ਗੁੱਸਾ ਉਹਦੇ ਤੋਂ ਵਧ। ਉਹਨੂੰ ਕੁਝ ਕਹਿਣਾ ਹੀ ਨਹੀਂ ਸੀ। ਸਭ ਕੁਝ ਨਿਭਾ ਰਹੀ ਸੀ, ਪਰ ਉਦਾਸੀ ਨਾਲ। ਡੈਡੀ ਸਾਹਮਣੇ ਆਏ ਤੇ ਹੱਸ ਕੇ ਬੋਲੇ ਜ਼ਰੂਰ, ਪਰ ਕੰਮ ਦੀ ਗੱਲ ਨਹੀਂ। ਇੰਜ ਵਿਖਾ ਰਹੇ ਸਨ, ਕੁਝ ਹੋਇਆ ਹੀ ਨਹੀਂ। ਅਖ਼ੀਰ ਉਸ਼ਾ ਲਈ ਅਸਹਿ ਹੋ ਗਿਆ। ਵਿਰੋਧ ਦੇ ਉਬਾਲ ਨੂੰ ਕਦੋਂ ਤਕ ਦਬਾਈ ਰਖਦੀ। ਨਾ ਪੜ੍ਹਨਾ ਨਾ ਕੁਝ ਸੋਚਣਾ ਸੰਭਵ। ਫ਼ੈਸਲਾ ਜ਼ਰੂਰੀ ਸੀ। ਨਿਸਚਾ ਕਰ ਲਿਆ, ਸ਼ਾਮੀਂ ਡੈਡੀ ਨਾਲ ਗੱਲ ਜ਼ਰੂਰ ਕਰੇਗੀ।

ਉਸ਼ਾ ਸੂਰਜ ਡੁਬਣ ਤੋਂ ਥੋੜੀ ਦੇਰ ਪਹਿਲਾਂ ਹੇਠਾਂ ਉਤਰੀ। ਡੈਡੀ ਨਹਾ ਧੋ ਕੇ, ਕਪੜੇ ਬਦਲ ਕੇ ਇਕ ਪੈਰ ਕੁਰਸੀ ਤੇ ਰਖ ਕੇ ਪੈਂਟ ਤੇ ਸਾਈਕਲ ਦਾ ਕਲਿਪ ਲਾ ਰਹੇ ਸਨ। ਆਪੇ ਹੀ ਬੋਲੇ, "ਹੈਲੋ ਉਸ਼ੀ ਹੁਣ ਤਕ ਪੜ੍ਹ ਰਹੀ ਸੈਂ, ਦੇਖ ਹਵਾ ਕਿੰਨੀ ਪਿਆਰੀ ਹੈ।"

"ਡੈਡੀ ਕਿਧਰੇ ਜਾ ਰਹੇ ਹੋ ?"

"ਹਾਂ ਫ਼ੁਰਸਤ ਹੈ, ਸੋਚਿਆ, ਕਿਧਰੇ ਘੁੰਮ ਆਈਏ, ਡੇਢ ਦੋ ਘੰਟੇ।" ਹੱਸ ਪਏ, "ਜੇ ਝਾ ਮਿਲ ਗਿਆ ਤਾਂ ਅਜ ਬੀਅਰ ਲਵਾਂਗੇ। ਇਸ ਸਾਲ ਮੌਕਾ ਹੀ ਨਹੀਂ ਬਣਿਆ।"

"ਕੋਈ ਗੱਲ ਕਰਨੀ ਚਾਹੁੰਦੀ ਸਾਂ।" ਉਸ਼ਾ ਝਿਜਕ ਨਿਗਲ ਗਈ।

"ਜ਼ਰੂਰ!" ਪੰਡਿਤ ਨੇ ਸਾਈਕਲ ਕਲਿਪ ਜੇਬ ਵਿਚ ਰਖ ਲਿਆ, "ਵਿਹੜੇ ਵਿਚ ਬੈਠੀਏ, ਜਾਂ ਬੈਠਕ ਵਿਚ ?"

"ਇਕੋ ਹੀ ਗੱਲ ਹੈ। ਬੈਠਕ ਵਿਚ, ਉਥੇ ਪੱਖਾ ਹੈ।"

"ਡੈਡੀ ਐਤਵਾਰ ਤੁਹਾਡੇ ਚਰਚ ਤੋਂ ਆਉਣ ਤੇ ਖ਼ਾਹਮਖ਼ਾਹ ਗ਼ਲਤਫ਼ਹਿਮੀ ਹੋ ਗਈ।" ਉਸ਼ਾ ਦੇ ਦੋ ਦਿਨ ਦੇ ਉਦਾਸ ਪੀਲੇ ਚਿਹਰੇ ਤੇ ਗੁਸੇ ਨਾਲ ਲਾਲੀ ਆ ਗਈ।

ਡੈਡੀ ਨੇ ਅਣਦੇਖਿਆਂ ਕਰ ਕੇ ਪੁਛਿਆ, "ਕਿਹੀ ਗ਼ਲਤਫ਼ਹਿਮੀ ?"

"ਬੇਬੇ ਨੇ ਦਸਿਆ, ਮੰਮੀ ਅਤੇ ਤੁਸੀਂ ਸਮਝਿਆ ਕਿ ਮੈਂ ਡਾਕਟਰ ਸੇਠ ਦੇ ਸਾਹਮਣੇ ਰੋ ਰਹੀ ਸਾਂ। ਹੈਰਾਨ ਹਾਂ, ਕਿ ਮੇਰੇ ਉਤੇ ਅਜਿਹੀ ਮੂਰਖਤਾ ਜਾਂ ਬੇਵਕੂਫ਼ੀ ਦਾ ਸ਼ੱਕ।" ਉਸ਼ਾ ਨੇ ਗਲੇ ਦੀ ਰੁਕਾਵਟ ਨੂੰ ਨਿਗਲਿਆ, "ਡੈਡੀ, ਮੈਂ ਕਲ ਜ਼ਿਕਰ ਕੀਤਾ ਸੀ— ਡਾਕਟਰ ਸੇਠ ਇੰਨੇ ਦਿਨਾਂ ਬਾਅਦ ਈਲੈਕਸ਼ਨ ਦੇ ਸੰਬੰਧ ਵਿਚ ਸੋਚ ਸਮਝ ਕੇ ਹਿੱਸਾ ਲੈਣ ਲਈ ਚੇਤਾਵਨੀ ਦੇਣ ਆਏ ਸੀ......।" ਡੈਡੀ ਹਮਦਰਦੀ ਨਾਲ ਸੁਣਦੇ ਹੁੰਗਾਰਾ ਭਰ ਰਹੇ ਸਨ। ਉਸ਼ਾ ਕਹਿੰਦੀ ਗਈ, "ਮੰਮੀ ਨੂੰ ਜੇ ਕੋਈ ਇਤਰਾਜ਼ ਸੀ, ਤਾਂ ਪ੍ਰਾਹੁਣੇ ਦੀ ਬੇਇਜ਼ਤੀ ਕਰਨ ਦੀ ਬਜਾਏ ਮੇਰੇ ਜਾਂ ਅਮਿਤ ਕੋਲੋਂ ਆਪਣਾ ਸ਼ੱਕ ਦੂਰ ਕਰ ਲੈਂਦੀ। ਮੈਨੂੰ ਤੇ ਮੰਮੀ ਦੀ ਨਾਰਾਜ਼ਗੀ ਦਾ ਕਾਰਣ ਪਤਾ ਨਹੀਂ ਸੀ। ਕੀ ਜਵਾਬ ਦੇਂਦੀ। ਇਸ ਨਾਲ ਮੇਰੀ ਵੀ ਬੇਇਜ਼ਤੀ ਹੋਈ। ਉਤਰ ਦੇਣ ਵਿਚ ਅਸਮਰਥ। ਬੋਲ ਹੀ ਨਾ ਸਕੀ। ਡਾਕਟਰ ਉਠ ਕੇ ਚਲਾ ਗਿਆ ਤਾਂ ਆਪਣੀ ਬੇਬਸੀ ਅਤੇ ਅਪਮਾਨ ਦੇ ਦੁਖ ਨਾਲ ਹੰਝੂ ਆ ਗਏ। ਉਦੋਂ ਮੈਂ ਇਕੱਲੀ ਸਾਂ......।" ਉਸ਼ਾ ਨੂੰ ਲੱਗਾ ਕਿ ਉਹਨੇ ਗੱਲ ਠੀਕ ਤਰੀਕੇ ਨਾਲ ਕਹੀ ਸੀ। ਡੈਡੀ ਦਾ ਦਿਲ ਸਾਫ਼ ਹੋ ਜਾਣਾ ਚਾਹੀਦਾ ਏ।

"ਬੇਟੀ, ਸਾਹਮਣੇ ਬੈਠ ਕੇ ਰੋਣ ਦੀ ਕਲਪਨਾ ਕਿਸੇ ਨੇ ਨਹੀਂ ਕੀਤੀ। ਬੇਬੇ ਵਿਚਾਰੀ ਦੇ ਕਹਿਣ ਦਾ ਤਰੀਕਾ ਹੈ। ਬੇਬੇ ਦੀ ਗੱਲ ਨਾਲ ਕੀ ਨਾਰਾਜ਼ਗੀ। ਡਾਕਟਰ ਸੇਠ ਦੇ ਪਿਛਲੀ ਵਾਰ ਆਉਣ ਤੇ ਤੁਹਾਡੀ ਮਾਂ ਉਹਦੇ ਨਾਲ ਠੀਕ ਤਰ੍ਹਾਂ ਗੱਲ ਨਹੀਂ ਕਰ ਸਕੀ। ਉਹਦੇ ਲਈ ਮੈਨੂੰ ਦੁਖ ਹੈ। ਓਦੋਂ ਮੌਕਾ ਨਹੀਂ ਸੀ, ਪਰ ਹੁਣ ਮੈਂ ਤੇਰੀ ਮਾਂ ਵਲੋਂ ਡਾਕਟਰ ਕੋਲੋਂ ਖਿਮਾਂ ਮੰਗਣ ਨੂੰ ਤਿਆਰ ਹਾਂ।"

"ਡੈਡੀ, ਡਾਕਟਰ ਸੇਠ ਨੇ ਬਿਲਕੁਲ ਇਹ ਨਹੀਂ ਕਿਹਾ, ਨਾ ਹੀ ਕੋਈ ਅਜਿਹਾ ਇਸ਼ਾਰਾ ਵੀ ਦਿਤਾ। ਤੁਹਾਨੂੰ ਇਹੋ ਜਿਹੀ ਗੱਲ ਕਹਿ ਸਕਦੇ ਹਨ ?" ਉਸ਼ਾ ਡਾਕਟਰ ਦੀ ਤਰਫ਼ਦਾਰੀ ਵਿਚ ਕਹਿ ਗਈ।

"ਜਾਣਦਾ ਹਾਂ, ਸੇਠ ਬਹੁਤ ਸ਼ਰੀਫ਼ ਸਭਯ ਨੌਜਵਾਨ ਹੈ। ਮੈਂ ਆਪਣੇ ਘਰ ਜਾਂ ਟੱਬਰ ਦੀ ਗ਼ਲਤੀ ਮੰਨ ਰਿਹਾ ਹਾਂ। ਸੇਠ ਦੇ ਗ਼ਲਤ ਵਰਤਾਉ ਦੀ ਸ਼ਿਕਾਇਤ ਨਹੀਂ ਕਿਸੇ ਨੂੰ। ਤੇਰੀ ਮਾਂ ਨੂੰ ਤੇ ਚਿੰਤਾ ਗਲੀ ਵਿਚ ਹੁੰਦੀ ਚਰਚਾ ਦੀ ਹੈ। ਮਾਂ ਉਹਨੂੰ ਕਿਵੇਂ ਭੁਲੇ। ਬਦਨਾਮੀ ਹੋਣ ਹੀ ਕਿਉਂ ਦਿਤੀ ਜਾਏ!"

"ਡੈਡੀ ਤੁਸੀਂ ਤੇ ਜਾਹਿਲ-ਵਹਿਮੀ ਲੋਕਾਂ ਦੀ ਆਲੋਚਨਾ ਦੀ ਪ੍ਰਵਾਹ ਨਹੀਂ ਕਰਦੇ ਸਾਉ।" ਉਸ਼ਾ ਤੜਪ ਪਈ।

"ਬੇਟੀ, ਗਲੀ ਵਿਚ ਸਭ ਲੋਕ ਤੇ ਜਾਹਿਲ ਅਤੇ ਵਹਿਮੀ ਨਹੀਂ ਹਨ।" ਡੈਡੀ ਧੀਰਜ ਨਾਲ ਬੋਲੇ, "ਜੇ ਉਹਦਾ ਆਣਾ ਕਿਸੇ ਵੀ ਤਰ੍ਹਾਂ ਫ਼ਾਇਦੇਮੰਦ ਜਾਂ ਕਿਸੇ ਦੇ ਹਿਤ ਵਿਚ ਹੁੰਦਾ ਤਾਂ ਹੋਰ ਗੱਲ ਸੀ। ਇਸਦੇ ਉਲਟ ਉਹ ਤੇਰੇ ਲਈ ਨੁਕਸਾਨਦਾਇਕ ਅਤੇ ਉਲਝਣਾਂ ਦਾ ਕਾਰਣ ਬਣਿਆ।"

"ਡੈਡੀ ਉਲਝਣਾਂ ਕੀ ? ਕੋਈ ਉਲਝਣ ਨਹੀਂ। ਸੇਠ ਦੇ ਆਉਣ ਨਾਲ ਮੈਨੂੰ ਨਵੀਆਂ ਸਮੱਸਿਆਵਾਂ ਅਤੇ ਰਾਜਨੀਤੀ ਸਮਝਣ ਵਿਚ ਬਹੁਤ ਮਦਦ ਮਿਲੀ।" ਉਸ਼ਾ ਨੇ ਡੈਡੀ ਦਾ ਵਿਰੋਧ ਸਾਫ਼ ਦੇਖ ਕੇ ਵੀ ਮੋਰਚਾ ਨਹੀਂ ਛੱਡਿਆ।

"ਬੇਟੀ, ਤੈਨੂੰ ਉਲਝਣਾਂ ਦਾ ਕਾਰਣ ਇਸ ਲਈ ਨਹੀਂ ਦਿਸਦਾ ਕਿਉਂਕਿ ਤੂੰ ਮਾਂ ਦੀ ਗੱਲ ਵੱਲ ਧਿਆਨ ਨਹੀਂ ਦਿਤਾ। ਪਰ ਅਸੀਂ ਵੇਖ ਰਹੇ ਸੀ। ਸਾਨੂੰ ਉਮੀਦ ਸੀ ਕਿ ਹੋਰ ਕੁਝ ਨਹੀਂ ਤੇ ਤੂੰ ਮਾਂ ਦੀ ਗੱਲ ਦਾ ਹੀ ਖ਼ਿਆਲ ਕਰੇਂਗੀ। ਤੂੰ ਚਾਹੁੰਦੀ ਤੇ ਆਰਾਮ ਨਾਲ ਉਹਦੇ ਬਹੁਤਾ ਨਾ ਆਉਣ ਦਾ ਪ੍ਰਬੰਧ ਕਰ ਦੇਂਦੀ।"

ਧੀ ਦਾ ਮੂੰਹ ਉਤਰ ਗਿਆ ਵੇਖ ਕੇ ਪੰਡਿਤ ਦੇ ਲਹਿਜੇ ਵਿਚ ਜ਼ਰਾ ਨਰਮੀ ਆਈ, "ਇਹ ਕੋਈ ਗ਼ਲਤ ਗੱਲ ਨਹੀਂ ਕਿ ਸਮੱਸਿਆਵਾਂ ਤੇ ਗੱਲਬਾਤ ਲਈ ਸੇਠ ਦਾ ਸਾਥ ਤੈਨੂੰ ਤਸੱਲੀ ਦੇਂਦਾ ਹੈ, ਪਰ ਇਹ ਨਾ ਤੇ ਹੋ ਸਕਦਾ ਹੈ ਨਾ ਤੇਰੇ ਲਈ ਫ਼ਾਇਦੇਮੰਦ ਹੈ। ਤੇਰੀ ਮਾਂ ਦੀ ਘਬਰਾਹਟ ਤੇ ਬੇਚੈਨੀ ਦਾ ਕਾਰਣ ਇਹੀ ਚਿੰਤਾ ਸੀ।"

ਉਸ਼ਾ ਨੇ ਪਹਿਲੋਂ ਸੋਚੀ ਹੋਈ ਭੂਮਿਕਾ ਤੋਂ ਗੱਲ ਸ਼ੁਰੂ ਕੀਤੀ ਸੀ, ਪਰ ਉਹਦੀ ਸੋਚੀ ਹੋਈ ਸਫ਼ਾਈ ਤੇ ਦਲੀਲਾਂ ਦਾ ਮੌਕਾ ਹੀ ਨਾ ਆਇਆ। ਡੈਡੀ ਨੇ ਬਿਨਾ ਗੁੱਸੇ ਦੇ ਸਾਰਾ ਕਸੂਰ ਉਹਦੇ ਤੇ ਸੁੱਟ ਦਿਤਾ।

ਸੱਭਯ, ਪਰ ਸਪੱਸ਼ਟ ਸ਼ਬਦਾਂ ਵਿਚ ਸੇਠ ਨਾਲ ਉਲਝ ਜਾਣ ਦਾ ਇਲਜ਼ਾਮ। ਸ਼ਬਦ ਇਹੋ ਜਿਹੇ ਕਿ ਇਤਰਾਜ਼ ਅਤੇ ਵਿਰੋਧ ਦੀ ਕੋਈ ਗੁੰਜਾਇਸ਼ ਨਹੀਂ, ਮਨ ਦੀ ਸ਼ਿਕਾਇਤ ਮਨ ਵਿਚ ਹੀ ਘੁਟੀ ਰਹਿ ਗਈ।

... ... ...

ਵੀਰਵਾਰ ਉਸ਼ਾ ਬਾਰਾਂ ਵਜੇ ਯੂਨੀਵਰਸਿਟੀ ਪਹੁੰਚੀ। ਆਰਟ ਬਲਾਕ ਵਲੋਂ ਵਿਦਿਆਰਥੀਆਂ ਦਾ ਜਲੂਸ ਸਾਇੰਸ ਬਲਾਕ ਵਲ ਜਾ ਰਿਹਾ ਸੀ। ਸਾਹਮਣੇ ਦੋ ਵਿਦਿਆਰਥੀ ਦੋ ਬਾਂਸਾਂ ਦੇ ਵਿਚਕਾਰ ਲਾਲ ਕਪੜੇ ਦਾ ਬੈਨਰ ਚੁਕੀ। ਲਾਲ ਬੈਨਰ ਤੇ ਵੱਡੇ ਵੱਡੇ ਸਫ਼ੇਦ ਅੱਖਰਾਂ ਵਿਚ 'ਸਟੂਡੈਂਟ ਫ਼ੈਡਰੇਸ਼ਨ' ਲਿਖਿਆ ਸੀ। ਅੰਦਾਜ਼ਾ ਹੋ ਗਿਆ, ਫ਼ੈਡਰੇਸ਼ਨ ਜਿਤ ਗਈ। ਜਲੂਸ ਦੇ ਅਗੇ ਵਹੀਦਾ, ਜੈਨ, ਖੰਨਾ, ਸਰਕਾਰ, ਮਿਸ਼ਰਾ ਬਾਹਾਂ ਚੁਕ ਚੁਕ ਕੇ ਨਾਅਰੇ ਲਾਂਦੀਆਂ : ਇਨਕਲਾਬ ਜ਼ਿੰਦਾਬਾਦ ! ਸਾਮਰਾਜਵਾਦ ਦਾ ਨਾਸ਼ ਹੋਵੇ : ਡਾਊਨ ਡਾਊਨ ਵਿਦ ਕਮਯੂਨਲਿਜ਼ਮ ! ਵਰਕਰਜ਼ ਆਫ਼ ਦੀ ਵਰਲਡ ਯੂਨਾਈਟ। ਸਟੂਡੈਂਟ ਫ਼ੈਡਰੇਸ਼ਨ ਜ਼ਿੰਦਾਬਾਦ ! ਉਨ੍ਹਾਂ ਦੇ ਪਿਛੇ ਦੂਜੇ ਕਾਮਰੇਡਾਂ ਦੇ ਵਿਚਕਾਰ ਜਮਾਲ ਫੁੱਲਾਂ ਦੇ ਹਾਰ ਬਾਹਵਾਂ ਤੇ ਲਈ, ਛੋਟਾ ਲਾਲ ਝੰਡਾ ਚੁਕੀ। ਉਨ੍ਹਾਂ ਦੇ ਪਿਛੇ ਨਾਅਰਿਆਂ ਵਿਚ ਹਿੱਸਾ ਲੈਂਦੇ ਸੈਂਕੜੇ ਸਟੂਡੈਂਟ। ਭੀੜ ਦੇ ਪਿਛੇ ਚੇਤਨ ਅਤੇ ਰਤਨਾ, ਹਬੀਬਾ, ਲਲਿਤਾ—ਆਪਸ ਵਿਚ ਗੱਲਾਂ ਕਰਦੇ।

ਰਤਨਾ ਨੇ ਉਸ਼ਾ ਨੂੰ ਨਾਲ ਚੱਲਣ ਲਈ ਇਸ਼ਾਰਾ ਕੀਤਾ। ਉਸ਼ਾ ਨੇ ਆਪਣੇ ਪੈਰਾਂ ਵਲ ਇਸ਼ਾਰਾ ਕੀਤਾ, ਖੜੀ ਰਹੀ। ਉਸ਼ਾ ਗਰਲਜ਼ ਕਾਮਨ ਰੂਮ ਵਲ ਜਾ ਰਹੀ ਸੀ।

"ਹੈਲੋ ਉਸ਼ਾ ਜੀ !" ਉਸ਼ਾ ਨੇ ਦੇਖਿਆ ਅਵਿਨਾਸ਼ ਸ਼ਰਮਾ ਉਹਦੇ ਵਲ ਆ ਰਿਹਾ ਸੀ। "ਗੁਡ ਮਾਰਨਿੰਗ !" ਉਸ਼ਾ ਠਿਠਕ ਗਈ।

ਅਵਿਨਾਸ਼ ਨੂੰ ਸਿਨਹਾ ਦੇ ਘਰ, ਸੇਠ ਦੇ ਪ੍ਰਭਾਵ ਹੇਠਾਂ ਊਸ਼ਾ ਦੀ ਕਾਂਗਰਸ ਸੋਸ਼ਲਿਸਟਾਂ ਨਾਲ ਹਮਦਰਦੀ ਦਾ ਅੰਦਾਜ਼ਾ ਹੋ ਗਿਆ ਸੀ। ਪਿਛਲੇ ਤਿੰਨ ਦਿਨ ਊਸ਼ਾ ਨੂੰ ਫ਼ੈਡਰੇਸ਼ਨ ਦੇ ਪੱਖ ਵਿਚ ਸਹਾਇਤਾ ਦੇਂਦਿਆਂ ਨਾ ਵੇਖ ਕੇ ਗੱਲ ਸਮਝ ਗਿਆ।

"ਕਮਿਊਨਿਸਟਾਂ ਦਾ ਦਾਅ ਚਲ ਗਿਆ, ਭਾਰੀ ਬਹੁਮਤ ਨਾਲ ਜਿਤ ਗਏ।"

"ਉਸ ਬੇਈਮਾਨ ਜੈਰਾਮ ਨੇ ਹੋਰ ਬੇੜਾ ਗਰਕ ਕੀਤਾ। ਬਹੁਤ ਵਡਾ ਕਰਿਸ਼ਮਾ ਦਿਖਾਉਣ ਲਈ ਕਹਿ ਰਿਹਾ ਸੀ। ਵਿਖਾ ਦਿਤਾ ਹੁਣ!"

"ਹੂੰ!" ਊਸ਼ਾ ਦੇ ਲਹਿਜੇ ਵਿਚ ਉਤਸੁਕਤਾ।

"ਉਨ੍ਹਾਂ ਦੇ ਖ਼ਿਆਲ ਵਿਚ ਵਡਾ ਮਾਸਟਰ ਦਾਅ।" ਅਵਿਨਾਸ਼ ਬੋਲਿਆ, "ਪਹਿਲਾਂ ਲੀਹਾਂ ਵਾਲਿਆਂ ਤੋਂ ਨਾਅਰੇ ਲਵਾਏ। ਨੋ ਮੁਸਲਿਮ ਵੋਟ ਫ਼ਾਰ ਕਾਫ਼ਿਰ। ਫਿਰ ਵਾਈਸ-ਚਾਂਸਲਰ ਦੇ ਘਰ ਲੀਗ ਦੇ ਲੋਕਾਂ ਤੋਂ ਵਿਧਾਨਕ ਇਤਰਾਜ਼ ਕਰਵਾਇਆ। ਆਪਣੇ ਖ਼ਿਆਲ ਵਿਚ ਬਹੁਤ ਵਡਾ ਕਾਨੂੰਨੀ ਦਾਅ ਮਾਰਿਆ—ਇਹ ਟਰਨ ਯੂਨੀਅਨ ਵਿਚ ਮੁਸਲਿਮ ਪ੍ਰੈਜ਼ੀਡੈਂਟ ਦੀ ਹੈ। ਮੁਸਲਮਾਨ ਹੋਣ ਤੋਂ ਇਨਕਾਰ ਕਰਨ ਵਾਲੇ ਨੂੰ ਉਮੀਦਵਾਰੀ ਦਾ ਹੱਕ ਨਹੀਂ। ਜਮਾਲ ਦਾ ਨਾਂ ਰੱਦ ਕਰ ਦਿਤਾ ਜਾਣਾ ਚਾਹੀਦਾ ਹੈ।"

"ਹੂੰ! ਊਸ਼ਾ ਦੀਆਂ ਅੱਖਾਂ ਉਤਸੁਕਤਾ ਵਿਚ ਵੱਡੀਆਂ।

"ਕਮਿਊਨਿਸਟ ਚੋਰ ਨੂੰ ਮੋਰ! ਜਮਾਲ ਨਾਲ ਕਮਿਯੂਨਿਲ ਬਣਿਆ ਛਾਤੀ ਠੋਕਦਾ ਰਿਹਾ। ਚੇਤਨ, ਤਿਵਾਰੀ ਅਤੇ ਉਨ੍ਹਾਂ ਨੂੰ ਪੱਟੀ ਪੜ੍ਹਾਣ ਵਾਲਾ ਡਾਕਟਰ ਕੋਹਲੀ ਵਾਈਸ-ਚਾਂਸਲਰ ਕੋਲ ਜਾ ਪੁਜੇ : ਜਮਾਲ ਜਨਮ ਤੋਂ ਮੁਸਲਿਮ! ਉਹਦੇ ਸਭ ਸਰਟੀਫ਼ਿਕੇਟ ਅਤੇ ਡਿਗਰੀ-ਡੌਕੂਮੈਂਟ ਤੇ ਮੁਸਲਮਾਨ ਦਰਜ, ਉਹਦੇ ਮੁਸਲਮਾਨ ਹੋਣ ਦਾ ਕਾਨੂੰਨੀ ਸਬੂਤ। ਉਹ ਕਮਯੂਨਲਿਜ਼ਮ ਦਾ ਵਿਰੋਧ ਕਰਨ ਲਈ ਮੁਸਲਿਮ ਹੋਣ ਦਾ ਫ਼ਾਇਦਾ ਨਹੀਂ ਉਠਾਣਾ ਚਾਹੁੰਦੇ। ਇਹ ਅਯੋਗਤਾ ਨਹੀਂ ਮੰਨੀ ਜਾ ਸਕਦੀ।

"ਵਾਈਸ ਚਾਨਸਲਰ ਨੇ ਲੀਗ ਦੀ ਅਰਜ਼ੀ ਨਾ-ਮੰਜ਼ੂਰ ਕਰ ਦਿਤੀ। ਸਭ ਹਿੰਦੂ ਸਟੂਡੈਂਟਸ ਦੀ ਹਮਦਰਦੀ ਜਮਾਲ ਦੇ ਨਾਲ। ਅਤੇ ਦੋ ਚਾਰ ਸੌ ਵੋਟ ਸਨ, ਉਹ ਵੀ ਗਏ। ਇਸ ਬੇਈਮਾਨ ਨੇ ਸਭ ਖ਼ਰਾਬ ਕਰ ਦਿਤਾ। ਕਮਿਊਨਿਸਟਾਂ ਦਾ ਪੈਂਤਰਾ ਵੇਖੋ, ਸ਼ਹਾਦਤ ਵੀ ਲੈ ਲਈ ਅਤੇ ਜਿੱਤ ਵੀ।"

ਊਸ਼ਾ ਚੁਪ ਰਹੀ।

ਚੋਣਾਂ ਦੇ ਬਾਅਦ ਯੂਨੀਵਰਸਿਟੀ ਵਿਚ ਰਾਜਨੀਤਿਕ ਤੂਫ਼ਾਨ ਖ਼ਤਮ ਹੋ ਗਿਆ। ਸਟੂਡੈਂਟ ਕਾਂਗਰਸ ਵਿਚ ਅਵਿਨਾਸ਼, ਸ੍ਰੀਵਾਸਤਵ ਅਤੇ ਕਪਿਲਾ ਦੇ ਸਿਵਾ ਹੋਰ ਲੋਕ ਸੌਂ ਗਏ। ਫ਼ੈਡਰੇਸ਼ਨ ਵਾਲੇ ਵੀ ਕੁਝ ਦਿਨਾਂ ਲਈ ਸਿਥਲ। ਹਾਂ ਉਨ੍ਹਾਂ ਦੇ ਸਟੱਡੀ ਸਰਕਲ ਜਾਰੀ ਰਹੇ। ਹਰੀਸ਼ ਤਿਵਾਰੀ, ਚੇਤਨ ਅਤੇ ਰਤਨਾ ਨੇ ਦੋ ਵਾਰੀ ਊਸ਼ਾ ਨੂੰ ਨਾਲ ਲੈ ਜਾਣਾ ਚਾਹਿਆ। ਉਹਨੂੰ ਨਿਰਉਤਸਾਹ ਵੇਖ ਕੇ ਉਹਦੇ ਵਲ ਧਿਆਨ ਨਾ ਦਿਤਾ।

ਸਤੰਬਰ ਦੇ ਦੂਜੇ ਹਫ਼ਤੇ ਚਿਤਰਾ ਦਾ ਵਿਆਹ ਸੀ। ਊਸ਼ਾ ਹਫ਼ਤਾ ਪਹਿਲਾਂ ਉਹਦੇ ਘਰ ਆ ਜਾ ਰਹੀ ਸੀ। ਵਿਆਹ ਤੋਂ ਪਹਿਲੇ ਦਿਨ ਦੁਪਹਿਰ ਤੋਂ ਸ਼ਾਮ ਤਕ ਚਿਤਰਾ ਦੇ ਘਰ ਰਹੀ। ਵਿਆਹ ਦਾ ਲਗਨ ਅੱਧੀ ਰਾਤੀਂ ਸੀ। ਡੈਡੀ ਨੂੰ ਪੁਛ ਕੇ ਪੂਰੀ ਰਾਤ ਉਥੇ ਹੀ ਰਹੀ। ਚਿਤਰਾ ਲਾਹੌਰ ਜਾ ਰਹੀ ਸੀ। ਵਿਆਹ ਗੌਨਾ ਨਾਲ ਨਾਲ। ਨਵੰਬਰ ਦੇ ਅਖ਼ੀਰ ਤਕ

ਵਾਪਸ ਆਉਣ ਦੀ ਉਮੀਦ ਸੀ। ਚਿਤਰਾ ਅਤੇ ਉਸ਼ਾ ਨੂੰ ਵਿਛੜਣ ਦਾ ਦੁਖ। ਵਿਆਹ ਵਿਚ ਮਗਨ ਰਹਿਣ ਨਾਲ ਉਸ਼ਾ ਦਾ ਮਨ ਭੁਲ ਗਿਆ। ਉਪਰੋਂ ਤਾਂ ਉਹ ਬਿਲਕੁਲ ਪਹਿਲਾਂ ਵਾਂਗ, ਪਰ ਪਹਿਲਾਂ ਤੋਂ ਗੰਭੀਰ ! ਅਮਿਤ ਨਾਲ ਝਗੜਾ ਕਰਕੇ ਬੋਲਣਾ, ਮਾਂ ਬੇਬੇ ਨਾਲ ਲਾਡ ਵਿਚ ਕਿਲਕਾਰੀਆਂ ਕੁਝ ਨਹੀਂ।

ਉਸ਼ਾ ਨੇ ਨਿਸਚਾ ਕਰ ਲਿਆ : ਮਾਂ ਪਿਉ ਅਤੇ ਉਹਦੇ ਵਿਚਾਰਾਂ ਵਿਚ ਫ਼ਰਕ ਦੇ ਕਾਰਣ ਗੁਜ਼ਾਰਾ ਮੁਸਕਲ। ਸੰਤਬਰ ਦੇ ਪਹਿਲੇ ਹਫ਼ਤੇ ਵੀਹ ਪੂਰੇ ਕਰ ਲਏ ਸਨ। ਆਪਣੇ ਲਈ ਆਪ ਜਿੰਮੇਵਾਰ। ਆਪਣਾ ਰਸਤਾ ਆਪ ਬਣਾਉਣਾ ਜਰੂਰੀ। ਰਤਨਾ ਆਪਣੇ ਫ਼ੈਸਲੇ ਆਪ ਕਰਦੀ ਹੈ। ਉਹਦੇ ਡੈਡੀ ਅਸਲੀ ਖੁਲ੍ਹੇ ਖ਼ਿਆਲਾਂ ਦੇ ਹਨ। ਮੈਂ ਆਪਣਾ ਭਲਾ ਬੁਰਾ ਨਹੀਂ ਸਮਝਦੀ ਕਿਉਂਕਿ ਉਨ੍ਹਾ ਦੇ ਆਸਰੇ ਹਾ ਵਿਮੈਨ ਇਟਰਨਲ ਸਲੇਵਰ। : ਆਉਣਾ ਜਾਣਾ ਵੀ ਸਮੱਸਿਆ।

ਚਿਤਰਾ ਦੇ ਘਰ ਪੈਦਲ ਗਈ ਸੀ। ਕੋਠੀ ਦੇ ਪਿਛਵਾੜੇ ਬਾਗ਼ੀਚੇ ਵਿਚ ਨਾਲ ਨਾਲ ਘੁੰਮਦਿਆਂ ਚਿਤਰਾ ਨੇ ਕਿਹਾ ਸੀ : ਹੁਣ ਤੇਰੀ ਚਾਲ ਵਿਚ ਫ਼ਰਕ ਨਹੀਂ ਲਗਦਾ। ਪੰਜ ਸਤ ਦਿਨ ਪਹਿਲਾਂ ਕਪੂਰ ਨੇ ਵੀ ਕਿਹਾ ਸੀ। ਉਸਾ ਨੇ ਡਾਕਟਰ ਚੌਹਾਨ ਕੋਲੋਂ ਰਾਇ ਲਈ। ਡਾਕਟਰ ਨੇ ਉਹਦੀ ਚਾਲ ਧਿਆਨ ਨਾਲ ਵੇਖ ਕੇ ਉਹਨੂੰ ਆਗਿਆ ਦੇ ਦਿਤੀ ਸੀ।

ਸਮਾਜਵਾਦ ਅਤੇ ਕਮਿਉਨਿਜਮ ਲਈ ਅਮਿਤ ਦੀ ਉਤਸੁਕਤਾ ਅਤੇ ਉਤਸਾਹ ਵਧਦਾ ਜਾ ਰਿਹਾ ਸੀ। ਸੇਠ ਨੇ ਉਹਦੀ ਜਾਣ ਪਛਾਣ ਨਾਥ ਸਾਸਤਰੀ ਨਾਲ ਕਰਾ ਦਿਤੀ ਸੀ। ਰਜ਼ਾ ਦੀ ਰਾਹੀਂ ਉਹਦੀ ਜਾਣ ਪਛਾਣ ਹੋਰ ਕਮਿਉਨਿਸਟਾ—ਐਸ. ਐਨ. ਤਿਵਾਰੀ, ਚੇਤਨ ਨਾਲ ਵੀ ਹੋ ਗਈ। ਉਹਦਾ ਹੌਸਲਾ ਅਤੇ ਅਕਲ ਵੇਖ ਕੇ ਉਹ ਉਹਨੂੰ ਹੱਲਾਸ਼ੇਰੀ ਦੇਂਦੇ ਰਹਿੰਦੇ। ਹਰ ਵੇਲੇ ਕੋਈ ਨਾ ਕੋਈ ਕਿਤਾਬ ਪੈਂਫ਼ਲੇਟ, ਮੈਗਜੀਨ ਉਹਦੇ ਹੱਥ ਵਿਚ। ਗ਼ੈਰ-ਕਾਨੂੰਨੀ ਪੈਂਫ਼ਲੇਟ ਵੀ। ਪੰਡਿਤ ਮੁੰਡੇ ਦੀ ਇਸ ਆਦਤ ਤੋਂ ਘਬਰਾਦੇ। ਸਮਝਾਦੇ, "ਪੁਤਰ, ਤੂੰ ਜੋ ਵੀ ਜਾਣਨਾ ਸਮਝਣਾ ਚਾਹੁੰਦਾ ਹੈਂ, ਜਾਣ, ਸਮਝ, ਪਰ ਯਾਦ ਰਖ ਤੇਰਾ ਅਸਲ ਕੰਮ ਆਪਣੇ ਕੋਰਸ ਦੀ ਪੜ੍ਹਾਈ ਹੈ। ਬੋਰਡ ਦਾ ਇਮਤਿਹਾਨ ਹੈ। ਡਵੀਯਨ ਬੜੀ ਜ਼ਰੂਰੀ ਹੈ।"

ਅਮਿਤ ਵਿਸਵਾਸ ਦਵਾਉਂਦਾ, "ਡੈਡੀ, ਮੈਂ ਕੋਰਸ ਵਲੋਂ ਬੇਪਰਵਾਹੀ ਕਦੀ ਨਹੀਂ ਕਰਦਾ। ਤੁਸੀਂ ਟੈਸਟ ਵਿਚ ਦੇਖ ਲੈਣਾ।" ਪੰਡਿਤ ਫ਼ਿਜਿਕਸ-ਕੈਮਿਸਟਰੀ ਦੇ ਉਸਤਾਦ ਕੋਲੋਂ ਕਦੀ ਕਦੀ ਪੁਛ ਲੈਂਦੇ। ਉਤਰ ਨਾਲ ਸੰਤੋਸ਼ ਹੁੰਦਾ। ਪੁਤਰ ਤੇ ਨਾਰਾਜ ਹੋਣ ਦੀ ਬਜਾਏ ਉਨ੍ਹਾਂ ਨੂੰ ਉਸਦੀ ਲਿਆਕਤ ਅਤੇ ਅਕਲ ਤੇ ਮਾਣ ਹੁੰਦਾ।

ਅਕਤੂਬਰ ਦਾ ਅੱਧ ਸੀ। ਅਮਿਤ ਨੇ ਛੋਟੀ ਜਿਹੀ ਕਿਤਾਬ "ਰੋਲ ਆਫ਼ ਸੋਸਿਲ ਡੈਮੋਕਰੈਟਸ" ਉਸ਼ਾ ਨੂੰ ਪੜਨ ਲਈ ਦਿਤੀ। ਕਿਤਾਬ ਐਸ. ਐਨ. ਤਿਵਾਰੀ ਕੋਲੋਂ ਲਿਆਇਆ ਸੀ। ਕਿਤਾਬ ਦਾ ਮਤਲਬ ਸੀ, ਸੋਸਲਿਸਟ ਡੈਮੋਕਰੈਟਿਕ ਰੈਵੋਲੂਸਨ ਭਰਮ ਭਰਿਆ ਨਾਅਰਾ ਹੈ। ਸਦੀ ਦੇ ਸ਼ੁਰੂ ਤੋਂ ਉਦਾਹਰਣ ਦਿਤੇ ਸਨ :

ਸੋਸ਼ਲਿਸਟ ਡੈਮੋਕਰੈਟਸ ਨੇ ਸਦਾ ਸਮਾਜਵਾਦੀ ਕਰਾਂਤੀ ਨੂੰ ਗੁਮਰਾਹ ਕਰਨ ਦੀ ਕੋਸ਼ਿਸ ਕੀਤੀ। ਉਹਨਾ ਦਾ ਉਦੇਸ਼ ਪੂੰਜੀਵਾਦੀ ਪ੍ਰਬੰਧ ਨੂੰ ਕਰਾਂਤੀ ਰਾਹੀਂ ਜੋੜ ਉਖਾੜਨਾ ਨਹੀਂ ਬਲਕਿ ਪੂੰਜੀਵਾਦ ਦੀ ਰਖਿਆ ਲਈ ਉਸ ਪ੍ਰਬੰਧ ਵਿਚ ਪੈਦਾ ਹੋਏ ਅੰਤਰ-ਵਿਰੋਧਾਂ ਨੂੰ

ਸੁਲਝਾ ਕੇ ਪੂੰਜੀਵਾਦ ਦੀ ਰਖਿਆ ਕਰਨਾ ਹੈ। ਸਮਾਜਵਾਦੀ ਕਰਾਂਤੀ ਕੇਵਲ ਮਜ਼ਦੂਰ ਕਿਸਾਨਾਂ ਅਤੇ ਸੈਨਕਾਂ ਦੀਆਂ ਕੋਸ਼ਿਸ਼ਾਂ ਨਾਲ ਡਿਕਟੇਟਰਸ਼ਿਪ ਆਫ਼ ਦੀ ਪ੍ਰੋਲਟੇਰੀਅਟ (ਮਜ਼ਦੂਰ ਸ਼੍ਰੇਣੀ ਦਾ ਰਾਜ) ਰਾਹੀਂ ਹੀ ਹੋ ਸਕਦੀ ਹੈ।

ਅਮਿਤ ਨੇ ਉਸ਼ਾ ਨਾਲ ਬਹਿਸ ਕੀਤੀ : ਕਾਂਗਰਸ ਸਮਾਜਵਾਦੀਆਂ ਨੂੰ ਭਾਰਤੀ ਪੂੰਜੀਪਤੀਆਂ ਦੀ ਕੰਟਰੋਲ ਕੀਤੀ ਕਾਂਗਰਸ ਕੋਲੋਂ ਕਰਾਂਤੀ ਦੀ ਆਸ਼ਾ ਸੋਸ਼ਿਲ ਡੈਮੋਕਰੈਟਸ ਦੇ ਸਮਾਜਵਾਦੀ ਕਰਾਂਤੀ ਦੇ ਸੁਪਨਿਆਂ ਦਾ ਭਾਰਤੀ ਰੂਪ ਹੈ। ਦਸਿਆ : ਉਹਨੇ ਤਿਵਾਰੀ ਜੀ ਅਤੇ ਡਾਕਟਰ ਰਜ਼ਾ ਨਾਲ ਇਸ ਵਿਸ਼ੇ ਤੇ ਗੱਲਬਾਤ ਕੀਤੀ ਹੈ। ਉਨ੍ਹਾਂ ਦਾ ਦ੍ਰਿਸ਼ਟੀਕੋਣ ਸੇਠ ਤੋਂ ਵਧੇਰੇ ਸਪਸ਼ਟ ਹੈ। ਉਸ਼ਾ ਨੇ ਕਾਂਗਰਸ ਸਮਾਜਵਾਦੀ ਪ੍ਰੋਗਰਾਮ ਦਾ ਸਮਰਥਨ ਕੀਤਾ ਪਰ ਅਨੇਕ ਸ਼ੰਕਾਵਾਂ ਸਹਿਤ।

"ਇਸ ਵਿਸ਼ੇ ਬਾਰੇ ਡਾਕਟਰ ਸੇਠ ਕੀ ਕਹਿੰਦੇ ਹਨ, ਉਨ੍ਹਾਂ ਦੀ ਵੀ ਗੱਲ ਸੁਣਨੀ ਚਾਹੀਦੀ ਹੈ।" ਉਸ਼ਾ ਨੇ ਕਿਹਾ।

ਅਮਿਤ ਸੇਠ ਨਾਲ ਗੱਲ ਕਰ ਚੁਕਾ ਸੀ। ਉਹਦਾ ਸਮਾਧਾਨ ਨਹੀਂ ਹੋਇਆ ਸੀ। ਬੋਲਿਆ : ਇਥੇ ਤੇ ਆਉਣਗੇ ਨਹੀਂ, ਗੱਲ ਕਿਵੇਂ ਕਰੋਂਗੀ ? ਮੈਡੀਕਲ ਕਾਲਿਜ ਤੇਰਾ ਜਾਣਾ ਬਹੁਤ ਮੁਸ਼ਕਲ......ਉਥੇ ਚਲੇਗੀ ?" ਉਹ ਸਮਾਜਵਾਦੀ ਕਰਾਂਤੀ ਲਈ ਗੁਪਤ ਕੋਸ਼ਿਸ਼ਾਂ ਨਾਲ ਮਿਲਵਰਤਣ ਦੇਣ ਦਾ ਉਤਸਾਹ ਅਨੁਭਵ ਕਰਨ ਲਗ ਪਿਆ ਸੀ।

ਕਰਾਂਤੀ ਨਾਲ ਸੰਬੰਧਿਤ ਸਵਾਲ ਨੂੰ ਸਮਝਣ ਲਈ ਭੈਣ ਨੂੰ ਮਦਦ ਦੇਣ ਲਈ ਕਾਹਲ। ਉਸ਼ਾ ਨਾਲ ਟੱਬਰ ਦੀ ਨਾਰਾਜ਼ਗੀ ਵਿਚ ਉਹਦੀ ਪੂਰੀ ਹਮਦਰਦੀ ਭੈਣ ਨਾਲ।

"ਦੇਖਿਆ ਜਾਏਗਾ।" ਉਸ਼ਾ ਚੁਪ ਕਰ ਗਈ।

ਪੰਡਿਤ ਮਹੀਨੇ ਵਿਚ ਇਕ ਵਾਰ ਆਪ ਆਪਣੀ ਸਾਈਕਲ ਨੂੰ ਸਾਫ਼ ਕਰਕੇ ਤੇਲ ਗਰੀਜ਼ ਦੇ ਕੇ ਚੁਸਤ ਕਰ ਲੈਂਦੇ ਸਨ। ਅਮਿਤ ਚਾਅ ਨਾਲ ਡੈਡੀ ਦਾ ਹੱਥ ਵੰਡਾਉਂਦਾ ਸੀ, ਉਸ਼ਾ ਦੇ ਕਹਿਣ ਤੇ ਭੈਣ ਦੀ ਸਾਈਕਲ ਖ਼ੂਬ ਸਾਫ਼ ਕਰਕੇ ਤੇਲ ਗ੍ਰੀਜ਼ ਨਾਲ ਟਿਚਨ ਕਰ ਦਿਤੀ, ਖ਼ੂਬ ਹਲਕੀ ਚਲ ਸਕੇ। ਉਸ਼ਾ ਨੇ ਛੇ ਮਹੀਨੇ ਬਾਅਦ ਸਾਈਕਲ ਤੇ ਚੜ੍ਹਨ ਦਾ ਇਰਾਦਾ ਕੀਤਾ ਤਾਂ ਮਨ ਵਿਚ ਧੜਕਣ......ਸੰਭਾਲ ਸਕੇਗੀ। ਉਂਜ ਉਹਨੂੰ ਸਾਈਕਲ ਦੀ ਖ਼ੂਬ ਮਹਾਰਤ। ਹੱਥ ਛੱਡ ਕੇ ਵੀ ਚਲਾ ਲੈਂਦੀ, ਛੋਟੇ ਤੋਂ ਛੋਟੇ ਚਕਰ ਵਿਚ ਚਲਾਣਾ, ਅੰਗਰੇਜ਼ੀ ਦਾ ਅਠ ਬਣਾਉਣਾ ਵਗ਼ੈਰਾ। ਪਹਿਲਾਂ ਵਿਹੜੇ ਵਿਚ ਅਜ਼ਮਾ ਲੈਣਾ ਚਾਹਿਆ।

"ਮੀਤੂ ਤੂੰ ਨੇੜੇ ਰਹੁ। ਕੰਬਾਂ ਤਾਂ ਸੰਭਾਲ ਲਵੀਂ।" ਮੀਤੂ ਨੇੜੇ ਸੀ। ਉਸ਼ਾ ਸਾਈਕਲ ਦੇ ਪੈਡਲ ਤੇ ਪੈਰ ਰਖ ਗੱਦੀ ਤੇ ਬੈਠ ਗਈ। ਉਹਨੂੰ ਲੱਗਾ, ਸਾਈਕਲ ਚਲਾਣਾ ਤੇ ਤੈਰਨਾ ਇਕ ਵਾਰ ਆ ਜਾਏ ਤਾਂ ਜਿਸਮ ਦੀ ਸੁਭਾਵਕ ਹਰਕਤ ਬਣ ਜਾਂਦੀ ਏ। ਸਾਈਕਲ ਤੇ ਯੂਨੀਵਰਸਿਟੀ ਜਾਂਦੀ ਮਨ ਹੀ ਮਨ ਮੁਸਕਰਾ ਰਹੀ ਸੀ। ਮੇਰੇ ਲੰਗੜਾਉਣ ਤੇ ਚੁਟਕੀਆਂ ਕਸਣ ਵਾਲੇ, ਲੰਗੜੀ ਪੰਡਤਾਇਨ ਬੁਲਾਣ ਵਾਲੇ ਮੂਰਖ ਹੁਣ ਕੀ ਕਹਿਣਗੇ......ਮਨ ਵਿਚ ਖ਼ੁਸ਼ੀ। ਸਾਈਕਲ ਤੇ ਨਹੀਂ ਹਵਾ ਵਿਚ ਸਵਾਰੀ।

ਅਕਤੂਬਰ ਦਾ ਤੀਜਾ ਛਨਿਛਰਵਾਰ ਸੀ। ਉਸ਼ਾ ਸਾਢੇ ਦਸ ਵਜੇ ਯੂਨੀਵਰਸਿਟੀ ਲਈ ਚੱਲਣ ਲੱਗੀ ਸੀ। ਮਿਸਿਜ਼ ਸਿੰਘ ਆ ਗਈ, "ਉਸ਼ੀ ਡੀਅਰ ਕਿੰਨੇ ਦਿਨ ਹੋ ਗਏ

ਬਰਿੱਜ ਨਹੀਂ ਖੇਡੀ। ਚਾਰ ਵਜੇ ਤਕ ਜ਼ਰੂਰ ਆ ਜਾਈਂ। ਅਜ ਸਾਡੇ ਘਰ ਬਰਿੱਜ" ਮੁਸਕਰਾਈ, "ਤੇਰੀ ਮਨ ਪਸੰਦ ਚੀਜ਼ ਖਵਾਵਾਂਗੀ......ਹਿਰਨ ਦੇ ਸੀਖ ਕਬਾਬ।"

"ਹਾਇ ਆਂਟੀ, ਹਿਰਨ ਕਿਥੋਂ ਆਇਆ ?" ਊਸ਼ਾ ਨੇ ਉਤਸੁਕਤਾ ਵਿਖਾਈ। "ਕਹੋ ਤਾਂ ਅਸੀਂ ਹੋਰ ਜਲਦੀ ਆ ਜਾਈਏ। ਅਜ ਮੈਂ ਸਵਾ ਵਜੇ ਛਰੀ।"

ਊਸ਼ਾ ਤਿੰਨ ਤਕ ਪਰਤ ਆਈ। ਛਨਿਛਰਵਾਰ ਕ੍ਰਿਸਚਿਅਨ ਕਾਲਿਜ ਵੀ ਅੱਧਾ ਦਿਨ ਲੱਗਦਾ ਸੀ। ਪੰਡਿਤ ਆ ਚੁਕੇ ਸਨ।

ਊਸ਼ਾ ਯੂਨੀਵਰਸਿਟੀ ਤੋਂ ਆ ਕੇ ਕੁਝ ਦੇਰ ਉਪਰ ਕਮਰੇ ਵਿਚ ਲੇਟੀ ਤੇ ਅੱਖ ਲੱਗ ਗਈ। ਮੰਮੀ ਦੀ ਆਵਾਜ਼ ਨਾਲ ਨੀਂਦਰ ਖੁਲ੍ਹੀ। ਗੁਆਂਢੀਆਂ ਦੇ ਘਰ ਜਾਣ ਤੋਂ ਪਹਿਲਾਂ ਮੂੰਹ ਧੋ ਲਿਆ। ਸਾੜ੍ਹੀ ਬਦਲਣ ਦੀ ਜ਼ਰੂਰਤ ਨਾ ਸਮਝੀ। ਮਾਂ ਨੇ ਟੋਕਿਆ,"ਰਤਾ ਕੰਘੀ ਕਰ ਲੈ। ਇਹ ਭੈੜੀ ਆਦਤ, ਜਿਹੜੀ ਸਾੜ੍ਹੀ ਪਾ ਕੇ ਬਾਹਰ ਗਏ, ਉਹੀ ਪਾ ਕੇ ਲੇਟ ਗਏ। ਕਿੰਨੇ ਵੱਟ ਪੈ ਗਏ ਨੇ।"

"ਸਾਹਮਣੇ ਆਂਟੀ ਦੇ ਘਰ ਜਾਣ ਲਈ ਸਾੜ੍ਹੀ ਬਦਲਾਂ ?"

"ਸਾਫ਼ ਸੁਥਰੇ ਰਹਿਣ ਵਿਚ ਕੀ ਹਰਜ਼ ਏ ? ਆਪਣੀ ਪੋਜ਼ੀਸ਼ਨ ਦਾ ਖ਼ਿਆਲ ਰਖਿਆ ਕਰ, ਯੂਨੀਵਰਜਿਟੀ ਵਿਚ ਪੜ੍ਹਨੀ ਏਂ।"

ਬੰਨ੍ਹ ਕੇ ਰਖੀ ਸੀ—ਚੰਦੇਰੀ ਦੀ ਬੜੀ ਹਲਕੀ ਗੁਲਾਬੀ ਸਾੜ੍ਹੀ, ਦੂਰ ਦੂਰ ਲਾਲ ਬੂਟੀਆਂ। ਵਧੀਆ ਬਾਰਡਰ। ਜਬਲਪੁਰ ਤੋਂ ਮਾਸੀ ਨੇ ਮਾਂ ਲਈ ਭੇਜੀ ਸੀ। ਰੋਜ਼ ਰੋਜ਼ ਪਾਣ ਦੀ ਚੀਜ਼ ਨਹੀਂ। ਊਸ਼ਾ ਦਾ ਹੀ ਦਿਲ ਆ ਜਾਏ ਤੇ ਰੋਜ਼ ਕਾਲਿਜ ਪਾ ਪਾ ਕੇ ਉਡਾ ਦਏ।

"ਮੰਮੀ, ਇਹ ਸਾੜ੍ਹੀ ਸਿੰਘ ਆਂਟੀ ਦੇ ਘਰ ਜਾਣ ਲਈ।"

"ਇਸ ਵਿਚ ਕੀ ਖ਼ਾਸ ! ਪਹਿਲਾਂ ਪਾ ਤੇ ਚੁਕੀ ਹੈ। ਹੱਥ ਵਿਚ ਇਹੀ ਆ ਗਈ। ਤੈਨੂੰ ਫਬਦੀ ਹੈ ਪਾ ਲੈ। ਸਿਲਕ ਦਾ ਅਜੇ ਮੌਸਮ ਨਹੀਂ।"

ਮੰਮੀ ਦੀਆਂ ਗੱਲਾਂ ਤੋਂ ਊਸ਼ਾ ਨੇ ਪੁਛ ਲਿਆ, "ਮੰਮੀ ਉਥੇ ਹੋਰ ਕੌਣ ਕੌਣ ਆ ਰਿਹਾ ਹੈ ?"

"ਮੈਨੂੰ ਕੀ ਪਤਾ ! ਚੌਹਾਨ, ਮਿਸਿਜ਼ ਚੌਹਾਨ ਹੋਣਗੇ ਹੀ, ਯੂਸਫ਼ ਤੇ ਅਜੇ ਕਚਹਿਰੀ ਤੋਂ ਨਹੀਂ ਆਏ ਹੋਣਗੇ। ਸਿੰਘ ਦੇ ਪ੍ਰਾਹੁਣੇ ਆਏ ਹਨ ਬਰੇਲੀ ਤੋਂ।"

ਊਸ਼ਾ ਨੇ ਸਾੜ੍ਹੀ ਦੇ ਮੁਤਾਬਕ ਕੰਘੀ ਵੀ ਧਿਆਨ ਨਾਲ ਕੀਤੀ। ਮੰਮੀ ਵਲ ਧਿਆਨ ਗਿਆ। ਮੰਮੀ ਬਰਿੱਜ ਖੇਡਦੀ ਨਹੀਂ ਸੀ। ਅਜਿਹੇ ਵੇਲੇ ਸਿੰਘ ਦੇ ਘਰ ਜਾਂਦੀ ਵੀ ਨਹੀਂ ਸੀ। ਓਹ ਵੀ ਤਿਆਰ ਹੋਈ ਸੀ। ਕਾਫ਼ੀ ਚੰਗੀ ਸਾੜ੍ਹੀ ਪਾਈ ਸੀ।

ਸਿੰਘ ਦੀ ਬੈਠਕ ਵਿਚ ਪਹੁੰਚ ਕੇ ਊਸ਼ਾ ਇਸ ਪਾਰਟੀ ਦਾ ਮਤਲਬ ਭਾਂਪ ਗਈ। ਸਿੰਘ ਨੇ ਪ੍ਰਾਹੁਣਿਆਂ ਦੀ ਜਾਣ ਪਛਾਣ ਕਰਵਾਈ। ਮਿਸਟਰ ਸਿੰਘ ਦੇ ਵਡੇ ਸਾਲੇ ਦਾ ਛੋਟਾ ਪੁਤਰ ਕੇ. ਐਮ. ਟੰਬੀ ਅਤੇ ਉਹਦੀ ਭਾਬੀ ਬਰੇਲੀ ਤੇ ਗੋਰਖਪੁਰ ਜਾ ਰਹੇ ਸਨ। ਸਿੰਘ, ਮਿਸਿਜ਼ ਸਿੰਘ ਦੇ ਕਹਿਣ ਤੇ ਦੋ ਦਿਨ ਲਖਨਊ ਵਿਚ ਠਹਿਰ ਗਏ ਸਨ। ਕੇ. ਐਸ. ਟੰਬੀ ਰੇਲਵੇ ਵਿਚ ਅਸਿਸਟੈਂਟ ਡਵੀਯਨਲ ਇੰਜੀਨੀਅਰ ਸੀ। ਟੰਬੀ ਦਾ ਵਡਾ ਭਰਾ ਗੋਰਖਪੁਰ ਵਿਚ ਗੁਡਸ ਆਫ਼ਿਸ ਵਿਚ ਅਸਿਸਟੈਂਟ ਸੁਪਰਿਨਟੈਂਡੈਂਟ ਸੀ। ਸਿੰਘ ਨੇ ਜਾਣ ਪਛਾਣ ਬੜੇ ਵਿਸਤਾਰ ਨਾਲ ਕਰਵਾਈ : ਟੰਬੀ ਨੇ ਇਛਾਪੁਰ ਤੋਂ ਡਿਪਲੋਮਾ ਲਿਆ ਸੀ। ਤਿੰਨ ਸਾਲ ਪਹਿਲਾਂ

ਸਰਵਿਸ ਸ਼ੁਰੂ ਕੀਤੀ ਸੀ। ਪੰਝੀ ਛੱਬੀ ਦੀ ਉਮਰ। ਪੌਣੇ ਦੋ ਸੌ ਲੈ ਰਿਹਾ ਸੀ। ਜਲਦੀ ਹੀ ਤਰੱਕੀ ਦੀ ਉਮੀਦ। ਲਾਇਕ, ਜਵਾਨ ਅਤੇ ਚੜ੍ਹੇ ਪੀੜ੍ਹੇ ਲੋਕਾਂ ਨਾਲ ਸੰਬੰਧ ਅਤੇ ਬੋਲਚਾਲ।

ਬਰਿੱਜ ਦੇ ਪਹਿਲੇ ਰਾਊਂਡ ਵਿਚ ਮਿਸਿਜ਼ ਸਿੰਘ, ਊਸ਼ਾ ਪੰਡਿਤ ਅਤੇ ਟੋਬੀ ਬੈਠੇ। ਪਾਰਟਨਰਜ਼ ਲਈ ਕਟ ਕੀਤਾ ਤਾਂ ਮਿਸਿਜ਼ ਸਿੰਘ ਟੋਬੀ ਪੰਡਿਤ ਤੇ ਊਸ਼ਾ, ਕਾਲ ਮਿਸਿਜ਼ ਸਿੰਘ ਦੀ ਰਹੀ। ਸਿੰਘ ਪਤਨੀ ਦੇ ਨੇੜੇ ਬੈਠੇ ਟੋਬੀ ਬਾਰੇ ਹੋਰ ਗੱਲਾਂ ਦਸਦੇ ਰਹੇ। ਇਹਨੂੰ ਬਚਪਨ ਤੋਂ ਸਪੋਰਟਸ ਦਾ ਸ਼ੌਕ। ਨਿਸ਼ਾਨਾ ਅਚੂਕ ਨਸਦੇ ਹਿਰਨ ਦੇ ਸਿਰ ਵਿਚ ਬੁਲੇਟ ਮਾਰ ਦਏ। ਡੀ. ਟੀ. ਐਸ. ਸਾਹਬ ਸ਼ਿਕਾਰ ਤੇ ਜਾਣ ਤਾਂ ਟੋਬੀ ਨੂੰ ਛੁੱਟੀ ਦਵਾ ਕੇ ਜ਼ਰੂਰ ਨਾਲ ਲੈ ਜਾਂਦੇ ਹਨ। ਪਿਛਲੀ ਵਾਰ ਤੇ ਸਾਹਬ ਨੂੰ ਚੀਤੇ ਨੇ ਧਰ ਲਿਆ ਹੁੰਦਾ, ਟੋਬੀ ਦਾ ਨਿਸ਼ਾਨਾ। ਚੀਤਾ ਜੰਪ ਕਰ ਚੁਕਾ ਸੀ, ਇਸ ਨੇ ਉਹਦੇ ਸਿਰ ਵਿਚ ਗੋਲੀ ਦਾਗ ਦਿਤੀ। ਚੀਤਾ ਸਾਹਬ ਦੇ ਪੈਰਾਂ ਵਿਚ ਡਿਗਾ, ਪਰ ਹਿਲ ਨਾ ਸਕਿਆ।

ਟੋਬੀ ਦੀ ਸ਼ਖ਼ਸੀਅਤ ਖਿੜੀ ਹੋਈ। ਚੰਗਾ ਕਦ, ਭਰਿਆ ਬਦਨ, ਖੁਲ੍ਹਦਾ ਸਾਂਵਲਾ ਚਿਹਰਾ। ਘਣੇ ਕਾਲੇ ਵਾਲ ਬੜੇ ਤਰੀਕੇ ਨਾਲ ਕਟੇ ਹੋਏ। ਵਿਚਕਾਰ ਡਿੰਗਾ ਚੀਰ। ਖ਼ੂਬ ਮਜ਼ਬੂਤ ਮੌਢੇ। ਚੌੜੀ ਛਾਤੀ। ਪੇਟ ਨੂੰ ਛਾਤੀ ਤੋਂ ਅਗੇ ਨਾ ਵਧਣ ਦੇਣ ਦੀ ਕੋਸ਼ਿਸ਼ ਵਿਚ ਪੇਟ ਵਿਚ ਖੁਭੀ ਹੋਈ ਪੇਟੀ ਕਮੀਜ਼ ਦੀਆਂ ਬਾਹਾਂ ਅਰਕਾਂ ਤੇ ਸਿਮਟੀਆਂ ਹੋਈਆਂ। ਖ਼ੂਬ ਕਸਰਤੀ ਬਾਹਾਂ।

ਹਥ ਮਿਸਿਜ਼ ਸਿੰਘ ਖੇਡ ਰਹੇ ਸੀ। ਟੋਬੀ ਡਮੀ ਸੀ। ਉਹ ਸਿੰਘ ਨੂੰ ਦੂਜੀ ਵਾਰ ਚੀਤਾ ਮਾਰਨ ਦੀ ਐਡਵੈਂਚਰ ਸੁਣਾਉਣ ਲੱਗਾ, "ਮਚਾਨ ਤੋਂ ਸ਼ਿਕਾਰ ਦਾ ਕੀ ਮਜ਼ਾ......?"

ਸਿੰਘ ਨੂੰ ਅਚਾਨਕ ਯਾਦ ਆ ਗਿਆ, "ਟੋਬੀ ਦੇ ਦੋ ਸ਼ੌਕ—ਇਕ ਹੰਟਿੰਗ, ਦੂਜਾ ਰੀਡਿੰਗ। ਮਾਈ ਗਾਡ, ਬਰੇਲੀ ਸਟੇਸ਼ਨ ਤੇ ਵੀਲਰ ਦੇ ਸਟਾਲ ਦੀ ਨਾ ਕੋਈ ਮੈਗਜ਼ੀਨ ਛੱਡੀ ਨਾ ਕੋਈ ਕਿਤਾਬ। ਰੇਲਵੇ ਕਲੱਬ ਦਾ ਲਾਇਬਰੇਰੀਅਨ ਹੈ।"

ਰਬਰ ਖ਼ਤਮ ਹੁੰਦਿਆਂ ਸਾਢੇ ਪੰਜ ਤੋਂ ਵਧ ਹੋ ਗਏ। ਸਿੰਘ ਨੇ ਪਦਮਾ ਨੂੰ ਬੁਲਾਇਆ, "ਚੌਹਾਨ ਅੰਕਲ ਆਂਟੀ ਨੂੰ ਕਹੀਂ ਅਸੀਂ ਉਨ੍ਹਾਂ ਦੀ ਚਾਹ ਲਈ ਉਡੀਕ ਕਰ ਰਹੇ ਹਾਂ।"

ਬਰਿੱਜ ਤੇ ਚਾਹ ਪਾਰਟੀ ਦਾ ਕਾਰਣ ਭਾਂਪ ਕੇ ਊਸ਼ਾ ਦਾ ਦਿਲ ਕਰ ਰਿਹਾ ਸੀ, ਉਠ ਕੇ ਚਲੀ ਜਾਏ। ਰਬਰ ਖ਼ਤਮ ਹੋ ਗਿਆ ਸੀ। ਚਾਹ ਤੇ ਆਈ ਸੀ, ਚਾਹ ਪੀਤੇ ਬਿਨਾਂ ਜਾਣ ਦੀ ਗੱਲ ਕਿਵੇਂ ਕਰਦੀ।

"ਹੈਲੋ" ਦੀ ਹੁੰਕਾਰ ਨਾਲ ਚੌਹਾਨ ਦੰਪਤੀ ਅੰਦਰ ਆਈ। ਉਨ੍ਹਾਂ ਦੇ ਨਾਲ ਰੀਟਾ। ਟੋਬੀ ਦੀ ਜਾਣ ਪਛਾਣ ਚੌਹਾਨ ਦੰਪਤੀ ਲਈ ਦੁਹਰਾਈ ਗਈ।

ਊਸ਼ਾ ਦੋ ਸੈਂਡਵਿਚ ਅਤੇ ਦੋ ਕਬਾਬ ਖਾ ਕੇ ਰਜ ਗਈ। ਸਿੰਘ ਆਂਟੀ ਨੇ ਉਹਨੂੰ ਜ਼ਬਰਦਸਤੀ ਇਕ ਕਬਾਬ ਹੋਰ ਖਵਾਇਆ। ਊਸ਼ਾ ਚਾਹ ਦੇ ਇਕਦਮ ਬਾਅਦ ਕਿਵੇਂ ਚਲੀ ਜਾਂਦੀ। ਦੂਜਾ ਰਬਰ ਸ਼ੁਰੂ ਹੋ ਗਿਆ। ਊਸ਼ਾ ਨੇ ਫਟ ਕਹਿ ਦਿਤਾ, "ਇਸ ਵਾਰ ਅਸੀਂ ਵੇਖਾਂਗੇ, ਸਾਨੂੰ ਪੱਤੇ ਨਾ ਦਿਉ।" ਚੌਹਾਨ ਚਾਹ ਪੀ ਕੇ ਚਲੇ ਗਏ। ਉਨ੍ਹਾਂ ਦੇ ਪੇਸ਼ੈਂਟਸ ਦਾ ਟਾਈਮ ਸੀ। ਮਿਸਿਜ਼ ਚੌਹਾਨ ਨੂੰ ਬਰਿੱਜ ਨਾਲ ਵਾਸਤਾ ਨਹੀਂ। ਬੈਠ ਕੇ ਕੀ ਕਰਦੀ। ਪਾਰਟੀ ਦਾ ਨਤੀਜਾ ਉਨ੍ਹਾਂ ਨੂੰ ਪਤਾ ਲਗਣਾ ਹੀ ਸੀ।

ਹੁਣ ਖੇਡ ਮਚ ਰਹੀ ਸੀ। ਉਸ਼ਾ ਨੇ ਮਿਸਿਜ਼ ਸਿੰਘ ਦੇ ਕੰਨ ਵਲ ਝੁਕ ਕੇ ਜ਼ਰੂਰੀ ਕੰਮ ਲਈ ਘਰ ਜਾਣ ਦੀ ਆਗਿਆ ਮੰਗੀ। ਮਿਸਿਜ਼ ਸਿੰਘ ਨੇ ਅਸੰਤੋਸ਼ ਨਾਲ ਪੰਡਿਤ ਵਲ ਦੇਖਿਆ, "ਇਹ ਦੇਖੋ। ਉਸ਼ਾ ਅਜੇ ਤੂੰ ਖੇਡੀ ਹੀ ਕੀ ਹੈਂ......? ਅਸੀਂ ਤੇ ਅੱਠ ਤਕ ਦਾ ਪ੍ਰੋਗਰਾਮ ਬਣਾਇਆ ਹੈ। ਰੋਟੀ ਵੀ ਸਭ ਦੀ ਇਥੇ।"

"ਆਂਟੀ, ਬੜੀ ਮਜਬੂਰੀ ਹੈ।" ਉਸ਼ਾ ਨੂੰ ਉਚੀ ਕਹਿਣਾ ਪਿਆ, "ਕਲ ਮੈਨੂੰ ਡਾਕਟਰ ਅਸਥਾਨਾ ਨੂੰ ਉਹਦੇ ਪਿਛਲੇ ਨੌ ਲੈਕਚਰਾ ਦਾ ਬਰੀਫ਼ ਦੇਣਾ ਹੈ। ਢਾਈ ਮਹੀਨੇ ਦੇ ਨੋਟਸ ਦੇਖਣੇ ਹੋਣਗੇ। ਸਾਡੇ ਮਾਰਕਸ ਉਨ੍ਹਾ ਦੇ ਹੱਥ ਵਿਚ ਨੇ।"

ਪੰਡਿਤ ਧੀ ਦਾ ਮਤਲਬ ਸਮਝ ਕੇ ਬੋਲੇ, "ਇਹ ਮਜਬੂਰੀ ਹੈ ਤਾਂ ਕੀ ਕਰੀਏ !"

ਉਸਾ ਚੱਲਣ ਲੱਗੀ ਤਾਂ ਟੋਬੀ ਖੜਾ ਹੋ ਗਿਆ, "ਗ੍ਰੇਟ ਪਲੀਅਯਰ ਟੂ ਮੀਟ ਯੂ। ਹੋਪ ਟੂ ਸੀ ਯੂ ਅਗੇਨ ਔਨ ਰੀਟਰਨ ਜਰਨੀ। ਬਾਈ-ਬਾਈ, ਸੋ ਲਾਂਗ।"

"ਬਾਈ-ਬਾਈ" ਉਸਾ ਗਰਦਨ ਨਾਲ ਇਸ਼ਾਰਾ ਕਰ ਕੇ ਦੌੜ ਗਈ।

ਮੰਗਲਵਾਰ ਉਸਾ ਯੂਨੀਵਰਸਿਟੀ ਤੋਂ ਚਾਰ ਵਜੇ ਆ ਰਹੀ ਸੀ। ਮਿਸਿਜ ਸਿੰਘ ਦੀ ਨਜਰ ਪੈ ਗਈ। ਬੁਲਾ ਲਿਆ, "ਉਸਾ ਗੱਲ ਤੇ ਸੁਣ !"

ਉਸਾ ਸਾਈਕਲ ਸਿੰਘ ਦੇ ਘਰ ਦੀ ਕੰਧ ਨਾਲ ਟਿਕਾ ਕੇ ਅੰਦਰ ਚਲੀ ਗਈ। ਮਿਸਿਜ ਸਿੰਘ ਨੇ ਇਕ ਅੱਧ ਗੱਲ ਇਧਰ ਉਧਰ ਦੀ ਕਰਕੇ ਪੁਛਿਆ, "ਉਸ ਦਿਨ ਜਲਦੀ ਚਲੀ ਗਈ।......ਵਟ ਡੂ ਯੂ ਥਿੰਕ ਅਬਾਉਟ ਟੋਬੀ ?"

ਉਸ਼ਾ ਜਾਣਦੀ ਸੀ ਇਹ ਸਵਾਲ ਪੁਛਿਆ ਜਾਏਗਾ। "ਆਂਟੀ ਤੁਹਾਡਾ ਮਤਲਬ ਉਹ..... ਸਿਕਾਰੀ ਇੰਜੀਨੀਅਰ।" ਉਸਾ ਨੇ ਦੋਹਾਂ ਹੱਥਾ ਦੀਆ ਮੁਠਾ ਮੋਢਿਆ ਦੇ ਬਰਾਬਰ ਚੁਕ ਕੇ ਕਸਰਤੀ ਬਦਨ ਦਾ ਇਸ਼ਾਰਾ ਕੀਤਾ, "ਨਾਈਸ ਫੈਲੋ...... ਐਂਟਰਟੇਨਿੰਗ।"

ਉਸ਼ਾ ਦਾ ਟੋਬੀ ਨੂੰ ਕੇਵਲ ਕਸਰਤੀ, ਸਿਕਾਰੀ ਅਤੇ ਹੰਸੋੜ ਸਮਝਣਾ ਮਿਸਿਜ ਸਿੰਘ ਨੂੰ ਕੋਈ ਉਤਸਾਹ ਵਧਾਉਣ ਵਾਲਾ ਨਾ ਲਗਿਆ। ਇਹ ਵੀ ਕਹਿਣ ਲੱਗੀ, "ਸੁਣ ਤੇਰੇ ਮੰਮੀ-ਡੈਡੀ ਨੂੰ ਤੇ ਖ਼ੂਬ ਜਚਿਆ ਏ। ਸ਼ੁਕਰ ਦੀ ਸਾਮ ਨੂੰ ਗੋਰਖਪੁਰ ਤੋਂ ਵਾਪਸ ਆ ਰਿਹਾ ਏ। ਤੇਰੀ ਮਰਜੀ ਹੋਵੇ ਤੇ ਗੱਲ ਚਲਾਵਾ। ਉਹ ਤੇਰੀ ਬਹੁਤ ਤਾਰੀਫ਼ ਕਰ ਰਿਹਾ ਸੀ।"

"ਆਂਟੀ, ਮੇਰੀ ਕੀ ਤਾਰੀਫ਼ ! ਉਹ ਆਪਣੀ ਕਿਸਮ ਦਾ ਸਰੀਫ ਆਦਮੀ......। ਮੰਮੀ ਦੀ ਗੱਲ ਤੁਸੀਂ ਛੱਡ ਦਿਉ। ਮੇਰਾ ਪੱਕਾ ਇਰਾਦਾ ਹੈ......" ਜਾਣਦੀ ਸੀ ਗੱਲ ਮੰਮੀ ਡੈਡੀ ਤਕ ਪਹੁੰਚੇਗੀ, ਸੋ ਇਸ ਦਾ ਫ਼ਾਇਦਾ ਉਠਾਣ ਲਈ ਬੋਲੀ, "ਐਮ. ਏ. ਫ਼ਾਈਨਲ ਬਾਅਦ ਜਾਬ, ਉਸ ਤੋਂ ਪਿਛੋਂ ਹੋਰ ਗੱਲ। ਬਲਕਿ ਆਂਟੀ, ਚਾਹੁੰਦੀ ਹਾਂ, ਹੁਣ ਤੋਂ ਹੀ ਕਿਧਰੇ ਜਾਬ ਮਿਲ ਜਾਏ, ਐਮ. ਏ. ਤੇ ਪ੍ਰਾਈਵੇਟ ਵੀ ਹੋ ਸਕਦੀ ਹੈ।"

"ਤੂੰ ਨੌਕਰੀ ਕਰੇਂਗੀ ?" ਮਿਸਿਜ਼ ਸਿੰਘ ਉਮਰ ਵਿਚ ਮਿਸਿਜ਼ ਪੰਡਿਤ ਤੋਂ ਕੁਝ ਹੀ ਘਟ, ਪਰ ਜ਼ਿੰਦਾ ਦਿਲ, ਜਵਾਨ ਮੁੰਡੇ ਕੁੜੀਆਂ ਨਾਲ ਬਰਾਬਰੀ ਨਾਲ ਗੱਲਬਾਤ ਤੇ ਮਖ਼ੌਲ ਕਰ ਲੈਂਦੀ।

"ਆਂਟੀ ਸੋਲ੍ਹਾਂ ਸਾਲ ਹੋ ਜਾਣਗੇ ਪੜ੍ਹਦਿਆਂ ਪੜ੍ਹਦਿਆਂ ਐਮ. ਏ. ਫ਼ਾਈਨਲ ਤਕ।" ਊਸ਼ਾ ਨੇ ਜਿਵੇਂ ਦਿਲ ਖੋਲ੍ਹ ਦਿਤਾ, "ਮਾਂ ਪਿਉ ਦਾ ਐਨਾ ਖ਼ੂਨ ਪਸੀਨਾ ਇਸ ਲਈ ਵਹਾਇਆ ਹੈ, ਕਿ ਕਿਸੇ ਭਾਗਵਾਨ ਦੇ ਘਰ ਜਾ ਕੇ ਜੱਦਨ ਅਤੇ ਬੇਬੇ ਦਾ ਕੰਮ ਸੰਭਾਲਾਂ? ਆਂਟੀ ਸੱਚੀ ਗੱਲ ਤਾਂ ਇਹ ਹੈ ਕਿ ਵਾਈਫ਼ ਚਾਹੇ ਲਾਟ ਗਵਰਨਰ ਦੀ ਹੋਵੇ, ਰਹੇਗੀ ਮੁਥਾਜ। ਆਜ਼ਾਦੀ ਅਤੇ ਇੱਜ਼ਤ ਆਪਣੇ ਪੈਰਾਂ ਤੇ ਖੜੇ ਇਨਸਾਨ ਦੀ......।" ਖ਼ੂਬ ਸਾਫ਼ ਅਤੇ ਜ਼ੋਰ ਪਾ ਕੇ ਕਿਹਾ ਤਾਂ ਜੋ ਗੱਲ ਡੈਡੀ-ਮੰਮੀ ਤਕ ਜ਼ਰੂਰ ਪਹੁੰਚ ਜਾਏ।

ਚਾਹ-ਪਾਰਟੀ ਵਿਚ ਟੌਬੀ ਨਾਲ ਮੁਲਾਕਾਤ ਦਾ ਨਤੀਜਾ ਮਿਸਿਜ਼ ਪੰਡਿਤ ਅਤੇ ਪੰਡਿਤ ਨੂੰ ਮਿਸਿਜ਼ ਸਿੰਘ ਤੋਂ ਪਤਾ ਲੱਗ ਗਿਆ। ਪੰਡਿਤ ਨੂੰ ਊਸ਼ਾ ਦੇ ਸੁਭਾਅ ਤੋਂ ਹੀ ਇਸ ਗੱਲ ਦਾ ਅੰਦਾਜ਼ਾ ਸੀ। ਮੰਮੀ ਏਨੀ ਜਲਦੀ ਆਸ ਨਹੀਂ ਸੀ ਛੱਡਣਾ ਚਾਹੁੰਦੀ। ਊਸ਼ਾ ਦੀ ਨੌਕਰੀ ਕਰਨ ਦੀ ਉਤਸੁਕਤਾ ਦੇ ਸੰਬੰਧ ਵਿਚ ਉਨ੍ਹਾਂ ਨੂੰ ਪਤਾ ਲੱਗ ਗਿਆ। ਪਾਗਲ ਹੈ—ਮਿਸਿਜ਼ ਪੰਡਿਤ ਨੇ ਕਹਿ ਦਿਤਾ। ਪੰਡਿਤ ਸੋਚਦੇ ਰਹੇ। ਸਪਸ਼ਟ ਸੀ, ਨੌਕਰੀ ਦੀ ਮਰਜ਼ੀ ਦਾ ਕਾਰਣ ਖ਼ਾਸ ਕਰਕੇ ਐਮ. ਏ. ਤੋਂ ਪਹਿਲਾਂ ਹੀ, ਕੁੜੀ ਦੇ ਮਨ ਵਿਚ ਸੇਠ ਨਾਲ ਹੋਈ ਘਟਨਾ ਬਾਰੇ ਗੁੱਸਾ। ਊਸ਼ਾ ਹਰ ਤਰ੍ਹਾਂ ਨਾਲ ਪਹਿਲਾਂ ਵਾਂਗ ਹੋ ਗਈ ਸੀ। ਪਰ ਕਦੀ ਕਿਸੇ ਗੱਲ ਤੋਂ ਮਨ ਦਾ ਗਵਾਚਾਪਨ, ਉਦਾਸੀ, ਗੁੱਸਾ ਭੜਕ ਕੇ ਝਲਕ ਜਾਂਦਾ ਸੀ। ਆਸ ਸੀ ਹੌਲੀ ਹੌਲੀ ਠੀਕ ਹੋ ਜਾਏਗੀ।

ਪੰਡਿਤ ਮੌਕੇ ਦੀ ਭਾਲ ਵਿਚ ਸਨ। ਉਨ੍ਹਾਂ ਦੀ ਨਜ਼ਰ ਵਿਚ ਇਕ ਬਹੁਤ ਲਾਇਕ ਕ੍ਰਿਸਚਿਅਨ ਜਵਾਨ ਸੀ, ਨੌਂ ਸਾਲ ਪਹਿਲਾਂ ਉਨ੍ਹਾਂ ਦਾ ਵਿਦਿਆਰਥੀ। ਐਮ. ਐਸ. ਸੀ. ਕਰਕੇ ਮੈਟਰਿਆਲੌਜੀਕਲ ਸਰਵੇ ਆਫ਼ ਇੰਡੀਆ, ਦੇਹਰਾਦੂਨ ਵਿਚ ਕੰਮ ਕਰ ਰਿਹਾ ਸੀ। ਬਹੁਤ ਸੱਭਯ, ਪੜ੍ਹਾਈ ਦਾ ਸ਼ੌਕੀਨ। ਕਦੇ ਕਦੇ ਉਸ ਨਾਲ ਚਿੱਠੀ-ਪੱਤਰ ਵੀ ਹੋ ਜਾਂਦਾ। ਕ੍ਰਿਸਮਿਸ ਦੀਆਂ ਛੁਟੀਆਂ ਵਿਚ ਉਹਦੇ ਲਖਨਊ ਆਉਣ ਦੀ ਸੰਭਾਵਨਾ ਸੀ। ਮਿਸਿਜ਼ ਪੰਡਿਤ ਨੇ ਵਰ ਦੀ ਚਿੰਤਾ ਵਿਚ ਫਿਰ ਇਕ ਇਕ ਚਿੱਠੀ, ਆਗਰਾ, ਲਾਹੌਰ, ਜਬਲਪੁਰ ਲਿਖ ਦਿਤੀ।

ਅਕਤੂਬਰ ਦੇ ਅੰਤਮ ਦਿਨ। ਸੁਹਾਵਣਾ ਮੌਸਮ। ਸਕੂਲ ਦਸ ਵਜੇ ਦੇ ਹੋ ਜਾਂਦੇ ਤਾਂ ਪੰਡਿਤ ਪਰਿਵਾਰ ਦੀ ਸ਼ਾਮ ਦੀ ਚਾਹ ਦਾ ਮਹੱਤਵ ਵਧ ਜਾਂਦਾ। ਸਕੂਲ-ਕਾਲਿਜ ਤੋਂ ਵਾਪਸ ਆ ਕੇ ਬੱਚਿਆਂ ਅਤੇ ਪੰਡਿਤ ਨੂੰ ਵੀ ਸਾਢੇ ਚਾਰ ਵਜੇ ਖ਼ੂਬ ਭੁੱਖ ਲੱਗੀ ਹੁੰਦੀ। ਖਾਣ ਲਈ ਕੋਈ ਹਲਕੀ ਚੀਜ਼, ਕਦੇ ਤਲੇ ਹੋਏ ਆਲੂ, ਕਦੇ ਘਿਉ ਵਿਚ ਆਟਾ ਭੁੰਨ ਕੇ ਚੀਨੀ ਮਿਲਾ ਦਿਤੀ ਜਾਂਦੀ ਜਾਂ ਹਲਵਾ। ਕਦੀ ਦਾਲ ਸੇਵ ਜਾਂ ਬਾਜ਼ਾਰ ਦੇ ਸਮੋਸੇ। ਅਕਸਰ ਦੋ ਦੋ ਸਲਾਈਸ ਡਬਲਰੋਟੀ ਮੱਖਣ।

ਅਮਿਤ ਨੇ ਕਾਲਿਜ ਤੋਂ ਆਉਂਦਿਆਂ ਹੀ ਊਸ਼ਾ ਨਾਲ ਗੱਲ ਕੀਤੀ। ਦੋਵੇਂ ਚੁਪ ਰਹੇ। ਛਨਿਛਰਵਾਰ ਸੀ। ਪੰਡਿਤ ਚਾਹ ਪੀ ਕੇ ਕਚਹਿਰੀ ਰੋਡ ਝਾ ਦੇ ਘਰ ਸੰਗੀਤ ਦੀ ਬੈਠਕ ਲਈ ਚਲੇ ਗਏ। ਛੇ ਵਜੇ ਅਮਿਤ ਨੇ ਦਸਿਆ, "ਮੰਮੀ, ਹੀਵੇਟ ਰੋਡ ਤੇ ਆਚਾਰੀਆ ਨਰਿੰਦਰ ਦੇਵ ਦਾ ਲੈਕਚਰ ਹੈ। ਮੈਂ ਤੇ ਜੀਜੀ ਸੁਣਨ ਜਾ ਰਹੇ ਹਾਂ।" ਦੋਵੇਂ ਪੈਦਲ ਨਿਕਲ ਪਏ।

ਵਿਖਿਆਨ 'ਸੰਘਰਸ਼' ਦੇ ਦਫ਼ਤਰ ਵਿਚ ਸੀ। ਅਖ਼ਬਾਰਾਂ ਵਿਚ ਬਰਤਾਨੀਆ, ਫ਼ਰਾਂਸ ਅਤੇ ਨਾਜ਼ੀ ਜਰਮਨੀ ਵਿਚਕਾਰ ਮਿਉਨਿਕ ਸੰਧੀ ਦੇ ਸਮਾਚਾਰ ਨਾਲ ਦੇਸ਼ ਦੇ ਰਾਜਨੀਤਿਕ ਖੇਤਰ ਵਿਚ ਬਹੁਤ ਸਨਸਨੀ ਸੀ। ਵਿਖਿਆਨ ਦਾ ਵਿਸ਼ਾ ਸੀ: ਸਾਮਰਾਜਵਾਦ ਅਤੇ ਪੂੰਜੀਵਾਦ ਦਾ

ਸਯੁੰਕਤ ਰੂਪ ਫ਼ਾਸਿਜ਼ਮ। ਉਸ਼ਾ ਨੂੰ ਆਚਾਰੀਆ ਜੀ ਨੂੰ ਦੇਖਣ ਸੁਣਨ ਦੀ ਉਤਸੁਕਤਾ ਸੀ। ਅਮਿਤ ਦੀ ਗੱਲ ਨਾਲ ਕੁਝ ਹੋਰ ਵੀ ਆਸ। ਅਮਿਤ ਉਸ਼ਾ ਪਹੁੰਚੇ ਤਾਂ ਸਭ ਲੋਕ ਆ ਚੁਕੇ ਸਨ। ਚੰਗਾ ਵੱਡਾ ਕਮਰਾ। ਸਭ ਫ਼ਰਸ਼ੀ ਦਰੀ ਤੇ ਬੈਠੇ ਸਨ। ਤੀਹ ਪੈਂਤੀ ਸਰੋਤਾ। ਸਾਹਮਣੇ ਕੰਧ ਨਾਲ ਵਿਛੀ ਗੱਦੀ ਤੇ ਆਚਾਰੀਆ ਜੀ ਗੋਡੇ ਟੇਕੇ ਬੈਠੇ ਸਨ। ਉਸ਼ਾ ਪਛਾਣਦੀ ਨਹੀਂ ਸੀ। ਅਮਿਤ ਜਾਣਦਾ ਸੀ, ਆਚਾਰੀਆ ਜੀ ਦੇ ਇਕ ਪਾਸੇ ਡੀ. ਪੀ. ਐਸ. ਸਿਨਹਾ, ਦੂਜੇ ਪਾਸੇ ਮਸ਼ਹੂਰ ਰਈਸ ਕਾਮਰੇਡ ਮਹਿਮੂਦ ਜ਼ਫ਼ਰ। ਉਨ੍ਹਾਂ ਦੇ ਸਾਹਮਣੇ ਸ਼ਰੋਤਿਆਂ ਵਿਚੋਂ ਸਭ ਤੋਂ ਅਗੇ ਡਾਕਟਰ ਰਸ਼ੀਦ ਜਹਾਂ ਤੇ ਇਕ ਹੋਰ ਜ਼ਨਾਨੀ।

ਉਸ਼ਾ ਨੂੰ ਸਭਾ ਵਿਚ ਸ਼ਰਮ ਆ ਗਈ। ਉਸ ਤੋਂ ਪਹਿਲਾਂ ਤਿੰਨੇ ਕੁੜੀਆਂ ਜਾਂ ਜ਼ਨਾਨੀਆਂ ਸਨ। ਕਪਿਲਾ ਦੂਬੇ ਨੂੰ ਉਸ਼ਾ ਨੇ ਪਛਾਣ ਲਿਆ। ਚੇਤਨ ਅਵਿਨਾਸ਼ ਅਤੇ ਅਵਸਥੀ ਨੂੰ ਵੀ ਪਛਾਣਿਆ। ਜ਼ਨਾਨੀਆਂ ਦੀ ਸੁਵਿਧਾ ਲਈ ਵਕਤਾ ਦੇ ਨੇੜੇ ਥਾਂ ਦਿਤੀ ਗਈ ਸੀ। ਆਚਾਰੀਆ ਜੀ ਨੇ ਭਾਸ਼ਣ ਸ਼ੁਰੂ ਕਰਨ ਤੋਂ ਪਹਿਲਾਂ ਪੁਛਿਆ, "ਤੁਹਾਡੀ ਕੀ ਰਾਇ ਹੈ, ਗੱਲਬਾਤ ਅੰਗ੍ਰੇਜ਼ੀ ਵਿਚ ਹੋਵੇ ਜਾਂ ਹਿੰਦੁਸਤਾਨੀ ਵਿਚ ?"

"ਅੰਗ੍ਰੇਜ਼ੀ ਵਿਚ ਚੰਗਾ ਰਹੇਗਾ.....।" ਸਿਨਹਾ ਅਤੇ ਮਹਿਮੂਦ ਦੀ ਰਾਇ ਸੀ।

"ਹਿੰਦੀ ਵਿਚ......ਹਿੰਦੀ ਵਿਚ।" ਕਈ ਆਵਾਜ਼ਾਂ ਆਈਆਂ।

"ਹਿੰਦੀ ਵਿਚ ਇਸ ਮਜ਼ਮੂਨ ਨੂੰ ਸਮਝਣਾ ਆਮ ਲੋਕਾਂ ਲਈ ਮੁਸ਼ਕਲ ਹੋਵੇਗਾ।" ਮਹਿਮੂਦ ਮੁਸਕਰਾਏ।

"ਆਮ ਲੋਕ ਹਿੰਦੀ ਹੀ ਚਾਹੁੰਦੇ ਹਨ।" ਆਚਾਰੀਆ ਜੀ ਨੇ ਮੁਸਕਰਾ ਕੇ ਸ੍ਰੋਤਿਆਂ ਵਲ ਇਸ਼ਾਰਾ ਕੀਤਾ, "ਕੋਸ਼ਿਸ਼ ਕਰਾਂਗਾ, ਮੁਸ਼ਕਲ ਨਾ ਲਗੇ।"

ਉਸ਼ਾ ਲਈ ਇਹੋ ਜਿਹੀ ਗੱਲ ਹਿੰਦੀ ਵਿਚ ਸੁਣਨ ਦਾ ਪਹਿਲਾ ਮੌਕਾ। ਆਈ. ਟੀ. ਅਤੇ ਯੂਨੀਵਰਸਿਟੀ ਵਿਚ ਹਿੰਦੀ ਵਿਖਿਆਨ ਦੀ ਕਲਪਨਾ ਨਹੀਂ ਸੀ। ਉਸ਼ਾ ਨੂੰ ਹੈਰਾਨੀ। ਆਚਾਰੀਆ ਜੀ ਸਹਿਜ ਸਰਲਤਾ ਨਾਲ ਬੋਲ ਰਹੇ ਸਨ। ਉਹਨੂੰ ਵੀ ਸਮਝਣ ਵਿਚ ਮੁਸ਼ਕਲ ਨਾ ਹੋਈ। ਆਚਾਰੀਆ ਜੀ ਦਾ ਮਤਲਬ ਸੀ : ਬਰਤਾਨੀਆ ਅਤੇ ਫ਼ਰਾਂਸ ਦੀਆਂ ਸਾਮਰਾਜ ਸ਼ਾਹੀ ਸ਼ਕਤੀਆਂ ਇਸ ਸੰਧੀ ਨਾਲ ਨਾਜ਼ੀਆਂ ਨੂੰ ਸੋਵੀਅਤ ਵਿਰੁੱਧ ਲੜਾਈ ਕਰਨ ਲਈ ਤਾਕਤ ਇਕੱਠੀ ਕਰਨ ਦਾ ਮੌਕਾ ਦੇ ਕੇ ਹੱਲਾਸ਼ੇਰੀ ਦੇ ਰਹੀਆਂ ਹਨ। ਪਰ ਇਹ ਵੀ ਸੰਭਵ ਹੈ, ਕਿ ਪੂੰਜੀਵਾਦ ਅਤੇ ਸਾਮਰਾਜਵਾਦ ਦੇ ਅੰਤਰ-ਵਿਰੋਧਾਂ ਨਾਲ ਇਹ ਸੰਧੀ ਪੁਰਾਣੀ ਸਾਮਰਾਜਸ਼ਾਹੀ ਅਤੇ ਨਵੇਂ ਉਠਦੇ ਸਾਮਰਾਜਕਾਮੀ ਨਾਜ਼ੀਆਂ ਵਿਚਕਾਰ ਜੰਗ ਦੀ ਭੂਮਿਕਾ ਬਣ ਜਾਏ। ਨਾਜ਼ੀ ਜਰਮਨੀ ਵਿਚ ਸਾਰੇ ਸਮਾਜਵਾਦੀ ਅਤੇ ਮਜ਼ਦੂਰ ਸੰਗਠਨਾਂ ਦਾ ਖ਼ਾਤਮਾ ਦੁਨੀਆਂ ਭਰ ਦੇ ਸਮਾਜਵਾਦੀਆਂ ਲਈ ਇਕ ਚੇਤਾਵਨੀ ਹੈ......।

ਉਸ਼ਾ ਨੂੰ ਡਾਕਟਰ ਸੇਠ ਸਾਹਮਣੇ ਬੈਠਾ ਦਿਸਿਆ। ਸਿਹਰਨ! ਉਤਸੁਕਤਾ; ਨਜ਼ਰਾਂ ਮਿਲ ਜਾਣ। ਅੱਖਾਂ ਅੱਖਾਂ ਵਿਚ ਨਮਸਤੇ। ਤਸੱਲੀ......ਨਰਾਜ਼ ਨਹੀਂ ਹੈ।

ਭਾਸ਼ਣ ਪਿਛੋਂ ਪ੍ਰਸ਼ਨ ਉਤਰ। ਲੋਕ ਖੜੇ ਹੋ ਗਏ। ਅਮਿਤ ਕਿਸੇ ਨਾਲ ਗੱਲ ਵਿਚ ਉਲਝ ਗਿਆ ਸੀ। ਸੇਠ ਉਸ਼ਾ ਵਲ ਆ ਗਿਆ, "ਟਾਕ ਕੈਸੀ ਲੱਗੀ ?"

"ਬਹੁਤ ਚੰਗੀ!"

"ਮੇਰਾ ਖ਼ਿਆਲ ਹੈ, ਇਹੋ ਜਿਹੀ ਚਰਚਾ ਸੁਣਨੀ ਫ਼ਾਇਦੇਮੰਦ ਹੈ।"

"ਜ਼ਰੂਰ !......ਤੁਹਾਨੂੰ ਕੁਝ ਕਹਿਣਾ ਸੀ ।"

"ਕਹੋ ।" ਹੋਰ ਨੇੜੇ ।

"ਕੁਝ ਵਕਤ ਲੱਗੇਗਾ ।"

"ਮੈਂ ਆ ਸਕਦਾ ਹਾਂ ।"

"ਨੋ ਨੋ", ਉਸ਼ਾ ਨੇ ਕਿਹਾ, "ਮੈਂ ਆਪ ਹੀ ਕੋਸ਼ਿਸ਼ ਕਰਾਂਗੀ ।"

ਅਮਿਤ ਆ ਗਿਆ । "ਡਾਕਟਰ ਸਾਹਬ, ਮੈਂ ਜੀਜੀ ਨੂੰ ਲੈ ਆਇਆ ।"

"ਤੂੰ ਬਹੁਤ ਚੰਗਾ ਭਰਾ ।" ਸੇਠ ਪ੍ਰਸੰਸਾ ਵਿਚ ਮੁਸਕਰਾਇਆ ।

ਆਪੇ ਕੋਸ਼ਿਸ਼ ਕਰਾਂਗੀ—ਉਸ਼ਾ ਨੇ ਕਹਿ ਦਿਤਾ ਸੀ, ਪਰ ਮੈਡੀਕਲ ਕਾਲਿਜ ਚਲੇ ਜਾਣਾ ਆਸਾਨ ਨਹੀਂ ਸੀ । ਤੀਜੇ ਹਫ਼ਤੇ ਅਮਿਤ ਕਾਲਿਜ ਤੋਂ ਆ ਕੇ ਉਪਰ ਉਸ਼ਾ ਪਦਮਾ ਦੇ ਕਮਰੇ ਵਿਚ ਚਲਾ ਗਿਆ । ਉਹ ਡਾਕਟਰ ਸੇਠ ਦੇ ਘਰੋਂ ਹੋ ਕੇ ਆਇਆ ਸੀ, ਬੋਲਿਆ, "ਪੁਛ ਰਹੇ ਸਨ, ਤੂੰ ਮਿਲਣ ਲਈ ਕਿਹਾ ਸੀ, ਕੀ ਗੱਲ ਸੀ ?" ਮੈਂ ਦਸ ਦਿਤਾ—'ਰੋਲ ਆਫ਼ ਸੋਸ਼ਿਲ ਡੈਮੋਕਰੈਟਸ' ਵਾਲੇ ਪੈਂਫ਼ਲਿਟ ਬਾਰੇ ਗੱਲ ਕਰਨਾ ਚਾਹੁੰਦੀ ਹੈ। ਸ਼ੁਕਰਵਾਰ ਨੂੰ 'ਸੰਘਰਸ਼' ਦੇ ਦਫ਼ਤਰ ਆਉਂਦੇ ਹਨ । ਗੱਲ ਕਰਨੀ ਚਾਹੇਂ ਤਾਂ ਚਲੀ ਚਲਣਾ । ਅਜ ਸਟੱਡੀ ਸਰਕਲ ਵੀ ਹੈ ।

ਉਸ਼ਾ ਦੇ ਮਨ ਵਿਚ ਸੇਠ ਨੂੰ ਮਿਲਣ ਦੀ ਵਿਆਕੁਲਤਾ ਵਧ ਗਈ—ਡਾਕਟਰ ਉਡੀਕ ਵਿਚ ਹੈ । ਆਪੇ ਹੀ ਕਿਹਾ ਪਰ ਜਾ ਨਾ ਸਕੀ । 'ਸੰਘਰਸ਼' ਆਫ਼ਿਸ ਵਿਚ ਕਿੰਜ ਗੱਲ ਹੋਏਗੀ । ਟਾਲ ਦਿਤਾ, "ਮੀਤੂ ਇਸ ਵੇਲੇ ਨਹੀਂ ।"

... ... ...

ਜੁਲਾਈ, 1938 ਦੇ ਸ਼ੁਰੂ ਵਿਚ ਡਾਕਟਰ ਰਜ਼ਾ ਅਹਿਮਦ ਨੂੰ ਪ੍ਰਿੰਸੀਪਲ, ਡਾਕਟਰ ਹਾਮਦ ਅਤੇ ਡਾਕਟਰ ਜਯਸਵਾਲ ਦੀ ਮਿਹਰਬਾਨੀ ਨਾਲ ਲੈਕਚਰਸ਼ਿਪ ਮਿਲ ਗਈ । ਐਮ. ਐਸ. ਲਈ ਉਹਦਾ ਸਾਈਨੋਪਸਿਸ ਵੀ ਮੰਜ਼ੂਰ ਹੋ ਗਿਆ । ਢਾਈ ਸੌ ਮਹੀਨੇ ਦੀ ਨੌਕਰੀ ਅਤੇ ਹਸਪਤਾਲ ਵਿਚ ਕੁਆਰਟਰ ਮਿਲਣ ਨਾਲ ਪੈਰ ਮਜ਼ਬੂਤ ਹੋ ਗਏ । ਚਿਹਰੇ ਅਤੇ ਲਹਿਜੇ ਵਿਚੋਂ ਨਿਰਾਸ਼ਾ ਦਾ ਭਾਵ ਚਲਾ ਗਿਆ । ਉਹਨੇ ਗੇਤੀ ਅਤੇ ਸੱਸ ਨਾਲ ਦ੍ਰਿੜ੍ਹਤਾ ਨਾਲ ਗੱਲ ਕੀਤੀ, "ਮੈਨੂੰ ਆਪਣੀ ਨੌਕਰੀ ਕਾਰਣ ਕਾਲਿਜ ਦੇ ਕੁਆਰਟਰ ਵਿਚ ਰਹਿਣਾ ਜ਼ਰੂਰੀ ਹੈ । ਗੇਤੀ ਤੇ ਤੁਸੀਂ ਮੇਰੇ ਨਾਲ ਰਹਿ ਸਕਦੇ ਹੋ । ਘਰ ਪਰਦੇ ਵਾਲਾ ਹੈ, ਇਸ ਤੋਂ ਚੰਗਾ । ਤੁਸੀਂ ਨਾ ਚਾਹੋ, ਗੇਤੀ ਤੇ ਆ ਸਕਦੀ ਹੈ । ਜੇ ਦੋਵੇਂ ਇਸ ਘਰ ਵਿਚ ਰਹਿਣਾ ਚਾਹੋ ਤਾਂ ਵੀ ਮੈਨੂੰ ਤੇ ਨੌਕਰੀ ਦੀ ਮਜਬੂਰੀ ਕਰਕੇ ਉਥੇ ਰਹਿਣਾ ਹੀ ਹੈ । ਮੇਰੇ ਕੋਲੋਂ ਜੋ ਬਣੇਗਾ, ਖ਼ਰਚ ਲਈ ਇਥੇ ਵੀ ਦੇਂਦਾ ਰਵ੍ਹਾਂਗਾ ।"

ਸੱਸ ਨੂੰ ਅਜਿਹੀ ਬੇਗੈਰਤੀ ਅਸਹਿ । ਗੇਤੀ ਨੇ ਵੀ ਮੂੰਹ ਫੁਲਾ ਲਿਆ । ਰਜ਼ਾ ਹਫ਼ਤੇ ਬਾਅਦ ਹਾਲ ਚਾਲ ਪੁਛਣ ਆਇਆ । ਬੀਵੀ ਤੇ ਸੱਸ ਦੇ ਮੂੰਹ ਸੁਜੇ ਹੋਏ ਸਨ । ਬੱਚਿਆਂ ਨੂੰ ਪਿਆਰ ਕਰਕੇ ਚਲਾ ਗਿਆ । ਤਿੰਨ ਹਫ਼ਤੇ ਇੰਜ ਹੀ ਹੁੰਦਾ ਰਿਹਾ ।

ਰਜ਼ਾ ਅਗਸਤ ਦੇ ਪਹਿਲੇ ਹਫ਼ਤੇ ਵਜ਼ੀਰਗੰਜ, ਘਰ ਆਇਆ । ਬੀਵੀ ਅਤੇ ਸੱਸ ਵਲੋਂ ਨਾਮਿਲਵਰਤਨ । ਬੱਚਿਆਂ ਨੂੰ ਦੁਲਾਰਿਆ ਅਤੇ ਪੰਝਤਰ ਰੁਪਏ ਵਿਹੜੇ ਵਿਚ ਪਈ ਮੰਜੀ ਤੇ ਰਖ ਆਇਆ । ਮਹੀਨਾ ਭਰ ਘਰ ਨਾ ਗਿਆ । ਸਤੰਬਰ ਦੇ ਪਹਿਲੇ ਹਫ਼ਤੇ ਗਿਆ

ਤੇ ਗੇਤੀ ਉਹਨੂੰ ਵੇਖ ਕੇ ਫੁੱਟ ਫੁੱਟ ਰੋ ਪਈ, "ਹਾਇ ਅੱਬਾ ਨੇ ਕਿਹੜੇ ਖੂਹ ਵਿਚ ਸੁੱਟਿਆ ! ਗਲੀ ਕੋਠਿਆਂ ਦੀ ਮਿੱਟੀ ਹੀ ਛਾਣਨੀ ਸੀ ਤਾਂ ਮੇਰੀ ਜ਼ਿੰਦਗੀ ਕਿਉਂ ਬਰਬਾਦ ਕੀਤੀ......।" ਹੰਝੂਆਂ ਭਰੀਆਂ ਲਾਲ ਅੱਖਾਂ ਨਾਲ ਘੂਰ ਕੇ ਬੋਲੀ, "ਮੈਨੂੰ ਇਸ ਤਰ੍ਹਾਂ ਤੰਗ ਕਰਨਾ ਹੈ ਤੇ ਮੈਨੂੰ ਹਲਾਲ ਕਰਦੇ। ਇਹ ਸ਼ਰੀਫ਼ਾਂ ਦੇ ਤਰੀਕੇ ਨਹੀਂ।"

"ਖ਼ਾਨਦਾਨੀ ਸ਼ਰੀਫ਼ ਬੀਵੀ ਦਾ ਫ਼ਰਜ਼ ਸ਼ੌਹਰ ਦੀ ਰਾਇ ਮੰਨੇ। ਤੂੰ ਮੇਰੇ ਨਾਲ ਚਲ। ਆਪੇ ਵੇਖ ਲੈ। ਮੈਂ ਕਿਸ ਤਰ੍ਹਾਂ ਮਿੱਟੀ ਫਕਦਾ ਹਾਂ।" ਰਜ਼ਾ ਪੰਝੱਤਰ ਰੁਪਈਏ ਉਹਦੇ ਸਾਹਮਣੇ ਰਖ ਕੇ ਆ ਗਿਆ। ਮਹੀਨਾ ਭਰ ਫਿਰ ਨਾ ਗਿਆ। ਸਤੰਬਰ ਦੇ ਪਹਿਲੇ ਹਫ਼ਤੇ ਰਜ਼ਾ ਦੇ ਆਉਣ ਤੇ ਗੇਤੀ ਵਲੋਂ ਹੋਰ ਵੀ ਉਗਰ ਵਿਰੋਧ ਪਰਦਰਸ਼ਨ। ਪਹਿਲਾਂ ਤੋਂ ਜ਼ਿਆਦਾ ਰੋਣਾ ਅਤੇ ਕੋਸਣਾ। ਪਤੀ ਤੋਂ ਦੋ ਮਹੀਨੇ ਦੇ ਵਿਛੋੜੇ ਦੀ ਤੜਪ ਦਾ ਗੁੱਸਾ, ਪਰ ਮਾਂ ਦੇ ਖ਼ਿਲਾਫ਼ ਕੀ ਕਰ ਸਕਦੀ ਸੀ। ਅਕਤੂਬਰ ਦੇ ਸ਼ੁਰੂ ਵਿਚ ਮੀਆਂ ਸ਼ਮਸੁਦੀਨ ਦਾ ਸੁਨੇਹਾ ਮਿਲਿਆ। ਰਜ਼ਾ ਮਿਲਣ ਗਿਆ। ਡਾਕਟਰੀ ਪਾਸ ਕਰਕੇ ਢਾਈ ਸੌ ਰੁਪਏ ਮਹੀਨਾ ਤਨਖ਼ਾਹ ਲੈਣ ਤੇ ਸਹੁਰੇ ਦੀ ਨਜ਼ਰ ਵਿਚ ਰਜ਼ਾ ਬਹੁਤ ਉੱਚਾ ਉਠ ਗਿਆ ਸੀ। ਇਸ ਦੇ ਇਲਾਵਾ ਸ਼ਮਸੁਦੀਨ ਦੇ ਦੂਜੇ ਜਵਾਈ ਵੱਡੀ ਬੇਗਮ ਦੀ ਧੀ ਦੇ ਖ਼ਾਵਿੰਦ ਫ਼ਜ਼ਲ ਅਹਿਮਦ ਨੇ ਸਹੁਰੇ ਨੂੰ ਰਜ਼ਾ ਦੇ ਪੱਖ ਵਿਚ ਸਮਝਾਇਆ। ਫ਼ਜ਼ਲ ਅਹਿਮਦ ਵਕਾਲਤ ਜਮਾਉਣ ਦੀ ਕੋਸ਼ਿਸ਼ ਵਿਚ ਸੀ, ਖ਼ਿਆਲਾਂ ਤੋਂ ਆਧੁਨਿਕ, ਪ੍ਰਗਤੀਸ਼ੀਲ। ਤਿੰਨ ਚਾਰ ਵਾਰ ਦੀ ਮੁਲਾਕਾਤ ਵਿਚ ਹੀ ਫ਼ਜ਼ਲ ਅਤੇ ਰਜ਼ਾ ਵਿਚ ਪਟੜੀ ਬੈਠ ਗਈ। ਰਜ਼ਾ ਨੇ ਨਿਮਰਤਾ ਨਾਲ ਯਕੀਨ ਦਵਾਇਆ : ਉਹਦਾ ਕੁਆਰਟਰ ਪਰਦੇਦਾਰ ਮਕਾਨ ਹੈ। ਨਾਲ ਦੇ ਕੁਆਰਟਰ ਵਿਚ ਸਾਲ ਭਰ ਪਹਿਲਾਂ ਤਕ ਡਾਕਟਰ ਅਬਦੂ ਰਹਿਮਾਨ ਰਹਿੰਦੇ ਸਨ। ਉਹ ਵੀ ਪਰਦੇ ਦੇ ਪਾਬੰਦ ਨੇ। ਨੌਕਰੀ ਅਤੇ ਅਗੋਂ ਤਰੱਕੀ ਦੋਹਾਂ ਲਈ ਉਹਦਾ ਕੁਆਰਟਰ ਵਿਚ ਰਹਿਣਾ ਜ਼ਰੂਰੀ। ਸ਼ਮਸੁਦੀਨ ਬੇਟੀ ਨੂੰ ਹਸਪਤਾਲ ਵਿਚ ਕੁਆਰਟਰ ਵਿਚ ਖ਼ਾਵਿੰਦ ਨਾਲ ਰਹਿਣ ਦੀ ਸਲਾਹ ਦਿਤੀ। ਮਾਂ ਕੀ ਕਰਦੀ !

ਡਾਕਟਰ ਰਜ਼ਾ ਨੂੰ ਕਾਲਿਜ ਦੇ ਕੁਆਰਟਰ ਵਿਚ ਤਿੰਨ ਮਹੀਨੇ ਇਕੱਲਿਆਂ ਰਹਿਣ ਵਿਚ ਕੋਈ ਪ੍ਰੇਸ਼ਾਨੀ ਨਾ ਹੋਈ। ਉਹਦੇ ਕੁਆਰਟਰ ਦੇ ਸਾਹਮਣੇ ਸਜੇ ਹੱਥ ਡਾਕਟਰ ਸੇਠ ਦਾ ਕੁਆਰਟਰ। ਸੇਠ ਦਾ ਕੁਆਰਟਰ ਰਜ਼ਾ ਲਈ ਵੀ ਆਪਣਾ। ਤਿੰਨ ਮਹੀਨੇ ਦੋਹਾਂ ਦਾ ਨਾਸ਼ਤਾ ਰੋਟੀ ਸਾਂਝ ਵਿਚ ਸੀ। ਰਜ਼ਾ ਨੂੰ ਜੇ ਕੋਈ ਪ੍ਰੇਸ਼ਾਨੀ ਸੀ ਤਾਂ ਇਹੀ ਕਿ ਸਵੇਰੇ ਸ਼ਾਮੀਂ ਰੋਟੀ ਬਿਨਾਂ ਪਿਆਜ਼ ਲਸਣ। ਉਹ ਸੇਠ ਨੂੰ 'ਸਭਯ' ਬਣਾਉਣ ਦੀ ਕੋਸ਼ਿਸ਼ ਵਿਚ ਸੀ। ਸੇਠ ਨੇ ਪ੍ਰਗਤੀਸ਼ੀਲ ਸਾਥੀਆਂ ਦੀ ਸੰਗਤ ਵਿਚ ਅੰਡਾ-ਆਮਲੇਟ ਖਾਣਾ ਤਾਂ ਸਵੀਕਾਰ ਕਰ ਲਿਆ ਸੀ, ਪਰ ਰੋਟੀ ਵਿਚ ਮਾਸ ਦੀ ਬੋਟੀ ਮੂੰਹ ਵਿਚ ਖਾਣਾ ਉਹਦੇ ਵਸ ਦਾ ਨਹੀਂ ਸੀ।

ਗੇਤੀ ਲਈ ਮੈਡੀਕਲ ਕਾਲਿਜ ਦਾ ਕੁਆਰਟਰ ਨਵੀਂ ਦੁਨੀਆਂ। ਸਵੇਰੇ ਅੱਠ ਤੋਂ ਇਕ ਜਾਂ ਸਵਾ ਵਜੇ ਤਕ ਬੱਚੀ ਅਤੇ ਨੌਕਰ ਕਮਾਲ ਦੇ ਸਿਵਾ ਇਕੱਲੀ। ਕੋਈ ਗਵਾਂਢਣ-ਸਹੇਲੀ ਕੁਝ ਨਹੀਂ। ਵਜ਼ੀਰਗੰਜ ਦੀ ਗਲੀ ਦੇ ਮਕਾਨ ਵਿਚ ਜੰਮੀ ਸੀ। ਉਸੇ ਘਰ ਵਿਚ ਜਵਾਨ ਹੋ ਗਈ।

ਉਹਨੇ ਸੈਂਕੜੇ ਮਰਦ ਵੀ ਵੇਖੇ ਸਨ, ਪਰ ਅੱਬਾ, ਆਪਣੇ ਵਿਆਹੇ ਹੋਏ ਭਰਾ ਜੋ ਹੁਣ ਕਾਨਪੁਰ ਵਿਚ ਸੀ, ਹਵੇਲੀ ਵਿਚ ਦੂਜੇ ਮਤਰੇਏ ਭਰਾਵਾਂ ਹਵੇਲੀ ਦੇ ਦੋ ਚਾਰ ਨੌਕਰਾਂ ਦੇ

ਇਲਾਵਾ ਮਰਦਾਂ ਨੂੰ ਪਰਦੇ-ਚਿਲਮਨ ਦੇ ਉਹਲਿਉਂ ਜਾਂ ਕਿਸੇ ਆੜ ਦੇ ਪਿਛੋਂ ਵੇਖਿਆ ਸੀ। ਕੁਆਰਟਰ ਵਿਚ ਆ ਕੇ ਅਜੀਬ ਹਾਲਤ।

ਗੇਤੀ ਦੇ ਥੋੜੇ ਜਿਹੇ ਸਮਾਨ ਦੇ ਨਾਲ ਰਜ਼ਾ ਐਤਵਾਰ ਦੇ ਚੌਥੇ ਪਹਿਰ ਟਾਂਗੇ ਤੇ ਕਾਲਿਜ ਕੁਆਰਟਰ ਵਿਚ ਲੈ ਆਇਆ ਸੀ। ਗੇਤੀ ਬੁਰਕੇ ਵਿਚ ਸੀ। ਟਾਂਗੇ ਦੇ ਅਗੇ ਪਿਛੇ ਚਾਦਰਾਂ ਬੰਨ੍ਹ ਕੇ ਪਰਦਾ ਕਰ ਦਿਤਾ ਗਿਆ ਸੀ। ਟਾਂਗਾ ਗਲੀ ਤੋਂ ਚਲਿਆ ਤਾਂ ਮਾਂ ਦੇ ਵਿਛੋੜੇ ਤੇ ਘਰ ਛੱਡਣ ਦੇ ਦੁਖ ਨਾਲ ਸੁਬਕ ਰਹੀ ਸੀ। ਪਹਿਲਾਂ ਪਤਾ ਲੱਗਾ ਕਿ ਟਾਂਗਾ ਸਜੇ ਮੁੜਿਆ, ਉਹਦੇ ਬਾਅਦ ਕੁਝ ਪਤਾ ਨਾ ਲੱਗ ਸਕਿਆ ਕਿ ਟਾਂਗਾ ਕਿਨ੍ਹਾਂ ਰਾਹਾਂ ਸੜਕਾਂ ਤੋਂ ਹਿਚਕੋਲੇ ਝਕੋਲੇ ਖਾਂਦਾ ਮੈਡੀਕਲ ਕਾਲਿਜ ਪਹੁੰਚਿਆ। ਟਾਂਗੇ ਵਿਚੋਂ ਬੁਰਕੇ ਪਾ ਕੇ ਉਤਰੀ ਤਾਂ ਗੇਤੀ ਨੇ ਛੋਟਾ ਜਿਹਾ ਬਰਾਂਡਾ ਵੇਖਿਆ। ਅੰਦਰਲੇ ਕਮਰੇ ਦੇ ਨਾਲ ਦੂਜਾ ਕਮਰਾ ਅਤੇ ਪੱਕੀਆਂ ਇੱਟਾਂ ਦੀ ਚਾਰਦੀਵਾਰੀ ਨਾਲ ਘਿਰੇ ਆਪਣੇ ਮਕਾਨ ਦੇ ਵਿਹੜੇ ਤੋਂ ਵੱਡੇ ਵਿਹੜੇ ਵਿਚ ਰਸੋਈ। ਇੱਟਾਂ ਦੇ ਫ਼ਰਸ਼ ਦਾ ਵਿਹੜਾ। ਕੁਝ ਪਤਾ ਨਾ ਲੱਗ ਸਕਿਆ—ਆਪਣੀ ਗਲੀ ਦੇ ਕਿਸ ਪਾਸੇ, ਕਿੰਨੀ ਦੂਰ ਪਹੁੰਚ ਗਈ ਸੀ, ਆਂਢ-ਗੁਆਂਢ ਕੀ ਸੀ? ਮਾਂ ਨੇ ਗੇਤੀ ਦੇ ਸਾਢੇ ਤਿੰਨ ਸਾਲ ਦੇ ਪੁੱਤਰ ਨੂੰ ਆਪਣੇ ਕੋਲ ਰਖ ਲਿਆ ਸੀ ਤਾਂ ਜੋ ਇਕੱਲ ਮਹਿਸੂਸ ਨਾ ਕਰੇ। ਪੌਣੇ ਦੋ ਸਾਲ ਦੀ ਧੀ ਨਾਦਿਰਾ ਨਾਲ ਸੀ। ਮਾਂ ਨੇ ਧੀ ਦੀ ਮਦਦ ਲਈ ਇਕ ਗ਼ਰੀਬ ਗੁਆਂਢੀ ਦੇ ਸੱਤ ਸਾਲ ਦੇ ਪੁੱਤਰ ਕਮਾਲ ਨੂੰ ਨੌਕਰ ਵਾਂਗ ਨਾਲ ਭੇਜ ਦਿਤਾ ਸੀ।

ਸਵੇਰੇ ਰਜ਼ਾ ਦੇ ਕਾਲਿਜ ਜਾਣ ਬਾਅਦ ਗੇਤੀ ਕੀ ਕਰੇ। ਕਿਸ ਨਾਲ ਬੋਲੇ ਚਾਲੇ? ਪੜ੍ਹਨ ਜਾਂ ਸੀਣ ਪਰੋਣ ਦੀ ਆਦਤ ਨਹੀਂ। ਸਾਹਮਣੇ ਦੇ ਕਮਰੇ, ਬੈਠਕ ਵਿਚ ਆ ਕੇ ਚਿਕ ਦੇ ਪਿਛੇ ਖੜੀ ਹੋ ਗਈ। ਬਿਲਕੁਲ ਚਿਕ ਦੇ ਨਾਲ ਲੱਗ ਕੇ ਉਤਸੁਕਤਾ ਨਾਲ ਸੱਜੇ ਖੱਬੇ ਜਿਥੋਂ ਤੀਕ ਨਜ਼ਰ ਗਈ ਵੇਖਣ ਦੀ ਕੋਸ਼ਿਸ਼। ਜਾਣਦੀ ਸੀ ਕਮਰੇ ਦੀ ਚਿਕ ਪਿਛੇ ਖੜੇ ਆਦਮੀ ਨੂੰ ਬਾਹਰੋਂ ਨਹੀਂ ਦੇਖਿਆ ਜਾ ਸਕਦਾ।

ਦਰਵਾਜ਼ੇ ਦੇ ਸਾਹਮਣੇ ਚਾਰਦੀਵਾਰੀ ਦੇ ਅੰਦਰ ਜੁੜੇ ਹੋਏ ਦੋ ਕੁਆਰਟਰਾਂ ਦੇ ਵਿਹੜੇ। ਸਾਹਮਣੇ ਸੱਜੇ ਪਾਸੇ ਦੇ ਕੁਆਰਟਰ ਦੇ ਬਰਾਂਡੇ ਵਿਚ ਇਕ ਫਟਫਟੀਆ। ਉਸ ਬਰਾਂਡੇ ਤੇ ਵੀ ਚਿਕ। ਸਵੇਰੇ ਇਕ ਜਵਾਨ ਰਜ਼ਾ ਵਾਂਗ ਹੀ ਗੋਡਿਆਂ ਤੀਕ ਚਿੱਟਾ ਡਾਕਟਰੀ ਕੋਟ ਪਤਲੂਨ ਪਾਈ ਹੱਥ ਵਿਚ ਰਬੜ ਦੀ ਨਲੀ ਵਾਲਾ ਆਲਾ ਝੁਲਾਂਦਿਆਂ ਸੱਜੇ ਪਾਸੇ ਚਲਾ ਗਿਆ ਸੀ। ਉਹਦੇ ਆਪਣੇ ਘਰ ਦੇ ਸਾਹਮਣੇ ਵੀ ਉਹੋ ਜਿਹਾ ਬਰਾਂਡਾ ਉਸ ਨੇ ਦੇਖਿਆ। ਉਧਰੋਂ ਵੀ ਇਕ ਜਵਾਨ ਲੰਮਾ ਚਿੱਟਾ ਕੋਟ ਪਾਈ, ਹੱਥ ਵਿਚ ਉਹੋ ਜਿਹਾ ਹੀ ਰਬੜ ਦੀ ਨਲੀ ਵਾਲਾ ਆਲਾ ਲਈ ਖੱਬੇ ਪਾਸੇ ਚਲਾ ਗਿਆ। ਅੰਦਾਜ਼ਾ, ਇਥੇ ਸਭ ਲੋਕ ਉਹਦੇ ਖ਼ਾਵਿੰਦ ਵਾਂਗ ਡਾਕਟਰ ਹਨ। ਸਾਹਮਣੇ ਨਜ਼ਰ ਰੋਕਦੀਆਂ ਸਨ। ਚਿਕ ਦੇ ਪਿਛੋਂ ਸੱਜੇ ਖੱਬੇ ਸੱਠ ਸੱਤਰ ਕਦਮ ਤੇ ਅਗੇ ਕੁਝ ਨਾ ਦਿਸਦਾ। ਗੇਤੀ ਹੈਰਾਨ, ਕਿਥੇ ਆ ਮਰੀ। ਹਾਲਾਂਕਿ ਆਪਣੇ ਮਕਾਨ ਵਿਚ ਬਾਹਰ ਦੀ ਦੁਨੀਆਂ ਏਨੀ ਵੀ ਨਹੀਂ ਸੀ ਦਿਸਦੀ, ਪਰ ਗਲੀ ਗੁਆਂਢ ਦੀ ਬਾਬਤ ਸਭ ਪਤਾ ਸੀ। ਨਵੀਂ ਥਾਂ ਅਜੀਬ ਲੱਗ ਰਹੀ ਸੀ।

ਗੇਤੀ ਨੇ ਵੇਖਿਆ—ਸੱਜੇ ਹੱਥ ਗੁਆਂਢ ਦੇ ਕੁਆਰਟਰ ਵਿਚੋਂ ਇਕ ਜਵਾਨ ਜ਼ਨਾਨੀ

ਨਿਕਲੀ, ਗੇਤੀ ਦੀ ਉਮਰ ਦੀ ਜਾਂ ਸਾਲ ਦੋ ਸਾਲ ਵੱਡੀ। ਭਰਿਆ ਭਰਿਆ ਜਿਸਮ। ਹਲਕੀ ਨੀਲ ਲੱਗੀ ਹਵਾਈ ਮਲਮਲ ਦੀ ਫੁਲੀ ਫੁਲੀ ਸਾੜ੍ਹੀ। ਗੋਰਾ ਚਿੱਟਾ ਚਿਹਰਾ। ਗੋਰੀ ਤੇ ਹੋਏਗੀ, ਪਰ ਪਾਉਡਰ ਲੱਗਾ ਹੋਇਆ। ਵਾਲ ਬੜੇ ਬਣਾਏ ਹੋਏ, ਚੰਗਾ ਵੱਡਾ ਜੂੜਾ।......ਬੇਹਯਾ ਦਾ ਅੱਧਾ ਸਿਰ ਨੰਗਾ। ਮੋਈ ਦੇ ਗੋਰੇ ਚਿੱਟੇ ਚਿਹਰੇ ਤੇ ਤਾਜ਼ੇ ਲਹੂ ਦੀ ਵੱਡੀ ਗੋਲ ਸੁਰਖ਼ ਬਿੰਦੀ, ਦਪਦਪ। ਪੈਰਾਂ ਵਿਚ ਸੈਂਡਲਾਂ। ਅਡੀਆਂ ਛੂਹਦੀ ਸਾੜ੍ਹੀ, ਸਾੜ੍ਹੀ ਵਰਗਾ ਹੀ ਹਲਕਾ ਨੀਲ ਲੱਗਾ ਚੁਸਤ ਬਲਾਊਜ਼। ਅੱਧੀਆਂ ਬਾਹਾਂ, ਅਰਕ ਤੋਂ ਉਪਰ। ਹੇਠੋਂ ਬਾਹਾਂ ਨੰਗੀਆਂ। ਬਾਂਹ ਵਿਚ ਚੂੜੀਆਂ। ਹੱਥ ਵਿਚ ਵੱਡਾ ਬਟੂਆ। ਗੇਤੀ ਸਮਝ ਗਈ—ਮੋਈ ਬੇਹਯਾ......ਹਿੰਦਨੀ। ਇਹ ਪਰਦਾ ਨਹੀਂ ਕਰਦੀਆਂ। ਕਿਵੇਂ ਨਿਧੜਕ ਜਾ ਰਹੀ ਹੈ, ਕਬੂਤਰੀ ਵਾਂਗ ਸੀਨਾ ਤਾਣੀ। ਉਹਦੀ ਉਂਗਲੀ ਪਕੜੀ ਖਿਡਾਉਣੇ ਵਰਗੀ ਸੁਹਣੀ ਬੱਚੀ।

ਗੁਆਂਢਣ ਦੀ ਬੱਚੀ ਗੇਤੀ ਦੀ ਨਾਦਿਰਾ ਜਿਡੀ। ਬੱਚੀ ਖ਼ੂਬ ਗੋਰੀ ਗੋਰੀ ਫੁਲੀਆਂ ਫੁਲੀਆਂ ਗਲ੍ਹਾਂ, ਗੁਲਗੁਲੀਆਂ ਬਾਹਾਂ ਲੱਤਾਂ। ਘੁੰਗਰਾਲੇ ਵਾਲ ਸੁਨਹਿਰੇ ਵਾਲਾਂ ਤੇ ਲਾਲ ਰਿਬਨ ਦੀ ਗੰਢ ਫੁਲ ਵਾਂਗ। ਪਿੰਡੇ ਤੇ ਗੋਡਿਆਂ ਤਕ ਫੁਲੀ ਫੁਲੀ ਫ਼ਰਾਕ, ਪਦਭੇੜੇ ਦੀ ਛਤਰੀ ਵਰਗੀ। ਪੈਰਾਂ ਵਿਚ ਚਿਟੀਆਂ ਜਰਾਬਾਂ। ਛੋਟੇ ਛੋਟੇ ਖਿਡਾਉਣਿਆਂ ਵਰਗੇ ਕਾਲੇ ਬੂਟ, ਠੁਮਕ ਠੁਮਕ ਟੁਰ ਰਹੀ ਸੀ।

ਮਰਨ ਦਿਉ ਇਨ੍ਹਾਂ ਬੇਗ਼ੈਰਤ ਹਿੰਦਵਾਣੀਆਂ ਨੂੰ।......ਗੇਤੀ ਨੇ ਸੋਚਿਆ : ਤਵਾਇਫ਼ਾਂ ਵਾਂਗ ਸਰੇ ਆਮ ਆਪਣੇ ਹੁਸਨ ਦਾ ਮੁਜਰਾ ਕਰ ਰਹੀਆਂ ਨੇ। ਪਰ ਕਲੇਜੇ ਵਿਚ ਸੂਲ ਉਠਿਆ—ਗੁਆਂਢਣ ਹੈ। ਹਾਇ! ਸਾਡੀ ਨਾਦਿਰਾ ਬਾਹਰ ਖੇਡੇਗੀ ਤਾਂ ਇਸਦੀ ਧੀ ਦੇ ਮੁਕਾਬਲੇ ਵਿਚ ਕੀ ਲਗੇਗੀ। ਝਟ ਦਰਵਾਜ਼ੇ ਤੇ ਕੁੰਡੀ ਮਾਰ ਅੰਦਰ ਗਈ। ਨਾਦਿਰਾ ਸਿਰਫ਼ ਝਗਲਾ ਪਾ ਵਿਹੜੇ ਵਿਚ ਲੀਰ ਦੀ ਗੁਡੀ ਨੂੰ ਨਲਕੇ ਹੇਠਾਂ ਨਵ੍ਹਾ ਰਹੀ ਸੀ, ਆਪ ਭਿਜ ਕੇ ਸ਼ਰਾਬੋਰ। ਮਾਂ ਨੇ ਟੁਰਨ ਤੋਂ ਪਹਿਲਾਂ ਬੱਚੀ ਦੀ ਕੰਘੀ ਚੋਟੀ ਕਰ ਦਿਤੀ ਸੀ, ਸਿਰ ਤੇ ਚਿਪਕੇ ਵਾਲ। ਚਾਰ ਉਂਗਲਾਂ ਦੀ ਗੁਤ, ਕੁਤੇ ਦੀ ਪੂਛਲ ਵਰਗੀ। ਗੇਤੀ ਸਾਬਣ ਲੈ ਕੇ ਕੁੜੀ ਨੂੰ ਵਿਹੜੇ ਦੇ ਨਲਕੇ ਹੇਠਾਂ ਨਵ੍ਹਾਣ ਲਗੀ। ਬੜਾ ਸਾਬਣ ਮਲਿਆ, ਉਹਨੂੰ ਗੋਰਿਆਂ ਕਰਨ ਲਈ ਏਨਾ ਰਗੜਿਆਂ ਕਿ ਕੁੜੀ ਰੋ ਰੋ ਕੇ ਬੇਹਾਲ। ਪਿੰਡਾ ਪੂੰਝਿਆ, ਸਿਰ ਸਾਬਣ ਨਾਲ ਧੋਤਾ ਸੀ, ਚਮੇਲੀ ਦੇ ਤੇਲ ਦਾ ਹੱਥ ਲਾ ਦਿਤਾ। ਕੰਘੀ ਕੀਤੀ ਤਾ ਵਾਲ ਫੁਲੇ ਨਹੀਂ ਬੈਠ ਗਏ। ਸਮਝ ਵਿਚ ਆਇਆ ਤੇਲ ਨਾ ਲਾਏ ਤਾਂ ਵਾਲ ਫੁਲਣਗੇ। ਬੱਚੀ ਦਾ ਫਿਰ ਸਿਰ ਧੋਤਾ। ਉਹ ਪ੍ਰੇਸ਼ਾਨ ਹੋ ਗਈ। ਪਾਊਡਰ ਗੇਤੀ ਕੋਲ ਵੀ। ਖ਼ੂਬ ਪਾਊਡਰ ਲਾਇਆ। ਸਭ ਤੋਂ ਵਧੀਆ ਕਪੜੇ ਕੱਢ ਕ ਪਵਾਏ। ਵਧੀਆ ਕਪੜੇ ਸਨ, ਗੋਟਾ ਕਿਨਾਰੀ ਲੱਗਾ ਕੇਲੇ ਦੇ ਰੇਸ਼ਮ ਦਾ ਗੁਲਾਬੀ ਝਗਲਾ। ਉਹੋ ਜਿਹਾ ਹੀ ਗੋਟੇ ਕਿਨਾਰੀ ਵਾਲਾ ਗਰਾਰਾ। ਬਕਸੇ ਵਿਚ ਦਬੇ ਪਏ ਕਪੜਿਆਂ ਤੇ ਵੱਟ। ਕਪੜੇ ਜ਼ਰੂਰ ਵਧੀਆ ਸਨ, ਪਰ ਗੁਆਂਢਣ ਦੀ ਬੱਚੀ ਦੇ ਕਪੜਿਆਂ ਦੀ ਗੱਲ ਨਾ ਆਈ ਉਹ ਬਿਲਕੁਲ ਵਿਲਾਇਤੀ ਗੁਡੀ ਲੱਗ ਰਹੀ ਸੀ। ਗੇਤੀ ਦੇ ਮਨ ਨੂੰ ਸ਼ਾਂਤੀ ਨਾ ਆਈ। ਚੁਲ੍ਹੇ ਤੇ ਰਿਝਣ ਲਈ ਦਾਲ ਚਾੜ੍ਹ ਦਿਤੀ। ਆਟਾ ਗੁੰਨ੍ਹ ਕੇ ਰਖਿਆ। ਫਿਰ ਵਕਤ ਕਟਣ ਲਈ ਚਿਕ ਪਿਛੇ ਖੜੀ ਹੋ ਗਈ।

ਡੇਢ ਵਜੇ ਦੇ ਲਗਭਗ ਰਜ਼ਾ ਆਇਆ। ਗੇਤੀ ਨੇ ਉਹਨੂੰ ਰੋਟੀ ਦੇ ਕੇ ਗੁਆਂਢਣ ਹਿੰਦਵਾਣੀ ਦੀ ਬੇਪਰਦਗੀ ਅਤੇ ਕੁੜੀਆਂ ਘੁੰਮਣ ਦੀ ਆਲੋਚਨਾ ਕਰਕੇ ਕਿਹਾ, "ਅਜਿਹੇ ਗੁਆਂਢ ਤੋਂ ਅਸੀਂ ਕੀ ਲੈਣਾ ਦੇਣਾ, ਪਰ ਉਹਦੀ ਧੀ ਦੇ ਕਪੜੇ ਬੜੇ ਪਿਆਰੇ ਲੱਗੇ। ਬੱਚੇ ਤੇ ਮੰਨਦੇ ਨਹੀਂ। ਨਾਦਿਰਾ ਉਨ੍ਹਾਂ ਦੇ ਨਾਲ ਖੇਡੇਗੀ ਤੇ ਕੀ ਲਗੇਗੀ। ਉਹਦੇ ਲਈ ਉਹੋ ਜਿਹੇ ਕਪੜੇ ਬਣਵਾ ਦਿਉ।"

"ਜ਼ਰੂਰ!" ਰਜ਼ਾ ਨੇ ਉਤਸ਼ਾਹ ਨਾਲ ਕਿਹਾ। ਰਜ਼ਾ ਤਿੰਨ ਵਜੇ ਲੈਬਾਰਟਰੀ ਚਲਾ ਗਿਆ। ਗੇਤੀ ਕੁਝ ਦੇਰ ਸੁਤੀ, ਫਿਰ ਬੈਠਕ ਵਿਚ ਚਿਕ ਪਿਛੇ ਬੈਠ ਕੇ ਬਾਹਰ ਝਾਕਣ ਲੱਗੀ, ਕਰਦੀ ਕੀ? ਚੰਗੀ ਮੁਸੀਬਤ ਵਿਚ ਫਸ ਗਈ ਸੀ। ਦਿਨ ਢਲ ਚਲਿਆ ਸੀ। ਰਜ਼ਾ ਸੱਜੇ ਪਾਸਿਉਂ ਆਉਂਦਾ ਦਿਸਿਆ। ਫੁਟਫੁਟੀਆ ਵਾਲੇ ਬਰਾਂਡੇ ਵਿਚ ਜਾ ਕੇ ਉਹਨੇ ਵਾਜ ਮਾਰੀ ਅਤੇ ਚਿਕ ਚੁਕ ਕੇ ਅੰਦਰ ਚਲਾ ਗਿਆ। ਗੇਤੀ ਨੂੰ ਚਿੰਤਾ......ਉਸ ਘਰ ਵਿਚ ਜ਼ਨਾਨੀਆਂ ਨਹੀਂ ਹੋਣਗੀਆਂ? ਉਹਦੀ ਨਜ਼ਰ ਉਪਰ ਹੀ ਰਹੀ। ਕੁਝ ਮਿੰਟ ਪਿਛੋਂ ਰਜ਼ਾ ਨਿਕਲ ਕੇ ਆਪਣੇ ਘਰ ਵਲ ਆ ਰਿਹਾ ਸੀ, ਨਜ਼ਰ ਉਹਦੀ ਖੱਬੇ ਹੱਥ ਦੇ ਬਰਾਂਡੇ ਵਲ। ਆਪਣੇ ਬਰਾਂਡੇ ਤੋਂ ਅਗੇ ਲੰਘ ਗਿਆ। ਲਾਡ ਵਿਚ ਗੁਆਂਢੀ ਦੀ ਬੱਚੀ ਨੂੰ ਬੁਲਾਉਣ ਦੀ ਆਵਾਜ਼? ਗੇਤੀ ਸਮਝੀ ਨਹੀਂ ਸਿਰਫ਼ 'ਰਾਣੀ' ਸਮਝ ਵਿਚ ਆਇਆ। ਗੇਤੀ ਨੇ ਉਂਗਲ ਭਰ ਚਿਕ ਚੁਕ ਕੇ ਵੇਖਿਆ। ਰਜ਼ਾ ਗੁਆਢਣ ਕੁੜੀ ਨੂੰ ਚੁਕੀ ਆ ਰਿਹਾ ਸੀ। ਬੱਚੀ ਦੇ ਕਪੜੇ ਸਵੇਰ ਵਰਗੇ ਹੀ ਸਨ, ਪਰ ਰੰਗ ਹੋਰ। ਘੁੰਗਰਾਲੇ ਵਾਲ ਖਿਲਰੇ ਹੋਏ। ਪੈਰ ਨੰਗੇ।

"ਮੱਦੋ ਰਾਣੀ! ਇਹ ਤੇਰੀ ਚਾਚੀ।" ਰਜ਼ਾ ਨੇ ਗੇਤੀ ਵਲ ਇਸ਼ਾਰਾ ਕੀਤਾ। ਕੁੜੀ ਨੂੰ ਝੋਲੀ ਵਿਚ ਲਈ ਬੈਠ ਗਿਆ, "ਨਾਦਿਰਾ ਨੂੰ ਲਿਆ, ਦੋਹਾਂ ਨੂੰ ਸਹੇਲੀਆਂ ਬਣਾ ਦਿਆਂ।"

ਗੇਤੀ ਨੇ ਦੁਪਹਿਰੀਂ ਸੌਣ ਵੇਲੇ ਕੁੜੀ ਦੇ ਕਪੜੇ ਲਾਹ ਛੱਡੇ ਸਨ। ਕਪੜੇ ਪਾ ਕੇ ਲੈ ਆਈ। ਦੋਹਾਂ ਕੁੜੀਆਂ ਵਿਚ ਬਹੁਤ ਫ਼ਰਕ ਲੱਗ ਰਿਹਾ ਸੀ। ਇਕ ਖਿੜੇ ਹੋਏ ਫੁਲ ਵਰਗੀ, ਦੂਜੀ ਹੇਠਾਂ ਡਿੱਗ ਕੇ ਮਿੱਟੀ ਵਿਚ ਲਿਬੜੇ ਫੁਲ ਵਰਗੀ। "ਅਜਿਹੇ ਕਪੜੇ ਕਹਿ ਰਹੀ ਏ ਨਾ?" ਗੇਤੀ ਤੋਂ ਪੁਛਿਆ, "ਬੱਚਿਆਂ ਦੇ ਕਪੜੇ ਸੁਹਣੇ ਹੀ ਹੋਣੇ ਚਾਹੀਦੇ ਨੇ। ਮੈਂ ਮਿਸਿਜ਼ ਮਿਸ਼ਰਾ ਨੂੰ ਕਹਿ ਦਿਆਂਗਾ। ਦਸ ਦੇਏਗੀ, ਕਿਥੋਂ ਬਣਵਾਉਂਦੀ ਹੈ। ਉਹਦੇ ਨਾਲ ਸਵਾਰੀ ਤੇ ਚਲੀ ਜਾਈਂ। ਚਾਰ ਛੇ ਜੋੜੇ ਬਣਵਾ ਲੈ।"

"ਇਹ ਹੀ ਸਿਖਾਣ ਮੈਨੂੰ ਇਥੇ ਲਿਆਏ ਹੋ?" ਗੇਤੀ ਦੇ ਮੱਥੇ ਤੇ ਤੀਊੜੀਆਂ। "ਸਾਡੇ ਲੋਕਾਂ ਦੇ ਘਰ ਘਰ ਦੇ ਕਪੜੇ ਲੱਤੇ ਹਮੇਸ਼ਾ ਮਰਦ ਹੀ ਲਿਆਉਂਦੇ ਨੇ। ਨਹੀਂ ਲਿਆ ਕੇ ਦੇਣੇ ਤਾਂ ਨਾਂਹ ਸਹੀ ਕੁੜੀ ਇੰਜ ਹੀ ਰਹਿ ਜਾਏਗੀ। ਮੇਰੇ ਕੋਲੋਂ ਨਹੀਂ ਸਹਿਆ ਜਾਏਗਾ, ਵਜ਼ੀਰਗੰਜ ਚਲੀ ਜਾਵਾਂਗੀ।"

ਦੂਜੇ ਦਿਨ ਸਵੇਰੇ ਰਜ਼ਾ ਨਾਸ਼ਤਾ ਕਰਕੇ ਕਾਲਿਜ ਗਿਆ। ਗੇਤੀ ਘਰ ਦੇ ਅੰਦਰ ਸਾਂਭਣ ਸਿਕਰਣ ਲੱਗੀ ਹੋਈ ਸੀ। ਬੈਠਕ ਦੇ ਦਰਵਾਜ਼ੇ ਤੇ ਖਟ ਖਟ ਸੁਣ ਕੇ ਬੋਲੀ "ਕਮਾਲ ਵੇਖ ਕੌਣ ਆਇਆ ਹੈ?"

ਕਮਾਲ ਨੇ ਦਸਿਆ—ਗੁਆਂਢ ਦੀ ਮੇਮ ਸਾਹਿਬ ਤੁਹਾਨੂੰ ਪੁਛ ਰਹੀ ਏ। ਗੇਤੀ ਨੂੰ

ਘਬਰਾਹਟ......ਹਾਇ ਉਹਦੇ ਸਾਹਮਣੇ ਕਿਹੋ ਜਿਹੀ ਲਗਾਂਗੀ। ਕੁੜਤੇ ਨੂੰ ਖਿਚ ਕੇ ਵੱਟ ਠੀਕ ਕੀਤੇ, ਦੁਪੱਟਾ ਸਿਰ ਤੇ ਲੈ ਕੇ ਬੈਠਕ ਵਿਚ ਆਈ।

ਗੁਆਂਢਣ ਕਲ ਵਾਂਗ ਬਣੀ ਠਣੀ। ਸਾੜ੍ਹੀ ਦਾ ਰੰਗ ਗੂੜ੍ਹਾ ਕੱਥਈ। ਉਪਰ ਪਿੱਟਾ ਚਾਰਖ਼ਾਨਾ।

ਮਿਸਿਜ਼ ਡਾਕਟਰ ਮਿਸ਼ਰਾ ਨੇ ਸਲਾਮ ਕੀਤਾ, "ਸੋਚਿਆ ਗੁਆਂਢਣ ਨਾਲ ਮੁਲਾਕਾਤ ਕਰ ਲਵਾਂ। ਤੁਹਾਡੇ ਮੀਆਂ ਮੈਨੂੰ ਭਾਬੀ ਕਹਿੰਦੇ ਹਨ। ਤੁਸੀਂ ਅਜੇ ਕਲ ਹੀ ਤਸ਼ਰੀਫ਼ ਲਿਆਏ ਹੋ। ਅਸੀਂ ਇਥੇ ਦੋ ਸਾਲ ਤੋਂ ਹਾਂ। ਸਾਡੇ ਲਾਇਕ ਕੋਈ ਮਦਦ ਹੋਵੇ ਤੇ ਫ਼ਰਮਾਉਣਾ।"

"ਸ਼ੁਕਰੀਆ!"

ਮਿਸਿਜ਼ ਮਿਸ਼ਰਾ ਨੇ ਅਖ਼ਬਾਰ ਵਿਚ ਵਲੇਟਿਆ ਪੈਕੇਟ ਖੋਲ੍ਹ ਦਿਤਾ। ਬੱਚਿਆਂ ਦੇ ਕਪੜਿਆਂ ਦੇ ਦੋ ਜੋੜੇ ਸਨ। "ਰਜ਼ਾ ਭਾਈ ਸਾਹਬ ਕਹਿ ਰਹੇ ਸਨ, ਤੁਸੀਂ ਬੱਚੀ ਲਈ ਸਾਡੀ ਮੱਦੀ ਦੇ ਕਪੜਿਆਂ ਵਰਗੇ ਕਪੜੇ ਬਣਾਉਣਾ ਚਾਹੁੰਦੇ ਹੋ। ਮੈਂ ਲਾਲਬਾਗ ਜਾ ਰਹੀ ਹਾਂ। ਉਥੇ ਦਰਜ਼ੀ ਹੈ। ਇਥੇ ਫਾਟਕ ਤੇ ਟਾਂਗਾ ਮਿਲ ਜਾਂਦਾ ਹੈ। ਤੁਸੀਂ ਆਪ ਚਲਦੇ ਤਾਂ ਆਪਣੀ ਮਰਜ਼ੀ ਦਾ ਕਪੜਾ ਰੰਗ-ਡੀਜ਼ਾਈਨ ਪਸੰਦ ਕਰ ਲੈਂਦੇ ਉਂਜ ਜੇ ਤੁਸੀਂ ਕਹੋ ਤਾਂ ਮੈਂ ਬਣਵਾ ਦਿਆਂਗੀ। ਇਨ੍ਹਾਂ ਵਿਚੋਂ ਕਿਹੜਾ ਪਸੰਦ ਹੈ ਤੁਹਾਨੂੰ?"

"ਦੋਵੇਂ ਹੀ ਚੰਗੇ ਨੇ।" ਗੇਤੀ ਨੇ ਕਪੜਿਆਂ ਤੇ ਨਜ਼ਰ ਮਾਰੀ। "ਤੁਸੀਂ ਹੀ ਇਨਾਇਤ ਫ਼ਰਮਾਉ। ਤੁਹਾਡੇ ਮੁਕਾਬਲੇ ਮੇਰੀ ਪਸੰਦ ਕੀ! ਅਸੀਂ ਤੇ ਕਦੀ ਬਾਜ਼ਾਰ ਹੀ ਨਹੀਂ ਗਏ। ਸਾਡੇ ਵਿਚ ਰਵਾਜ ਨਹੀਂ।"

"ਕਿੰਨੇ ਜੋੜੇ ਬਣਵਾ ਦਿਆਂ?"

"ਦੋ ਜੋੜੇ ਬਣਵਾ ਦਿਉ।......ਇਕ ਇੰਜ ਦਾ ਇਕ ਦੂਜੀ ਤਰ੍ਹਾਂ ਦਾ।"

"ਦੋ ਜੋੜੇ! ਦੋ ਨਾਲ ਕੀ ਹੋਣਾ ਹੈ। ਬੱਚੀ ਹੈ। ਇਹਨੂੰ ਸਾਫ਼ ਰਖਣਾ ਹੋਵੇ ਤਾਂ ਦਿਨ ਵਿਚ ਚਾਰ ਵਾਰੀ ਤੇ ਬਦਲੋਗੇ ਹੀ।"

ਗੇਤੀ ਸ਼ਰਮਿੰਦੀ ਹੋ ਗਈ, "ਚਾਰ ਬਣਵਾ ਦਿਉ।" ਆਪਣੇ ਆਪ ਨੂੰ ਨੀਵਾਂ ਨਹੀਂ ਦਿਖਾਉਣਾ ਚਾਹੁੰਦੀ ਸੀ।

"ਜਿਵੇਂ ਤੁਹਾਡੀ ਮਰਜ਼ੀ।"

ਮਿਸਿਜ਼ ਮਿਸ਼ਰਾ ਨੇ ਮੰਜ਼ੂਰ ਕਰ ਲਿਆ। "ਤੁਸੀਂ ਵੀ ਕਦੀ ਸਾਡੇ ਵੱਲ ਤਸ਼ਰੀਫ਼ ਲਿਆਉ। ਗੁਆਂਢੀਆਂ ਵਿਚ ਮੇਲ ਜੋਲ ਚੰਗਾ ਰਹਿੰਦਾ ਏ।"

ਗੇਤੀ ਦੀ ਇਕੱਲਤਾ ਦਾ ਅਹਿਸਾਸ ਰਜ਼ਾ ਨੂੰ ਵੀ ਸੀ, ਘਰ ਵਿਚ ਗੇਤੀ ਦੀ ਤਾਲੀਮ ਦੇ ਬਾਰੇ ਵੀ ਪਤਾ। ਨਿਕਾਹ ਦੇ ਸੱਤ ਮਹੀਨੇ ਬਾਅਦ ਰਜ਼ਾ ਨੂੰ ਗੇਤੀ ਦੀ ਸਮਝ ਦਾ ਘੇਰਾ ਵਧਾਣ ਦਾ ਖ਼ਿਆਲ ਆਇਆ ਸੀ। ਪੜ੍ਹਨ ਦਾ ਸ਼ੌਕ ਪੈਦਾ ਕਰਨ ਲਈ ਉਲਫ਼ਤ ਰਾਇ ਅਤੇ ਰਤਨਲਾਲ ਦੀਆਂ ਕੁਝ ਦਿਲਚਸਪ ਕਹਾਣੀਆਂ ਅਤੇ ਨਾਵਲ, ਰਿਸਾਲੇ ਨਕਸ਼, ਹੁਮਾਯੂੰ, ਨਵਾਂ ਜ਼ਮਾਨਾ ਵਗੈਰਾ ਗੇਤੀ ਲਈ ਲਿਆਉਣ ਲੱਗਾ। ਗੇਤੀ ਦੇ ਮਾਂ ਪਿਉ ਨੂੰ ਅਲਾ-ਬਲਾ ਫ਼ਾਹਸ਼ ਕਿਤਾਬਾਂ ਔਰਤਾਂ ਨੂੰ ਪੜ੍ਹਾਉਣਾ ਪਸੰਦ ਨਹੀਂ ਸੀ। ਉਨ੍ਹਾਂ ਨੇ ਇਕ-ਦੋ ਵਾਰ ਟੋਕਿਆ। ਫਿਰ ਸ਼ੌਹਰ ਦੀ ਮਰਜ਼ੀ ਵੇਖ ਚੁਪ ਕਰ ਗਏ। ਰਜ਼ਾ ਵੀ ਸਮਝ ਗਿਆ,

ਗੇਤੀ ਨੂੰ ਹੀ ਪੜ੍ਹਨ ਦਾ ਸ਼ੌਕ ਨਹੀਂ ਸੀ। ਉਹ ਚਾਹੁੰਦੀ ਸੀ ਸਹੇਲੀਆਂ ਨਾਲ ਗੱਪਾਂ ਮਾਰਨੀਆਂ। ਗੇਤੀ ਨੂੰ ਕੁਆਰਟਰ ਵਿਚ ਲਿਆਉਣ ਬਾਅਦ ਉਹਦੇ ਲਈ ਕਿਤਾਬਾਂ ਲਿਆਇਆ। ਉਰਦੂ ਅਖ਼ਬਾਰ ਵੀ ਲਿਆਉਂਦਾ, ਗੇਤੀ ਦਾ ਮਨ ਪੜ੍ਹਨ ਵਿਚ ਨਾ ਲਗਦਾ।

ਰਜ਼ਾ ਪੜ੍ਹਾਉਣ ਜਾਂ ਬਾਤਚੀਤ ਦੇ ਅਲਾਵਾ ਗੇਤੀ ਦੇ ਖ਼ਿਆਲ ਬਦਲਣ ਲਈ ਵੀ ਉਹਦੀ ਵਾਕਫ਼ੀਅਤ ਦਾ ਘੇਰਾ ਵਧਾਉਣਾ ਚਾਹੁੰਦਾ ਸੀ। ਘਰ ਤੋਂ ਬਾਹਰ ਨਿਕਲਣ ਦਾ ਸੁਝਾਅ ਦੇਣ ਦਾ ਅਜੇ ਵਕਤ ਨਹੀਂ ਆਇਆ ਸੀ।

ਗੇਤੀ ਨੂੰ ਕੁਆਰਟਰ ਵਿਚ ਆਇਆਂ ਦੋ ਮਹੀਨੇ ਹੋਏ ਸਨ। ਸ਼ਾਮੀਂ ਲੇਬਾਰੇਟਰੀ ਤੋਂ ਆਉਂਦਿਆਂ ਰਜ਼ਾ ਦੀ ਨਜ਼ਰ ਨਵੀਨ ਮੇਰੀ ਵਲੋਂ ਆਉਂਦੀ ਡਾਕਟਰ ਕਮਰੂਨਿਸਾ ਤੇ ਪਈ।

ਡਾਕਟਰ ਕਮਰੂਨਿਸਾ ਰਜ਼ਾ ਤੋਂ ਦੋ ਸਾਲ ਸੀਨੀਅਰ ਸੀ। ਪੈਥਾਲੋਜੀ ਦੇ ਪ੍ਰੋਫ਼ੈਸਰ ਹਾਮਿਦ ਅਲੀ ਐਫ਼. ਆਰ. ਸੀ. ਪੀ. ਦੀ ਧੀ। ਬਹੁਤ ਗੰਭੀਰ ਸਮਝਦਾਰ ਪਰ ਪੱਕੀ, ਬਹੁਤ ਲਗਨ ਵਾਲੀ ਕਮਿਊਨਿਸਟ। ਗਾਇਨਾਕਾਲੋਜੀ ਵਿਚ ਐਮ. ਡੀ. ਕਰ ਰਹੀ ਸੀ। ਮੈਡੀਕਲ ਕਾਲਿਜ ਦੇ ਕਾਮਰੇਡ ਉਹਨੂੰ ਆਪਾ ਬੁਲਾਂਦੇ ਸਨ।

"ਹੈਲੋ, ਹੈਲੋ" ਦੇ ਬਾਅਦ ਕਮਰ ਨੇ ਸ਼ਿਕਾਇਤ ਕੀਤੀ, "ਸੁਣਿਆ ਹੈ ਬੀਵੀ ਨੂੰ ਲੈ ਆਏ ਹੋ। ਸਾਡੇ ਨਾਲ ਇੰਟਰੋਡਯੂਸ ਵੀ ਨਹੀਂ ਕਰਾਇਆ ?"

"ਹੁਣੇ ਚਲੋ ਆਪਾ।" ਰਜ਼ਾ ਤੇ ਇਹੀ ਚਾਹੁੰਦਾ ਸੀ, ਗੇਤੀ ਨੂੰ ਸਮਝਾਉਣ ਲਈ ਕਮਰ ਤੋਂ ਬੇਹਤਰ ਕਿਹੜੀ ਮਿਸਾਲ ਹੋ ਸਕਦੀ ਸੀ। ਰਜ਼ਾ ਨਾਲ ਗੱਲਾਂ ਕਰਦੀ ਕਰਦੀ ਕਮਰੂਨਿਸਾ ਉਹਦੇ ਨਾਲ ਟੁਰ ਪਈ।

ਗੇਤੀ ਚਿਕ ਦੇ ਉਹਲਿਓਂ ਝਾਕ ਰਹੀ ਸੀ। ਸ਼ੌਹਰ ਨੂੰ ਇਕ ਬੇਪਰਦਾ ਓਪਰੀ ਜ਼ਨਾਨੀ ਦੇ ਨਾਲ ਹਸਦਿਆਂ ਬੋਲਦਿਆਂ ਵੇਖ ਦਿਲ ਸੜ ਗਿਆ। ਗੁਸੇ ਵਿਚ ਅੰਦਰ ਚਲੀ ਗਈ। ਉਹਦੀ ਸਾੜ੍ਹੀ ਵਟੋ ਵਟ ਸੀ। ਝਟ ਸਾੜ੍ਹੀ ਬਦਲੀ। ਮਥੇ ਦੇ ਵਾਲ ਠੀਕ ਕੀਤੇ। ਮੀਆਂ ਦੀ ਆਵਾਜ਼ ਸੁਣੀ।

"ਤੁਸੀਂ ਤਸ਼ਰੀਫ਼ ਰਖੋ।"

"ਜ਼ਰਾ ਬਾਹਰ ਆਓ, ਕਮਰੂਨਿਸਾ ਆਪਾ ਆਈ ਹੈ।"

ਗੇਤੀ ਨੇ ਸਾੜ੍ਹੀ ਦਾ ਪੱਲਾ ਕਰੀਨੇ ਨਾਲ ਕਰਦਿਆਂ ਨੇੜੇ ਆ ਕੇ ਪੁਛਿਆ, "ਕੌਣ ?"

' ਬੈਠਕ ਵਿਚ ਆਉ, ਆਪੇ ਵੇਖ ਲਉ।"

ਰਜ਼ਾ ਕੁਝ ਝਿਜਕਦੀ ਹੋਈ ਗੇਤੀ ਨੂੰ ਲੈ ਆਇਆ। ਕਮਰ ਦੇ ਸਲਾਮ ਦੇ ਜਵਾਬ ਵਿਚ ਗੇਤੀ ਨੇ ਆਦਾਬ ਅਰਜ਼ ਕੀਤਾ। ਔਰਤ ਸੀ, ਪਰ ਡਾਕਟਰਾਂ ਵਰਗਾ ਕੋਟ। ਸਮਝ ਲਿਆ, ਡਾਕਟਰਨੀ।

"ਕਮਰੂਨਿਸਾ ਆਪਾ ਹੈ। ਮੇਰੇ ਤੋਂ ਵੱਡੀ ਡਾਕਟਰ। ਮੈਨੂੰ ਇਨ੍ਹਾਂ ਦਾ ਬਹੁਤ ਸਹਾਰਾ।" ..... ਰਜ਼ਾ ਮੁਸਕਰਾਇਆ, "ਤੈਨੂੰ ਕਿਸੇ ਦਿਨ ਇਨ੍ਹਾਂ ਦੀ ਮਦਦ ਦੀ ਲੋੜ ਪੈ ਸਕਦੀ ਏ।"

"ਜ਼ਰੂਰ !" ਕਮਰ ਹਸੀ, "ਮੁਬਾਰਕ ਮੌਕਾ ਜਲਦੀ ਆਏ।"

"ਲਿਲਾਹ !" ਰਜ਼ਾ ਝਿਜਕਿਆ, "ਆਪਾ ! ਏਨੀ ਜਲਦੀ ਨਹੀਂ। ਤੁਹਾਡੀ ਦੁਆ ਨਾਲ ਬੇਟਾ ਬੇਟੀ ਹੈ। ਬਹੁਤ ਨੇ।"

"ਚਸ਼ਮੇ ਬਦਦੂਰ ! ਬੱਚੇ ਨਹੀਂ ਗਿਣੀ ਦੇ।" ਕਮਰ ਗੇਤੀ ਵਲ ਦੇਖ ਕੇ ਮੁਸਕਰਾਈ, "ਕਿਉਂ ਦੁਲਹਨ, ਬੱਚੇ ਕਿਥੇ ਛੁਪਾਏ ਨੇ ?"......ਨਜ਼ਰ ਦਰਵਾਜ਼ੇ ਵਲ ਗਈ।

"ਆਹਾ ਤੁਸੀਂ ਹੋ !" ਨਾਦਿਰਾ ਬੂਹੇ ਵਿਚੋਂ ਝਾਕ ਰਹੀ ਸੀ। ਕਮਰ ਨੇ ਉਠ ਕੇ ਉਹਨੂੰ ਚੁਕ ਲਿਆ।

"ਸਾਰੀ ਮਿੱਟੀ ਵਿਚ ਭਰੀ ਪਈ ਹੈ।" ਰਜ਼ਾ ਨੇ ਟੋਕਿਆ, "ਤੁਹਾਡਾ ਐਪਰਨ ਮੈਲਾ ਹੋ ਜਾਏਗਾ। ਇਨ੍ਹਾਂ ਨੂੰ ਸਫ਼ਾਈ ਦਾ ਤੌਰ ਤਰੀਕਾ ਸਿਖਣ ਵਿਚ ਕੁਝ ਵਕਤ ਲਗੇਗਾ।" ਹਸਿਆ, "ਅਸੀਂ ਲੋਕ ਹੌਲੀ ਹੌਲੀ ਤਹਿਜ਼ੀਬ ਸਿਖਾਂਗੇ।"

"ਕੁਝ ਮੈਲਾ ਨਹੀਂ ਹੋਏਗਾ।" ਕਮਰ ਨੇ ਪਿਆਰ ਨਾਲ ਬੱਚੀ ਨੂੰ ਫ਼ਰਸ਼ ਤੇ ਖੜਾ ਕਰ ਦਿਤਾ, "ਬੇਟੀ, ਮੂੰਹ ਵਿਚ ਉਂਗਲੀ ਨਹੀਂ ਪਾਈਦੀ।" ਕਮਰ ਨੇ ਕੁੜੀ ਦੇ ਮੂੰਹ ਵਿਚੋਂ ਉਂਗਲੀਆਂ ਕਢ ਦਿਤੀਆਂ। ਬੱਚੀ ਮਾਂ ਦੇ ਗੋਡਿਆ ਨਾਲ ਜਾ ਲਿਪਟੀ।

ਨਾਦਿਰਾ ਨੂੰ ਝੋਲੀ ਵਿਚ ਲੈਣ ਨਾਲ ਕੋਟ ਮੈਲਾ ਹੋ ਜਾਣ ਦਾ ਖ਼ਿਆਲ ਅਤੇ ਕਮਰ ਦਾ ਬੱਚੀ ਦੇ ਮੂੰਹ ਵਿਚੋਂ ਉਂਗਲੀ ਪਾਣ ਨੂੰ ਟੋਕਣਾ ਗੇਤੀ ਨੂੰ ਚੰਗਾ ਨਹੀਂ ਲੱਗਾ।

"ਬਹੁਤ ਗਰਮੀ ਮਹਿਸੂਸ ਹੋ ਰਹੀ ਏ।"

ਕਮਰ ਐਪਰਨ ਕੋਟ ਦੇ ਬਟਨ ਖੋਲ੍ਹਦੀ ਹੋਈ ਖੜੀ ਹੋ ਗਈ, "ਮੈਂ ਅੰਦਰ ਜਾ ਕੇ ਐਪਰਨ ਲਾਹ ਲਵਾਂ।"

"ਆਪਾ, ਤੁਹਾਡਾ ਆਪਣਾ ਘਰ ਹੈ।" ਰਜ਼ਾ ਨੇ ਗੇਤੀ ਵਲ ਵੇਖਿਆ, "ਜਾਉ ਸ਼ਾਇਦ ਪਾਣੀ ਵਾਣੀ ਦੀ ਜ਼ਰੂਰਤ ਹੋਵੇ। ਸਾਬਣ ਤੌਲੀਆ ਦੇ ਦੇ।"

ਗੇਤੀ ਅੰਦਰ ਲੈ ਗਈ। ਕਮਰ ਨੇ ਐਪਰਨ ਕੋਟ ਲਾਹ ਕੇ ਬਾਂਹ ਤੇ ਪਾ ਲਿਆ। ਪੱਲੇ ਨੂੰ ਮੋਢਿਆਂ ਤੇ ਫੈਲਾ ਦਿਤਾ। ਸਿਰ ਨਾ ਕਜਿਆ। ਹਲਕੇ ਬਾਦਾਮੀ ਰੰਗ ਦੇ ਮਹੀਨ ਕਪੜੇ ਦੀ ਸਾੜ੍ਹੀ, ਉਹੋ ਜਿਹਾ ਹੀ ਅੱਧੀਆਂ ਬਾਹਾਂ ਵਾਲਾ ਫ਼ਿਟ ਬਲਾਊਜ਼। ਗੇਤੀ ਨੇ ਵੇਖਿਆ, ਪੂਰੀ ਭਰੀ ਜਵਾਨ ਔਰਤ। ਰਤਾ ਸਾਂਵਲਾ ਰੰਗ। ਸਾਦਗੀ ਨਾਲ ਸਿੱਧੀ ਕੰਘੀ ਕੀਤੀ, ਬਿਨਾਂ ਚੀਰ। ਚੰਗਾ ਵਡਾ ਜੂੜਾ। ਬਦਨ ਕੁਆਰੀ ਦਾ। ਐਪਰਨ ਲਾਹ ਕੇ ਕਮਰ ਬੈਠਕ ਵਿਚ ਆ ਗਈ, ਬੋਲੀ, "ਦੁਲਹਨ, ਰਜ਼ਾ ਮੈਨੂੰ ਆਪਾ ਕਹਿੰਦੇ ਹਨ, ਤੂੰ ਵੀ ਇਹੀ ਕਹੇਂਗੀ। ਮੈਂ ਤੈਨੂੰ ਕੀ ਕਹਾਂ ? ਰਜ਼ਾ ਛੋਟੇ ਨੇ, ਤੂੰ ਹੋਰ ਛੋਟੀ। ਦੁਲਹਨ ਕਵ੍ਹਾਂ ਜਾਂ ਤੇਰਾ ਨਾਂ ਲਵਾਂ ?"

"ਇਸ ਦਾ ਨਾਂ ਗੇਤੀ ਆਰਾ ਹੈ।" ਰਜ਼ਾ ਗੇਤੀ ਵਲ ਦੇਖ ਕੇ ਮੁਸਕਰਾਇਆ।

"ਆਪਾ ਇਕ ਪਿਆਲਾ ਚਾਹ ਦਾ ਹੋ ਜਾਏ।"

"ਨਹੀਂ, ਨਹੀਂ, ਪਹਿਲੇ ਦਿਨ ਹੀ ਦੁਲਹਨ ਨੂੰ ਖੇਚਲ ਨਹੀਂ ਦਿਆਂਗੀ। ਇਕ ਗਿਲਾਸ ਪਾਣੀ ਦਾ ਪੀਆਂਗੀ।"

"ਆਪਾ ਵਕਤ ਤੇ ਚਾਹ ਦਾ ਹੈ, ਪਰ ਮੈਂ ਆਪ ਹੀ ਜ਼ਿਦ ਨਹੀਂ ਕਰਾਂਗਾ। ਅਜੇ ਤੁਹਾਡੇ ਮਨ ਮੁਤਾਬਕ ਚਾਹ ਇਹ ਨਹੀਂ ਬਣਾ ਸਕੇਗੀ। ਢੰਗ ਦੇ ਭਾਂਡੇ ਵੀ ਨਹੀਂ ਲਿਆਂਦੇ।"

ਰਜ਼ਾ ਦੀ ਇਹ ਗੱਲ ਗੇਤੀ ਨੂੰ ਆਪਣਾ ਅਪਮਾਨ ਲੱਗਾ।

"ਨਹੀਂ ਇਹੋ ਜਿਹੀ ਕੋਈ ਗੱਲ ਨਹੀਂ।" ਕਮਰ ਨੇ ਗੱਲ ਟਾਲੀ, 'ਅਸਲ ਵਿਚ ਹੁਣੇ ਡਾਕਟਰ ਅਗਰਵਾਲ ਦੇ ਘਰ ਚਾਹ ਪੀਤੀ ਹੈ। ਮੈਨੂੰ ਪਿਆਸ ਲੱਗੀ ਹੈ।"

ਗੇਤੀ ਇਕ ਗਲਾਸ ਪਾਣੀ ਲੈ ਆਈ, ਕਮਰ ਨੇ ਪਾਣੀ ਪੀਤਾ। ਪੰਦਰਾਂ ਮਿੰਟ ਬੈਠੀ ਰਜ਼ਾ ਨਾਲ ਅੰਗਰੇਜ਼ੀ ਵਿਚ ਗੱਲਾਂ ਕਰਦੀ ਰਹੀ। ਪਾਨ ਲੈ ਕੇ ਉਠ ਪਈ, "ਅੱਛਾ ਗੇਤੀ ਆਰਾ, ਮੈਂ ਫਿਰ ਆਵਾਂਗੀ, ਚਾਹ ਵੀ ਪੀਆਂਗੀ। ਖ਼ੁਦਾ ਹਾਫ਼ਿਜ਼।"

ਕਮਰੁਨਿਸਾ ਨੂੰ ਸੌ ਕਦਮ ਚੌਰਾਹੇ ਤਕ ਪਹੁੰਚਾ ਕੇ ਰਜ਼ਾ ਮੁੜ ਆਇਆ। ਗੇਤੀ ਭਰੀ ਪੀਤੀ ਬੈਠੀ ਸੀ, "ਇਹ ਤੁਹਾਡੀ ਕੌਣ ਐਨੇ ਮਜਾਜ਼ ਵਾਲੀ ਹੈ, ਕਿ ਬੱਚੀ ਦੇ ਬਦਨ ਨਾਲ ਉਸ ਦੇ ਕਪੜੇ ਮੈਲੇ ਹੋ ਜਾਣਗੇ। ਬੱਚੀ ਨੇ ਮੂੰਹ ਵਿਚ ਉਂਗਲੀ ਪਾ ਲਈ ਤਾਂ ਦੂਜਿਆਂ ਦੇ ਬੱਚਿਆਂ ਨੂੰ ਟੋਕਣ ਵਾਲੀ ਇਹ ਕੌਣ ?"

"ਉਨ੍ਹਾਂ ਨੇ ਕਿਹੜੀ ਗ਼ਲਤ ਗੱਲ ਕੀਤੀ ? ਅਪਣੱਤ ਵਿਚ ਨਸੀਹਤ ਹੀ ਕੀਤੀ।"

"ਆਈ ਵੱਡੀ ਨਸੀਹਤ ਕਰਨ ਵਾਲੀ ! ਖ਼ੁਦ ਬੇਸ਼ਰਮ ! ਮੁਸਲਮਾਨਾਂ ਵਿਚ ਸ਼ਰੀਫ਼ ਖ਼ਾਨਦਾਨਾਂ ਦੀਆਂ ਨੂੰਹਾਂ ਧੀਆਂ ਲੋਕਾਂ ਦੇ ਘਰ ਇਸ ਤਰ੍ਹਾਂ ਧੋਤੀਆਂ ਸਾੜ੍ਹੀਆਂ ਵਿਚ ਨੰਗੀਆਂ ਚਲੀਆਂ ਜਾਂਦੀਆਂ ਹਨ ?"

"ਨੰਗੀ ਦਾ ਕੀ ਮਤਲਬ ?"

"ਨੰਗੀ ਨਹੀਂ ਤਾਂ ਕੀ। ਨੰਗੇ ਸਿਰ ਮੂੰਹ ਤੁਹਾਡੇ ਨਾਲ ਸੜਕ ਤੇ ਨਹੀਂ ਸੀ ? ਆ ਕੇ ਤੁਹਾਡੇ ਸਾਹਮਣੇ ਬੈਠ ਗਈ......ਅਰਕਾਂ ਤੋਂ ਮੂਸਲ ਵਰਗੀਆਂ ਨੰਗੀਆਂ ਬਾਹਾਂ। ਛਾਤੀ ਵਿਖਾਉਣ ਲਈ ਕੁੜਤੀ ਇੰਨੀ ਨੀਵੀਂ......ਜਿਵੇਂ ਸ਼ੌਹਰ ਨਾਲ ਇਕੱਲੀ ਬੈਠੀ ਹੋਵੇ। ਮੈਂ ਤੇ ਸ਼ਰਮ ਦੀ ਮਾਰੀ ਨਜ਼ਰ ਨੀਵੀਂ ਕਰੀ ਬੈਠੀ ਰਹੀ।"

"ਬਸ ਹੁਣ ਚੁਪ ਹੋ ਜਾ।" ਰਜ਼ਾ ਦਾ ਲਹਿਜਾ ਹੋਰ ਸਖ਼ਤ।

"ਕਿਉਂ ਹੋ ਜਾਵਾਂ ਚੁਪ !......ਉਸਦੀ ਖ਼ੁਸ਼ਾਮਦ ਕਰਕੇ ਮੇਰੀ ਬੇਇਜ਼ਤੀ ਕੀਤੀ।" ਗੇਤੀ ਨੇ ਦੋ ਬੂੰਦ ਅਥਰੂ ਟਪਕਾ ਦਿਤੇ।

"ਕੀ ਬੇਇਜ਼ਤੀ ਹੋ ਗਈ ਤੇਰੀ ?"

"ਬੇਇਜ਼ਤੀ ਕਿਵੇਂ ਨਹੀਂ ਹੋਈ ? ਆਖ਼ਰ ਇਹ ਕਿਹੜੇ ਮਹੱਲਾਂ 'ਚੋਂ ਆ ਰਹੀ ਹੈ ਕਿ ਇਸ ਲਾਇਕ ਮੈਂ ਚਾਹ ਨਹੀਂ ਬਣਾ ਸਕਦੀ। ਕੀ ਕਰਦਾ ਹੈ ਇਸਦਾ ਸ਼ੌਹਰ ?"

"ਦਸਿਆ ਤੇ ਹੈ ਇਕ ਕਾਲਿਜ ਵਿਚ ਬਹੁਤ ਵਡੇ ਡਾਕਟਰ ਦੀ ਧੀ ਹੈ। ਆਪ ਵਡੀ ਡਾਕਟਰ। ਸ਼ਾਦੀ ਨਹੀਂ ਕੀਤੀ।"

"ਏ ਹੇ ! ਸ਼ਾਦੀ ਨਹੀਂ ਕੀਤੀ। ਇਹ ਅਠਾਈ ਤੀਹਾਂ ਦੀ ਜ਼ਨਾਨੀ ਅਛੂਤੀ ਕੰਵਾਰੀ ਹੈ। ਇਨ੍ਹਾਂ ਕੰਜਰੀਆਂ ਨੂੰ ਰੋਜ਼ ਨਵਾਂ ਮਰਦ......।"

ਰਜ਼ਾ ਨੇ ਸੱਜੇ ਹੱਥ ਦਾ ਥੱਪੜ ਗੇਤੀ ਦੀ ਗਲ੍ਹ ਤੇ ਇੰਨੇ ਜ਼ੋਰ ਨਾਲ ਮਾਰਿਆ ਕਿ ਚਿਹਰਾ ਘੁੰਮ ਗਿਆ ਅਤੇ ਗੇਤੀ ਫ਼ਰਸ਼ ਤੇ ਬੈਠ ਕੇ ਡਿਗ ਪਈ। ਕੁਝ ਪਲ ਤੇ ਚੁਪ। ਮੂੰਹ ਤੋਂ ਆਵਾਜ਼ ਨਾ ਨਿਕਲ ਸਕੀ। ਫਿਰ ਫੁਟ ਫੁਟ ਕੇ ਰੋ ਪਈ। ਰਜ਼ਾ ਉਹਨੂੰ ਬਾਂਹ ਤੋਂ ਖਿਚ ਕੇ ਅੰਦਰ ਲੈ ਗਿਆ। ਪਲੰਘ ਤੇ ਪਾ ਦਿਤਾ।

ਨਾਦਿਰਾ ਰੋਣ ਲੱਗ ਪਈ। "ਬੱਚੀ ਨੂੰ ਬਾਹਰ ਲੈ ਜਾ।" ਕਮਾਲ ਨੂੰ ਹੁਕਮ ਦਿਤਾ। ਅੰਦਰੋਂ ਕਮਰੇ ਦੇ ਭਿਤ ਜੋੜ ਦਿਤੇ। ਆਪ ਪੱਖੇ ਦੇ ਹੇਠਾਂ ਬੈਠ ਸਿਗਰਟ ਬਾਲ ਲਈ।

ਰਜ਼ਾ ਸਿਗਰਟ ਖ਼ਤਮ ਕਰਕੇ ਘਰੋਂ ਨਿਕਲ ਪਿਆ। ਪੰਜ ਦਾ ਵਕਤ। ਚਾਹ ਦੀ ਲੋੜ ਮਹਿਸੂਸ ਹੋਈ। ਸ਼ਾਮੀਂ ਬੜੀ ਵਾਰੀ ਸੇਠ ਦੇ ਘਰ ਚਾਹ ਹੋ ਜਾਂਦੀ ਸੀ। ਉਧਰ ਹੀ ਚਲਾ

ਗਿਆ। ਉਦਾਸੀ ਵੰਡਣ ਲਈ ਘਰ ਦੀ ਲੜਾਈ ਦਾ ਜ਼ਿਕਰ ਕਰ ਦਿਤਾ। ਸੇਠ ਨੇ ਹਮਦਰਦੀ ਜ਼ਾਹਿਰ ਕੀਤੀ, "ਤੂੰ ਜ਼ਿੰਦਗੀ ਭਰ ਦੀ ਮੁਸੀਬਤ ਸਹੇੜ ਲਈ। ਨਰਿੰਦਰ ਦੀ ਫ਼ੈਮਿਲੀ ਉਹਨੂੰ ਇਸ ਮੁਸੀਬਤ ਵਿਚ ਪਾਣ ਲਈ ਬੇਤਾਬ। ਉਹੀ ਹਾਲ ਮੇਰੇ ਫ਼ਾਦਰ ਦਾ।"

"ਕਿਧਰੇ ਚਲ ਕੇ ਗ਼ਮ ਗ਼ਲਤ ਕੀਤਾ ਜਾਏ।" ਰਜ਼ਾ ਨੇ ਆਪਣੀ ਮਰਜ਼ੀ ਦਸੀ, "ਨਰਿੰਦਰ ਜਾਂ ਤਿਵਾੜੀ ਹੁੰਦਾ ਤਾਂ ਅਜ ਬੀਅਰ ਪੀਂਦੇ। ਤੂੰ ਤੇ ਹੈ ਹੀ ਖੂਸਟ। ਚਲ, ਸਿਨੇਮਾ ਚਲ।"

ਸੇਠ ਨੂੰ ਸਿਨੇਮਾ ਦਾ ਵੀ ਸ਼ੌਕ ਨਹੀਂ, "ਅਠ ਵਜੇ ਵਾਰਡ ਵਿਚ ਰਾਊਂਡ ਲਈ ਜਾਣਾ ਹੈ। ਦੂਜੇ ਸ਼ੋ ਵਿਚ ਚਲ ਸਕਦੇ ਹਾਂ।"

"ਐਸੀ ਤੈਸੀ ਦੂਜੇ ਸ਼ੋ ਦੀ, 'ਪ੍ਰਿੰਸ' ਵਿਚ ਅੰਗਰੇਜ਼ੀ ਪਿਕਚਰ ਵੇਖਾਂਗਾ ਛੇ ਤੋਂ ਅੱਠ ਵਜੇ। ਰਾਊਂਡ ਅਠ ਨਹੀਂ, ਨੌਂ ਵਜੇ ਹੋ ਜਾਏਗਾ। ਕਿਹੜਾ ਸੀਰੀਅਸ ਕੇਸ ਹੈ।"

ਸੇਠ ਨੇ ਰਜ਼ਾ ਦੀ ਉਦਾਸੀ ਦਾ ਖ਼ਿਆਲ ਕਰਕੇ ਮੰਜ਼ੂਰ ਕਰ ਲਿਆ।

ਰਜ਼ਾ ਨੌ ਤਕ ਵਾਪਸ ਆਇਆ। ਗੇਤੀ ਪਲੰਘ ਤੇ ਉਸੇ ਤਰ੍ਹਾਂ ਪਈ ਸੀ। ਕਦਮਾਂ ਦੀ ਆਵਾਜ਼ ਨਾਲ ਸਿਸਕੀਆਂ ਸ਼ੁਰੂ। ਬੱਚੀ ਭੁਖੀ ਸੌਂ ਗਈ ਸੀ। ਕਮਾਲ ਵੀ ਊਂਘ ਰਿਹਾ ਸੀ। ਸ਼ਾਮ ਦੀ ਰੋਟੀ ਦੀ ਤਿਆਰੀ ਦਾ ਕੋਈ ਰੂਪ ਰੰਗ ਨਹੀਂ ਸੀ।

ਰਜ਼ਾ ਨੇ ਪਲ ਭਰ ਸੋਚ ਕੇ ਕਮਾਲ ਨੂੰ ਜਗਾਇਆ। ਕਟੋਰਦਾਨ ਅਤੇ ਇਕ ਗਲਾਸ ਨਾਲ ਲੈ ਲਿਆ। ਹਸਪਤਾਲ ਦੇ ਬਾਹਰ ਸ਼ਾਹਮੀਨਾ ਦੇ ਮਜ਼ਾਰ ਤੋਂ ਗੋਲ ਦਰਵਾਜ਼ੇ ਦੇ ਵਿਚਕਾਰ ਨਾਨਬਾਈਆਂ ਤੇ ਹਲਵਾਈਆਂ ਦੀਆਂ ਦੁਕਾਨਾਂ ਉਦੋਂ ਵੀ ਸਨ। ਗੋਲ ਦਰਵਾਜ਼ੇ ਤੇ ਸਭ ਕੁਝ ਮਿਲਦਾ ਸੀ। ਰਜ਼ਾ ਨੇ ਗਲਾਸ ਵਿਚ ਬੱਚੀ ਲਈ ਦੁੱਧ ਅਤੇ ਬਿਸਕੁਟ ਲੈ ਲਏ। ਕਟੋਰਦਾਨ ਵਿਚ ਗਰਮ ਗਰਮ ਰੋਟੀ ਅਤੇ ਸਬਜ਼ੀ ਭਰਵਾ ਲਈ।

ਘਰ ਵਾਪਸ ਆ ਬੱਚੀ ਨੂੰ ਬਿਸਕੁਟ ਖਵਾ ਕੇ ਦੁਧ ਪਿਆ ਦਿਤਾ। ਕਮਾਲ ਨੂੰ ਰੋਟੀ ਦੇ ਦਿਤੀ। ਗੇਤੀ ਨੂੰ ਸੁਣਾ ਕੇ ਕਮਾਲ ਨੂੰ ਕਿਹਾ, "ਇਕ ਪਲੇਟ ਵਿਚ ਰੋਟੀ ਸਬਜ਼ੀ ਪਾ ਕੇ ਦੂਜੀ ਪਲੇਟ ਨਾਲ ਕੱਜ ਕੇ ਉਨ੍ਹਾਂ ਦੇ ਸਿਰਹਾਣੇ ਕੁਰਸੀ ਤੇ ਰਖ ਦੇ। ਮੈਨੂੰ ਬੈਠਕ ਵਿਚ ਦੇ ਦੇ।" ਸਿਸਕੀਆਂ ਦੀ ਆਵਾਜ਼ ਆਉਂਦੀ ਰਹੀ। ਉਹਨੇ ਬੈਠਕ ਦਾ ਅੰਦਰਲਾ ਦਰਵਾਜ਼ਾ ਬੰਦ ਕਰ ਲਿਆ।

ਦੂਜੇ ਦਿਨ ਸਵੇਰੇ ਉਠ ਕੇ ਬਿਨਾਂ ਖੜਾਕ ਕੀਤਿਆਂ ਅੰਦਰ ਨਜ਼ਰ ਮਾਰੀ। ਗੇਤੀ ਸੁਤੀ ਹੋਈ ਸੀ, ਬੱਚੀ ਵੀ। ਸੱਤ ਦੇ ਬਾਅਦ ਫਿਰ ਝਾਕਿਆ। ਗੇਤੀ ਉਠ ਕੇ ਬੱਚੀ ਦਾ ਮੂੰਹ ਧੋ ਰਹੀ ਸੀ। ਉਹਦੇ ਸਿਰਹਾਣੇ ਰਖੀ ਰੋਟੀ ਉਵੇਂ ਹੀ ਪਈ ਸੀ। ਨਾਸ਼ਤੇ ਦੀ ਤਿਆਰੀ ਦੇ ਫਿਰ ਕੋਈ ਆਸਾਰ ਨਹੀਂ।

ਰਜ਼ਾ ਆਪਣੇ ਫ਼ੈਸਲੇ ਤੇ ਦ੍ਰਿੜ੍ਹ। ਕਪੜੇ ਬਦਲ ਕੇ ਕਮਾਲ ਨੂੰ ਆਵਾਜ਼ ਮਾਰ ਕੇ ਬਾਹਰ ਸੜਕ ਦੀਆਂ ਦੁਕਾਨਾਂ ਤਕ ਚਲਾ ਗਿਆ। ਇਕ ਵੱਡੀ ਡਬਲਰੋਟੀ, ਮੱਖਣ ਦੀ ਟਿੱਕੀ, ਗਾੜ੍ਹੇ ਮਿੱਠੇ ਦੁੱਧ ਦਾ ਡੱਬਾ ਅਤੇ ਬੱਚੀ ਲਈ ਗਰਮ ਉਬਲਿਆ ਦੁਧ ਲੈ ਆਇਆ। ਬੱਚੀ ਨੂੰ ਨਾਸ਼ਤਾ ਦਿਤਾ। ਬੱਚੀ ਨਾਲ ਲਾਡ ਨਾਲ ਬੋਲਿਆ, ਜਿਵੇਂ ਕੁਝ ਹੋਇਆ ਹੀ ਨਾ ਹੋਵੇ। ਕਮਾਲ ਨੂੰ ਸਦਿਆ, "ਇਹ ਤੇਰੇ ਲਈ, ਇਹ ਅੰਦਰ ਦੇ ਦੇ।" ਆਪ ਨਾਸ਼ਤਾ ਕਰ ਕੇ ਕਾਲਿਜ ਚਲਾ ਗਿਆ।

ਰਜ਼ਾ ਇਕ ਵਜੇ ਕੁਆਰਟਰ ਵਿਚ ਆਇਆ। ਬੈਠਕ ਦੀ ਕੁੰਡੀ ਕਮਾਲ ਨੇ ਖੋਲ੍ਹੀ, "ਰੋਟੀ ਬਣੀ ਹੈ ?" ਰਜ਼ਾ ਨੇ ਹੌਲੀ ਜਿਹੀ ਪੁਛਿਆ। ਕਮਾਲ ਨੇ ਗਰਦਨ ਹਿਲਾ ਕੇ 'ਹਾਂ' ਕੀਤੀ। ਰਜ਼ਾ ਮੂੰਹ ਹੱਥ ਧੋਣ ਗ਼ੁਸਲਖ਼ਾਨੇ ਵਿਚ ਗਿਆ। ਗੇਤੀ ਬੋਲੀ ਨਹੀਂ। ਬੈਠਕ ਵਿਚ ਫਿਰ ਆ ਕੇ ਰਜ਼ਾ ਨੇ ਆਵਾਜ਼ ਮਾਰੀ, "ਕਮਾਲ ਰੋਟੀ ਬਣੀ ਹੈ ਤੇ ਲੈ ਆ।"

ਰਜ਼ਾ ਖਾ ਚੁਕਿਆ ਤੇ ਬੋਲਿਆ, "ਕਮਾਲ, ਤਸ਼ਤਰੀਆਂ ਲੈ ਜਾ।" ਉਸ ਸ਼ਾਮ ਅਤੇ ਰਾਤ ਨੂੰ ਪਤੀ ਪਤਨੀ ਵਿਚ ਚੁਪ ਵਿਰੋਧ ਅਤੇ ਨਾਮਿਲਵਰਤਣ। ਰਜ਼ਾ ਸਵੇਰੇ ਨਾਸ਼ਤੇ ਦੇ ਬਾਅਦ ਕਾਲਿਜ ਜਾ ਰਿਹਾ ਸੀ। ਕਮਾਲ ਪਾਨ ਲੈ ਆਇਆ। ਭਿਤ ਦੇ ਪਿਛੋਂ ਰੋ ਰੋ ਕੇ ਬੈਠੇ ਗਲੇ ਦੀ ਆਵਾਜ਼, "ਆਪਣੇ ਮਾਲਕ ਨੂੰ ਕਹਿ ਦੇ ਅਸੀਂ ਵਜ਼ੀਰਗੰਜ ਜਾ ਰਹੇ ਹਾਂ। ਸਵਾਰੀ ਮੰਗਵਾ ਦੇਣ।"

ਰਜ਼ਾ ਨੇ ਕਮਾਲ ਨੂੰ ਉਤਰ ਦਿਤਾ, "ਕਹਿ ਦੇ ਮੈਨੂੰ ਦੁਪਹਿਰ ਤਕ ਫ਼ੁਰਸਤ ਨਹੀਂ। ਦੁਪਹਿਰੀਂ ਵੀ ਨਾ ਮਿਲਵਰਤਣ। ਰੋਟੀ ਉਹਦੇ ਲਈ ਬੈਠਕ ਵਿਚ ਹੀ ਆ ਗਈ। ਉਹਨੇ ਫੈਸਲਾ ਕਰ ਲਿਆ : ਜਾਂ ਤੇ ਸੁਧਰੇਗੀ ਜਾਂ ਮਾਂ ਦੇ ਕੋਲ ਰਵ੍ਹੇਗੀ। ਚਿੰਤਾ—ਬੱਚਿਆਂ ਦਾ ਕੀ ਹੋਏਗਾ! ਖ਼ੈਰ, ਦੇਖਿਆ ਜਾਏਗਾ!

ਪੰਜ ਵਜੇ ਆਇਆ ਤਾਂ ਫਿਰ ਬੈਠਕ ਦੀ ਕੁੰਡੀ ਕਮਾਲ ਨੇ ਖੋਲ੍ਹੀ। ਸੇਠ ਦੇ ਘਰ ਚਾਹ ਪੀ ਕੇ ਅਖ਼ਬਾਰ ਲੈ ਲਿਆ ਸੀ। ਕਮਾਲ ਨੂੰ ਬੁਲਾ ਕੇ ਨਾਦਿਰਾ ਨੂੰ ਬੁਲਵਾ ਲਿਆ। ਬੱਚੀ ਬਹੁਤ ਪਿਆਰਾ ਤੁਤਲਾਂਦੀ ਸੀ। ਤੋਤੇ ਵਾਂਗ ਉਹੀ ਗੱਲ ਘੜੀ ਘੜੀ। ਰਜ਼ਾ ਅਖ਼ਬਾਰ ਤੇ ਨਜ਼ਰ ਜਮਾਈ ਉਹਨੂੰ ਜਵਾਬ ਦੇ ਰਿਹਾ ਸੀ। ਕੁਝ ਚਿਰ ਬਾਅਦ ਕਮਾਲ ਚੀਨੀ ਦੇ ਪਿਆਲੇ ਵਿਚ ਚਾਹ ਲੈ ਆਇਆ। ਰਜ਼ਾ ਦੀ ਮਰਜ਼ੀ ਨਹੀਂ ਸੀ। ਪਰ ਸੁਲਹ ਦੇ ਸੁਨੇਹੇ ਦਾ ਨਿਰਾਦਰ ਨਾ ਕਰਨ ਲਈ ਅਖ਼ਬਾਰ ਵੇਖਦਾ ਘੁੱਟ ਭਰਨ ਲੱਗਾ। ਅੰਦਰੋਂ ਗੇਤੀ ਦੀ ਆਵਾਜ਼, "ਕਮਾਲ ਪੁਛੋ ਸ਼ਾਮ ਹੋ ਰਹੀ ਏ। ਵਜ਼ੀਰਗੰਜ ਜਾਣ ਲਈ ਸਵਾਰੀ ਕਦੋਂ ਆਏਗੀ ?"

ਰਜ਼ਾ ਨੇ ਸਖ਼ਤੀ ਨਾਲ ਜਵਾਬ ਦਿਤਾ, "ਕਹਿ ਦੇ ਗਲੀ ਤਕ ਮੈਂ ਛੱਡ ਆਵਾਂਗਾ, ਪਰ ਫਿਰ ਬੁਲਾਣ ਜਾਂ ਲਿਆਣ ਕੋਈ ਨਹੀਂ ਜਾਏਗਾ।"

ਅੰਦਰੋਂ ਚੁਪ!

ਰਜ਼ਾ ਨੇ ਅੱਧੇ ਘੰਟੇ ਚਾਲ੍ਹੀ ਮਿੰਟ ਬਾਅਦ ਕਮਾਲ ਨੂੰ ਬੁਲਾਇਆ, "ਨਾਦਿਰਾ ਦੇ ਕਪੜੇ ਬਦਲਵਾ ਦੇ। ਇਹਨੂੰ ਬਾਹਰ ਮੱਦੀ ਦੇ ਨਾਲ ਖੇਡਣ ਲੈ ਜਾ।" ਆਪ ਬਾਹਰ ਨਿਕਲ ਗਿਆ।

ਰਜ਼ਾ ਨੌਂ ਤਕ ਪਰਤਿਆ। ਇਸ ਵੇਲੇ ਅਕਸਰ ਵਿਹੜੇ ਵਿਚ ਬੈਠ ਰੋਟੀ ਤੋਂ ਪਹਿਲਾਂ ਬੀਵੀ ਨਾਲ ਦੋ ਚਾਰ ਗੱਲਾਂ ਕਰਦਾ ਸੀ। ਹੁਣ ਬੋਲ ਚਾਲ ਬੰਦ। ਮੇਜ਼ ਤੇ ਬੱਤੀ ਜਗਾ ਕੇ ਕਿਤਾਬ ਕਾਗ਼ਜ਼ ਉਲਟਣ ਪਲਟਣ ਲੱਗਾ। ਕਮਾਲ ਨੇ ਆ ਕੇ ਖਾਣ ਲਈ ਕਿਹਾ। ਮੰਜੀ ਦੇ ਸਾਹਮਣੇ ਤਿਪਾਈ ਸੀ। ਰਜ਼ਾ ਮੰਜੀ ਤੇ ਬੈਠ ਗਿਆ। ਕਮਾਲ ਨੇ ਤਿਪਾਈ ਤੇ ਰੋਟੀ ਰਖ ਦਿਤੀ। ਗੇਤੀ ਨਾ ਸਾਹਮਣੇ ਆਈ ਨਾ ਬੋਲੀ। ਰਜ਼ਾ ਖਾ ਚੁਕਿਆ ਤੇ ਪਾਨ ਵੀ ਕਮਾਲ ਨੇ ਪੇਸ਼ ਕੀਤਾ। ਰਜ਼ਾ ਕੁਝ ਦੇਰ ਲਈ ਘੁੰਮਣ ਚਲਾ ਗਿਆ। ਸਾਢੇ ਨੌਂ ਵਜੇ ਦੇ ਬਾਅਦ ਆਇਆ। ਪਿਛਲੀਆਂ ਦੋ ਰਾਤਾਂ ਵਾਂਗ ਆਪਣੇ ਲਈ ਮੰਜੀ ਬੈਠਕ ਵਿਚ ਡਾਹ ਲਈ। ਪੜ੍ਹਨ ਲਈ ਮੇਜ਼ ਕੋਲ ਜਾ ਬੈਠਾ। ਧਿਆਨ ਕਿਤਾਬ ਵਿਚ ਲੱਗ ਗਿਆ।

ਰਜ਼ਾ ਨੇ ਪੜ੍ਹਦਿਆਂ ਪੜ੍ਹਦਿਆਂ ਕੰਨਾਂ ਕੋਲ ਸਿਸਕੀਆਂ ਸੁਣੀਆਂ। ਕਨਖੀਆਂ ਨਾਲ ਵੇਖਿਆ, ਉਹਦੇ ਖਬੇ ਪਾਸੇ ਮੇਜ਼ ਤੇ ਮਾਸ ਸਬਜ਼ੀ ਕਟਣ ਵਾਲੀ ਵਡੀ ਛੁਰੀ ਸੀ। ਮੁੜ ਕੇ ਵੇਖਿਆ, ਹੇਠਾਂ ਫ਼ਰਸ਼ ਤੇ ਬੈਠੀ ਗੇਤੀ ਦੁਪੱਟੇ ਨਾਲ ਕਜੇ ਸਿਰ ਮੂੰਹ ਗੋਡਿਆਂ ਵਿਚ ਦੇ ਸੁਬਕ ਰਹੀ ਸੀ।

"ਕੀ ਹੈ ?"

ਗੇਤੀ ਹੋਰ ਜ਼ੋਰ ਨਾਲ ਰੋਈ। ਰਜ਼ਾ ਨੇ ਉਹਦੇ ਸਿਰ ਤੇ ਹਥ ਰਖਿਆ, "ਦਸ ਕੀ ਗੱਲ ਹੈ ?"

ਗੇਤੀ ਨੇ ਫਵਕ ਕੇ ਸਿਰ ਫ਼ਰਸ਼ ਤੇ ਦੇ ਮਾਰਿਆ। ਰਜ਼ਾ ਦਾ ਹਠ ਟੁਟ ਗਿਆ। ਕੁਰਸੀ ਤੋਂ ਉਠ ਕੇ ਗੇਤੀ ਨੂੰ ਬਾਂਹ ਤੋਂ ਖਿਚਿਆ, "ਇਥੇ ਆ ਕੇ ਦਸ।" ਮੰਜੀ ਤੇ ਬੈਠ ਗਿਆ। ਗੇਤੀ ਨੇ ਮੰਜੀ ਨੇੜੇ ਫ਼ਰਸ਼ ਤੇ ਬੈਠ ਕੇ ਸਿਰ ਰਜ਼ਾ ਦੇ ਗੋਡਿਆਂ ਤੇ ਰਖ ਦਿਤਾ। ਗੇਤੀ ਰੋਂਦੀ ਰਹੀ।

ਰਜ਼ਾ ਨੇ ਪੁਛਿਆ, "ਆਖ਼ਿਰ ਕੁਝ ਬੋਲੇਂਗੀ ?"

"ਮੈਨੂੰ ਹਲਾਲ ਕਰ ਦੇ।"

"ਕੀ ਮਤਲਬ ?"

"ਮੈਨੂੰ ਹਲਾਲ ਕਰ ਦੇ।" ਤਿੰਨੋ ਵਾਰੀ ਉਹੀ ਲਫ਼ਜ਼।

"ਮੈਂ ਕੋਈ ਜੱਲਾਦ ਹਾਂ ?"

"ਹੋਰ ਕੀ ਹੋ।" ਗੇਤੀ ਨੇ ਸਿਸਕਦਿਆਂ ਕਿਹਾ, "ਮੈਨੂੰ ਮਾਰ ਤੇ ਸਕਦੇ ਹੋ : ਇਹ ਨਹੀਂ ਕਹਿ ਸਕਦੇ, ਕਿ ਇਥੋਂ ਨਹੀਂ ਜਾ ਸਕਦੀ। ਕਹਿ ਦਿਤਾ ਚਲੀ ਜਾ। ਕੋਈ ਬੁਲਾਣ ਜਾਂ ਲਿਆਉਣ ਨਹੀਂ ਜਾਏਗਾ।......ਕਤਲ ਕਿਉਂ ਨਹੀਂ ਕਰ ਦੇਂਦੇ। ਡਾਕਟਰਾਂ ਨੂੰ ਤੇ ਬਹੁਤ ਜ਼ਹਿਰ ਪਤਾ ਹੁੰਦੇ ਨੇ। ਲਿਆ ਦਿਉ, ਤੁਹਾਡੇ ਸਾਹਮਣੇ ਖਾ ਲਵਾਂ।"

ਰਜ਼ਾ ਤੇ ਗੇਤੀ ਵਿਚ ਸੁਲਹ ਹੋ ਗਈ, ਰਜ਼ਾ ਨੂੰ ਲੱਗਾ, ਘਟਨਾ ਦਾ ਪ੍ਰਭਾਵ ਗੇਤੀ ਦੇ ਤੌਰ ਤਰੀਕੇ ਤੇ ਚੰਗਾ ਪਿਆ, ਪਹਿਲਾਂ ਤੋਂ ਵਧੇਰੇ ਸੰਤੁਸ਼ਟ ਖ਼ੁਸ਼। ਉਹਨੂੰ ਰਜ਼ਾ ਵਧੇਰੇ ਚੰਗਾ ਮਰਦ ਜਾਪਣ ਲੱਗ ਪਿਆ ਸੀ।

ਮਹੀਨੇ ਭਰ ਬਾਅਦ ਰਜ਼ਾ ਨੇ ਪ੍ਰਸਤਾਵ ਪੇਸ਼ ਕੀਤਾ : ਰਾਤੀਂ ਦਸ ਵਜੇ ਦੇ ਬਾਅਦ ਕਾਲਿਜ-ਹਸਪਤਾਲ ਵਿਚ ਸੜਕਾਂ ਸੁੰਨੀਆਂ ਹੋ ਜਾਂਦੀਆਂ ਹਨ। ਤੈਨੂੰ ਖੁਲ੍ਹੀ ਹਵਾ ਵਿਚ ਘੁਮਾ ਲਿਆਇਆ ਕਰਾਂ, ਪਰ ਬੁਰਕਾ ਪਾਏਂਗੀ ਤੇ ਮੈਂ ਨਾਲ ਨਹੀਂ ਚਲਣਾ, ਮੈਨੂੰ ਆਪਣੇ ਆਪ ਨੂੰ ਅਹਿਮਕ ਬਣਾਉਣਾ ਮੰਜ਼ੂਰ ਨਹੀਂ......ਗੇਤੀ ਮੰਨ ਗਈ।

ਰਾਤੀਂ ਦਸ ਵਜੇ ਸੜਕਾਂ ਸੁੰਨੀਆਂ ਹੋ ਜਾਂਦੀਆਂ। ਗੇਤੀ ਸਾੜ੍ਹੀ ਬੰਨ੍ਹ ਕਦੀ ਗਰਾਰੇ ਕੁੜਤੇ ਦੁਪੱਟੇ ਵਿਚ ਰਜ਼ਾ ਦੇ ਨਾਲ ਪੈਥਾਲੋਜੀ ਬਲਾਕ, ਕਨਵੈਨੇਸ਼ਨ ਹਾਲ, ਐਡਮਿਨਿਸਟ੍ਰੇਸ਼ਨ ਬਲਾਕ ਵਗੈਰਾ ਵਲ ਘੁੰਮ ਆਉਂਦੀ। ਗੇਤੀ ਦੇ ਮਨ ਵਿਚ ਹਸਪਤਾਲ ਦੀਆਂ ਮਿਸੀਆ ਨਰਸਾਂ ਨੂੰ ਵੇਖਣ ਦੀ ਬੜੀ ਉਤਸੁਕਤਾ ਸੀ। ਆਖ਼ਿਰ ਸੜਕ ਤੇ ਦਿਸ ਪਈ। "ਹਾਇ ਬਹੁਤ ਸੋਹਣੀ ਤੇ ਕੀ ਏ, ਰੰਗ ਜ਼ਰੂਰ ਅੰਡੇ ਵਾਂਗ ਚਿੱਟਾ ਏ। ਇਹੋ ਜਿਹੀ ਨੰਗੀ ਧੜੰਗੀ ਪੋਸ਼ਾਕ, ਗੋਡਿਆਂ ਤਕ ਘਗਰੀ। ਬਾਹਾਂ ਗਰਦਨ, ਚੇਹਰਾ ਸਭ ਨੰਗੇ......ਇਨ੍ਹਾਂ ਨੂੰ ਕਾਹਲ ਨਹੀਂ ਪੈਂਦੀ ?"

"ਸੁਣਿਆ ਏ ਜਵਾਨ ਨੰਗੇ ਮਰਦਾਂ ਤੋਂ ਵੀ ਨਹੀਂ ਡਰਦੀਆਂ।"

"ਤੇਰਾ ਬੇਟਾ ਮਰਦ ਨਹੀਂ ਹੈ ? ਉਹਨੂੰ ਨਹੀਂ ਨੁਹਾਂਦੀ ਧੁਆਂਦੀ ?"

"ਹਾਇ, ਬੱਚਾ ਤੇ ਜਵਾਨ ਮਰਦ ਇਕ ਗੱਲ ਹੈ। ਮਰਦਾਂ ਦਾ ਕੀ ਯਕੀਨ।" ਤਾਅਨੇ ਨਾਲ, "ਕਦੋਂ ਗੁਸਾ ਆ ਜਾਏ।"

"ਉਂਜ ਬੀਮਾਰਾਂ ਦਾ ਬਦਨ ਪੂੰਝਦੀਆਂ ਹਨ। ਲੋੜ ਪਏ ਤੇ ਬਿਸਤਰੇ ਤੇ ਪਸ਼ਾਬ ਟੱਟੀ ਕਰਵਾ ਦੇਂਦੀਆਂ ਹਨ, ਪਰ ਜ਼ਰਾ ਇਧਰ ਉਧਰ ਹੱਥ ਚਲਾਣ ਤਾਂ ਥੱਪੜ ਵੀ ਲਾ ਦੇਣ। ਵੇਖਿਆ ਨਹੀਂ ਕਿਹੋ ਜਿਹੀਆਂ ਬਾਹਾਂ, ਹੱਥ ਨੇ ਇਨ੍ਹਾਂ ਦੇ।"

ਰਜ਼ਾ ਸ਼ੌਕ ਨਾਲ ਚਾਹ ਦਾ ਸੋਹਣਾ ਜਿਹਾ ਸੈਟ ਲੈ ਆਇਆ ਸੀ। ਗੇਤੀ ਨੂੰ ਚੰਗੀ ਤਰ੍ਹਾਂ ਚਾਹ ਬਣਾਉਣੀ ਸਿਖਾ ਦਿਤੀ। ਰਜ਼ਾ ਸੇਠ ਦੇ ਘਰ ਹਮੇਸ਼ਾ ਚਾਹ ਪੀਂਦਾ ਰਿਹਾ ਸੀ। ਮਿਸ਼ਰਾ ਦੇ ਘਰ ਵੀ ਮੱਦੀ ਦੇ ਜਨਮ ਦਿਨ ਤੇ ਪੀ ਚੁਕਾ ਸੀ, ਚਾਹੁੰਦਾ ਸੀ, ਲੋਕਾਂ ਨੂੰ ਆਪਣੇ ਘਰ ਵੀ ਚਾਹ ਪਿਆਏ। ਗੇਤੀ ਚਾਹ ਬਣਾ ਕੇ ਬੈਠਕ ਵਿਚ ਭਿਜਵਾ ਸਕਦੀ ਸੀ। ਪਰ ਚਾਹ ਦੇ ਵੇਲੇ ਸੇਠ ਜਾਂ ਮਿਸ਼ਰੇ ਦੇ ਸਾਹਮਣੇ ਨੰਗੇ ਮੂੰਹ ਬੈਠੀ ਰਹਿਣਾ ਉਹਦੇ ਵਸ ਦਾ ਨਹੀਂ ਸੀ। ਖ਼ਿਆਲ ਨਾਲ ਹੀ ਉਹਦੇ ਹੱਥ ਪੈਰ ਕੰਬਣ ਲਗਦੇ। ਰਜ਼ਾ ਦੇ ਸਾਹਮਣੇ ਮਜਬੂਰੀ ਜ਼ਾਹਿਰ ਕੀਤੀ, "ਇਹ ਮੇਰੇ ਵਸ ਦਾ ਨਹੀਂ। ਮੇਰੇ ਚਿਹਰੇ ਤੇ ਨਕਾਬ ਨਾ ਹੋਵੇ, ਕੋਈ ਮਰਦ ਮੇਰੇ ਵਲ ਦੇਖੇ ਤਾਂ ਚਿਹਰੇ ਤੋਂ ਚਿਣਗਾਂ ਫੁੱਟਣ ਲੱਗ ਪੈਂਦੀਆਂ ਹਨ......।"

"ਜਿਨ੍ਹਾਂ ਮਰਦਾਂ ਨੂੰ ਤੂੰ ਚਿਕ ਜਾਂ ਭਿਤ ਦੇ ਉਹਲਿਉਂ ਵੇਖਦੀ ਹੈਂ, ਉਨ੍ਹਾਂ ਨੂੰ ਵੀ ਤੇ ਚਿਣਗਾਂ ਫੁਟਦੀਆਂ ਹੋਣਗੀਆਂ ?"

"ਉਨ੍ਹਾਂ ਨੂੰ ਕੀ ਪਤਾ ਕਿ ਉਨ੍ਹਾਂ ਨੂੰ ਕਿਸੇ ਨੇ ਵੇਖਿਆ।"

"ਤੈਨੂੰ ਵੀ ਕੋਈ ਚੋਰੀ ਛੁਪੇ ਵੇਖੇ ਤਾਂ ਕੀ ਇਤਰਾਜ਼ ?"

"ਕਿਸ ਤਰ੍ਹਾਂ ਵੇਖ ਲਏ ?" ਗੇਤੀ ਨੇ ਅੰਗੂਠਾ ਵਿਖਾ ਦਿਤਾ, "ਮੈਂ ਅਜਿਹੀ ਬੇਖ਼ਬਰ ਨਹੀਂ ਰਹਿੰਦੀ। ਫਿਰ ਮਰਦਾਂ ਦੀ ਖਲ ਵੀ ਸਖ਼ਤ, ਉਨ੍ਹਾਂ ਤੇ ਨਜ਼ਰ ਦਾ ਅਸਰ ਨਹੀਂ ਹੁੰਦਾ ਹੋਣਾ। ਤੁਹਾਡੇ ਕਹਿਣ ਤੇ ਮੈਂ ਖੁਲ੍ਹੇ ਮੂੰਹ ਤੁਹਾਡੇ ਦੋਸਤਾਂ ਦੇ ਸਾਹਮਣੇ ਬੈਠ ਜਾਵਾਂ ਅਤੇ ਇਹ ਕਮਾਲ ਮੇਰੀ ਅੰਮੀ ਨੂੰ ਦਸ ਦੇਵੇਂ।"

ਗੇਤੀ ਬਹੁਤ ਸਹਿਣ ਲੱਗ ਪਈ ਸੀ। ਫਿਰ ਵੀ ਦਸੰਬਰ ਦੇ ਸ਼ੁਰੂ ਵਿਚ ਉਹਨੇ ਇਕ ਸ਼ਾਮ ਰਜ਼ਾ ਨੂੰ ਘਰ ਆਉਂਦਿਆਂ ਚਿਕ ਦੇ ਉਹਲਿਉਂ ਮਿਸਿਜ਼ ਮਿਸ਼ਰਾ ਨਾਲ ਬਹੁਤ ਹਸਦਿਆਂ ਬੋਲਦਿਆਂ ਵੇਖ ਲਿਆ।

ਰਜ਼ਾ ਇਕੱਲਾ ਸੀ। ਗੇਤੀ ਦੋਹਾਂ ਲਈ ਚਾਹ ਲੈ ਆਈ। ਬੋਲੀ, "ਮੇਰੀ ਗੱਲ ਦਾ ਗੁਸਾ ਨਾ ਕਰਨਾ। ਤੁਹਾਡੇ ਕੋਲੋਂ ਕੁਝ ਛੁਪਾ ਕੇ ਰਖਾਂ ਤੇ ਗੁਨਹਗਾਰ। ਮੈਨੂੰ ਤੁਹਾਡੇ ਤੇ ਯਕੀਨ ਹੈ, ਪਰ ਦੂਜੀਆਂ ਜ਼ਨਾਨੀਆਂ ਤੁਹਾਡੇ ਨਾਲ ਹਸਦੀਆਂ ਬੋਲਦੀਆਂ ਨੇ ਤਾਂ ਮੇਰੇ ਕਲੇਜੇ ਤੇ ਛੁਰੀ ਚਲ ਜਾਂਦੀ ਹੈ।"

"ਮੇਰੇ ਤੇ ਯਕੀਨ ਹੋਵੇ ਤਾਂ ਬੇਫ਼ਿਕਰ ਰਹਿਣਾ।" ਰਜ਼ਾ ਨੇ ਟਾਲ ਦਿਤਾ, "ਤੂੰ ਸਭ ਦੇ ਹਿਜਾਬ ਦੀ ਜ਼ਿੰਮੇਵਾਰ ਨਹੀਂ।"

... ... ...

ਨਵੰਬਰ ਅੱਧਾ ਬੀਤ ਚੁਕਾ ਸੀ। ਰਜ਼ਾ ਚਾਰ ਦੇ ਲਗਭਗ ਲੈਬਾਰਟਰੀ ਤੋਂ ਵਾਪਸ ਆ ਰਿਹਾ ਸੀ। ਸੇਠ ਦੇ ਕੁਆਰਟਰ ਵਿਚ ਅੰਦਰ ਸਾਈਕਲ ਦੇ ਨੇੜੇ ਖੰਭੇ ਨਾਲ ਟਿਕੀ ਲੇਡੀ ਸਾਈਕਲ ਦੇਖ ਕੇ ਅੰਦਾਜ਼ਾ—ਅਮਿਤ ! ਅਮਿਤ ਭੈਣ ਦੀ ਸਾਈਕਲ ਤੇ ਆਉਂਦਾ ਸੀ। ਅਵਾਜ਼ ਮਾਰ ਲਈ, "ਹੈਲੋ ਸੇਠ, ਅਮਿਤ ਪੰਡਿਤ ਆਏ ਹਨ ?"

"ਕਮ ਇਨ !" ਸੇਠ ਦੇ ਉਤਰ ਦੇ ਨਾਲ ਹੀ ਰਜ਼ਾ ਨੇ ਬੈਠਕ ਦੀ ਚਿਕ ਚੁਕ ਕੇ ਅੰਦਰ ਕਦਮ ਰਖਿਆ, ਤ੍ਰਭਕ ਗਿਆ ਸੇਠ ਦੇ ਸਾਹਮਣੇ ਕੁਰਸੀ ਤੇ ਜਵਾਨ ਕੁੜੀ। ਕੁੜੀ ਦੀਆਂ ਅੱਖਾਂ ਝੁਕੀਆਂ, ਗੋਡਿਆਂ ਤੇ ਰਖੀ ਨੋਟ-ਬੁਕ ਅਤੇ ਕਿਤਾਬ ਨੂੰ ਦੋਹਾਂ ਹੱਥਾਂ ਨਾਲ ਦਬਾਈ। ਚਿਹਰਾ ਗੁਲਾਬੀ, ਓਪਰੇ ਦੇ ਆ ਜਾਣ ਨਾਲ ਸ਼ਰਮ ਜਾਂ ਬਾਤਚੀਤ ਵਿਚ ਭਾਵ ਦੇ ਆਵੇਗ ਨਾਲ ਸੇਠ ਦੇ ਚਿਹਰੇ ਅਤੇ ਅੱਖਾਂ ਵਿਚ ਵੀ ਓਹੀ ਉਤੇਜਨਾ।

"ਆਈ ਐਮ ਸੌਰੀ !" ਰਜ਼ਾ ਸੰਕੋਚ ਨਾਲ ਪਿਛੇ ਹਟ ਗਿਆ, "ਮੈਂ ਸਮਝਿਆ ਅਮਿਤ ਆਇਆ ਹੈ।"

"ਕਮ ਇਨ, ਕਮ ਇਨ, ਇਹੋ ਜਿਹੀ ਕੋਈ ਗੱਲ ਨਹੀਂ।" ਸੇਠ ਬੋਲਿਆ, "ਅਮਿਤ ਦੀ ਭੈਣ ਮਿਸ ਉਸ਼ਾ ਪੰਡਿਤ।"

ਰਜ਼ਾ ਨੇ ਉਸ਼ਾ ਵਲ ਗਰਦਨ ਨੀਵੀਂ ਕਰਕੇ ਅਭਿਵਾਦਨ ਕੀਤਾ, "ਮੈਂ ਤੇ ਐਵੇਂ ਹੀ ਆ ਗਿਆ। ਕੋਈ ਕੰਮ ਨਹੀਂ, ਫਿਰ ਆ ਜਾਵਾਂਗਾ।" ਝਟ ਬਾਹਰ ਨਿਕਲ ਗਿਆ।

ਅਜੀਬ ਸ਼ਖ਼ਸ !......ਰਜ਼ਾ ਨੇ ਸੋਚਿਆ : ਕੁੜੀ ਸ਼ਰਮਾ ਰਹੀ ਹੈ, ਇਹ ਖੋਤਾ ਕਹੀ ਜਾ ਰਿਹਾ ਏ, 'ਕਮ ਇਨ ਕਮ ਇਨ'। ਆਪਣੀ ਸਫ਼ਾਈ ਦੇਣ ਲਈ ਕਿ ਉਹਨੂੰ ਝਿਜਕਣ ਦਾ ਕੋਈ ਕਾਰਣ ਨਹੀਂ। ਰਜ਼ਾ ਨੇ ਉਸ਼ਾ ਨੂੰ ਪਛਾਣ ਲਿਆ ਸੀ : ਵਾਰਡ ਵਿਚ ਪੰਡਿਤ ਨੂੰ ਹਮਦਰਦੀ ਸੇਵਾ ਦੀ ਗੱਲ ਕਰਨ ਗਿਆ ਸੀ ਉਦੋਂ ਦੇਖਿਆ ਸੀ। ਇਕ ਵਾਰ ਹੋਰ ਸੇਠ ਦੇ ਨਾਲ ਹਾਲ ਚਾਲ ਪੁਛਣ ਕੰਧਾਰੀਬਾਗ ਗਲੀ ਵੀ ਚਲਾ ਗਿਆ ਸੀ।......ਇਹ ਬ੍ਰਹਮਚਾਰੀ ਤੇ ਸੋਸ਼ਲਿਜ਼ਮ ਹੀ ਪੜ੍ਹਾਂਦਾ ਹੋਵੇਗਾ। ਲਗਦਾ ਹੈ, ਕੁੜੀ ਦਾ ਮਨ ਆ ਗਿਆ। ਹਿੰਮਤ ਵੇਖੋ, ਇਥੇ ਤਕ ਆ ਪਹੁੰਚੀ। ਕਹਿ ਰਿਹਾ ਸੀ ਕੁੜੀ ਦੀ ਮੰਗਣੀ ਕਿਸੇ ਪੀ. ਸੀ. ਐਸ. ਨਾਲ ਹੋ ਚੁਕੀ ਹੈ।

ਰਜ਼ਾ ਆਪਣੀ ਬੈਠਕ ਵਿਚ ਗੋਤੀ ਦੇ ਨਾਲ ਚਾਹ ਪੀ ਰਿਹਾ ਸੀ। ਸੇਠ ਸਾਹਮਣੇ ਹਸਨ ਜ਼ਹੀਰ ਵਲ ਜਾਂਦਾ ਵਿਖਾਈ ਦਿਤਾ। ਜ਼ਹੀਰ ਤੋਂ ਸਾਈਕਲ ਲੈ ਕੇ ਆ ਗਿਆ। ਉਠ ਕੇ ਚਿਕ ਪਿਛੋਂ ਵੇਖਿਆ, ਸੇਠ ਉਸ਼ਾ ਦੇ ਨਾਲ ਜਾ ਰਿਹਾ ਸੀ।......ਪੱਠਾ ਛੁਪਿਆ ਰੁਸਤਮ ਹੈ। ਰੋਮਾਂਸ ਕਰਦਾ ਰਿਹਾ ਸਾਡੇ ਤੋਂ ਛੁਪ ਕੇ।......ਵਾਪਸ ਆਣ ਦਿਉ।

ਸੇਠ ਨੂੰ ਵਾਪਸ ਆਉਂਦਿਆਂ ਦੇਰ ਨਾ ਲੱਗੀ। ਸਾਈਕਲ ਜ਼ਹੀਰ ਨੂੰ ਦੇ ਕੇ ਉਹਨੇ ਰਜ਼ਾ ਦੇ ਬਰਾਂਡੇ ਵਿਚ ਵਾਜ ਮਾਰੀ, "ਰਜ਼ਾ ਭਾਈ !" ਰਜ਼ਾ ਦੇ ਮਨ ਵਿਚ ਵੀ ਖੁਤਖੁਤੀ। ਸੇਠ ਦੇ ਨਾਲ ਉਸੇ ਵੇਲੇ ਚਲਾ ਗਿਆ।

"ਅਮਰ, ਤੂੰ ਅਜੀਬ ਅਹਿਮਕ ਏਂ।" ਰਜ਼ਾ ਨੇ ਡਾਂਟਿਆ, "ਉਹ ਬੈਠੀ ਸੀ ਤੇ ਕਿਉਂ ਕਿਹਾ, ਕਮ ਇਨ ? ਮੈਂ ਅਮਿਤ ਦੇ ਖ਼ਿਆਲ ਨਾਲ ਆ ਗਿਆ ਸਾਂ।"

"ਤਾਂ ਕੀ ਹੋਇਆ।"

"ਉਹ ਤੇ ਬਹੁਤ ਐਕਸਾਈਟਡ ਸੀ, ਸ਼ਰਮਾ ਗਈ।"

"ਹਾਂ ਐਕਸਾਈਟਡ ਤੇ ਸੀ । ਬਹੁਤ ਪ੍ਰੇਸ਼ਾਨੀ ਹੈ ਤੁਸੀਂ ਰਾਇ ਦਿਉ, ਹੋ ਸਕੇ ਤੇ ਮਦਦ ਕਰੋ । ਉਹ ਪਾਰਟੀ ਦੇ ਕੰਮ ਵਿਚ ਇਨਟਰੈਸਟ ਲੈਣਾ ਚਾਹੁੰਦੀ ਏ ।"

"ਉਹ ਤੇ ਤੂੰ ਪਹਿਲਾਂ ਹੀ ਦਸ ਚੁਕਿਆ ਏਂ । ਤੂੰ ਉਨ੍ਹਾਂ ਦੇ ਘਰ ਜਾਂਦਾ ਸੈਂ । ਤੇਰੇ ਲਈ ਮੋਟਰ-ਸਾਈਕਲ ਤੇ ਉਥੇ ਹੋ ਆਉਣਾ ਮਾਮੂਲੀ ਗੱਲ । ਉਸ ਗ਼ਰੀਬ ਨੂੰ ਏਨੀ ਦੂਰ ਸਾਈਕਲ ਤੇ ਬੁਲਾਇਆ ।"

"ਬੁਲਾਇਆ ਨਹੀਂ ਪਰ ਮੇਰਾ ਉਥੇ ਜਾਣਾ ਠੀਕ ਨਹੀਂ । ਉਹ ਫਿਰ ਦਸਾਂਗਾ । ਸੋਸ਼ਲਿਜ਼ਮ ਦੀ ਬਾਰੇ ਸਟੱਡੀ ਕਰਨਾ ਚਾਹੁੰਦੀ ਏ । ਕਾਜ਼ ਲਈ ਕੰਮ ਕਰਨ ਦਾ ਇਰਾਦਾ ਵੀ ਹੈ । ਉਹਦੇ ਪੇਰੈਂਟਸ ਵਿਘਨ ਪਾ ਰਹੇ ਨੇ ।"

"ਤੈਨੂੰ ਕੀ ਉਮੀਦ ਸੀ ? ਤੂੰ ਦਸਿਆ ਸੀ, ਕਿਸੇ ਪੀ. ਸੀ. ਐਸ. ਅਫ਼ਸਰ ਦੀ ਮੰਗੇਤਰ ਹੈ । ਲੱਤ ਵਿਚ ਸੱਟ ਆਉਣ ਨਾਲ ਵਿਆਹ ਪੋਸਟਪੋਨ ਹੋ ਗਿਆ । ਮੈਂ ਕਿਹਾ ਸੀ, ਇੰਮਪੀਰੀਅਲਇਸਟ ਸਰਕਾਰ ਦੇ ਅਫ਼ਸਰ ਦੀ ਬੀਵੀ ਨੂੰ ਸੋਸ਼ਲਿਜ਼ਮ ਨਾਲ ਕਿਵੇਂ ਵਾਸਤਾ ਰਹਿ ਸਕੇਗਾ । ਮੈਨੂੰ ਉਮੀਦ ਸੀ, ਸੋਸ਼ਲਿਜ਼ਮ ਦੀ ਲਗਨ ਵਿਚ ਸਭ ਹਾਲਾਤ ਦਾ ਮੁਕਾਬਲਾ ਕਰ ਲਏਗੀ । ਖ਼ਾਵਿੰਦ ਤੇ ਜੋ ਕਰੇਗਾ, ਇਥੇ ਪੇਰੈਂਟਸ ਨੂੰ ਹੀ ਇਤਰਾਜ਼ ਹੈ ।"

"ਹੁਣ ਬਿਲਕੁਲ ਸਿਚੂਏਸ਼ਨ ਬਦਲ ਗਈ ਏ । ਉਹ ਕੁੜਮਾਈ ਕੈਂਸਲ ਹੋ ਗਈ । ਜਾਣਦੇ ਹੋ ਸਰਕਾਰੀ ਅਫ਼ਸਰ ਕਿਸ ਕਿਸਮ ਦੇ ਲੋਕ ਹੁੰਦੇ ਹਨ । ਉਨ੍ਹਾਂ ਨੂੰ ਤੇ ਖੇਡਣ ਲਈ ਗੁਡੀ ਚਾਹੀਦੀ ਏ । ਲੱਤ ਦੇ ਫ਼ਰੈਕਚਰ ਦੇ ਕਾਰਣ ਲੰਗੜੀ ਹੋ ਜਾਣ ਦਾ ਡਰ ਤੇ ਕੁੜਮਾਈ ਕੈਂਸਲ ਕਰ ਦਿਤੀ । ਉਹਨੇ ਯੂਨੀਵਰਸਿਟੀ ਵਿਚ ਐਮ. ਏ. ਜਾਇਨ ਕਰ ਲਿਆ ਏ ।"

"ਇਹ ਜ਼ਿਕਰ ਤੂੰ ਪਹਿਲਾਂ ਨਹੀਂ ਕੀਤਾ ।"

"ਮੈਨੂੰ ਆਪ ਨਹੀਂ ਸੀ ਪਤਾ । ਕੁੜਮਾਈ ਕੈਂਸਲ ਹੋਣ ਦੀ ਗੱਲ ਉਹਨੇ ਹੁਣ ਦਸੀ ।"

ਰਜ਼ਾ ਨੇ ਕੁਝ ਪਲ ਸੇਠ ਵਲ ਵੇਖ ਕੇ ਪੁਛਿਆ, "ਯੂਨੀਵਰਸਿਟੀ ਜਾਂਦੀ ਹੈ । ਉਥੇ ਮਾਰਕਸਿਜ਼ਮ-ਸੋਸ਼ਲਿਜ਼ਮ ਸਟੱਡੀ ਕਰਨ ਤੇ ਕਾਹਦੀ ਰੁਕਾਵਟ । ਪੇਰੈਂਟਸ ਨਾਲ ਤੇ ਜਾਂਦੇ ਨਹੀਂ ।"

"ਆਪਣੇ ਹਾਲਾਤ ਤੇ ਮੁਸ਼ਕਲਾਂ ਬਾਰੇ ਉਹ ਜ਼ਿਆਦਾ ਚੰਗੀ ਤਰ੍ਹਾਂ ਜਾਣਦੀ ਹੈ । ਕਹਿੰਦੀ ਏ, ਘਰ ਰਹਿ ਕੇ ਅਜਿਹੇ ਕੰਮਾਂ ਵਿਚ ਹਿੱਸਾ ਲੈਣਾ ਸੰਭਵ ਨਹੀਂ । ਇਨ ਸ਼ਾਰਟ, ਚਾਹੁੰਦੀ ਏ ਕਿ ਉਹਨੂੰ ਕਿਸੇ ਸਕੂਲ ਵਿਚ ਕੰਮ ਮਿਲ ਜਾਏ, ਇੰਡੀਪੈਂਡੈਂਟ ਹੋ ਕੇ ਐਮ. ਏ. ਪ੍ਰਾਈਵੇਟ ਕਰੇ ਅਤੇ ਮਨ ਮੁਆਫ਼ਿਕ ਸਟੱਡੀ ਕਰੇ, ਇਨ੍ਹਾਂ ਕੰਮਾਂ ਵਿਚ ਹਿੱਸਾ ਲਏ ।"

ਰਜ਼ਾ ਚੁਪ ਇਕਟਕ ਸੇਠ ਵੱਲ ਦੇਖਦਾ ਰਿਹਾ । ਸੇਠ ਨੇ ਕਿਹਾ, "ਕੁੜੀਆਂ ਦੇ ਸਕੂਲਾਂ ਬਾਰੇ ਮੈਨੂੰ ਕੁਝ ਪਤਾ ਨਹੀਂ ? ਤੁਹਾਡੇ ਕੋਈ ਵਾਕਿਫ਼ ਕੁਝ ਮਦਦ ਕਰ ਸਕਣਗੇ ?"

"ਕੁੜੀਆਂ ਦੇ ਸਕੂਲਾਂ ਦੀ ਬਾਬਤ ਮੈਨੂੰ ਕੀ ਪਤਾ ? ਹਾਂ, ਤੇਰੇ ਹਰੀ ਭਈਆ, ਉਨ੍ਹਾਂ ਦਾ ਕੌਣ ਵਾਕਿਫ਼ ਨਹੀਂ ?" ਰਜ਼ਾ ਨੇ ਕੁਰਸੀ ਤੇ ਪਾਸਾ ਪਰਤਿਆ, "ਯਾਰ ਗੱਲ ਮੇਰੀ ਸਮਝ ਵਿਚ ਨਹੀਂ ਆਈ । ਤੂੰ ਉਹਨੂੰ ਨੌਕਰੀ ਲਭ ਦੇ ਤਾਂ ਉਹਦੇ ਪੇਰੈਂਟਸ ਵਿਆਹ ਤੋਂ ਪਹਿਲਾਂ ਉਹਨੂੰ ਘਰ ਤੋਂ ਜਾਣ ਦੀ ਜਾਂ ਇਕੱਲਿਆਂ ਰਹਿਣ ਦੀ ਇਜਾਜ਼ਤ ਦੇ ਦੇਣਗੇ ।"

"ਉਹਦਾ ਤੇ ਇਹੀ ਇਰਾਦਾ ਹੈ ।"

"ਯਾਰ ਅਮਰ, ਮਾਮਲਾ ਮੇਰੀ ਸਮਝ ਵਿਚ ਨਹੀਂ ਆਇਆ।" ਕਈ ਪਲ ਸੋਚ ਕੇ ਰਜ਼ਾ ਨੇ ਕਿਹਾ, "ਸਾਈਕਲ ਤੇ ਯੂਨੀਵਰਸਿਟੀ ਜਾਂਦੀ ਹੈ, ਤੈਨੂੰ ਮਿਲਣ ਏਥੇ ਤਕ ਆ ਸਕਦੀ ਹੈ। ਇਸ ਵਿਚ ਪੇਰੇਂਟਸ ਨੂੰ ਇਤਰਾਜ਼ ਨਹੀਂ ?.. ...ਤੂੰ ਮੈਨੂੰ ਬੁਝਾਰਤਾਂ ਬੁਝਾ ਰਿਹਾ ਏਂ। ਪੂਰੀ ਗੱਲ ਕਿਉਂ ਨਹੀਂ ਦਸਦਾ।"

ਸੇਠ ਨੇ ਮਿਸਿਜ਼ ਪੰਡਿਤ ਦੇ ਸਲੂਕ ਕਾਰਣ ਉਨ੍ਹਾਂ ਦੇ ਘਰ ਨਾ ਜਾਣ, 'ਸੰਘਰਸ਼' ਦੇ ਦਫ਼ਤਰ ਵਿਚ ਊਸ਼ਾ ਨਾਲ ਮੁਲਾਕਾਤ, ਅਤੇ ਉਹਦੇ ਆਣ ਦੀ ਗੱਲ ਖੋਲ੍ਹ ਕੇ ਦਸੀ।

"ਉਹਦੀ ਪ੍ਰੇਸ਼ਾਨੀ ਇਕ ਹੀ ਹੈ, ਤੈਨੂੰ ਮਿਲ ਸਕਣ ਵਿਚ ਰੁਕਾਵਟ।"

"ਫ਼ਜ਼ੂਲ ਸ਼ੱਕ !" ਸੇਠ ਨੇ ਉਜ਼ਰ ਕੀਤਾ, "ਉਹ ਇਹੋ ਜਿਹੇ ਖ਼ਿਆਲਾਂ ਦੀ ਨਹੀਂ।"

ਬਹੁਤ ਸਵਾਲ ਜਵਾਬ ਦੇ ਬਾਅਦ ਰਜ਼ਾ ਨੇ ਪੁਛਿਆ, "ਈਮਾਨਦਾਰੀ ਨਾਲ ਕਹਿ, ਕੁੜੀ ਤੈਨੂੰ ਪਸੰਦ ਨਹੀਂ ?"

"ਜ਼ਰੂਰ ਹੈ, ਕਾਮਰੇਡ ਦੇ ਤੌਰ ਤੇ।"

"ਲਿਲਾਹ ! ਤੇ ਪਿਆਰ ਦੁਸ਼ਮਨ ਨਾਲ ਕਰੇਂਗਾ ? ਖ਼ੂਬ ਪੜ੍ਹੀ ਲਿਖੀ ਤੇਰੇ ਖ਼ਿਆਲ ਵਿਚ ਲਾਇਕ, ਸੋਹਣੀ ਤੇ ਹੈ ਹੀ। ਭਰੋਸੇ ਲਾਇਕ ਕਾਮਰੇਡ......ਤੇਰੇ ਇਸ਼ਕ ਵਿਚ ਬੇਚੈਨ।"

"ਤੂੰ ਜਾਣਦਾ ਹੈਂ, ਇਹ ਮੇਰਾ ਰਾਹ ਨਹੀਂ। ਇਹਦੇ ਇਲਾਵਾ ਸੋਸ਼ਿਲ ਅੜਚਨਾਂ।"

"ਉਹੀ ਤੇ ਇਸ਼ਕ ਨੂੰ ਹੋਰ ਮਚਾਉਣ ਵਾਲੀ ਗੱਲ ਅਤੇ ਇਸ਼ਕ ਦੀ ਪਰਖ !"

"ਮਦਦ ਕਰ ਸਕਦੇ ਹੋ ਤੇ ਕਰੋ......ਬਕ ਨਾ।" ਸੇਠ ਉਠ ਪਿਆ। ਸੇਠ ਨੇ ਆਪਣੇ ਵਾਕਿਫ਼ਾਂ ਵਿਚ ਹਰੀ ਭਈਆ, ਤਿਵਾਰੀ ਜੀ, ਸ੍ਰੀਵਾਸਤਵ ਸਾਹਬ ਦੇ ਘਰ ਦੌੜ ਭੱਜ ਕੀਤੀ, ਊਸ਼ਾ ਨੂੰ ਕਿਸੇ ਸਕੂਲ ਵਿਚ ਥਾਂ ਮਿਲ ਜਾਏ। ਜਵਾਨ ਕਵਾਰੀ ਕੁੜੀ ਨੂੰ ਨੌਕਰੀ ਦੇਣ ਦੀ ਸਿਫ਼ਾਰਸ਼ ਕਰਨ ਤੋਂ ਪਹਿਲਾਂ ਲੋਕਾਂ ਨੇ ਏਨੇ ਸਵਾਲ ਪੁਛੇ ਕਿ ਸੇਠ ਨੇ ਇਹ ਕੰਮ ਅਸੰਭਵ ਹੀ ਸਮਝ ਲਿਆ। ਸੇਠ ਨੂੰ ਤਰੀਕਾ ਸੁਝਿਆ—ਊਸ਼ਾ ਯੂਨੀਵਰਸਿਟੀ ਵਿਚ ਗਰਲਜ਼ ਹੋਸਟਲ ਵਿਚ ਰਹਿ ਜਾਏ।

ਅਮਰ ਸ਼ਾਮੀਂ ਨਵੇਂ ਹੈਦਰਾਬਾਦ ਵਿਚ ਨਰਿੰਦਰ ਕੋਲ ਜਾ ਪੁੱਜਾ। ਕਹਿਣ ਲੱਗਾ, "ਪਤਾ ਕਰ ਦੇ, ਕੈਲਾਸ਼ ਹੋਸਟਲ ਵਿਚ ਦਾਖ਼ਲੇ ਦੇ ਕੀ ਨਿਯਮ ਹਨ, ਕਿੰਨਾ ਖ਼ਰਚ ਆਏਗਾ। ਮੇਰੀ ਉਥੇ ਕੋਈ ਵਾਕਫ਼ੀ ਨਹੀਂ।"

"ਤੂੰ ਗਰਲਜ਼ ਹੋਸਟਲ ਵਿਚ ਕਿਸ ਨੂੰ ਦਾਖ਼ਲ ਕਰਵਾਉਣਾ ਹੈ ?" ਨਰਿੰਦਰ ਮੁਸਕਰਾਇਆ, "ਭੈਣ ਤੇਰੀ ਹੈ ਨਹੀਂ, ਬੇਟੀ ਹੋਈ ਨਹੀਂ। ਕੋਈ ਕੁੜੀ ਨਸਾਣ ਦਾ ਹੌਂਸਲਾ ਹੈ ?"

"ਉਹ ਤੇਰੀ ਲਾਈਨ ! ਇਹੋ ਜਿਹਾ ਕੋਈ ਮੌਕਾ ਆਇਆ ਤਾਂ ਮਦਦ ਲਈ ਤੈਨੂੰ ਕਹਾਂਗਾ।"

"ਕੀ ਕਰੇਂਗਾ ਪਤਾ ਲੈ ਕੇ ? ਕੈਲਾਸ਼ ਹੋਸਟਲ ਵਿਚ ਸਿਰਫ਼ ਯੂਨੀਵਰਸਿਟੀ ਗਰਲਜ਼ ਸਟੂਡੈਂਟਸ ਨੂੰ ਹੀ ਥਾਂ ਮਿਲ ਸਕਦੀ ਹੈ।

"ਯੂਨੀਵਰਸਿਟੀ ਸਟੂਡੈਂਟ ਹੈ।"

"ਕਿਸ ਕਲਾਸ ਵਿਚ ?"

"ਐਮ. ਏ. ।"

"ਉਏ ਬੇਵਕੂਫ਼, ਐਮ. ਏ. ਦੀ ਸਟੂਡੈਂਟ ਆਪ ਜਾ ਕੇ ਪਤਾ ਨਹੀਂ ਲੈ ਸਕਦੀ ? ਪੁੱਤਰ, ਕੁੜੀ ਨਸਾਣ ਤੋਂ ਪਹਿਲਾਂ ਅਕਲ ਚਾਹੀਦੀ, ਹਿੰਮਤ ਬਾਅਦ ਵਿਚ ।"

"ਕਹਿ ਦਿਤਾ, ਨਸਾਣ ਦਾ ਮੌਕਾ ਆਏਗਾ ਤਾਂ ਤੇਰੀ ਮਦਦ ਲਵਾਂਗਾ । ਖ਼ੈਰ ਗੱਲ ਤੇਰੀ ਠੀਕ ਹੈ । ਜਦੋਂ ਗੱਲ ਹੋਈ ਮੈਨੂੰ ਕੈਲਾਸ਼ ਹੋਸਟਲ ਦਾ ਖ਼ਿਆਲ ਨਹੀਂ ਸੀ । ਉਹਦਾ ਝੁਕਾਅ ਸੋਸ਼ਲਿਜ਼ਮ ਵਲ ਹੈ । ਉਹਦੇ ਟੱਬਰ ਨੂੰ ਪਸੰਦ ਨਹੀਂ । ਉਹ ਤੇ ਜਾਬ ਚਾਹੁੰਦੀ ਏ । ਮੈਂ ਸੋਚਿਆ, ਹੋਸਟਲ ਵਿਚ ਰਹਿ ਜਾਏ । ਹੋਸਟਲ ਬਾਰੇ ਪਤਾ ਲੱਗ ਜਾਏ ਤਾਂ ਉਹਨੂੰ ਸੁਝਾਅ ਦੇ ਸਕਾਂਗਾ ।"

"ਤੂੰ ਨਹੀਂ ਦਸੇਂਗਾ, ਮੈਂ ਦਸਾਂ ।"

"ਦਸ ।"

"ਊਸ਼ਾ ਪੰਡਿਤ ਸਟੂਡੈਂਟ ਐਮ. ਏ. ਪ੍ਰੀਵੀਅਸ ਇੰਗਲਿਸ਼ । ਕਹਿ ਹਾਂ ।"

"ਸਹੀ ਹੈ, ਪਰ ਇਸ ਵਿਚ ਕੀ ਭੇਦ, ਤੂੰ ਯੂਨੀਵਰਸਿਟੀ ਪਾਲੇਟਿਕਸ ਵਿਚ ਰੁਚੀ ਰਖਣ ਵਾਲਿਆਂ ਕੋਲੋਂ ਸੁਣ ਲਿਆ ਹੋਏਗਾ ।"

"ਕਾਂਗਰੈਚੂਲੇਸ਼ਨਸ ! ਕੁੜੀ ਦੋਸਤ ਜ਼ੋਰ ਦੀ ਫਸਾਈ, ਏ ਵਨ । ਈਮਾਨ ਦੀ ਗੱਲ ਉਹਨੂੰ ਵੇਖ ਕੇ ਤਬੀਅਤ ਆਪਣੀ ਵੀ ਆ ਗਈ ਸੀ । ਉਹਦਾ ਮੱਥਾ ਤੇ ਨਜ਼ਰਾਂ......ਪਰ ਹੁਣ ਤੇ ਲਛਮਣ ਰੇਖਾ । ਮੈਂ ਤੇ ਜੇਠ ਹੋਵਾਂਗਾ ।"

"ਕੀ ਬਕਬਕ ! ਤੇਰੀ ਤਬੀਅਤ ਤੇ ਹਰ ਲਹਿੰਗੇ ਸਾੜ੍ਹੀ ਤੇ ਮਾਇਲ ।"

"ਗ਼ਲਤ ਗੱਲ ! ਪਤਾ ਨਹੀਂ ਕਿਉਂ ਵਧੀਆ ਕੁੜੀਆਂ ਨੂੰ ਗਧੇ ਪਸੰਦ ਆ ਜਾਂਦੇ ਨੇ ।"

"ਠੀਕ ਕਿਹਾ ।" ਅਮਰ ਸਹਿਮਤ ਸੀ, "ਸੁਣਿਆ ਹੈ ਇਕ ਵਧੀਆ ਕੁੜੀ ਰਤਨਾ ਸਾਮੰਤ । ਉਹਨੂੰ ਇਕ ਗਧਾ ਪਸੰਦ ਆ ਗਿਆ । ਆਪਣੀ ਗੱਡੀ ਵਿਚ ਲਈ ਫਿਰਦੀ ਹੈ ।"

"ਹੱਥ ਮਿਲਾ ਪੱਠੇ ।" ਨਰਿੰਦਰ ਨੇ ਹੱਥ ਵਧਾਇਆ, "ਤੈਨੂੰ ਗੱਲ ਕਰਨੀ ਆ ਗਈ । ਇਹ ਚੁਗਲੀ ਊਸ਼ਾ ਪੰਡਿਤ ਨੇ ਲਾਈ ?"

"ਹਰਗਿਜ਼ ਨਹੀਂ, ਇਹ ਅਫ਼ਵਾਹ ਪੂਰੇ ਸ਼ਹਿਰ ਵਿਚ ।"

"ਰਤਨਾ ਸਮਝਦਾਰ ਸੇਫ਼ ਕੰਪਨੀ ਹੈ ।"

"ਉਹਦੇ ਕੋਲ ਕਿਹੜਾ ਸੇਫ਼ਟੀ ਲਾਕ ਹੈ, ਤੂੰ ਵੀ ਤੇ ਮਾਸਟਰ ਦੀ ! ਖ਼ੈਰ ਛੱਡ, ਹੋਸਟਲ ਦੇ ਬਾਰੇ ਵਿਚ ਕਦੋਂ ਤਕ ਪਤਾ ਲਾ ਲਏਂਗਾ ?"

"ਊਸ਼ਾ ਨੂੰ ਉਥੇ ਲਿਜਾ ਕੇ ਗੱਲ ਨਾ ਕਰਵਾ ਦਿਆਂ ?"

"ਨਹੀਂ, ਉਹਨੂੰ ਮੈਂ ਦਸ ਦਿਆਂਗਾ ।"

"ਸਾਲੇ, ਕੁੜੀ ਨਾਲ ਦੋ ਗੱਲਾਂ ਵੀ ਨਹੀਂ ਕਰਨ ਦੇਏਂਗਾ, ਇੰਨੀ ਈਰਖਾ ! ਕੀ ਮੇਰੇ ਕੋਲੋਂ ਵੀ ਘੁੰਡ ਕਢਵਾਏਂਗਾ ?"

... ... ...

ਸ਼ੁਕਰਵਾਰ ਊਸ਼ਾ ਦੋ ਵਜੇ ਵਿਹਲੀ ਹੋ ਗਈ, ਪਰ ਘਰ ਨਹੀਂ ਸੀ ਆ ਸਕਦੀ । ਸੇਠ ਨੇ ਸਾਈਕਲ ਤੇ ਇੰਨੀ ਦੂਰ ਜਾਣ ਲਈ ਮਨ੍ਹਾ ਕਰਕੇ ਕਿਹਾ ਸੀ : ਸਾਢੇ ਤਿੰਨ ਵਜੇ ਯੂਨੀਅਨ ਹਾਲ ਰੈਸਤੋਰਾਂ ਵਿਚ ਆ ਜਾਏਗਾ । ਜੋ ਖ਼ਬਰ ਹੋਵੇਗੀ, ਦਸ ਦੇਏਗਾ। ਊਸ਼ਾ ਲਾਏਬਰੇਰੀ ਵਿਚ ਬੈਠੀ ਰਹੀ । ਸਾਢੇ ਤਿੰਨ ਤੋਂ ਕੁਝ ਪਹਿਲਾਂ ਰੈਸਤੋਰਾਂ ਵਿਚ ਚਲੀ ਗਈ । ਰੈਸਤੋਰਾਂ ਵਿਚ ਜ਼ੋਰ ਦੀ ਝੜਪ । ਇਕ ਪਾਸੇ ਅਵਸਥੀ, ਦਿਵੇਦੀ ਅਤੇ ਕਪਿਲਾ, ਦੂਜੇ ਪਾਸੇ ਨਿਜ਼ਾਮੀ, ਸਰਕਾਰ ਅਤੇ ਜਮਾਲ ।..... ਸਪੇਨ ਦੇ ਐਂਟੀਫ਼ਾਸਿਸਟ ਮੋਰਚੇ ਤੇ ਸੋਵੀਅਤ ਸਹਾਇਤਾ ਦੇਣ ਵਿਚ ਕਿਉਂ ਝਿਜਕ ਰਿਹਾ ਹੈ । ਮੇਜ਼ਾਂ ਤੇ ਪੈਂਦੇ ਮੁੱਕੇ ਥਪਕੀਆਂ ਨਾਲ ਚਾਹ-ਕਾੜ੍ਹੀ ਕਪ ਤੋਂ ਸਾਸਰ ਵਿਚ ਸਾਸਰ ਤੋਂ ਮੇਜ਼ਾਂ ਤੇ । ਛੱਤ ਦੇ ਹੇਠਾਂ ਸਿਗਰੇਟ ਦੇ ਧੂੰਏਂ ਦਾ ਹਲਕਾ ਬਦਲ ।

ਊਸ਼ਾ ਦਸ ਮਿੰਟ ਬੈਠੀ ਹੋਏਗੀ, ਕਿ ਮੋਟਰ ਸਾਈਕਲ ਦੀ ਜਾਣੀ ਪਛਾਣੀ ਧਕ-ਧਕ । ਉਠ ਕੇ ਬਾਹਰ ਜਾਣ ਹੀ ਲੱਗੀ ਸੀ, ਸੇਠ ਅੰਦਰ ਆ ਗਿਆ ।

"ਹੈਲੋ ਸੇਠ !......ਹਲੋ ਅਮਰ !" ਕਿੰਨੀਆਂ ਹੀ ਆਵਾਜ਼ਾਂ ! ਸੇਠ ਵੀ ਬੈਠ ਗਿਆ ਊਸ਼ਾ ਨਾਲ ਨਜ਼ਰ ਮਿਲ ਗਈ ਪਰ ਬਹਿਸ ਵਿਚ ਉਲਝ ਗਿਆ । ਸੋਸ਼ਲਿਸਟਾਂ ਕਮਿਉਨਿਸਟਾਂ ਦੀਆਂ ਬਹਿਸਾਂ ਵਿਚ ਵਕਤ ਦਾ ਕੀ ਸਵਾਲ । ਸੇਠ ਬਹਿਸ ਵਿਚ ਉਤੇਜਿਤ ਹੋ ਗਿਆ ।...... ਵੀਹ ਮਿੰਟ, ਤੀਹ ਮਿੰਟ । ਊਸ਼ਾ ਪ੍ਰੇਸ਼ਾਨ । ਉਹਦਾ ਘਰ ਵਾਪਸ ਜਾਣਾ ਜ਼ਰੂਰੀ । ਚਿਤਰਾ ਚਾਰ ਦਿਨ ਪਹਿਲਾਂ ਲਾਹੌਰ ਤੋਂ ਆਈ ਸੀ । ਉਹਨੇ ਐਤਵਾਰ ਸ਼ਾਮੀਂ ਮੇਲ ਤੇ ਵਾਪਸ ਜਾਣਾ ਸੀ । ਉਹਨੇ ਕਿਹਾ ਸੀ : ਸਾਢੇ ਚਾਰ ਪੰਜ ਵਜੇ ਆਏਗੀ, ਸ਼ਾਪਿੰਗ ਲਈ ਨਾਲ ਲੈ ਜਾਏਗੀ ।......ਊਸ਼ਾ ਉਠ ਕੇ ਬਾਹਰ ਆ ਗਈ । ਪੰਜ ਮਿੰਟ ਉਡੀਕ ਕੀਤੀ । ਸੇਠ ਨਾ ਨਿਕਲਿਆ ।

ਦੂਜੇ ਦਿਨ ਊਸ਼ਾ ਮੈਡੀਕਲ ਕਾਲਿਜ ਚਲੀ ਗਈ । ਸੇਠ ਦਾ ਦਰਵਾਜ਼ਾ ਖੁਲ੍ਹਾ ਸੀ, ਸੇਠ ਉਡੀਕ ਵਿਚ । ਊਸ਼ਾ ਪਹਿਲੀ ਵਾਰ ਵਾਂਗ ਸਹਿਮੀ ਤੇ ਡਰੀ ਹੋਈ ਨਹੀਂ ਸੀ । ਸੇਠ ਨੇ ਦਸ ਦਿਤਾ, "ਜਾਬ ਮਿਲਣੀ ਬੜੀ ਮੁਸ਼ਕਲ । ਲੋਕ ਤੇ ਏਨੇ ਸਵਾਲ ਪੁਛਦੇ ਨੇ...... ਕੁੜੀ ਦੇ ਪਰਿਵਾਰ, ਪੇਕਿਆ ਸਹੁਰਿਆਂ ਦੀਆਂ ਪੂਰੀਆਂ ਜਨਮ-ਪਤਰੀਆਂ ।......ਨੌਕਰੀ ਦੀ ਜ਼ਰੂਰਤ ਕਿਉਂ ?......ਪਰਿਵਾਰ ਦੀ ਮਰਜ਼ੀ ਹੈ ? ਜਿਵੇਂ ਕੁੜੀ ਪਰਿਵਾਰਾਂ ਦੀ ਸੰਪਤੀ ਜਾਇਦਾਦ, ਉਹਦੀ ਆਪਣੀ ਕੋਈ ਸ਼ਖ਼ਸੀਅਤ ਨਹੀਂ । ਸਾਮੰਤਵਾਦੀ, ਪੂੰਜੀਵਾਦੀ ਸਮਾਜ ਦੀਆਂ ਕੀਮਤਾਂ ।......ਜਾਬ ਅਤੇ ਐਮ. ਏ. ਤਿਆਰੀ ਨਾਲ ਨਾਲ ਮੁਸ਼ਕਲ ।......ਹੋਸਟਲ ਵਿਚ ਰਹਿ ਪਉ ।"

"ਇਹ ਨਹੀਂ ਹੋ ਸਕਦਾ । ਡੈਡੀ ਤੇ ਇੰਨਾ ਭਾਰ ।" ਊਸ਼ਾ ਨੇ ਇਨਕਾਰ ਕੀਤਾ ।

"ਉਹਦੀ ਚਿੰਤਾ ਨਾ ਕਰੋ । ਪਤਾ ਕਰ ਲਿਆ, ਜ਼ਿਆਦਾ ਖ਼ਰਚ ਨਹੀਂ । ਡੈਡੀ ਤੇ ਭਾਰ ਪਾਉਣ ਦੀ ਜ਼ਰੂਰਤ ਨਹੀਂ । ਇਹ ਮੇਰੇ ਤੇ ਛੱਡ ਦਿਉ ।"

"ਇਹ ਕਿਸ ਤਰ੍ਹਾਂ ਹੋ ਸਕਦਾ ਹੈ ।" ਊਸ਼ਾ ਨੂੰ ਸੰਕੋਚ ।

"ਆਪਸ ਵਿਚ ਏਨਾ ਪਰਾਇਆਪਨ ਠੀਕ ਨਹੀਂ ।"

ਊਸ਼ਾ ਗਦਗਦ, ਨਜ਼ਰ ਨਾ ਚੁਕ ਸਕੀ ।

"ਡੈਡੀ ਕਿਸ ਤਰ੍ਹਾਂ ਮੰਨਣਗੇ ?"

"ਇਹ ਤੁਹਾਡੇ ਸੋਚਣ ਦੀ ਗੱਲ, ਪਰ ਮਜਬੂਰੀ ਸਾਹਮਣੇ ਝੁਕਦੇ ਹੀ ਜਾਉ ਤਾਂ ਮਜਬੂਰੀ ਬਿਲਕੁਲ ਕੁਚਲ ਦੇਏਗੀ।"

"ਦੇਖ ਲਵਾਂਗੇ। ਜਦ ਤਕ ਨਿਭਦਾ ਹੈ।" ਉਸ਼ਾ ਹੋਰ ਹੈਸਾਨਮੰਦ।

ਸੇਠ ਉਸ਼ਾ ਨੂੰ ਛਡਣ ਲਈ ਨਾਲ ਸਾਈਕਲ ਤੇ ਗਿਆ। ਉਸ਼ਾ ਪਰਤੀ ਤਾਂ ਖ਼ੁਸ਼, ਭਰੋਸਾ ਪਾ ਜਾਣ ਦਾ ਸੰਤੋਸ਼। ਸੇਠ ਨੇ ਉਹਨੂੰ ਪਾਰਕ ਰੋਡ ਤਕ ਛਡ ਦਿਤਾ। ਮਾਂ ਨੂੰ ਕਹਿ ਗਈ ਸੀ : ਚਿਤਰਾ ਦੇ ਘਰ ਜਾਏਗੀ, ਸ਼ਾਇਦ ਦੇਰ ਹੋ ਜਾਏ।

ਤਿੰਨ ਚਾਰ ਦਿਨਾਂ ਤੋਂ ਸਰਦੀਆਂ ਦੇ ਬੱਦਲ ਪਕ ਰਹੇ ਸਨ। ਰਾਤੀਂ ਚੰਗਾ ਵਸ ਗਏ। ਐਤਵਾਰ ਸਵੇਰੇ ਉਜਲੀ ਧੁੱਪ, ਪਰ ਖ਼ੂਬ ਕੰਬਣੀ। ਚਿਤਰਾ ਨੂੰ ਦੁਪਹਿਰ ਬਾਅਦ ਮੇਲ ਤੇ ਲਾਹੌਰ ਵਾਪਸ ਜਾਣਾ ਸੀ। ਸਾਢੇ ਅੱਠ ਵਜੇ ਉਸ਼ਾ ਸਾਈਕਲ ਤੇ ਉਹਦੇ ਘਰ ਚਲੀ ਗਈ। ਮੰਮੀ ਨੂੰ ਕਹਿ ਦਿਤਾ : ਯਾਰਾਂ ਵਜੇ ਤਕ ਵਾਪਸ ਆਏਗੀ। ਨੌਂ ਵਜੇ ਪੰਡਿਤ ਮੁੰਡੇ ਸਕੂਲ ਲਈ ਚਲੇ ਗਏ। ਸਾਢੇ ਨੌਂ ਵਜੇ ਮਿਸਿਜ਼ ਚੌਹਾਨ ਆਈ। ਮਿਸਿਜ਼ ਪੰਡਿਤ ਨੂੰ ਬੈਠਕ ਵਿਚ ਬੁਲਾ ਲਿਆ, "ਉਸ਼ਾ ਕਿਥੇ ਏ ?"

"ਬੈਠੋ, ਪਾਰਕ ਰੋਡ ਤੇ ਆਪਣੀ ਕਸ਼ਮੀਰਨ ਸਹੇਲੀ ਦੇ ਘਰ ਗਈ ਹੈ। ਕਿਉਂ ?"

"ਪਾਰਕ ਰੋਡ ਤੇ ਗਈ ਏ, ਠੀਕ ਪਤਾ ਏ ?" ਮਿਸਿਜ਼ ਚੌਹਾਨ ਮਹੱਤਵਪੂਰਣ ਜ਼ਨਾਨੀ, ਫੁਸਫੁਸਾ ਕੇ ਬੋਲਦੀ ਤਾਂ ਵੀ ਨਾਲ ਦੇ ਕਮਰੇ ਤਕ ਆਵਾਜ਼ ਜਾਂਦੀ, "ਮਿਸਿਜ਼ ਪੰਡਿਤ, ਮੈਂ ਤੈਨੂੰ ਉਸ ਡਾਕਟਰ ਮੁੰਡੇ ਬਾਰੇ ਸ਼ੁਰੂ ਤੋਂ ਹੋਸ਼ਿਆਰ ਕਰ ਦਿਤਾ ਸੀ। ਯਾਦ ਹੈ, ਉਸ ਦਿਨ ਅਸੀਂ ਚਰਚ ਤੋਂ ਆ ਰਹੇ ਸਾਂ ਤਾਂ ਉਹਦੀ ਫਟਫਟੀਆ ਗਲੀ ਵਿਚੋਂ ਨਿਕਲੀ ਸੀ।......ਹਮੇਸ਼ਾ ਤੇਰੀ ਗ਼ੈਰ ਹਾਜ਼ਰੀ ਵਿਚ। ਕੁੜੀ ਦਾ ਤੇ ਦਿਮਾਗ਼ ਫਿਰ ਗਿਆ ਲਗਦਾ ਹੈ : ਤੂੰ ਸਮਝੀ ਕਿ ਸਾਈਕਲ ਤੇ ਯੂਨੀਵਰਸਿਟੀ ਗਈ, ਕੀ ਪਤਾ ਕਿਥੇ ਗਈ। ਚੰਦਰਾ ਕਲ ਰਾਤੀਂ ਹੋਸਟਲ ਤੋਂ ਦੇਰ ਨਾਲ ਆਈ। ਉਦੋਂ ਸਾਡੇ ਘਰ ਲੋਕ ਬੈਠੇ ਸਨ, ਫਿਰ ਬਾਰਸ਼ ਹੋ ਗਈ ਨਹੀਂ ਤੇ ਅਸੀਂ ਆਉਂਦੇ।"

"ਗਲ ਕੀ ਹੈ ?" ਮਿਸਿਜ਼ ਪੰਡਿਤ ਦੀ ਧੜਕਣ ਵਧ ਗਈ।

"ਗੱਲ ਕੀ", ਆਵਾਜ਼ ਕੁਝ ਨੀਵੀਂ ਕੀਤੀ, "ਚੰਦਰਾ ਨੇ ਕਲ ਸ਼ਾਮੀਂ ਉਸ਼ਾ ਨੂੰ ਮੈਡੀਕਲ ਕਾਲਿਜ ਵਿਚ ਦੇਖਿਆ। ਉਸ ਡਾਕਟਰ ਦੇ ਨਾਲ ਦੋਵੇਂ ਸਾਈਕਲ ਤੇ। ਅਜਿਹਾ ਪੜ੍ਹਨਾ ਲਿਖਣਾ ਗਿਆ ਭਾੜ ਵਿਚ। ਚੰਗਾ ਇਹੀ ਏ ਕਿ ਕੁੜੀ ਨੂੰ ਕੁਝ ਦਿਨਾਂ ਲਈ ਉਹਦੇ ਤਾਇਆ ਜੀ ਦੇ ਘਰ ਲਾਹੌਰ ਜਾਂ ਮਾਸੀ ਦੇ ਘਰ ਜਬਲਪੁਰ ਭੇਜ ਦੇ। ਗੱਲ ਫੈਲ ਗਈ ਤੇ ਕੁੜੀ ਲਈ ਇੰਤਜ਼ਾਮ ਮੁਸ਼ਕਲ ਹੋ ਜਾਇਗਾ।"......ਮਿਸਿਜ਼ ਚੌਹਾਨ ਗੁਆਂਢ ਅਤੇ ਮਜ਼ਹਬੀ ਬਰਾਦਰੀ ਦੀ ਹਮਦਰਦੀ ਵਿਚ ਬਹੁਤ ਉਚੀਆਂ ਨੀਵੀਆਂ ਸਮਝਾ ਕੇ ਚਲੀ ਗਈ।

ਅਮਿਤ ਨੇ ਸੁਣ ਲਿਆ ਸੀ। ਉਹਦੇ ਖ਼ਿਆਲ ਵਿਚ ਜੀਜੀ ਸਿਧਾਂਤਕ ਪ੍ਰਸ਼ਨਾਂ ਬਾਰੇ ਡਾਕਟਰ ਸੇਠ ਨਾਲ ਗੱਲ ਕਰਨ ਗਈ ਤਾਂ ਕੀ ਜ਼ੁਲਮ ਕੀਤਾ। ਉਹਨੂੰ ਚੰਦਰਾ ਤੇ ਗੁਸਾ : ਪੁਰਾਣੀ ਚੁਗਲਖ਼ੋਰ ਫਲੱਰਟ......। ਜਿਹੋ ਜਿਹੀ ਆਪ, ਉਹੋ ਜਿਹਾ ਦੂਜਿਆਂ ਨੂੰ ਸਮਝੇਗੀ। ਅਮਿਤ ਨੇ ਸੋਚਿਆ, ਮਾਂ ਨੂੰ ਤਰੀਕੇ ਨਾਲ ਸਮਝਾਣਾ ਹੀ ਠੀਕ।

ਮਾਂ ਦਾ ਗੁਸਾ ਉਬਾਲੇ ਤੇ। ਮੁੰਡੇ ਨੂੰ ਬੁਰੀ ਤਰ੍ਹਾਂ ਡਾਂਟਿਆ, ਕਿ ਉਹ ਸਹਿਮ ਗਿਆ।

ਬੇਬੇ ਐਤਵਾਰ ਦੇ ਦਿਨ ਬਿਰਆਨੀ ਬਣਾ ਰਹੀ ਸੀ। ਪੁਛ ਲਿਆ, "ਕੁੜੀਏ ਬਿਰਆਨੀ ਵਿਚ ਕੀ ਕੀ ਪਾਵਾਂ ?"

"ਮੇਰਾ ਸਿਰ ਕੱਟ ਕੇ ਪਾ ਦੇ।"

"ਗੁਆਢੀਆ ਨਾਲ ਲੜੇ ਤੇ ਗੁੱਸਾ ਮੇਰੇ ਤੇ। ਹੁਣ ਮੇਰਾ ਇਥੇ ਅੰਨ ਪਾਣੀ ਖ਼ਤਮ।" ਬੇਬੇ ਮੀਟ ਕਟਣ ਦੇ ਟੋਕੇ ਨਾਲ ਅੰਗੀਠੀ ਬਾਲਣ ਲਈ ਲਕੜੀ ਕਟਣ ਲੱਗੀ।

ਮਿਸਿਜ਼ ਪੰਡਿਤ ਗੁਸੇ ਨਾਲ ਕਮਰੇ ਤੋਂ ਬੈਠਕ ਵਿਚ।......ਕਹਿ ਗਈ ਸੀ, ਯਾਰਾ ਵਜੇ ਆ ਜਾਵਾਂਗੀ। ਟਾਈਮਪੀਸ ਤੇ ਨਜ਼ਰ—ਯਾਰਾਂ ਵਿਚ ਕੁਝ ਮਿੰਟ।

ਵਿਹੜੇ ਦੇ ਭਿਤਾ ਤੇ ਖੜਾਕ ਸੁਣ ਕੇ ਮਿਸਿਜ ਪੰਡਿਤ ਵਿਹੜੇ ਵਿਚ ਜਾਣ ਲਈ ਮੁੜ ਗਈ।

ਬੇਬੇ ਨੇ ਟੋਕੇ ਅਤੇ ਲਕੜੀ ਦੇ ਟੁਕੜਿਆ ਨੂੰ ਛੱਡ, ਕੁੰਡੀ ਖੋਲ੍ਹ ਦਿਤੀ।

"ਉਸਾ ਸਾਈਕਲ ਨੂੰ ਵਿਹੜੇ ਵਿਚ ਠੇਲ ਕੇ ਕੰਧ ਦੇ ਸਹਾਰੇ ਟਿਕਾ ਰਹੀ ਸੀ।

"ਕਿਥੇ ਗਈ ਸੈਂ ਤੂੰ ?" ਮੰਮੀ ਨੇ ਬਰਾਡੇ ਤੋਂ ਪੁਛਿਆ, ਗੁਸੈਲੀ ਗਰਜ ਵਿਚ ਤ੍ਰਿਸਕਾਰ ਦੀ ਫੁੰਕਾਰ।

"ਤੁਹਾਨੂੰ ਨਹੀਂ ਪਤਾ ਕਿਥੇ ਗਈ ਸਾਂ ?"

ਉਸਾ ਨੇ ਹੈਰਾਨੀ ਨਾਲ ਅਪਮਾਨ ਦਾ ਵਿਰੋਧ ਕੀਤਾ।

"ਸਭ ਪਤਾ ਲੱਗ ਗਿਆ। ਕਲ ਸਾਮੀਂ ਚਿਤਰਾ ਦਾ ਨਾ ਲੈ ਕੇ ਮੂੰਹ ਕਾਲਾ ਕਰਨ ਨਹੀਂ ਸੈਂ ਗਈ ? ਜਾਣਦੀ ਹਾ ਤੂੰ ਇੰਜ ਹੀ ਨਕ ਕਟਾਏਂਗੀ।" ਫ਼ਰਸ ਤੇ ਪਏ ਟੋਕੇ ਵਲ ਇਸ਼ਾਰਾ ਕੀਤਾ, "ਦਿਲ ਕਰਦਾ ਹੈ ਤੇਰਾ ਸਿਰ ਤੋੜ ਦਿਆ......ਆਪਣਾ ਵੀ।"

ਉਸਾ ਦੀ ਅੱਡੀ ਤੋਂ ਚੋਟੀ ਤੀਕ ਅੱਗ ਨਿਕਲ ਗਈ। ਕੁੱਦ ਕੇ ਫ਼ਰਸ ਤੇ ਪਿਆ ਟੋਕਾ ਚੁਕ ਲਿਆ, "ਮੈਂ ਆਪੇ.. ...", ਟੋਕਾ ਦੋਹਾਂ ਹੱਥਾਂ ਨਾਲ ਆਪਣੇ ਸਿਰ ਤੇ ਚੁਕਿਆ।

ਬੇਬੇ ਚੀਕ ਕੇ ਉਹਦੇ ਹੱਥ ਪਕੜਣ ਲਈ ਝਪਟੀ। ਉਸਾ ਦੇ ਹੱਥ ਹਿਲ ਗਏ, ਫਿਰ ਵੀ ਟੋਕਾ ਖੋਪੜੀ ਦੇ ਪਿਛਲੇ ਹਿਸੇ ਤੇ ਪੈ ਗਿਆ। ਉਸ਼ਾ ਨੇ ਦੂਜੀ ਵਾਰੀ ਸੱਟ ਮਾਰਨ ਲਈ ਟੋਕੇ ਨੂੰ ਸਿਰ ਤੇ ਚੁਕਿਆ।

ਅਮਿਤ ਬੇਬੇ ਦੀ ਚੀਕ ਸੁਣ ਉਠ ਗਿਆ ਸੀ। ਉਸ਼ਾ ਦੇ ਹੱਥ ਉਪਰ ਹੀ ਪਕੜ ਲਏ, ਟੋਕਾ ਖੋਹ ਕੇ ਫ਼ਰਸ ਤੇ ਸੁੱਟ ਦਿਤਾ। ਉਸਾ ਦੇ ਵਾਲ, ਮੋਢੇ ਖ਼ੂਨ ਨਾਲ ਤਰ।

ਮੌਕੇ ਦੀ ਗੱਲ, ਉਸੇ ਵੇਲੇ ਮਿਸਿਜ਼ ਸਿੰਘ ਦੇ ਘਰੋਂ ਜੱਦਨ ਕੁਝ ਪੁਛਣ ਮੰਗਣ ਬੈਠਕ ਵਲੋਂ ਆ ਗਈ। ਉਹਨੇ ਬੇਬੇ ਤੇ ਮਿਸਿਜ਼ ਪੰਡਿਤ ਦੀਆ ਚੀਕਾ ਸੁਣੀਆਂ। ਉਹਦੀਆਂ ਪਲਕਾਂ ਤੇ ਹੋਠ ਖੁਲੇ ਰਹਿ ਗਏ।

ਅਮਿਤ ਨੇ ਖ਼ੂਨ ਰੋਕਣ ਲਈ ਉਸਾ ਦਾ ਜਖ਼ਮ ਆਪਣੇ ਹੱਥ ਨਾਲ ਦੱਬਾ ਲਿਆ। ਜੱਦਨ ਨੂੰ ਅੰਦਰ ਆਉਣੋਂ ਰੋਕ ਦਿਤਾ। "ਮੰਮੀ ਕੋਈ ਕਪੜੇ ਦਾ ਟੁਕੜਾ ਦੇ...... ਬੇਬੇ ਜਲਦੀ ਭਾਂਡੇ ਵਿਚ ਠੰਡਾ ਪਾਣੀ......" ਉਦੋਂ ਹੀ ਪੰਡਿਤ ਸੰਡੇ ਸਕੂਲ ਤੋਂ ਆ ਗਏ।

"ਡੈਡੀ, ਤੁਸੀਂ ਜੀਜੀ ਨੂੰ ਪਕੜੋ......ਸ਼ਾਇਦ ਸੱਟ ਡੂੰਘੀ ਹੈ।" ਅਮਿਤ ਨੇ ਪਿਤਾ ਦੇ ਸਵਾਲ ਦੇ ਜਵਾਬ ਵਿਚ ਦਸਿਆ।

"ਮੰਮੀ ਨਾਲ ਤੂੰ ਤੂੰ ਮੈਂ ਮੈਂ ਵਿਚ ਉਤੇਜਿਤ ਹੋ ਗਈ। ਮੈਂ ਚੌਹਾਨ ਅੰਕਲ ਨੂੰ ਬੁਲਾ ਲਵਾਂ। ਉਹ ਠੀਕ ਤਰ੍ਹਾਂ ਪੱਟੀ ਬੰਨ੍ਹ ਦੇਣਗੇ।" ਜਲਦੀ ਵਿਚ ਲਹੂ ਭਿਜੇ ਹੱਥ ਧੋਤੇ ਬਿਨਾਂ ਹੀ ਦੌੜ ਗਿਆ।

ਡਾਕਟਰ ਚੌਹਾਨ ਘਰ ਨਹੀਂ ਸੀ। ਅਮਿਤ ਨੇ ਚੰਦਰਾ ਨੂੰ ਮਦਦ ਲਈ ਕਿਹਾ। ਚੰਦਰਾ ਡਿਸਪੈਂਸਰੀ ਤੋਂ ਸਪਿਰਟ, ਦਵਾਈ ਅਤੇ ਰੂੰ ਲੈ ਕੇ ਉਹਦੇ ਨਾਲ ਹੀ ਆ ਗਈ। ਮਿਸਿਜ਼ ਚੌਹਾਨ ਨੇ ਵੀ ਸੁਣ ਲਿਆ ਸੀ, ਪਿਛੇ ਪਿਛੇ ਉਹ ਵੀ।

"ਜ਼ਖ਼ਮ ਮਾਮੂਲੀ ਹੈ, ਪਰ ਟਾਂਕੇ ਲਗਣੇ ਚਾਹੀਦੇ ਨੇ। ਹੁਣੇ ਪੱਟੀ ਬੰਨ੍ਹ ਦੇਂਦੀ ਹਾਂ। ਹਸਪਤਾਲ ਲੈ ਚਲੋ, ਸੈਪਟਿਕ ਦਾ ਖ਼ਤਰਾ ਨਾ ਰਵ੍ਹੇ।" ਚੰਦਰਾ ਪੱਟੀ ਬੰਨ੍ਹ ਕੇ ਬੋਲੀ। "ਇਹਦੀ ਸਾੜ੍ਹੀ ਬਦਲ ਕੇ ਲੈ ਆਉ। ਗੱਡੀ ਘਰ ਹੀ ਹੈ, ਮੈਂ ਕਢਦੀ ਹਾਂ।"

"ਮੈਂ ਕਿਧਰੇ ਨਹੀਂ ਜਾਣਾ।"

ਉਸ਼ਾ ਪਹਿਲੀ ਵਾਰ ਬੋਲੀ।

"ਤੇਰੇ ਕੋਲੋਂ ਕੌਣ ਪੁਛ ਰਿਹਾ ਹੈ। ਜੋ ਕਹਿ ਰਹੇ ਹਾਂ ਕਰ। ਸਾੜ੍ਹੀ ਬਦਲ ਲੈ ਨਹੀਂ ਤੇ ਇਸੇ ਤਰ੍ਹਾਂ ਹੀ ਹਸਪਤਾਲ ਚਲੋ।" ਪੰਡਿਤ ਦਾ ਸਖ਼ਤ ਹੁਕਮ।

ਜੱਦਨ ਤੋਂ ਖ਼ਬਰ ਸੁਣ ਮਿਸਿਜ਼ ਸਿੰਘ ਦੌੜੀ ਆਈ। ਮਿਸਿਜ਼ ਚੌਹਾਨ ਮਿਸਿਜ਼ ਪੰਡਿਤ ਦੀ ਬੇਵਕੂਫ਼ੀ ਤੇ ਖਿਝ ਰਹੀ ਸੀ, "......ਮੇਰਾ ਇਹ ਮਤਲਬ ਥੋੜਾ ਹੀ ਸੀ, ਕਿ ਤੂੰ ਗੁਸੇ ਵਿਚ ਪਾਗਲ ਹੋ ਜਾ।"

ਅਮਿਤ ਨੇ ਜੱਦਨ ਨੂੰ ਅੰਦਰ ਆਉਣੋਂ ਮਨ੍ਹਾ ਕਰ ਦਿਤਾ ਸੀ। ਉਹ ਬੇਇਜ਼ਤੀ ਸਮਝ ਪੈਰ ਪਟਕਦੀ ਮੁੜ ਗਈ। ਬੇਬੇ ਤੇ ਉਸ਼ਾ ਦੀ ਮਾਂ ਦੀਆਂ ਚੀਕਾਂ ਉਹਨੇ ਸੁਣੀਆਂ ਸਨ, ਉਸ਼ਾ ਦੇ ਮੋਢਿਆਂ ਤੇ ਵਹਿੰਦਾ ਖ਼ੂਨ ਵੀ ਦੇਖਿਆ। ਇੰਨੀ ਵੱਡੀ ਗੱਲ ਸਿੰਘ ਦੇ ਘਰ ਤਕ ਵੀਹ ਕਦਮ ਕਿਵੇਂ ਪੇਟ ਵਿਚ ਦਬਾਈ ਰਖਦੀ। ਸੱਜੇ ਹੱਥ ਗਲੀ ਵਿਚ ਚਾਲ੍ਹੀ ਕਦਮ ਤੇ ਮੰਜੀ ਤੇ ਬੈਠੀ ਧੁੱਪ ਸੇਕਦੀ ਜੇਨ ਤੇ ਉਹਦੀ ਨਜ਼ਰ ਗਈ, ਝਟ ਚੀਕ ਕੇ ਬੋਲੀ, "ਅਰੇ ਖ਼ੂਨ ਹੋ ਗਿਆ ਪੰਡਿਤ ਦੇ ਘਰ ਮਾਂ। ਕੁੜੀ ਨੇ ਛੁਰਾ ਮਾਰ ਦਿਤਾ, ਪਤਾ ਨਹੀਂ ਕੀ ਹੋਇਆ। ਸਭ ਖ਼ੂਨ ਹੀ ਖ਼ੂਨ......।"

ਜੇਨ ਤੜਪ ਕੇ ਉਠੀ। ਪੀਟਰ ਦੀ ਵਹੁਟੀ ਮਰੀਅਮ ਨੂੰ ਦਸਿਆ। ਸ਼ੁਕੂਰ ਯਾਕੂਬ ਦੇ ਘਰ ਖ਼ਬਰ ਕਰ ਦੇ। ਛੇ ਸੱਤ ਜਨਾਨੀਆਂ ਪੰਡਿਤ ਦੇ ਘਰ ਦੇ ਸਾਹਮਣੇ ਆ ਗਈਆਂ।

ਮਿਸਿਜ਼ ਚੌਹਾਨ ਨੂੰ ਜਨਾਨੀਆਂ ਦੀ ਉਤਸੁਕਤਾ ਤੇ ਗੁੱਸਾ, "ਕੀ ਵੇਖਣ ਆਈਆਂ ਹੋ? ਤਮਾਸ਼ਾ ਹੈ ਕੋਈ? ਜਾਓ ਆਪਣਾ ਕੰਮ ਦੇਖੋ, ਇਥੇ ਕੁਝ ਨਹੀਂ ਹੋਇਆ।" ਉਹ ਏਨੀ ਹੌਲੀ ਬੋਲੀ ਕਿ ਚਾਰ ਹੋਰ ਗੁਆਂਢੀ ਸੁਣ ਕੇ ਬਾਹਰ ਆ ਗਏ।

ਉਸ਼ਾ ਦੇ ਸਿਰ ਤੇ ਚੰਦਰਾ ਨੇ ਪੱਟੀ ਬੰਨ੍ਹ ਦਿਤੀ। ਉਹਨੂੰ ਇਕ ਪਾਸਿਓਂ ਅਮਿਤ ਤੇ ਦੂਜੇ ਪਾਸਿਉਂ ਪਿਤਾ ਸਹਾਰਾ ਦੇ ਕੇ ਅੰਦਰ ਤਕ ਲੈ ਜਾ ਰਹੇ ਸਨ। ਉਸ਼ਾ ਦਾ ਸਿਰ, ਸੱਟ ਦੀ ਪੀੜ ਅਤੇ ਸਪਿਰਟ ਦੇ ਲਗਣ ਕਾਰਣ ਚਕਰਾ ਰਿਹਾ ਸੀ, ਉਸ ਤੇ ਗਲੀ ਦੇ ਤਮਾਸ਼ਬੀਨਾਂ ਦੀ ਭੀੜ। ਉਹ ਸ਼ਰਮ ਨਾਲ ਮਰੀ ਜਾ ਰਹੀ ਸੀ। ਜੇ ਜਾਣਦੀ ਗਲੀ ਵਿਚ ਇਹ ਗੱਲ ਸੀ ਤਾਂ ਬਾਹਰ ਨਾ ਨਿਕਲਦੀ।

... ... ...

ਚੰਦਰਾ ਆਪਣੀ ਗੱਡੀ ਵਿਚ ਪੰਡਿਤ ਅਤੇ ਅਮਿਤ ਦੇ ਨਾਲ ਉਸ਼ਾ ਨੂੰ ਲੈ ਕੇ ਹਸਪਤਾਲ ਦੇ ਐਮਰਜੈਂਸੀ ਰੂਮ ਵਿਚ ਪੁੱਜੀ। ਡਿਊਟੀ ਡਾਕਟਰ ਮੌਜੂਦ ਨਹੀਂ ਸੀ। ਚੰਦਰਾ ਮਹੀਨਾ ਪਹਿਲਾਂ ਉਥੇ ਡਿਊਟੀ ਕਰ ਚੁਕੀ ਸੀ। ਵਾਰਡ ਬੁਆਏ ਨੂੰ ਜਲਦੀ ਬੁਲਾਉਣ ਲਈ ਕਹਿ ਕੇ ਉਸ਼ਾ ਨੂੰ ਆਪਰੇਸ਼ਨ ਟੇਬਲ ਤੇ ਲਿਟਾ ਦਿਤਾ।

ਵਾਰਡ ਬੁਆਏ ਨੇ ਇਸ਼ਾਰੇ ਨਾਲ ਦਸਿਆ : ਡਿਊਟੀ ਦਾ ਡਾਕਟਰ ਤੇ ਨਰਸ ਪਿਛਲੇ ਕਮਰੇ ਵਿਚ ਗੱਪਾਂ ਮਾਰ ਰਹੇ ਨੇ। ਚੰਦਰਾ ਨੇ ਰੋਹਬ ਨਾਲ ਕਿਹਾ, "ਜਾਉ, ਕਹੋ ਅਰਜੈਂਟ ਕੇਸ ਏ। ਮੇਰਾ ਨਾਂ ਲੈਣਾ।"

ਅਠ ਦਸ ਮਿੰਟ ਹੋ ਗਏ। ਚੰਦਰਾ ਨੂੰ ਗੁਆਂਢੀ ਦੇ ਸਾਹਮਣੇ ਹੇਠੀ ਚੁਭ ਰਹੀ ਸੀ। ਵਾਰਡ ਬੁਆਏ ਨੂੰ ਡਾਂਟਿਆ, "ਸੁਣਦਾ ਨਹੀਂ ਤੂੰ। ਮੇਰਾ ਨਾਂ ਲੈ। ਕਹਿ, ਇਹ ਡਿਊਟੀ ਟਾਈਮ ਹੈ।"

ਵਾਰਡ ਬੁਆਏ ਬੜਾ ਬੇਦਿਲਾ ਉਠਿਆ, "ਕਹਿ ਦਿਤਾ ਏ, ਆ ਰਹੇ ਨੇ।"

ਗੁਆਂਢੀ ਦੇ ਸਾਹਮਣੇ ਨੀਵੀਂ ਨਾ ਹੋਏ, ਇਸ ਲਈ ਉਸ਼ਾ ਦੀ ਪੱਟੀ ਖੋਲ੍ਹ ਦਿਤੀ। ਕੋਨੇ ਵਿਚ ਸਟੋਵ ਉਤੇ ਉਬਲਦੀ ਰੂੰ ਦਾ ਟੁਕੜਾ ਲੈ ਕੇ ਜ਼ਖ਼ਮ ਸਾਫ਼ ਕਰਨ ਲੱਗੀ। ਦੇਰ ਨਾਲ ਚੰਦਰਾ ਚਿੜ੍ਹ ਗਈ ਸੀ। ਅਮਿਤ ਵਲ ਵੇਖਿਆ, "ਇਹ ਜੋਸ਼ੀ ਬਹੁਤ ਲਿੱਚਰ ਆਦਮੀ ਏ, ਵੇਖੋ, ਨਰਸ ਨਾਲ ਕਾਫ਼ੀ ਪੀ ਰਿਹਾ ਏ। ਡਾਕਟਰ ਸੇਠ ਦਾ ਕੁਆਰਟਰ ਪਤਾ ਏ ?...... ਉਹਨੂੰ ਬੁਲਾ ਲਿਆ।"

ਅਮਿਤ ਝਟ ਚਲਾ ਗਿਆ। ਲਗਭਗ ਦੌੜਦਾ।

ਚੰਦਰਾ ਜ਼ਖ਼ਮ ਸਾਫ਼ ਕਰਦੀ ਹੋਈ ਪੰਡਿਤ ਦੇ ਸਾਹਮਣੇ ਗੁੱਸਾ ਕਢ ਰਹੀ ਸੀ..."ਦੇਖੋ ਨਾ, ਇਹ ਡਿਊਟੀ ਦਾ ਤਰੀਕਾ ਹੈ। ਬੇਸ਼ਰਮ ਕਿਧਰ ਦਾ, ਪੇਸ਼ੈਂਟ ਦੀ ਪਰਵਾਹ ਨਹੀਂ। ਨਰਸ ਨੂੰ ਲੈ ਕੇ ਖਿਲਵਾੜ ਕਰ ਰਹੇ ਨੇ......।"

"ਕੀ ਹੈ ?" ਡਾਕਟਰ ਜੋਸ਼ੀ ਅਤੇ ਨਰਸ ਕਮਰੇ ਵਿਚ ਆ ਗਏ। ਡਾਕਟਰ ਦਾ ਲਹਿਜਾ ਸਖ਼ਤ ਸੀ। ਚੰਦਰਾ ਨੇ ਅੰਦਾਜ਼ਾ ਲਾ ਲਿਆ। ਜੋਸ਼ੀ ਨੇ ਉਹਦੀ ਗੱਲ ਸੁਣ ਲਈ। ਜੋਸ਼ੀ ਨਾਲ ਉਹਦੀ ਪਹਿਲਾਂ ਵੀ ਕੁਝ ਖਿਚਮਖਿਚੀ ਸੀ। ਪਿਛਲੇ ਸਾਲ ਦੋਵੇਂ ਕਲਾਸਫੈਲੋ ਸਨ। ਚੰਦਰਾ ਵਿਚਾਰੀ ਫੇਲ ਹੋ ਗਈ ਸੀ।

ਚੰਦਰਾ ਮੁਸਕਰਾਈ, "ਡਾਕਟਰ ਜੋਸ਼ੀ ਇਹ ਮੇਰੀ ਗੁਆਂਢਣ ਹੈ। ਇਹਨੂੰ ਸਿਰ ਤੇ ਸੱਟ ਲਗ ਗਈ ਹੈ। ਆਪਣੀ ਗੱਡੀ ਵਿਚ ਲੈ ਕੇ ਆਈ ਹਾਂ।"

ਜੋਸ਼ੀ ਨੇ ਜ਼ਖ਼ਮ ਤੋਂ ਰੂੰ ਹਟਾ ਕੇ ਜ਼ਖ਼ਮ ਨੂੰ ਧਿਆਨ ਨਾਲ ਵੇਖਿਆ, "ਇਹ ਤੇ ਤੇਜ਼ ਔਜ਼ਾਰ ਦਾ ਜ਼ਖ਼ਮ ਹੈ। ਸੱਟ ਕਿਵੇਂ ਲੱਗੀ ? ਇਹ ਤੇ ਪੁਲੀਸ ਕੇਸ ਹੈ। ਪਹਿਲਾਂ ਰੀਪੋਰਟ ਲਿਖਾਉ।"

"ਸੱਟ ਮੇਰੇ ਸਾਹਮਣੇ ਨਹੀਂ ਲੱਗੀ। ਗੁਆਂਢੀ ਨੇ ਮੈਨੂੰ ਮਦਦ ਲਈ ਬੁਲਾਇਆ ਸੀ। ਉਥੋਂ ਪੱਟੀ ਬੰਨ੍ਹ ਕੇ ਇਥੇ ਲੈ ਆਈ। ਮੈਨੂੰ ਨਹੀਂ ਪਤਾ।" ਚੰਦਰਾ ਨੇ ਕਿਨਾਰਾ ਕਰ ਲਿਆ।

"ਤਾਂ ਫਿਰ ਕਿਸ ਨੂੰ ਪਤਾ ਹੈ ?" ਜੋਸ਼ੀ ਨੇ ਪੰਡਿਤ ਵਲ ਵੇਖਿਆ।

"ਡਾਕਟਰ ਇਹ ਮੇਰੀ ਲੜਕੀ ਹੈ।" ਪੰਡਿਤ ਮਜਬੂਰੀ ਵਿਚ ਬੜੀ ਮਿੰਨਤ ਨਾਲ ਬੋਲੇ, "ਸੱਟ ਅਚਾਨਕ ਲੱਗ ਗਈ। ਕਿਸੇ ਨੇ ਮਾਰਿਆ ਨਹੀਂ, ਮਿਸ ਚੰਦਰਾ ਨੂੰ ਅਸੀਂ ਮਦਦ ਲਈ ਬੁਲਾਇਆ ਸੀ।"

"ਇਹ ਦਸੋ ਸੱਟ ਲੱਗੀ ਕਿਵੇਂ ?" ਡਾਕਟਰ ਨੇ ਰੁਖਾਈ ਨਾਲ ਪੁਛਿਆ। ਪੰਡਿਤ ਦੇ ਮਿੰਨਤ ਭਰੇ ਲਹਿਜੇ ਦੀ ਪ੍ਰਵਾਹ ਨਾ ਕੀਤੀ। "ਸਾਫ਼ ਪੁਲੀਸ ਕੇਸ ਹੈ .....।"

"ਕੀ ਗੱਲ ਏ ਜੋਸ਼ੀ ?"

ਜੋਸ਼ੀ ਨੇ ਮੁਸਕਰਾ ਕੇ ਆਉਣ ਵਾਲੇ ਡਾਕਟਰ ਨੂੰ ਆਦਾਬ-ਅਰਜ਼ ਕੀਤਾ।

"ਆਦਾਬ ਅਰਜ਼ ਮਾਸਟਰ ਸਾਹਬ, ਮੈਂ ਰਜ਼ਾ ਹਾਂ, ਤੁਹਾਡਾ ਸ਼ਗਿਰਦ। ਮਿਸ ਪੰਡਿਤ ਨੂੰ ਸੱਟ ਕਿਵੇਂ ਲੱਗ ਗਈ ?" ਡਾਕਟਰ ਰਜ਼ਾ ਵਾਸ਼ਬੇਸਿਨ ਤੇ ਹੱਥ ਧੋਣ ਲੱਗ ਪਿਆ।

"ਡਾਕਟਰ ਜੋਸ਼ੀ, ਮਾਸਟਰ ਸਾਹਬ ਨੂੰ ਨਹੀਂ ਪਛਾਣਦੇ ? ਸਾਡੇ ਮਿਹਰਬਾਨ ਉਸਤਾਦ, ਇਨ੍ਹਾਂ ਦੀ ਜੋ ਖ਼ਿਦਮਤ ਹੋ ਸਕੇ।"

ਚੰਦਰਾ ਚੁਪਚਾਪ ਕਮਰੇ ਵਿਚੋਂ ਖਿਸਕ ਗਈ। ਜੋਸ਼ੀ ਨੇ ਵਾਰਡ ਬੁਆਏ ਨੂੰ ਆਵਾਜ਼ ਮਾਰੀ, "ਇਨ੍ਹਾਂ ਨੂੰ" ਪੰਡਿਤ ਤੇ ਅਮਿਤ ਵਲ ਇਸ਼ਾਰਾ ਕਰਕੇ ਕਿਹਾ, "ਬਾਹਰ ਬੈਠਣ ਲਈ ਕੁਰਸੀ ਦਿਉ।"

ਰਜ਼ਾ ਨੇ ਜ਼ਖ਼ਮ ਵੇਖਿਆ। ਸਲਾਹ ਦਿਤੀ, "ਇਕ ਟਾਂਕਾ ਲਾ ਦੇਣਾ ਠੀਕ ਰਹੇਗਾ...... ਈਥਰ ਲਗਾਇਆ ਹੈ ?" ਨਰਸ ਊਸ਼ਾ ਦੀ ਟੈਂਪਰੇਚਰ ਲੈ ਰਹੀ ਸੀ। ਅਮਿਤ ਤੋਂ ਸੁਣੇ ਹਾਲਾਤ ਦੇ ਖ਼ਿਆਲ ਨਾਲ ਰਜ਼ਾ ਊਸ਼ਾ ਵਲ ਝੁਕ ਗਿਆ, "ਜਲਦੀ ਹੀ ਘਰ ਵਾਪਸ ਜਾਣਾ ਚਾਹੁੰਦੇ ਹੋ ?"

ਊਸ਼ਾ ਨੇ ਪਛਾਣ ਲਿਆ, "ਨੋ" ਜਵਾਬ ਦਿਤਾ।

"ਇਨ੍ਹਾਂ ਨੂੰ ਬੁਖ਼ਾਰ ਹੈ। ਮੇਰਾ ਖ਼ਿਆਲ ਹੈ, ਅਜੇ ਘਰ ਨਾ ਜਾਣ। ਯੂਨੀਵਰਸਿਟੀ ਸਟੂਡੈਂਟ ਹੈ। ਫ਼ੀਮੇਲ ਵਾਰਡ ਦਾ ਸਾਈਡ ਰੂਮ ਖ਼ਾਲੀ ਹੈ। ਉਥੇ ਬੈਡ ਦੇ ਦਿਤਾ ਜਾਏ।" ਰਜ਼ਾ ਨੇ ਜੋਸ਼ੀ ਨੂੰ ਸਲਾਹ ਦਿਤੀ।

ਰਜ਼ਾ ਪੰਡਿਤ ਕੋਲ ਲੰਘ ਆਇਆ, "ਮਾਸਟਰ ਸਾਹਬ ਮਿਸ ਪੰਡਿਤ ਨੂੰ ਬੁਖ਼ਾਰ ਹੈ। ਅਜੇ ਵਾਰਡ ਵਿਚ ਹੀ ਰਹਿਣ ਦਿਉ। ਜ਼ਖ਼ਮ ਸੀਰੀਅਸ ਨਹੀਂ, ਬੁਖ਼ਾਰ ਦਰਦ ਤੇ ਘਬਰਾਹਟ ਨਾਲ ਹੋ ਗਿਆ ਦਿਸਦਾ ਹੈ। ਇਨਜੈਕਸ਼ਨ ਦੇ ਦਿਤੇ ਨੇ। ਰੀਐਕਸ਼ਨ ਦਾ ਕੋਈ ਖ਼ਤਰਾ ਤੇ ਨਹੀਂ ਫਿਰ ਵੀ ਬਿਹਤਰ ਇਹੀ ਹੋਏਗਾ ਕਿ ਚੌਵ੍ਹੀ ਘੰਟੇ ਇਥੇ ਹੀ ਰਹਿਣ......।" ਊਸ਼ਾ ਨੂੰ ਉਸੇ ਕਮਰੇ ਵਿਚ ਪਹੁੰਚਾ ਦਿਤਾ ਗਿਆ, ਜਿਥੇ ਅਠ ਮਹੀਨੇ ਪਹਿਲਾਂ ਯਾਰਾਂ ਦਿਨ ਰਹੀ ਸੀ।

ਡਾਕਟਰ ਜੋਸ਼ੀ ਦੇ ਵਰਤਾਉ ਤੋਂ ਬੇਇਜ਼ਤੀ ਮਹਿਸੂਸ ਕਰਕੇ ਚੰਦਰਾ ਫ਼ੌਰਨ ਪਰਤ ਗਈ ਸੀ। ਪੰਡਿਤ ਤੇ ਅਮਿਤ ਯੱਕੇ ਤੇ ਇਕ ਵਜੇ ਘਰ ਪਹੁੰਚੇ।

ਗਲੀ ਦੇ ਲੋਕਾਂ ਨੂੰ ਏਨੀ ਮਾਮੂਲੀ ਗੱਲ ਨਾਲ ਕਿਵੇਂ ਸ਼ਾਂਤੀ ਆ ਜਾਂਦੀ। ਜੱਦਨ, ਜੇਨ, ਪੀਟਰ, ਮੇਰੀ ਸਭ ਨੇ ਅੰਦਾਜ਼ੇ ਨਾਲ ਸਮਝ ਲਿਆ : ਪਿਉ ਨੇ ਸੜਕ ਤੇ ਕੁੜੀ ਨੂੰ ਯਾਰ ਦੇ ਨਾਲ ਸਾਈਕਲ ਤੇ ਵੇਖ ਲਿਆ। ਜ਼ਬਰਦਸਤੀ ਘਰ ਵਾਪਸ ਭੇਜਿਆ। ਕੁੜੀ ਸਾਹਮਣੇ ਬਕਣ ਲੱਗੀ। ਪਤਾ ਨਹੀਂ ਭਰਾ ਨੇ ਗੁਸੇ ਵਿਚ ਟੋਕਾ ਮਾਰ ਦਿਤਾ ਕਿ ਕੁੜੀ ਨੇ ਆਪੇ ਹੀ ਸਿਰ ਭੰਨ ਲਿਆ।

ਜੇਨ ਨੇ ਕਿਹਾ, "ਇਹ ਤੇ ਹੋਣਾ ਹੀ ਸੀ। ਕੁੜੀ ਕੀ, ਹੱਟੀ ਕੱਟੀ ਜਨਾਨੀ ਏ, ਉਹਨੂੰ ਮਿਸ ਬਾਬਾ ਬਣਾ ਕੇ ਰਖਿਆ ਹੋਇਆ ਏ। ਉਹ ਆਪਣੀ ਰੱਸੀ ਤੁੜਾ ਕੇ ਨੱਸੀ......।" ਜੇਨ ਨੇ ਸਾਰੀ ਗੱਲ ਕਿਮ ਗਰੇਵ ਨੂੰ ਦਸ ਦਿਤੀ।

ਪੰਡਿਤ ਅਤੇ ਅਮਿਤ ਚੌਹਾਨ ਦੇ ਘਰੋਂ ਆਪਣੇ ਘਰ ਆ ਰਹੇ ਸਨ। ਦੂਜੇ ਪਾਸਿਉਂ ਗਲੀ ਦੇ ਮੋੜ ਤੇ ਕਿਮ ਕੁਝ ਆਦਮੀ ਜ਼ਨਾਨੀਆਂ ਦੇ ਸਾਹਮਣੇ ਆਪਣੀ, ਝੂਲਦੀ ਖਲ ਫੈਲੀਆਂ ਨਾਸਾਂ, ਕੋਹਣੀ ਦੇ ਗੁੱਟੇ ਉਭਾਰੀ ਬਾਹਾਂ ਦੀ ਤਾਕਤ ਵਿਖਾਣ ਲਈ ਮੁੱਠਾਂ ਕਸੀ ਲਲਕਾਰ ਰਿਹਾ ਸੀ, "ਬਛੀਆ ਇਨ ਹੀਟ, ਬੁਲ ਮਾਂਗਟਾ, ਅਮਾਰਾ ਪਾਸ ਲਾਉ......। ਜੇਨ ਅਤੇ ਮੇਰੀ ਬੁਲ੍ਹਾਂ ਵਿਚ ਪੱਲਾ ਦਬਾਈ ਹੱਸ ਰਹੀਆਂ ਸਨ। ਅਮਿਤ ਦਾ ਚਿਹਰਾ ਤਮਤਮਾ ਗਿਆ। ਪੰਡਿਤ ਮੁੰਡੇ ਨੂੰ ਬਾਹੋਂ ਪਕੜ ਅੰਦਰ ਲੈ ਗਏ। ਨਾ ਸੁਣਨਾ ਹੀ ਠੀਕ ਸੀ। ਕਿਮ ਝਟ ਕਹਿ ਦੇਂਦਾ—ਅਮ ਅਪਨਾ ਬਾਟ ਬੋਲਟਾ। ਮੁੰਡੇ, ਪਤਨੀ, ਧੀ ਦੀ ਬਦਨਾਮੀ ਦੀ ਚਿੰਤਾ ਨਾ ਹੁੰਦੀ ਤਾਂ ਲਾਠੀ ਨਾਲ ਕਿਮ ਨੂੰ ਢੇਰ ਕਰ ਦੇਂਦੇ।

ਮਿਸਿਜ਼ ਪੰਡਿਤ ਤੇ ਰੋਜ਼ੀ ਦੀਆਂ ਅੱਖਾਂ ਰੋ ਰੋ ਕੇ ਲਾਲ। ਅਮਿਤ ਨੇ ਹੌਸਲਾ ਦਿਤਾ: ਜ਼ਖ਼ਮ ਮਾਮੂਲੀ ਹੈ। ਡਾਕਟਰ ਨੇ ਟਾਂਕਾ ਲਾ ਦਿਤਾ ਹੈ। ਦਰਦ ਤੇ ਘਬਰਾਹਟ ਨਾਲ ਕੁਝ ਬੁਖ਼ਾਰ ਆ ਗਿਆ ਹੈ। ਡਾਕਟਰ ਕਹਿੰਦਾ ਹੈ, ਰਾਤੀਂ ਜਾਂ ਕਲ ਸਵੇਰੇ ਤਕ ਠੀਕ ਹੋ ਜਾਏਗੀ। ਕਲ ਸਵੇਰੇ ਜਾਂ ਦੁਪਹਿਰੀਂ ਘਰ ਲੈ ਆਵਾਂਗੇ।

ਐਮਰਜੈਂਸੀ ਰੂਮ ਵਿਚ ਪ੍ਰੇਸ਼ਾਨੀ ਕਾਰਣ ਅਮਿਤ ਚੰਦਰਾ ਦੇ ਕਹਿਣ ਤੇ ਡਾਕਟਰ ਸੇਠ ਨੂੰ ਬੁਲਾਉਣ ਦੌੜ ਗਿਆ ਸੀ। ਸੇਠ ਦੇ ਬਰਾਂਡੇ ਵਿਚ ਮੋਟਰ ਸਾਈਕਲ ਨਹੀਂ ਸੀ, ਸੱਜੇ ਹੱਥ ਜ਼ਰਾ ਅਗੇ ਡਾਕਟਰ ਰਜ਼ਾ ਧੁੱਪ ਵਿਚ ਦੋ ਬੱਚੀਆਂ ਨਾਲ ਖੇਡ ਰਿਹਾ ਸੀ। ਅਮਿਤ ਨੇ ਉਹਨੂੰ ਭੈਣ ਨੂੰ ਸੱਟ ਲੱਗਣ ਦੀ ਗੱਲ ਅਤੇ ਐਮਰਜੈਂਸੀ ਰੂਮ ਵਿਚ ਪੈ ਰਹੀ ਮੁਸ਼ਕਲ ਦੱਸੀ। ਰਜ਼ਾ ਝਟ ਅਮਿਤ ਦੇ ਨਾਲ ਲੰਮੇ ਲੰਮੇ ਕਦਮ ਭਰਦਾ ਐਮਰਜੈਂਸੀ ਰੂਮ ਵਲ ਟੁਰ ਪਿਆ। ਉਸ਼ਾ ਨੂੰ ਵਾਰਡ ਵਿਚ ਪਹੁੰਚਾ ਕੇ ਪਰਤਿਆ ਤਾਂ ਕਿਮ ਸੇਠ ਦੀ ਮੋਟਰ ਸਾਈਕਲ ਦੀ ਆਵਾਜ਼ ਦੀ ਉਡੀਕ ਵਿਚ ਸਨ।

ਡਾਕਟਰ ਅਮਰ ਦੋ ਵਜੇ ਆਇਆ। ਰਜ਼ਾ ਨੇ ਉਹਨੂੰ ਬੁਲਾ ਕੇ ਸਾਰੀ ਗੱਲ ਦਸ ਦਿਤੀ। ਅਮਰ ਉਸੇ ਵੇਲੇ ਉਸ਼ਾ ਨੂੰ ਦੇਖਣ ਚਲਾ ਗਿਆ। ਹੁਣ ਸ਼ਰਮ ਦਾ ਕਿਹੜਾ ਮੌਕਾ ਸੀ। ਉਸ਼ਾ ਨੇ ਸਭ ਸਾਫ਼ ਸਾਫ਼ ਦਸ ਦਿਤਾ ਅਤੇ ਨਾਲ ਆਪਣਾ ਫ਼ੈਸਲਾ ਵੀ।

ਕੁਆਰਟਰ ਵਿਚ ਵਾਪਸ ਆ ਅਮਰ ਨੇ ਰਜ਼ਾ ਨੂੰ ਆਪਣੇ ਘਰ ਬੁਲਾ ਲਿਆ। ਘਰ ਜਾਣ ਦੀ ਉਸ਼ਾ ਦੀ ਮਰਜ਼ੀ ਕਿਉਂ ਨਹੀਂ, ਸਾਰੇ ਹਾਲਾਤ ਉਹਨੂੰ ਦਸ ਦਿਤੇ......। ਗਰਲਜ਼ ਹੋਸਟਲ ਵਿਚ ਪ੍ਰਬੰਧ ਹੋਣ ਵਿਚ ਕੁਝ ਸਮਾਂ ਲੱਗੇ ਜਾਂ ਕੋਈ ਹੋਰ ਰੁਕਾਵਟ ਆ ਜਾਏ ਤਾਂ ਕੀ ਕਰਨਾ ਉਚਿਤ ਅਤੇ ਸਹੀ ਹੋਵੇਗਾ?

ਰਜ਼ਾ ਸੱਜੇ ਖੱਬੇ, ਕੰਧਾਂ ਫ਼ਰਸ਼ ਅਤੇ ਛੱਤ ਵਲ ਨਜ਼ਰ ਘੁਮਾ ਘੁਮਾ ਕੇ ਸੋਚ ਕੇ ਬੋਲਿਆ, "ਉਹਨੂੰ ਘਰ ਜਾਣ ਲਈ ਸਮਝਾ। ਘਰ ਵਿਚ ਨਾ ਰਹਿ ਸਕੇ ਤੇ ਬਾਅਦ ਵਿਚ ਛੱਡ ਦਏ। ਹੁਣ ਨਾ ਗਈ ਤਾਂ ਉਮਰ ਭਰ ਨਹੀਂ ਜਾ ਸਕੇਗੀ। ਇਸ ਵੇਲੇ ਉਹ ਬਹੁਤ ਉਤੇਜਿਤ ਹੈ, ਉਹਨੂੰ ਫੇਰ ਸਮਝਾਣਾ।"

ਅਮਰ ਚੁਪ ਸੋਚਦਾ ਰਿਹਾ । ਸ਼ਾਮੀਂ ਪੰਜ ਵਜੇ ਫਿਰ ਉਸ਼ਾ ਨਾਲ ਗੱਲ ਕੀਤੀ । ਉਸ਼ਾ ਨੇ ਸਪਸ਼ਟ ਕਹਿ ਦਿਤਾ : ਘਰ ਮੁੜਨਾ ਅਸੰਭਵ ।

ਅਮਰ ਵਾਰਡ ਤੋਂ ਵਾਪਸ ਆ ਕੇ ਰਜ਼ਾ ਦੇ ਘਰ ਚਲਾ ਗਿਆ । ਦਸਿਆ : ਕਿਸੇ ਹਾਲਤ ਵਿਚ ਘਰ ਜਾਣ ਨੂੰ ਰਾਜ਼ੀ ਨਹੀਂ । ਕਹਿੰਦੀ ਹੈ, ਘਰ ਮੁੜਨ ਦੀ ਬਜਾਏ ਦਰਿਆ ਵਿਚ ਛਾਲ ਮਾਰਨੀ ਬਿਹਤਰ ।......ਮੈਂ ਮਦਦ ਲਈ ਕਹਿ ਦਿਤਾ ਹੈ ।

"ਤੂੰ ਕੀ ਮਦਦ ਕਰ ਸਕਦਾ ਹੈਂ ?"

"ਜੋ ਵੀ ਹੋ ਸਕੇ ।......ਹੋਸਟਲ ਪੜ੍ਹਾਈ ਦਾ ਖ਼ਰਚ ।"

"ਇਹ ਮਦਦ ਦੇਣ ਦਾ ਤੈਨੂੰ ਕੀ ਹੱਕ ?"

"ਇਨਸਾਨੀ ਹੱਕ, ਕਾਮਰੇਡ ਦੀ ਸਹਾਇਤਾ ਦਾ ਹੱਕ ।"

ਰਜ਼ਾ ਨੇ ਸਿਰ ਹਿਲਾ ਦਿਤਾ, "ਸਮਾਜ ਅਤੇ ਦੁਨੀਆਂ ਇਨਸਾਨੀ ਹੱਕਾਂ ਨੂੰ ਨਹੀਂ ਮੰਨਦੇ, ਸਾਮਾਜਿਕ ਅਤੇ ਕਾਨੂੰਨੀ ਹੱਕਾਂ ਨੂੰ ਮੰਨਦੇ ਹਨ ।"

"ਨਾਨਸੈਂਸ ! ਅਸੀਂ ਇਹੋ ਜਿਹੇ ਅਨਿਆਂ ਅਤੇ ਗ਼ਲਤ ਰੂੜ੍ਹੀਆਂ ਦੇ ਸਾਹਮਣੇ ਝੁਕਦੇ ਰਹੀਏ ? ਇਨ੍ਹਾਂ ਦਾ ਵਿਰੋਧ ਕਰਨਾ ਸਾਡਾ ਫ਼ਰਜ਼ ।"

"ਤੂੰ ਫ਼ਰਜ਼ ਲਈ ਲੜ । ਇਸ ਲੜਾਈ ਵਿਚ ਕੁੜੀ ਦੀ ਜ਼ਿੰਦਗੀ ਕਿਉਂ ਕੁਚਲੀ ਜਾਏ । ਮੈਂ ਆਪਣੀ ਸਮਝ ਮੁਤਾਬਿਕ ਤੁਹਾਡੇ ਅਤੇ ਕੁੜੀ ਦੇ ਹਿਤ ਵਿਚ ਉਹ ਗੱਲ ਕਹਿ ਰਿਹਾ ਹਾਂ ਜੋ ਅਮਲੀ ਤੌਰ ਤੇ ਠੀਕ ਹੈ ।"

"ਕੈਲਾਸ਼ ਹੋਸਟਲ ਵਿਚ ਇੰਤਜ਼ਾਮ ਹੋਣ ਤਕ ਦੋ ਤਿੰਨ ਦਿਨ ਤੇਰੇ ਘਰ ਨਹੀਂ ਰਹਿ ਸਕਦੀ ?"

ਰਜ਼ਾ ਨੇ ਸੋਚਣ ਲਈ ਅੱਖਾਂ ਸਕੋੜ ਠੋਢੀ ਤੇ ਹੱਥ ਫੇਰਿਆ, "ਗੇਤੀ ਦੀ ਨੇਚਰ ਤੂੰ ਜਾਣਦਾ ਹੈਂ । ਤੈਨੂੰ ਕਮਰੂਨਿਸਾ ਦਾ ਕਿੱਸਾ ਪਤਾ ਏ ਨਾ । ਰੋਜ਼ ਰੋਜ਼ ਦੀ ਦੁਰਗਤੀ ਤੈਨੂੰ ਕੀ ਦਸਾਂ । ਕਮਰੂਨਿਸਾ ਪਿਛਲੇ ਜੁੰਮੇ ਦੀ ਸ਼ਾਮ ਇਕ ਪਾਰਟੀ ਸਰਕੂਲਰ ਦੇਣ ਮੇਰੇ ਘਰ ਵੀ ਆ ਗਈ । ਉਹਦੇ ਕਦਮ ਰਖਦਿਆਂ ਹੀ ਮੈਂ ਗੇਤੀ ਨੂੰ ਬੁਲਾ ਲਿਆ । ਅਸੀਂ ਲੋਕ ਗੱਲਾਂ ਕਰਨ ਲੱਗ ਪਏ । ਗੱਲ ਅੰਗਰੇਜ਼ੀ ਵਿਚ ਹੋ ਰਹੀ ਸੀ, ਜ਼ਰਾ ਹੌਲੀ ਹੌਲੀ । ਕਮਰੂਨਿਸਾ ਦੀ ਤੇ ਆਦਤ, ਗੱਲ ਕਰਦੀ ਮੁਸਕਰਾਂਦੀ ਰਹਿੰਦੀ ਹੈ । ਗੇਤੀ ਬੈਠਕ ਵਿਚ ਤੇ ਨਾ ਆਈ, ਬੂਹੇ ਦੇ ਪਿਛੇ ਖੜੀ ਸੁਣਦੀ ਰਹੀ । ਅਠ ਦਸ ਮਿੰਟ ਹੋ ਗਏ । ਮੈਂ ਉਠ ਕੇ ਝਾਕਿਆ, ਬੂਹੇ ਪਿਛੇ ਸੀ ।"

ਉਸ ਵੇਲੇ ਤੇ ਮੈਂ ਕੀ ਕਹਿੰਦਾ । ਖ਼ੂਨ ਦਾ ਘੁਟ ਪੀ ਕੇ ਰਹਿ ਗਿਆ । ਪੁਛਿਆ...... 'ਇਨ੍ਹਾਂ ਲਈ ਇਕ ਪਿਆਲਾ ਚਾਹ ਨਹੀਂ ਭਿਜਵਾਇਆ ?'

'ਪਾਣੀ ਉਬਲਣਾ ਰਖਿਆ ਹੈ ? ਹੁਣੇ ਲਿਆਉਂਦੀ ਹਾਂ'—ਬੋਲੀ । ਚਾਹ ਲੈਕੇ ਆਪ ਨਹੀਂ ਆਈ, ਨੌਕਰ ਦੇ ਹੱਥ ਭੇਜ ਦਿਤੀ । ਮੈਂ ਆਪਾ ਤੋਂ ਮੁਆਫ਼ੀ ਮੰਗੀ—ਅੰਦਰ ਬੱਚੀ ਦੇ ਕਪੜੇ ਧੋ ਰਹੀ ਹੈ । ਕਪੜੇ ਗਿਲੇ ਹੋ ਗਏ ਨੇ । ਸੋ ਸ਼ਰਮਾ ਰਹੀ ਏ । ਕਪੜੇ ਬਦਲਣ ਵਿਚ ਵਕਤ ਲਗੇਗਾ......। ਕਮਰੂਨਿਸਾ ਬਹੁਤ ਦਰਿਆ ਦਿਲ । ਬੋਲੀ, ਕੋਈ ਗੱਲ ਨਹੀਂ । ਗ੍ਰਿਹਸਤ ਵਿਚ ਇਵੇਂ ਹੀ ਚਲਦਾ ਹੈ । ਗੇਤੀ ਨੂੰ ਮੇਰਾ ਸਲਾਮ ਪਿਆਰ ਦੇਣਾ, ਚਲੀ ਗਈ ।"

ਮੈਨੂੰ ਬੜਾ ਗੁੱਸਾ ਆ ਗਿਆ ਸੀ, ਅੰਦਰ ਜਾ ਕੇ ਪੁਛਿਆ—'ਇਹ ਕੀ ਹਰਕਤ ਸੀ ਤੇਰੀ। ਭਿਤਾਂ ਦੇ ਉਹਲਿਓਂ ਕੰਨਸੋਆਂ ਲੈ ਰਹੀ ਸੀ। ਕੀ ਸੂਲ ਹੈ ਤੈਨੂੰ ? ਮੈਂ ਉਹਨੂੰ ਆਪਾ ਕਹਿੰਦਾ ਹਾਂ।'......ਹੰਝੂ ਵਗਾਣ ਲੱਗ ਪਈ—'ਮੈਂ ਦੇਖਿਆ, ਤੁਹਾਡੇ ਨਾਲ ਇਕੱਲ ਵਿਚ ਮੁਸਕਰਾ ਰਹੀ ਹੈ। ਦੋਵੇਂ ਅੰਗਰੇਜ਼ੀ ਵਿਚ ਬੋਲ ਰਹੇ ਕਿ ਮੈਂ ਨਾ ਸਮਝਾਂ। ਮੇਰਾ ਦਿਲ ਸੜ ਗਿਆ। ਮੇਰੇ ਕੋਲੋਂ ਇਹ ਸਭ ਸਹਿਣ ਨਹੀਂ ਹੁੰਦਾ, ਮੈਂ ਕੀ ਕਰਾਂ......ਮੈਂ ਤੇ ਕਿਸੇ ਗ਼ੈਰ ਮਰਦ ਨਾਲ ਹੱਸਣ ਬੋਲਣ ਦੀ ਤਮੰਨਾ ਨਹੀਂ ਕੀਤੀ। ਤੁਸੀਂ ਕਿਉਂ ਪਰਾਈਆਂ ਜਨਾਨੀਆਂ ਨਾਲ ਹਸੋ ਬੋਲੋ......ਦਸੋ ਇਸਦਾ ਕੀ ਇਲਾਜ ?'

ਰਜ਼ਾ ਨੇ ਮਜਬੂਰੀ ਸਮਝਾਈ, "ਮੈਂ ਮਿਸ ਪੰਡਿਤ ਨੂੰ ਭੈਣ ਵਾਂਗ ਇੱਜ਼ਤ ਨਾਲ ਰਖਣ ਨੂੰ ਤਿਆਰ ਹਾਂ। ਕਿਸੇ ਦੂਜੇ ਦੀ ਪ੍ਰਵਾਹ ਨਹੀਂ। ਪਰ ਘਰ ਵਿਚ ਉਸ ਹਰਾਮਜ਼ਾਦੀ ਨੇ ਗ਼ਰੀਬ ਦੀ ਬੇਇਜ਼ਤੀ ਕੀਤੀ ਤਾਂ ਮੇਰੀ ਬਰਦਾਸ਼ਤ ਤੋਂ ਬਾਹਰ ਹੋ ਜਾਏਗਾ।"

"ਜਾਣ ਦਿਉ", ਸੇਠ ਬੋਲਿਆ, "ਮੇਰੇ ਕੋਲ ਦੋ ਕਮਰੇ ਹਨ। ਮੈਂ ਆਪਣੇ ਕਿਸੇ ਰਿਸ਼ਤੇਦਾਰ ਜਾਂ ਮਹਿਮਾਨ ਨੂੰ ਰਖਾਂ ਤਾਂ ਕਿਸੇ ਨੂੰ ਕੀ ਇਤਰਾਜ !"

"ਉਹ ਮੁਨਾਸਿਬ ਨਹੀਂ ਹੋਏਗਾ......।" ਰਜ਼ਾ ਫਿਰ ਕੁਝ ਸੋਚ ਕੇ ਬੋਲਿਆ, "ਤੈਨੂੰ ਵਿਹਲ ਹੈ। ਐਤਵਾਰ ਹੈ, ਵਾਰਡ ਵਿਚ ਜਾਣਾ ਨਹੀਂ। ਇਹ ਮਾਮਲਾ ਸੰਗੀਨ, ਜ਼ਿੰਮੇਵਾਰੀ ਦਾ ਹੈ। ਮੈਂ ਦੋ ਮਿੰਟ ਵਿਚ ਕਪੜੇ ਬਦਲ ਲਵਾਂ। ਨਰਿੰਦਰ ਕੋਲ ਚਲਦੇ ਹਾਂ। ਦੋ ਦੀ ਬਜਾਏ ਤਿੰਨ ਆਦਮੀਆਂ ਦੀ ਸਮਝ ਜ਼ਿਆਦਾ ਚੰਗੀ।"

ਨਰਿੰਦਰ ਘਰ ਹੀ ਸੀ। ਸਰਦੀਆਂ ਦੀ ਸ਼ਾਮ ਮਿਤਰਾਂ ਦੇ ਆ ਜਾਣ ਨਾਲ ਖ਼ੁਸ਼। "ਕੀ ਲਉਗੇ ? ਕੌਫੀ ਬਣਵਾਵਾਂ ?"

"ਜੋ ਚਾਹੇ ਬਣਵਾ", ਰਜ਼ਾ ਨੇ ਕਿਹਾ, "ਇਸ ਵੇਲੇ ਬੜੇ ਗੰਭੀਰ ਵਿਚਾਰ ਦੀ ਜ਼ਰੂਰਤ ਹੈ। ਹਾਲਾਤ ਇਹ ਹੈ......।" ਉਸ਼ਾ ਦੇ ਘਰ ਵਿਚ ਗੱਲ ਬਾਤ ਹੋਣ ਨਾਲ ਸੱਟ ਖਾ ਕੇ ਹਸਪਤਾਲ ਵਿਚ ਆਉਣ ਦੀ ਘਟਨਾ ਦਸ ਦਿਤੀ। ਅਮਰ ਨੂੰ ਚੁਪ ਰਹਿਣ ਦਾ ਇਸ਼ਾਰਾ ਕਰਕੇ ਦਸਿਆ ਗਿਆ : ਉਸ਼ਾ ਦੇ ਘਰ ਅਮਰ ਦੇ ਹੁਰ ਐਤਵਾਰ ਜਾਣ ਦੀ ਗੱਲ, ਪਰਿਵਾਰ ਦੇ ਇਤਰਾਜ਼ ਤੇ ਉਸ਼ਾ ਦੇ ਆਪ ਹਸਪਤਾਲ ਮਿਲਣ ਆਉਣ ਦੀ ਗੱਲ, ਉਸੇ ਗੱਲ ਤੇ ਘਰ ਵਿਚ ਝਗੜੇ ਨਾਲ ਉਸ਼ਾ ਨੂੰ ਸੱਟ ਲੱਗ ਜਾਣੀ ਅਤੇ ਕਿਸੇ ਵੀ ਹਾਲਤ ਵਿਚ ਘਰ ਨਾ ਮੁੜਣ ਦਾ ਨਿਸ਼ਚਾ।

ਨਰਿੰਦਰ ਗੰਭੀਰ ਹੋ ਗਿਆ। "ਤੂੰ ਉਹਨੂੰ ਘਰ ਮੁੜਨ ਲਈ ਸਮਝਾ।"

ਅਮਰ ਨੇ ਵਿਸ਼ਵਾਸ ਦਵਾਇਆ, "ਸਮਝਾਇਆ ਹੈ। ਇਹ ਉਹਦੇ ਆਤਮ-ਸਨਮਾਨ ਦਾ ਸਵਾਲ। ਫਿਰ ਜਿਸ ਹਾਲਤ ਵਿਚ ਗਲੀ ਤੋਂ ਆਈ, ਅਸੰਭਵ। ਕੈਲਾਸ਼ ਹੋਸਟਲ ਵਿਚ ਹੋ ਸਕੇ ਤੇ ਸਭ ਤੋਂ ਚੰਗਾ।"

"ਉਥੇ ਨਹੀਂ ਹੋ ਸਕੇਗਾ। ਉਥੇ ਦਾਖ਼ਲੇ ਲਈ ਕੁੜੀਆਂ ਦੇ ਮਾਪਿਆਂ ਜਾਂ ਗਾਰਡੀਅਨ ਦੀ ਮੰਜ਼ੂਰੀ ਚਾਹੀਦੀ ਏ। ਪੰਡਿਤ ਨੂੰ ਇਹ ਸਵੀਕਾਰ ਹੋਵੇਗਾ ?"

"ਉਹ ਕਹਿੰਦੀ ਏ, 'ਮੇਰਾ ਕੋਈ ਗਾਰਡੀਅਨ ਨਹੀਂ', ਬਾਲਗ ਹਾਂ।' ਠੀਕ ਹੈ, ਵੀਹ ਦੀ ਹੋ ਗਈ।"

"ਸਟੂਪਿਡ ! ਸਮਾਜ ਦੀ ਨਜ਼ਰ ਵਿਚ ਕੁੜੀ ਅਤੇ ਜਨਾਨੀ ਕਦੇ ਬਾਲਗ ਨਹੀਂ ਹੁੰਦੀ। ਦਾਖ਼ਲਾ ਤੇਰੇ ਉਸਦੇ ਫ਼ੈਸਲੇ ਤੇ ਨਹੀਂ, ਹੋਸਟਲ ਵਾਰਡਨ ਦੇ ਫ਼ੈਸਲੇ ਤੇ ਹੈ। ਉਹ ਕਦੀ ਨਹੀਂ ਮੰਨੇਗੀ। ਕਹੇਗੀ, ਇਹ ਦੂਜੀਆਂ ਕੁੜੀਆਂ ਲਈ ਬੁਰਾ ਉਦਾਹਰਣ ਹੋਵੇਗਾ।"

"ਘਰੋਂ ਅਨਿਆਂ।"

"ਜਾਹਿਲ ਆਦਮੀ।" ਨਰਿੰਦਰ ਨੇ ਭਵਾਂ ਸਕੋੜੀਆਂ, "ਤੈਨੂੰ ਅਨਿਆਂ ਦੇ ਵਿਰੁਧ ਅੰਦੋਲਨ ਕਰਨਾ ਹੈ ਜਾਂ ਕੁੜੀ ਲਈ ਤੁਰੰਤ ਜਗ੍ਹਾ ਦਾ ਪ੍ਰਬੰਧ ?"

"ਘਰ ਉਹ ਨਹੀਂ ਮੁੜੇਗੀ।" ਅਮਰ ਨੇ ਕਿਹਾ, "ਕਹਿੰਦੀ ਏ ਭਾਵੇਂ ਨਦੀ ਵਿਚ ਛਾਲ ਮਾਰ ਦਏ......।"

"ਮੈਂ ਉਹਨੂੰ ਭੈਣ ਵਾਂਗ ਜਿੰਨਾ ਵਕਤ ਜ਼ਰੂਰੀ ਹੈ ਰਖਣ ਨੂੰ ਤਿਆਰ", ਰਜ਼ਾ ਨੇ ਬੇਬਸੀ ਜ਼ਾਹਿਰ ਕੀਤੀ, "ਪਰ ਗੋਤੀ ਦੀ ਨੇਚਰ ਤੁਸੀਂ ਦੋਵੇਂ ਜਾਣਦੇ ਹੋ।" ਅਮਰ ਉਹਨੂੰ ਆਪਣੇ ਘਰ ਰਖਣ ਨੂੰ ਤਿਆਰ......।

"ਪਾਗਲ ਹੈ।" ਨਰਿੰਦਰ ਨੇ ਟੋਕਿਆ "ਕਹਿਣ ਨੂੰ ਕੁੜੀ ਬਾਲਿਗ ਹੈ, ਪਰ ਉਹਦੀ ਬਦਨਾਮੀ ਦਾ ਖ਼ਿਆਲ ਕਰੋ। ਫ਼ਰਜ਼ ਕਰੋ ਪਰਿਵਾਰ ਜਾਂ ਉਹਦੀ ਬਰਾਦਰੀ ਪੁਲੀਸ ਵਿਚ ਰੀਪੋਰਟ ਕਰ ਦੇਏ। ਪੁਲੀਸ ਤਹਕੀਕਾਤ ਤੇ ਕਰੇਗੀ। ਉਸ ਲਈ ਤੁਹਾਨੂੰ ਦੋਹਾਂ ਨੂੰ ਕੋਤਵਾਲੀ ਲੈ ਜਾਏ। ਬਾਅਦ ਵਿਚ ਜੋ ਹੋਵੇ, ਪਰ ਇਸ ਨਾਲ ਪ੍ਰੇਸ਼ਾਨੀ ਤੇ ਬਦਨਾਮੀ ਹੋਵੇਗੀ। ਉਹੀ ਸਵਾਲ ਇਥੇ। ਤੈਨੂੰ ਇਸ ਜ਼ਿੰਮੇਵਾਰੀ ਨਾਲ ਸ਼ਾਂਤੀ ਤੇ ਹੋ ਸਕਦੀ ਏ, ਪਰ ਸਵਾਲ ਇਹ ਹੈ ਕਿ ਤੈਨੂੰ ਇਹ ਜ਼ਿੰਮੇਵਾਰੀ ਲੈਣ ਦਾ ਹੱਕ ਕੀ ?"

"ਇਹੀ ਗੱਲ ਮੈਂ ਇਹਨੂੰ ਦਸ ਚੁਕਾਂ। ਇਹ ਇਨਸਾਨੀ ਹਕ ਅਤੇ ਫ਼ਰਜ਼ ਦੀ ਧਮਕੀ ਦੇਂਦਾ ਹੈ। ਇਨਸਾਨੀ ਹਕ ਦੀ ਲੜਾਈ ਵਿਚ ਕੁੜੀ ਦੀ ਜ਼ਿੰਦਗੀ ਬਰਬਾਦ ਕਰੇਗਾ......।"

"ਇਨਸਾਨੀਅਤ ਕੋਈ ਚੀਜ਼ ਹੀ ਨਹੀਂ ?" ਅਮਰ ਉਤੇਜਿਤ, "ਹਮੇਸ਼ਾ ਸਿਰ ਝੁਕਾਂਦੇ ਜਾਉ।"

"ਇਨਸਾਨੀਅਤ ਦਾ ਫ਼ੈਸਲਾ ਅਸੀਂ ਤੁਸੀਂ ਇਕੱਲੇ ਨਹੀਂ ਕਰ ਸਕਦੇ। ਇਹ ਫ਼ੈਸਲਾ ਬਹੁਮਤ ਕਰੇਗਾ।" ਨਰਿੰਦਰ ਨੇ ਸੁਣਨ ਦਾ ਇਸ਼ਾਰਾ ਕੀਤਾ, "ਕੁੜੀ ਦੀ ਜ਼ਿੰਮੇਵਾਰੀ ਲੈਣ ਜਾਂ ਉਹਦੀ ਸਹਾਇਤਾ ਦਾ ਜੋ ਹਕ ਫ਼ੌਰਨ ਮਿਲ ਸਕਦਾ ਹੈ, ਉਹ ਕਿਉਂ ਨਹੀਂ ਲੈਂਦਾ ?"

"ਦੇਅਰ ਯੂ ਆਰ।" ਰਜ਼ਾ ਨੇ ਸਾਥ ਦਿਤਾ, "ਇਹੀ ਮੈਂ ਕਿਹਾ।"

"ਕਿਹੜਾ ਹਕ ?" ਅਮਰ ਨੇ ਪੁਛਿਆ। "ਸਾਫ਼ ਕਹਿ।"

"ਸਬਰ ਕਰ।" ਨਰਿੰਦਰ ਬੋਲਿਆ, "ਤੂੰ ਪਹਿਲੀ ਵਾਰੀ ਮਿਸ ਪੰਡਿਤ ਬਾਰੇ ਗੱਲ ਕੀਤੀ ਸੀ, ਤਾਂ ਮਜ਼ਾਕ ਕੀਤਾ ਸੀ। ਇਸ ਵੇਲੇ ਮਜ਼ਾਕ ਨਹੀਂ ਹੈ, ਮਿਸ ਪੰਡਿਤ ਯਕੀਨਨ ਤੈਨੂੰ ਬਹੁਤ ਪਸੰਦ ਆ ਗਈ।"

"ਮੈਂ ਮੰਨਿਆ ਸੀ, ਬਤੌਰ ਕਾਮਰੇਡ।" ਅਮਰ ਨੇ ਟੋਕਿਆ, "ਇਸੇ ਖ਼ਿਆਲ ਨਾਲ ਉਹਦੀ ਮਦਦ ਕਰਨੀ ਚਾਹੀ।"

"ਸੁਣ ਲਉ।" ਨਰਿੰਦਰ ਨੇ ਹੱਥ ਚੁਕਿਆ, "ਤੇਰਾ ਕਹਿਣਾ ਇਕ ਗੱਲ, ਅਸੀਂ ਸਚਾਈ ਵੇਖ ਰਹੇ ਹਾਂ। ਘਰ ਵਾਲਿਆਂ ਦੀ ਮਰਜ਼ੀ ਵਿਰੁਧ ਉਹਦਾ ਤੇਰੇ ਘਰ ਸਾਈਕਲ ਤੇ ਆਉਣਾ, ਘਰ ਦੇ ਝਗੜੇ ਬਾਰੇ ਸਭ ਤੈਨੂੰ ਦਸਣਾ, ਆਪਣੀ ਜ਼ਿੰਮੇਵਾਰੀ ਤੈਨੂੰ ਸੌਂਪ ਦੇਣੀ,

ਤੇਰੇ ਤੇ ਮਾਂ ਪਿਉ ਨਾਲੋਂ ਵਧੇਰੇ ਭਰੋਸਾ......। ਸਾਫ਼ ਹੈ, ਕੁੜੀ ਨੂੰ ਤੇਰੇ ਨਾਲ ਪਿਆਰ। ਪਿਆਰ ਤੈਨੂੰ ਵੀ।"

"ਮੈਂ ਇਨ੍ਹਾਂ ਦੋਹਵਾਂ ਨੂੰ ਇਕੱਠਿਆਂ ਵੇਖਿਆ ਹੈ।" ਰਜ਼ਾ ਬੋਲਿਆ, "ਦੋਹਾਂ ਦੀ ਸ਼ਕਲ ਤੇ ਭਾਵ ਇਕ ਦੂਜੇ ਵਲ ਤੀਬਰ ਖਿਚ ਦੇ। ਪਿਛਲੀ ਮਈ-ਜੂਨ ਵਿਚ ਹਰ ਐਤਵਾਰ ਹਜ਼ਰਤ ਕੰਧਾਰੀਬਾਗ ਗਲੀ ਉਡ ਜਾਂਦੇ। ਹੁਣ ਪੂਰੀ ਜ਼ਿੰਮੇਵਾਰੀ ਲੈਣ ਨੂੰ ਬੇਤਾਬ।"

"ਇਹ ਕਾਮਰੇਡੀ ਰਿਸ਼ਤੇ ਤੋਂ ਬਹੁਤ ਜ਼ਿਆਦਾ। ਮੀਆਂ, ਅਸੀਂ ਵੀ ਇਸ ਹਾਲਤ ਤੋਂ ਲੰਘੇ ਹੋਏ।" ਅਮਰ ਦੀ ਪਿਠ ਤੇ ਥਪਕੀ ਦਿਤੀ।

"ਤੁਸੀਂ ਦੋਵੇਂ ਮਹਾਂ ਗਿਆਨੀ।" ਅਮਰ ਦੇ ਲਹਜੇ ਵਿਚ ਵਿਰੋਧ, "ਤੁਸੀਂ ਮਨਘੜਤ ਸਚਾਈ ਦੀ ਗੱਲ ਕਰ ਰਹੇ ਹੋ, ਉਹਦੇ ਲਫ਼ਜ਼ ਹੀ ਤੁਹਾਨੂੰ ਦਸ ਦਿਆਂ।"

ਨਰਿੰਦਰ ਨੇ ਉਤਸੁਕ ਹੋ ਕੇ ਕਿਹਾ, "ਦਸ।"

"ਊਸ਼ਾ ਦਾ ਕਹਿਣਾ ਹੈ, ਉਹਦੇ ਮਾਤਾ ਪਿਤਾ ਉਹਦੇ ਤੇ ਵਿਅਰਥ ਤੋਹਮਤ ਲਾ ਰਹੇ ਨੇ, ਕਿ ਉਹ ਮੇਰੇ ਨਾਲ ਇਨਵਾਲਵ ਹੋ ਗਈ ਹੈ। ਉਹ ਮੈਨੂੰ ਗਾਈਡ, ਫ਼ਰੈਂਡ ਅਤੇ ਸਹਾਇਕ ਮੰਨਦੀ ਹੈ, ਇਨਵਾਲਵਮੈਂਟ ਦੀ ਗੱਲ ਝੂਠਾ ਇਲਜ਼ਾਮ। ਹੁਣ ਗੱਲ ਸਾਫ਼?"

"ਲਿਲਾਹ।" ਰਜ਼ਾ ਨੇ ਮੱਥੇ ਤੇ ਹਥ ਮਾਰਿਆ। ਨਰਿੰਦਰ ਵੀ ਖਿਝਿਆ, "ਤੂੰ ਚਾਹੁੰਦਾ ਏਂ ਕੁੜੀ ਤੇਰੇ ਪੈਰ ਪਕੜ ਲਏ—ਮੈਨੂੰ ਸਵੀਕਾਰ ਕਰ, ਮੈਨੂੰ ਸ਼ਰਣ ਦੇ। ਫ਼ਰੈਂਡ, ਸਹਾਇਕ ਸਵੀਕਾਰ ਕਰ ਲੈਣ ਬਾਅਦ ਰਹਿ ਕੀ ਗਿਆ? ਇਨਵਾਲਵਡ ਨਹੀਂ ਹੈ, ਇਸਦਾ ਮਤਲਬ ਉਹਨੂੰ ਯਕੀਨ ਹੈ ਉਹਦੀ ਖਿਚ ਐਵੇਂ ਓਪਰੀ ਨਹੀਂ, ਗੰਭੀਰ ਉਦੇਸ਼ ਭਰੇ-ਜੀਵਨ ਦਾ ਸਾਥ। ਖ਼ੈਰ, ਤੂੰ ਕੀ ਕਿਹਾ?"

"ਓਹੋ ਜਿਹੀ ਕੋਈ ਗੱਲ ਨਹੀਂ। ਬਸ ਇਹੀ ਕਿਹਾ, ਮੇਰਾ ਭਰੋਸਾ ਕਰਨੀ ਏਂ ਤਾਂ ਪੂਰੀ ਮਦਦ ਕਰਾਂਗਾ।"

"ਉਹ ਮਾਈ ਗਾਡ।" ਰਜ਼ਾ ਨੇ ਪ੍ਰੇਸ਼ਾਨੀ ਵਿਚ ਸਿਰ ਹਿਲਾਇਆ, ਇਹ ਆਪਣੀ ਜ਼ਿੱਦ ਕਾਰਣ ਸਮਝ ਕੇ ਵੀ ਮੰਨਣਾ ਨਹੀਂ ਚਾਹੁੰਦਾ। ਇਹਦਾ ਯਕੀਨ ਕੁੜੀਆਂ ਨਾਲ ਪਿਆਰ ਗੁਨਾਹ। ਕਿਵੇਂ ਮੰਨ ਲਏ ਕਿ ਇਹਨੂੰ ਕੁੜੀ ਨਾਲ ਪਿਆਰ ਹੈ।"

"ਇਹ ਤੁਹਾਡਾ ਪਹਿਲਾਂ ਤੋਂ ਲਾਇਆ ਅੰਦਾਜ਼ਾ ਹੈ।" ਅਮਰ ਨੇ ਵਿਰੋਧ ਕੀਤਾ।

"ਇਹ ਤੇ ਮੰਨੇਗਾ," ਰਜ਼ਾ ਨੇ ਉਂਗਲੀ ਉਚੀ ਕਰਕੇ ਕਿਹਾ, "ਡਾਕਟਰ ਆਪਣਾ ਸਹੀ ਡਾਇਗਨੋਜ਼ ਆਪ ਨਹੀਂ ਕਰ ਸਕਦਾ। ਤੂੰ ਲਵ ਵਿਚ ਏਂ ਕਿ ਨਹੀਂ ਇਸਦਾ ਫ਼ੈਸਲਾ ਸਾਡੇ ਦੋਹਾਂ ਤੇ ਰਹਿਣ ਦੇ।"

"ਮੈਨੂੰ ਰੋਗ ਹੈ ਹੀ ਨਹੀਂ, ਲਭੋਗੇ ਕੀ?" ਅਮਰ ਨੇ ਮੁਸਕਰਾ ਕੇ ਗੱਲ ਕਟਣੀ ਚਾਹੀ।

"ਤੂੰ ਪ੍ਰੇਮ ਨੂੰ ਰੋਗ ਮੰਨੀ ਬੈਠਾ ਏਂ, ਇਹ ਹੀ ਪਹਿਲਾਂ ਕੀਤਾ ਨਿਸ਼ਚਾ ਏ।"

"ਪ੍ਰੇਮ ਨੂੰ ਰੋਗ ਨਹੀਂ ਮੰਨਦਾ, ਪਰ ਮੇਰਾ ਇਰਾਦਾ ਨਹੀਂ।"

"ਪ੍ਰੇਮ ਜਾਂ ਵਿਆਹ ਨਾ ਕਰਨਾ ਵੀ ਕੋਈ ਉਦੇਸ਼ ਜਾਂ ਫ਼ਰਜ਼ ਹੋ ਸਕਦਾ ਏ!...... ਨਕਾਰਾਤਮਕ ਉਦੇਸ਼ ਜਾਂ ਫ਼ਰਜ਼?" ਨਰਿੰਦਰ ਝੁੰਝਲਾਇਆ, "ਜਨਾਨੀਆਂ ਦੀ ਖਿਚ ਵਿਚ ਅੰਨਾ ਨਾ ਹੋ ਜਾਏ ਇਹ ਸਹੀ, ਪਰ ਹਰ ਵੇਲੇ ਆਕਰਸ਼ਣ ਨੂੰ ਝੁਠਲਾ ਦੇਣਾ ਵੀ ਅਸੁਭਾਵਕ ਹੀ ਨਹੀਂ......ਬਲਕਿ ਪਖੰਡ! ਈਮਾਨਦਾਰੀ ਨਾਲ ਅਸਲੀ ਗੱਲ ਕਰੋ। ਅਜਿਹੀ ਚੇਤੰਨ,

ਪੜ੍ਹੀ ਲਿਖੀ, ਤੇਰੇ ਉਦੇਸ਼ਾਂ ਨਾਲ ਸਹਿਮਤ, ਆਦਰਸ਼ਕ ਕੁੜੀ ਤੇਰੇ ਕੰਮ ਦੇ ਰਾਹ ਵਿਚ ਵਿਘਨ ਹੋਏਗੀ ਜਾਂ ਸਹਾਇਕ ?"

ਸੇਠ ਨਿਰੁੱਤਰ !

"ਉਹਨੇ ਸਾਡੇ ਵਲ ਨਜ਼ਰ ਕੀਤੀ ਹੁੰਦੀ ਅਸੀਂ ਨਿਹਾਲ ਹੋ ਜਾਂਦੇ ।"

ਨਰਿੰਦਰ ਮੁਸਕਰਾਇਆ,"ਕਿਸਮਤ ਵਿਚਾਰੀ ਦੀ ! ਕਿਸ ਉਲੂ ਤੇ ਰੀਝੀ : ਉਸ ਨਾਲ ਤੇਰਾ ਜ਼ਿਕਰ ਹੋਇਆ ਤਾਂ ਮੈਂ ਉਹਨੂੰ ਉਸ ਵੇਲੇ ਸਾਵਧਾਨ ਕਰ ਦਿਤਾ ਸੀ—ਕਿਸ ਸਟੂਪਿਡ ਆਈਡਿਅਲਿਸਟ ਨਾਲ ਭਿੜ ਗਈ । ਨਹੀਂ ਸੁਣਿਆ ਉਹਨੇ ਕੀ ਕਰੀਏ ।"

"ਤੇਰੇ ਵਰਗੇ ਲੇਡੀ ਕਿਲਰ ਨੂੰ ਅੰਗੂਠਾ ਵਿਖਾ ਗਈ, ਜ਼ਰੂਰ ਸਮਝਦਾਰ ।" ਸੇਠ ਗੰਭੀਰ ਹੋ ਗਿਆ । "ਕੁੜੀ ਦੀ ਜ਼ਿੰਦਗੀ ਦਾ ਸਵਾਲ ਹੈ । ਉਹਨੇ ਕਹਿ ਦਿਤਾ ਹੈ, ਘਰ ਨਹੀਂ ਜਾਏਗੀ, ਭਾਵੇਂ ਦਰਿਆ ਵਿਚ ਛਾਲ ਮਾਰਨੀ ਪਵੇ । ਕੀ ਤਰੀਕਾ ਸੰਭਵ ਹੈ ?"

ਨਰਿੰਦਰ ਵੀ ਗੰਭੀਰ ਹੋ ਗਿਆ, "ਰਜ਼ਾ ਮੇਰਾ ਖ਼ਿਆਲ ਹੈ, ਕੁੜੀ ਬਹੁਤ ਉਤੇਜਿਤ ਅਤੇ ਗੁਸੇ ਵਿਚ ਹੈ । ਉਹਨੇ ਜੋ ਵੀ ਕਿਹਾ ਹੈ, ਉਹਨੂੰ ਸ਼ਾਂਤ ਹੋ ਕੇ ਸੋਚਣ ਲਈ ਕੁਝ ਹੋਰ ਵਕਤ ਦਿਉ । ਘਰ ਨਾ ਮੁੜਨਾ ਬੜਾ ਜੋਖੋਂ ਦਾ ਕਦਮ, ਪੂਰੀ ਜ਼ਿੰਦਗੀ ਲਈ । ਉਹਨੂੰ ਕਲ ਦੁਪਹਿਰ ਦੀ ਬਜਾਏ ਪਰਸੋਂ ਦੁਪਹਿਰ ਤਕ ਵਾਰਡ ਵਿਚ ਟਿਕ ਕੇ ਸੋਚਣ ਦਾ ਮੌਕਾ ਦਿਉ ।"

"ਇਹ ਤੇ ਹੋ ਜਾਏਗਾ ।" ਰਜ਼ਾ ਨੇ ਮੰਨਿਆ, "ਆਰ. ਐਮ. ਓ. ਮਿਸ਼ਰਾ ਹਨ । ਉਹਦੇ ਬਾਅਦ ?"

"ਜੇ ਉਹ ਚਾਰੇ ਬੰਨੇ ਨਹੀਂ ਘਰ ਜਾਂਦੀ ਤਾਂ ਫਿਰ ਅਮਰ ਫ਼ੌਰਨ ਉਹਦੀ ਜ਼ਿੰਮੇਵਾਰੀ ਲੈਣ ਦਾ ਹੱਕ ਹਾਸਿਲ ਕਰੇ ।"

"......ਯਾਨੀ ?" ਰਜ਼ਾ ਨੇ ਪੁਛਿਆ । ਅਮਰ ਦੀਆਂ ਨਜ਼ਰਾਂ ਵਿਚ ਵੀ ਪ੍ਰਸ਼ਨ ।

"ਯਾਨੀ ਕੀ, ਜ਼ਿੰਮੇਵਾਰੀ ਦਾ ਹੱਕ ਹੋਏਗਾ ਉਹਨੂੰ ਪਤਨੀ ਬਣਾ ਕੇ । ਪੰਡਿਤ ਪਰਿਵਾਰ ਤੇ ਉਨ੍ਹਾ ਦੀ ਬਰਾਦਰੀ ਦੇ ਵਲੋਂ ਵਿਰੋਧ ਹੋ ਸਕੇ, ਉਸ ਤੋਂ ਪਹਿਲਾਂ ਆਰੀਆ ਸਮਾਜ ਮੰਦਿਰ ਵਿਚ ਵਿਆਹ ਹੋ ਜਾਏ ।"

"ਇਹ ਕਿਵੇਂ ਹੋ ਸਕੇਗਾ ?" ਅਮਰ ਨੇ ਪੁਛਿਆ ।

"ਆਇਆ ਬ੍ਰਹਮਚਾਰੀ ਰਾਹ ਤੇ ! ਅਖ਼ੀਰ ਸਚ ਬੋਲਿਆ ।" ਰਜ਼ਾ ਮੁਸਕਰਾਇਆ ।

ਨਰਿੰਦਰ ਨੇ ਫਿਰ ਸੁਣਨ ਦਾ ਇਸ਼ਾਰਾ ਕੀਤਾ, ਹੁਣ ਈਮਾਨਦਾਰੀ ਨਾਲ ਇਕ ਵਾਰ ਫਿਰ ਉਹਨੂੰ ਘਰ ਮੁੜਨ ਲਈ ਸਮਝਾਉ । ਨਹੀਂ ਮੰਨਦੀ ਤੇ ਸਪਸ਼ਟ ਸ਼ਬਦਾਂ ਵਿਚ ਦਸ ਦੇ ਤੂੰ ਉਸਦੀ ਜ਼ਿੰਮੇਵਾਰੀ ਲੈਣ ਜਾਂ ਉਹਦੀ ਮਦਦ ਕਰ ਸਕਣ ਦਾ ਸਮਾਜਿਕ ਅਤੇ ਕਾਨੂੰਨੀ ਹੱਕ ਕਿਵੇਂ ਲੈ ਸਕਦਾ ਹੈਂ । ਉਹਦਾ ਉਤਰ ਸਪਸ਼ਟ ਹੋਣਾ ਚਾਹੀਦਾ ਹੈ ।" ਨਰਿੰਦਰ ਨੇ ਉਂਗਲੀ ਚੁਕੀ, "ਉਹ 'ਹਾਂ' ਕਰਦੀ ਏ ਤੇ ਅਸੀਂ ਲੜ ਲਵਾਂਗੇ । ਤੁਸੀਂ ਦੋਵੇਂ ਬਾਲਿਗ । ਤੈਨੂੰ ਆਪਣੀ ਮਰਜ਼ੀ ਨਾਲ ਸਿਵਿਲ ਮੈਰੀਜ ਦਾ ਕਾਨੂੰਨੀ ਹੱਕ ।"

"ਕੈਸੀ ਗੱਲ ਹੈ ।" ਰਜ਼ਾ ਹਸਿਆ, "ਕੁੜੀ ਆਪਣੀ ਮਰਜੀ ਨਾਲ ਹੋਸਟਲ ਵਿਚ ਨਹੀਂ ਰਹਿ ਸਕਦੀ, ਵਿਆਹ ਕਰ ਸਕਦੀ ਹੈ ।"

"ਤੂੰ ਇਹਨੂੰ ਹੋਰ ਭੜਕਾ ।" ਨਰਿੰਦਰ ਨੇ ਡਾਂਟਿਆ । ਅਮਰ ਵਲ ਦੇਖ ਕੇ ਬੋਲਿਆ, "ਊਸ਼ਾ ਮੰਨਦੀ ਹੈ ਤਾਂ ਫਿਰ ਉਹਦੇ ਠਹਿਰਨ ਦਾ ਇੰਤਜਾਮ ਕਰਨਾ ਹੋਏਗਾ । ਸ਼ਾਦੀ—ਬੇਟਾ,

ਤੂੰ ਕਿੰਨਾ ਹੀ ਕਲਪ—ਉਹਦੇ ਵਿਚ ਕੁਝ ਵਕਤ ਲਗੇਗਾ। ਸਿਵਿਲ ਮੈਰੀਜ ਲਈ ਮਹੀਨੇ ਦਾ ਨੋਟਿਸ ਜ਼ਰੂਰੀ, ਆਰੀਆ ਸਮਾਜ ਵਿਚ ਫ਼ੌਰਨ ਹੋ ਸਕਦੀ ਏ।"

"ਥਾਂ ਅਜਿਹੀ ਚਾਹੀਦੀ ਏ ਜਿਥੇ ਬਾਇਜ਼ਤ ਹਮਦਰਦੀ ਦੇ ਸਲੂਕ ਦਾ ਯਕੀਨ ਹੋਵੇ।" ਰਜ਼ਾ ਨੇ ਚੇਤਾਵਨੀ ਦਿਤੀ।

"ਜ਼ਰੂਰ", ਨਰਿੰਦਰ ਵੀ ਸਹਿਮਤ ਸੀ, "ਅਤੇ ਇਹੋ ਜਿਹੀ ਥਾਂ ਜਿਥੇ ਪੁਲੀਸ ਸਿੱਧਾ ਹੱਥ ਨਾ ਪਾ ਸਕੇ। ਜੇ ਹਰੀ ਭਈਆ ਨੂੰ ਮਾਮਲੇ ਦੀ ਨੈਤਿਕਤਾ ਅਤੇ ਕਾਨੂੰਨੀ ਸਥਿਤੀ ਤੇ ਵਿਸ਼ਵਾਸ ਹੋ ਜਾਏ, ਤਾਂ ਚਾਚੇ (ਅਮਰ ਦੇ ਪਿਤਾ) ਅਤੇ ਅਮਰ ਲਈ ਗਰਦਨ ਕਟਵਾ ਦਿਆਂਗੇ। ਅਸੀਂ ਉਨ੍ਹਾਂ ਨੂੰ ਮਨਾ ਲਵਾਂਗੇ।"

... ... ...

ਪੰਡਿਤ ਸ਼ਾਮੀਂ ਚਰਚ ਤੋਂ ਵਾਪਸ ਆ ਕੇ ਉਸ਼ਾ ਲਈ ਰੋਟੀ ਲੈ ਆਏ। ਉਸ਼ਾ ਰੋਟੀ ਖਾ ਰਹੀ ਸੀ। ਪੰਡਿਤ ਹੈਰਾਨ ਰਹਿ ਗਿਆ, "ਮੈਂ ਕੁਝ ਦੇਰ ਨਾਲ ਆਇਆ, ਰੋਟੀ ਹਸਪਤਾਲ ਤੋਂ ਆਈ ਹੈ?"

"ਡਾਕਟਰ ਨੇ ਭਿਜਵਾ ਦਿਤੀ", ਉਸ਼ਾ ਨੇ ਨਜ਼ਰ ਝੁਕਾਇਆਂ ਹੀ ਜਵਾਬ ਦਿਤਾ।

ਉਸ਼ਾ ਖ਼ੂਬ ਸਾਫ਼ ਚਮਕਦੀ ਮੁਰਾਦਾਬਾਦੀ ਥਾਲੀ ਅਤੇ ਕਟੋਰੀਆਂ ਵਿਚ ਖਾ ਰਹੀ ਸੀ। ਪੰਡਿਤ ਨੇ ਦੂਜੀ ਵਾਰ ਹੈਰਾਨੀ ਜ਼ਾਹਿਰ ਕੀਤੀ, "ਇਹ ਰੋਟੀ ਡਾਕਟਰ ਰਜ਼ਾ ਦੇ ਘਰੋਂ ਆਈ।"

"ਡਾਕਟਰ ਸੇਠ ਆਏ ਸਨ", ਉਸ਼ਾ ਨੇ ਨਜ਼ਰ ਨੀਵੀਂ ਪਾਈ ਰਖੀ। ਪਿਤਾ ਦੇ ਪੁੱਛਣ ਤੇ ਦਸ ਦਿਤਾ: ਸਿਰ ਦੀ ਸੱਟ ਵਿਚ ਦਰਦ ਨਹੀਂ ਸੀ। ਚਾਰਟ ਵਿਚ ਸ਼ਾਮ ਦੀ ਟੈਂਪਰੇਚਰ ਨੜਿਨਵੇਂ ਸੀ।

ਪੰਡਿਤ ਲੋੜ ਦਾ ਕੁਝ ਸਾਮਾਨ ਬਦਲਣ ਲਈ ਕਪੜੇ ਅਤੇ ਫਲ ਬਿਸਕੁਟ ਲੈਂਦੇ ਆਏ ਸਨ।

"ਸਵੇਰੇ ਅਮਿਤ ਦੇ ਹੱਥ ਚਾਹ ਭੇਜ ਦਿਆਂਗੇ।"

"ਕੀ ਲੋੜ ਹੈ।......ਇੰਨੀ ਦੂਰ ਦੌੜੇਗਾ।" ਉਸ਼ਾ ਹੁਣ ਵੀ ਨਜ਼ਰਾਂ ਬਚਾ ਰਹੀ ਸੀ।

"ਮੈਂ ਸਵਾ ਵਜੇ ਤਕ ਆਵਾਂਗਾ। ਉਦੋਂ ਤਕ ਤੈਨੂੰ ਛੁੱਟੀ ਮਿਲ ਜਾਏਗੀ।" ਉਸ਼ਾ ਚੁਪ। ਪੰਡਿਤ ਪੰਜ ਸਤ ਮਿੰਟ ਬੈਠ ਕੇ ਚਲੇ ਗਏ।

ਸਾਢੇ ਅਠ ਤੋਂ ਉਸ਼ਾ ਸੇਠ ਦੀ ਉਡੀਕ ਵਿਚ। ਨਿਸ਼ਚਾ, ਭਾਵੇਂ ਜੋ ਵੀ ਹੋਵੇ ਘਰ ਨਹੀਂ ਮੁੜਨਾ। ਡੈਡੀ ਕਲ ਸਵਾ ਵਜੇ ਆਣਗੇ, ਉਨ੍ਹਾਂ ਨੂੰ ਕੀ ਜਵਾਬ ਦੇਏਗੀ?......ਚਿੰਤਾ ਨਾਲ ਸਰੀਰ ਰੋਮਾਂਚਿਤ।

ਸਵੇਰੇ ਮੱਥੇ ਤੇ ਛੋਹ ਨਾਲ ਨੀਂਦ ਖੁਲ੍ਹੀ। ਨਰਸ ਨੇ ਟੈਂਪਰੇਚਰ ਤੇ ਨਬਜ਼ ਵੇਖੀ। ਟੈਂਪਰੇਚਰ ਸਤਾਨਵੇਂ। ਉਸ਼ਾ ਨੂੰ ਕਮਜ਼ੋਰੀ ਮਹਿਸੂਸ ਹੋ ਰਹੀ ਸੀ। ਸਾਢੇ ਸਤ ਤੀਕ ਅਮਿਤ ਚਾਹ ਅਤੇ ਦੋ ਉਬਲੇ ਅੰਡੇ ਲੈ ਕੇ ਆ ਗਿਆ। ਉਸ਼ਾ ਲਈ ਗਰਮ ਸ਼ਾਲ ਵੀ ਲਿਆਇਆ। ਅਮਿਤ ਨੇ ਸਨੇਹ ਨਾਲ ਹਾਲ ਚਾਲ ਪੁਛਿਆ। ਪੜ੍ਹਨ ਲਈ ਪਿਛਲੇ ਦਿਨ ਐਤਵਾਰ ਦੇ "ਪਾਇਨੀਅਰ" ਦਾ ਮੈਗਜ਼ੀਨ ਅੰਕ ਲੈ ਆਇਆ ਸੀ। ਉਸ਼ਾ ਦਾ ਦਿਲ ਗੱਲ ਕਰਨ ਨੂੰ ਨਹੀਂ ਸੀ।......ਸੇਠ ਆਏ ਤੇ ਪਤਾ ਲੱਗੇ।......ਸਵਾ ਵਜੇ ਤੋਂ ਪਹਿਲਾਂ ਫ਼ੈਸਲਾ ਜ਼ਰੂਰੀ। ਘਰ ਨਹੀਂ ਮੁੜ ਸਕਦੀ। ਕੁਝ ਵੀ ਸਹਿਣ ਲਈ ਤਿਆਰ।

ਸਵੇਰੇ ਡਾਕਟਰ ਸੇਠ ਵਾਰਡ ਵਿਚ ਅਠ ਵਜੇ ਤੋਂ ਪਹਿਲਾਂ ਆ ਗਿਆ। ਚੰਗੀ ਤਰ੍ਹਾਂ ਹਾਲ ਚਾਲ ਪੁਛਿਆ, ਨਬਜ਼ ਦੇਖੀ। ਟੈਂਪਰੇਚਰ ਦੇਖਿਆ। ਦਸਿਆ : ਮਾਨਸਿਕ ਉਲਝਣ ਦੇ ਕਾਰਣ ਥਕਾਵਟ ਤੇ ਕਮਜ਼ੋਰੀ ਹੈ। ਚਿੰਤਾ ਦੀ ਗੱਲ ਨਹੀਂ।

"ਘਰ ਮੁੜਨ ਦੇ ਬਾਰੇ ਸੋਚਿਆ ?"

"ਘਰ ਨਹੀਂ ਜਾਵਾਂਗੀ।" ਊਸ਼ਾ ਦੀਆਂ ਨਜ਼ਰਾਂ ਝੁਕੀਆਂ ਰਹੀਆਂ।

"ਤੁਹਾਡੇ ਹੌਂਸਲੇ ਅਤੇ ਨਿਸਚੇ ਲਈ ਤੁਹਾਡਾ ਆਦਰ ਕਰਦਾ ਹਾਂ।"......

ਅਮਰ ਦਾ ਲਹਿਜਾ ਡੂੰਘਾ ਹੋ ਗਿਆ, "ਜਾਣਦਾ ਹਾਂ, ਤੁਸੀਂ ਆਪਣੀ ਯੋਗਤਾ ਤਾਕਤ ਨਾਲ ਕੀ ਕਰ ਸਕਦੇ ਹੋ। ਸੁਤੰਤਰਤਾ ਚਾਹੁਣ ਵਾਲਿਆਂ ਲਈ ਜਾਗੀਰਦਾਰੀ ਪੂੰਜੀਵਾਦੀ ਸਮਾਜ ਵਿਚ ਹਰ ਥਾਂ ਤੇ ਰੁਕਾਵਟ......। ਇਹ ਬੀਮਾਰ ਸਮਾਜ ਪੁਛਦਾ ਹੈ, ਮੈਨੂੰ ਤੁਹਾਨੂੰ ਸਹਾਇਤਾ ਦੇਣ ਦਾ, ਜਾਂ ਤੁਹਾਡੀ ਚਿੰਤਾ ਕਰਨ ਦਾ ਕੀ ਹੱਕ ? ਇਸ ਸਮਾਜ ਦੀ ਨਜ਼ਰ ਵਿਚ ਇਨਸਾਨੀ ਹੱਕ ਕੋਈ ਚੀਜ਼ ਨਹੀਂ।" ਨਰਿੰਦਰ ਅਤੇ ਰਜ਼ਾ ਨਾਲ ਕੀਤੀ ਸਲਾਹ ਦੇ ਨਤੀਜੇ ਵਿਚ ਇਹੀ ਦਸਿਆ, "ਪਰਸਪਰ ਚਿੰਤਾ, ਜ਼ਿੰਮੇਵਾਰੀ ਅਤੇ ਮਦਦ ਦਾ ਸਮਾਜਿਕ ਅਤੇ ਕਾਨੂੰਨੀ ਹੱਕ ਪਾ ਲੈਣ ਦਾ ਕੇਵਲ ਇਕ ਹੀ ਰਸਤਾ।......ਅਸੀਂ ਪਰਸਪਰ ਇਹ ਹੱਕ ਪਾ ਸਕਦੇ ਹਾਂ ਜਾਂ ਨਹੀਂ, ਇਹ ਤੁਹਾਡੇ ਫ਼ੈਸਲੇ ਤੇ ਨਿਰਭਰ।"

ਅਮਰ ਨੇ ਗੱਲ ਸ਼ੁਰੂ ਕੀਤੀ ਤਾਂ ਊਸ਼ਾ ਨਜ਼ਰਾਂ ਨਿਵਾਈ ਸੁਣ ਰਹੀ ਸੀ। ਅਮਰ ਦੀ ਗੱਲ ਅਤੇ ਉਹਦੀ ਆਵਾਜ਼ ਡੂੰਘੀ ਹੁੰਦੀ ਜਾ ਰਹੀ ਸੀ। ਊਸ਼ਾ ਦੀ ਗਰਦਨ ਝੁਕ ਗਈ, ਚੁਪ ਸਿਰ ਤੇ ਪੱਟੀ ਕਾਰਣ, ਮੱਥਾ, ਕਨਪਟੀਆਂ ਗਲ੍ਹਾਂ ਕੁਜੀਆਂ ਹੋਈਆਂ ਨਾਲ ਮੂੰਹ ਦਾ ਜਿਹੜਾ ਅਤੇ ਜਿੰਨਾ ਕੁ ਹਿੱਸਾ ਸਾਹਮਣੇ ਦਿਸਦਾ ਸੀ, ਉਥੋਂ ਪੀਲਾਪਨ ਦੂਰ ਹੋ ਕੇ ਖ਼ੂਨ ਦੇ ਆਵੇਗ ਦੀ ਰੰਗਤ ਆ ਗਈ।

"ਵਿਸ਼ਵਾਸ ਰਖੋ, ਜਿਹੜਾ ਵਚਨ ਮੈਂ ਤੁਹਾਨੂੰ ਦਿਤਾ ਹੈ, ਉਸ ਤੋਂ ਪਿਛੇ ਨਹੀਂ ਹਟਾਂਗਾ।......ਜਲਦੀ ਵਿਚ ਫ਼ੈਸਲਾ ਕਰਨ ਜਾ ਦਸਣ ਦੀ ਕੋਈ ਮਜਬੂਰੀ ਨਹੀਂ ਹੈ। ਸ਼ਾਂਤੀ ਨਾਲ ਸੋਚ ਸਕਦੇ ਹੋ। ਚਾਹੋ ਤਾਂ, ਡਾਕਟਰ ਨੂੰ ਕਹਿ ਕੇ ਕਲ ਵੀ ਡਿਸਚਾਰਜ ਰੋਕਿਆ ਜਾ ਸਕਦਾ ਹੈ। ਦੁਪਹਿਰ ਬਾਅਦ ਫਿਰ ਆਵਾਂਗਾ। ਤੁਹਾਡੇ ਫ਼ੈਸਲੇ ਦੇ ਅਨੁਸਾਰ ਹੀ ਅਗਲੇ ਕਦਮ ਲਏ ਜਾਣਗੇ।"

ਸੇਠ ਦੇ ਜਾਣ ਬਾਅਦ ਊਸ਼ਾ ਉਸੇ ਤਰ੍ਹਾਂ ਨਿਸ਼ਚਲ ਬੈਠੀ ਰਹੀ। ਸੇਠ ਦਾ ਅਪਣੱਤ, ਸਦਭਾਵਨਾ, ਮਿਤਰਤਾ ਭਰੋਸੇ ਦਾ ਵਿਸ਼ਵਾਸ ਸੀ, ਪਰ ਇਹੋ ਜਿਹੀ ਕਲਪਨਾ ਨਹੀਂ। ਸੇਠ ਲਈ ਵਿਸ਼ਵਾਸ ਆਦਰ, ਭਰੋਸਾ ਉਮੜ ਕੇ ਪਿਆਰ ਦਾ ਹੜ੍ਹ। ਊਸ਼ਾ ਵਹੀ ਜਾ ਰਹੀ ਸੀ, ਉਲਾਸ ਦੀ ਮਧੁਰ ਮਸਤੀ ਵਿਚ ਮਸਤ !

ਊਸ਼ਾ ਸੋਚ ਰਹੀ ਸੀ। ਦਿਲ ਅੱਖਾਂ ਖੋਲ੍ਹਣ ਨੂੰ ਨਹੀਂ ਸੀ। ਇਕ ਚਿੰਤਾ ਦੂਰ ਹੋ ਗਈ ਸੀ। ਦੁਪਹਿਰ ਵਿਚ ਡੈਡੀ ਲਈ ਜਵਾਬ ਸੀ : ਡਾਕਟਰ ਕਲ ਵੇਖ ਕੇ ਦਸਣਗੇ। ਸੇਠ ਦੀਆਂ ਗੱਲਾਂ ਘੜੀ ਘੜੀ ਕੰਨਾਂ ਵਿਚ ਗੂੰਜ ਰਹੀਆਂ ਸਨ।

ਪੰਡਿਤ ਇਕ ਵਜ ਕੇ ਦਸ ਮਿੰਟ ਤੇ ਆਏ, "ਬੇਟੀ ਛੁੱਟੀ ਮਿਲ ਗਈ ? ਮੈਂ ਟਾਂਗਾ ਲੈ ਆਇਆ ਹਾਂ।"

"ਡਾਕਟਰ ਨੇ ਕਲ ਦੇਖ ਕੇ ਦਸਣ ਲਈ ਕਿਹਾ ਹੈ।" ਪਲਕਾਂ ਝੁਕੀਆਂ ਰਹੀਆਂ।

"ਘਬਰਾ ਨਾ । ਜੋ ਡਾਕਟਰ ਕਹੇ, ਠੀਕ । ਸ਼ਾਮੀਂ ਅਮਿਤ ਵੇਖਣ ਆਏਗਾ । ਖਾਣ ਲਈ ਜੋ ਕਹੇ ਭਿਜਵਾ ਦਿਆਂ ।"

ਊਸ਼ਾ ਨੇ ਇਨਕਾਰ ਵਿਚ ਗਰਦਨ ਹਿਲਾ ਦਿਤੀ । ਪੰਡਿਤ ਦਸ ਮਿੰਟ ਰੁਕ ਕੇ ਚਲੇ ਗਏ ।

ਊਸ਼ਾ ਦੇ ਕੰਨ ਕਿਸੇ ਦੇ ਕਦਮਾਂ ਦੀ ਆਵਾਜ਼ ਦੀ ਉਡੀਕ ਵਿਚ ਸਨ । ਸੇਠ ਦੋ ਤੋਂ ਬਾਅਦ ਆਇਆ । ਊਸ਼ਾ ਪਲੰਘ ਤੇ ਸਿਮਟ ਕੇ ਬੈਠ ਗਈ । ਨਜ਼ਰ ਝੁਕੀ । ਸੇਠ ਸਾਹਮਣੇ ਸਟੂਲ ਤੇ ਬੈਠਾ ।

"ਤਬੀਅਤ ਠੀਕ ਹੈ ?"

"ਬਿਲਕੁਲ ਠੀਕ ਹੈ ।"

"ਉਸ ਵਿਸ਼ੇ ਬਾਰੇ ਕੁਝ ਸੋਚਿਆ ?...ਹੋਰ ਸੋਚਣਾ ਚਾਹੋ, ਸ਼ਾਮੀਂ ਫਿਰ ਆ ਸਕਦਾ ਹਾਂ ।"

"ਘਰ ਨਹੀਂ ਜਾਵਾਂਗੀ ।"

"ਦੂਜੀ ਸਮੱਸਿਆ ਬਾਰੇ ਵੀ ਸੋਚਿਆ ?" ਝੁਕੀ ਗਰਦਨ ਕੁਝ ਹੋਰ ਝੁਕ ਗਈ । ਗਲੇ ਦੀ ਰੁਕਾਵਟ ਨਿਗਲੀ ਪਰ ਬੋਲ ਨਾ ਸਕੀ ।

ਸੇਠ ਨੇ ਸਵਾਲ ਦੁਹਰਾਇਆ, "ਤੈਨੂੰ ਮੰਜ਼ੂਰ ਹੈ ?" ਊਸ਼ਾ ਨੇ ਹਾਂ ਵਿਚ ਸਿਰ ਨੀਵਾਂ ਕੀਤਾ ।

"ਮਜਬੂਰੀ ਨਾ ਸਮਝਣਾ ।"

ਨਾਂਹ ਦਾ ਇਸ਼ਾਰਾ !

"ਜਾਣਦਾ ਹਾਂ, ਤੁਹਾਡੇ ਲਾਇਕ ਨਹੀਂ, ਪਰ ਮੇਰੀ ਖ਼ੁਸ਼ਕਿਸਮਤੀ ਹੈ ।"

ਊਸ਼ਾ ਦੀ ਗਰਦਨ ਝੁਕੀ ਰਹੀ । "ਮੇਰੇ ਵਲ ਵੇਖੋ ।" ਸੇਠ ਦੀ ਆਵਾਜ਼ ਹੋਰ ਵੀ ਡੂੰਘੀ ।

ਊਸ਼ਾ ਨੇ ਗਰਦਨ ਉਚੀ ਕੀਤੀ । ਅੱਖਾਂ ਤਰਲ ਤੇ ਗੁਲਾਬੀ । ਚਿਹਰਾ ਲਾਲ । ਅੱਖਾਂ ਮਿਲਾਉਣ ਵਿਚ ਝਿਜਕ । ਉਨ੍ਹਾਂ ਅੱਖਾਂ ਵਿਚ ਸਿਧਾ ਦੇਖ ਕੇ ਕਿੰਨੀ ਵਾਰ ਬਹਿਸੀ ਸੀ, ਹੱਸੀ ਸੀ, ਮਾਨ ਨਾਲ ਬੋਲੀ ਸੀ । ਇਕ ਛਿਣ ਵਿਚ ਕੀ ਹੋ ਗਿਆ । ਸੇਠ ਦੀਆਂ ਅੱਖਾਂ ਵੀ ਗੁਲਾਬੀ, ਜਿਵੇਂ ਦੋਵੇਂ ਦੂਜੇ ਦੇ ਧੁਰ ਅੰਦਰ ਤਕ ਵੇਖ ਰਹੇ ਸਨ ।

"ਇਸ ਦੇ ਮੁਤਾਬਕ ਹੀ ਕੁਝ ਸੋਚਿਆ ਜਾਏ ।"

ਊਸ਼ਾ ਨੇ ਇਸ਼ਾਰੇ ਨਾਲ ਹਾਂ ਕਿਹਾ ।

ਸ਼ਾਮੀਂ ਪੰਜ ਵਜੇ ਦੇ ਲਗਭਗ ਅਮਿਤ ਆਇਆ । ਨੇੜੇ ਸਟੂਲ ਤੇ ਬੈਠ ਕੇ ਹਾਲ ਚਾਲ ਪੁਛਿਆ । ਊਸ਼ਾ "ਹੂੰ...ਹੂੰ" ਨਾਲ ਉਤਰ ਦੇਂਦੀ ਰਹੀ ।

"ਜੀਜੀ, ਇੰਨੀ ਉਦਾਸ ਤੇ ਨਿਰਾਸ਼ ਨਾ ਹੋ ।" ਅਮਿਤ ਨੇ ਹਮਦਰਦੀ ਨਾਲ ਤਸੱਲੀ ਦਿਤੀ, "ਸਾਨੂੰ ਕਈ ਤਰ੍ਹਾਂ ਦੇ ਹਾਲਾਤ ਦਾ ਸਾਹਮਣਾ ਕਰਨਾ ਪਏਗਾ ।"

ਊਸ਼ਾ ਦੀਆਂ ਪਲਕਾਂ ਭਿਜ ਗਈਆਂ । ਅਮਿਤ ਹੋਰ ਨੇੜੇ ਹੋ ਕੇ ਬੋਲਿਆ, "ਜੀਜੀ ਇੰਨੀ ਦੁਖੀ ਨਾ ਹੋ......।"

"ਨਹੀਂ ਮੀਤੂ, ਦੁਖੀ ਨਹੀਂ ।" ਡੂੰਘਾ ਸਾਹ ਭਰ ਕੇ ਭਰਾ ਦੇ ਗਲੇ ਵਿਚ ਬਾਹਾਂ ਪਾ ਦਿਤੀਆਂ ।

... ... ...

ਚੰਦਰਾ ਸੋਮਵਾਰ ਸਵੇਰੇ ਹੋਸਟਲ ਵਾਪਸ ਚਲੀ ਗਈ। ਨੌਂ ਵਜੇ ਕਲਾਸ ਵਿਚ ਜਾਂਦਿਆਂ ਹੋਇਆਂ ਊਸ਼ਾ ਨੂੰ ਵੇਖਦੀ ਗਈ। ਊਸ਼ਾ ਕੰਬਲ ਲਈ ਚਿਤ ਲੇਟੀ, ਅੱਖਾਂ ਬੰਦ ਸਨ। ਮੱਥੇ ਤੇ ਚੰਦਰਾ ਦਾ ਹੱਥ ਲਗਣ ਨਾਲ ਪਲਕਾਂ ਉਘੇੜੀਆਂ, ਚੁਪ! ਚੰਦਰਾ ਨੂੰ ਦੇਖ ਖ਼ੁਸ਼ ਨਾ ਹੋਈ।

ਚੰਦਰਾ ਚਾਰਟ ਦੇਖ ਮੁਸਕਰਾਈ, "ਬੁਖ਼ਾਰ ਨਹੀਂ ਹੈ। ਦਰਦ ਨਹੀਂ ਤਾਂ ਅਜ ਘਰ ਜਾ ਸਕਦੀ ਹੈਂ, ਨੀਂਦ ਆ ਰਹੀ ਏ ?......ਸੌਂ ਜਾ ਫਿਰ ਆਵਾਂਗੀ।"

ਮੰਗਲਵਾਰ ਨੂੰ ਚੰਦਰਾ ਨੇ ਸੋਚਿਆ ਕਿ ਊਸ਼ਾ ਘਰ ਚਲੀ ਗਈ ਹੋਵੇਗੀ। ਉਹਨੂੰ ਵੇਖਣ ਨਾ ਗਈ। ਯਾਰਾਂ ਵਜੇ ਦੇ ਲਗਭਗ ਜਮਾਤੀਆਂ ਦੇ ਨਾਲ ਦੂਜੀ ਮੰਜ਼ਿਲ ਤੇ ਡਾਕਟਰ ਨਰੂਲਾ ਦੇ ਪਿਛੇ ਪਿਛੇ ਵਾਰਡ ਵਿਚ ਜਾ ਰਹੀ ਸੀ। ਉਹਦੀ ਨਜ਼ਰ ਹੇਠਾਂ ਸੜਕ ਤੇ ਪਈ: ਡਾਕਟਰ ਸੇਠ ਊਸ਼ਾ ਨੂੰ ਟਾਂਗੇ ਤੇ ਬਿਠਾ ਰਿਹਾ ਸੀ। ਤੀਜਾ ਬੰਦਾ ਪੰਡਿਤ ਜਾਂ ਅਮਿਤ ਨਹੀਂ ਸੀ, ਕੋਈ ਨਾਵਾਕਿਫ਼ ਖੱਦਰ ਦੀ ਸਫ਼ੇਦ ਗਾਂਧੀ ਟੋਪੀ, ਕੁੜਤਾ ਧੋਤੀ, ਊਨੀ ਵਾਸਕਟ ਪਾਈ, ਪੱਕੀ ਉਮਰ।......ਕਿਥੇ ਜਾ ਰਹੀ ਏ। ਚੰਦਰਾ ਤੜਪ ਉਠੀ।

ਚੰਦਰਾ ਮਜਬੂਰ! ਉਸ ਵੇਲੇ ਕਲਾਸ ਦੇ ਰਾਊਂਡ ਤੋਂ ਖਿਸਕ ਜਾਣਾ ਬੜਾ ਔਖਾ। ਵਾਰਡ ਵਿਚ ਡਾਕਟਰ ਨਰੂਲਾ ਨੇ ਉਸ ਕੋਲੋਂ ਸਵਾਲ ਪੁਛਿਆ ਸੀ। ਜਵਾਬ ਤੋਂ ਡਾਕਟਰ ਨਾਰਾਜ਼, ਅਜੇ ਇਕ ਸਾਲ ਹੋਰ ਇਸੇ ਕਲਾਸ ਵਿਚ......। ਚੰਦਰਾ ਪਿਛਲੇ ਸਾਲ ਫ਼ੇਲ੍ਹ ਹੋ ਗਈ ਸੀ। ਉਦੋਂ ਦੀ ਡਾਕਟਰ ਦੀ ਨਜ਼ਰ ਰਹਿ ਰਹਿ ਕੇ ਉਹਦੇ ਵਲ। ਚੰਦਰਾ ਏਨੀ ਉਤੇਜਿਤ ਕਿ ਡਾਕਟਰ ਦੀ ਗੱਲ ਸਮਝ ਵਿਚ ਹੀ ਨਹੀਂ ਆ ਰਹੀ ਸੀ। ਉਸ ਦੇ ਨਾਲ ਇਹ ਵੀ ਡਰ ਕਿ ਡਾਕਟਰ ਹੋਰ ਸਵਾਲ ਨਾ ਪੁਛ ਲਏ। ਨਰੂਲਾ ਨਾਰਾਜ਼ ਹੋ ਜਾਏ ਤਾਂ ਪਿਛੇ ਪੈ ਜਾਂਦਾ ਸੀ। ਨਰੂਲੇ ਨੇ ਛਡਿਆ ਸਾਢੇ ਬਾਰਾਂ ਵਜੇ।

ਚੰਦਰਾ ਨੂੰ ਗੁਆਂਢੀਆਂ ਤੇ ਬਰਾਦਰੀ ਵਲ ਆਪਣੇ ਫ਼ਰਜ਼ ਦਾ ਧਿਆਨ। ਦੁਪਹਿਰੀਂ ਰੋਟੀ ਲਈ ਹੋਸਟਲ ਜਾਣ ਦੀ ਬਜਾਏ ਹਸਪਤਾਲ ਦੇ ਫਾਟਕ ਵਲ ਗਈ। ਸਾਹਮਣੇ ਯੱਕਾ ਦਿਸਿਆ, ਉਹਦੇ ਤੇ ਹੀ ਬੈਠ ਗਈ।

ਚੰਦਰਾ ਤੋਂ ਗੱਲ ਸੁਣ ਕੇ ਡਾਕਟਰ ਚੌਹਾਨ ਫ਼ਿਕਰਮੰਦ: ਇਕ ਵਜ ਗਿਆ ਹੈ। ਪੰਡਿਤ ਨੂੰ ਉਮੀਦ ਊਸ਼ਾ ਨੂੰ ਅਜ ਡਿਸਚਾਰਜ ਮਿਲ ਜਾਏਗਾ। ਉਹ ਕਾਲਿਜ ਤੋਂ ਹਸਪਤਾਲ ਚਲਾ ਗਿਆ ਹੋਏਗਾ। ਉਹ ਆਉਣਗੇ ਤਾਂ ਸੋਚਾਂਗੇ......ਮਿਸਿਜ਼ ਚੌਹਾਨ ਏਨੀ ਸੁਸਤ ਨਹੀਂ ਸੀ। ਚੰਦਰਾ ਦੇ ਨਾਲ ਫ਼ੌਰਨ ਪੰਡਿਤ ਦੇ ਘਰ ਗਈ। ਮਿਸਿਜ਼ ਪੰਡਿਤ ਨੂੰ ਖ਼ਬਰ ਦਿਤੀ, "ਭੈਣ, ਤੇਰੇ ਤੇ ਭਾਰੀ ਮੁਸੀਬਤ ਆ ਗਈ......।"

ਮਿਸਿਜ਼ ਪੰਡਿਤ ਚਿੰਤਾ ਵਿਚ ਸਿਰ ਪਕੜ ਕੇ ਬੈਠ ਗਈ। ਪਤੀ ਜਾਂ ਮੁੰਡਾ ਘਰ ਕੋਈ ਵੀ ਨਹੀਂ।......ਹੇ ਈਸ਼ਵਰ ਤੂੰ ਹੀ ਰਖਿਅਕ......ਸਾਡੇ ਗੁਨਾਹਾਂ ਨੂੰ ਬਖ਼ਸ਼!

ਮਾਨਸਿਕ ਧੱਕੇ ਨਾਲ ਸਿਰ ਵਿਚ ਦਰਦ। ਗੋਡੇ ਲੜਖੜਾ ਗਏ। ਨਜ਼ਰ ਚਿਕ ਤੋਂ ਗਲੀ ਵਿਚ।......ਹਸਪਤਾਲ ਪਹੁੰਚੇ ਹੋਣਗੇ ਤਾਂ ਪਤਾ ਲੱਗ ਗਿਆ ਹੋਏਗਾ।

ਡੇਢ ਘੰਟੇ ਬਾਅਦ ਮਿਸਿਜ਼ ਚੌਹਾਨ ਪੁਛਣ ਆਈ, ਪੰਡਿਤ ਆਏ ਕਿ ਨਹੀਂ। ਮਿਸਿਜ਼ ਪੰਡਿਤ ਦਾ ਸਿਰ ਨਾਂਹ ਵਿਚ ਹਿਲਿਆ, ਅੱਖਾਂ ਲਾਲ ਖੁਸ਼ਕ। ਸਵਾ ਤਿੰਨ ਵਜੇ ਮਿਸਿਜ਼ ਚੌਹਾਨ ਮਿਸਿਜ਼ ਸਿੰਘ ਨਾਲ ਆਈ। ਮਿਸਿਜ਼ ਪੰਡਿਤ ਉਵੇਂ ਹੀ ਸੋਫ਼ੇ ਤੇ ਉਡੀਕ

ਵਿਚ ਨਿਸ਼ਚਲ—ਚੁਪ। ਦੋਵੇਂ ਗੁਆਂਢਣਾਂ ਚਿੰਤਾ ਵਿਚ ਪ੍ਰੇਸ਼ਾਨ......ਈਸ਼ਵਰ ਤੇ ਉਹਦਾ ਪੁੱਤਰ ਹੀ ਰਖਿਅਕ ਹੈ, ਉਨ੍ਹਾਂ ਦਾ ਹੀ ਭਰੋਸਾ।......ਇਸ ਗਲੀ ਤੇ ਕੀ ਮੁਸੀਬਤ ਆ ਰਹੀ ਏ। ਮਿਸਿਜ਼ ਪੰਡਿਤ ਨੂੰ ਲੱਗ ਰਿਹਾ ਸੀ, ਬੇਹੋਸ਼ੀ ਆ ਰਹੀ ਏ।

ਮੰਗਲਵਾਰ ਵੀ ਪੰਡਿਤ ਨੇ ਦੁਪਹਿਰ ਬਾਅਦ ਕਾਲਿਜ ਤੋਂ ਛੁਟੀ ਲੈ ਲਈ ਚੌਥੇ ਪੀਰੀਅਡ ਦੀ ਘੰਟੀ ਤੇ ਕਲਾਸ ਖ਼ਤਮ ਕਰਕੇ ਨਿਕਲੇ।

ਦਰਵਾਜ਼ੇ ਦੇ ਸਾਹਮਣੇ ਬਰਾਂਡੇ ਵਿਚ ਖੜੇ ਨਾਵਾਕਿਫ਼ ਨੇ ਨਮਸਕਾਰ ਵਿਚ ਹੱਥ ਜੋੜ ਦਿਤੇ, "ਬੰਦੇ ਮਾਤਰਮ!......ਮਿਸਟਰ ਧਰਮਾਨੰਦ ਪੰਡਿਤ ਤੁਸੀਂ ਹੀ ਹੋ?"

ਪੰਡਿਤ ਨੇ ਨਮਸਕਾਰ ਕੀਤਾ, "ਧਰਮਾਨੰਦ ਪੰਡਿਤ ਹਾਂ। ਦਸੋ?"

ਪੰਡਿਤ ਦੇ ਪਿਛੇ ਕਲਾਸ ਦੇ ਵਿਦਿਆਰਥੀਆਂ ਦਾ ਰੌਲਾ ਆ ਰਿਹਾ ਸੀ।

"ਤੁਹਾਡੇ ਲਈ ਸੁਨੇਹਾ ਹੈ। ਇਕ ਮਿੰਟ ਉਧਰ ਆ ਕੇ ਸੁਣ ਲਉ।" ਉਹ ਸਜਣ ਪੰਡਿਤ ਦੇ ਨਾਲ ਆਏ ਅਤੇ ਟੁਰਦਿਆਂ ਟੁਰਦਿਆਂ ਕਹਿਣ ਲਗੇ, "ਤੁਸੀਂ ਪਛਾਣਿਆ ਨਹੀਂ। ਮੇਰਾ ਨਾਂ ਹਰੀ ਕ੍ਰਿਸ਼ਨ। ਅਕਸਰ ਲੋਕ ਹਰੀ ਭਈਆ ਕਹਿੰਦੇ ਨੇ। ਦੋ ਸਾਲ ਪਹਿਲਾਂ ਤੁਹਾਡੇ ਘਰ ਗਿਆ ਸਾਂ, ਡਾਕਟਰ ਚੌਹਾਨ ਦੇ ਨਾਲ।"

ਪੰਡਿਤ ਠੀਕ ਤਰ੍ਹਾਂ ਪਛਾਣ ਨਾ ਸਕੇ। "ਦਸੋ, ਮੇਰੇ ਲਾਇਕ ਕੋਈ ਸੇਵਾ।"

ਹਰੀ ਭਈਆ ਨੇ ਵਾਸਕਟ ਦੀ ਜੇਬ ਵਿਚੋਂ ਇਕ ਲਿਫ਼ਾਫ਼ਾ ਕਢ ਕੇ ਪੰਡਿਤ ਵਲ ਵਧਾ ਦਿਤਾ, "ਬੇਟੀ ਦੀ ਚਿੱਠੀ ਹੈ।"

"ਤੁਸੀਂ ਸਹਪਤਾਲ ਤੋਂ ਆ ਰਹੇ ਹੋ?" ਪੰਡਿਤ ਨੇ ਲਿਫ਼ਾਫ਼ਾ ਫੜਦਿਆਂ ਪੁਛਿਆ।

"ਹੁਣੇ ਆਪਣੇ ਘਰ ਤੋਂ ਆ ਰਿਹਾ ਹਾਂ।"

ਚਿੱਠੀ ਅੰਗ੍ਰੇਜ਼ੀ ਵਿਚ ਸੀ, ਸੰਖੇਪ, ਪੰਡਿਤ ਨੇ ਬੇਟੀ ਦੀ ਲਿਖਾਈ ਪਛਾਣੀ।

ਪ੍ਰਿਯ ਪਿਤਾ ਜੀ, ਬਹੁਤ ਦੁਖ ਨਾਲ ਇਹ ਖ਼ਬਰ ਦੇ ਰਹੀ ਹਾਂ। ਕੁਝ ਮਹੀਨਿਆਂ ਤੋਂ ਘਰ ਦੇ ਹਾਲਾਤ, ਵਾਤਾਵਰਣ ਅਤੇ ਪਰਸੋਂ ਦੀ ਘਟਨਾ ਦੇ ਬਾਅਦ ਮੇਰੇ ਲਈ ਘਰ ਵਿਚ ਰਹਿ ਸਕਣਾ ਜਾਂ ਘਰ ਤੇ ਗਲੀ ਵਿਚ ਮੁੜ ਸਕਣਾ ਸੰਭਵ ਨਹੀਂ ਰਿਹਾ। ਇਹ ਕਦਮ ਮੈਂ ਸਭ ਜਾਣਦਿਆਂ ਹੋਇਆਂ, ਸਿਰਫ਼ ਆਪਣੀ ਮਰਜ਼ੀ, ਆਪਣੀ ਜ਼ਿੰਮੇਵਾਰੀ ਤੇ ਚੁਕਿਆ ਹੈ। ਮਿੰਨਤ ਕਰਦੀ ਹਾਂ, ਤੁਸੀਂ ਮੈਨੂੰ ਘਰ ਲੈ ਜਾਣ ਦੀ ਕੋਸ਼ਿਸ਼ ਬਿਲਕੁਲ ਨਾ ਕਰਨਾ। ਦੁਖ ਮੈਨੂੰ ਵੀ ਹੈ, ਪਰ ਮਜਬੂਰ ਹਾਂ। ਤੁਹਾਨੂੰ ਇਹ ਤਕਲੀਫ਼ ਦੇਣ ਲਈ, ਅਤੇ ਆਪਣੀਆਂ ਸਭ ਭੁਲਾਂ ਲਈ ਤੁਹਾਡੇ ਕੋਲੋਂ, ਮਾਂ ਤੇ ਬੇਬੇ ਕੋਲੋਂ ਖਿਮਾਂ ਚਾਹੁੰਦੀ ਹਾਂ, ਭਰਾਵਾਂ ਤੇ ਭੈਣਾਂ ਨੂੰ ਪਿਆਰ।

ਖਿਮਾਂ ਦੀ ਜਾਚਕ ਬੇਟੀ, ਉਸ਼ਾ

ਪੰਡਿਤ ਦਾ ਸਰੀਰ ਕੰਬ ਗਿਆ। ਪਥਰਾਈ ਨਜ਼ਰ ਨਾਲ ਸਵਾਲ!

"ਬੇਟੀ ਮੇਰੇ ਘਰ ਹੈ।" ਹਰੀ ਭਈਆ ਹਮਦਰਦੀ ਅਤੇ ਤਸੱਲੀ ਭਰੇ ਲਹਿਜੇ ਵਿਚ ਬੋਲੇ, "ਤੁਹਾਡੀ ਚਿੰਤਾ ਸਮਝ ਰਿਹਾ ਹਾਂ। ਤੁਹਾਨੂੰ ਜ਼ਿਆਦਾ ਪ੍ਰੇਸ਼ਾਨੀ ਨਾ ਹੋਵੇ, ਇਸ ਲਈ ਖ਼ਬਰ ਦੇਣ ਆਪ ਆ ਗਿਆ। ਤੁਸੀਂ ਬੇਟੀ ਨੂੰ ਘਰ ਮੁੜਨ ਲਈ ਸਮਝਾਉ। ਉਹ ਜਦੋਂ ਤਕ ਮੇਰੇ ਘਰ ਰਹਿਣਾ ਚਾਹੇ, ਜਿਵੇਂ ਮੇਰੀਆਂ ਦੂਜੀਆਂ ਧੀਆਂ, ਉਹ ਵੀ ਰਹਿ ਸਕਦੀ ਹੈ।"

"ਤੁਹਾਡੇ ਘਰ ਕਿਵੇਂ ਪਹੁੰਚੀ ? ਤੁਹਾਨੂੰ ਪਹਿਲਾਂ ਜਾਣਦੀ ਸੀ ?"

"ਪਹਿਲਾਂ ਜਾਣ ਪਛਾਣ ਨਹੀਂ ਸੀ।" ਹਰੀ ਭਈਆ ਨੇ ਦਸਿਆ, "ਡਾਕਟਰ ਅਮਰਨਾਥ ਸੇਠ ਸਾਡੇ ਕਿਰਪਾਲੂ ਸੇਠ ਰਤਨਲਾਲ ਦਾ ਪੁੱਤਰ ਹੈ। ਅਸੀਂ ਉਹਨੂੰ ਛੋਟੇ ਭਰਾ ਜਾਂ ਪੁਤਰ ਵਾਂਗ ਮੰਨਦੇ ਹਾਂ। ਉਹਨੇ ਖ਼ਬਰ ਦਿਤੀ, ਬੇਟੀ ਕਿਸੇ ਵੀ ਹਾਲਤ ਵਿਚ ਘਰ ਜਾਣ ਲਈ ਤਿਆਰ ਨਹੀਂ। ਸੇਠ ਬੇਟੀ ਨੂੰ ਆਪਣੇ ਕੁਆਰਟਰ ਵਿਚ ਥਾਂ ਦੇਣ ਨੂੰ ਤਿਆਰ ਸੀ। ਮੈਂ ਇਹ ਠੀਕ ਨਾ ਸਮਝਿਆ। ਸੇਠ ਦੇ ਪਿਤਾ ਪੁਰਾਣੇ ਖ਼ਿਆਲਾਂ ਦੇ ਹਨ। ਉਥੇ ਬੇਟੀ ਨਾਲ ਕਿਹੋ ਜਿਹਾ ਸਲੂਕ ਹੋਵੇ। ਸਥਿਤੀ ਗੰਭੀਰ ਨਾ ਹੋ ਜਾਏ, ਇਸ ਲਈ ਮੈਂ ਹਸਪਤਾਲ ਜਾ ਕੇ ਉਹਨੂੰ ਲੈ ਆਇਆ।" ਹਰੀ ਭਈਆ ਦੋਵੇਂ ਤਲੀਆਂ ਫੈਲਾ ਕੇ ਗੱਲ ਕਰ ਰਹੇ ਸਨ, ਜਿਵੇਂ ਉਹ ਕੁਝ ਛੁਪਾ ਨਾ ਰਹੇ ਹੋਣ, "ਤੁਸੀਂ ਚਲੋ, ਬੇਟੀ ਨੂੰ ਸਮਝਾਉ। ਮੈਂ ਆਪ ਆਇਆ ਹਾਂ ਕਿ ਤੁਹਾਨੂੰ ਘਰ ਲੈ ਚਲਾਂ।"

ਪੰਡਿਤ ਦੇ ਮਨ ਵਿਚ ਬੇਟੀ ਦੇ ਇਸ ਕੰਮ ਲਈ ਤੇਜ਼ ਗੁੱਸਾ। ਉੱਨਾ ਹੀ ਗੁੱਸਾ ਬੇਟੀ ਨੂੰ ਹਸਪਤਾਲ ਵਿਚੋਂ ਜਾਣ ਵਿਚ ਸਹਾਇਤਾ ਕਰਨ ਵਾਲੇ ਤੇ, ਪਰ ਬੇਟੀ ਦੇ ਬਾਰੇ ਖ਼ਬਰ ਦੇਣ ਵਾਲੇ, ਉਹਨੂੰ ਸਮਝਾਣ ਲਈ ਜ਼ੋਰ ਪਾਣ ਵਾਲੇ ਤੇ ਕੀ ਗੁੱਸਾ ਦਿਖਾਂਦੇ। ਕਹਿਣਾ ਪਿਆ, "ਤੁਹਾਡੀ ਮਿਹਰਬਾਨੀ ਅਤੇ ਹਮਦਰਦੀ ਲਈ ਹਸਾਨਮੰਦ ਹਾਂ। ਤੁਹਾਡੇ ਨਾਲ ਚਲਦਾ ਹਾਂ।" ਪੰਡਿਤ ਨੇ ਆਪਣੀ ਸਾਈਕਲ ਲੈ ਲਈ। ਕਾਲਿਜ ਦੇ ਬਾਹਰ ਕਿਰਾਏ ਦਾ ਯੱਕਾ ਹਰੀ ਭਈਆ ਦੀ ਉਡੀਕ ਵਿਚ ਸੀ।

ਕ੍ਰਿਸਚਿਅਨ ਕਾਲਿਜ ਤੋਂ ਸਿਟੀ ਸਟੇਸ਼ਨ, ਰੇਲਵੇ ਪੁਲ ਦੇ ਹੇਠਾਂ ਹੋ ਕੇ ਆਗਾਮੀਰ ਡਿਉਢੀ ਕੈਨਿੰਗ ਰੋਡ ਤੇ ਕੁਝ ਦੂਰ ਰਾਜਾ ਬਾਜ਼ਾਰ ਵਲ। ਪੰਡਿਤ ਨੂੰ ਯੱਕੇ ਦੇ ਮਰੀਅਲ ਘੋੜੇ ਦੀ ਚਾਲ ਤੇ ਖਿਝ ਆ ਰਹੀ ਸੀ। ਯੱਕੇ ਦੇ ਪਿਛੇ ਪਿਛੇ ਚਲਣ ਲਈ। ਮਜਬੂਰ ਧੀ ਦੀ ਮੂਰਖਤਾ ਤੇ ਚੰਚਲਤਾ ਦੇ ਕਾਰਣ ਗੁਸੇ ਦਾ ਉਬਾਲ। ਯੱਕਾ ਕੈਨਿੰਗ ਰੋਡ ਤੇ ਇਕ ਕੱਚੀ ਗਲੀ ਵਿਚ ਪੈ ਤੁਰਿਆ। ਧੋਬੀਆਂ, ਗੁਜਰਾਂ ਦੇ ਘਰਾਂ ਵਰਗੇ ਕੱਚੇ ਘਰ ਅਤੇ ਝੋਂਪੜੀਆਂ। ਇਕ ਚਾਰਦੀਵਾਰੀ ਵਿਚ ਦਰਵਾਜ਼ੇ ਦੇ ਸਾਹਮਣੇ ਯੱਕਾ ਰੁਕਿਆ। ਹਰੀ ਭਈਆ ਉਤਰ ਪਏ।

ਹਰੀ ਭਈਆ ਦੇ ਖਟਖਟਾਉਣ ਤੇ ਦਰਵਾਜ਼ਾ ਖੁਲ੍ਹਿਆ। ਇਕ ਜਨਾਨੀ ਓਪਰੇ ਨੂੰ ਵੇਖ ਮੂੰਹ ਫੇਰ ਕੇ ਪਿਛੇ ਹਟ ਗਈ। ਨਮਸਕਾਰ ਜਾਂ ਸਵਾਗਤ ਕੀਤੇ ਬਿਨਾਂ ਕਮਰੇ ਦੇ ਸਾਹਮਣੇ ਬਣੇ ਓਹਲੇ ਦੇ ਪਿਛੇ ਹੋ ਗਈ।

"ਬੇਟੀ, ਤੇਰੇ ਪਿਤਾ ਜੀ ਆਏ ਹਨ।" ਹਰੀ ਭਈਆ ਨੇ ਕਿਹਾ। ਵਿਹੜੇ ਵਿਚ ਧੁਪ। ਧੁਪ ਵਿਚ ਮੰਜੀ ਤੇ ਬਿਸਤਰਾ। ਵਾਜ ਸੁਣ ਕੇ ਮੰਜੀ ਤੇ ਲੇਟੀ ਕੁੜੀ ਉਠ ਪਈ। ਪੰਡਿਤ ਨੇ ਸਿਰ ਤੇ ਪੱਟੀ ਬੰਨ੍ਹੀ ਉਸ਼ਾ ਨੂੰ ਵੇਖਿਆ।

ਹਰੀ ਭਈਆ ਨੇ ਕਮਰੇ ਦੇ ਦਰਵਾਜ਼ੇ ਕੋਲ ਪਈ ਲੋਹੇ ਦੀ ਸਸਤੀ ਜਿਹੀ ਕੁਰਸੀ ਮੰਜੀ ਦੇ ਨੇੜੇ ਰਖ ਦਿਤੀ, "ਪੰਡਿਤ ਸਾਹਬ ਤੁਸੀਂ ਗੱਲ ਬਾਤ ਕਰੋ। ਅਸੀਂ ਉਪਰ ਹਾਂ। ਸੇਵਾ ਦੀ ਲੋੜ ਹੋਵੇ ਤਾਂ ਸਾਨੂੰ ਵਾਜ ਮਾਰ ਲੈਣੀ।......ਕੁਝ ਪਾਣੀ ਵਾਣੀ। ਹੱਥ ਜੋੜ ਕੇ ਪੁਛ ਲਿਆ।

"ਧੰਨਵਾਦ ! ਅਜੇ ਦਿਲ ਨਹੀਂ ਹੈ।" ਉਸ਼ਾ ਨੂੰ ਪਤਾ ਸੀ, ਹਰੀ ਭਈਆ ਡੈਡੀ ਨੂੰ ਖ਼ਬਰ ਦੇਣ ਗਏ ਨੇ। ਡੈਡੀ ਦੇ ਆਣ ਤੇ ਹਰੀ ਭਈਆ ਦੇ ਘਰ ਆਪਣੀ ਮਰਜ਼ੀ ਨਾਲ ਆਣ ਤੇ ਘਰ ਮੁੜਨ ਦੇ ਬਾਰੇ ਆਪਣਾ ਫ਼ੈਸਲਾ ਆਪ ਦਸਣਾ ਹੋਏਗਾ। ਬਾਕੀ ਜ਼ਿੰਮੇਵਾਰੀ ਸੇਠ ਅਤੇ

ਹਰੀ ਭਈਆ ਦੀ ਸੀ। ਓਖਲੀ ਵਿਚ ਸਿਰ ਦੇ ਚੁਕੀ ਸੀ ਉਡੀਕ ਵਿਚ ਸੀ......ਹੁਣ ਜੋ, ਜਿਹੜੀ ਸੱਟ ਆਏ "ਜੋ ਹੋਣਾ ਹੈ, ਹੋ ਜਾਏ।"

ਪੰਡਿਤ ਕੁਰਸੀ ਮੰਜੀ ਦੇ ਨੇੜੇ ਖਿਚ ਕੇ ਬੈਠ ਗਏ। ਮਨ ਦਾ ਗੁਸਾ ਅਤੇ ਆਵੇਗ ਵਸ ਕਰਕੇ ਸੁਭਾਵਕ ਪਿਆਰ ਦੇ ਲਹਿਜੇ ਵਿਚ ਪੁਛਿਆ, "ਤਬੀਅਤ ਕਿਹੋ ਜਿਹੀ ਹੈ ? ਸਿਰ ਵਿਚ ਦਰਦ ਜਾਂ ਕੋਈ ਹੋਰ ਤਕਲੀਫ਼ ?"

ਉਸ਼ਾ ਨੇ ਗਰਦਨ ਹਿਲਾ ਕੇ ਨਾਂਹ ਦਾ ਇਸ਼ਾਰਾ ਕੀਤਾ।

"ਬੇਟੀ, ਇਥੇ ਕਿਸ ਤਰ੍ਹਾਂ ਆਈ ? ਤੈਨੂੰ ਪਤਾ ਸੀ, ਅਸੀਂ ਲੈਣ ਆਵਾਂਗੇ।"

ਉਸ਼ਾ ਗਰਦਨ ਝੁਕਾਈ ਚੁਪ।

ਪੰਡਿਤ ਗਲੇ ਵਿਚ ਹੰਝੂਆਂ ਨੂੰ ਨਿਗਲਦੇ ਬੋਲੇ, "ਬੇਟੀ, ਜੋ ਘਟ ਗਿਆ, ਉਹਨੂੰ ਭੁੱਲ ਜਾ। ਆਪਣੀਆਂ ਜਾਂ ਦੂਜਿਆਂ ਦੀਆ ਗ਼ਲਤ ਗੱਲਾਂ ਨੂੰ ਗੰਢ ਵਿਚ ਬੰਨ੍ਹਣਾ ਮੂਰਖਤਾ। ਗ਼ੁਸੇ ਵਿਚ ਕਿਹਾ ਸੁਣਿਆ ਸਭ ਭੁਲਾ ਦੇਣਾ ਚਾਹੀਦਾ ਹੈ। ਜੋ ਹੋ ਗਿਆ ਸੋ ਹੋ ਗਿਆ। ਆਪਣੇ ਘਰ ਚਲ। ਯਕੀਨ ਕਰ ਤੈਨੂੰ ਕੋਈ ਕੁਝ ਨਹੀਂ ਕਹੇਗਾ।"

ਉਸ਼ਾ ਨੇ ਨਾਂਹ ਵਿਚ ਸਿਰ ਹਿਲਾ ਦਿਤਾ।

ਪੰਡਿਤ ਦੋ ਪਲ ਸੋਚ ਕੇ ਫਿਰ ਬੋਲੇ, "ਬੇਟੀ, ਗ਼ੁਸੇ ਵਿਚ ਪਾਗਲਪਨ ਠੀਕ ਨਹੀਂ। ਘਬਰਾਹਟ ਵਿਚ ਹੋਈ ਗ਼ਲਤੀ ਨੂੰ ਸਾਵਧਾਨੀ ਨਾਲ ਠੀਕ ਕਰਨਾ ਚਾਹੀਦਾ ਹੈ। ਉਤੇਜਨਾ ਵਿਚ ਸਥਿਤੀ ਹੋਰ ਜ਼ਿਆਦਾ ਵਿਗੜਦੀ ਹੈ। ਅਜਿਹਾ ਕਦਮ ਨਹੀਂ ਚੁਕਣਾ ਚਾਹੀਦਾ, ਜਿਸ ਨੂੰ ਵਾਪਸ ਕਰਨ ਵਿਚ ਮੁਸ਼ਕਲ ਪਵੇ। ਅਜੇ ਕੁਝ ਨਹੀਂ ਵਿਗੜਿਆ, ਘਰ ਚਲ। ਇਹ ਸਥਿਤੀ ਖਿਚਣੀ ਨਹੀਂ ਚਾਹੀਦੀ। ਤੂੰ ਪੜ੍ਹੀ ਲਿਖੀ ਸਮਝਦਾਰ ਏਂ। ਮਾਂ ਨੂੰ ਧੀ, ਤੇ ਧੀ ਨੂੰ ਮਾਂ ਮੁਆਫ਼ ਨਹੀਂ ਕਰ ਸਕਦੀ ?......ਤੇਰੇ ਲਈ ਇਥੇ ਹੀ ਸਵਾਰੀ ਲੈ ਆਵਾਂ ਜਾਂ ਸੌ ਕਦਮ ਸੜਕ ਤੇ ਟੁਰ ਸਕੇਂਗੀ ?"

ਉਸ਼ਾ ਨੇ ਸਪਸ਼ਟ ਨਾਂਹ ਵਿਚ ਗਰਦਨ ਹਿਲਾ ਦਿਤੀ।

ਪੰਡਿਤ ਕਈ ਪਲ ਚੁਪ ਰਹੇ, ਜੇਬ ਵਿਚੋਂ ਉਸ਼ਾ ਦੀ ਚਿੱਠੀ ਕਢ ਕੇ ਫਿਰ ਪੜ੍ਹੀ। ਬੋਲੇ, "ਘਰ ਦੇ ਹਾਲਾਤ ਅਤੇ ਵਾਤਾਵਰਣ ਖ਼ਰਾਬ ਹੋਣ ਵਿਚ ਤੇਰਾ ਆਪਣਾ ਵਿਵਹਾਰ ਵੀ ਜ਼ਿੰਮੇਵਾਰ ਹੈ। ਉਸ ਤੋਂ ਪ੍ਰੇਸ਼ਾਨੀ ਕੇਵਲ ਤੈਨੂੰ ਹੀ ਨਹੀਂ ਸਭ ਨੂੰ ਹੋਈ ਹੈ। ਇਹੋ ਜਿਹੇ ਵੇਲੇ ਮਾਂ ਦਾ ਘਬਰਾ ਜਾਣਾ ਸੁਭਾਵਿਕ ਹੀ ਸੀ। ਸਾਰਾ ਦੋਸ਼ ਮਾਂ ਦਾ ਹੀ ਨਹੀਂ ਸੀ। ਖ਼ੈਰ ਜਾਣ ਦੇ, ਉਸ ਗੱਲ ਨੂੰ ਭੁਲ ਜਾ। ਮੈਂ ਸਵਾਰੀ ਲੈ ਆਉਂਦਾ ਹਾਂ।"

ਉਸ਼ਾ ਦੀ ਗਰਦਨ ਫਿਰ ਨਾਂਹ ਵਿਚ ਹਿਲੀ।

"ਬੇਟੀ ਤੂੰ ਸਮਝਦਾਰ ਹੈਂ। ਇਸ ਵੇਲੇ ਉਤੇਜਨਾ ਵਿਚ ਤੂੰ ਠੀਕ ਸੋਚ ਨਹੀਂ ਸਕਦੀ। ਮੇਰੀ ਗੱਲ ਮੰਨ......। ਸ਼ਾਬਾਸ਼ ਉਠ।"

ਉਸ਼ਾ ਵਲੋਂ ਫਿਰ ਇਨਕਾਰ।

ਪੰਡਿਤ ਦਾ ਲਹਿਜਾ ਕੁਝ ਸਖ਼ਤ ਹੋ ਗਿਆ, "ਘਰ ਕਦ ਤਕ ਮੁੜਨ ਦਾ ਖ਼ਿਆਲ ?"

ਉਸ਼ਾ ਨੇ ਕੋਈ ਉਤਰ ਨਾ ਦਿਤਾ।

"ਘਰ ਨਾ ਮੁੜਨ ਦਾ ਫ਼ੈਸਲਾ ਕਰ ਲਿਆ।"

ਉਸ਼ਾ ਨੇ ਇਸ਼ਾਰੇ ਨਾਲ ਹਾਂ ਕੀਤੀ।

ਪੰਡਿਤ ਨੇ ਦੰਦ ਘੁਟ ਲਏ, ਪਰ ਸਮਝਾਉਣ ਦੇ ਨਰਮ ਲਹਿਜੇ ਵਿਚ ਬੋਲੇ, "ਬੇਟੀ ਘਰ ਮੁੜਨ ਵਿਚ ਜਿੰਨੀ ਦੇਰ ਕਰੇਂਗੀ, ਉੱਨੇ ਹੀ ਹਾਲਾਤ ਖ਼ਰਾਬ ਹੋਣਗੇ। ਮੈਂ ਸਵਾਰੀ ਲੈ ਆਉਂਦਾ ਹਾਂ।"

ਉਸ਼ਾ ਨੇ ਫਿਰ ਨਾਂਹ ਵਿਚ ਸਿਰ ਹਿਲਾਇਆ।

ਪੰਡਿਤ ਨੇ ਠੰਢਾ ਸਾਹ ਭਰਿਆ, "ਤੂੰ ਹੋਰ ਸੋਚ ਲੈ, "ਮੈਂ ਡੇਢ ਦੋ ਘੰਟੇ ਤਕ ਸਵਾਰੀ ਲੈ ਆਉਂਦਾ ਹਾਂ।"

ਇਸ਼ਾਰੇ ਨਾਲ ਉਸ਼ਾ ਨਾਂਹ ਕਰਕੇ ਫਿਰ ਚੁੱਪ ਹੋ ਗਈ।

ਪੰਡਿਤ ਉਠ ਪਏ। ਖੱਬੇ ਹੱਥ ਬਰਾਂਡੇ ਵਲ ਆਵਾਜ਼ ਦਿਤੀ, "ਸ੍ਰੀਮਾਨ ਜੀ!"

ਹਰੀ ਭਈਆ ਆ ਗਏ।

"ਇਸ ਵਕਤ ਚਲ ਰਿਹਾ ਹਾਂ। ਤੁਹਾਨੂੰ ਖੇਚਲ ਨਾ ਹੋਵੇ ਤਾਂ ਡੇਢ ਦੋ ਘੰਟੇ ਤੀਕ ਫਿਰ ਆ ਸਕਦਾ ਹਾਂ?"

"ਪੰਡਿਤ ਜੀ, ਇਹ ਤੁਹਾਡਾ ਆਪਣਾ ਘਰ ਹੈ। ਜਦੋਂ ਮਰਜ਼ੀ ਆਉ, ਦਸ ਵਾਰ, ਸੌ ਵਾਰ ਸਵਾਗਤ। ਮੈਂ ਵੀ ਦੁਕਾਨ ਤੇ ਜਾ ਰਿਹਾ ਹਾਂ। ਜਦੋਂ ਸੇਵਾ ਦੀ ਲੋੜ ਹੋਵੇ, ਮੈਨੂੰ ਦੁਕਾਨ ਤੋਂ ਬੁਲਵਾ ਸਕਦੇ ਹੋ......" ਝੰਡੇ ਵਾਲੇ ਪਾਰਕ ਵਿਚ ਦੁਕਾਨ ਦਾ ਪਤਾ ਦਸ ਦਿਤਾ।

ਪੰਡਿਤ ਡੇਢ ਦੋ ਘੰਟੇ ਲਈ ਤਿੰਨ ਮੀਲ ਦੂਰ ਕੰਧਾਰੀਬਾਗ ਗਲੀ ਤਕ ਕੀ ਜਾਂਦੇ? ਇਕੱਲਿਆਂ ਜਾਣ ਤੇ ਉਸ਼ਾ ਨੂੰ ਨਾਲ ਨਾ ਲਿਆਉਣ ਦੀ ਕੀ ਸਫ਼ਾਈ ਦੇਂਦੇ? ਕੁੜੀ ਘਰ ਨਾ ਚਲੇਗੀ ਤੇ ਇਹ ਸਥਿਤੀ ਆਏਗੀ ਹੁਣ ਨਹੀਂ ਦੋ ਘੰਟੇ ਬਾਅਦ। ਈਸ਼ਵਰ ਕੁੜੀ ਨੂੰ ਸੁਮੱਤ ਬਖਸ਼ੇ......। ਆਗਾਮੀਰ ਦੀ ਡਿਉਢੀ ਤੋਂ ਸਿਟੀ ਸਟੇਸ਼ਨ, ਜਗਤ ਨਾਰਾਇਣ ਰੋਡ ਤੇ ਗਏ। ਬਿਨਾਂ ਮਤਲਬ ਕਿਧਰ ਜਾਣ? ਗੋਮਤੀ ਵਲ ਚਲ ਪਏ। ਰੈਜ਼ੀਡੈਂਸੀ ਤੇ ਨਜ਼ਰ ਪਈ। ਉਸੇ ਪਾਸੇ ਮੁੜ ਗਏ। ਉਨ੍ਹਾਂ ਦਿਨਾਂ ਵਿਚ ਰੈਜ਼ੀਡੈਂਸੀ ਤੇ ਚੌਵੀ ਘੰਟੇ ਬਰਤਾਨਵੀ ਸਾਮਰਾਜ ਦਾ ਝੰਡਾ ਝੁਲਦਾ ਸੀ। 1857 ਦੇ ਵਿਦਰੋਹ ਵਿਚ ਅੰਗਰੇਜ਼ਾਂ ਦੀ ਜਿੱਤ ਇਸ ਥਾਂ ਤੇ ਡਟੇ ਰਹਿਣ ਨਾਲ ਹੀ ਹੋਈ ਸੀ। ਇਸ ਥਾਂ ਦੀ ਇੱਜ਼ਤ ਵਾਇਸਰਾਏ ਅਤੇ ਗਵਰਨਰ ਦੇ ਮਹਿਲਾਂ ਤੋਂ ਜ਼ਿਆਦਾ ਸੀ। ਇਥੋਂ ਦਾ ਬਗੀਚਾ ਸਦਾ ਹਰਿਆ ਭਰਿਆ, ਫੁੱਲਾਂ ਨਾਲ ਸਜਾ ਸੰਵਾਰ ਕੇ ਰਖਿਆ ਜਾਂਦਾ।

ਪੰਡਿਤ ਇਕਾਂਤ ਵਿਚ ਬੈਠਣ ਲਈ ਬਗੀਚੇ ਦੇ ਇਕੱਲੇ ਭਾਗ ਵਿਚ ਬਰਗਦ ਦੇ ਦਰਖ਼ਤ ਹੇਠਾਂ ਬੈਂਚ ਤੇ ਬੈਠ ਗਏ। ਸਾਈਕਲ ਬੈਂਚ ਨਾਲ ਟਿਕਾ ਦਿਤੀ। ਮਨ ਵਿਚ ਉਸ਼ਾ ਦੀ ਮੂਰਖਤਾ ਲਈ ਗੁੱਸਾ ਅਤੇ ਉਹਦੇ ਮੁਸੀਬਤ ਵਿਚ ਪੈ ਜਾਣ ਦੀ ਚਿੰਤਾ।......ਗੁਸੇ ਵਿਚ ਆ ਕੇ ਮੂਰਖਤਾ ਕਰ ਰਹੀ ਹੈ, ਬਾਅਦ ਵਿਚ ਪਛਤਾਏਗੀ ਜ਼ਰੂਰ। ਹਸਪਤਾਲ ਤੋਂ ਉਸ ਘਰ ਵਿਚ ਸੇਠ ਦੀ ਸਲਾਹ ਨਾਲ ਹੀ ਗਈ ਹੈ। ਇਹ ਸ੍ਰੀਮਾਨ ਨਿਮਰਤਾ ਨਾਲ ਸਹਾਇਤਾ ਕਰਨ ਲਈ ਤਤਪਰਤਾ ਵਿਖਾ ਰਹੇ ਹਨ। ਜਵਾਨ ਪਰਾਈ ਕੁੜੀ ਨੂੰ ਆਪਣੇ ਘਰ ਕਿਉਂ ਲੈ ਗਏ? ਇਸ ਗੱਲ ਦੀ ਜ਼ਿੰਮੇਵਾਰੀ ਨਹੀਂ। ਜਵਾਬ ਬਾਲਗ ਕੁੜੀ, ਉਹਨੂੰ ਥਪੜ ਮਾਰ ਕੇ, ਬਾਂਹ ਤੋਂ ਪਕੜ ਕੇ ਘਰ ਨਹੀਂ ਲੈ ਜਾ ਸਕਦੇ। ਉਸ ਨਾਲ ਉਹਦੀ ਅਤੇ ਆਪਣੀ ਦੁਰਗਤੀ। ਪੁਲੀਸ ਵਿਚ ਰੀਪੋਰਟ ਕਰਨ ਤੇ ਸ਼ਹਿਰ ਭਰ ਵਿਚ ਥੂ-ਥੂ। ਕੁੜੀ ਬਾਲਗ਼ ਹੈ। ਸਿਵਾ ਸਮਝਾਉਣ

ਖ਼ੁਸ਼ਾਮਦ ਦੇ ਕੋਈ ਹੋਰ ਰਾਹ ਕਿਹੜਾ ? ਧੀ ਨੂੰ ਇਕ ਦਿਨ ਤੇ ਘਰੋਂ ਜਾਣਾ ਹੀ ਸੀ। ਪਰ ਇੰਜ ਜਾਣਾ ਸਾਡੇ ਲਈ ਕਿੰਨੀ ਬੇਇਜ਼ਤੀ ਅਤੇ ਉਹਦੇ ਜੀਵਨ ਦੀ ਬਰਬਾਦੀ !

ਪੰਡਿਤ ਨੂੰ ਯਾਦ ਆਇਆ। ਉਸ਼ਾ ਦੀ ਨੌਕਰੀ ਕਰਕੇ ਆਪਣੇ ਪੈਰਾਂ ਤੇ ਖੜੀ ਹੋ, ਐਮ. ਏ. ਪ੍ਰਾਈਵੇਟ ਕਰਨ ਦੀ ਮਰਜ਼ੀ ਦਾ ਕਾਰਣ ਇਹ ਹੀ ਸੀ। ਇਸੇ ਝੁਕਾ ਕਰਕੇ ਹੀ ਘਰ ਤੋਂ ਉਚਾਟ ਹੋ ਗਈ। ਅਜਿਹੇ ਕਾਰਣ ਤੇ ਮੌਕੇ ਦੀ ਉਡੀਕ ਵਿਚ ਹੀ ਸੀ। ਹੁਣ ਸੇਠ ਉਹਦੀ ਨਜ਼ਰ ਵਿਚ ਵਧੇਰੇ ਭਰੋਸੇਯੋਗ ਅਤੇ ਅਸੀਂ ਦੁਸ਼ਮਣ। ਅਸੀਂ ਘਬਰਾਏ ਹੋਏ ਹਾਂ ਕਿ ਆਪਣੇ ਆਪ ਨੂੰ ਬਰਬਾਦ ਕਰ ਰਹੀ ਏ। ਉਸਦੇ ਭਲੇ ਲਈ ਅਸੀਂ ਹੁਣ ਵੀ ਸਭ ਕੁਝ ਕਰਨ ਸਹਿਣ ਨੂੰ ਹਾਜ਼ਰ, ਪਰ ਉਹਨੂੰ ਸਾਡੇ ਤੇ ਵਿਸ਼ਵਾਸ ਨਹੀਂ। ਅਸਲੀ ਕਾਰਣ, ਪੰਤਾਂ ਦਾ ਧੋਖਾ। ਕੁੜੀ ਦਾ ਮਨ ਭਟਕ ਗਿਆ। ਉਹਨੂੰ ਰਾਹ ਦਿਖਾਉਣਾ ਮੁਸ਼ਕਲ !

ਇਨਸਾਨ ਦੀ ਜ਼ਿੰਦਗੀ ਕੀ ਹੁੰਦੀ ਹੈ ! ਯਾਦ ਆ ਗਿਆ......ਧਰਮ ਸ਼ਾਸਤਰ ਵਿਚ ਗਰੈਜੂਏਟ ਬਣਨ ਦੇ ਬਾਅਦ ਜਦੋਂ ਧਰਮ ਪ੍ਰਚਾਰ ਦੀ ਜਗ੍ਹਾ ਸਕੂਲ ਮਾਸਟਰੀ ਕਰ ਲਈ ਸੀ ਤਾਂ ਪਿਤਾ ਅਤੇ ਭਰਾ ਕਿੰਨੇ ਉਦਾਸ ਤੇ ਨਿਰਾਸ਼ ਹੋਏ ਸਨ।......ਕੀ ਨਵੀਂ ਪੀੜ੍ਹੀ ਸਦਾ ਨਿਰਮੋਹੀ ਤੇ ਅਕ੍ਰਿਤਘਣ ਹੁੰਦੀ ਹੈ ਜਾਂ ਉਹਦਾ ਨਜ਼ਰੀਆ ਵੱਖ ! ਸਾਨੂੰ ਸਭ ਮੰਜ਼ੂਰ, ਕੁੜੀ ਦੀ ਜ਼ਿੰਦਗੀ ਨਾ ਬਰਬਾਦ ਹੋਵੇ। ਉਹਨੂੰ ਪੱਕੇ ਬਰਬਾਦੀ ਦੇ ਰਾਹ ਤੇ ਜਾਣ ਦੀ ਜ਼ਿਦ......।

ਪੰਡਿਤ ਚਾਰ ਵਜੇ ਸੇਵਾ ਆਸ਼ਰਮ ਮੁੜ ਆਏ।

ਪਿਤਾ ਦੇ ਆਉਣ ਤੇ ਉਸ਼ਾ ਫਿਰ ਉਠ ਕੇ ਪੈਰ ਧਰਤੀ ਤੇ ਰਖ ਕੇ ਬੈਠ ਗਈ ਸੀ। ਉਹਦੀ ਮੰਜੀ ਤੇ ਅਜੇ ਵੀ ਧੁੱਪ ਸੀ। ਦਸੰਬਰ ਵਿਚ ਦੁਪਹਿਰ ਬਾਅਦ ਚਾਰ ਵਜੇ ਧੁੱਪ ਦੀ ਤੇਜ਼ੀ ਖ਼ਤਮ, ਉਹਦੀ ਛੋਹ ਸੁਹਾਵਣੀ।

"ਦਸ ਪੁੱਤਰ, ਤਬੀਅਤ ਠੀਕ ਹੈ ?" ਪੰਡਿਤ ਨੇ ਬੈਠਣ ਤੋਂ ਪਹਿਲਾਂ ਪੁਛਿਆ, "ਸਵਾਰੀ ਲੈ ਆਵਾਂ ?"

ਇਨਕਾਰ ਦਾ ਸਪੱਸ਼ਟ ਇਸ਼ਾਰਾ।

ਪੰਡਿਤ ਕੁਰਸੀ ਤੇ ਬੈਠ ਗਏ। ਗੁਸੇ ਨੂੰ ਕਾਬੂ ਕਰ ਫਿਰ ਸਮਝਾਉਣ ਲੱਗ ਪਏ। ਕੋਈ ਨਵੀਂ ਦਲੀਲ ਜਾਂ ਨਵੀਂ ਗੱਲ ਨਹੀਂ ਸੀ। ਉਹੀ ਗੱਲਾਂ ਦੂਜੇ ਸ਼ਬਦਾਂ ਵਿਚ—ਜ਼ਿਆਦਾ ਨਰਮ ਲਹਿਜੇ ਵਿਚ : ਤੇਰੇ ਭਲੇ ਦੇ ਖ਼ਿਆਲ ਨਾਲ ਕਹਿ ਰਿਹਾਂ—ਪ੍ਰਾਰਥਨਾ ਕਰ ਰਿਹਾ ਹਾਂ।......

ਉਤੇਜਨਾ ਕਰਕੇ ਮੁਸੀਬਤ ਵਿਚ ਨਾ ਪੈ ਘਰ ਚਲ। ਦੋ ਚਾਰ ਦਿਨਾਂ ਵਿਚ ਠੰਢੇ ਦਿਮਾਗ਼ ਨਾਲ ਫ਼ੈਸਲਾ ਕਰਨਾ। ਪੂਰੀ ਕੋਸ਼ਿਸ਼ ਕਰਾਂਗਾ ਕਿ ਤੂੰ ਜੋ ਚਾਹੇਂ, ਕੀਤਾ ਜਾਏ। ਪੰਡਿਤ ਘੜੀ ਵੇਖ ਕੇ ਤੀਹ ਮਿੰਟ ਸਮਝਾਂਦੇ ਰਹੇ। ਉਸ਼ਾ ਵਲੋਂ ਹਰ ਵਾਰ ਇਨਕਾਰ। ਪੰਡਿਤ ਉਠਣ ਤੋਂ ਪਹਿਲਾਂ ਅਖ਼ੀਰਲੀ ਵਾਰ ਕਹਿ ਰਹੇ ਸਨ। ਇਕ ਵਿਦਿਆਰਥੀ ਮੁੰਡਾ ਬਾਹਰੋਂ ਆਇਆ। ਮੁੰਡੇ ਦੇ ਚਿਹਰੇ ਤੇ ਹੈਰਾਨੀ। ਉਹਨੇ ਗਰਦਨ ਨੀਵੀਂ ਕਰਕੇ ਨਮਸਕਾਰ ਕੀਤੀ। ਕੁਝ ਪਛਾਣਿਆ ਹੋਇਆ। ਮੁੰਡਾ ਬਰਾਂਡੇ ਵਲ ਚਲਾ ਗਿਆ। ਝਟ ਫਿਰ ਆਇਆ। ਇਕੋ ਗਿਲਾਸ ਪਾਣੀ ਅਤੇ ਕਟੋਰੀ ਵਿਚ ਪਾਨ ਲੈ ਆਇਆ। ਪੰਡਿਤ ਨੇ ਵਿਦਿਆਰਥੀ ਨੂੰ ਪਛਾਣ ਲਿਆ, "ਤੂੰ ਟੈਂਥ ਵਿਚ ਏਂ ਨਾ ?"

"ਯੈਸ ਸਰ, ਮਾਈ ਨੇਮ ਇਜ਼ ਸਤਯ ਭੂਸ਼ਣ।"

"ਹਰੀ ਕ੍ਰਿਸ਼ਣ ਸਾਹਬ ਦੇ ਪੁੱਤਰ !"

"ਯੈਸ ਸਰ !"

ਪੰਡਿਤ ਨੇ ਅੱਧਾ ਗਿਲਾਸ ਪਾਣੀ ਪੀ ਕੇ ਹੇਠਾਂ ਰਖ ਦਿਤਾ । ਪਾਨ ਦੀ ਆਦਤ ਨਹੀਂ ਸੀ, ਪਰ ਨਾ ਲੈਣ ਨਾਲ ਨਿਰਾਦਰ ਸਮਝੇ ਜਾਣ ਦਾ ਡਰ । ਧੰਨਵਾਦ ਕਹਿ ਕੇ ਪਾਨ ਲੈ ਲਿਆ ।

ਪੰਡਿਤ ਨੇ ਉਸ਼ਾ ਤੋਂ ਪੁਛਿਆ, "ਬੇਟੀ ਸ਼ਾਂਤੀ ਨਾਲ ਸੋਚਣਾ ਚਾਹੋ, ਤਾਂ ਦੋ ਚਾਰ ਘੰਟੇ ਬਾਅਦ ਆਵਾਂ ।"

ਉਸ਼ਾ ਦੀ ਸਪਸ਼ਟ ਨਾਂਹ ।

ਪੰਡਿਤ ਆਪਣੀ ਸਾਈਕਲ ਲੈ ਕੇ ਸੇਵਾ ਆਸ਼ਰਮ ਤੋਂ ਨਿਕਲੇ ਤਾਂ ਸਾਹ ਸਤ ਨਹੀਂ ਸੀ । ਕੱਚੀ ਗਲੀ ਵਿਚ ਸਾਈਕਲ ਨੂੰ ਸੌ ਕਦਮ ਧਕੇਲਦੇ ਹੋਏ ਕੈਨਿੰਗ ਰੋਡ ਵਲ ਜਾ ਰਹੇ ਸਨ । ਸੜਕ ਤੇ ਕੁਝ ਕਦਮ ਇਧਰ ਗਲੀ ਵਿਚ ਮੁੜਦੀ ਮੋਟਰ ਸਾਈਕਲ ਰੁਕ ਗਈ । ਡਾਕਟਰ ਸੇਠ ਦੇ ਚਿਹਰੇ ਤੇ ਸੰਕੋਚ ਤੇ ਝਿਜਕ । ਪੰਡਿਤ ਨੂੰ ਇਸ਼ਾਰੇ ਨਾਲ ਨਮਸਕਾਰ ਕੀਤਾ ।

ਸੇਠ ਨੂੰ ਪਛਾਣ ਕੇ ਪੰਡਿਤ ਖੜੇ ਹੋ ਗਏ । ਨੇੜੇ ਹੋ ਕੇ ਬੋਲੇ, "ਉਸ਼ਾ ਨੂੰ ਇਥੇ ਲਿਆਉਣਾ ਠੀਕ ਨਹੀਂ ਸੀ ।"

"ਮੁਆਫ਼ੀ ਚਾਹੁੰਦਾ ਹਾਂ ।" ਸੇਠ ਨੇ ਅੰਗਰੇਜ਼ੀ ਵਿਚ ਹੀ ਉਤਰ ਦਿਤਾ, "ਆਪਣੀ ਮਰਜ਼ੀ ਨਾਲ ਨਹੀਂ, ਮਜਬੂਰੀ ਵਿਚ ਹਰੀ ਭਈਆ ਨੂੰ ਉਹਨੂੰ ਇਥੇ ਲਿਆਉਣ ਲਈ ਕਿਹਾ । ਤੁਸੀਂ ਉਸ਼ਾ ਕੋਲੋਂ ਆਪ ਪੁਛ ਸਕਦੇ ਹੋ ।"

"ਉਹਨੂੰ ਘਰ ਮੁੜਨ ਲਈ ਸਮਝਾ ਨਹੀਂ ਸਕਦੇ ਸੀ ?"

"ਬਹੁਤ ਸਮਝਾਇਆ । ਉਹਨੂੰ ਹਸਪਤਾਲ ਤੋਂ ਦੁਪਹਿਰੀਂ ਹੀ ਛੁਟੀ ਮਿਲ ਸਕਦੀ ਸੀ । ਉਹਨੂੰ ਸਮਝਾ ਸਕਣ ਤੇ ਸੋਚਣ ਦਾ ਮੌਕਾ ਦੇਣ ਲਈ ਚੌਵ੍ਹੀ ਘੰਟੇ ਹੋਰ ਰੋਕਿਆ ।"

"ਮੇਰੀ ਉਡੀਕ ਕਰਨੀ ਚਾਹੀਦੀ ਸੀ ।"

"ਉਹਨੂੰ ਮੰਜ਼ੂਰ ਨਹੀਂ ਸੀ । ਘਰ ਮੜਨ ਦੀ ਬਜਾਏ ਨਦੀ ਵਿਚ ਛਾਲ ਮਾਰਨ ਦੀ ਜ਼ਿਦ । ਤੁਸੀਂ ਉਹਦੇ ਨਾਲ ਹੋਰ ਗੱਲ ਕਰ ਲਉ । ਮੈਂ ਕੁਝ ਦੇਰ ਬਾਅਦ ਆ ਸਕਦਾ ਹਾਂ ।"

ਪੰਡਿਤ ਪਲ ਭਰ ਸੋਚ ਕੇ ਬੋਲੇ, "ਬਹੁਤ ਹਸਾਨ ਮੰਨਾਂਗਾ, ਉਹਨੂੰ ਫਿਰ ਪੂਰੀ ਕੋਸ਼ਿਸ਼ ਨਾਲ ਘਰ ਮੁੜਨ ਲਈ ਸਮਝਾਉ ।"

ਸੇਠ ਨੂੰ ਮੰਨਣਾ ਹੀ ਪਿਆ, "ਜ਼ਰੂਰ ਕਵ੍ਹਾਂਗਾ ।"

ਪੰਡਿਤ ਮੁੜਦਿਆਂ ਹੋਇਆਂ ਝੰਡੇ ਵਾਲੇ ਪਾਰਕ ਵਿਚ ਹਰੀ ਭਈਆ ਦੀ ਦੁਕਾਨ ਤੇ ਗਏ, "ਅਸੀਂ ਕਲ ਸਵੇਰੇ ਫਿਰ ਉਸ਼ਾ ਨੂੰ ਸਮਝਾਣ ਦੀ ਕੋਸ਼ਿਸ਼ ਕਰਨੀ ਚਾਹੁੰਦੇ ਹਾਂ ।"

"ਜ਼ਰੂਰ ਆਉ ।"

"ਕਲ ਲਗਭਗ ਨੌਂ ਵਜੇ ਆਵਾਂਗਾ ।"

"ਬਹੁਤ ਠੀਕ । ਉਸ ਵੇਲੇ ਮੈਂ ਘਰ ਹੀ ਰਵ੍ਹਾਂਗਾ ।" ਹਰੀ ਭਈਆ ਦੁਕਾਨ ਦੇ ਬਾਹਰ ਆ ਗਏ । ਪੰਡਿਤ ਨਾਲ ਹਮਦਰਦੀ ਨਾਲ ਗੱਲਾਂ ਕਰਕੇ ਕੁਝ ਦੂਰ ਨਿਕਲ ਗਏ, "ਤੁਹਾਡੀ ਪ੍ਰੇਸ਼ਾਨੀ ਮੈਂ ਸਮਝਦਾ ਹਾਂ । ਮੇਰੇ ਕੋਲੋਂ ਜੋ ਮਦਦ ਸੰਭਵ ਹੋਵੇ, ਹਾਜ਼ਰ ਹਾਂ । ਠੀਕ ਸਮਝੋ ਤਾਂ ਬੇਟੀ ਦੀ ਮਾਤਾ ਜਾਂ ਦੂਜਾ ਕੋਈ ਹੋਰ ਆਦਮੀ ਜੋ ਉਹਨੂੰ ਸਮਝਾ ਸਕਦਾ ਹੈ, ਉਹ ਵੀ ਆ ਸਕਦਾ ਹੈ ।"

ਪੰਡਿਤ ਨੂੰ ਵਿਸ਼ਵਾਸ ਹੋ ਗਿਆ : ਹਰੀ ਭਈਆ ਚਾਹੁੰਦੇ ਹਨ, ਕੁੜੀ ਆਪਣੇ ਘਰ ਚਲੀ ਜਾਏ, ਨੇਕ ਨੀਅਤ ਨਾਲ ਹੀ ਉਸ਼ਾ ਨੂੰ ਆਪਣੇ ਘਰ ਲੈ ਆਏ, . ਝਟ ਖ਼ਬਰ ਦੇਣ ਵੀ ਪੁੱਜੇ। ਸੇਠ ਦੇ ਕਹਿਣ ਦੇ ਢੰਗ ਵਿਚ ਵੀ ਕੋਈ ਧੋਖਾ ਨਾ ਦਿਸਿਆ ਪਰ ਚਿੰਤਾ, ਉਸ਼ਾ ਨੂੰ ਹੋ ਕੀ ਗਿਆ ? ਉਹਦੇ ਤੇ ਸੇਠ ਦਾ ਅਸਰ ਹੈ। ਜੇ ਸੇਠ ਸੱਚ ਬੋਲ ਰਿਹਾ ਹੈ, ਉਹਨੂੰ ਫਿਰ ਘਰ ਮੁੜਨ ਲਈ ਸਮਝਾਏ ਤਾਂ ਮੰਨ ਵੀ ਸਕਦੀ ਹੈ। ਗਲੀ ਵਿਚ ਗੁਆਂਢੀਆਂ ਨੂੰ ਕੀ ਦਸਾਂਗੇ ? ਕਹਿ ਦੇਣ ਅਜੇ ਉਹਦਾ ਹਸਪਤਾਲ ਵਿਚ ਰਹਿਣਾ ਠੀਕ ਹੈ......।

ਗਲੀ ਦੇ ਨੇੜੇ ਪੁਜੇ ਹੀ ਸਨ, ਉਸ਼ਾ ਦੀ ਸਾਈਕਲ ਤੇ ਅਮਿਤ ਗਲੀ ਵਿਚੋਂ ਨਿਕਲ ਦੂਜੇ ਪਾਸੇ ਮੁੜਦਾ ਦਿਸਿਆ। ਮੁੰਡੇ ਨੂੰ ਵਾਜ ਮਾਰੀ। ਅਮਿਤ ਰੁਕ ਕੇ ਪਿਛੇ ਮੁੜਿਆ। ਮੁੰਡੇ ਦਾ ਰੰਗ ਉਡਿਆ ਹੋਇਆ।

"ਡੈਡੀ ਤੁਸੀਂ ਹਸਪਤਾਲ ਤੋਂ ਆ ਰਹੇ ਹੋ ?" ਅਮਿਤ ਨੇ ਪੁਛਿਆ।

ਪੰਡਿਤ ਨੇ ਮੁੰਡੇ ਨੂੰ ਨਾਲ ਟੁਰਨ ਦਾ ਇਸ਼ਾਰਾ ਕੀਤਾ। ਅਮਿਤ ਨੇ ਦਸਿਆ : ਚੰਦਰਾ ਹਸਪਤਾਲ ਹੋ ਆਈ ਸੀ। ਸਭ ਲੋਕ ਬਹੁਤ ਫ਼ਿਕਰਮੰਦ ਨੇ। ਚੌਹਾਨ ਦੰਪਤੀ, ਸਿੰਘ ਦੰਪਤੀ ਸਭ ਉਨ੍ਹਾਂ ਦੇ ਘਰ ਸਨ। ਪੰਡਿਤ ਆਪਣੀ ਸਾਈਕਲ ਪੁਤਰ ਨੂੰ ਦੇ ਕੇ ਬੈਠਕ ਵਿਚ ਚਲੇ ਗਏ।

ਮਿਸਿਜ਼ ਪੰਡਿਤ ਸੋਫ਼ੇ ਤੇ ਬੈਠੀ ਸੀ। ਚਿਹਰਾ ਚਿੰਤਾ ਵਿਚ ਬਹੁਤ ਭਾਰਾ : ਅੱਖਾਂ ਲਾਲ, ਉਨ੍ਹਾਂ ਦੇ ਨੇੜੇ ਫ਼ਰਸ਼ ਤੇ ਦਰੀ ਉਤੇ ਬੱਚੇ, ਅੱਖਾਂ ਰੋਣ ਨਾਲ ਸੁਜੀਆਂ ਹੋਈਆਂ।

"ਘਬਰਾਉ ਨਹੀਂ, ਕੁੜੀ ਠੀਕ ਹੈ।" ਪੰਡਿਤ ਇਕ ਹੀ ਸਾਹ ਵਿਚ ਕਹਿ ਗਏ।

ਚੌਹਾਨ ਅਗੇ ਵਧ ਆਏ, ਉਨ੍ਹਾਂ ਦੇ ਪਿਛੇ ਮਿਸਿਜ਼ ਚੌਹਾਨ, ਸਿੰਘ ਦੰਪਤੀ, "ਕੁੜੀ ਹੈ ਕਿਥੇ ?"

ਪੰਡਿਤ ਨੇ ਸਭ ਨੂੰ ਅੰਦਰ ਚੱਲਣ ਦਾ ਇਸ਼ਾਰਾ ਕੀਤਾ। ਸਭ ਨੂੰ ਸੁਣਾ ਕੇ ਪਤਨੀ ਨੂੰ ਦਸਿਆ, "ਕੁੜੀ ਵਿਸ਼ਵਾਸਯੋਗ ਜ਼ਿੰਮੇਂਵਾਰ ਪਰਿਵਾਰ ਵਿਚ ਹੈ। ਮੈਂ ਇਕ ਵਜੇ ਸਕੂਲ ਤੋਂ ਉਥੇ ਹੀ ਗਿਆ ਸੀ, ਉਸ਼ਾ ਦੇ ਕੋਲ ਹੀ ਸਾਂ। ਹੁਣੇ ਉਥੋਂ ਹੀ ਆ ਰਿਹਾ ਹਾਂ। ਕਾਂਗਰਸ ਵਾਲੇ ਹਰੀ ਭਈਆ ਨੂੰ ਤੁਸੀਂ ਜਾਣਦੇ ਹੋ ?"

"ਮੈਂ ਇੰਨੀ ਚੰਗੀ ਤਰ੍ਹਾਂ ਨਹੀਂ ਜਾਣਦਾ।"

"ਮੈਂ ਜਾਣਦਾ ਹਾਂ।" ਪੰਡਿਤ ਨੇ ਵਿਸ਼ਵਾਸ ਨਾਲ ਕਿਹਾ।

"ਉਹ ਇਥੇ ਕਿਉਂ ਨਹੀਂ ਆਈ ?"

ਮਿਸਿਜ਼ ਸਿੰਘ ਨੇ ਚਿੰਤਾ ਜ਼ਾਹਿਰ ਕੀਤੀ।

"ਉਹ ਕੁੜੀ ਦੀ ਗਲਤੀ", ਪੰਡਿਤ ਨੇ ਕਿਹਾ, "ਗੁਸੇ ਉਤੇਜਨਾ ਦੀ ਘਬਰਾਹਟ ਗ਼ਲਤਫ਼ਹਿਮੀ ਵਿਚ ਉਹਨੂੰ ਡਾਂਟਿਆ ਗਿਆ। ਉਹ ਘਬਰਾ ਗਈ। ਹਸਪਤਾਲ ਜਾ ਰਹੀ ਸੀ ਤਾਂ ਪੂਰੀ ਗਲੀ ਤਮਾਸ਼ਾ ਬਣਾ ਕੇ ਖੜੀ ਹੋ ਗਈ। ਹੁਣ ਉਹਨੂੰ ਮੁੜਨ ਵਿਚ ਸੰਕੋਚ, ਝਿਜਕ।"

"ਇਸ ਵਿਚ ਕਾਹਦੀ ਝਿਜਕ। ਹੁਣ ਹੋਰ ਝਿਜਕ ਹੋਏਗੀ।" ਮਿਸਿਜ਼ ਸਿੰਘ ਨੇ ਸ਼ੰਕਾ ਕੀਤੀ, "ਕੁੜੀ ਉਥੇ ਪਹੁੰਚੀ ਕਿਸ ਤਰ੍ਹਾਂ ? ਜ਼ਰੂਰ ਡਾਕਟਰ ਮੁੰਡੇ ਦੀ ਲਾਈ ਬੁਝਾਈ ਏ।"

"ਪੰਡਿਤ ਝਿਜਕ ਕੇ ਬੋਲੇ, "ਹਰੀ ਕ੍ਰਿਸ਼ਣ ਨੂੰ ਡਾਕਟਰ ਸੇਠ ਨੇ ਖ਼ਬਰ ਦਿਤੀ, ਕੁੜੀ ਘਰ ਮੁੜਨ ਵਿਚ ਸੰਕੋਚ ਮਹਿਸੂਸ ਕਰ ਰਹੀ ਹੈ।"

"ਉਹਨੂੰ ਖ਼ਬਰ ਦੇਣ ਦਾ ਕੀ ਮਤਲਬ ? ਉਹ ਕੌਣ ਹੁੰਦੇ ਨੇ ? ਕੁੜੀ ਦੇ ਰਿਸ਼ਤੇਦਾਰ ਜਾਂ ਸਾਡੀ ਸੁਸਾਇਟੀ ਬਰਾਦਰੀ ਦੇ ਨੇ। ਉਹਨੂੰ ਤੁਹਾਨੂੰ ਖ਼ਬਰ ਦੇਣੀ ਚਾਹੀਦੀ ਸੀ ਇਥੇ !"

"ਮੈਨੂੰ ਤੇ ਖ਼ਬਰ ਹਰੀ ਕ੍ਰਿਸ਼ਣ ਨੇ ਦਿਤੀ। ਕੁੜੀ ਨੂੰ ਵੀ ਸਮਝਾਇਆ।" ਪੰਡਿਤ ਨੇ ਦਸਿਆ।

"ਜਵਾਨ ਕੁੜੀ ਦਾ ਰਾਤੀਂ ਪਰਾਏ ਘਰ ਵਿਚ ਰਹਿਣਾ ਠੀਕ ਨਹੀਂ।" ਮਿਸਿਜ਼ ਸਿੰਘ ਨੇ ਚੇਤਾਵਨੀ ਦਿਤੀ।

"ਮੈਂ ਬਹੁਤ ਕੋਸ਼ਿਸ਼ ਕੀਤੀ। ਅਜੇ ਦਿਮਾਗ਼ ਬੇਕਾਬੂ। ਉਹਨੂੰ ਸ਼ਾਂਤ ਹੋਣ ਲਈ ਵਕਤ ਦੇਣਾ ਚਾਹੀਦਾ ਹੈ। ਮੈਂ ਸਵੇਰੇ ਫਿਰ ਜਾਵਾਂਗਾ।"

ਗੁਆਂਢੀਆਂ ਨੂੰ ਤਸੱਲੀ ਨਾ ਹੋਈ। ਕੁੜੀ ਦਾ ਪਿਉ ਕੁਝ ਕਰਨ ਨੂੰ ਤਿਆਰ ਹੀ ਨਹੀਂ ਸੀ। ਮੁੱਦਈ ਹੀ ਸੁਸਤ ਤਾਂ ਗਵਾਹ ਦੀ ਚੁਸਤੀ ਕੀ ਕਰੇ ?

... ... ...

ਪਿਤਾ ਦੇ ਜਾਣ ਦੇ ਬਾਅਦ ਉਸ਼ਾ ਨਿਢਾਲ ਅੱਖਾਂ ਬੰਦ ਕਰਕੇ ਲੇਟ ਗਈ, ਫਿਰ ਭਿਤ ਖੁਲ੍ਹਣ ਦੀ ਆਵਾਜ਼। "ਬੰਦੇ ਮਾਤਰਮ ਭਾਬੀ !"

ਉਸ਼ਾ ਨੇ ਅਮਰ ਨੂੰ ਪਛਾਣਿਆ, ਉਠ ਕੇ ਬੈਠ ਗਈ। ਅਮਰ ਉਸ ਕੋਲ ਆ ਗਿਆ, "ਕੈਸੀ ਤਬੀਅਤ ਹੈ, ਕੁਝ ਖਾਧਾ ?"

"ਉਸ਼ਾ ਦਾ ਦਿਲ ਖਾਣ ਨੂੰ ਨਹੀਂ ਸੀ। ਭਾਬੀ ਨੇ ਦੋ ਸੰਤਰੇ ਜ਼ਬਰਦਸਤੀ ਖਵਾ ਦਿਤੇ ਸਨ।

"ਫ਼ਾਦਰ ਆਏ ਸਨ, ਕੋਈ ਗੱਲ ਹੋਈ ?" ਉਸ਼ਾ ਦਾ ਉਤਰ ਸੁਣ ਕੇ ਅਮਰ ਨੇ ਦਸਿਆ, "ਮੈਂ ਆ ਰਿਹਾ ਸਾਂ, ਗਲੀ ਦੇ ਮੋੜ ਤੇ ਸਾਹਮਣਾ ਹੋ ਗਿਆ। ਤੁਹਾਡੇ ਬਾਰੇ ਗੱਲ ਹੋਈ। ਤੁਹਾਡੇ ਘਰ ਨਾ ਜਾਣ ਨਾਲ ਬਹੁਤ ਫ਼ਿਕਰਮੰਦ, ਪ੍ਰੇਸ਼ਾਨ। ਮੈਨੂੰ ਕਿਹਾ ਇਕ ਵਾਰ ਹੋਰ ਸਮਝਾਉ। ਕਿਵੇਂ ਨਾਂਹ ਕਰਦਾ, ਇਸ ਲਈ ਕਹਿ ਰਿਹਾ ਹਾਂ, ਖ਼ੂਬ ਚੰਗੀ ਤਰ੍ਹਾਂ ਸੋਚ ਲਉ, ਸਾਰਿਆਂ ਦੀ ਪ੍ਰੇਸ਼ਾਨੀ ਅਤੇ ਹੋਰ ਗੱਲਾਂ। ਬਾਅਦ ਵਿਚ ਪਛਤਾਵਾ ਨਾ ਲੱਗੇ। ਹੁਣ ਵੀ ਜਾ ਸਕਦੇ ਹੋ।"

ਅਮਰ ਨੂੰ ਵੇਖ ਕੇ ਉਸ਼ਾ ਦਾ ਤਣਾਉ ਦੂਰ ਹੋ ਗਿਆ, ਪਰ ਮੁੜ ਘਰ ਜਾਣ ਦੀ ਗੱਲ ਸੁਣ ਅਮਰ ਦੀਆਂ ਅੱਖਾਂ ਵਿਚ ਸਿੱਧਾ ਵੇਖਿਆ, ਹੌਲੀ ਜਿਹੇ ਪਰ ਸਖ਼ਤੀ ਨਾਲ ਬੋਲੀ, "ਕਦੀ ਇਕ ਗੱਲ ਕਹਿੰਦੇ ਹੋ, ਕਦੀ ਦੂਜੀ। ਲਗਦਾ ਹੈ, ਮੈਂ ਤੁਹਾਡੇ ਗਲੇ ਆ ਪਈ ਹਾਂ। ਮੌਤ ਤੋਂ ਨਹੀਂ ਡਰਦੀ, ਹੁਣੇ ਜਾ ਸਕਦੀ ਹਾਂ।"

ਸੇਠ ਦਾ ਚਿਹਰਾ ਗੰਭੀਰ, "ਮਾਈ ਡੀਅਰ ਕਾਮਰੇਡ, ਗ਼ਲਤ ਨਾ ਸਮਝ। ਸਾਡੇ ਵਿਚਕਾਰ ਜੋ ਇਕਰਾਰ ਹੈ—ਅਟੁੱਟ ਹੈ। ਕਿਸੇ ਕਾਰਣ ਜਾਂ ਮਜਬੂਰੀ ਵਿਚ ਜੇ ਤੁਸੀਂ ਘਰ ਚਲੇ ਜਾਉ ਤਾਂ ਵੀ ਵਿਆਹ ਤੇ ਸਾਡਾ ਹੋਏਗਾ ਹੀ। ਪੰਡਿਤ ਸਾਹਿਬ ਨੇ ਕਿਹਾ, ਮੈਂ ਹਾਂ ਕੀਤੀ, ਇਕ ਵਾਰ ਹੋਰ ਸਮਝਾਵਾਂਗਾ, ਇਸ ਲਈ ਕਹਿਣਾ ਜ਼ਰੂਰੀ ਸੀ। ਘਰ ਮੁੜਨ ਦਾ ਮਤਲਬ ਸਾਡਾ ਸੰਬੰਧ ਟੁਟਣਾ ਨਹੀਂ ਹੈ।"

"ਪਲੀਜ਼, ਘਰ ਦੀ ਗੱਲ ਖ਼ਤਮ ਕਰੋ।"

"ਬਿਲਕੁਲ ਖ਼ਤਮ !" ਅਮਰ ਮੁਸਕਰਾਇਆ। "ਗੁੱਸਾ ਥੁਕ ਦੇ।"

ਧੁੱਪ ਵਿਹੜੇ ਦੀ ਪਿਛਲੀ ਕੰਧ ਤੋਂ ਵੀ ਚਲੀ ਗਈ। "ਇਥੇ ਠੰਢ ਹੋ ਰਹੀ ਏ ਅੰਦਰ ਆ ਜਾਉ।"

"ਅਜੇ ਠੰਢ ਨਹੀਂ ਮਹਿਸੂਸ ਹੋ ਰਹੀ।"

"ਮੈਂ ਜ਼ਰਾ ਭਾਬੀ ਜੀਜੀ ਦਾ ਹਾਲ ਚਾਲ ਪੁਛ ਲਵਾਂ।" ਸੇਠ ਹਰੀ ਭਈਆ ਦੇ ਕਮਰੇ ਵੱਲ ਮੁੜ ਗਿਆ।

ਸੇਠ ਦੇ ਪਿਛੇ ਪਿਛੇ ਗੌਰੀ ਆ ਗਈ ਸੀ। ਵਿਹੜੇ ਵਿਚ ਸੇਠ ਨੂੰ ਸਿਰ ਤੇ ਪੱਟੀ ਬੰਨ੍ਹੀ ਕਿਸੇ ਓਪਰੀ ਕੁੜੀ ਨਾਲ ਗਲਬਾਤ ਕਰਦਿਆਂ ਵੇਖ ਭਾਬੀ ਨੂੰ ਪੁਛਿਆ, "ਇਹ ਕੌਣ ਹੈ ?"

ਗੌਰੀ ਸਵੇਰੇ ਨਾਰਮਲ ਸਕੂਲ ਜਾ ਕੇ ਸ਼ਾਮੀਂ ਸਾਢੇ ਚਾਰ ਪੰਜ ਵਜੇ ਮੁੜਦੀ ਸੀ। ਭਾਬੀ ਨੇ ਦਸਿਆ, "ਅਮਰ ਲਾਲਾ ਦੇ ਮਾਸਟਰ ਦੀ ਧੀ ਹੈ। ਸਿਰ ਵਿਚ ਬਹੁਤ ਸੱਟ ਆ ਗਈ ਏ, ਹਸਪਤਾਲ ਵਿਚ ਸੀ। ਪਤਾ ਨਹੀਂ ਕਿਉਂ ਮਾਂ ਪਿਉ ਨਾਲ ਝਗੜ ਪਈ, ਅਜੇ ਘਰ ਮੁੜਨਾ ਨਹੀਂ ਚਾਹੁੰਦੀ। ਤੇਰੇ ਭਈਆ ਹਸਪਤਾਲ ਵਿਚੋਂ ਲੈ ਆਏ। ਬਹੁਤ ਪੜ੍ਹੀ ਲਿਖੀ ਦਸਦੇ ਨੇ। ਪਿਤਾ ਮਿਲਣ ਆਏ ਸੀ। ਅੰਗ੍ਰੇਜ਼ੀ ਵਿਚ ਗੱਲਾਂ ਕਰ ਰਹੀ ਸੀ। ਇਸਦੇ ਪਿਤਾ ਭੂਸ਼ਣ ਦੇ ਮਾਸਟਰ ਹਨ।"

ਗੌਰੀ ਸੇਠ ਵਲ ਮੁੜੀ, "ਭਈਆ ਇਨ੍ਹਾਂ ਨੂੰ ਜਾਣਦੇ ਹੋ। ਭਾਬੀ ਕਹਿੰਦੀ ਹੈ, ਬਹੁਤ ਪੜ੍ਹੀ ਲਿਖੀ ਹੈ......।"

"ਜਾਣਦਾ ਹਾਂ।" ਅਮਰ ਨੇ ਗੌਰੀ ਦੀ ਉਤਸੁਕਤਾ ਸ਼ਾਂਤ ਕੀਤੀ, "ਯੂਨੀਵਰਸਿਟੀ ਵਿਚ ਐਮ. ਏ. ਵਿਚ ਪੜ੍ਹਦੀ ਹੈ, ਬਹੁਤ ਸਮਝਦਾਰ, ਦਲੇਰ, ਸੱਚੀ। ਪੜ੍ਹਾਈ ਪੂਰੀ ਹੋ ਜਾਏ ਤਾਂ ਵਿਆਹ ਕਰੇਗੀ। ਰਾਜਨੀਤੀ ਤੇ ਸਮਾਜਵਾਦ ਸਮਝਦੀ ਹੈ। ਉਸੇ ਵਿਚ ਸਹਿਯੋਗ ਦੇਣਾ ਚਾਹੁੰਦੀ ਹੈ। ਘਰ ਵਾਲੇ ਕੁੜੀਆਂ ਦੀਆਂ ਇਹੋ ਜਿਹੀਆਂ ਗੱਲਾ ਪਸੰਦ ਨਹੀਂ ਕਰਦੇ। ਇਸੇ ਗੱਲ ਤੇ ਘਰ ਵਿਚ ਉਚੀ ਨੀਵੀਂ ਹੋ ਗਈ। ਸੱਟ ਆਪਣੇ ਹੀ ਹਥ ਤੋਂ ਲਗੀ। ਹੁਣ ਘਰ ਨਹੀਂ ਜਾਣਾ ਚਾਹੁੰਦੀ। ਕੁਝ ਦਿਨ ਰਹੇਗੀ।"

"ਸਾਡੇ ਸਿਰ ਅੱਖਾਂ ਤੇ" ਗੌਰੀ ਬੋਲੀ,"ਸਾਨੂੰ ਤੇ ਚਿਹਰੇ ਮੋਹਰੇ ਤੋਂ ਹੀ ਖ਼ਾਨਦਾਨੀ ਲੱਗੀ। ਮੈਂ ਇਨ੍ਹਾਂ ਤੋਂ ਕੁਝ ਸਿਖਾਂਗੀ-ਸਮਝਾਂਗੀ।" ਗੌਰੀ ਨੂੰ ਅਮਰ ਤੇ ਪੂਰਾ ਵਿਸ਼ਵਾਸ। ਹਮਦਰਦੀ ਵਿਚ ਊਸ਼ਾ ਦੀ ਸਹਾਇਤਾ ਲਈ ਉਤਸੁਕ।

... ... ...

ਪੰਡਿਤ ਅਗਲੇ ਦਿਨ ਨੌਂ ਤੋਂ ਪਹਿਲਾਂ ਹੀ ਸੇਵਾਆਸ਼ਰਮ ਆਏ। ਊਸ਼ਾ ਵਿਹੜੇ ਵਿਚ ਮੰਜੀ ਤੇ ਧੁਪ ਵਿਚ ਬੈਠੀ ਸੀ। ਮੋਢਿਆਂ ਤੇ ਸ਼ਾਲ। ਹਰੀ ਭਈਆ ਘਰ ਹੀ ਸਨ।

ਪੰਡਿਤ ਨੇ ਫਿਰ ਧੀ ਨੂੰ ਪਿਆਰ ਨਾਲ ਸਮਝਦਾਰੀ ਅਤੇ ਦੂਰ ਅੰਦੇਸ਼ੀ ਦਾ ਉਪਦੇਸ਼ ਦਿਤਾ। ਉਹਨੂੰ ਪੂਰੀ ਇੱਜ਼ਤ ਅਤੇ ਪਿਆਰ ਭਰੇ ਵਰਤਾਉ ਦੀ ਤਸੱਲੀ ਦਿਤੀ ਅਤੇ ਘਰ ਚਲਣ ਲਈ ਜ਼ੋਰ ਨਾਲ ਕਿਹਾ।

ਊਸ਼ਾ ਸਿਰ ਝੁਕਾਈ ਚੁਪ। ਸੁਣ ਕੇ ਇਨਕਾਰ ਵਿਚ ਗਰਦਨ ਹਿਲਾ ਦਿਤੀ।

ਪੰਡਿਤ ਉਠਦੇ ਹੋਏ ਫਿਰ ਕਹਿਣ ਲਗੇ, "ਬੇਟੀ ਮੈਂ ਫਿਰ ਕਹਾਂਗਾ, ਘਬਰਾਹਟ ਛੱਡ ਕੇ ਸੋਚ। ਸ਼ਾਂਤੀ ਨਾਲ ਸੋਚ। ਮੈਂ ਫਿਰ ਆਵਾਂਗਾ।"

ਪੰਡਿਤ ਵਿਹੜੇ ਵਿਚੋਂ ਸਾਈਕਲ ਲੈ ਕੇ ਨਿਕਲੇ ਤਾਂ ਹਰੀ ਭਈਆ ਉਨ੍ਹਾਂ ਦੇ ਨਾਲ ਹੋ ਪਏ। ਕੁਝ ਕਦਮ ਟੁਰ ਕੇ ਪੁਛਿਆ, "ਪੈਦਲ ਚਲਣ ਨਾਲ ਤੁਹਾਨੂੰ ਦੇਰ ਹੋਏਗੀ।"

"ਅਜੇ ਕਾਫ਼ੀ ਵਕਤ ਹੈ।" ਪੰਡਿਤ ਨੇ ਉੱਤਰ ਦਿਤਾ, "ਦਸੋ।"

ਹਰੀ ਭਈਆ ਨੇ ਵਿਸਤਾਰ ਨਾਲ ਗੱਲ ਕੀਤੀ। "ਮਤਲਬ ਸੀ, ਬੇਟੀ ਘਰ ਚਲੀ ਜਾਏ ਤਾਂ ਅਗੇ ਦੀ ਗੱਲ ਤੁਹਾਡੇ ਹੱਥ। ਇਥੇ ਹੈ ਤਾਂ ਮੇਰੀ ਵੀ ਜ਼ਿੰਮੇਵਾਰੀ। ਸਮਾਜ ਦਾ ਇਹੀ ਨਿਯਮ, ਕੁੜੀ......ਜਨਾਨੀ ਲਈ ਉਹਦਾ ਟਿਕਾਣਾ ਜ਼ਰੂਰੀ।......ਵਿਆਹ ਦੀ ਉਮਰ। ਵਿਆਹ ਤੁਸੀਂ ਹੀ ਕਰਦੇ, ਮੈਂ ਨਹੀਂ ਚਾਹੁੰਦਾ ਕੋਈ ਗੱਲ ਤੁਹਾਡੀ ਬੇਖ਼ਬਰੀ ਵਿਚ ਹੋਏ। ਸਭ ਤੋਂ ਪਹਿਲਾਂ ਜਾਣਨ ਦਾ ਹੱਕ ਤੁਹਾਨੂੰ ਹੀ, ਜੋ ਵੀ ਹੋਵੇ, ਤੁਹਾਡੇ ਆਸ਼ੀਰਵਾਦ ਨਾਲ ਹੋਵੇ।" ਕੁਝ ਰੁਕ ਕੇ, "ਅਮਰ ਤੇ ਬੇਟੀ ਦਾ ਵਿਚਾਰ ਵਿਆਹ ਕਰਨ ਦਾ ਹੈ। ਖ਼ਿਆਲ ਕੀਤਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਇਸੇ ਖ਼ਿਆਲ ਨਾਲ ਹੀ ਇਹ ਲੀਲ੍ਹਾ ਰਚਾਈ ਹੈ। ਮੈਂ ਇਹ ਨਹੀਂ ਮੰਨਦਾ।"

"ਅਮਰ ਨੂੰ ਮੈਂ ਬਚਪਨ ਤੋਂ ਜਾਣਦਾ ਹਾਂ। ਉਹ ਝੂਠ ਨਹੀਂ ਬੋਲਦਾ। ਅਮਰ ਦਾ ਇਰਾਦਾ ਵਿਆਹ ਕਰਨ ਦਾ ਨਹੀਂ ਸੀ। ਉਹਦੀ ਤੇ ਮਰਜ਼ੀ ਦੇਸ਼-ਸੇਵਾ ਵਿਚ ਜੀਵਨ ਅਰਪਨ ਕਰਨ ਦੀ ਸੀ। ਬੇਟੀ ਨਾਲ ਗੱਲ ਬਾਤ ਕਰਕੇ ਲੱਗਾ। ਉਹ ਵੀ ਇਹੀ ਚਾਹੁੰਦੀ ਹੈ। ਇਹ ਲੋਕ ਇਕ ਦੂਜੇ ਦੇ ਸਹਾਇਕ ਬਣਨਾ ਚਾਹੁੰਦੇ ਨੇ ਤਾਂ ਮੇਰੇ ਖ਼ਿਆਲ ਵਿਚ ਇਹ ਬਹੁਤ ਚੰਗੀ ਗੱਲ। ਪੂਰੇ ਜੀਵਨ ਦਾ ਸਹਿਯੋਗ ਅਤੇ ਬੇਟੀ ਦੀ ਸੁਰੱਖਿਆ ਸਨਮਾਨ ਲਈ ਵੀ ਸਹੀ। ਮੈਂ ਅਮਰ ਨੂੰ ਆਪ ਕਿਹਾ—ਕੁੜੀ ਦੇ ਘਰ ਨਾ ਜਾਣ ਦੀ ਮਰਜ਼ੀ ਵਿਚ ਮਦਦ ਕਰ ਰਹੇ ਹੋ ਤਾਂ ਉਹਦੀ ਜ਼ਿੰਦਗੀ ਦੀ ਜ਼ਿੰਮੇਵਾਰੀ ਲੈਣੀ ਪਏਗੀ।......ਮੈਨੂੰ ਲੁਕਾਈ ਛੁਪਾਈ, ਝੂਠ ਨਾ-ਪਸੰਦ, ਇਸੇ ਲਈ ਤੁਹਾਨੂੰ ਦਸ ਦੇਣਾ ਠੀਕ ਸਮਝਿਆ......। ਇਹ ਵੀ ਸੋਚਿਆ, ਦੋਹਾਂ ਦਾ ਉਦੇਸ਼, ਖ਼ਿਆਲ ਇਕੋ ਜਿਹੇ ਹੋਣ ਤਾਂ ਸਾਥੀ ਬਣ ਕੇ ਇਕ ਦੂਜੇ ਦੇ ਸਹਾਇਕ ਹੋ ਸਕਦੇ ਹਨ। ਮੈਂ ਆਪ ਕਿਹਾ—ਕੁੜੀ ਨੂੰ ਘਰ ਨਾ ਜਾਣ ਵਿਚ ਮਦਦ ਦੇ ਰਹੇ ਹੋ, ਇਹ ਕੋਈ ਮਾਮੂਲੀ ਜ਼ਿੰਮੇਵਾਰੀ ਨਹੀਂ। ਉਸਦੀ ਜ਼ਿੰਦਗੀ ਦੀ ਜ਼ਿੰਮੇਵਾਰੀ ਲੈ ਰਹੇ ਹੋ। ਤਾਂ ਉਨ੍ਹਾਂ ਨੇ ਵਿਆਹ ਦੀ ਗੱਲ ਤੈਅ ਕਰ ਲਈ ਹੈ। ਜੇ ਬੇਟੀ ਘਰ ਜਾਂਦੀ ਹੈ ਤਾਂ ਗੱਲ ਤੁਹਾਡੇ ਹੱਥ ਵਿਚ। ਸਾਡੇ ਘਰ ਜੋ ਵੀ ਹੋਵੇ, ਤੁਹਾਨੂੰ ਉਸ ਬਾਰੇ ਪਹਿਲਾਂ ਜਾਣ ਲੈਣਾ ਜ਼ਰੂਰੀ ਹੈ। ਸਾਨੂੰ ਲੁਕੀ ਛਿਪੀ, ਝੂਠ ਪਸੰਦ ਨਹੀਂ।"

ਪੰਡਿਤ ਨੇ ਸਪੱਸ਼ਟ ਕਿਹਾ : ਹਿੰਦੂ ਆਦਮੀ ਉਦਾਰ ਖ਼ਿਆਲਾਂ ਵਾਲਾ ਹੋ ਸਕਦਾ ਹੈ ਪਰ ਹਿੰਦੂ ਸਮਾਜ ਨਹੀਂ। ਉਸ ਸਮਾਜ ਵਿਚ ਈਸਾਈ ਜਾਂ ਕਿਸੇ ਹੋਰ ਬਰਾਦਰੀ ਦੀ ਕੁੜੀ ਨੂੰਹ ਬਣ ਕੇ ਇੱਜ਼ਤ ਨਹੀਂ ਹਾਸਲ ਕਰ ਸਕਦੀ। ਇਹ ਹਿੰਦੂ ਸਮਾਜ ਦੇ ਸੰਸਕਾਰ ਦੇ ਵਿਰੁੱਧ।

ਹਰੀ ਭਈਆ ਮੰਨ ਗਏ : ਬਹੁਤੇ ਹਿੰਦੂ ਇਹੋ ਜਿਹੇ, ਪਰ ਸਾਰੇ ਹਿੰਦੂ ਨਹੀਂ। ਤੁਸੀਂ ਸਾਡੇ ਵਲ ਵੇਖੋ। ਅਸੀਂ ਅੱਲਾ-ਈਸ਼ਵਰ ਨੂੰ ਇਕ ਮੰਨਣ ਵਾਲੇ ਸਾਰੇ ਮਨੁੱਖਾਂ ਦੀ ਇਕ ਜਾਤ। ਤੁਹਾਨੂੰ ਲੱਖਾਂ ਹਿੰਦੂ ਅਜਿਹੇ ਮਿਲਣਗੇ। ਅਮਰ ਨੂੰ ਅਸੀਂ ਸਭ ਨੇ ਅੱਗਾ ਪਿੱਛਾ ਸੋਚ ਲੈਣ ਦੀ ਚੇਤਾਵਨੀ ਦੇ ਚੁਕੇ ਹਾਂ ਕਿ ਉਹਦੇ ਪਿਤਾ, ਘਰ ਵਾਲੇ ਪੁਰਾਣੇ ਖ਼ਿਆਲਾਂ ਦੇ। ਉਹ ਤੁਹਾਡੀ ਬੇਟੀ ਵਲ ਫ਼ਰਜ਼ ਨਿਭਾਹੁਣ ਖ਼ਾਤਿਰ ਲਗਭਗ ਲੱਖ ਦੀ ਜਾਇਦਾਦ ਨੂੰ ਲੱਤ

ਮਾਰਨ ਲਈ ਤਿਆਰ। ਉਹਨੂੰ ਜਾਇਦਾਦ ਦਾ ਲੋਭ ਹੀ ਨਹੀਂ। ਡਾਕਟਰ ਹੈ, ਆਪਣੀ ਮਿਹਨਤ ਦੀ ਕਮਾਈ ਤੇ ਨਿਰਭਰ ਕਰਨ ਦਾ ਨਿਸ਼ਚਾ......।

ਅਮਰ ਤੇ ਹਰੀ ਭਈਆ ਦੇ ਵਿਸ਼ਵਾਸ ਦਾ ਖੰਡਨ ਪੰਡਿਤ ਨੇ ਜਰੂਰੀ ਨਾ ਸਮਝਿਆ। ਬੇਟੀ ਦੇ ਮੂਰਖਤਾ ਭਰੇ ਆਵੇਗ ਬਾਰੇ ਜਾਣਦੇ ਸਨ। ਬੇਟੀ ਦੇ ਭਵਿੱਖ ਲਈ ਡਾਢੀ ਚਿੰਤਾ। ਹਰੀ ਭਈਆ ਤੋਂ ਮਦਦ ਲਈ ਸਵਾਲ ਕੀਤਾ, "ਸਾਮਾਜਕ ਹਾਲਾਤ ਦੇ ਵਿਚਾਰ ਤੋਂ ਵਖਰੀਆਂ ਸੰਪ੍ਰਦਾਵਾਂ ਦੇ ਮੁੰਡੇ ਕੁੜੀਆਂ ਵਿਚਕਾਰ ਇਹੋ ਜਿਹੇ ਸੰਬੰਧ ਕਿਵੇਂ ਠੀਕ ਹੋ ਸਕਦੇ ਹਨ ?"

"ਪੰਡਿਤ ਜੀ, ਤੁਸੀਂ ਵਿਦਵਾਨ ਹੋ। ਅਸੀਂ ਆਪਣੇ ਵਿਚਾਰ ਤੁਹਾਡੇ ਤੇ ਲਦ ਨਹੀਂ ਸਕਦੇ। ਇਸ ਬਾਰੇ ਫ਼ੈਸਲੇ ਦਾ ਪਹਿਲਾ ਹੱਕ ਤੁਹਾਡਾ। ਇਸੇ ਲਈ ਤੁਹਾਨੂੰ ਕਹਿ ਰਿਹਾ ਹਾਂ, ਬੇਟੀ ਨੂੰ ਸਮਝਾ ਬੁਝਾ ਕੇ ਘਰ ਲੈ ਜਾਉ। ਮੈਂ ਵੀ ਜ਼ਰੂਰ ਸਮਝਾਵਾਂਗਾ। ਮੇਰੇ ਕੋਲ ਰਹੇਗੀ ਤੇ ਮੈਂ ਜੋ ਕੁਝ ਆਪਣੀ ਬੇਟੀ ਲਈ ਠੀਕ ਸਮਝਾਂਗਾ, ਉਹੀ ਇਹਦੇ ਲਈ। ਮੁੰਡਾ ਸਦਾਚਾਰੀ, ਵਿਸ਼ਵਾਸਯੋਗ, ਭਰੋਸੇ ਦਾ ਹੈ ਤਾਂ ਬਾਲਗ਼ ਬੇਟੀ ਦੀ ਮਰਜੀ ਨੂੰ ਮੰਨ ਲਵਾਂਗੇ।"

"ਇਕ ਸਮਾਜ ਦੇ ਹੋਣ, ਤਾਂ ਤੇ ਤੁਹਾਡੀ ਰਾਇ ਠੀਕ ਹੈ, ਪਰ ਵਖਰੇ ਵਖਰੇ ਸੰਸਕਾਰਾਂ ਦੇ ਸਮਾਜਾਂ ਵਿਚ ਇਹ ਗੱਲ ਏਨੀ ਆਸਾਨ ਨਹੀਂ।" ਪੰਡਿਤ ਬੋਲੇ, "ਇਹ ਸਵਾਲ ਸਿਰਫ਼ ਵਿਅਕਤੀ ਦਾ ਨਹੀਂ, ਕਿਉਂਕਿ ਵਿਅਕਤੀ ਸਮਾਜ ਤੋਂ ਵੱਖ ਨਹੀਂ ਰਹਿ ਸਕਦਾ।"

"ਭਾਈ ਸਾਹਬ, ਤੁਸੀਂ ਦੋਹਵਾਂ ਦੇ ਭਲੇ ਲਈ ਸਮਝਾਉ। ਵਿਅਕਤੀ ਆਪਣੇ ਸਮਾਜ ਦੇ ਪਾਣੀ ਦੀ ਮੱਛੀ ਹੁੰਦੇ ਹਨ। ਉਸ ਪਾਣੀ ਤੋਂ ਨਿਕਲ ਕੇ ਉਨ੍ਹਾਂ ਦਾ ਜੀਵਨ ਸੁਭਾਵਿਕ ਸੁਖੀ ਨਹੀਂ ਹੋ ਸਕਦਾ।" ਪੰਡਿਤ ਨੇ ਆਪਣੀ ਬਿਹਬਲਤਾ ਪ੍ਰਗਟ ਕੀਤੀ।

"ਪੰਡਿਤ ਜੀ, ਤੁਸੀਂ ਵਿਦਵਾਨ ਹੋ, ਮੈਂ ਅਨਪੜ੍ਹ।" ਹਰੀ ਭਈਆ ਨੇ ਹੱਥ ਜੋੜ ਦਿਤੇ, "ਗੁਸਤਾਖ਼ੀ ਮੁਆਫ਼ ਕਰਨਾ। ਮੈਂ ਸੋਚਦਾ ਹਾਂ ਇਕ ਦਿਨ ਤੁਹਾਡੇ ਦਾਦਾ ਜਾਂ ਪਿਤਾ ਨੇ ਆਪਣੀ ਅਕਲ ਦੇ ਜ਼ੋਰ ਤੇ ਦਲੇਰੀ ਦਾ ਕਦਮ ਚੁਕਿਆ ਹੋਵੇਗਾ। ਅਜ ਵੀ ਉਹ ਕੀਤਾ ਜਾ ਸਕਦਾ ਹੈ।"

"ਕੁੜੀ ਨਰਕ ਵਿਚ ਮੁੜਨਾ ਚਾਹੁੰਦੀ ਹੈ, ਇਹ ਅਕਲ ਨਹੀਂ......।" ਗੁਸੇ ਵਿਚ ਪੰਡਿਤ ਕਹਿ ਗਏ।

ਪੰਡਿਤ ਦਾ ਦਿਲ ਦਿਮਾਗ਼ ਬਹੁਤ ਵਿਆਕੁਲ। ਵਿਦਿਆਰਥੀਆਂ ਨੂੰ ਤਰੀਕੇ ਨਾਲ ਪੜ੍ਹਾਉਣਾ ਮੁਸ਼ਕਲ। ਹਰ ਵੇਲੇ ਫ਼ਿਕਰ—ਜਿਸ ਤਰ੍ਹਾਂ ਵੀ ਹੋਵੇ ਕੁੜੀ ਨੂੰ ਘਰ ਲੈ ਜਾਏ, ਘਟ ਤੋਂ ਘਟ ਸੇਵਾ ਆਸ਼ਰਮ ਜਾਂ ਸੇਠ ਦੇ ਪ੍ਰਭਾਵ ਅਤੇ ਪਹੁੰਚ ਤੋਂ ਦੂਰ ਕਰ ਦੇਣਾ ਜ਼ਰੂਰੀ। ਨਹੀਂ ਤੇ ਕੁੜੀ ਦੀ ਜ਼ਿੰਦਗੀ ਬਰਬਾਦ ਹੋ ਜਾਏਗੀ। ਚਾਰ ਵਜੇ ਛੁਟੀ ਦੇ ਬਾਅਦ ਪਤਨੀ ਦੀ ਰਾਇ ਅਤੇ ਡਾਕਟਰ ਚੌਹਾਨ ਨਾਲ ਸਲਾਹ ਮਸ਼ਵਰੇ ਲਈ ਘਰ ਮੁੜ ਆਏ। ਡਾਕਟਰ ਸਾਹਿਬ ਸੂਝ ਬੂਝ ਦੇ ਆਦਮੀ ਸਨ : ਉਨ੍ਹਾਂ ਦੀ ਵਾਕਫ਼ੀ ਅਤੇ ਲਿਹਾਜ਼ ਵੀ ਬਹੁਤ ਸੀ।

ਪੰਡਿਤ ਨੇ ਪਤਨੀ ਨਾਲ ਇਕਾਂਤ ਵਿਚ ਅੱਧਾ ਘੰਟਾ ਗੱਲ ਕੀਤੀ। ਕੁੜੀ ਨੂੰ ਘਰ ਲਿਆਉਣ ਲਈ ਮਾਂ ਨੂੰ ਸਭ ਮੰਜ਼ੂਰ। ਡਾਕਟਰ ਚੌਹਾਨ ਨੇ ਵੀ ਪੰਡਿਤ ਦੀ ਯੋਜਨਾ ਦਾ ਸਮਰਥਨ ਕੀਤਾ। ਨਾਲ ਚਲਣ ਅਤੇ ਜਿਥੋਂ ਤਕ ਹੋ ਸਕੇ ਸਹਾਇਤਾ ਦੀ ਤਸੱਲੀ ਦੇ ਦਿਤੀ। ਕੁੜੀ ਨੂੰ ਬਦਨਾਮੀ ਦੇ ਸੇਕ ਤੋਂ ਬਚਾਉਣ ਲਈ ਡਾਕਟਰ ਅਤੇ ਪਤਨੀ ਨਾਲ ਬੇਟੀ ਅਤੇ

ਸੇਠ ਦੀ ਆਪਸ ਵਿਚ ਵਿਆਹ ਦੀ ਮਰਜ਼ੀ ਦਾ ਜ਼ਿਕਰ ਨਾ ਕੀਤਾ। ਪੰਡਿਤ ਰੇਲਵੇ ਟਾਈਮ ਟੇਬਲ ਤੇ ਸਫ਼ੇ ਉਲਟਦੇ ਰਹੇ। ਡਾਕਟਰ ਚੌਹਾਨ ਨੂੰ ਦੋ ਮਰੀਜ਼ਾਂ ਦੀ ਉਡੀਕ ਸੀ। ਉਹਦੇ ਬਾਅਦ ਸਤ ਵਜੇ ਨਾਲ ਚੱਲਣ ਲਈ ਕਹਿ ਦਿਤਾ ਸੀ।

ਪੰਡਿਤ ਨੇ ਛੋਟੇ ਸੂਟਕੇਸ ਵਿਚ ਆਪਣੇ ਲਈ ਚਾਰ ਕਮੀਜ਼ਾਂ, ਇਕ ਕੁੜਤਾ ਪਜਾਮਾ, ਉਸ਼ਾ ਲਈ ਜ਼ਰੂਰੀ ਕਪੜੇ ਅਤੇ ਹੋਰ ਜੋ ਕੁਝ ਪਤਨੀ ਨੇ ਰਖਣ ਨੂੰ ਦਿਤਾ, ਰਖ ਦਿਤਾ। ਦੋ ਖ਼ੂਬ ਮੋਟੇ ਕੰਬਲ, ਚਾਦਰ, ਛੋਟੇ ਸਿਰਹਾਣੇ। ਕਾਲਜ ਦੇ ਪ੍ਰਿੰਸੀਪਲ ਦੇ ਨਾਂ ਇਕ ਐਪਲੀਕੇਸ਼ਨ, ਅਚਾਨਕ ਹੀ ਬੜਾ ਜ਼ਰੂਰੀ ਕੰਮ ਪੈ ਜਾਣ ਤੇ ਛਨਿਛਰਵਾਰ ਤਕ ਚਾਰ ਦਿਨ ਦੀ ਛੁਟੀ ਲਿਖ ਕੇ ਜੇਬ ਵਿਚ ਰਖ ਲਈ। ਅਮਿਤ ਨੂੰ ਬੁਲਾ ਕੇ ਸਮਝਾਇਆ, "ਮੈਂ ਸਤ ਵਜੇ ਡਾਕਟਰ ਚੌਹਾਨ ਨਾਲ ਜਾ ਰਿਹਾ ਹਾਂ। ਜੇ ਮੈਂ ਰਾਤੀਂ ਨਾ ਆਇਆ ਤਾਂ ਡਾਕਟਰ ਚੌਹਾਨ ਦੀ ਮਰਜ਼ੀ ਨਾਲ ਕੰਮ ਕਰਨਾ। ਸ਼ਾਇਦ ਮੇਰਾ ਉਸ਼ਾ ਦੇ ਨਾਲ ਤਿੰਨ ਚਾਰ ਦਿਨ ਬਾਹਰ ਜਾਣਾ ਜ਼ਰੂਰੀ ਹੋਵੇ।"

"ਡੈਡੀ ਕਿਥੇ ਜਾਣ ਦਾ ਖ਼ਿਆਲ ਹੈ?" ਅਮਿਤ ਨੇ ਚਿੰਤਾ ਨਾਲ ਪੁਛਿਆ।

"ਬੇਟਾ, ਡਾਕਟਰ ਚੌਹਾਨ ਤੋਂ ਪਤਾ ਲੱਗ ਜਾਏਗਾ।"

"ਤੁਹਾਡੇ ਨਾਲ ਆ ਕੇ ਜੀਜੀ ਨਾਲ ਗੱਲ ਕਰ ਸਕਦਾ ਹਾਂ।"

"ਬੇਟੇ ਤੂੰ ਅਜੇ ਉਡੀਕ। ਫਿਰ ਦਸਾਂਗਾ।"

ਸੱਤ ਵਜੇ ਅਮਿਤ ਨੇ ਸਫ਼ਰ ਲਈ ਜ਼ਰੂਰੀ ਸਮਾਨ ਡਾਕਟਰ ਚੌਹਾਨ ਦੀ ਗੱਡੀ ਵਿਚ ਰਖ ਦਿਤਾ। ਚੌਹਾਨ ਸਵਾ ਸਤ ਤਕ ਟੁਰੇ। ਪਹਿਲਾਂ ਅਮੀਨਾਬਾਦ ਤੋਂ ਝੰਡੇਵਾਲਾ ਪਾਰਕ ਗਏ। ਗੱਡੀ 'ਸ਼ੁਧ ਖੱਦਰ ਭੰਡਾਰ' ਦੇ ਸਾਹਮਣੇ ਰੋਕੀ, ਪੰਡਿਤ ਨੇ ਦੁਕਾਨ ਵਿਚ ਜਾ ਕੇ ਸੇਵਾਆਸ਼ਰਮ ਜਾਣ ਲਈ ਆਗਿਆ ਮੰਗੀ।

ਹਰੀ ਭਈਆ ਗੱਲ ਕਰਦੇ ਬਾਹਰ ਆ ਗਏ, "ਮੇਰੀ ਜ਼ਰੂਰਤ ਹੋਵੇ ਤੇ ਨਾਲ ਚੱਲਾਂ। ਬੇਟੀ ਦੀ ਤੁਹਾਡੇ ਨਾਲ ਇਕੱਲਿਆਂ ਗੱਲ ਕਰਨੀ ਹੀ ਠੀਕ।"

ਉਸ ਜ਼ਮਾਨੇ ਵਿਚ ਬਾਜ਼ਾਰ ਦੁਕਾਨਾਂ ਸ਼ਾਮੀਂ ਅੱਠ ਵਜੇ ਬੰਦ ਹੋ ਜਾਣ ਦਾ ਨਿਯਮ ਨਹੀਂ ਸੀ। ਸਗੋਂ ਇਹ, ਕਿ ਬਾਜ਼ਾਰ ਰੌਣਕ ਤੇ ਹੀ ਅੱਠ ਵਜੇ ਤੋਂ ਆਂਦੇ। ਬਜਾਜ਼ੇ, ਸ਼ਰਾਫ਼ੇ, ਮਨਿਆਰੀ, ਹਲਵਾਈ ਅਤੇ ਸਭ ਦੁਕਾਨਾਂ ਰਾਤੀਂ ਸਾਢੇ ਯਾਰਾਂ ਬਾਰਾਂ ਤਕ ਜਗਮਗਾਂਦੀਆਂ ਰਹਿੰਦੀਆਂ। ਸ਼ਰੀਫ਼ਾਂ ਅਤੇ ਵਡੇ ਲੋਕਾਂ ਦੇ ਬਾਜ਼ਾਰਾਂ ਦਾ ਇਹੀ ਵਕਤ ਸੀ। ਬਾਜ਼ਾਰ ਦੇ ਕਰਮਚਾਰੀਆਂ ਤੇ ਇਸ ਵਧੀਕੀ ਨੂੰ ਰੋਕਣ ਲਈ ਦੁਕਾਨਾਂ ਦੇ ਖੋਲ੍ਹਣ ਤੇ ਬੰਦ ਕਰਨ ਦੇ ਵਕਤ ਦੀ ਪਾਬੰਦੀ ਦਾ ਕਾਨੂੰਨ ਬਣ ਜਾਣ ਤੇ ਦੁਕਾਨ ਮਾਲਿਕਾਂ ਨੇ ਸਰਕਾਰ ਦੇ ਜ਼ੁਲਮ ਤੇ ਬਹੁਤ ਹਾਇ ਹਾਇ ਕੀਤੀ ਸੀ......ਸਭ ਰੋਜਗਾਰ ਚੌਪਟ ਹੋ ਜਾਏਗਾ। ਹਰੀ ਭਈਆ ਓਨੀ ਦੇਰ ਨਾਲ ਨਹੀਂ, ਦਸ ਵਜੇ ਤਕ ਦੁਕਾਨ ਬੰਦ ਕਰ ਦੇਂਦੇ। ਬੋਲੇ, "ਕੋਈ ਜਰੂਰਤ ਹੋਵੇ ਤੇ ਆਪਣੇ ਵਿਦਿਆਰਥੀ ਸਤਿਭੂਸ਼ਣ ਨੂੰ ਵਾਜ ਮਾਰ ਲੈਣਾ ਜਾਂ ਗੀਤਾ ਨੂੰ।"

... ... ...

ਡਾਕਟਰ ਚੌਹਾਨ ਨੇ ਗੱਡੀ ਕੈਨਿੰਗ ਰੋਡ ਤੇ ਕੱਚੀ ਗਲੀ ਦੇ ਸਿਰੇ ਤੇ ਖੜੀ ਕੀਤੀ। ਸਤਿਭੂਸ਼ਣ ਨੇ ਉਸਤਾਦ ਦਾ ਸਵਾਗਤ ਕਰ ਉਨ੍ਹਾਂ ਨੂੰ ਵਿਹੜੇ ਤੋਂ ਕਮਰੇ ਦੇ ਦਰਵਾਜ਼ੇ ਤਕ

ਪਹੁੰਚਾ ਦਿਤਾ। ਕਮਰੇ ਵਿਚ ਬਿਨਾਂ ਸ਼ੇਡ ਦੇ ਬਿਜਲੀ ਦਾ ਬਲਬ। ਮੰਜੀ ਤੇ ਉਸ਼ਾ ਦੇ ਨਾਲ ਇਕ ਹੋਰ ਜਵਾਨ ਜਨਾਨੀ ਬੈਠੀ ਸੀ। ਉਸ਼ਾ ਦੇ ਨਾਲ ਗਲਬਾਤ ਕਰਦੀ ਸਲਾਈਆਂ ਤੇ ਉੱਨ ਦੀ ਬੁਣਾਈ ਸਿਖ ਰਹੀ ਸੀ। ਪੰਡਿਤ ਦੇ ਆਉਣ ਤੇ ਉਹ ਧੋਤੀ ਦੇ ਪੱਲੇ ਨਾਲ ਸਿਰ ਕੱਜ ਬਾਹਰ ਚਲੀ ਗਈ।

ਪੰਡਿਤ ਨੇ ਰਾਜੀ ਖ਼ੁਸ਼ੀ ਅਤੇ ਸਿਰ ਦੇ ਜ਼ਖ਼ਮ ਬਾਰੇ ਪੁਛਿਆ।

ਉਸ਼ਾ ਨੇ ਗਰਦਨ ਦੇ ਇਸ਼ਾਰੇ ਨਾਲ ਦਸਿਆ, ਸਭ ਠੀਕ ਸੀ।

"ਬੇਟੀ ਹੁਣ ਤੇ ਤੇਰਾ ਮਨ ਸ਼ਾਂਤ-ਸਥਿਰ ਹੋ ਗਿਆ। ਮੈਂ ਤੈਨੂੰ ਲੈਣ ਆਇਆ ਹਾਂ।"

ਉਸ਼ਾ ਨੇ ਨਾਂਹ ਦਾ ਇਸ਼ਾਰਾ ਕੀਤਾ।

ਪੰਡਿਤ ਆਪਣਾ ਕਲੇਸ਼ ਅਤੇ ਗੁੱਸਾ ਛੁਪਾ ਕੇ ਬੋਲੇ, "ਜੇ ਆਪਣੇ ਘਰ, ਗਲੀ ਵਿਚ ਮੁੜਨ ਲਈ ਸੰਕੋਚ ਮਹਿਸੂਸ ਹੋ ਰਿਹਾ ਹੈ, ਪਰ ਤੇਰਾ ਆਪਣੇ ਘਰ ਜਾਂ ਨੇੜੇ ਦੇ ਰਿਸ਼ਤੇਦਾਰਾਂ ਕੋਲੋਂ ਦੂਰ ਰਹਿਣਾ ਵੀ ਸਾਮਾਜਿਕ ਦ੍ਰਿਸ਼ਟੀਕੋਣ ਤੋਂ ਠੀਕ ਨਹੀਂ। ਜਦੋਂ ਤੀਕ ਮਨ ਦਾ ਗੁੱਸਾ ਸ਼ਰਮ ਸ਼ਾਂਤ ਨਹੀਂ ਹੁੰਦੀ, ਤੂੰ ਘਰ ਦੀ ਬਜਾਏ ਲਾਹੌਰ ਵਿਚ ਆਪਣੇ ਤਾਇਆ ਜੀ ਕੋਲ ਜਾਂ ਆਗਰਾ ਵਿਚ ਆਪਣੇ ਮਾਮਾ ਜੀ, ਜਾਂ ਜਬਲਪੁਰ ਵਿਚ ਮਾਸੀ ਦੇ ਕੋਲ, ਜਿਥੇ ਦਿਲ ਕਰੇ, ਚਲੀ ਚਲ। ਉਥੇ ਮਹੀਨਾ ਡੇਢ ਮਹੀਨਾ ਰਹਿ ਸਕਦੀ ਹੈਂ। ਜਦੋਂ ਦਿਲ ਕਰੇ ਆ ਜਾਈਂ, ਜਾਂ ਮੈਂ ਜਾ ਕੇ ਲੈ ਆਵਾਂਗਾ। ਪਿਛਲੇ ਸਾਲ ਤੂੰ ਕਹਿ ਰਹੀ ਸੈਂ, ਇੰਨੀ ਦੇਰ ਦੇ ਕਿਧਰੇ ਨਹੀਂ ਗਏ। ਲਾਹੌਰ ਤੇ ਜਬਲਪੁਰ ਤੈਨੂੰ ਪਸੰਦ ਨੇ। ਡਾਕਟਰ ਚੌਹਾਨ ਦੀ ਗੱਡੀ ਸੜਕ ਤੇ ਹੈ। ਗੱਡੀ ਵਿਚ ਤੇਰੇ ਲਈ ਜ਼ਰੂਰੀ ਕਪੜੇ, ਸਫ਼ਰ ਦੇ ਲਈ ਕੰਬਲ ਸਭ ਕੁਝ ਹੈ। ਮੈਂ ਨਾਲ ਚਲਾਂਗਾ। ਘਰ ਜਾਂ ਗਲੀ ਵਿਚ ਨਹੀਂ ਜਾਣਾ। ਜੇ ਚਾਹੇਂ ਤਾਂ ਸਿਧੇ ਸਟੇਸ਼ਨ ਜਾ ਸਕਦੇ ਹਾਂ। ਅੱਠ ਹੋਣ ਵਾਲੇ ਨੇ। ਪੌਣੇ ਦਸ ਅਤੇ ਸਵਾ ਦਸ ਦੇ ਵਿਚਕਾਰ ਤਿੰਨਾਂ ਥਾਵਾਂ ਲਈ ਟਰੇਨ ਮਿਲ ਸਕਦੀ ਹੈ। ਕਿਥੇ ਜਾਣਾ ਚਾਹੇਂਗੀ?"

ਉਸ਼ਾ ਨੇ ਨਾਂਹ ਵਿਚ ਗਰਦਨ ਹਿਲਾ ਦਿਤੀ।

"ਬੇਟੀ ਉਥੇ ਜਾਣ ਵਿਚ ਕਿਸੇ ਸੰਕੋਚ ਜਾਂ ਸ਼ਰਮ ਦਾ ਕਾਰਣ ਨਹੀਂ। ਮਾਂ ਨਾਲ ਉਚੀ ਨੀਵੀਂ ਗੱਲ ਜਾਂ ਕਿਸੇ ਦੁਖੀ ਘਟਨਾ ਦਾ ਜ਼ਿਕਰ ਕਰਨ ਦੀ ਲੋੜ ਨਹੀਂ। ਮੈਂ ਤੈਨੂੰ ਆਪ ਲਿਜਾ ਰਿਹਾ ਹਾਂ।"

ਉਸ਼ਾ ਤੋਂ ਨਾਂਹ ਦਾ ਇਸ਼ਾਰਾ ਪਾ ਕੇ ਵੀ ਪੰਡਿਤ ਨੇ ਧੀਰਜ ਨਾਲ ਸਮਝਾਇਆ, "ਆਵੇਗ ਵਿਚ ਜ਼ਿਦ ਠੀਕ ਨਹੀਂ। ਸ਼ਾਂਤੀ ਨਾਲ ਸੋਚ, ਸਾਨੂੰ ਇਨ੍ਹਾਂ ਓਪਰੇ ਲੋਕਾਂ ਤੇ ਭਾਰ ਪਾਉਣ ਦਾ ਕੀ ਹੱਕ ਹੈ? ਤੂੰ ਹਮੇਸ਼ਾ ਇਥੇ ਹੀ ਰਹੇਂਗੀ?"

ਉਸ਼ਾ ਨੇ ਨਾਂਹ ਦਾ ਇਸ਼ਾਰਾ ਕੀਤਾ।

"ਆਖ਼ਿਰ ਤੇਰੀ ਸਲਾਹ ਕੀ ਹੈ?" ਦੋ ਵਾਰ ਪੁਛਣ ਤੇ ਵੀ ਉਸ਼ਾ ਚੁਪ। "ਹੁਣ ਪੜ੍ਹਨ ਦੀ ਸਲਾਹ ਨਹੀਂ?"

ਉਸ਼ਾ ਨੇ ਹੱਥ ਹਿਲਾ ਦਿਤਾ—ਨਹੀਂ ਪਤਾ।

"ਨੌਕਰੀ ਕਰਨ ਦਾ ਖ਼ਿਆਲ ਹੈ?"

ਉਸ਼ਾ ਨੇ ਇਸ਼ਾਰੇ ਨਾਲ ਹਾਂ ਕੀਤੀ।

"ਇਥੇ ਨਹੀਂ ਰਵ੍ਹੇਂਗੀ ਤੇ ਕਿਥੇ ਰਹੇਂਗੀ ?"

"ਨਹੀਂ ਜਾਣਦੀ।" ਹੱਥ ਨਾਲ ਇਸ਼ਾਰਾ।

"ਤੂੰ ਕੁਝ ਵੀ ਨਹੀਂ ਜਾਣਦੀ ਤੇ ਇੰਨੀ ਜੋਖੋਂ ਭਰਿਆ ਕਦਮ ਚੁਕ ਰਹੀ ਏਂ ?"

ਉਸ਼ਾ ਅਹਿਲ ਚੁੱਪ।

"ਇੰਨੀ ਜੋਖੋਂ ਕਿਸ ਲਈ ?"

ਉਸ਼ਾ ਨਿਰੁੱਤਰ !

ਪੰਡਿਤ ਨੂੰ ਗੁੱਸਾ ਆ ਰਿਹਾ ਸੀ। ਦੋ ਮਿੰਟ ਤਕ ਸੋਚ ਕੇ ਪੁਛ ਲਿਆ, "ਤੂੰ ਡਾਕਟਰ ਸੇਠ ਨਾਲ ਵਿਆਹ ਕਰਨਾ ਚਾਹੁੰਦੀ ਏਂ ?"

ਉਸ਼ਾ ਨਿਸਚਲ ਚੁਪ।

ਕੁਝ ਪਲ ਬਾਅਦ ਪੰਡਿਤ ਨੇ ਸਵਾਲ ਦੁਹਰਾਇਆ, "ਤੁਸੀਂ ਦੋਹਾਂ ਨੇ ਵਿਆਹ ਦਾ ਨਿਸ਼ਚਾ ਕਰ ਲਿਆ ਹੈ ?"

ਉਸ਼ਾ ਨੇ ਹਾਮੀ ਵਿਚ ਗਰਦਨ ਝੁਕਾਈ।

"ਤੂੰ ਭਾਵਨਾ ਵਿਚ ਆ ਕੇ ਜਿਹੜਾ ਕਦਮ ਚੁਕਣ ਲਈ ਤਿਆਰ ਹੋ ਗਈ, ਉਹਦੇ ਅਸਲੀ ਨਤੀਜੇ ਬਾਰੇ ਵੀ ਸੋਚਿਆ ? ਜੀਵਨ ਨਿਰਾ ਸੁਪਨਾ ਤੇ ਕਲਪਨਾ ਹੀ ਨਹੀਂ। ਵਿਆਹ ਜਾਂ ਗ੍ਰਹਿਸਥ ਸਿਰਫ਼ ਦੋ ਆਦਮੀਆਂ ਦਾ ਸੰਬੰਧ ਹੀ ਨਹੀਂ। ਤੈਨੂੰ ਰਹਿਣਾ ਤੇ ਸਮਾਜ ਵਿਚ ਹੀ ਹੈ। ਆਤਮ ਸਨਮਾਨ ਦੀ ਭਾਵਨਾ ਕਰਕੇ ਤੂੰ ਘਰ ਅਤੇ ਗਲੀ ਵਿਚ ਮੁੜ ਨਹੀਂ ਰਹੀ। ਹਿੰਦੂ ਸਮਾਜ ਵਿਚ ਤੇਰੀ ਕੀ ਥਾਂ ਹੋਵੇਗੀ ?" ਪੰਡਿਤ ਰੋਣਹਾਕਾ ਹੋ ਗਿਆ। "......ਹਿੰਦੂ ਸਮਾਜ ਤੇਰੇ ਨਾਲ ਨਫ਼ਰਤ ਭਰਿਆ, ਜਾਨਵਰਾਂ ਵਾਲਾ ਸਲੂਕ ਕਰੇਗਾ, ਉਦੋਂ ਕੀ ਹੋਏਗਾ ?"

ਉਸ਼ਾ ਦੀ ਗਰਦਨ ਇਕ ਪਾਸੇ ਹੋ ਗਈ। ਇਕ ਠੰਢਾ ਸਾਹ ਭਰਿਆ। ਚੁੱਪ।

"ਹਿੰਦੂਆਂ ਵਿਚ ਜਿਹੜੇ ਸੁਧਾਰਕ ਅਤੇ ਖੁਲ੍ਹੇ ਖ਼ਿਆਲਾਂ ਦੇ ਹਾਮੀ ਹੋਣ ਦਾ ਦਾਅਵਾ ਕਰਦੇ ਹਨ, ਕਿਸੇ ਮੁਸਲਮਾਨ ਜਾਂ ਕ੍ਰਿਸਚਿਅਨ ਨੂੰ ਆਪਣੇ ਟੱਬਰ ਵਿਚ ਸ਼ਾਮਿਲ ਕਰਨ ਤੋਂ ਪਹਿਲਾਂ ਉਹਦੀ ਸ਼ੁਧੀ ਕਰਕੇ ਕਨਵਰਟ ਕਰਨਾ ਜ਼ਰੂਰੀ ਸਮਝਦੇ ਹਨ ਯਾਨੀ ਈਸਾਈਆਂ ਦੀ ਸੰਤਾਨ ਅਪਵਿੱਤਰ, ਘ੍ਰਿਣਤ, ਅਸ਼ੁਧ ਹੈ। ਤੈਨੂੰ ਕਨਵਰਟ ਜਾਂ ਸ਼ੁਧ ਹੋਣਾ ਸਵੀਕਾਰ ਹੋਏਗਾ ? ਤੂੰ ਹਿੰਦੂ ਸੰਪ੍ਰਦਾਇਕ ਵਿਸ਼ਵਾਸ ਨੂੰ ਖੁਲ੍ਹ-ਦਿਲਾ ਸਮਝਦੀ ਹੈਂ ?"

ਉਸ਼ਾ ਨੇ ਸਪੱਸ਼ਟ ਇਨਕਾਰ ਵਿਚ ਸਿਰ ਹਿਲਾ ਦਿਤਾ।

"ਤਾਂ ਵਿਆਹ ਕਰਕੇ ਕਿਥੇ ਜਾਏਂਗੀ ?"

ਉਸ਼ਾ ਚੁੱਪ ਨਿਰੁੱਤਰ !

ਪੰਡਿਤ ਦੋ ਮਿੰਟ ਸਿਰ ਸੁੱਟੀ ਸੋਚਦੇ ਰਹੇ, "ਬੇਟੀ, ਤੂੰ ਏਨੀ ਚੁਸਤ ਸਮਝਦਾਰ ਹੋ ਕੇ, ਇਸ ਵੇਲੇ ਭਾਵ ਦੇ ਆਵੇਗ ਵਿਚ ਅਨਜਾਣ ਖਾਈ ਵਿਚ ਛਾਲ ਮਾਰਨ ਦੀ ਜਿੱਦ ਕਿਉਂ ਕਰ ਰਹੀ ਏਂ ? ਘਰ ਜਾਂ ਆਪਣੇ ਰਿਸ਼ਤੇਦਾਰਾਂ ਦੇ ਘਰ ਜਾਣ ਲਈ ਜਿਹੜੀ ਸ਼ਰਤ ਹੈ—ਦਸ।"

ਉਸ਼ਾ ਨਿਰੁੱਤਰ !

"ਕੋਈ ਤੇ ਸ਼ਰਤ ਹੋਏਗੀ ?"

ਉਸ਼ਾ ਨੇ ਸਿਰ ਹਿਲਾ ਦਿਤਾ—ਕੋਈ ਨਹੀਂ।

ਪੰਡਿਤ ਨੇ ਫਿਰ ਵੀ ਸਮਝਾਇਆ, "ਬੇਟੀ, ਤੂੰ ਮੇਰੀ ਗੱਲ ਨੂੰ ਭਾਵੇਂ ਤਰਲਾ ਸਮਝ,

ਭਾਵੇਂ ਹੁਕਮ, ਭਾਵੇਂ ਪ੍ਰਾਰਥਨਾ, ਇਥੋਂ ਚਲੀ ਚਲ ।"

ਊਸ਼ਾ ਤੋਂ ਨਾਂਹ ਸੁਣ ਕੇ ਪੰਡਿਤ ਉਠਦਿਆਂ ਉਠਦਿਆਂ ਰੋਣਹਾਕੇ ਪਰ ਸੰਜਮ ਭਰੇ ਲਹਿਜੇ ਵਿਚ ਬੋਲੇ, "ਬੇਟੀ ਜਾ ਰਿਹਾ ਹਾਂ, ਪਰ ਆਸ ਨਹੀਂ ਛੱਡਾਂਗਾ । ਜਦੋਂ ਵੀ ਰਤਾ ਸ਼ਾਂਤ ਚਿਤ ਹੋ ਜਾਏਂ, ਸੱਤਭੂਸ਼ਣ ਜਾਂ ਹਰੀਕ੍ਰਿਸ਼ਣ ਜੀ ਦੇ ਹੱਥ ਸੁਨੇਹਾ ਭਿਜਵਾ ਦੇਣਾ । ਪ੍ਰਮੇਸ਼ਵਰ ਨੂੰ ਪ੍ਰਾਰਥਨਾ ਹੈ, ਤੈਨੂੰ ਸੁਮੱਤ, ਸ਼ਾਂਤੀ ਅਤੇ ਕਲਿਆਣ ਦਾ ਰਸਤਾ ਵਿਖਾਏ ।"

ਪੰਡਿਤ ਦੇ ਕਮਰੇ 'ਚੋਂ ਜਾਣ ਦੇ ਕੁਝ ਪਲ ਬਾਅਦ ਗੌਰੀ ਨੇ ਝਾਕਿਆ । ਊਸ਼ਾ ਦੋਹਾਂ ਹੱਥਾਂ ਵਿਚ ਸਿਰ ਫੜੀ ਅਡੋਲ ਬੈਠੀ ਸੀ । ਗੌਰੀ ਨੇੜੇ ਆਈ । ਉਸ ਤੋਂ ਕੋਈ ਆਵਾਜ਼ ਨਾ ਸੁਣ ਮੁੜ ਗਈ ।

... ... ...

ਕੰਧਾਰੀਬਾਗ ਗਲੀ ਵਿਚ ਪੰਡਿਤ ਦਾ ਜਿੰਨਾ ਆਦਰ ਸੀ, ਉਸ ਤੋਂ ਕਈ ਗੁਣਾ ਵਧ ਗੁੱਸਾ ਉਹਦੇ ਖਿਲਾਫ਼ ਉਮੜ ਪਿਆ । ਕਿਮ ਗਰੋਵ ਨੂੰ ਪੰਡਿਤ ਤੋਂ ਸੁਭਾਵਿਕ ਵਿਰੋਧ । ਕਿਮ ਨੂੰ ਵਿਸ਼ਵਾਸ ਸੀ, ਸਭ ਲੋਕ ਉਹਦੇ ਯੂਰਪੀਅਨ ਖ਼ੂਨ ਦਾ ਆਦਰ ਕਰਦੇ ਸਨ । ਡਾਕਟਰ ਚੌਹਾਨ ਅਤੇ ਵਕੀਲ ਯੂਸਫ਼ ਉਹਨੂੰ ਮੂੰਹ ਨਾ ਲਾਂਦੇ ਸਨ । ਪਰ ਕਿਮ ਦੇ 'ਹੈਲੋ' ਦਾ ਜਵਾਬ ਮੁਸਕਰਾ ਕੇ ਦੇਂਦੇ । ਕਿਮ ਨੂੰ ਇਹ ਖ਼ਿਆਲ ਸੀ, ਪੰਡਿਤ ਉਹਨੂੰ ਨਫ਼ਰਤ ਨਾਲ ਅਣਵੇਖਿਆ ਕਰ ਜਾਂਦਾ ਹੈ । ਕਿਮ ਇਸ ਗੱਲ ਨਾਲ ਗੁੱਸੇ । ਬਾਨ ਤੇ ਫ਼ੋਸਟਰ ਪਰਿਵਾਰਾਂ, ਮਿਸ ਜੂਨ ਨੂੰ ਪੰਡਿਤ ਨਾਲ ਕੋਈ ਨਿੱਜੀ ਵਿਰੋਧ ਨਹੀਂ ਸੀ । ਪੰਡਿਤ ਦੇ ਘਰ ਹਿੰਦੂ ਮੁਸਲਮਾਨਾਂ ਦਾ ਅਕਸਰ ਆਣਾ ਬੈਠਣਾ, ਖ਼ਾਸ ਤੌਰ ਤੇ ਦੇਸੀ ਢੰਗ ਦਾ ਗਾਣਾ ਵਜਾਉਣਾ ਉਨ੍ਹਾਂ ਨੂੰ ਨਾ-ਪਸੰਦ ਸੀ । ਬੁਢੀ ਜੇਨ ਦੀ ਨਾ ਕਿਸੇ ਨਾਲ ਦੋਸਤੀ ਨਾ ਦੁਸ਼ਮਣੀ । ਉਹਨੂੰ ਕੁੜੀਆ ਦੀ ਢੀਠਤਾਈ ਅਤੇ ਚੰਚਲਤਾ ਤੋਂ ਚਿੜ ਸੀ, ਭਾਵੇਂ ਚੰਦਰਾ, ਲੂਸੀ, ਸ਼ੈਰੀ ਹੋਣ ਜਾਂ ਊਸ਼ਾ ।

ਪੰਡਿਤਾਂ ਦਾ ਬਹੁਤਾ ਮੇਲ-ਜੋਲ ਚੌਹਾਨ, ਸਿੰਘ ਅਤੇ ਥੋੜਾ ਬਹੁਤ ਯੂਸਫ਼ ਅਤੇ ਮਾਸਟਰ ਯਾਕੂਬ ਪਰਿਵਾਰਾਂ ਨਾਲ ਸੀ । ਗਲੀ ਵਿਚ ਸਭ ਉਨ੍ਹਾਂ ਦਾ ਆਦਰ ਕਰਦੇ ਸਨ, ਖ਼ਾਸ ਕਰ ਮਿਸ ਜੂਨ, ਯਾਕੂਬ, ਸ਼ਕੂਰ, ਹੈਰਨ, ਵਿਲੀਅਮ । ਉਹਦੀ ਵਿਦਵਤਾ ਦੀ ਮਸ਼ਹੂਰੀ ਸੀ । ਮਾਸ ਵਿਚ ਇਕ ਦੋ ਵਾਰ ਗਿਰਜੇ ਵਿਚ ਬੋਲਦੇ । ਬੱਚਿਆਂ ਨੂੰ ਸੰਡੇ ਸਕੂਲ ਵੀ ਕਰਵਾਂਦੇ ।

ਪੰਡਿਤ ਦੀ ਧੀ ਦੇ ਹਸਪਤਾਲ ਤੋਂ ਗਾਇਬ ਹੋ ਜਾਣ ਤੇ ਮੁਸੀਬਤ ਵਿਚ ਚੌਹਾਨ ਅਤੇ ਯੂਸਫ਼ ਹਰ ਤਰ੍ਹਾਂ ਦੀ ਮਦਦ ਲਈ ਹਾਜ਼ਿਰ ਸਨ । ਧਰਮ ਅਤੇ ਕ੍ਰਿਸਚਿਅਨ ਬਰਾਦਰੀ ਦੀ ਇੱਜ਼ਤ ਦਾ ਸਵਾਲ । ਕੁੜੀ ਬਾਲਗ ਅਤੇ ਖ਼ੂਬ ਪੜ੍ਹੀ ਲਿਖੀ । ਇਸ ਕਾਨੂੰਨੀ ਮੁਸ਼ਕਲ ਤੋਂ ਵੀ ਸਭ ਜਾਣੂ, ਪਰ ਬਹੁਤ ਕੁਝ ਹੋ ਸਕਦਾ ਸੀ । ਈਸਾਈ ਕੁੜੀ ਨਾਲ ਅਜਿਹੀ ਖੁਲ੍ਹ ਲੈਣ ਵਾਲੇ ਨੂੰ ਸਬਕ ਸਿਖਾਣਾ ਤੇ ਜ਼ਰੂਰੀ ਸੀ । ਗੁਆਂਢੀਆਂ ਅਤੇ ਈਸਾਈ ਬਰਾਦਰੀ ਨੂੰ ਸ਼ਿਕਾਇਤ—ਪੰਡਿਤ ਤੇ ਇੰਜ ਬੇਫ਼ਿਕਰ ਨੇ ਜਿਵੇਂ ਕੁੜੀ ਰਿਸ਼ਤੇਦਾਰਾਂ ਦੇ ਪਾਸ ਗਈ ਹੋਵੇ ਜਾਂ ਸਹੁਰੇ ।

ਊਸ਼ਾ ਦੇ ਘਰ ਤੋਂ ਜਾਣ ਦੇ ਅਠ ਦਸ ਦਿਨ ਬਾਅਦ ਵਕੀਲ ਯੂਸਫ਼ ਨੇ ਡਾਕਟਰ ਤੇ ਮਿਸਿਜ਼ ਚੌਹਾਨ ਦੇ ਸਾਹਮਣੇ ਆਪਣਾ ਗੁਸਾ ਦਸਿਆ । ਵਕੀਲ ਸ਼ਾਮੀਂ ਹਾਈ ਕੋਰਟ ਤੇ ਟਾਂਗੇ ਤੇ ਆ ਰਹੇ ਸਨ । ਇਕ ਮੋਟਰ ਉਹਦੇ ਕੋਲੋਂ ਲੰਘੀ । ਸਾਹਮਣੇ ਸਟੇਅਰਿੰਗ ਤੇ

ਜਵਾਨ ਦੇ ਨਾਲ ਉਸ਼ਾ। ਪਿਛੇ ਦੂਜਾ ਜਵਾਨ। ਵਰਿੰਦਰ ਸਿੰਘ ਨੇ ਵੀ ਉਸ਼ਾ ਨੂੰ ਹਜ਼ਰਤਗੰਜ ਵਿਚ ਡਾਕਟਰ ਸੇਠ ਦੇ ਪਿਛੇ ਮੋਟਰ-ਸਾਈਕਲ ਤੇ ਦੇਖਣ ਦਾ ਜ਼ਿਕਰ ਕੀਤਾ। ਹੁਣ ਪੰਡਿਤ ਪਰਿਵਾਰ ਨਾਲ ਹਮਦਰਦੀ ਵਿਚ ਗੱਲ ਨੂੰ ਦਬਾ ਰਖਣ ਦਾ ਕੀ ਫ਼ਾਇਦਾ ਸੀ। ਸਭ ਲੋਕ ਨਾਰਾਜ਼। ਆਪਣੀ ਈਸਾਈ ਬਰਾਦਰੀ ਦੀ ਜਵਾਨ ਕੁੜੀ ਨੂੰ ਮਾਂ ਪਿਉ ਦੇ ਦੇਖਦਿਆਂ ਹਿੰਦੂ ਨੌਜਵਾਨ ਨਸਾ ਕੇ ਲੈ ਗਿਆ। ਮਾਂ-ਪਿਉ ਦੇ ਕੰਨਾਂ ਤੇ ਜੂੰ ਨਹੀਂ ਰੇਂਗੀ। ਮਾਂ ਪਿਉ ਨਾਲ ਲੋਕ ਹਮਦਰਦੀ ਜਤਾਂਦੇ ਜਾਂ ਉਨ੍ਹਾਂ ਦੇ ਮੂੰਹ ਤੇ ਥੁਕਦੇ।

ਮਿਸ ਜੂਨ ਪ੍ਰਾਇਮਰੀ ਸਕੂਲ ਦੀ ਮੁਖ ਅਧਿਆਪਕਾ ਸੀ। ਸਹਜਨ ਦੀ ਸੁਕੀ ਫਲੀ ਵਾਂਗ ਸਿਕੁੜੀ, ਸੁਕੀ ਕਾਲੀ। ਹਮੇਸ਼ਾ ਚਿੱਟੀ ਸਾੜ੍ਹੀ ਵਿਚ। ਮੂੰਹ ਪਤਲਾ ਕਾਲਾ, ਜਿਵੇਂ ਸਫ਼ੇਦੀ ਹੋਏ ਖੰਭੇ ਤੇ ਕਾਂ ਬੈਠਾ ਹੋਵੇ। ਆਪਣੀ ਪੋਜ਼ੀਸ਼ਨ ਦੇ ਖ਼ਿਆਲ ਨਾਲ ਵੱਖ ਵੱਖ ਰਹਿੰਦੀ, ਥੋੜਾ ਬੋਲਦੀ। ਸਿਰਫ਼ ਲੋੜ ਦੀ ਗੱਲ ਕਰਦੀ। ਪੰਡਿਤ ਤੇ ਸਿੰਘ ਦੇ ਬੇਢੰਗੇ ਗਾਣ-ਵਜਾਉਣ ਦਾ ਅਸਰ ਭੈੜਾ ਨਾ ਹੋਵੇ, ਇਸ ਡਰ ਤੋਂ ਮਿਸ ਜੂਨ ਨੇ ਟੋਕ ਦਿਤਾ ਸੀ।

ਮਿਸ ਜੂਨ ਮਿਊਜ਼ਕ ਦਾ ਆਦਰ ਕਰਦੀ ਸੀ, ਪਰ ਤਾਨਪੁਰਾ, ਤਬਲਾ, ਸਾਰੰਗੀ ਦੇ ਨਾਲ ਗਾਣਾ ਉਹਦੇ ਖ਼ਿਆਲ ਵਿਚ ਪ੍ਰਾਸਟੀਚੂਟ ਲੋਕਾਂ ਦਾ ਮਿਊਜ਼ਕ, ਖ਼ਾਸ ਕਰ ਪੱਕੇ ਰਾਗ ਤੇ ਮੀਰਾ-ਸੂਰ ਦੇ ਗੀਤ ਉਹਦੇ ਵਿਚਾਰ ਵਿਚ ਅਨਕ੍ਰਿਸਚਿਅਨ, ਅਸਭਯ ਤੇ ਅਸ਼ਲੀਲ। ਸਿੰਘ ਦੇ ਘਰ ਗ੍ਰਾਮੋਫ਼ੋਨ ਸੀ ਅਤੇ ਅਜਿਹੇ ਗੀਤਾਂ ਦੇ ਬਹੁਤ ਰੀਕਾਰਡ ਸਨ। ਪੰਡਿਤ ਦਾ ਤਾਨਪੁਰਾ, ਹਾਰਮੋਨੀਅਮ ਲੈਕੇ ਘੰਟਿਆਂ ਬਧੀ ਸੁਰ ਅਲਾਪਦੇ ਰਹਿਣਾ, ਉਨ੍ਹਾਂ ਦੇ ਘਰ ਹਿੰਦੂ ਮੁਸਲਮਾਨਾਂ ਦਾ ਆਉਣਾ ਮਿਸ ਜੂਨ ਦੀ ਨਜ਼ਰ ਵਿਚ ਇਤਰਾਜਯੋਗ।

ਸਿੰਘ ਨੇ ਕਹਿ ਦਿਤਾ, "ਇਹ ਤੇ ਡੀਵੋਸ਼ਨਲ ਸਾਂਗ ਹੈ। ਗਾਉਣ ਸੁਣਨ ਵਾਲੇ ਦਾ ਆਪਣੀ ਭਾਵਨਾ ਨਾਲ ਭਗਵਾਨ ਲਈ ਸ਼ਰਧਾ ਦੇ ਭਾਵ।"

ਮਿਸ ਜੂਨ ਆਪਣੀ ਪੋਜ਼ੀਸ਼ਨ ਦੇ ਕਾਰਣ ਸਾਹਬ ਲੋਕਾਂ ਦੀ ਬੋਲੀ ਬੋਲਦੀ ਸੀ : ਹਮ ਤੁਮ ਕੋ ਬੋਲਾ, ਹਮ ਐਸਾ ਨਹੀਂ ਮਾਂਗਟਾ। ਪੰਡਿਤ, ਸਿੰਘ, ਚੌਹਾਨ ਦਾ ਖ਼ਿਆਲ ਕਿ ਪੱਕੇ ਗੀਤਾਂ ਦੇ ਬੋਲ ਮਿਸ ਜੂਨ ਕੀ ਸਮਝੇਗੀ ? ਪਰ ਮਿਸ ਜੂਨ ਦਾ ਜਨਮ ਆਗਰੇ ਦੇ ਕੋਲ ਪਿੰਡ ਵਿਚ ਹੋਇਆ ਸੀ। ਉਹ ਜਨਮ ਦੀ ਬੋਲੀ ਬ੍ਰਜ ਭਾਸ਼ਾ ਦੇ ਤਰਜ਼ ਮੁਹਾਵਰੇ ਤੋਂ ਵਾਕਿਫ਼।

"ਨਾਨਸੈਂਸ !" ਮਿਸ ਜੂਨ ਗੁਸੇ ਵਿਚ ਘਬਰਾ ਗਈ "ਲਾਗੇ ਤੋਰੇ ਨਯਨਵਾਂ ਕੇ ਬਾਨ ਸਾਂਵਰਿਆ; ਸ਼ਯਾਮ, ਹਮਾਰੀ ਬਹੀਆਂ ਗਹੋ ਨਾ, ਹਮ ਸੇ ਕਛੂ ਔਰ ਕਹੋ ਨਾ—ਇਹ ਡੀਵੋਸ਼ਨਲ ਸਾਂਗ ਹੈ ? ਗੁਸੇ ਵਿਚ ਸਾਹਬੀ ਬੋਲ ਦਾ ਨਿਯਮ ਹੀ ਭੁਲ ਸ਼ੁਧ ਬ੍ਰਜ ਵਿਚ ਬੋਲੀ, "ਇਹ ਡੀਵੋਸ਼ਨਲ ਸਾਂਗ, ਤਾਂ ਛਿਨਰਾ ਕੀ ਹੋਏਗਾ ? ਮੋਸਟ ਵਲਗਰ ਐਂਡ ਡੀਬਾਸ਼।" ਉਹਦੇ ਬਾਅਦ ਉਹ ਚੁੱਪ ਹੋ ਗਈ।

. ਪਰ ਐਮ. ਏ. ਵਿਚ ਪੜ੍ਹਦੀ ਜਵਾਨ ਈਸਾਈ ਕੁੜੀ ਨੂੰ ਹਿੰਦੂ ਜਵਾਨ ਬਹਿਕਾ ਕੇ ਨਸਾ ਲੈ ਗਿਆ ਤਾਂ ਉਹ ਚੁੱਪ ਨਾ ਰਹਿ ਸਕੀ : ਕੁੜੀ ਦੀ ਸਮਝ ਅਤੇ ਪੜ੍ਹਾਈ ਕੀ ਕਰੇ ? ਪੜ੍ਹੇ ਲਿਖੇ ਕ੍ਰਿਸਚਿਅਨ ਪਰਿਵਾਰ ਵਿਚ ਕੁੜੀ ਨੂੰ ਬਚਪਨ ਤੋਂ ਹੀ ਅਨਕ੍ਰਿਸਚਿਅਨ ਗੀਤਾਂ ਨਾਲ ਵਾਸਨਾ ਤੇ ਲੰਪਟਤਾ ਦੇ ਸੰਸਕਾਰ ਦਿਤੇ ਤਾਂ ਨਤੀਜਾ ਹੋਰ ਕੀ ਹੁੰਦਾ ? ਲੋਕ ਲੰਪਟਤਾ ਅਤੇ ਵਿਲਾਸ ਨੂੰ ਹੀ ਡੀਵੋਸ਼ਨ ਮੰਨਣ ਤਾਂ ਕੀ ਆਸ ਹੋ ਸਕਦੀ ਹੈ ? ਭਗਵਾਨ ਇਨ੍ਹਾਂ ਨੂੰ ਸੁਮੱਤ ਬਖਸ਼ੇ।

ਚੌਹਾਨ, ਸਿੰਘ, ਹੈਰਨ ਅਤੇ ਯੂਸਫ਼ ਪਰਿਵਾਰਾਂ ਨੂੰ ਸ਼ਿਕਾਇਤ : ਕੁੜੀ ਦੇ ਲੱਛਣ ਛੇ ਮਹੀਨਿਆਂ ਤੋਂ ਵੇਖ ਰਹੇ ਸਨ। ਉਹਨੂੰ ਉਹਦੇ ਮਾਮੇ, ਮਾਸੀ ਜਾਂ ਕਿਸੇ ਦੂਜੀ ਥਾਂ ਭੇਜ ਦਿਤਾ ਹੁੰਦਾ। ਕੁੜੀ ਨੂੰ ਸਮਝਾ ਨਹੀਂ ਸਕਦੇ ਸਨ ਤਾਂ ਮੁੰਡੇ ਨੂੰ ਈਸਾਈ ਕਨਵਰਟ ਹੋ ਜਾਣ ਲਈ ਜ਼ੋਰ ਪਾਂਦੇ। ਕੁੜੀ ਬੇਧਰਮ ਨਾ ਹੁੰਦੀ ਅਤੇ ਆਪਣੇ ਧਰਮ ਦਾ ਸਮਾਜ ਵਧਦਾ।

ਪੰਡਿਤ ਕੀ ਜਵਾਬ ਦੇਂਦੇ, ਪਰ ਏਨਾ ਕਹਿ ਦਿਤਾ, "ਵਿਆਹ ਜਾਂ ਕਿਸੇ ਵੀ ਲਾਲਚ ਵਿਚ ਆ ਕੇ ਈਸਾਈ ਧਰਮ ਗ੍ਰਹਿਣ ਕਰਨ ਵਾਲਾ ਕਦੇ ਵੀ ਸੱਚਾ ਈਸਾਈ ਨਹੀਂ ਹੋ ਸਕਦਾ। ਅਜਿਹਾ ਬੰਦਾ ਈਸਾਈ ਸਮਾਜ ਲਈ ਕਲੰਕ ਹੋਏਗਾ।" ਪੂਰੀ ਗਲੀ ਨੇ ਪੰਡਿਤ ਪਰਿਵਾਰ ਨਾਲ ਨਾਮਿਲਵਰਤਣ ਦੀ ਘੋਸ਼ਣਾ ਕਰ ਦਿਤੀ।

ਪੰਡਿਤ ਦਾ ਬਹੁਤਾ ਦਿਨ ਗਲੀ ਤੋਂ ਬਾਹਰ ਨਿਕਲਦਾ, ਬਾਕੀ ਵਕਤ ਕਿਤਾਬਾਂ ਪੜ੍ਹਨ ਵਿਚ ਗੁਜ਼ਾਰ ਦੇਂਦੇ, ਪਰ ਮਿਸਿਜ਼ ਤੇ ਬੇਬੇ ਦਾ ਬੁਰਾ ਹਾਲ। ਘਰ ਵਿਚ ਹਮਦਰਦੀ ਪ੍ਰਗਟ ਕਰ ਹੌਂਸਲਾ ਬੰਨ੍ਹਾਣ ਵਾਲਾ ਕੋਈ ਨਹੀਂ। ਆਪਸ ਵਿਚ ਵੀ ਗੱਲ ਨਾ ਕਰਨੀ ਚਾਹੁੰਦੀਆਂ। ਕੁੜੀ ਦਾ ਚਲਿਆ ਜਾਣਾ। ਉਸ ਤੇ ਗਵਾਂਢ ਵਿਚ ਬੇਇਜ਼ਤੀ, ਲਾਂਛਨਾ।

ਅਮਿਤਾਨੰਦ ਹਰ ਵੇਲੇ ਹਸਦਾ ਚਹਿਕਦਾ ਰਹਿੰਦਾ ਸੀ। ਉਹਨੂੰ ਵੀ ਸੰਨਾਟਾ ਮਾਰ ਗਿਆ। ਪੂਰਾ ਪਰਿਵਾਰ ਚੁਪ, ਆਪਣੀ ਹੋਂਦ ਤੇ ਸ਼ਰਮਸਾਰ—ਚੁਪ। ਬਿਨਾਂ ਰੌਲਾ ਪਾਏ ਆਪਣਾ ਆਪਣਾ ਕੰਮ ਕਰ ਲੈਂਦੇ। ਪੰਡਿਤ ਲਈ ਬੱਚਿਆਂ ਦੀ ਉਦਾਸੀ ਅਸਹਿ। ਪਦਮਾ ਅਤੇ ਸਦਾਨੰਦ ਦੂਜੇ ਬੱਚਿਆਂ ਦੇ ਸਾਥ ਲਈ ਤਰਸਦੇ ਰਹਿੰਦੇ। ਗਵਾਂਢੀ ਬੱਚੇ ਆਪਣੇ ਮਾਂ ਪਿਉ ਦੀ ਨਾਰਾਜ਼ਗੀ ਦੇ ਡਰ ਤੋਂ ਕਤਰਾ ਜਾਂਦੇ। ਪੰਡਿਤ ਦੇ ਦਿਲ ਵਿਚ ਸੂਲ ਚੁਭ ਜਾਂਦਾ......ਇਹ ਲੋਕ ਮਨੁੱਖ ਜਾਤੀ ਦੇ ਪਾਪ ਆਪਣੇ ਸਿਰ ਤੇ ਲੈਣ ਵਾਲੇ ਈਸਾ ਦੇ ਚੇਲੇ ਹਨ।

ਉਸ਼ਾ ਨੇ ਪਿਤਾ ਦੇ ਨਾਲ ਆਗਰੇ, ਜਬਲਪੁਰ ਜਾਂ ਲਾਹੌਰ ਜਾਣ ਵਿਚ ਵੀ ਨਾਂਹ ਕਰ ਦਿਤੀ ਸੀ। ਹੁਣ ਪੰਡਿਤ ਸੇਵਾਆਸ਼ਰਮ ਜਾਣਾ ਸਹਿ ਨਹੀਂ ਸਨ ਸਕਦੇ। ਆਖ਼ਰ ਮਜਬੂਰੀ ਮੰਨ ਲਿਆ—ਸੇਠ ਦੇ ਜਾਦੂ ਵਿਚ ਕੁਝ ਵੀ ਸੋਚਣ ਤੋਂ ਅਸਮਰਥ ਹੈ।

ਪੰਡਿਤ ਚਾਹੁੰਦੇ ਸਨ ਗਲੀ ਤੋਂ ਬਹੁਤ ਦੂਰ ਗੋਮਤੀ ਪਾਰ ਚਲੇ ਜਾਣ। ਇੰਨੀ ਦੂਰ ਕਿ ਉਨ੍ਹਾਂ ਨੂੰ ਗਲੀ ਦੀ ਹੋਂਦ ਤੇ ਗਲੀ ਨੂੰ ਉਨ੍ਹਾਂ ਦੀ ਹੋਂਦ ਦਾ ਪਤਾ ਹੀ ਨਾ ਲਗੇ। ਗਲੀ ਤੋਂ ਬਹੁਤ ਦੂਰ ਆਉਣ ਤੇ ਹੋਰ ਡਰ। ਪਦਮਾ ਅਤੇ ਸਦਾਨੰਦ ਲਾਲਬਾਗ ਸਕੂਲ ਵਿਚ ਪੜ੍ਹਦੇ ਸਨ। ਬੱਚਿਆਂ ਨੂੰ ਸਕੂਲ ਦੂਰ ਹੋ ਜਾਣ ਦੀ ਤਕਲੀਫ਼।

ਪੰਡਿਤ ਦੇ ਸਹਿਯੋਗੀ, ਕ੍ਰਿਸਚਿਅਨ ਕਾਲਜ ਵਿਚ ਫ਼ਾਰਸੀ ਦੇ ਅਧਿਆਪਕ ਮਹਿਬੂਬ ਹਸਨ ਵਹਦੀ ਨੇ ਖ਼ਬਰ ਦਿਤੀ। ਵਹਦੀ ਦੇ ਗਵਾਂਢ ਵਾਲਾਕਦਰ ਤੇ ਪਥਰੀ ਹਾਤੇ ਵਿਚ ਇਕ ਮਕਾਨ ਦਸ ਪੰਦਰਾਂ ਦਿਨ ਪਹਿਲਾਂ ਖ਼ਾਲੀ ਹੋ ਗਿਆ ਸੀ। ਪੰਡਿਤ ਨੂੰ ਵਹਦੀ ਦਾ ਸਾਥ ਪਸੰਦ ਸੀ। ਮਿਲਣਸਾਰ ਅਤੇ ਗੰਭੀਰ ਸਾਹਿਤਿਕ ਰੁਚੀ, ਆਧੁਨਿਕ ਰੁਝੇਵੇਂ। ਹਾਤੇ ਵਿਚ ਚਾਰ ਮਕਾਨ ਕੁਝ ਵਡੇ ਸਨ। ਦੋਹਾਂ ਵਿਚ ਹਿੰਦੂ, ਇਕ ਵਹਦੀ ਆਪ ਤੇ ਚੌਥੇ ਵਿਚ ਹੁਣ ਪੰਡਿਤ। ਬਾਕੀ ਛੋਟੇ ਮਕਾਨਾਂ ਵਿਚ ਕਾਰੀਗਰ, ਦਸਤਕਾਰ ਜਾਂ ਛੋਟੀਆਂ ਨੌਕਰੀਆਂ ਵਾਲੇ ਹਿੰਦੂ-ਮੁਸਲਮਾਨ। ਮਕਾਨ ਵਿਚ ਥਾਂ ਕੰਧਾਰੀਬਾਗ ਗਲੀ ਵਾਲੇ ਮਕਾਨ ਤੋਂ ਵੱਧ ਪਰ ਬਨਾਵਟ ਪਰਦੇਦਾਰ। ਚਾਰ ਕਮਰੇ ਤੇ ਸਾਹਮਣੇ ਕੰਧ ਦੀ ਵਲਗਣ ਵਿਚ ਛੋਟਾ ਵਿਹੜਾ। ਪੰਡਿਤ ਤੇ ਅਮਿਤ ਲਈ ਕਾਲਜ ਕੁਝ ਨੇੜੇ ਹੋ ਗਿਆ। ਬੱਚਿਆਂ ਲਈ ਵੀ ਸਕੂਲ ਖ਼ਾਸ ਦੂਰ

ਨਹੀਂ। ਕ੍ਰਿਸਮਿਸ ਦੀਆਂ ਛੁਟੀਆਂ ਵਿਚ ਪੰਡਿਤ ਨੇ ਨਵੇਂ ਮਕਾਨ ਦੀ ਸਫ਼ਾਈ ਸਫ਼ੈਦੀ ਕਰਵਾ ਕੇ ਘਰ ਬਦਲ ਲਿਆ। ਪੰਡਿਤ ਦੇ ਗਲੀ ਛੱਡਣ ਤੇ ਸਿਰਫ਼ ਮਿਸਟਰ ਸਿੰਘ, ਮਾਸਟਰ ਯਾਕੂਬ ਨੇ ਉਦਾਸੀ ਜ਼ਾਹਿਰ ਕੀਤੀ। ਮਿਸਿਜ਼ ਸਿੰਘ ਨੇ ਨਹੀਂ।

ਖ਼ਬਰ ਨਾਲ ਸ਼ਹਿਰ ਦੇ ਪੂਰੇ ਈਸਾਈ ਸਮਾਜ ਵਿਚ ਸਨਸਨੀ ਫੈਲ ਗਈ। ਕ੍ਰਿਸਚਿਅਨ ਸਕੂਲ ਕਾਲਿਜ ਵਿਚ ਬਹੁਤੇ ਅਧਿਆਪਕ ਈਸਾਈ। ਕਾਲਿਜ ਦੇ ਪ੍ਰਬੰਧਕਾ ਵਿਚ ਵੀ ਅਸੰਤੋਸ਼ ਦਾ ਡਰ। ਪੰਡਿਤ ਨੂੰ ਅੰਗਰੇਜ਼ ਪ੍ਰਿੰਸੀਪਲ ਮਿਸਟਰ ਬਾਰਨੈਟ ਦਾ ਸੁਨੇਹਾ ਦਫ਼ਤਰ ਵਿਚ ਮਿਲਿਆ।

ਪੰਡਿਤ ਨੇ ਸਾਰੀ ਗੱਲ ਸਪੱਸ਼ਟ ਕਰ ਦਿਤੀ : ਯੂਨੀਵਰਸਿਟੀ ਵਿਚ ਵਾਤਾਵਰਣ ਵਿਚ ਨਵੇਂ ਖ਼ਿਆਲਾਂ ਦਾ ਅਸਰ। ਵਿਚਾਰਾਂ ਦਾ ਇਕੋ ਜਿਹਾ ਹੋਣਾ, ਇਸ ਉਮਰ ਵਿਚ ਖਿਚ ਹੋ ਗਈ। ਕੁੜੀ ਬਾਲਗ ਹੈ। ਪੂਰੀ ਕੋਸ਼ਿਸ਼ ਨਾਲ ਸਮਝਾਉਣ ਦੇ ਬਾਅਦ ਉਹ ਮਜਬੂਰ।

ਮਿਸਟਰ ਬਾਰਨੈਟ ਨੇ ਗੁੱਸੇ ਦੀ ਥਾਂ ਹਮਦਰਦੀ ਪ੍ਰਗਟ ਕੀਤੀ : ਜਵਾਨੀ ਦੇ ਸ਼ੁਰੂ ਵਿਚ, ਵਿਦਰੋਹੀ ਵਿਚਾਰਾਂ ਦਾ ਜਾਣੂ। ਅੱਲਹੜ ਉਮਰ ਦੀ ਮਸਤੀ ਭਰੀ ਖਿੱਚ। ਸਭ ਮਜਬੂਰ। ਵਿਚਾਰਾਂ ਦੇ ਵਿਦਰੋਹ ਦੀ ਸਮੱਸਿਆ ਕਿਸ ਦੇਸ਼ ਵਿਚ ਨਹੀਂ ? ਦਸਿਆ ਉਨ੍ਹਾਂ ਦਾ ਆਪਣਾ ਵੱਡਾ ਪੁਤਰ ਕਮਿਊਨਿਸਟ ਹੈ। ਵਿਗਿਆਨ ਦੀ ਸਿਖਿਆ ਨੂੰ ਚੰਚਲ ਦ੍ਰਿਸ਼ਟੀਕੋਣ ਤੋਂ ਦੇਖਣ ਦਾ ਇਹੀ ਨਤੀਜਾ। ਇਸ ਦਾ ਇਲਾਜ ਦਬਾਉਣਾ ਨਹੀਂ, ਵਿਸ਼ਵਾਸ ਭਰੇ ਤਰਕ ਦੀ ਪ੍ਰੇਰਣਾ ਹੀ ਕਰ ਸਕਦੀ ਹੈ।

... — —

ਰਤਨਲਾਲ ਸੇਠ ਬੈਠਕ ਵਿਚ ਮਸਨਦ ਤੇ ਹੁੱਕਾ ਗੁੜਗੁੜਾਂਦੇ ਮਾਸਟਰ ਜੀ ਨਾਲ ਗੱਲਾਂ ਕਰ ਰਹੇ ਸਨ।

"ਬੰਦੇ ਮਾਤਰਮ !" ਡਿਉਢੀ ਤੋਂ ਹਰੀ ਭਈਆ ਦੇ ਆਉਣ ਦੀ ਖ਼ਬਰ।

"ਆਉ ! ਆਉ ਭਈਆ' ਸੇਠ ਜੀ ਸਨੇਹ ਨਾਲ ਸਵਾਗਤ ਕੀਤਾ !

"ਕਾਕਾ ਪੈਰੀਂ ਪੈਣਾ।" ਹਰੀ ਭਈਆ ਸੇਠ ਜੀ ਲਈ ਆਦਰ ਤੇ ਅਪਣੱਤ ਦਸਣ ਲਈ ਉਨ੍ਹਾਂ ਨਾਲ ਖਤਰੀਆਂ ਦੀ ਬੋਲੀ ਵਿਚ ਗੱਲ ਕਰਦੇ ਸਨ।

"ਜੀਉ ਭਈਏ ! ਤੇਰਾ ਦਰਸ਼ਨ ਸ਼ੁਭ......ਤੇਰੇ ਬੋਲ ਸ਼ੁਭ......ਕਵ੍ਹੋ।" ਸੇਠ ਜੀ ਖ਼ੁਸ਼ ਗਦ ਗਦ।

ਹਰੀ ਭਈਆ ਨੇ ਅਮਰ ਦੇ ਗੁਣਾਂ ਦੀ ਪ੍ਰਸ਼ੰਸਾ ਕਰ ਕੇ ਕਿਹਾ, "ਕਾਕਾ ਜੀ, ਵਿਆਹ ਅਮਰ ਭਈਏ ਦਾ ਹੋਣਾ ਚਾਹੀਦਾ ਹੈ, ਪਰ ਕੁੜੀ ਵਿਚ ਉਹੋ ਜਿਹੇ ਗੁਣ ਹੋਣੇ ਚਾਹੀਦੇ ਹਨ। ਤਾਂ ਹੀ ਬੇਟੇ ਬਹੂ ਦਾ ਜੀਵਨ ਸਫ਼ਲ ਹੋਏਗਾ, ਅਤੇ ਸਾਨੂੰ ਤੁਹਾਨੂੰ ਸੰਤੋਸ਼। ਅਮਰ ਤੇ ਅਜੇ ਮੰਨਦੇ ਨਹੀਂ ਸਨ, ਪਰ ਭਗਵਾਨ ਦੀ ਮਰਜ਼ੀ, ਮੌਕਾ ਬਣਾ ਦਿਤਾ।"

ਸੇਠ ਜੀ ਦੀਆਂ ਵਾਛਾਂ ਖਿੜ ਗਈਆਂ। "ਭਈਏ, ਕਿਸ ਦੀ ਧੀ, ਕਿਥੋਂ ਸੁਨੇਹਾ ?"

ਹਰੀ ਭਈਆ ਨੇ ਕ੍ਰਿਸਚਿਅਨ ਕਾਲਿਜ ਦੇ ਆਦਰਯੋਗ ਵਿਦਵਾਨ ਪ੍ਰੋਫ਼ੈਸਰ ਧਰਮਾਨੰਦ ਪੰਡਿਤ ਦੀ ਪ੍ਰਸ਼ੰਸਾ ਕੀਤੀ। "ਪੰਡਿਤ ਜੀ ਦੀ ਲਾਇਕ ਰੂਪਵਤੀ ਕੁੜੀ ਯੂਨੀਵਰਸਿਟੀ ਵਿਚ ਪੰਦਰਵੀਂ ਜਮਾਤ ਵਿਚ ਪੜ੍ਹਦੀ ਏ।"

"ਪੰਡਿਤ ਤੇ ਬ੍ਰਾਹਮਣ ਹੋਏ।" ਸੇਠ ਜੀ ਨੇ ਟੋਕਿਆ। ਚਿਹਰੇ ਤੇ ਮੁਸਕਰਾਹਟ ਦੀ ਥਾਵੇਂ ਹੈਰਾਨੀ।

"ਸਾਡਾ ਅਮਰ ਕੋਈ ਘਟ ਬ੍ਰਾਹਮਣ।" ਮਾਸਟਰ ਜੀ ਚਣੌਤੀ ਨਾਲ ਬੋਲੇ, "ਬ੍ਰਾਹਮਣ ਦਾ ਕਰਮ ਕਰੇ, ਉਹੀ ਬ੍ਰਾਹਮਣ। ਸੇਠ ਜੀ, ਪੁਰਾਣੇ ਸੰਸਕਾਰ ਛੱਡੋ।"

"ਕੀ ਕਹਿ ਰਹੇ ਹੋ?" ਸੇਠ ਜੀ ਹੋਰ ਹੈਰਾਨ।

"ਸੁਣ ਲਵੋ।" ਹਰੀ ਭਈਆ ਦਾ ਲਹਿਜਾ ਸ਼ਾਂਤ, "ਕਰਮ ਅਤੇ ਖ਼ਾਨਦਾਨ ਦੇ ਬ੍ਰਾਹਮਣ ਪਰ ਧਰਮਾਨੰਦ ਪੰਡਿਤ ਈਸਾਈ ਹਨ।"

"ਕੀ?" ਸੇਠ ਜੀ ਦਾ ਗਲਾ ਆਵੇਗ ਵਿਚ ਭਰ ਆਇਆ, ਤੀਊੜੀਆਂ ਹੋਰ ਡੂੰਘੀਆਂ।

"ਸੁਣ ਲਉ।" ਹਰੀ ਭਈਆ ਨੇ ਹੱਥ ਸੇਠ ਜੀ ਦੇ ਪੈਰਾਂ ਤੇ ਰਖੇ, "ਇਸ ਵਿਚ ਕਸੂਰ ਅਪਰਾਧ ਸਮਝੋ ਤੇ ਮੇਰਾ। ਜੋ ਤੈਅ ਕੀਤਾ। ਤੁਹਾਨੂੰ ਕਾਕਾ ਤੇ ਅਮਰ ਨੂੰ ਛੋਟਾ ਭਰਾ, ਮੰਨ ਕੇ। ਮੇਰੀ ਸਮਝ ਵਿਚ ਜੇ ਕੋਈ ਕੁੜੀ ਅਮਰ ਦੇ ਲਾਇਕ ਹੈ ਤੇ ਬਸ ਇਹੀ। ਮੈਂ ਸੁਣੀ ਸੁਣਾਈ ਨਹੀਂ, ਆਪ ਵੇਖੀ ਪਰਖੀ ਕਹਿ ਰਿਹਾ ਹਾਂ। ਤੁਹਾਡੇ ਕੋਲੋਂ ਕੁਝ ਲੁਕਾਅ ਨਹੀਂ। ਕੁੜੀ ਕਈ ਦਿਨਾਂ ਤੋਂ ਮੇਰੇ ਘਰ ਹੈ।"

ਗੁੱਸੇ ਨਾਲ ਸੇਠ ਜੀ ਦੀ ਗਰਦਨ ਘੁੰਮ ਗਈ।

"ਸੁਣੋ ਕਾਕਾ ਜੀ", ਹਰੀ ਭਈਆ ਬੋਲੇ, "ਅਮਰ ਵਿਆਹ ਕਰੇਗਾ ਤੇ ਉਸੇ ਕੁੜੀ ਨਾਲ। ਸਾਫ਼ ਗੱਲ ਕਿ ਦੋਹਾਂ ਵਿਚ ਕੌਲ ਕਰਾਰ ਹੋ ਗਏ। ਅਮਰ ਕੌਲ ਤੋਂ ਮੁੜਨ ਵਾਲਾ ਨਹੀਂ। ਜੇ ਮੁੜ ਜਾਏ ਤਾਂ ਤੁਹਾਡਾ ਪੁਤਰ ਨਹੀਂ, ਮੇਰਾ ਭਰਾ ਨਹੀਂ।"

ਸੇਠ ਜੀ ਗੁਸੇ ਦੀ ਫੁੰਕਾਰ ਵਿਚ ਮੂੰਹ ਫੇਰ ਲਿਆ।

"ਉਸ ਕੁੜੀ ਤੋਂ ਚੰਗੀ ਅਤੇ ਸੇਵਾ ਕਰਨ ਵਾਲੀ ਨੂੰਹ ਹੋਰ ਮੁਸ਼ਕਲ। ਐਮ. ਏ. ਵਿਚ ਪੜ੍ਹਦੀ ਹੈ।" ਆਪਣੇ ਪੱਖ ਦੀ ਪੁਸ਼ਟੀ ਲਈ ਮਾਸਟਰ ਜੀ ਵਲ ਵੇਖਿਆ, "ਭੂਸ਼ਣ ਦੀ ਮਾਂ ਨੂੰ ਬਰਤਨ ਮਾਂਜਦਿਆਂ ਵੇਖੇ ਤੇ ਕਹਿੰਦੀ ਹੈ, ਇਹ ਮੈਨੂੰ ਕਰਨ ਦਿਉ। ਵਿਹੜਾ ਸਾਫ਼ ਕਰਦੀ ਗੌਰੀ ਦੇ ਹਥੋਂ ਝਾੜੂ ਲੈ ਲਿਆ—ਜੀਜੀ, ਇਹ ਮੈਂ ਕਰਾਂਗੀ।"

"ਵਾਹ ਵਾਹ!!" ਸਰਾਹੁਨਾ ਵਿਚ ਮਾਸਟਰ ਜੀ ਦੀਆਂ ਵਾਛਾਂ ਫੈਲ ਗਈਆਂ, "ਇਹ ਨੇ ਅਸਲੀ ਸੁਲੱਖਣੀ ਆਰੀਆ ਕੰਨਿਆ ਦੇ ਲੱਛਣ, ਉਚੇ ਖ਼ਾਨਦਾਨ ਦੀ ਨੂੰਹ ਹੋਣ ਦੇ ਕਾਬਿਲ। ਈਸਾਈ ਕ੍ਰਿਸਚਿਅਨਾਂ ਦਾ ਕੀ, ਬ੍ਰਾਹਮਣਾਂ ਦਾ ਖ਼ੂਨ। ਹਵਨ ਤੇ ਬਹਿ ਕੇ ਗਾਇਤਰੀ ਮੰਤਰ ਨਾਲ ਆਚਮਨ ਕੀਤਾ ਤੇ ਸ਼ੁਧ ਹੋ ਗਈ।"

"ਨਹੀਂ, ਨਹੀਂ, ਇਹ ਕੁਝ ਨਹੀਂ।" ਸੇਠ ਜੀ ਨੇ ਇਨਕਾਰ ਵਿਚ ਹੱਥ ਹਿਲਾਇਆ, "ਭਈਏ, ਅਸੀਂ ਨਹੀਂ ਸਾਂ ਜਾਣਦੇ, ਸਾਡੀ ਕੁਲ ਦੀ ਬੇੜੀ ਵਿਚ ਤੂੰ ਹੀ ਛੇਦ ਕਰਨ ਦੀ ਕੋਸ਼ਿਸ਼ ਕਰੇਂਗਾ।"

"ਕਾਕਾ ਜੀ", ਹਰੀ ਭਈਆ ਨੇ ਫਿਰ ਸੇਠ ਜੀ ਦੇ ਪੈਰਾਂ ਤੇ ਹੱਥ ਰਖ਼ ਦਿਤਾ, "ਮੈਂ ਤੁਹਾਡਾ। ਮੇਰਾ ਕਸੂਰ ਵੇਖੋ ਤੇ ਜੁਤੀਆਂ ਮਾਰ ਲਉ। ਮੈਂ ਸਿਰ ਬਚਾਉਣ ਲਈ ਹੱਥ ਚੁਕਾਂ ਤਾਂ ਗਾਂਧੀ ਜੀ ਦਾ ਚੇਲਾ ਹਰੀਕ੍ਰਿਸ਼ਣ ਨਹੀਂ। ਪਰ ਕਾਕਾ ਜੀ, ਜੁਤੀਆਂ ਖਾ ਕੇ ਵੀ ਕਹਾਂਗਾ, ਆਪਣੀ ਸਮਝ ਨਾਲ ਤੁਹਾਡੇ-ਅਮਰ ਦੇ ਭਲੇ ਦੀ ਅਤੇ ਸੱਚ-ਨਿਆਂ ਦੀ ਗੱਲ।"

"ਇਹ ਕਿਥੋਂ ਦਾ ਸੱਚ-ਨਿਆਂ ਕਿ ਤੂੰ ਕਿਸੇ ਦੇ ਕੁਲ-ਬੰਸ ਵਿਚ ਕਲੰਕ ਲਾਏਂ ! ਅਮਰ ਨੂੰ ਕਹਿ ਦੇ ਸਾਫ਼ ਸਾਫ਼, ਮੇਰੇ ਜਿਊਂਦੇ ਜੀ ਇਹ ਨਹੀਂ ਹੋ ਸਕਦਾ। ਇਹ ਕਰਨਾ ਹੈ ਤਾਂ ਮੈਨੂੰ ਪਹਿਲਾਂ ਭੋਸਾਂ ਕੁੰਡ (ਮਰਘਟ) ਪਹੁੰਚਾ ਦੇ। ਈਸੈਣ ਨਾਲ ਵਿਆਹ ਕਰ ਬੇਜਾਤ ਹੋ ਜਾਏਗਾ ਤੇ ਮੇਰੀ ਮਿੱਟੀ ਨੂੰ ਹੱਥ ਨਹੀਂ ਲਾ ਸਕੇਂਗਾ......।" ਸੇਠ ਜੀ ਗੁੱਸੇ ਵਿਚ ਥਥਲਾ ਗਏ।

ਹਰੀ ਭਈਆ ਨੇ ਮੱਥਾ ਸੇਠ ਜੀ ਦੇ ਪੈਰਾਂ ਤੇ ਟਿਕਾ ਦਿਤਾ, "ਕਾਕਾ ਜੀ, ਅਮਰ ਨਿਰਦੋਸ਼ ਹੈ, ਸੱਚਾ ਹੈ, ਉਹਨੂੰ ਆਸ਼ੀਰਵਾਦ ਦਿਉ।"

"ਮੈਂ ਕਹਿ ਦਿਤਾ......।" ਸੇਠ ਜੀ ਗੱਲ ਪੂਰੀ ਨਾ ਕਰ ਸਕੇ, ਮੂੰਹ ਫੇਰ ਲਿਆ।

ਹਰੀ ਭਈਆ ਨੇ ਸਿਵਲ ਮੈਰੀਜ ਕਾਨੂੰਨ ਬਾਰੇ ਪ੍ਰਮਾਣੀਕ ਜਾਣਕਾਰੀ ਲਈ ਵਕੀਲ ਕੋਹਲੀ ਤੋਂ ਰਾਇ ਲਈ ਸੀ। ਕੋਹਲੀ ਨੂੰ ਸਾਰੀ ਗੱਲ ਦਸ ਕੇ ਮਦਦ ਲਈ ਬੇਨਤੀ ਵੀ ਕੀਤੀ। ਸੇਠ ਜੀ ਤੇ ਕੋਹਲੀ ਦਾ ਪ੍ਰਭਾਵ ਜਾਣਦੇ ਸਨ। ਕੋਹਲੀ ਤੋਂ ਖੁਲ੍ਹੇ ਵਿਚਾਰਾਂ ਦੀ ਆਸ। ਕੋਹਲੀ ਨੇ ਸਲਾਹ ਦਿਤੀ, "ਪਹਿਲਾਂ ਤੂੰ ਗੱਲ ਕਰ, ਵੇਖੋ ਕੀ ਕਹਿੰਦੇ ਹਨ। ਮੈਨੂੰ ਦਸ ਦੇਣਾ।"

ਸ਼ਾਮੀਂ ਕੋਹਲੀ ਸੇਠ ਜੀ ਦੇ ਘਰ ਪਹੁੰਚੇ, ਤਾਂ ਹਰੀਆ ਨੂੰ ਆਵਾਜ਼ ਮਾਰੀ, "ਚਿਲਮ ਤੇ ਜਾਮਾ ਮਹਿਬੂਬ ਦੇ ਖ਼ਮੀਰੇ ਦੀ।"

"ਰਤਨਲਾਲ ਭਾਈ, ਤੂੰ ਫ਼ਜ਼ੂਲ ਉਦਾਸ।" ਕੋਹਲੀ ਨੇ ਸਿੱਧੀ ਗੱਲ ਛੇੜ ਦਿਤੀ, "ਮੈਂ ਹਰੀਕ੍ਰਿਸ਼ਣ ਤੇ ਮਾਸਟਰ ਕੋਲੋਂ ਸਭ ਸੁਣ ਲਿਆ ਹੈ। ਅਸੀਂ ਲੋਕ ਆਪਣੇ ਪੁਤਰਾਂ ਧੀਆਂ ਦੇ ਖ਼ਿਆਲ ਅਤੇ ਪਸੰਦ ਆਪਣੇ ਜ਼ਮਾਨੇ ਨਾਲ ਨਹੀਂ ਤੋਲ ਸਕਦੇ। ਸਾਡੇ ਵਿਆਹ ਜਦੋਂ ਹੋਏ, ਉਦੋਂ ਗੰਦਵੜੀ ਜਿਹੀ ਬਹੂ ਨਾਲ ਗੰਢ ਚਤਰਾਵਾ ਹੋ ਗਿਆ ਸੀ। ਸਾਡੇ ਮੁੰਡੇ ਅਜਿਹੀ ਗੱਲ ਕਿਵੇਂ ਮੰਨ ਲੈਣਗੇ।"

"ਰਤਨਲਾਲ ਭਾਈ, ਆਪਸ ਦੀਆਂ ਗੱਲਾਂ ਵਿਚ ਬਹਿਸ ਨਹੀਂ ਚਲਦੀ। ਕਹੇ ਤਾਂ ਮੈਂ ਦਸ ਦਲੀਲਾਂ ਦਿਆਂ, ਅਮਰ ਠੀਕ ਕਰ ਰਿਹਾ ਹੈ। ਅਸੀਂ ਜਾਤ ਬਰਾਦਰੀ ਦਾ ਮੂੰਹ ਦੇਖੀਏ, ਕਿ ਆਪਣੇ ਮੁੰਡਿਆਂ ਦਾ ਭਲਾ ਅਤੇ ਸੁਖ ਸੰਤੋਸ਼ ਵੇਖੀਏ। ਸੋਚ : ਅਜ ਤੋਂ ਤੀਹ ਸਾਲ ਪਹਿਲਾਂ ਦੀਆਂ ਗੱਲਾਂ। ਕੌਣ ਜਾਣੇ ਵੀਹ ਸਾਲ ਬਾਅਦ ਕੀ ਹੋਏਗਾ ?" ਆਵਾਜ਼ ਰਤਾ ਨੀਵੀਂ ਕਰ ਲਈ, "ਤੈਨੂੰ ਦਸਿਆ ਨਹੀਂ, ਡੇਢ ਸਾਲ ਪਹਿਲਾਂ ਮੈਂ ਅਤੇ ਨਰਿੰਦਰ ਦੀ ਮਾਂ ਹਫ਼ਤੇ ਲਈ ਦਿੱਲੀ ਗਏ ਸਾਂ ਨਾ। ਸਾਡੀ ਮੀਰਾ ਹੈ। ਪੰਜ ਵਰ੍ਹੇ ਪਹਿਲਾਂ, ਅਜੇ ਪੜ੍ਹ ਹੀ ਰਹੀ ਸੀ ਤਾਂ ਦਿੱਲੀ ਵਿਚ ਹੀ ਇਕ ਬੈਰਿਸਟਰ ਸਰੀਨ ਹਨ, ਉਨ੍ਹਾਂ ਨੇ ਮੀਰਾ ਨੂੰ ਆਪਣੇ ਪੁੱਤਰ ਲਈ ਮੰਗ ਲਿਆ। ਦੋਹਾਂ ਘਰਾਂ ਦਾ ਮਿਲਣਾ ਜੁਲਣਾ ਸੀ। ਜਯਾ ਨੇ ਮੀਰਾ ਨਾਲ ਗੱਲ ਕੀਤੀ। ਉਹਨੇ ਮਾਂ ਨੂੰ ਸਾਫ਼ ਕਹਿ ਦਿਤਾ, ਮੈਂ ਸਰੀਨ ਦੇ ਘਰ ਵਿਆਹ ਨਹੀਂ ਕਰਨਾ। ਕਰਨਾ ਹੈ ਤਾਂ—ਦਸ ਦਿਤਾ—ਦਿੱਲੀ ਦੇ ਮਾਥੁਰ ਹਨ, ਉਨ੍ਹਾਂ ਦਾ ਮੁੰਡਾ ਕਾਲਿਜ ਵਿਚ ਪ੍ਰੋਫ਼ੈਸਰ ਹੈ।"

"ਸਰੀਨ ਨੂੰ ਵੇਖੋ। ਬੈਰਿਸਟਰ ਨੇ, ਪਰ ਝਗੜਨ ਲਗੇ, ਇਹ ਕਿਵੇਂ ਹੋ ਸਕਦਾ ਹੈ। ਇਸ ਵਿਚ ਸਾਡੀ ਹੇਠੀ ਹੈ। ਮੈਂ ਤੇ ਜਵਾਈ ਦੇਵਰਾਜ ਦੀ ਤਾਰੀਫ਼ ਕਰਾਂਗਾ। ਉਹਨੇ ਕਿਹਾ, ਤੁਹਾਡੇ ਕਹਿਣ ਤੇ ਮੈਂ ਹਾਂ ਕਰ ਦਿਤੀ ਸੀ। ਉਦੋਂ ਕੁੜੀ ਛੋਟੀ ਸੀ। ਹੁਣ ਕੁੜੀ ਕਾਨੂੰਨਨ ਬਾਲ਼ਗ। ਉਹਦਾ ਦਿਲ ਨਹੀਂ ਤੇ ਅਸੀਂ ਜ਼ਬਰਦਸਤੀ ਨਹੀਂ ਕਰ ਸਕਦੇ। ਸਾਡਾ ਫ਼ਰਜ਼

ਮੁੰਡਿਆਂ ਕੁੜੀਆਂ ਨੂੰ ਆਪਣਾ ਰਾਹ ਢੂੰਡਣ ਲਾਇਕ ਬਣਾ ਦੇਣਾ ਹੈ।......ਰਤਨਲਾਲ ਭਾਈ, ਹੁਣ ਉਹ ਜ਼ਮਾਨਾ ਨਹੀਂ ਰਿਹਾ। ਹਾਂ, ਅਜੇ ਨੌਂ ਦਸ ਮਹੀਨੇ ਪਹਿਲਾਂ ਗੋਵਿੰਦ ਅਰੋੜਾ ਦਾ ਮੁੰਡਾ ਹੈ ਨਾਂ ਗੋਪਾਲ, ਐਮ. ਏ. ਪਾਸ, ਕਾਂਗਰਸ ਵਾਂਗਰਸ ਦਾ ਕੰਮ ਵੀ ਕਰਦਾ ਹੈ। ਉਹਨੇ ਬੀ. ਏ. ਪਾਸ ਬ੍ਰਾਹਮਣ ਕੁੜੀ ਨਾਲ ਵਿਆਹ ਕਰ ਲਿਆ। ਅਰੋੜੇ ਅਤੇ ਬ੍ਰਾਹਮਣ ਦੋਵੇਂ ਨਾਰਾਜ਼ : ਅਸੀਂ ਬਰਾਦਰੀ ਤੋਂ ਛੇਕ ਦਿਆਂਗੇ। ਗਣੇਸ਼ਗੰਜ ਵਾਲੇ ਬ੍ਰਾਹਮਣ ਤਿਵਾਰੀ ਜੀ ਖੜੇ ਹੋ ਗਏ : ਕੌਣ ਹੈ ਬਰਾਦਰੀ ਤੋਂ ਛੇਕਣ ਵਾਲਾ। ਸਭ ਹਿੰਦੂ ਇਕ। ਅਸੀਂ ਉਨ੍ਹਾਂ ਦੇ ਘਰ ਖਾਵਾਂਗੇ। ਜਿਸ ਵਿਚ ਦਮ ਹੈ ਛੇਕੇ ਮੈਨੂੰ ਬਰਾਦਰੀ ਤੋਂ......।"

ਕੋਹਲੀ ਦੋ ਸ਼ਾਮਾਂ ਸਮਝਾਂਦਾ ਰਿਹਾ। ਸੇਠ ਜੀ ਨੂੰ ਧਰਮ ਅਤੇ ਬਰਾਦਰੀ ਦੀ ਪਰੰਪਰਾ ਦਾ ਉਲੰਘਣ ਕਿਸੇ ਤਰ੍ਹਾਂ ਵੀ ਸਵੀਕਾਰ ਨਹੀਂ ਸੀ। ਕੋਹਲੀ ਤੀਜੇ ਦਿਨ ਆਏ ਤਾਂ ਆਵਾਜ਼ ਨੀਵੀਂ ਕਰਕੇ ਬੋਲੇ, "ਅਸੀਂ ਜਦ ਇਸ ਉਮਰ ਦੇ ਸਾਂ, ਉਦੋਂ ਦਾ ਯਾਦ ਕਰੋ। ਤੁਹਾਡੀ ਮੈਂ, ਮੇਰੀ ਤੁਸੀਂ ਕੁਝ ਤੇ ਜਾਣਦੇ ਹੀ ਹੋ। ਘਰ ਵਿਚ ਵਹੁਟੀਆਂ, ਬਾਲ ਬੱਚੇ ਪਰ ਉਸ ਨਾਲ ਮਨ ਭਰ ਜਾਦਾ ਸੀ ਕੀ ? ਤੁਸੀਂ ਵਿਆਹ ਕਰ ਦਿਉਗੇ ਇਹ ਤੇ ਹੋਈ ਵੱਖਰੀ ਗੱਲ, ਪਰ ਜਿਥੇ ਇਨਸਾਨ ਦਾ ਦਿਲ ਲੱਗ ਗਿਆ, ਉਹਨੂੰ ਭੁਲ ਜਾਏਗਾ ? ਇਕ ਘਰਵਾਲੀ, ਇਕ ਮਾਸ਼ੂਕਾ, ਉਹ ਜ਼ਮਾਨੇ ਲਦ ਗਏ ਰਤਨ ਭਾਈ। ਬਿਹਤਰ ਜਿਥੇ ਦਿਲ ਰਮ ਗਿਆ ਉਹੀ ਘਰਵਾਲੀ।

ਸੇਠ ਜੀ ਹੋਰ ਉਦਾਸ, "ਵਕੀਲ ਭਾਈ ਬਹਿਕੀਆਂ ਬਹਿਕੀਆਂ ਗੱਲਾਂ ਨਾ ਕਰ। ਕਾਇਦਾ ਇਹੀ ਕਿ ਇਸ਼ਕ ਮੌਜ ਮਸਤੀ ਇਕ ਪਾਸੇ, ਘਰ ਗ੍ਰਿਹਸਤੀ ਆਪਣੀ ਥਾਵੇਂ। ਇਸ਼ਕ ਤਫ਼ਰੀਹ ਦੀ ਖ਼ਾਤਰ ਕੋਈ ਆਪਣਾ ਖ਼ਾਨਦਾਨ ਤੇ ਨਹੀਂ ਡੋਬ ਛਡੇਗਾ।"

"ਰਤਨ ਭਾਈ, ਇਹੀ ਤੇ ਸਮਝ ਦਾ ਫ਼ਰਕ।" ਕੋਹਲੀ ਨੇ ਫਿਰ ਕਿਹਾ, "ਜਿਸ ਨੂੰ ਤੁਸੀਂ ਤਫ਼ਰੀਹ ਕਹਿੰਦੇ ਹੋ, ਸਾਡੇ ਮੁੰਡੇ ਉਹਨੂੰ ਪਵਿੱਤਰ ਪ੍ਰੇਮ, ਈਮਾਨਦਾਰੀ ਅਤੇ ਫ਼ਰਜ਼ ਕਹਿਣ ਲੱਗ ਪਏ।"

"ਅਮਾਂ, ਉਸ ਗੱਲ ਵਿਚ ਕੀ ਪਵਿੱਤਰ ?" ਸੇਠ ਜੀ ਹੋਰ ਭੜਕੇ, "ਪਵਿੱਤਰ ਤੇ ਕੁਲ ਗੋਤਰ ਦੀ ਵਿਆਹੀ ਪਤਨੀ, ਜਿਸ ਤੋਂ ਆਪਣਾ ਨਾਂ ਲੈਣ ਵਾਲਾ ਵਾਰਸ ਪੈਦਾ ਹੋਏ।"

ਕੋਹਲੀ ਨੇ ਅਖ਼ੀਰਲਾ ਬਾਣ ਛੱਡਿਆ, "ਰਤਨ ਭਾਈ ਦੇਖ ਲਉ, ਨਰਿੰਦਰ ਇਸੇ ਗੱਲ ਤੋਂ ਚਿੜ ਕੇ ਘਰ ਤੋਂ ਵਖ ਰਹਿਣ ਲੱਗ ਪਿਆ। ਤੁਸੀਂ ਅੰਗਰੇਜ਼ਾਂ ਦੇ ਬਾਦਸ਼ਾਹ ਐਡਵਰਡ ਦਾ ਕਿੱਸਾ ਭੁੱਲ ਗਏ ? ਦੋ ਹੀ ਸਾਲ ਪਹਿਲਾਂ ਦੀ ਤਾਂ ਗੱਲ। ਇੰਨੀ ਵੱਡੀ ਸਲਤਨਤ ਕਿ ਸੂਰਜ ਵੀ ਨਾ ਡੁਬੇ। ਜਨਾਨੀ ਨੂੰ ਦਿਤੇ ਕੌਲ ਦੀ ਖ਼ਾਤਰ ਸਲਤਨਤ ਨੂੰ ਲੱਤ ਮਾਰ ਗਿਆ। ਭਈਆ, ਇਹ ਜ਼ਮਾਨਾ ਦੂਜਾ।"

ਕੋਹਲੀ ਦੀ ਇਹ ਗੱਲ ਸੇਠ ਜੀ ਨੂੰ ਡਾਢੀ ਲੱਗ ਗਈ।

ਹਰੀਕ੍ਰਿਸ਼ਣ ਭਈਆ ਦੇ ਸੁਝਾਅ ਤੇ ਅਮਰ ਛੇ ਦਿਨ ਘਰ ਨਾ ਗਿਆ। ਇਸ ਦੌਰਾਨ ਹਰੀ ਭਈਆ ਤੇ ਕੋਹਲੀ ਸੇਠ ਜੀ ਨਾਲ ਗੱਲ ਕਰ ਚੁਕੇ ਸਨ। ਸੇਠ ਜੀ ਦਾ ਗੁੱਸਾ ਕੁਝ ਹਰਨ, ਕੁਝ ਨਿਰਾਸ਼ਾ ਨਾਲ ਪਤਲਾ ਪੈ ਗਿਆ ਸੀ। ਦੋ ਦਿਨ ਤੋਂ ਸੋਚ ਰਹੇ ਸਨ : ਸਾਡਾ ਕੀ, ਪਕੇ ਫਲ, ਕਦੋਂ ਟਪਕ ਪਈਏ। ਸਾਡੇ ਬਾਅਦ ਕੀ ਹੋਏਗਾ ? ਅਮਰ ਸਾਡੇ ਅੱਖਾਂ ਬੰਦ ਹੋਣ ਤੇ ਕੁਝ ਕਰਦਾ, ਮੈਨੂੰ ਕੀ ਪਤਾ ਲਗਦਾ, ਮੈਂ ਕੀ ਕਰ ਲੈਂਦਾ ? ਆਪਣੀ ਇੱਜ਼ਤ

ਸੰਭਾਲਣਾ ਉਹਦਾ ਕੰਮ। ਭਗਵਾਨ ਜਿਸਨੂੰ ਜਿਹੀ ਸਮਝ ਦੇਏ। ਹਰੀਕ੍ਰਿਸ਼ਣ ਅਤੇ ਕੋਹਲੀ ਕਹਿੰਦੇ ਨੇ, ਮੈਂ ਗ਼ਲਤੀ ਤੇ ਉਹ ਠੀਕ।......ਸੇਠ ਜੀ ਨੂੰ ਸਭ ਤੋਂ ਵਧ ਹਰਾਇਆ ਪੁਰਾਣੀ ਯਾਦ ਨੇ......ਅਜਿਹੇ ਮੁਆਮਲੇ ਵਿਚ ਆਦਮੀ ਦੀ ਜ਼ਿੱਦ ਬੁਰੀ ਹੁੰਦੀ ਹੈ। ਭਤੀਜੇ ਹਰੀ ਲਾਲ-ਕਿਸਨ ਲਾਲ ਕਮੀਨੇ ਸਨ। ਨਖ਼ਾਸ ਵਾਲਾ ਮਕਾਨ ਇਨਸ਼ਾ ਲਈ ਰਜਿਸਟਰੀ ਕਰਾਉਣ ਤੇ ਉਨ੍ਹਾਂ ਨੇ ਤੂਫ਼ਾਨ ਖੜਾ ਕੀਤਾ ਤਾਂ ਮੈਂ ਵੀ ਕਾਰੋਬਾਰ ਦਾ ਬਟਵਾਰਾ ਕਰਕੇ ਹੀ ਦਮ ਲਿਆ। ਉਸ ਵਕਤ ਵਡੇ ਭਈਆ ਹੁੰਦੇ, ਮੇਰੇ ਉਸ ਕੰਮ ਤੇ ਇਤਰਾਜ਼ ਕਰਦੇ ਤਾਂ ਮੈਂ ਜ਼ਰੂਰ ਅੜ ਗਿਆ ਹੁੰਦਾ—ਮੇਰਾ ਹਿੱਸਾ ਵੰਡ ਦਿਉ। ਉਹ ਤੇ ਇਨਸ਼ਾ ਹੀ ਜਨਾਨੀ ਹੋਰ ਤਰ੍ਹਾਂ ਦੀ ਹੈ। ਜੇ ਉਹਨੇ ਜ਼ਿੱਦ ਕੀਤੀ ਹੁੰਦੀ, ਮੁਸਲਮਾਨ ਹੋ ਜਾਉ। ਕੌਣ ਜਾਣਦਾ ਕੀ ਹੋ ਜਾਂਦਾ......।

ਅਜਕਲ ਦੇ ਮੁੰਡੇ ਅਮਰ, ਨਰਿੰਦਰ ਤੇ ਉਂਞ ਵੀ ਰੁਪਏ ਪੈਸੇ, ਜਗਹ ਜਾਇਦਾਦ ਤੋਂ ਵੈਰਾਗੀ। ਕੁੜੀ ਨੂੰ ਲੈ ਕੇ ਚਲਾ ਜਾਏ। ਡਾਕਟਰ ਨੂੰ ਦੋ ਢਾਈ ਸੌ ਦੀ ਨੌਕਰੀ ਜਿਥੇ ਜਾਏਗਾ, ਮਿਲ ਜਾਏਗੀ। ਮੇਰਾ ਕੀ ਹੋਏਗਾ ?......ਕੰਬਣੀ ਆ ਗਈ। ਫਿਰ ਚਿੰਤਾ, ਇਸ ਵਿਹੜੇ, ਰਸੋਈ ਚੌਂਕੇ ਵਿਚ ਕ੍ਰਿਸਤਾਨ ਕੁੜੀ, ਗੰਗਾ ਕੀ ਕਰੇਗੀ ਅਤੇ ਮੈਂ ਕੀ ਕਰਾਂਗਾ ? ਹੇ ਭਗਵਾਨ, ਅਜਿਹਾ ਕੁਝ ਹੋਏ ਕਿ ਮੁੰਡੇ ਦੇ ਮਨ ਦੀ ਵੀ ਹੋ ਜਾਏ ਅਤੇ ਸਾਡੀ ਜ਼ਿੰਦਗੀ ਵਿਚ ਸਾਡੀ ਗੱਲ ਵੀ ਰਹਿ ਜਾਏ। ਜਵਾਨੀ ਵਿਚ ਸਭ ਕਰਦੇ ਨੇ। ਅਸੀਂ ਉਹਨੂੰ ਕਦੋਂ ਟੋਕ ਰਹੇ ਹਾਂ। ਜੋ ਚਾਹੇ ਕਰੇ, ਬਸ ਕ੍ਰਿਸਤਾਨ ਨਾਲ ਵਿਆਹ ਨਾ ਕਰੇ। ਵਿਆਹ ਹੁੰਦਾ ਰਹੇਗਾ। ਅਸੀਂ ਸਭ ਭੁਗਤ ਲਵਾਂਗੇ।

ਸੇਠ ਜੀ ਹਫ਼ਤਾ ਭਰ ਘਬਰਾਏ ਰਹੇ। ਕੋਹਲੀ, ਹਰੀਕ੍ਰਿਸ਼ਣ, ਮਾਸਟਰ ਜੀ ਜਿਨ੍ਹਾਂ ਨਾਲ ਨਿੱਘ ਗੂੜ੍ਹ ਸੀ, ਜੋ ਭੇਦ ਜਾਣਦੇ ਸਨ, ਸਭ ਪੁੱਠੀ ਗੱਲ ਕਹਿ ਰਹੇ ਸਨ। ਸੇਠ ਜੀ ਨੂੰ ਪੱਕਾ ਵਿਸ਼ਵਾਸ : ਇਨ੍ਹਾਂ ਦੀ ਮੰਨਾਂ ਤਾਂ ਸਮਾਜ-ਸੰਸਾਰ ਥੂ ਥੂ ਕਰਨਗੇ। ਬਦਨਾਮੀ ਤੇ ਘਾਹ ਦੀ ਅੱਗ ਵਾਂਗ ਫੈਲਦੀ ਹੈ। ਇਲਾਜ ਆਪਣੀ ਸਮਝ ਨਾਲ ਕਰਨਾ ਜ਼ਰੂਰੀ। ਛਨਿੱਛਰ ਸ਼ਾਮੀਂ ਪੁਤਰ ਦੀ ਉਡੀਕ ਵਿਚ ਬੈਠਕ ਵਿਚ ਹੁੱਕਾ ਗੁੜਗੁੜਾ ਰਹੇ ਸਨ।

ਅਮਰ ਛਨਿਛਰ ਨੂੰ ਆਇਆ। ਹੁੱਕਾ ਗੁੜਗੁੜਾਂਦੇ ਪਿਤਾ ਦਾ ਚਿੰਤਾ ਨਾਲ ਪੀਲਾ, ਉਤਰਿਆ ਚਿਹਰਾ ਦੇਖ ਕੇ ਅਮਰ ਦਾ ਮਨ ਦੁਖੀ।

ਸੇਠ ਜੀ ਨੇ ਆਸ਼ੀਰਵਾਦ ਦੇ ਕੇ ਹਾਲ ਚਾਲ ਪੁਛਿਆ। ਯਾਦ ਦਵਾਇਆ, "ਕਾਲਿਜ ਵਿਚ ਕੰਮ ਕਦੋਂ ਖ਼ਤਮ ਹੋ ਰਿਹਾ ਏ। ਪ੍ਰੈਕਟਿਸ ਲਈ ਜਗਹ ਦੁਕਾਨ ਕਦੋਂ ਦੇਖੇਂਗਾ ? ਉਹਦੇ ਵਿਚ ਵਕਤ ਲੱਗੇਗਾ।"

ਅਮਰ ਨੇ ਸੰਕੋਚ ਨਾਲ ਦਸਿਆ : ਨੌਕਰੀ ਦੀ ਦਰਖ਼ਾਸਤ ਦਿਤੀ ਹੋਈ ਹੈ। ਜਿਥੇ ਭੇਜਣਗੇ, ਜਾਣਾ ਪਏਗਾ।

ਅਮਰ ਦੇ ਪੋਲੀਟੀਕਲ ਕਾਮਰੇਡ ਚਾਹੁੰਦੇ ਸਨ, ਅਮਰ ਲਖਨਊ ਵਿਚ ਰਹੇ। ਪਰ ਹੁਣ ਉਸ਼ਾ ਕਰਕੇ ਅਮਰ ਨੂੰ ਵਖਰਾ ਘਰ ਬਣਾਉਣਾ ਜ਼ਰੂਰੀ। ਸ਼ਹਿਰ ਵਿਚ ਸਰਕਾਰੀ ਨੌਕਰੀ ਮਿਲਣੀ ਬਹੁਤ ਮੁਸ਼ਕਲ। ਸਲਾਹ ਸੀ, ਉਸ਼ਾ ਵਿਆਹ ਦੇ ਬਾਅਦ ਗਰਲਜ਼ ਹੋਸਟਲ ਵਿਚ ਰਹਿ ਕੇ ਐਮ. ਏ. ਦੀ ਪੜ੍ਹਾਈ ਪੂਰੀ ਕਰੇਗੀ। ਉਹ ਨੌਕਰੀ ਤੇ ਚਲਾ ਜਾਏਗਾ।

"ਮੈਂ ਕਹਿ ਦਿੱਤਾ ਸੀ, ਨੌਕਰੀ ਨਹੀਂ ਕਰਨੀ। ਪ੍ਰੈਕਟਿਸ ਕਰੋਗੇ।" ਸੇਠ ਜੀ ਦਾ ਗਲਾ ਭਰਿਆ ਹੋਇਆ, "ਸੋਚੋ ਬੇਟੇ, ਮੈਂ ਪਕਿਆ ਫਲ। ਤੂੰ ਨੌਕਰੀ ਤੇ ਪਤਾ ਨਹੀਂ ਕਿਥੇ ਹੋਵੇਂ, ਮੈਂ ਟਪਕ ਪਵਾਂ......।"

"ਚਾਚਾ, ਇੰਜ ਕਿਉਂ ਕਹਿੰਦੇ ਹੋ।" ਅਮਰ ਝਿਜਕ ਨਾਲ ਬੋਲਿਆ, "ਚਾਚਾ, ਮੈਂ ਘਰ ਨਹੀਂ ਰਹਿ ਸਕਾਂਗਾ। ਹਰੀ ਭਈਆ ਨੇ......।"

ਬੇਟੇ ਨੂੰ ਖੇਚਲ ਤੋਂ ਬਚਾਉਣ ਲਈ ਸੇਠ ਜੀ ਨੇ ਟੋਕਿਆ, "ਮੈਂ ਜਾਣਦਾ ਹਾਂ, ਪ੍ਰੈਕਟਿਸ ਇਸ ਗਲੀ, ਮਕਾਨ ਵਿਚ ਨਹੀਂ ਹੋ ਸਕਦੀ। ਤੂੰ ਹਸਪਤਾਲ ਵਾਲੀ ਸੜਕ ਜਾਂ ਜਿਥੇ ਤੈਨੂੰ ਜਚੇ, ਜਗ੍ਹਾ ਲੈ ਲੈ। ਡਾਕਟਰੀ ਲਈ ਬੈਠਕ ਅਤੇ ਦੋ ਕਮਰੇ ਉਠਣ ਬੈਠਣ ਨੂੰ। ਆਰਾਮ ਫ਼ੁਰਸਤ ਨਾਲ ਰਵ੍ਹ ਕੰਮ ਕਰੋ।"

"ਚਾਚਾ, ਨਵਿਆਂ ਦੀ ਪ੍ਰੈਕਟਿਸ ਜੰਮਣ ਵਿਚ ਵਰ੍ਹੇ ਲੱਗ ਜਾਂਦੇ ਹਨ। ਕਈ ਪੁਰਾਣੇ ਡਾਕਟਰ ਮੱਖੀਆਂ ਮਾਰ ਰਹੇ ਨੇ। ਦੁਕਾਨ ਮਕਾਨ ਦਾ ਕਿਰਾਇਆ ਵੀ ਨਹੀਂ ਨਿਕਲੇਗਾ।"

"ਐਵੇਂ ਦਿਲ ਛੋਟਾ ਨਹੀਂ ਕਰਦੇ।" ਸੇਠ ਜੀ ਨੇ ਸਮਝਾਇਆ, "ਰੋਜ਼ਗਾਰ ਵਿਚ ਕਈ ਮੱਖੀਆਂ ਮਾਰਦੇ ਨੇ ਅਤੇ ਸੂਝ ਤੇ ਹਿੰਮਤ ਵਾਲੇ ਚਲ ਨਿਕਲਦੇ ਨੇ। ਦੁਕਾਨ ਮਕਾਨ ਦੇ ਕਿਰਾਏ ਦੀ ਤੈਨੂੰ ਹੁਣ ਤੋਂ ਹੀ ਕਿਉਂ ਫ਼ਿਕਰ। ਨੌਕਰੀ ਵਿਚ ਡੇਢ ਦੋ ਸੌ ਹੀ ਤੇ ਮਿਲੇਗਾ!" ਸੇਠ ਜੀ ਨੇ ਵਾਸਕਟ ਦੀ ਅੰਦਰਲੀ ਜੇਬ ਵਿਚੋਂ ਨੋਟਾਂ ਦੀ ਦੱਥੀ ਕਢ ਕੇ ਤਾਸ਼ ਦੀ ਦੱਥੀ ਵਾਂਗ ਅਮਰ ਦੇ ਸਾਹਮਣੇ ਸੁੱਟ ਦਿਤੀ, "ਚੁਕ ਤੇ ਰਖ, ਆਪਣੀ ਮਨ ਮਰਜ਼ੀ ਦੀ ਥਾਂ ਦਾ ਇੰਤਜ਼ਾਮ ਕਰ ਲੈ!"

ਅਮਰ ਇਸ ਲਈ ਤਿਆਰ ਹੋ ਕੇ ਨਹੀਂ ਆਇਆ ਸੀ। "ਚਾਚਾ, ਐਨਾ ਮੈਂ ਕੀ ਕਰਾਂਗਾ? ਜ਼ਰੂਰਤ ਤੇ ਲੈਂਦਾ ਹੀ ਰਹਿੰਦਾ ਹਾਂ।" ਮਨਪਸੰਦ ਦੀ ਦੱਥੀ: ਆਵਾਜ਼ ਤੋਂ ਅੰਦਾਜ਼ਾ ਪੰਜ ਸੌ ਦੇ ਨੋਟ ਵੀ ਹੋ ਸਕਦੇ ਹਨ।

"ਰਖੋ ਜੇਬ ਵਿਚ।" ਸੇਠ ਜੀ ਨੇ ਲਾਡ ਵਿਚ ਹੁਕਮ ਦਿਤਾ, "ਇਸ ਤਰ੍ਹਾਂ ਵੈਰਾਗੀ ਬਣ ਕੇ ਨਾ ਘੁੰਮਿਆ ਕਰ। ਡਾਕਟਰ ਹੈਂ। ਭਲੇ ਆਦਮੀ ਦੀ ਜੇਬ ਵਿਚ ਸੌ ਪੰਜਾਹ ਤੇ ਰਹਿਣੇ ਚਾਹੀਦੇ ਨੇ।"

ਹਰੀ ਭਈਆ ਤੋਂ ਪਤਾ ਲੱਗ ਗਿਆ ਸੀ ਕਿ ਉਸ਼ਾ ਨਾਲ ਉਹਦੇ ਵਿਆਹ ਵਿਚ ਪਿਤਾ ਨੂੰ ਸਖ਼ਤ ਇਤਰਾਜ਼ ਹੈ। ਪਿਤਾ ਕੋਲੋਂ ਰੁਪਈਆ ਲੈ ਕੇ ਉਨ੍ਹਾਂ ਦੀ ਮਰਜ਼ੀ ਦੇ ਖ਼ਿਲਾਫ਼ ਕੰਮ ਵਿਚ ਖ਼ਰਚ ਕਰਨਾ ਅਮਰ ਦੇ ਵਿਚਾਰ ਵਿਚ ਅਨੈਤਿਕ। ਝਿਜਕ ਕੇ ਬੋਲਿਆ, "ਹਰੀ ਭਈਆ ਨੇ ਤੁਹਾਨੂੰ ਦਸਿਆ ਹੋਣਾ ਏ, ਮੈਂ ਇਕ ਕੁੜੀ ਨਾਲ ਅਦਾਲਤੀ ਵਿਆਹ......!"

ਸੇਠ ਜੀ ਨੇ ਪੁਤਰ ਨੂੰ ਸੁਣਨ ਦਾ ਇਸ਼ਾਰਾ ਕੀਤਾ, "ਫ਼ਜ਼ੂਲ ਦੇ ਚਕਰ ਵਿਚ ਨਾ ਪੈ। ਬੇ-ਫ਼ਿਕਰ ਆਰਾਮ ਨਾਲ ਜਿਵੇਂ ਚਾਹੇਂ ਰਹਿ ਅਤੇ ਪ੍ਰੈਕਟਿਸ ਜਮਾਣ ਦਾ ਖ਼ਿਆਲ ਕਰ, ਵਿਆਹ ਸ਼ਿਆਹ ਏਨੀ ਜਲਦੀ ਵਿਚ ਪਏ ਹੁੰਦੇ ਨੇ। ਉਹ ਆਪਣੇ ਵਕਤ ਤੇ ਹੁੰਦਾ ਰਹੇਗਾ।"

ਪਿਤਾ ਦਾ ਇਸ਼ਾਰਾ ਸਮਝ ਕੇ ਅਮਰ ਦਾ ਚਿਹਰਾ ਗੰਭੀਰ, ਪਰ ਕਹਿ ਦਿਤਾ, "ਚਾਚਾ, ਮੈਂ ਤੇ ਫ਼ੈਸਲਾ ਕਰ ਚੁਕਿਆ ਹਾਂ।"

"ਹੱਛਾ ਹੱਛਾ, ਇਹ ਤੇ ਜੇਬ ਵਿਚ ਰਖ।" ਸੇਠ ਜੀ ਨੇ ਗੱਲ ਖ਼ਤਮ ਕਰ ਦਿਤੀ, "ਅੰਦਰ ਚਲ, ਗੰਗਾ ਰਾਹ ਵੇਖਦੀ ਹੋਣੀ ਏ।"

ਅਗਲੇ ਛਨਿਛਰਵਾਰ ਸ਼ਾਮੀਂ ਅਮਰ ਦਾ ਦਿਲ ਘਰ ਜਾਣ ਨੂੰ ਨਹੀਂ ਸੀ। ਨਾ ਜਾਂਦਾ ਤਾਂ ਹਰੀਆ ਖ਼ੈਰ ਖ਼ਬਰ ਲਈ ਦੌੜਿਆ ਆਉਂਦਾ।

ਸੇਠ ਜੀ ਉਡੀਕ ਵਿਚ ਬੈਠੇ ਹੋਏ ਸਨ। ਰਾਜ਼ੀ ਖ਼ੁਸ਼ੀ ਬਾਅਦ ਪੁਛ ਲਿਆ, "ਬੇਟੇ ਕੋਈ ਥਾਂ ਜਚੀ ?"

"ਚਾਚਾ, ਅਜੇ ਤਕ ਤੇ ਕੋਈ ਥਾਂ ਨਹੀਂ ਦਿਸੀ।" ਅਮਰ ਨੇ ਨਜ਼ਰ ਬਚਾ ਕੇ ਕਿਹਾ, "ਚਲੋ ਕੁਝ ਖਾ ਲਉ। ਭੁਖ ਲੱਗ ਰਹੀ ਏ। ਨੌਂ ਵਜੇ ਇਕ ਥਾਂ ਤੇ ਜਾਣਾ ਹੈ।" ਅਮਰ ਜਲਦੀ ਨਸਣਾ ਚਾਹੁੰਦਾ ਸੀ।

... ... ...

ਅਬਦੁਲ ਲਤੀਫ਼ ਦਸਵੇਂ ਪੰਦਰਵੇਂ ਆ ਕੇ ਖ਼ੈਰੀਅਤ ਪੁਛ ਜਾਂਦਾ। ਸੇਠ ਜੀ ਆਪ ਵੀ ਦੂਜੇ ਤੀਜੇ ਹਫ਼ਤੇ ਰਤਨੀ ਤੇ ਬੱਚਿਆਂ ਦੇ ਮੋਹ ਵਿਚ ਹਾਲ ਚਾਲ ਪੁਛਣ ਖਿਚੇ ਟੁਰੇ ਆਉਂਦੇ।

ਨਖ਼ਾਸ ਜਾਂਦਿਆਂ ਹੋਇਆਂ ਬੱਚਿਆਂ ਲਈ ਰਾਮਆਸਰੇ ਦੀ ਦੁਕਾਨ ਤੋਂ ਤਾਜ਼ੀ ਮਹਿਕਦੀ ਮਿਠਾਈ ਦਾ ਛਿਕਾ ਜਾਂ ਮੌਸਮੀ ਫਲ ਲੈ ਜਾਂਦੇ ਅਤੇ ਇਨਸ਼ਾ ਲਈ ਪਾਨਦਾਨ ਵਿਚ ਪੁਤੂ ਕੋਲੋਂ ਮੌਸਮ ਅਨੁਸਾਰ ਕੇਵੜੇ ਗੁਲਾਬ ਵਿਚ ਡੁਬੇ ਕਥੇ ਦੇ, ਸ਼ਾਹੀ ਕਿਮਾਮ ਲਗੇ ਪਾਨ ਭਰਵਾ ਲੈ ਜਾਂਦੇ। ਇਨਸ਼ਾ ਦੇ ਘਰ ਅਜੇ ਵੀ ਸੇਠ ਜੀ ਦਾ ਹੁੱਕਾ ਭਰਿਆ ਜਾਂਦਾ ਸੀ। ਰਤਨੀ ਚਾਚੇ ਅਤੇ ਅੰਮੀ ਲਈ ਆਪਣਿਆਂ ਹੱਥਾਂ ਨਾਲ ਨੇਚੇ ਖ਼ਾਲੀ ਕਰ, ਚਿਲਮਾਂ ਵਿਚ ਵਧੀਆ ਖ਼ਮੀਰਾ ਸੁਲਗਾ ਦੇਂਦੀ। ਸੇਠ ਜੀ ਬੱਚਿਆਂ ਨੂੰ ਮਠਿਆਈ ਅਤੇ ਜੇਬ ਖ਼ਰਚ ਦੇ ਕੇ ਨਾਲ ਦੇ ਵਿਹੜੇ ਵਾਲੇ ਕਮਰੇ ਵਿਚ ਮਸਨਦ ਤੇ ਇਨਸ਼ਾ ਦੇ ਮੋਢੇ ਨਾਲ ਮੋਢਾ ਜੋੜ ਬੈਠ ਜਾਣਾ ਚਾਹੁੰਦੇ। ਪਿਆਰ ਨਾਲ ਉਨ੍ਹਾਂ ਦੇ ਹੱਥ ਮਚਲਣ ਲਗਦੇ।

ਇਨਸ਼ਾ ਸੇਠ ਜੀ ਦਾ ਹੱਥ ਆਪਣੇ ਹੱਥ ਵਿਚ ਦਬਾ ਕੇ ਪਿਆਰ ਨਾਲ ਝਿੜਕਦੀ, "ਹਾਇ ਅਲਾਹ ! ਕੁਝ ਤੇ ਸ਼ਰਮ ਕਰੋ......।......ਅਸੀਂ ਲੋਕ ਹੁਣ ਦੋਹਤਰਿਆਂ, ਪੋਤਰਿਆਂ ਵਾਲੇ ਹੋਏ, ਹੁਣ ਉਨ੍ਹਾਂ ਦਾ ਵਕਤ। ਸਾਡੀ ਤਸੱਲੀ ਉਨ੍ਹਾਂ ਦੀ ਖ਼ੁਸ਼ੀ ਵਿਚ।" ਇਨਸ਼ਾ ਦਾ ਚਿਹਰਾ ਪਤਲਾ ਹੋ ਜਾਣ ਨਾਲ ਅੱਖਾਂ ਹੋਰ ਵੀ ਵੱਡੀਆਂ ਜਾਪਦੀਆਂ। ਅਖਾਂ ਵਿਚ ਸੇਠ ਜੀ ਦੇ ਸਾਥ ਵਿਚ ਮਾਦਕ ਚਿਤਵਨ ਆ ਜਾਂਦੀ।

ਸੇਠ ਜੀ ਨਿਰਾਸ਼ ਹੋ ਕੇ ਲੰਮਾ ਸਾਹ ਭਰਦੇ, "ਤਾਂ ਸਾਡੀ ਜ਼ਿੰਦਗੀ ਖ਼ਤਮ ! ਅਸੀਂ ਚਲਦੀ ਫਿਰਦੀ ਲਾਸ਼ !"

ਇਨਸ਼ਾ ਘਬਰਾ ਕੇ ਉਨ੍ਹਾਂ ਦਾ ਹੱਥ ਚੁਕ ਕੇ ਚੁੰਮ ਲੈਂਦੀ ਜਾਂ ਪਲ ਭਰ ਲਈ ਆਪਣਾ ਸਿਰ ਉਨ੍ਹਾਂ ਦੀ ਬਾਂਹ ਤੇ ਟਿਕਾ ਲੈਂਦੀ, "ਮਾਲਕ, ਇੰਜ ਨਹੀਂ ਕਹਿੰਦੇ। ਮੈਂ ਤੇ ਤੁਹਾਡੀ ਖ਼ੁਸ਼ੀ ਤੇ ਕੁਰਬਾਨ। ਅਸੀਂ ਵੀ ਤੇ ਜੀਉਂਦੇ ਮਨੁੱਖ ਹਾਂ।" ਅੱਖਾਂ ਗਿਲੀਆਂ ਹੋ ਜਾਂਦੀਆਂ।

ਗਰਮੀ ਦੀ ਰੁੱਤੇ, ਸੇਠ ਜੀ ਬੇਲਾ ਮੋਂਗਰੇ ਦੇ ਗਜਰੇ ਲੈ ਜਾਣਾ ਨਾ ਭੁਲਦੇ। ਵਿਹੜੇ ਵਿਚ ਤਕੀਏ ਵਾਲੇ ਮੂੜ੍ਹੇ ਇਕ ਦੂਜੇ ਨਾਲ ਜੋੜੀ, ਹੁੱਕਾ ਗੁੜਗੜਾਂਦੇ, ਘੰਟਾ ਡੇਢ ਘੰਟਾ ਇਕ ਦੂਜੇ ਦੀਆਂ ਅੱਖਾਂ ਵਿਚ ਵੇਖਦੇ ਮੁਸਕਰਾਂਦੇ, ਪਿਆਰ ਦੀ ਮਸਤੀ ਵਿਚ ਪੁਰਾਣੀਆਂ ਯਾਦਾਂ ਨੂੰ ਤਾਜ਼ਾ ਕਰਨ ਲਈ ਨੀਵੀਂ ਆਵਾਜ਼ ਵਿਚ ਕਰਨ ਲਾਇਕ ਗੱਲਾਂ ਦੀ ਖੁਸਰ ਪੁਸਰ। ਇਨਸ਼ਾ ਕੋਲ ਇਥੇ ਡੇਢ ਦੋ ਘੰਟਾ ਬੈਠ ਕੇ ਸੇਠ ਜੀ ਦੀ ਪੰਦਰਾਂ ਦਿਨਾਂ ਦੀ—ਮਹੀਨੇ ਦੀ ਅਕੇਵੇਂ

ਥਕਾਵਟ ਦੂਰ ਹੋ ਜਾਂਦੀ। ਰਤਨੀ ਜਾਣਦੀ ਸੀ, ਚਾਚਾ ਹੋ ਜਾਂਦੇ ਨੇ ਤੇ ਅੰਮੀ ਦੀ ਤਬੀਅਤ ਹਫ਼ਤਾ ਦਸ ਦਿਨ ਠੀਕ ਰਹਿੰਦੀ ਸੀ। ਅੰਮੀ ਨੂੰ ਉਦਾਸ ਦੇਖ ਕੇ ਆਪ ਵੀ ਉਦਾਸ। ਲਤੀਫ਼ ਨਾਲ ਜ਼ਿਕਰ ਕਰ ਦੇਂਦੀ, "ਚਾਚਾ ਬੜੇ ਦਿਨਾਂ ਤੋਂ ਨਹੀਂ ਆਏ। ਤੁਸੀਂ ਹੀ ਉਧਰ ਹੋ ਆਣਾ।" ਮਤਲਬ ਚਾਚਾ ਨੂੰ ਨਖ਼ਾਸ ਦੀ ਯਾਦ ਦਵਾ ਦੇਣਾ ਹੁੰਦਾ।

ਲਤੀਫ਼ ਜਨਵਰੀ ਦੇ ਸ਼ੁਰੂ ਵਿਚ ਆਇਆ ਤਾਂ ਸੇਠ ਜੀ ਦੇ ਚਿਹਰੇ ਅਤੇ ਆਵਾਜ਼ ਦੀ ਕਮਜ਼ੋਰੀ ਤੋਂ ਹੈਰਾਨ। ਪੁਛ ਲਿਆ, "ਕਿਬਲਾ ਦੁਸ਼ਮਣਾਂ ਦੀ ਤਬੀਅਤ ਤੇ ਠੀਕ ਏ ਨਾ ?"

"ਠੀਕ ਹੈ ਬਰਖ਼ੁਰਦਾਰ।" ਸੇਠ ਜੀ ਨੇ ਟਾਲ ਦਿਤਾ। ਰਤਨੀ ਤੇ ਬੱਚਿਆਂ ਦਾ ਹਾਲ ਚਾਲ ਪੁਛਦੇ ਰਹੇ।

ਲਤੀਫ਼ ਬੈਠਕ ਵਿਚੋਂ ਵਾਪਸ ਜਾ ਰਿਹਾ ਸੀ, ਗਲੀ ਵਿਚ ਹਰੀਏ ਨੂੰ ਵੇਖ ਕੇ ਪੁਛ ਲਿਆ, "ਮਹਤੋ, ਮਾਲਕ ਕੁਝ ਢਿੱਲੇ ਲੱਗ ਰਹੇ ਨੇ। ਕੁਝ ਮਾਂਦਗੀ ਵਾਂਦਗੀ ਰਹੀ ਹੈ ਕੀ ?"

ਹਰੀਆ ਲਤੀਫ਼ ਨਾਲ ਗੱਲਾਂ ਕਰਦਾ ਉਹਨੂੰ ਸਿੱਧਾ ਗਲੀ ਦੇ ਤਬੇਲੇ ਵਿਚ ਲੈ ਗਿਆ।

ਸੇਠ ਜੀ ਮਾਸਟਰ ਜੀ, ਕੋਹਲੀ, ਹਰੀਕ੍ਰਿਸ਼ਣ ਭਈਆ ਦਾ ਖ਼ਿਆਲ ਸੀ : ਕਿਸੇ ਨੂੰ ਕੁਝ ਕਹਿਣ ਦੀ ਜ਼ਰੂਰਤ ਨਹੀਂ, ਜਿਹੋ ਜਿਹਾ ਵਕਤ ਆਏਗਾ, ਦੇਖਿਆ ਜਾਏਗਾ। ਪਰ ਭੇਦ ਅਤੇ ਖ਼ੁਸ਼ਬੂ ਨਹੀਂ ਛੁਪਦੇ। ਗਲੀ ਵਿਚ ਕਈ ਅਫ਼ਵਾਹਾਂ ਉਡ ਰਹੀਆਂ ਸਨ। ਕੋਈ ਕਹਿੰਦਾ, ਹਸਪਤਾਲ ਦੀ ਗੋਰੀ ਮਿਸੀਆ ਹੈ, ਕੋਈ ਕਹਿੰਦਾ ਦੇਸੀ ਮੇਮ ਹੈ : ਕੋਈ ਕਹਿੰਦਾ ਕ੍ਰਿਸਤਾਨੀ ਹੈ। ਹਰੀਆ ਅਤੇ ਗੁੰਨ੍ਹੇ ਨੇ ਜੋ ਜੋ ਸੁਣਿਆ ਸੀ, ਮਾਲਕ ਦੀ ਚਿੰਤਾ-ਹਮਦਰਦੀ ਵਿਚ ਅਬਦੁਲ ਲਤੀਫ਼ ਨੂੰ ਦਸ ਦਿਤਾ।

ਇਨਸ਼ਾ ਨੇ ਸੁਣਿਆ ਤੇ ਬਹੁਤ ਚਿੰਤਿਤ। ਸੇਠ ਜੀ ਦੀ ਪ੍ਰੇਸ਼ਾਨੀ ਦਾ ਕਾਰਣ, ਠੀਕ ਤਰ੍ਹਾਂ ਪਤਾ ਨਾ ਹੋਣ ਤੇ ਹੋਰ ਘਬਰਾਹਟ। ਜਵਾਈ ਨੂੰ ਕਿਹਾ, "ਕਲ ਹੀ ਜਾ ਕੇ ਮੇਰਾ ਸਲਾਮ ਕਹਿਣਾ, ਇਥੇ ਤਸ਼ਰੀਫ਼ ਲਿਆਉਣ ਦੀ ਖੇਚਲ ਕਰਨ।"

ਇਨਸ਼ਾ ਅਬਦੁਲ ਲਤੀਫ਼ ਅੰਤੇ ਰਤਨੀ ਵਿਚ ਤੈਅ ਹੋਇਆ : ਅਮਰ ਭਾਈ.. .. ਨਾਲ ਗੱਲ ਕਰਨੀ ਬਿਹਤਰ। ਉਹ ਦੂਜੇ ਖ਼ਿਆਲਾਂ ਦੇ ਹਨ। ਠੀਕ ਗੱਲ ਦਸ ਦੇਣਗੇ ਜਾਂ ਇਨਕਾਰ ਕਰ ਦੇਣਗੇ। ਅੰਦਾਜ਼ਾ ਹੋ ਜਾਏਗਾ, ਤੁਹਾਡਾ ਕਿਬਲਾ ਨੂੰ ਕੁਝ ਕਹਿਣਾ ਮੁਨਾਸਿਬ ਹੈ ਕਿ ਨਹੀਂ।

ਸਾਲ ਭਰ ਪਹਿਲਾਂ ਪਿਤਾ ਦੇ ਨਾਲ ਲਤੀਫ਼ ਦੇ ਘਰ ਆਉਣ ਤੋਂ ਪਿਛੋਂ ਅਮਰ ਉਧਰ ਕਈ ਵਾਰ ਹੋ ਆਇਆ ਸੀ। ਲਤੀਫ਼ ਦੋਹਾ ਈਦਾਂ ਤੇ ਈਦ ਮਿਲਣ ਆਇਆ ਅਤੇ ਅਮਰ ਨੂੰ ਖ਼ਾਲਾ ਦਾ ਸੁਨੇਹਾ ਦੇ ਗਿਆ। ਅਮਰ ਵੀ ਈਦ ਮੁਬਾਰਕ ਕਹਿਣ ਗਿਆ। ਇਸ ਮੌਕੇ ਤੇ ਖ਼ਾਲਾ ਅਤੇ ਆਪਾ ਨੇ ਉਹਨੂੰ ਰੋਟੀ ਵੀ ਖਵਾਈ।

ਇਨਸ਼ਾ ਨੇ ਕਿਹਾ, "ਬੇਟੇ, ਮੈਨੂੰ ਠੀਕ ਠੀਕ ਗੱਲ ਦਸ ਦੇ, ਮਾਜਰਾ ਕੀ ਹੈ ?"

ਅਮਰ ਕੁਝ ਝਿਜਕਿਆ, ਪਰ ਜਿਉਂ ਹੀ ਖ਼ਾਲਾ ਨੇ ਪਲੰਘ ਤੇ ਕੋਲ ਬੈਠ ਕੇ, ਸਿਰ ਚੁੰਮ ਕੇ, ਉਹਨੂੰ ਆਪਣੀ ਕਮਜ਼ੋਰ ਬਾਂਹ ਦੇ ਕਲਾਵੇ ਵਿਚ ਲੈ ਕੇ ਗੱਲ ਕੀਤੀ, ਅਮਰ ਵਹਿ ਗਿਆ, "ਮਾਸੀ, ਚਾਚਾ ਦੇ ਆਪਣੇ ਖ਼ਿਆਲ, ਮੇਰੇ ਹੋਰ। ਮੈਂ ਤੇ ਉਹ ਕੁੜੀ ਬਰਾਦਰੀ ਅਤੇ ਮਜ਼ਹਬ ਦੀਆਂ ਕੰਧਾਂ ਨੂੰ ਨਹੀਂ ਮੰਨਦੇ। ਸਾਡਾ ਖ਼ੁਦਾ ਅਤੇ ਮਜ਼ਹਬ-ਸੱਚਾਈ ਅਤੇ ਇਨਸਾਨੀ ਇਨਸਾਫ਼ ਅਤੇ ਬਰਾਬਰੀ।" ਮਨ ਵਿਚ ਦਬਿਆ ਗੁਸਾ ਭੜਕ ਉਠਿਆ, "ਚਾਚਾ ਦੀ ਮਰਜ਼ੀ

ਇਹ ਕਿ ਮੈਂ ਉਹਦੇ ਨਾਲ ਮੌਜ ਤੇ ਕਰਾਂ, ਵਿਆਹ ਨਾ ਕਰਾਂ। ਮੇਰੇ ਕੋਲੋਂ ਇਹੋ ਜਿਹੇ ਧੋਖੇ, ਜ਼ੁਲਮ ਅਤੇ ਗੁਨਾਹ ਦੀ ਉਮੀਦ।"

ਅਮਰ ਨੂੰ ਵਿਦਾ ਦੇਣ ਲਈ ਇਨਸ਼ਾ ਨੇ ਉਹਨੂੰ ਛਾਤੀ ਨਾਲ ਲਾ ਕੇ ਸਿਰ ਚੁੰਮ ਲਿਆ, "ਪੁਤਰ ਆਪਣੇ ਕੌਲ ਤੇ ਕਾਇਮ ਰਹਿ। ਖ਼ੁਦਾ ਤੇਰਾ ਮਦਦਗਾਰ।"

ਸੁਨੇਹਾ ਸੁਣ ਕੇ ਸੇਠ ਜੀ ਨਖ਼ਾਸ ਗਏ। ਹੈਰਾਨੀ ਅਤੇ ਦੁਖ ਨਾਲ ਇਨਸ਼ਾ ਦੀਆਂ ਅੱਖਾਂ ਉਬਲ ਪਈਆਂ। ਉਹਨੇ ਰਤਨੀ ਤੇ ਬੱਚਿਆਂ ਨੂੰ ਦੂਜੇ ਪਾਸੇ ਰਹਿਣ ਲਈ ਕਹਿ ਕੇ ਸਾਫ਼ ਗੱਲ ਕੀਤੀ, "ਗ਼ਲਤ ਜ਼ਿੱਦ ਵਿਚ ਆਪ ਵੀ ਘੁਲ ਰਹੇ ਹੋ ਅਤੇ ਠੀਕ ਰਾਹ ਤੇ ਟੁਰਦੇ ਪੁਤਰ ਨੂੰ ਗੁਨਾਹ ਜ਼ੁਲਮ ਲਈ ਮਜਬੂਰ ਕਰ ਰਹੇ ਹੋ।"

ਸੇਠ ਜੀ ਨੂੰ ਵੀ ਗੁੱਸਾ ਆ ਗਿਆ, "ਮੈਂ ਆਪਣਾ ਸਾਰਾ ਖ਼ਾਨਦਾਨ ਡੋਬ ਦਿਆਂ। ਅਜਿਹੀ ਹਰਕਤ ਕਰੇਗਾ ਤਾਂ ਮੈਂ ਵਿਰਾਸਤ ਤੋਂ ਫ਼ਾਰਖ਼ਤੀ ਦੇ ਦਿਆਂਗਾ। ਬੇਟੇ ਦੇ ਰਹਿੰਦਿਆਂ ਨਿਰਬੰਸੀਆ, ਨਾਬੂਦ ਹੋ ਜਾਵਾਂਗਾ।"

ਇਨਸ਼ਾ ਦਬੀ ਨਹੀਂ, "ਮਾਲਕ ਜੋ ਚਾਹੁੰਦੇ ਨੇ, ਮੈਨੂੰ ਸਭ ਪਤਾ। ਨਾਬੂਦ-ਨਿਰਬੰਸੀਆ ਕਿਵੇਂ ਹੋ ਜਾਉਗੇ ? ਤੁਹਾਡੇ ਪੁੱਤਰ ਦੀ ਔਲਾਦ ਕਿਸ ਦਾ ਵੰਸ ਹੋਏਗੀ ? ਕੋਈ ਜਾਣੇ ਨਾ ਜਾਣੇ, ਅਲਾਹ ਜਾਣਦਾ ਹੈ ਕਿ ਇਥੇ ਵੀ ਤੁਹਾਡੀ ਔਲਾਦ। ਰਤਨੀ ਦੀ ਥਾਂ ਮੁੰਡਾ ਜੰਮਿਆ ਹੁੰਦਾ ਤਾਂ! ਹੁਣ ਮੈਂ ਕਹਿ ਦਿਆਂ ਰਤਨੀ ਪੇਟ ਵਿਚ ਸੀ ਤਾਂ ਇਸ ਖ਼ਿਆਲ ਤੋਂ ਰੂਹ ਕੰਬ ਜਾਂਦੀ ਸੀ : ਤੁਸੀਂ ਫ਼ਰਜ਼ ਨਿਭਾਇਆ ਪਰ ਮੇਰਾ ਹੱਕ ਜਾਂ ਦਾਅਵਾ ਕੀ ਸੀ ? ਤੁਹਾਨੂੰ ਕਦੀ ਕੁਝ ਕਿਹਾ ਨਹੀਂ। ਇਸੇ ਖ਼ਿਆਲ ਨਾਲ ਮੈਂ ਪਹਿਲਾ ਗਿਰਾ ਦਿਤਾ ਸੀ, ਪਰ ਰਤਨੀ ਵਾਰ ਅੰਮਾ ਨੇ ਬਹੁਤ ਸਖ਼ਤ ਨਿਗਰਾਨੀ ਰਖੀ ਤੇ ਮੇਰੇ ਮਨ ਵਿਚ ਵੀ ਮੋਹ ਆ ਗਿਆ......।" ਅੱਖਾਂ ਪੂੰਝ ਲਈਆਂ, "ਆਪਣੇ ਪੁਤਰ ਤੋਂ ਵੀ ਅਜਿਹਾ ਜ਼ੁਲਮ ਕਰਵਾਉਣਾ ਚਾਹੁੰਦੇ ਹੋ ? ਸੋਚੋ, ਕੁੜੀ ਵੀ ਕਿਹੀ, ਤੁਹਾਡੇ ਪੁੱਤਰ ਦੀ ਖ਼ਾਤਰ ਘਰ ਬਾਰ ਨੂੰ ਲੱਤ ਮਾਰ ਜੋਗਣ ਬਣ ਬੈਠੀ।"

ਸੇਠ ਜੀ ਨਿਰੁੱਤਰ ਹੋ ਕੇ ਹੋਰ ਗੁੱਸੇ, "ਕਰ ਲੈਣ ਦਿਉ ਕਮਬਖ਼ਤ ਨੂੰ ਆਪਣੇ ਮਨ ਦੀ। ਉਸ ਤੋਂ ਪਹਿਲਾਂ ਮੇਰੇ ਲਈ ਦਰਿਆ ਹੈ।"

"ਬਸ ਮਾਲਕ!" ਇਨਸ਼ਾ ਨੇ ਸੇਠ ਜੀ ਦਾ ਹੱਥ ਪਕੜ ਲਿਆ। ਉਂਗਲੀ ਉਚੀ ਕਰ ਕੇ ਚੇਤਾਵਨੀ, "ਮਾਲਕ ਇਹ ਧਮਕੀ ਮੈਨੂੰ ਨਾ ਦੇਣਾ। ਜਾਣਦੇ ਹੋ, ਅਸੀਂ ਕਿਵੇਂ ਜੀ ਰਹੇ ਹਾਂ। ਇਥੇ ਦਰਿਆ ਤਕ ਵੀ ਜਾਣ ਦੀ ਲੋੜ ਨਹੀਂ, ਅਫ਼ੀਮ ਮੇਰੇ ਕੋਲ ਹੈ। ਦੁਨੀਆਂ ਨਹੀਂ ਜਾਣਦੀ ਤੁਸੀਂ ਜਾਣਦੇ ਹੋ, ਖ਼ੁਦਾ ਜਾਣਦਾ ਹੈ, ਪੁੱਤਰ ਤੇ ਮੇਰਾ ਵੀ ਹੱਕ। ਮੇਰੀ ਸੌਂਕਣ ਦੇ ਪੇਟ ਵਿਚੋਂ ਹੈ ਤੇ ਮੇਰਾ ਵੀ ਹੈ। ਤੁਸੀਂ ਪੁੱਤਰ ਤੇ ਜ਼ੁਲਮ ਕਰੋ ਤੇ ਮਾਂ ਚੁਪ ਕਿਵੇਂ ਰਹੇ। ......ਹੋਰ ਸੁਣ ਲਉ ਜਿਸਨੂੰ ਉਹਨੇ ਬੀਵੀ ਮੰਨਿਆ ਹੈ, ਹਕੀਕਤ ਤੇ ਖ਼ੁਦਾ ਦੀ ਨਜ਼ਰ ਵਿਚ ਮੇਰੀ ਤੁਹਾਡੀ ਨੂੰਹ। ਮੈਂ ਜਾਣਦੀ ਹਾਂ, ਮੈਂ ਜ਼ਿੰਦਗੀ ਕਿਵੇਂ ਕੱਟੀ। ਮੇਰੇ ਤੇ ਜੋ ਗੁਜ਼ਰੀ ਬਰਦਾਸ਼ਤ ਕਰ ਲਈ। ਆਪਣੀ ਨੂੰਹ ਤੇ ਜ਼ੁਲਮ ਨਹੀਂ ਹੋਣ ਦਿਆਂਗੀ।"

ਜਨਵਰੀ ਦੇ ਦੂਜੇ ਛਨਿਛਰਵਾਰ ਅਮਰ ਸ਼ਾਮੀਂ ਘਰ ਆਇਆ। ਪਿਤਾ ਨੂੰ "ਪੈਰੀਂ ਪੈਣਾ" ਕਰ ਨੇੜੇ ਬੈਠ ਕੇ ਹਾਲ ਚਾਲ ਪੁਛਿਆ। ਹਰੀਆ ਨੂੰ ਆਵਾਜ਼ ਮਾਰੀ, "ਭੂਆ ਨੂੰ ਪੁਛ

ਖਾਣ ਲਈ ਆਈਏ" ਚਾਹੁੰਦਾ ਸੀ, ਪਿਤਾ ਨਾਲ ਕੋਈ ਉਚੀ ਨੀਵੀਂ ਗੱਲ ਹੋ ਜਾਏ ਇਸ ਤੋਂ ਪਹਿਲਾਂ ਹੀ ਉਹ ਵਾਪਸ ਚਲਾ ਜਾਏ ।

"ਕੋਈ ਥਾਂ ਦੁਕਾਨ ਮਕਾਨ ਲਈ ਦੇਖੀ ?" ਸੇਠ ਜੀ ਨੇ ਪੁਛ ਲਿਆ ।

ਅਮਰ ਦੀ ਨਜ਼ਰ ਝੁਕ ਗਈ । ਮਸਨਦ ਤੇ ਉਂਗਲੀ ਨਾਲ ਸ਼ਕਲਾਂ ਉਕੇਰਦਾ ਬੋਲਿਆ, "ਚਾਚਾ, ਹਰੀ ਭਈਆ ਨੇ ਦਸਿਆ ਕਿ ਉਹ ਤੁਹਾਨੂੰ ਪਸੰਦ ਨਹੀਂ ।"

ਸੇਠ ਜੀ ਮਜਬੂਰੀ ਵਿਚ ਖਿਝ ਪਏ, "ਹਰੀ ਭਈਆ ਫ਼ਜ਼ੂਲ ਊਲ ਜਲੂਲ ਬਕਦੇ ਹਨ । ਮੇਰਾ ਜੋ ਕੁਝ ਹੈ, ਕੀ ਤੇਰਾ ਨਹੀਂ ?" ਅੰਦਰਲੀ ਜੇਬ ਵਿਚੋਂ ਚਾਬੀਆਂ ਦਾ ਗੁਛਾ ਕਢ ਕੇ ਅਮਰ ਦੇ ਸਾਹਮਣੇ ਸੁੱਟ ਦਿਤਾ, "ਮੈਂ ਇਨ੍ਹਾ ਨੂੰ ਕਦੋਂ ਤੀਕ ਸਾਂਭਦਾ ਰਵ੍ਹਾਂਗਾ ? ਮੈਂ ਕਲੇਜੇ ਤੇ ਰਖ ਕੇ ਲੈ ਜਾਵਾਂਗਾ ? ਤੂੰ ਜਾਣ ਤੇਰਾ ਕੰਮ ਜਾਣ । ਮੈਨੂੰ ਆਪਣਾ ਪੁਰਾਣਾ ਤਰੀਕਾ ਪਸੰਦ ਹੈ । ਮੈਨੂੰ ਨਹੀਂ ਪਸੰਦ ਜੋ ਕਰਨਾ ਹੈ ਕਰ । ਤੇਰਾ ਦਿਲ ਕਰੇ ਅਦਾਲਤ ਵਿਚ ਨਹੀਂ ਸਹੁਰੇ ਮਸਜਿਦ ਗਿਰਜੇ ਵਿਚ ਵਿਆਹ ਕਰ । ਮੈਂ ਬਾਰਾਤ ਵਿਆਹ ਵਿਚ ਸ਼ਾਮਲ ਨਹੀਂ ਹੋਵਾਂਗਾ । ਨੂੰਹ ਤੇ ਨੂੰਹ । ਜਹਾਨ ਬਰਾਦਰੀ ਜੋ ਕਹਿਣਗੇ, ਸੁਣਾਂਗਾ । ਕਹਿ ਦਿਆਂਗੇ, ਸਾਡਾ ਜ਼ਮਾਨਾ ਨਿਕਲ ਗਿਆ । ਹਣ ਸਾਤ੍ਹਾ ਵਕਤ ਭਗਵਾਨ ਨੂੰ ਯਾਦ ਕਰਨ ਦਾ । ਇਹ ਸੁਣ ਲੈ, ਮੈਂ ਤੇ ਗੰਗਾ, ਈਸਾਈ ਦੀ ਧੀ ਦੇ ਹੱਥ ਦਾ ਨਹੀਂ ਖਾ ਸਕਦੇ । ਮੈਂ ਤੇ ਗੰਗਾ ਇਥੇ ਰਹਾਂਗੇ । ਵਹੁਟੀ ਦੂਜੇ ਮਕਾਨ ਵਿਚ ਰਹੇਗੀ । ਆਪਣਿਆਂ ਮਕਾਨਾਂ ਵਿਚ ਕੋਈ ਮਕਾਨ ਪਸੰਦ ਹੋਵੇ ਤਾਂ ਖ਼ਾਲੀ ਕਰਵਾ ਲੈ, ਨਹੀਂ ਤੇ ਆਪਣੀ ਪਸੰਦ ਦਾ ਕਿਰਾਏ ਤੇ ਲੈ ਲੈ ।"

ਸੇਠ ਜੀ ਸਮਝਾਉਣ ਵਾਲੇ ਲਹਿਜੇ ਵਿਚ ਬੋਲੇ, "ਮੈਂ ਕਿਹਾ ਸੀ, ਡਾਕਟਰੀ ਲਈ ਗੋਲਾਗੰਜ ਤੇ ਕਲੱਬ ਦੇ ਵਿਚਕਾਰ ਜਗ੍ਹਾ ਠੀਕ ਰਹੇਗੀ । ਹਸਪਤਾਲ ਦੀ ਸੜਕ ਹੈ । ਮਰੀਜ਼ਾਂ ਦੇ ਆਣ ਜਾਣ ਦਾ ਰਸਤਾ । ਉਥੇ ਇਕ ਬੰਗਲਾਨੁਮਾ ਮਕਾਨ ਮਹੀਨਿਆਂ ਤੋਂ ਖ਼ਾਲੀ ਹੈ । ਪੀਲੀ ਪੁਤਾਈ ਹੈ, ਛੱਤ ਤੇ ਖਪਰੈਲ ।ਸਾਡੇ ਅੰਦਾਜ਼ੇ ਨਾਲ ਕਾਫ਼ੀ ਜਗ੍ਹਾ ਹੈ । ਕਿਰਾਇਆ ਵੀ ਬਹੁਤਾ ਨਹੀਂ ਹੋਵੇਗਾ । ਮੈਂ ਪਤਾ ਕਰਵਾਇਆ ਹੈ, ਮਕਾਨ-ਮਾਲਕ ਬੁਲੰਦਬਾਗ ਵਿਚ ਫਾਟਕ ਹਸ਼ਮਤ ਖ਼ਾਂ ਦੇ ਨੇੜੇ ਪਟੀਆ ਵਿਚ ਰਹਿੰਦਾ ਹੈ । ਤੈਨੂੰ ਕੋਈ ਝਿਜਕ ਹੈ ਤੇ ਮੈਂ ਗੱਲ ਕਰ ਲਵਾਂ ?"

ਸਭ ਤੋਂ ਵੱਡੀ ਉਲਝਣ ਸੁਲਝ ਜਾਣ ਤੇ ਅਮਰ ਵਿਚ ਬੜਾ ਉਤਸ਼ਾਹ : ਦੂਜੇ ਦਿਨ ਸ਼ਾਮੀਂ ਬੁਲੰਦਬਾਗ ਵਿਚ ਕਿਸਨ ਪ੍ਰਸ਼ਾਦ ਸਕਸੈਨਾ ਰਿਟਾਇਰਡ ਪੇਸ਼ਕਾਰ ਦੇ ਮਕਾਨ ਤੇ ਪਹੁੰਚਿਆ । ਸਕਸੈਨਾ ਆਪਣੇ ਘਰ ਦੇ ਸਾਹਮਣੇ ਗਲੀ ਵਿਚ ਮੂੜ੍ਹੇ ਤੇ ਬੈਠੇ ਸਨ । ਦੂਜੇ ਮੂੜ੍ਹੇ ਤੇ ਬੈਠੇ ਬੰਦੇ ਨੂੰ ਕਾਨੂੰਨ ਦੇ ਦਾਉ-ਪੇਚ ਸਮਝਾਣ ਵਿਚ ਰੁਝੇ ।

ਸ਼ਾਮ ਦੀ ਸਰਦੀ ਵਿਚ ਡੂੰਘੀ ਕੱਥਈ, ਰੰਗ ਉਡੀ ਸ਼ੇਰਵਾਨੀ, ਕਾਲਰ ਤੋਂ ਤਿੰਨ ਇੰਚ ਹੇਠਾਂ ਤਕ ਬਿੰਦੀ ਮੈਲ ਦੀ ਚਮਕ । ਸ਼ੇਰਵਾਨੀ ਮੋਢਿਆਂ ਤੋਂ ਛਾਨਣੀ ਹੋ ਚੁਕੀ ਸੀ, ਅਰਕਾਂ ਤੇ ਟਾਕੀਆਂ । ਸਿਰ ਤੇ ਕਾਲੀ ਊਨੀ ਬੇੜੀ ਵਰਗੀ ਟੋਪੀ । ਟੋਪੀ ਦੇ ਕਿਨਾਰਿਆਂ ਤੇ ਅੱਧਾ ਅੱਧਾ ਇੰਚ ਚਿਕਨਾਈ ਦੀ ਚਮਕ ।

ਸੇਠ ਦੀ ਮੋਟਰ ਸਾਈਕਲ ਦੇਖ ਕੇ ਸਕਸੈਨਾ ਸਵਾਗਤ ਵਿਚ ਖੜੇ ਹੋ ਗਏ । ਸੇਠ ਦੇ ਆਦਾਬ ਅਰਜ਼ ਕਰਨ ਤੋਂ ਪਹਿਲਾਂ ਹੀ ਗਰਦਨ ਝੁਕਾ ਕੇ ਲਖਨਵੀ ਅੰਦਾਜ਼ ਵਿਚ ਆਦਾਬ ਕੀਤਾ,"ਜਨਾਬ ਦਾ ਇਸਮ ਮੁਬਾਰਕ? ਖ਼ਾਕਸਾਰ ਦੇ ਲਾਇਕ ਖ਼ਿਦਮਤ ਇਰਸ਼ਾਦ ਫ਼ਰਮਾਉ ।"

ਸੇਠ ਨੇ ਆਪਣੀ ਜਾਣ ਪਛਾਣ ਕਰਵਾਈ, "ਖ਼ਾਦਿਮ ਨੂੰ ਅਮਰਨਾਥ ਸੇਠ ਕਹਿੰਦੇ ਹਨ। ਮੈਡੀਕਲ ਕ਼ਾਲਿਜ ਹਸਪਤਾਲ ਵਿਚ ਕੰਮ ਕਰ ਰਿਹਾ ਹਾਂ।"

ਤੇਰ੍ਹਾਂ ਚੌਦਾਂ ਸਾਲ ਦਾ ਇਕ ਮੁੰਡਾ ਤਾਰ ਮੋੜ ਮੋੜ ਕੇ ਬਣਾਈ ਇਕ ਟੀਨ ਦੀ ਕੁਰਸੀ ਲੈ ਆਇਆ। ਮੁੰਡੇ ਨੇ ਬੜੀ ਤਮੀਜ਼ ਨਾਲ ਸਲਾਮ ਕੀਤਾ।

"ਜ਼ਹੇ ਕਿ਼ਸਮਤ।" ਸਕਸੈਨਾ ਨੇ ਗਰਦਨ ਝੁਕਾ ਕੇ ਆਦਾਬ ਦਾ ਇਸ਼ਾਰਾ ਕੀਤਾ, "ਤੁਹਾਡੀ ਜਾਣ ਪਛਾਣ ਦਾ ਮੌਕਾ ਮਿਲਿਆ, ਬੜੀ ਖ਼ੁਸ਼ੀ ਹੋਈ।"

"ਬੇਟੇ ਡਾਕਟਰ ਸਾਹਬ ਨੂੰ ਪਾਨ ਦਿਉ।" ਸਕਸੈਨਾ ਨੇ ਟੀਨ ਦੀ ਕੁਰਸੀ ਲਿਆਉਣ ਵਾਲੇ ਮੁੰਡੇ ਨੂੰ ਹੁਕਮ ਦਿਤਾ।

"ਹਾਸਪਿਟਲ ਰੋਡ ਤੇ ਖਪਰੈਲ ਦੀ ਛੱਤ ਵਾਲਾ ਬੰਗਲਾਨੁਮਾ ਮਕਾਨ ਤੁਹਾਡਾ ਹੈ?" ਸੇਠ ਨੇ ਪੁਛਿਆ।

"ਤੁਹਾਡਾ ਅੰਦਾਜ਼ਾ ਦਰੁਸਤ ਹੈ। ਬੰਗਲਾ ਤੁਹਾਡਾ ਹੀ ਹੈ।" ਸਕਸੈਨਾ ਨੇ ਸਵੀਕਾਰ ਕੀਤਾ।

ਸੇਠ ਨੇ ਆਪਣਾ ਕੰਮ ਦਸਿਆ, "ਉਹ ਮਕਾਨ ਖ਼ਾਲੀ ਹੈ। ਮੈਨੂੰ ਕਿਰਾਏ ਤੇ ਮਕਾਨ ਦੀ ਲੋੜ ਹੈ।"

"ਕੀ ਫ਼ਰਮਾਇਆ ਸਾਹਬਜ਼ਾਦੇ।" ਸਕਸੈਨਾ ਦੇ ਮੱਥੇ ਤੇ ਤਿਊੜੀ, ਆਵਾਜ਼ ਵਿਚ ਨਿਮਰਤਾ ਦੀ ਥਾਵੇਂ ਗੁੱਸਾ, "ਸਾਡੀ ਜਾਇਦਾਦ ਕਿਰਾਏ ਤੇ ਲਉਗੇ? ਤੁਸੀਂ ਫ਼ਰਮਾ ਕੀ ਰਹੇ ਹੋ। ਜਨਾਬ, ਤੁਸੀਂ ਕਿਸ ਨਾਲ ਗੱਲ ਕਰ ਰਹੇ ਹੋ? ਕਿਸ ਬਦਤਮੀਜ਼ ਨੇ ਤੁਹਾਨੂੰ ਕਿਹਾ, ਮੈਂ ਆਪਣਾ ਬੰਗਲਾ ਕਿਰਾਏ ਤੇ ਦਿਆਂਗਾ। ਸ਼ਰੀਫ਼ਾਂ ਦੀ ਗੁਫ਼ਤਗੂ ਦਾ ਇਹੀ ਤਰੀਕਾ ਹੈ?"

ਸੇਠ ਸਕਤੇ ਵਿਚ। ਮੁਆਫ਼ੀ ਮੰਗੀ, "ਬੇਅਦਬੀ ਲਈ ਮੁਆਫ਼ੀ ਮੰਗਦਾ ਹਾਂ। ਸੁਣਿਆ ਸੀ, ਮਕਾਨ ਕਾਫ਼ੀ ਚਿਰ ਤੋਂ ਖ਼ਾਲੀ ਪਿਆ ਹੈ। ਮਕਾਨ ਕਿਰਾਏ ਤੇ ਲੱਗਦਾ ਰਿਹਾ ਹੈ।"

"ਕਿਸ ਜਾਹਿਲ ਨੇ ਅਜਿਹੀ ਗ਼ੁਸਤਾਖ਼ੀ ਕੀਤੀ?"

ਸੇਠ ਨੇ ਫਿਰ ਮੁਆਫ਼ੀ ਮੰਗੀ, "ਰਿਹਾਇਸ਼ ਦੀ ਜਗ੍ਹਾ ਲਈ ਪ੍ਰੇਸ਼ਾਨੀ ਵਿਚ ਮੇਰੇ ਕੋਲੋਂ ਇਹ ਗ਼ੁਸਤਾਖ਼ੀ ਹੋ ਗਈ।" ਉਹ ਜਾਣ ਲਈ ਉਠ ਖੜੋਤਾ।

"ਬੈਠੋ ਬੈਠੋ, ਸਾਹਿਬਜ਼ਾਦੇ! ਜ਼ਰਾ ਸਬਰ ਨਾਲ ਕੰਮ ਲਉ।" ਸਕਸੈਨਾ ਦਾ ਲਹਿਜਾ ਬਦਲ ਗਿਆ, "ਜਨਾਬ ਦਾ ਦੌਲਤਖ਼ਾਨਾ ਕਿਸ ਸ਼ਹਿਰ ਵਿਚ?"

ਸੇਠ ਫਿਰ ਬੈਠ ਗਿਆ। ਸੰਕੋਚ ਨਾਲ ਦਸਿਆ, "ਰਿਹਾਇਸ਼ ਲਖਨਊ ਦੀ ਹੈ। ਮਕਾਨ ਰਾਜਾ ਬਾਜ਼ਾਰ ਛੋਟੀ ਗਲੀ ਵਿਚ ਹੈ। ਵਾਲਦ ਰਤਨਲਾਲ ਸੇਠ ਸਰਾਫ਼ ਹਨ।

ਸਕਸੈਨਾ ਨੇ ਨੇੜੇ ਬੈਠੇ ਬੰਦੇ ਨੂੰ ਵੇਖਿਆ, "ਵਲਾਹ! ਦੇਖੋ ਕੀ ਜ਼ਮਾਨਾ ਆ ਗਿਆ। ਲਖਨਊ ਦੇ ਰਈਸਜ਼ਾਦਿਆਂ ਦੀ ਤਰਜ਼ੇ ਗੁਫ਼ਤਗੂ ਦਾ ਇਹ ਹਾਲ। ਸਭ ਨਾਮੁਰਾਦ ਅੰਗਰੇਜ਼ੀ ਤਾਲੀਮ ਦੇ ਅਸਰ ਕਿ ਸ਼ਰੀਫ਼ ਵੀ ਆਪਣੀ ਤਹਿਜ਼ੀਬ ਭੁਲ ਗਏ।" ਸੇਠ ਵਲ ਮੁੜ ਗਏ, "ਸਾਹਿਬਜ਼ਾਦੇ ਇੰਜ ਫ਼ਰਮਾਉ ਕਿ ਤੁਹਾਨੂੰ ਰਿਹਾਇਸ਼ ਦੀ ਥਾਂ ਦੀ ਜ਼ਰੂਰਤ ਹੈ। ਸਾਡੀ ਥਾਂ ਤੁਹਾਡੀ ਜ਼ਰੂਰਤ ਵਿਚ ਕੰਮ ਆ ਸਕੇ, ਇਹ ਸਾਡੀ ਖ਼ੁਸ਼ਕਿਸਮਤੀ। ਸਾਹਿਬਜ਼ਾਦੇ ਗੁਫ਼ਤਗੂ ਦਾ ਇਕ ਸਲੀਕਾ ਹੁੰਦਾ ਹੈ। ਸਾਡਾ ਬੰਗਲਾ ਹੈ ਤੇ ਤੁਹਾਡਾ ਹੀ। ਤੁਹਾਡੀ ਜ਼ਰੂਰਤ ਪੂਰੀ ਹੋਵੇ, ਇਹ ਸਾਡੇ ਲਈ ਖ਼ੁਸ਼ੀ ਦਾ ਮੌਕਾ।"

ਸੇਠ ਨੇ ਰਈਸੀ ਦੇ ਪਖੰਡ ਤੇ ਦੰਦ ਪੀਹ ਲਏ, ਪਰ ਧੰਨਵਾਦ ਕੀਤਾ, "ਤੁਹਾਡੀ ਮਿਹਰਬਾਨੀ ਲਈ ਹੈਸਾਨਮੰਦ ਹਾਂ ਪਰ......।"

"ਸਾਹਿਬਜ਼ਾਦੇ", ਸਕਸੈਨਾ ਨੇ ਵਿਚੇ ਹੀ ਟੋਕ ਦਿਤਾ, "ਉਸ ਫ਼ਿਕਰ ਦੀ ਜ਼ਰੂਰਤ ਨਹੀਂ। ਡਾਕਟਰ ਦੇ ਮਤਲਬ ਲਈ ਉਸ ਤੋਂ ਬਿਹਤਰ ਥਾਂ ਕੋਈ ਨਹੀਂ ਹੋ ਸਕਦੀ।"

ਨੇੜੇ ਬੈਠੇ ਆਦਮੀ ਨੇ ਸਮਰਥਨ ਕੀਤਾ, "ਡਾਕਟਰ ਸਾਹਬ, ਸਕਸੈਨਾ ਸਾਹਬ ਨੂੰ ਇਹੋ ਜਿਹੀਆ ਗੱਲਾਂ ਦੀ ਕੀ ਪ੍ਰਵਾਹ। ਤੁਸੀਂ ਸਮਝਦੇ ਹੋ, ਰਸਮ ਦੇ ਤੌਰ ਤੇ ਮੁਨਸ਼ੀ ਜੀ ਦੇ ਕਾਰਿੰਦੇ ਨੂੰ ਕੁਝ ਮਾਹਵਾਰੀ ਬਖ਼ਸ਼ੀਸ਼ ਦੇ ਦੇਣਾ।"

"ਅੰਦਾਜ਼ਾ ਹੋ ਜਾਏ ਤਾਂ ਬਿਹਤਰ।" ਸੇਠ ਨੇ ਕਿਹਾ।

"ਅਜਿਹੀ ਮਾਮੂਲੀ ਗੱਲ ਦਾ ਕੀ ਜ਼ਿਕਰ। ਤਿੰਨ ਮਹੀਨੇ ਪਹਿਲਾ ਤਕ ਉਥੇ ਪੀ. ਡਬਲੀਉ. ਦੇ ਸਾਹਬ ਰਹਿੰਦੇ ਸਨ। ਸਾਡੇ ਨਾਲ ਰਸੂਖ ਸੀ। ਇਹ ਹੀ ਵੀਹ ਕੁ ਰੁਪਈਏ ਦੇ ਜਾਂਦੇ ਸਨ। ਇਹ ਵੇਖੋ, ਕਿ ਬੰਗਲਾ ਸਰੇ ਰਾਹ ਤੇ ਸੜਕ ਕਿਨਾਰੇ। ਸਾਹਮਣੇ ਥਾਂ, ਪਿਛੇ ਪਰਦੇਦਾਰ ਵਿਹੜਾ। ਵਡੇ ਅਫ਼ਸਰਾਂ ਜਾਂ ਡਾਕਟਰਾਂ ਵਕੀਲਾਂ ਦੇ ਰਹਿਣ ਲਾਇਕ ਥਾਂ।"

ਰੁਪਿਆ ਸੇਠ ਦੀ ਜੇਬ ਵਿਚ ਸੀ। ਦਸ ਦਸ ਦੇ ਦੋ ਨੋਟਾਂ ਨੂੰ ਪੁੜੀ ਬਣਾ ਕੇ ਬੜੀ ਨਿਮਰਤਾ ਅਤੇ ਝਿਜਕ ਨਾਲ ਸਕਸੈਨਾ ਸਾਹਬ ਵਲ ਵਧਾ ਦਿਤੇ, "ਕਿਬਲਾ ਇਹ ਰਖ ਲੈਣ ਦੀ ਜ਼ਹਿਮਤ ਕਰੋ।"

"ਸਾਹਿਬਜ਼ਾਦੇ, ਇਸ ਪ੍ਰੇਸ਼ਾਨੀ ਦੀ ਕੀ ਜ਼ਰੂਰਤ!" ਸਕਸੈਨਾ ਸਾਹਬ ਨੇ ਔਖਿਆਂ ਹੋ ਕੇ ਹੱਥ ਵਧਾ ਕੇ ਨੋਟਾਂ ਤੇ ਨਜ਼ਰ ਸੁਟੇ ਬਿਨਾਂ ਉਨ੍ਹਾਂ ਨੂੰ ਸ਼ੇਰਵਾਨੀ ਦੀ ਜੇਬ ਵਿਚ ਰਖ ਦਿਤਾ।

... ... ...

ਅਮਰ ਦੀ ਪੂਰੀ ਯੋਜਨਾ ਅਤੇ ਪ੍ਰੋਗਰਾਮ ਬਦਲ ਗਿਆ। ਮਕਾਨ ਨੂੰ ਠੀਕ ਕਰਵਾਉਣ ਵਿਚ ਲੱਗ ਗਿਆ। ਸਿਵਿਲ-ਮੈਰੀਜ ਦੀ ਤਾਰੀਖ਼ ਵਿਚ ਸਿਰਫ਼ ਬਾਰਾਂ ਦਿਨ। ਜਲਦੀ ਜਲਦੀ ਮਕਾਨ ਦੀ ਮੁਰੰਮਤ ਜ਼ਰੂਰੀ ਸਮਾਨ ਕਿਰਾਏ ਤੇ। ਉਸ਼ਾ ਦਸ ਯਾਰਾਂ ਵਜੇ ਦੇ ਲਗਭਗ ਸੇਵਾਆਸ਼ਰਮ ਤੋਂ ਯੱਕੇ ਤੇ ਯੂਨੀਵਰਸਿਟੀ ਚਲੀ ਜਾਂਦੀ, ਢਾਈ ਤਿੰਨ ਤਕ ਯੂਨੀਅਨ ਹਾਲ ਆ ਜਾਂਦੀ। ਸੇਠ ਉਹਨੂੰ ਮੋਟਰ ਸਾਈਕਲ ਤੇ ਮਕਾਨ ਦੇ ਪ੍ਰਬੰਧ ਲਈ ਹਾਸਪਿਟਲ ਰੋਡ ਲੈ ਆਉਂਦਾ। ਦੋਵੇਂ ਉਤਸ਼ਾਹ ਨਾਲ ਆਪਣਾ ਘੋਂਸਲਾ ਬਣਾ ਰਹੇ ਸਨ। ਤਿੰਨ ਚਾਰ ਘੰਟੇ ਉਥੇ ਹੀ ਰਹਿੰਦੇ। ਇਕ ਕਮਰਾ ਸੇਠ ਦੀ ਪ੍ਰੈਕਟਿਸ ਲਈ। ਵਿਚਕਾਰ ਵੱਡਾ ਕਮਰਾ ਬੈਠਕ। ਫ਼ਰਸ਼ ਤੇ ਨਾਰੀਅਲ ਦਾ ਮੈਟਿੰਗ। ਸੋਫ਼ਾ ਕੁਰਸੀਆਂ ਸਾਬਤ ਬੈਂਤ ਦੇ ਬਣੇ, ਸਸਤੇ ਪਰ ਟਿਕਾਊ। ਬਗਲ ਦੇ ਕਮਰੇ ਵਿਚ ਪਲੰਘ। ਉਸ਼ਾ ਦੀ ਰਾਇ ਅਨੁਸਾਰ ਰਸੋਈ ਗੁਸਲਖ਼ਾਨੇ ਲਈ ਜ਼ਰੂਰੀ ਸਮਾਨ। ਹੁਣ ਉਹ ਕੰਧਾਰੀਬਾਗ ਗਲੀ ਵਿਚ ਸਿਧਾਂਤਕ ਬਹਿਸ ਕਰਨ ਵਾਲੇ ਗੁਰੂ ਚੇਲਾ ਕਾਮਰੇਡ ਨਹੀਂ, ਵਿਆਹ ਦੀ ਰਾਤ ਦੀ ਉਡੀਕ ਵਿਚ ਵਿਆਕੁਲ ਪ੍ਰੇਮੀ। ਸੇਠ ਦੀ ਛੋਹ ਨਾਲ ਉਸ਼ਾ ਦਾ ਰੋਮ ਰੋਮ ਝਨਝਨਾ ਕੇ ਬੇਕਾਬੂ, ਸਹਾਰੇ ਦੀ ਵਿਆਕੁਲਤਾ ਵਿਚ ਆਕੁਲ। ਸੇਠ ਨੂੰ ਭਾਵ ਦੇ ਵੇਗ ਦੀ ਮਸਤੀ। ਉਹਦੀ ਸੰਜਮ ਦੀ ਚੌਕਸੀ ਜਾਗ ਪੈਂਦੀ। ਸੇਠ ਦੇ ਸੰਜਮ ਲਈ ਪ੍ਰਸ਼ੰਸਾ ਵਿਚ ਉਸ਼ਾ ਦੇ ਦਿਲ ਵਿਚ ਉਹਦਾ ਹੋਰ ਆਦਰ।

ਵਕੀਲ ਕੋਹਲੀ ਸੇਠ ਜੀ ਨੂੰ ਇੰਨੀ ਵਾਰ ਸਮਝਾ ਕੇ ਵੀ ਉਹਦੇ ਖ਼ਿਆਲ ਬਦਲਣ ਵਿਚ ਅਸਫ਼ਲ ਰਹੇ। ਵਿਆਹ ਦੀ ਤਾਰੀਖ਼ ਵਿਚ ਦੋ ਦਿਨ ਰਹਿ ਗਏ ਤਾਂ ਉਨ੍ਹਾਂ ਨੇ ਸੇਠ ਜੀ ਨੂੰ ਸਾਫ਼ ਕਹਿ ਦਿਤਾ, "ਨਾਰਾਜ਼ ਨਹੀਂ ਹੋਣਾ। ਮੇਰੀ ਰਾਇ ਵਿਚ ਅਮਰ ਬੇਟਾ ਠੀਕ ਕੰਮ ਕਰ ਰਿਹਾ ਹੈ। ਸਾਨੂੰ ਬਹੂ ਪਸੰਦ, ਅਸੀਂ ਤੇ ਵਿਆਹ ਵਿਚ ਜ਼ਰੂਰ ਸ਼ਾਮਲ ਹੋਵਾਂਗੇ।"

ਮਾਸਟਰ ਜੀ ਸਮਾਜ-ਸੁਧਾਰਕ। ਉਨ੍ਹਾਂ ਦਾ ਵਿਦਿਆਰਥੀ ਹਿੰਦੂ ਸਮਾਜ-ਸੁਧਾਰ ਦਾ ਏਨਾ ਵੱਡਾ ਕੰਮ ਕਰ ਰਿਹਾ ਸੀ। ਖ਼ੁਸ਼ੀ ਨਾਲ ਉਨ੍ਹਾਂ ਦੀਆਂ ਵਾਛਾਂ ਖਿੜੀਆਂ ਸਨ। ਸੇਠ ਜੀ ਨੇ ਓਮਪ੍ਰਕਾਸ਼ ਦੇ ਵਿਆਹ ਤੇ ਬਹੂ ਨੂੰ ਅਸ਼ੀਰਵਾਦ ਵਿਚ ਦੋ ਤੋਲੇ ਦੀ ਮਟਰਮਾਲਾ ਦਿਤੀ ਸੀ। ਸਤਿਆ ਅਤੇ ਵਿਦਿਆ ਦੇ ਦਾਜ ਵਿਚ ਕੰਨਾਂ ਦੇ ਝੁਮਕੇ। ਮਾਸਟਰ ਜੀ ਵੀ ਆਪਣੀ ਹੈਸੀਅਤ ਅਨੁਸਾਰ ਅਮਰ ਦੀ ਬਹੂ ਲਈ ਆਸ਼ੀਰਵਾਦ ਵਿਚ ਅੱਧੇ ਤੋਲੇ ਸੋਨੇ ਦੀ ਅੰਗੂਠੀ ਖ਼ਰੀਦ ਲਿਆਏ। ਸੇਠ ਜੀ ਦੇ ਕੰਨ ਵਿਚ ਹੌਲੀ ਜਿਹੀ ਦਸ ਦਿਤਾ, "ਵਕੀਲ ਸਾਹਬ ਨੇ ਬਹੂ ਲਈ ਪੰਜ ਤੋਲੇ ਦੇ ਕੰਗਣ ਬਣਵਾਏ ਨੇ। ਨਰਿੰਦਰ ਨੇ ਸੋਨੇ ਦੀ ਘੜੀ ਖ਼ਰੀਦੀ ਏ।"

"ਭਾਈ, ਮੈਨੂੰ ਕੁਝ ਦਸਣ ਦੀ ਜ਼ਰੂਰਤ ਨਹੀਂ।" ਸੇਠ ਜੀ ਨੇ ਬੇਟੇ ਲਈ ਸਭ ਲੋਕਾਂ ਦੀ ਸਰਾਹੁਨਾ ਮਮਤਾ ਨੂੰ ਠੰਢੇ ਸਾਹ ਨਾਲ ਦਬਾ ਕੇ ਪ੍ਰੇਸ਼ਾਨੀ ਜ਼ਾਹਿਰ ਕੀਤੀ, "ਸਾਡੇ ਕੋਲੋਂ ਇਹ ਸਭ ਨਹੀਂ ਵੇਖਿਆ ਜਾਣਾ। ਸਾਡੇ ਕੀ ਕੀ ਅਰਮਾਨ ਸਨ......ਕਿ ਰਾਜਾ ਬਾਜ਼ਾਰ ਦੇ ਰਸਤੋਗੀ ਲਾਲਾ ਵੀ ਯਾਦ ਰਖਣਗੇ। ਇਹ ਕੋਈ ਸ਼ਾਦੀ ਏ, ਕਿ ਬਰਾਦਰੀ ਦੇ ਤਿੰਨ-ਚਾਰ ਆਦਮੀ ਵੀ ਇਕੱਠੇ ਨਾ ਹੋਣ। ਨਾ ਬਾਰਾਤ ਨਾ ਜਯੋਨਾਰ, ਨਾ ਗਲੀ ਬਾਜ਼ਾਰ ਵਿਚ ਪਤਾ ਵੀ ਖਟਕਿਆ। ਬਸ, ਦਸਤਖ਼ਤ ਦੀ ਸ਼ਾਦੀ। ਜਿਵੇਂ ਤਮੱਸਕ ਲਿਖਿਆ ਗਿਆ।"

ਭਾਬੋ ਤੇ ਪੁਸ਼ਪਾ ਨੇ ਉਸ਼ਾ ਦੇ ਬਾਰੇ ਸਭ ਸੁਣ ਲਿਆ ਸੀ। ਨਰਿੰਦਰ ਦੀ ਮਰਜ਼ੀ ਜਾਣ ਕੇ ਦੋਹਾਂ ਵਿਚ ਸਲਾਹ ਹੋਈ। ਦੋਹਾਂ ਨੇ ਸੇਠ ਜੀ ਦੇ ਘਰ ਜਾ ਕੇ ਗੰਗਾ ਨਾਲ ਗੱਲ ਕੀਤੀ, "ਬੀਬੀ ਜੀ, ਅਸੀਂ ਤੇ ਸੇਵਾਆਸ਼ਰਮ ਵਿਚ ਅਮਰ ਦੀ ਸ਼ਾਦੀ ਤੇ ਜਾਵਾਂਗੇ। ਬਹੂ ਦੇਖਣਾ ਚਾਹੋ ਤੇ ਚਲੇ ਚਲੋ। ਨਰਿੰਦਰ ਉਸਨੂੰ ਜਾਣਦਾ ਏ। ਕ੍ਰਿਸਤਾਨ ਕੁਝ ਨਹੀਂ, ਉਚੇ ਬ੍ਰਾਹਮਣ ਦੀ ਬੇਟੀ ਏ। ਵਾਪਸ ਆ ਕੇ ਨਹਾ ਲਵਾਂਗੇ। ਹੁਣ ਹੋਏਗੀ ਤੇ ਆਪਣੀ ਬਹੂ। ਵਿਆਹ ਦੇ ਵੇਲੇ ਕੁਝ ਨਾ ਹੋਇਆ ਤਾਂ ਬੁੱਚੀ ਬੁੱਚੀ ਲਗੇਗੀ। ਇਕ ਜੋੜੀ ਖੰਡੂਏ ਨਾਲ ਕੀ ਹੁੰਦਾ ਹੈ! ਭਈਆ ਜੀ (ਸੇਠ ਜੀ) ਖ਼ਫ਼ਾ ਨਾ ਹੋਣ ਤਾਂ ਵਿਆਹ ਦੇ ਵਕਤ ਮੱਥੇ, ਗਲੇ, ਹੱਥਾਂ ਪੈਰਾਂ ਵਿਚ ਪਾਣ ਲਈ ਆਪਣੇ ਘਰੋਂ ਕੁਝ ਲੈਂਦੇ ਚਲੋ।"

ਗੰਗਾ ਬੈਠਕ ਦੇ ਦਰਵਾਜ਼ੇ ਵਿਚ ਜਾ ਕੇ ਗਿੜਗਿੜਾਈ, "ਭਈਆ, ਨਰਿੰਦਰ ਦੀ ਮਾਂ ਅਤੇ ਪੁਸ਼ਪਾ, ਮਾਸਟਰਨੀ ਸਭ ਅਮਰ ਦੀ ਬਹੂ ਨੂੰ ਦੇਖਣ ਜਾ ਰਹੀਆਂ ਨੇ। ਮੈਂ ਵੀ ਦੇਖ ਆਵਾਂ?"

"ਸਾਡੇ ਕੋਲੋਂ ਕੀ ਪੁਛਣਾ। ਅਸੀਂ ਕਿਸੇ ਨੂੰ ਟੋਕ ਰਹੇ ਹਾਂ।"

ਗੰਗਾ ਨੇ ਹੋਰ ਦਲੇਰੀ ਕੀਤੀ, 'ਭਈਆ ਉਹ ਕਹਿੰਦੀਆਂ ਨੇ, ਬਹੂ ਵਿਆਹ ਦੇ ਵਕਤ ਬਿਨਾਂ ਜ਼ੇਵਰ ਬੁਚੀ ਬੁਚੀ ਲਗੇਗੀ। ਵਿਆਹ ਦੇ ਵਕਤ ਪਹਿਨਾਣ ਨੂੰ ਆਪਣੇ ਘਰੋਂ ਲਿਜਾ ਰਹੀਆਂ ਨੇ। ਕਹਾਏਗੀ ਤੇ ਸਾਡੀ ਬਹੂ ਹੀ। ਕਹੋ ਤੇ ਕੋਈ ਛੋਟੀ ਮੋਟੀ ਚੀਜ਼ ਦੇ ਆਵਾਂ।"

ਸੇਠ ਜੀ ਨੇ ਸਦਰੀ (ਵਾਸਕਟ) ਦੀ ਜੇਬ ਵਿਚੋਂ ਚਾਬੀ ਲੈ ਅਲਮਾਰੀ ਖੋਲ੍ਹੀ ਅਤੇ ਤਿਜੋਰੀ ਦੀ ਚਾਬੀ ਗੰਗਾ ਸਾਹਮਣੇ ਸੁਟ ਦਿਤੀ, "ਸਭ ਉਹਦਾ। ਢੰਗ ਨਾਲ ਕਰਦਾ ਤੇ ਕੀ ਨਹੀਂ ਕਰਦੇ!"

ਗੰਗਾ ਚਾਬੀ ਹੱਥ ਵਿਚ ਲੈਕੇ ਫਿਰ ਗਿੜਗਿੜਾਈ, "ਭਈਆ ਦਸ ਦਿਉ, ਕੀ ਲੈ ਜਾਵਾਂ ?"

ਸੇਠ ਜੀ ਘਬਰਾ ਗਏ, "ਅਸੀਂ ਦਸੀਏ ! ਅਸੀਂ ਜ਼ੇਵਰ ਪਾਂਦੇ ਹਾਂ ਕਿ ਪਹਿਨਦੇ ਹਾਂ ! ਸਮਝ ਨਹੀਂ ਆਂਦਾ ਤਾਂ ਨਰਿੰਦਰ ਦੀ ਮਾਂ ਅਤੇ ਬਹੂ ਤੋਂ ਪੁਛ ਲੈ ।"

ਗੰਗਾ, ਭਾਬੋ ਅਤੇ ਪੁਸ਼ਪਾ ਨੇ ਤਿਜੋਰੀ ਖੋਲ੍ਹੀ । ਸੇਠ ਜੀ ਦੀ ਪਹਿਲੀ ਪਤਨੀ ਦੇ ਅਤੇ ਅਮਰ ਦੀ ਮਾਂ ਦੇ ਢੇਰਾਂ ਗਹਿਣੇ । ਪੁਸ਼ਪਾ ਨੇ ਚੰਦਰਿਕਾ, ਜੜਾਊ ਕਰਣਫੁੱਲ, ਸਤਲੜਾ ਹਾਰ ਅਤੇ ਪੈਰਾਂ ਲਈ ਬਿਛੂਏ, ਪਾਇਲ-ਪੰਜੇਬ ਚੁਣ ਲਏ ।

ਉਸ਼ਾ ਦੇ ਵਿਆਹ ਦੇ ਵਕਤ ਲਈ ਹਰੀ ਭਈਆ ਡੂੰਘੇ ਲਾਲ ਰੰਗ ਦੀ ਸੁਧ ਰੇਸ਼ਮ ਦੀ ਭਾਰੀ ਸਾੜ੍ਹੀ ਲਿਆਏ ਸਨ । ਹਰੀ ਭਈਆ ਦੀ ਪਤਨੀ ਨੇ ਪਿਛਲੀ ਰਾਤ ਉਸ਼ਾ ਦੇ ਹੱਥਾਂ ਪੈਰਾਂ ਤੇ ਮਹਿੰਦੀ ਰਚਾ ਦਿਤੀ ਸੀ । ਪੁਸ਼ਪਾ ਉਹਨੂੰ ਗੰਗਾ ਭੂਆ ਦੇ ਲਿਆਂਦੇ ਭਾਰੀ ਜੜਾਊ ਗਹਿਣੇ ਪਾਣ ਲੱਗੀ । ਉਸ਼ਾ ਨੇ ਅਜਿਹੇ ਭਾਰੇ ਜ਼ੇਵਰਾਂ ਦੀ ਕੁਝ ਝਲਕ ਚਿਤਰਾ ਦੀ ਸ਼ਾਦੀ ਵਿਚ ਵੇਖੀ ਸੀ । ਇਨ੍ਹਾਂ ਨੂੰ ਆਪਣੇ ਜਿਸਮ ਉਤੇ ਪਾਣ ਵਿਚ ਝਿਜਕ ।

ਪੁਸ਼ਪਾ ਨੇ ਸੇਵਾਆਸ਼ਰਮ ਆਉਂਦਿਆਂ ਹੀ ਉਹਨੂੰ ਗਲੇ ਲਾ ਲਿਆ ਸੀ । ਉਸ਼ਾ ਨੇ ਰੋਣਹਾਕੀ ਹੋ ਕੇ ਕਿਹਾ, "ਭਾਬੀ ਜੀ, ਅਸੀਂ ਜ਼ੇਵਰ ਕਦੀ ਨਹੀਂ ਪਾਏ । ਇੰਨੇ ਭਾਰ ਨਾਲ ਤੇ ਮੇਰੇ ਹੱਥ ਪੈਰ ਨਹੀਂ ਹਿਲਣੇ ।"

ਪੁਸ਼ਪਾ ਨੇ ਲਾਡ ਨਾਲ ਚੁਪ ਕਰਾ ਦਿਤਾ, "ਸਾਡੀ ਬਹੂ ਹੈ । ਮੈਂ ਵਡੀ ਹਾਂ, ਮੇਰਾ ਕਿਹ ਮੰਨਣਾ ਹੋਏਗਾ ।" ਉਸ਼ਾ ਨੂੰ ਸਭ ਕੁਝ ਪਾਣਾ ਪਿਆ । ਭਾਰੀ ਲਾਲ ਸਾੜ੍ਹੀ, ਉਸ ਉਤੇ ਲਾਲ ਸ਼ਾਲ, ਇੰਨੇ ਜ਼ੇਵਰ, ਛੋਟੇ ਕਮਰੇ ਵਿਚ ਜ਼ਨਾਨੀਆਂ ਨਾਲ ਘਿਰੀ ਜਨਵਰੀ ਦੀ ਸ਼ਾਮ ਵਿਚ ਵੀ ਉਹ ਪਸੀਨਾ ਪਸੀਨਾ ਹੋ ਰਹੀ ਸੀ ।

ਉਸ ਵੇਲੇ ਇਕ ਹੋਰ ਝੰਜਟ । ਸਮੱਸਿਆ ਸੀ, ਉਸ਼ਾ ਨੂੰ ਸਹਾਰਾ ਦੇ ਕੇ ਮੈਜਿਸਟਰੇਟ ਦੇ ਸਾਹਮਣੇ ਕੌਣ ਲੈ ਜਾਏਗਾ । ਅਮਰ ਦੀ ਰਾਇ, ਬਾਜਪੇਈ ਜੀ ਦੀ ਬੇਟੀ ਸਰਲਾ ਤੇ ਗੌਰੀ ਮੈਜਿਸਟਰੇਟ ਦੇ ਸਾਹਮਣੇ ਲੈ ਜਾਣ ।

ਗੌਰੀ ਨੇ ਇਕਾਂਤ ਵਿਚ ਅਮਰ ਦੇ ਸਾਹਮਣੇ ਹੱਥ ਜੋੜ ਦਿਤੇ, "ਭਈਆ ਮੈਨੂੰ ਨਾ ਕਹਿਣਾ ।" ਮਤਲਬ ਸੀ, ਵਿਆਹ ਦੇ ਸ਼ੁਭ-ਮਹੂਰਤ ਵਿਧਵਾ ਦਾ ਸਾਹਮਣੇ ਆਣਾ ਅਸ਼ੁਭ ਹੋਏਗਾ ।

ਅਮਰ ਦਾ ਜ਼ੋਰ ਨਾਲ ਕਹਿਣਾ, "ਫ਼ਜ਼ੂਲ ਗੱਲ ਨਾ ਕਰ । ਤੂੰ ਉਹਨੂੰ ਨਹੀਂ ਲਿਆਏਂਗੀ ਤੇ ਵਿਆਹ ਨਹੀਂ ਹੋਏਗਾ ।"

ਵਿਆਹ ਦੇ ਬਾਅਦ ਹਰੀ ਭਈਆ ਨੇ ਉਸ਼ਾ ਨੂੰ ਬੇਟੀ ਵਾਂਗ ਹੀ ਵਿਦਾ ਕੀਤਾ । ਨਰਿੰਦਰ ਦੋਹਾਂ ਨੂੰ ਹਾਸਪਿਟਲ ਰੋਡ ਦੇ ਮਕਾਨ ਤੇ ਆਪਣੀ ਗੱਡੀ ਵਿਚ ਲਿਆਇਆ । ਨਰਿੰਦਰ ਅਤੇ ਰਜ਼ਾ ਨੂੰ ਇਹ ਵੀ ਖ਼ਿਆਲ ਕਿ ਉਸ਼ਾ ਵਿਆਹ ਦੇ ਬਾਅਦ ਸੁੰਨੇ ਘਰ ਵਿਚ ਉਦਾਸੀ ਨਾ ਅਨੁਭਵ ਕਰੇ । ਨਰਿੰਦਰ ਨੇ ਕੁਝ ਚਿਰ ਪਹਿਲਾਂ, ਪੁਸ਼ਪਾ, ਗੌਰੀ, ਸਰਲਾ, ਮਾਸਟਰਨੀ ਨੂੰ ਉਸ਼ਾ ਦੇ ਸਵਾਗਤ ਲਈ ਹਾਸਪਿਟਲ ਰੋਡ ਪਹੁੰਚਾ ਦਿਤਾ ਸੀ । ਪੁਸ਼ਪਾ ਨੇ ਰਵਾਜ ਅਨੁਸਾਰ ਡਿਉਢੀ ਤੇ ਤੇਲ ਚੁਆ ਕੇ ਬਹੂ ਦਾ ਸਵਾਗਤ ਉਹਨੂੰ ਜਫੀ ਵਿਚ ਲੈ ਕੇ ਅੰਦਰ ਲਿਆਉਣ ਨਾਲ ਕੀਤਾ ।

... ... ...

ਪੰਡਿਤ ਤੇ ਬੱਚਿਆਂ ਨੂੰ ਨਵੇਂ ਗਵਾਂਢ ਵਿਚ ਰਮ ਜਾਣ ਵਿਚ ਬਹੁਤਾ ਸਮਾਂ ਨਾ ਲੱਗਾ। ਮਿਸਿਜ਼ ਪੰਡਿਤ ਨਵੀਂ ਜਗਹ ਆ ਕੇ ਨਾ ਘਰੋਂ ਬਾਹਰ ਨਿਕਲਦੀ ਨਾ ਕਿਸੇ ਨਾਲ ਬੋਲਚਾਲ। ਘਰ ਵਿਚ ਵੀ ਕਦੀ ਹੀ ਬੋਲਦੀ। ਬੇਟੀ ਦੇ ਸਿਰ ਵਿਚ ਚੋਟ ਲੱਗ ਜਾਣ ਦੇ ਦਿਨ ਤੋਂ ਹਸਣਾ ਮੁਸਕਰਾਣਾ ਤੇ ਕੀ, ਉਚੀ ਆਵਾਜ਼ ਵਿਚ ਬੋਲੀ ਵੀ ਨਹੀਂ ਸੀ। ਉਹੀ ਹਾਲ ਬੇਬੇ ਦਾ ਸੀ। ਘਰ ਵਿਚ ਖਾਣ ਪਹਿਨਣ ਦਾ ਪੁਰਾਣਾ ਢੰਗ ਚਲਣ ਲੱਗ ਪਿਆ ਸੀ, ਪਰ ਹਾਸਾ-ਕਹਿਕਹੇ, ਬਹਿਸ ਚੀਕਣਾ ਚਿਲਾਉਣਾ ਗ਼ਾਇਬ।

ਜਨਵਰੀ ਦਾ ਅਖ਼ੀਰਲਾ ਐਤਵਾਰ। ਸਖ਼ਤ ਸਰਦੀ ਸੀ, ਪੰਡਿਤ ਨਾਸ਼ਤੇ ਤੋਂ ਪਹਿਲਾਂ ਧੁੱਪ ਵਿਚ ਮੂੜ੍ਹੇ ਤੇ ਬੈਠੇ 'ਪਾਇਨਿਯਰ' ਵੇਖ ਰਹੇ ਸਨ। ਅਮਿਤ ਅਖ਼ਬਾਰ ਦਾ 'ਮੈਗਜ਼ੀਨ ਅੰਕ' ਲੈ ਕੇ ਦੂਜੇ ਮੂੜ੍ਹੇ ਤੇ ਸੀ। ਪੰਡਿਤ ਅਖ਼ਬਾਰ ਵੇਖ ਕੇ ਉਠਣ ਹੀ ਲਗੇ ਸਨ।

ਗੁਆਂਢੀ ਵਹਦੀ ਸਾਹਬ ਦੇ ਛੋਟੇ ਬੇਟੇ ਨਈਮ ਨੇ ਆਦਾਬ ਅਰਜ਼ ਕੀਤਾ। ਹੱਥ ਵਿਚ ਦੂਜਾ ਅਖ਼ਬਾਰ ਸੀ, "ਵਾਲਦ ਸਾਹਬ ਆਦਾਬ ਅਰਜ਼ ਕਿਹਾ ਹੈ। ਤੁਸੀਂ ਅਖ਼ਬਾਰ ਦੇਖ ਲਿਆ ਹੈ ਤਾਂ ਇਸ ਅਖ਼ਬਾਰ ਤੇ ਨਜ਼ਰ ਮਾਰ ਲਉ। ਆਪਣਾ ਅਖ਼ਬਾਰ ਕੁਝ ਚਿਰ ਲਈ ਦੇ ਦਿਉ।" ਪਿਛਲੇ ਸਾਲ ਤੋਂ ਲਖਨਊ ਵਿਚ ਅੰਗਰੇਜ਼ੀ ਦਾ ਦੂਜਾ ਦੈਨਿਕ 'ਨੈਸ਼ਨਲ ਹੈਰਲਡ' ਵੀ ਪ੍ਰਕਾਸ਼ਿਤ ਹੋਣ ਲੱਗ ਪਿਆ ਸੀ। ਪੰਡਿਤ 'ਪਾਇਨਿਯਰ' ਹੀ ਲੈਂਦੇ ਸਨ। ਵਹਦੀ 'ਨੈਸ਼ਨਲ ਹੈਰਲਡ' ਲੈਂਦੇ। ਗੁਆਂਢੀ ਆਪਸ ਵਿਚ ਬਦਲ ਕੇ ਦੋਵੇਂ ਅਖ਼ਬਾਰਾਂ ਵੇਖ ਲੈਂਦੇ। ਦੋਹਾਂ ਅਖ਼ਬਾਰਾਂ ਦੇ ਸਮਾਚਾਰ ਤੇ ਦ੍ਰਿਸ਼ਟੀਕੋਣ ਵਿਚ ਵੀ ਕੁਝ ਫ਼ਰਕ ਰਹਿੰਦਾ।

ਪੰਡਿਤ ਨੇ 'ਪਾਇਨਿਯਰ' ਦੇ ਕੇ 'ਨੈਸ਼ਨਲ ਹੈਰਲਡ' ਲੈ ਲਿਆ। ਪਹਿਲੇ ਪੰਨੇ ਤੇ ਨਜ਼ਰ ਮਾਰੀ ਫਿਰ ਪੰਨਾ ਪਲਟ ਲਿਆ। ਦੂਜੇ ਪੰਨੇ ਤੇ ਨਿਰੇ ਇਸ਼ਤਿਹਾਰ, ਨੋਟਿਸ। ਤੀਜੇ ਪੰਨੇ ਤੇ ਸਥਾਨਕ ਖ਼ਬਰਾਂ ਤੇ ਚਰਚਾ। ਪੰਨੇ ਦੇ ਉਪਰ ਬਿਲਕੁਲ ਵਿਚਕਾਰ ਇਕ ਫ਼ੋਟੋ। ਤਸਵੀਰ ਦੇ ਸਿਰਲੇਖ ਤੋਂ ਪੰਡਿਤ ਰੋਮਾਂਚਤ ਅਤੇ ਸੁੰਨ। ਪਲ ਵਿਚ ਸੰਭਲ ਕੇ ਗਲੇ ਵਿਚ ਉਮੜ ਆਇਆ ਤੂਫ਼ਾਨ ਨਿਗਲ ਕੇ ਤਸਵੀਰ ਧਿਆਨ ਨਾਲ ਵੇਖੀ ਤੇ ਖ਼ਬਰ ਪੜ੍ਹੀ।

... ... ...

ਸ੍ਰੀ ਨਾਰਾਇਣ ਤਿਵਾਰੀ ਮਸ਼ਹੂਰ ਕੱਟਰ ਕਮਿਊਨਿਸਟ। ਸਭ ਨੂੰ ਬੇਲਾਗ ਖਰੀ ਖਰੀ ਸੁਣਾ ਦੇਣ ਵਾਲਾ। ਉਨ੍ਹਾਂ ਦੀ ਇਕ ਬੂਹੇ ਦੀ ਛੋਟੀ ਦੁਕਾਨ ਸ਼ਹਿਰ ਦਾ ਪੋਲੀਟੀਕਲ ਨੀਉਜ਼ ਐਕਸਚੇਂਜ। ਅਮੀਨਾਬਾਦ ਸ਼ਹਿਰ ਦਾ ਕੇਂਦਰ ਅਤੇ ਤਿਵਾਰੀ ਜੀ ਦੀ ਦੁਕਾਨ ਅਮੀਨਾਬਾਦ ਦੇ ਕੇਂਦਰ ਵਿਚ। ਤਿਵਾਰੀ ਜੀ ਨੂੰ ਦੁਕਾਨ ਦੀ ਚਿੰਤਾ ਲਈ ਘਟ ਹੀ ਫ਼ੁਰਸਤ। ਘਰ ਵਿਚ ਆਟਾ ਦਾਲ ਜੁਟੇ ਨਾ ਜੁਟੇ, ਪਾਰਟੀ ਦੇ ਕੰਮ ਤੋਂ ਬੇਪਰਵਾਹੀ ਨਹੀਂ ਸਨ ਕਰ ਸਕਦੇ। ਮਜਬੂਰੀ ਵਿਚ ਦੁਕਾਨ ਤੇ ਬੈਠਦੀ ਤਿਵਾਰੀ ਜੀ ਦੀ ਪਤਨੀ। ਉਸ ਜ਼ਮਾਨੇ ਵਿਚ ਭਲੇ ਘਰ ਦੀ ਜ਼ਨਾਨੀ ਦਾ ਦੁਕਾਨ ਤੇ ਬੈਠਣ ਦਾ ਸਾਹਸ ਕਲਪਨਾ ਵਿਚ ਵੀ ਨਹੀਂ ਕੀਤਾ ਜਾ ਸਕਦਾ ਸੀ। ਪਰ ਤਿਵਾਰੀ ਜੀ ਹਰ ਗੱਲ ਵਿਚ ਕਰਾਂਤੀਕਾਰੀ।

ਤਿਵਾਰਿਨ ਸ਼ਰੀਰ ਦੀ ਭਾਰੀ ਭਰਕਮ! ਛੋਟੀ ਦੁਕਾਨ ਵਿਚ ਉਹਦੇ ਬੈਠਣ ਲਈ ਦੁਕਾਨ ਦੇ ਸਾਹਮਣੇ ਦਾ ਤੀਜਾ ਹਿੱਸਾ ਚਾਹੀਦਾ ਸੀ। ਖਰੀ ਬੇਲਾਗ, ਬੋਲਚਾਲ ਵਿਚ ਤਿਵਾਰੀ ਜੀ ਤੋਂ ਸਵਾਈ। ਤਿਵਾਰਨ 'ਨਗਰ ਅੰਮਾ'। ਆਪਣੇ ਤੋਂ ਦਸ ਪੰਦਰਾਂ ਸਾਲ ਵਡੇ ਲੋਕਾਂ ਦੀ 'ਜੀਜੀ'।

ਤਿਵਾਰੀ ਜੀ ਦੀ ਦੁਕਾਨ ਕਮਿਊਨਿਸਟਾਂ ਅਤੇ ਕਾਂਗਰਸ ਸੋਸ਼ਲਿਸਟਾਂ ਦਾ ਹੀ ਅੱਡਾ ਨਹੀਂ, ਕੱਟਰ ਗਾਂਧੀਵਾਦੀ ਅਤੇ ਕਾਂਗਰਸੀ ਨੇਤਾ ਰਫ਼ੀ ਅਹਿਮਦ ਕਿਦਵਾਈ ਅਤੇ ਚੰਦਰਭਾਨ ਗੁਪਤਾ, ਅਖ਼ਬਾਰਾਂ ਦੇ ਸੰਪਾਦਕ ਅਤੇ ਸੰਵਾਦਦਾਤਾ ਸਭ ਤਿਵਾਰੀ ਜੀ ਦੀ ਦੁਕਾਨ ਅਗੇ ਰਖੀਆਂ ਚਾਰ ਟੀਨ ਦੀਆਂ ਕੁਰਸੀਆਂ ਤੇ ਬੈਠੇ ਦਿਸ ਪੈਂਦੇ। ਕੁਝ ਲੋਕ ਘੇਰਾ ਬੰਨ੍ਹੀ ਖੜੇ ਰਹਿੰਦੇ। ਕੋਈ ਰਾਜਨੀਤਿਕ ਬੰਦਾ ਅਮੀਨਾਬਾਦ ਤੋਂ ਲੰਘੇ ਅਤੇ ਤਿਵਾਰੀ ਜੀ ਦੀ ਦੁਕਾਨ ਤੇ ਖ਼ਬਰ ਪੁਛੇ ਜਾਂ ਅੰਮਾਂ ਨਾਲ ਨੋਂਕ ਝੋਂਕ ਕੀਤੇ ਬਿਨਾਂ ਨਿਕਲ ਜਾਏ, ਇਹ ਨਾਮੁਮਕਿਨ! ਅਮੀਨਾਬਾਦ ਦੇ ਲਖਪਤੀ ਸਰਾਫ਼ੇ ਅਤੇ ਬਜਾਜਾਂ ਤੋਂ ਜ਼ਿਆਦਾ ਦਬਦਬਾ ਅੰਮਾਂ ਦਾ।

ਸ਼ਹਿਰ ਦੇ ਜਾਣੇ ਪਛਾਣੇ ਰਾਜਨੀਤਿਕ ਅਡੇ ਦੇ ਨਾਲ ਨਾਲ ਤਿਵਾਰੀ ਦੀ ਦੁਕਾਨ ਕਮਿਊਨਿਸਟਾਂ ਦੇ ਗ਼ੈਰ-ਕਾਨੂੰਨੀ ਸਾਹਿਤ ਤੇ ਗੁਪਤ ਸੁਨੇਹਿਆਂ ਦਾ ਵੀ ਅਡਾ।

ਅਮਿਤ ਨੂੰ ਸਭ ਤੋਂ ਵਧ ਵਿਸ਼ਵਾਸ ਸੀ, ਕਾਮਰੇਡ ਨਾਰਾਇਣ ਤਿਵਾਰੀ ਤੇ। ਤਿਵਾਰੀ ਤਪੇ ਹੋਏ ਮਜ਼ਦੂਰ ਨੇਤਾ। ਉਦੇਸ਼ ਲਈ ਰੇਲਵੇ ਦੀ ਚੰਗੀ ਨੌਕਰੀ ਛੱਡ ਆਏ ਸਨ। ਡਾਕਟਰ ਰਜ਼ਾ, ਕੋਹਲੀ ਅਤੇ ਪਾਠਕ ਵਾਂਗ ਪੇਚੀਦਾ ਦਲੀਲ ਨਹੀਂ ਦੇਂਦੇ ਸਨ। ਸਾਫ਼ ਸਿਧੀ ਗੱਲ : ਸਭ ਜ਼ਮੀਨ ਕਿਸਾਨਾਂ ਦੀ, ਸਭ ਮਿੱਲ ਕਾਰਖ਼ਾਨੇ ਮਜ਼ਦੂਰਾਂ ਦੇ। ਜੋ ਜਫ਼ਰ ਜਾਲੇ, ਉਹੀ ਧਰਤੀ ਅਤੇ ਕੰਮ ਕਾਜ ਦਾ ਮਾਲਕ। ਰਸਤਾ ਸ਼ਸਤਰਾਂ ਰਾਹੀਂ ਕਰਾਂਤੀ।

ਅਮਿਤ ਤਿਵਾਰੀ ਜੀ ਦੀ ਦੁਕਾਨ ਤੇ 'ਨਿਊਏਜ' ਦਾ ਅੰਕ ਵਾਪਸ ਕਰਨ ਗਿਆ ਸੀ।

"ਆਉ ਕਾਮਰੇਡ!" ਤਿਵਾਰੀ ਨੇ ਅਮਿਤ ਨੂੰ ਨੇੜੇ ਬਿਠਾ ਲਿਆ। ਜੇਬ ਵਿਚੋਂ ਛਪਿਆ ਕਾਰਡ ਕਢ ਕੇ ਅਮਿਤ ਨੂੰ ਵਿਖਾਇਆ। ਵਿਆਹ ਦੇ ਸੱਦੇ ਦਾ ਕਾਰਡ। "ਤੂੰ ਕੰਧਾਰੀਬਾਗ ਗਲੀ ਵਿਚ ਰਹਿੰਦਾ ਏਂ।"

"ਹੁਣ ਨਹੀਂ।"

"ਇਨ੍ਹਾਂ ਨੂੰ ਜਾਣਦਾ ਹੈਂ?"

ਅਮਿਤ ਦੀਆਂ ਨਜ਼ਰਾਂ ਝੁਕ ਗਈਆਂ। ਚਿਹਰੇ ਤੇ ਕਲੇਸ਼। ਚੁੱਪ।

"ਕਿਉਂ ਕੀ ਗੱਲ?" ਤਿਵਾਰੀ ਜੀ ਦੇ ਲਹਿਜੇ ਵਿਚ ਹਮਦਰਦੀ।

ਅਮਿਤ ਚੁਪ। ਤਿਵਾਰੀ ਭਾਂਪ ਗਏ ਬੋਲੇ। "ਤੈਨੂੰ ਆਪਣੇ ਭੈਣ ਭਣੂਜੇ ਤੇ ਮਾਣ ਹੋਣਾ ਚਾਹੀਦਾ ਏ, ਕਿ ਸੱਚਾਈ ਅਤੇ ਹਿੰਮਤ ਨਾਲ ਕਰਾਂਤੀਕਾਰੀ ਕਦਮ ਚੁਕ ਰਹੇ ਨੇ। ਤੈਨੂੰ ਇਨ੍ਹਾਂ ਨੂੰ ਮੌਰਲ ਸਪੋਰਟ ਦੇਣ ਲਈ ਅਗੇ ਵਧਣਾ ਚਾਹੀਦਾ ਹੈ। ਇਹ ਤੇਰਾ ਕਰਾਂਤੀਕਾਰੀ ਅਤੇ ਇਨਸਾਨੀ ਫ਼ਰਜ਼। ਮੈਂ ਜਾ ਰਿਹਾ ਹਾਂ। ਤੂੰ ਮੇਰੇ ਨਾਲ ਚਲੇਂਗਾ।"

"ਮੈਨੂੰ ਇਨਵੀਟੇਸ਼ਨ ਨਹੀਂ ਆਇਆ।"

"ਕੀ.. ...?" ਤਿਵਾਰੀ ਦੇ ਮੱਥੇ ਤੇ ਹੈਰਾਨੀ ਦੇ ਵੱਟ, "ਤੂੰ ਆਦਮੀ ਏਂ ਜਾਂ ਪਜਾਮਾ! ਤੈਨੂੰ ਆਪਣੀ ਭੈਣ ਦੀ ਸ਼ਾਦੀ ਤੇ ਇਨਵੀਟੇਸ਼ਨ ਚਾਹੀਦਾ ਏ? ਤੇਰੀ ਬਹਾਦੁਰ ਭੈਣ ਛੁਪ ਕੇ ਨਸੀ ਨਹੀਂ। ਇਹ ਵਿਆਹ ਡੰਕੇ ਦੀ ਚੋਟ ਤੇ ਹੋ ਰਿਹਾ ਏ। ਹਰੀਕ੍ਰਿਸ਼ਣ ਤੁਹਾਡੇ ਘਰ ਖ਼ਬਰ ਦੇਣ ਗਏ ਸੀ, ਉਨ੍ਹਾਂ ਨੂੰ ਕੀ ਪਤਾ ਕਿ ਤੁਸੀਂ ਮਕਾਨ ਬਦਲਿਆ ਏ।"

ਅਖ਼ਬਾਰ ਵਿਚ ਫ਼ੋਟੋ ਤੇ ਖ਼ਬਰ ਵੇਖ ਪੰਡਿਤ ਬਹੁਤ ਡੋਲ ਗਏ ਸਨ। ਕਈ ਮਿੰਟ ਮੱਥੇ ਨੂੰ ਹੱਥ ਦੀ ਤਲੀ ਰਖੀ ਖ਼ਾਲੀ ਸੁੰਨੇਪਨ ਵਿਚ ਤਕਦੇ ਰਹੇ। ਕੁੜੀ ਨੂੰ ਵਾਪਸ ਲਿਆਉਣ ਦੀ ਚਿੰਤਾ ਖ਼ਤਮ, ਇਕ ਤਰ੍ਹਾਂ ਨਾਲ ਕਿੱਸਾ ਹੀ ਖ਼ਤਮ।

ਪੰਡਿਤ ਅਖ਼ਬਾਰ ਲੈ ਕੇ ਅੰਦਰਲੇ ਵਿਹੜੇ ਵਿਚ ਗਏ ।

"ਜ਼ਰਾ ਸੁਣਨਾ", ਪੰਡਿਤ ਨੇ ਪਤਨੀ ਨੂੰ ਵਾਜ ਮਾਰੀ । ਅਖ਼ਬਾਰ ਵਿਚਲੀ ਫ਼ੋਟੋ ਸਾਹਮਣੇ ਕਰ ਦਿਤੀ । ਪਤਨੀ ਨੇ ਨਜ਼ਰ ਗੜਾ ਕੇ ਧਿਆਨ ਨਾਲ ਵੇਖਿਆ । ਪਛਾਣਿਆ । ਊਸ਼ਾ ਦੇ ਮੱਥੇ ਤੇ ਚੰਦਰਿਕਾ, ਗਲੇ ਕੰਨਾਂ ਵਿਚ ਜੇਵਰ । ਫ਼ੋਟੋ ਦੇ ਉਪਰ ਸਿਰਲੇਖ—ਆਦਰਸ਼ ਵਿਆਹ ।

ਮਿਸਿਜ਼ ਪੰਡਿਤ ਨੇ ਫ਼ਫਕ ਕੇ ਦੋਵੇਂ ਹੱਥ ਸਿਰ ਤੇ ਮਾਰੇ । ਪੰਡਿਤ ਨੇ ਪਤਨੀ ਦੀ ਪਿੱਠ ਤੇ ਹੱਥ ਰਖਿਆ, "ਇਸ ਦਾ ਕੀ ਫ਼ਾਇਦਾ ? ਜੋ ਹੋਣਾ ਸੀ ਹੋ ਗਿਆ......।" ਜੇਬ ਤੋਂ ਰੁਮਾਲ ਕੱਢ ਕੇ ਹੰਝੂ ਪੂੰਝੇ । ਰੁਮਾਲ ਕਿੰਨੇ ਹੰਝੂ ਪੂੰਝਦਾ ! ਪਤਨੀ ਨੇ ਕੁਝ ਮਿੰਟਾਂ ਵਿਚ ਗਜ਼ ਭਰ ਪੱਲਾ ਭਿਉਂ ਦਿਤਾ । ਉਦੋਂ ਵੀ ਸੁਬਕ ਰਹੀ ਸੀ ।

"ਪੂਰੀ ਗੱਲ ਪੜ੍ਹ ਲੈ । ਸਭ ਪਤਾ ਲੱਗ ਜਾਏਗਾ ।"

ਪੰਡਿਤ ਨੇ ਪੜ੍ਹ ਕੇ ਸੁਣਾਇਆ : ਵਿਆਹ ਵਿਚ ਰਾਜ ਮੰਤਰੀ ਰਫ਼ੀ ਅਹਿਮਦ ਕਿਦਵਾਈ ਸਾਹਬ, ਬਹੁਤ ਵਡੇ ਨੇਤਾ ਆਚਾਰੀਆ ਨਰਿੰਦਰ ਦੇਵ, ਸਕਸੈਨਾ ਸਾਹਬ ਅਤੇ ਗੁਪਤਾ ਜੀ ਵੀ ਸ਼ਾਮਲ ਹੋਏ ਸਨ । ਹੋਰ ਕਈ ਮੰਨੇ ਪ੍ਰਮੰਨੇ ਸ਼ਹਿਰੀ । ਨੇਤਾਵਾਂ ਨੇ ਜੋੜੀ ਨੂੰ ਉਸ ਸੰਪਰਦਾਇਕਤਾ ਤੋਂ ਮੁਕਤ ਹੋ ਕੇ ਮਾਨਵ ਸੇਵਾ ਦੀ ਭਾਵਨਾ ਲਈ, ਪਰਸਪਰ ਸਹਿਯੋਗ ਲਈ ਵਿਆਹ ਦੀ ਖ਼ੂਬ ਪ੍ਰਸ਼ੰਸਾ ਕੀਤੀ ਸੀ । ਤਸਵੀਰ ਵਿਚ ਸੇਠ-ਊਸ਼ਾ ਦੇ ਨਾਲ ਆਚਾਰੀਆ ਅਤੇ ਰਫ਼ੀ ਸਾਹਬ ਵੀ ।

ਬੇਬੇ ਵਿਹੜੇ ਵਿਚ ਸੀ, ਕਮਰੇ ਵਿਚ ਮਿਸਿਜ਼ ਪੰਡਿਤ ਦੀ ਸਿਸਕੀ ਸੁਣੀ ਤਾਂ ਘਬਰਾ ਕੇ ਪੁਛਿਆ, "ਕੀ ਹੋ ਗਿਆ ? ਕਿਹੜੀ ਨਵੀਂ ਮੁਸੀਬਤ ?"

"ਬੇਬੇ ਦੋ ਮਿੰਟ ਠਹਿਰੋ, ਫ਼ਿਕਰ ਦੀ ਕੋਈ ਗੱਲ ਨਹੀਂ । ਹੁਣੇ ਦਸਦੇ ਹਾਂ ।"

ਆਵਾਜ਼ ਨੀਵੀਂ ਕਰ ਪਤਨੀ ਨੂੰ ਕਹਿਣ ਲੱਗੇ, "ਕੁੜੀ ਦੇ ਵਰਤਾਉ ਨਾਲ ਸਾਨੂੰ ਸੱਟ ਲੱਗੀ, ਮਕਾਨ ਤਕ ਬਦਲਣਾ ਪਿਆ । ਕੁੜੀ ਨੇ ਬਰਾਦਰੀ, ਸਮਾਜ ਦੇ ਰਵਾਜ ਵਿਰੁਧ ਕੰਮ ਕੀਤਾ, ਪਰ ਉਹਨੂੰ ਅਨੈਤਿਕ ਜਾਂ ਬੁਰਾ ਕੰਮ ਨਹੀਂ ਕਹਿ ਸਕਦੇ । ਰਫ਼ੀ ਸਾਹਬ, ਆਚਾਰੀਆ ਜੀ ਨੇ, ਅਖ਼ਬਾਰ ਨੇ ਉਹਦੀ ਬਹੁਤ ਤਾਰੀਫ਼ ਕੀਤੀ ਹੈ ।"

"ਕੀ ਤਾਰੀਫ਼......। ਆਪਣਾ ਮਜ਼ਹਬ ਛੱਡ ਦਿਤਾ ਤੇ ਰਹਿ ਕੀ ਗਿਆ......।" ਪਤਨੀ ਨੇ ਵਿਰੋਧ ਕੀਤਾ ।

"ਮਜ਼ਹਬ ਛੱਡ ਦਿਤਾ ।" ਪੰਡਿਤ ਦੇ ਲਹਿਜੇ ਵਿਚ ਹੈਰਾਨੀ, "ਤੂੰ ਧਿਆਨ ਨਾਲ ਨਹੀਂ ਸੁਣਿਆ । ਮਜ਼ਹਬ ਦੋਹਾਂ ਵਿਚੋਂ ਕਿਸੇ ਨੇ ਨਹੀਂ ਛਡਿਆ, ਬਦਲਿਆ......।" ਪਤਨੀ ਨੂੰ ਸਿਵਿਲ ਮੈਰੀਜ ਕਾਨੂੰਨ ਸਮਝਾਇਆ ।

"ਇਹ ਸਭ ਕੁਝ ਨਹੀਂ ।" ਪਤਨੀ ਨੇ ਸਿਰ ਹਿਲਾਇਆ, "ਹਿੰਦੂ ਨਾਲ ਚਲੀ ਗਈ, ਸ਼ਾਦੀ ਕਰ ਲਈ ਤੇ ਮਜ਼ਹਬ ਕੀ ਰਿਹਾ । ਮੈਨੂੰ ਤੇ ਈਸ਼ਵਰ ਬੁਲਾ ਲਏ......। ਹੇ ਖ਼ੁਦਾ, ਸਾਡੇ ਗੁਨਾਹਾਂ ਨੂੰ ਮੁਆਫ਼ ਕਰ ।"

"ਪ੍ਰਾਰਥਨਾ ਇੰਜ ਨਹੀਂ ਕਰੀਦੀ ।" ਪੰਡਿਤ ਨੇ ਹੱਥ ਚੁਕ ਕੇ ਕਿਹਾ, "ਪ੍ਰਾਰਥਨਾ ਇਹ ਹੈ......ਜਿਸ ਤਰ੍ਹਾਂ ਅਸੀਂ ਆਪਣੇ ਅਪਰਾਧੀਆਂ ਨੂੰ ਮੁਆਫ਼ ਕੀਤਾ ਹੈ, ਉਵੇਂ ਹੀ ਸਾਡੇ ਅਪਰਾਧਾਂ ਨੂੰ ਮੁਆਫ਼ ਕਰ ।......ਤੂੰ ਪਹਿਲਾਂ ਬੇਟੀ ਨੂੰ ਮੁਆਫ਼ ਕਰੇਂਗੀ ਤਾਂ ਹੀ ਈਸ਼ਵਰ ਤੈਨੂੰ ਖਿਮਾਂ ਕਰੇਗਾ ।"

# 4

ਪਿਤਾ ਨੇ ਉਸ਼ਾ ਨੂੰ ਚੇਤਾਵਨੀ ਦਿਤੀ ਸੀ : ਤੂੰ ਘ੍ਰਿਣਾ ਅਤੇ ਤ੍ਰਿਸਕਾਰ ਦੀ ਖਾਈ ਵਿਚ ਕੁੱਦ ਕੇ ਆਪਣਾ ਆਪ ਗਵਾ ਰਹੀ ਏਂ। ਡਾਕਟਰ ਸੇਠ ਕਿੰਨਾ ਹੀ ਈਮਾਨਦਾਰ, ਉਦਾਰ ਹੋਵੇ, ਪਰ ਹਿੰਦੂ ? ਹਿੰਦੂ ਸੰਪ੍ਰਦਾ ਦਾ ਮੂਲ ਹੀ ਬਾਕੀ ਸਭ ਸਮਾਜ-ਸੰਪ੍ਰਦਾਵਾਂ ਨਾਲ ਘ੍ਰਿਣਾ ਤੇ ਵਖਰਾਪਨ। ਹੋਰ ਸਮਾਜਾਂ ਤੇ ਸੰਪ੍ਰਦਾਵਾਂ ਨਾਲ ਹੀ ਨਹੀਂ, ਹਿੰਦੂਆਂ ਦਾ ਸਭ ਬਰਾਦਰੀਆਂ ਨਾਲ ਵੀ ਵਖਰਾਪਨ ਤੇ ਨਫ਼ਰਤ। ਹਿੰਦੂ ਕਿਸੇ ਹੋਰ ਸਮਾਜ ਦੇ ਬੰਦੇ ਨੂੰ ਅਪਣਾ ਨਹੀਂ ਸਕਦਾ। ਉਸ ਸਮਾਜ ਵਿਚ ਵਖਰੀ ਤੇ ਨੀਵੀਂ ਬਣ ਕੇ ਤੇਰੀ ਕੀ ਹਾਲਤ ਹੋਏਗੀ।

ਉਸ਼ਾ ਨੇ ਕਰਾਂਤੀ ਦੇ ਰਾਹ ਤੇ ਜੂਝ ਜਾਣ ਦੇ ਦ੍ਰਿੜ੍ਹ ਫ਼ੈਸਲੇ ਨਾਲ ਤੇ ਡਾਕਟਰ ਸੇਠ ਦੇ ਨਿਰਛਲ ਪਿਆਰ ਦੀ ਉਮੰਗ ਵਿਚ ਕੁਝ ਨਾ ਸੁਣਿਆ। ਪਰ ਉਹਨੂੰ ਪਿਤਾ ਦੀ ਸਲਾਹ ਦੀ ਅਵਹੇਲਨਾ ਕਰਕੇ ਪਛਤਾਣਾ ਨਹੀਂ ਪਿਆ।

ਉਦੋਂ ਹਾਸਪਿਟਲ ਰੋਡ ਤੇ ਗੋਲਾਗੰਜ ਤੋਂ ਰਿਫ਼ਾਏਆਮ ਕਲੱਬ ਤਕ ਖ਼ਾਸ ਕਰ ਪੂਰਬ ਵਲ ਬਹੁਤ ਵਿਰਲੀ ਬਸਤੀ ਸੀ, ਵਿਚ ਵਿਚ ਜਗਹ ਛੱਡ ਕੇ ਛੋਟੇ ਮੋਟੇ ਮਕਾਨ। ਤਿੰਨ-ਚਾਰ ਪੁਰਾਣੇ ਢੰਗ ਦੇ ਖਪਰੈਲ ਵਾਲੇ ਛੋਟੇ ਛੋਟੇ ਬੰਗਲੇ। ਉਨ੍ਹਾਂ ਦੇ ਉਤਰ ਵਿਚ ਢਲਵਾਨ ਤੇ ਕੱਚੇ ਮਕਾਨਾਂ-ਝੁਗੀਆਂ ਦੀ ਬਸਤੀ। ਇਥੇ ਇਕ ਛੋਟੇ ਬੰਗਲੇ ਵਿਚ ਡਾਕਟਰ ਸੇਠ ਦੀ ਡਿਸਪੈਂਸਰੀ ਤੇ ਘਰ।

ਸੇਠ ਤੇ ਉਸ਼ਾ ਦੇ ਘਰ ਉਹੀ ਲੋਕ ਆਉਂਦੇ ਜਿਨ੍ਹਾਂ ਦੇ ਵਿਚਾਰ ਉਨ੍ਹਾਂ ਨਾਲ ਮਿਲਦੇ ਹੁੰਦੇ, ਇਸ ਲ਼ਈ ਉਹ ਪ੍ਰਸ਼ੰਸਾ ਹਮਦਰਦੀ ਤੇ ਪਿਆਰ ਵਿਚ ਖਿਚੇ ਆਉਂਦੇ। ਸ਼ਹਿਰ ਵਿਚ ਇਹੋ ਜਿਹੇ ਖੁਲ੍ਹੇ ਵਿਚਾਰਾਂ ਵਾਲੇ ਲੋਕ ਜੇ ਸੌ ਵਿਚੋਂ ਇਕ ਦੋ ਵੀ ਹੋਣ ਤਾਂ ਵੀ ਹਜ਼ਾਰਾਂ। ਵਿਆਹ ਦੇ ਬਾਅਦ ਕਈ ਦਿਨ ਤਕ ਸ਼ੁਭ ਕਾਮਨਾਵਾਂ ਦੇਣ ਆਉਣ ਵਾਲ਼ਿਆਂ ਦਾ ਤਾਂਤਾ। ਮਾਰਕਸਵਾਦੀ, ਵਖਰੇ ਵਖਰੇ ਧੜਿਆਂ ਵਾਲੇ ਕਾਮਰੇਡ ਹਮਦਰਦੀ ਤੇ ਸ਼ੁਭ ਕਾਮਨਾ ਪ੍ਰਗਟ ਕਰਨ ਲਈ ਮਿਲਣ ਤਾਂ ਆਪਸ ਵਿਚ ਬਹਿਸ ਅਤੇ ਨੋਕ ਝੋਂਕ ਬਿਨਾਂ ਨਾ ਰਹਿ ਸਕਣ।

ਫ਼ਰਵਰੀ ਦੇ ਸ਼ੁਰੂ ਤੇ ਹੀ ਰਾਜਨੀਤਿਕ ਉਤੇਜਨਾ ਦਾ ਤੂਫ਼ਾਨ। ਮੌਕਾ ਸੀ, ਅਖਿਲ ਭਾਰਤੀ ਰਾਸ਼ਟਰੀ ਕਾਂਗਰਸ ਦੇ ਆਉਣ ਵਾਲੇ ਅਧੀਵੇਸ਼ਨ (ਮਾਰਚ 1939) ਦੇ ਪ੍ਰਧਾਨ ਦੀ ਚੋਣ। ਉਸ ਚੁਨਾਵ ਅਤੇ ਅਧੀਵੇਸ਼ਨ ਦੀ ਉਤੇਜਨਾ ਪੁਰਾਣੇ ਕਾਂਗਰਸੀ ਤੀਹ ਬੱਤੀ ਸਾਲ਼ ਤਕ ਵੀ ਨਾ ਭੁਲ ਸਕੇ। ਅਨੋਖੀ ਸਥਿਤੀ ਸੀ। ਕਿਸ ਨੂੰ ਖ਼ਿਆਲ ਸੀ, ਕਾਂਗਰਸ ਦੇ ਏਨੇ ਲੋਕ ਗਾਂਧੀ ਜੀ ਦੇ ਹੁਕਮ ਵਲ ਧਿਆਨ ਨਾ ਦੇਣਗੇ। ਗਾਂਧੀ ਜੀ ਨੇ ਨੈਤਿਕ ਅਤੇ ਸਿਧਾਂਤਕ ਕਾਰਣਾਂ ਕਰਕੇ 1934 ਵਿਚ ਕਾਂਗਰਸ ਦੀ ਮੈਂਬਰੀ ਛੱਡ ਦਿਤੀ ਸੀ ਪਰ ਗਾਂਧੀ ਜੀ ਵਿਚ ਕਾਂਗਰਸੀ ਨੇਤਾਵਾਂ ਦਾ ਪੂਰਾ ਭਰੋਸਾ ਅਤੇ ਸ਼ਰਧਾ ਸੀ। ਗਾਂਧੀ ਜੀ ਨੂੰ ਕਾਂਗਰਸ ਕਮੇਟੀ ਦੀਆਂ ਬੈਠਕਾਂ ਵਿਚ ਬੁਲਾਇਆ ਜਾਂਦਾ। ਕਾਂਗਰਸ ਦੀ ਨੀਤੀ ਅਤੇ ਕਾਰਜਕਰਮ ਦਾ ਨਿਸ਼ਚਾ ਗਾਂਧੀ ਜੀ ਦੇ ਨਿਰਦੇਸ਼ ਹੇਠਾਂ ਹੁੰਦਾ।

ਸੁਭਾਸ਼ਚੰਦਰ ਬੌਸ ਕਾਂਗਰਸ ਦੀ ਨੀਤੀ ਨਾਲ ਸੰਤੁਸ਼ਟ ਨਹੀਂ ਸਨ। ਬੌਸ ਦੇ ਵਿਚਾਰ ਵਿਚ ਬ੍ਰਿਟਿਸ਼ ਰਾਜ ਵਿਚ ਸੀਮਿਤ ਹੱਕਾਂ ਨੂੰ ਮੰਨ ਕੇ, ਕਾਂਗਰਸ ਦਾ ਮੰਤਰੀ ਮੰਡਲ ਬਣਾ ਕੇ ਸ਼ਾਸਨ ਚਲਾਉਣਾ ਸਮਝੌਤੇ ਦੀ ਨੀਤੀ ਸੀ। ਉਗਰ ਕਾਂਗਰਸੀ, ਕਾਂਗਰਸ ਸਮਾਜਵਾਦੀ ਅਤੇ ਕਮਿਉਨਿਸਟ ਬੌਸ ਨਾਲ ਸਹਿਮਤ ਸਨ। ਬੌਸ ਕੁਝ ਸਾਲ ਯੂਰਪ ਅਤੇ ਜਰਮਨੀ ਵਿਚ ਰਹਿ ਕੇ ਆਏ ਸਨ। ਉਨ੍ਹਾਂ ਨੂੰ ਵਿਸ਼ਵਾਸ ਸੀ : ਬਰਤਾਨੀਆ ਅਤੇ ਜਰਮਨੀ ਵਿਚ ਮਯੂਨਿਖ ਸੰਧੀ ਨਿਭ ਨਾ ਸਕੇਗੀ, ਦੋਹਾਂ ਵਿਚ ਜਲਦੀ ਜੰਗ ਛਿੜੇਗੀ। ਅਜਿਹੀ ਸਥਿਤੀ ਵਿਚ ਭਾਰਤ ਨੂੰ ਆਪਣੀ ਪੂਰੀ ਸੁਤੰਤਰਤਾ ਲਈ ਤੁਰੰਤ ਸੰਘਰਸ਼ ਸ਼ੁਰੂ ਕਰ ਦੇਣਾ ਚਾਹੀਦਾ ਹੈ। ਇਸ ਮੌਕੇ ਤੋਂ ਖੁੰਝ ਜਾਣਾ ਬਹੁਤ ਵਡੀ ਰਾਜਨੀਤਿਕ ਮੂਰਖਤਾ ਹੋਵੇਗੀ। ਬੌਸ ਕਾਂਗਰਸ ਦੇ ਤ੍ਰਿਪੁਰੀ ਅਧੀਵੇਸ਼ਨ ਵਿਚ ਆਪਣੀ ਨੀਤੀ ਦਾ ਪ੍ਰਸਤਾਵ ਰਖਣ ਤੇ ਉਤਾਰੂ ਸਨ। ਬੌਸ ਜਾਣਦੇ ਸਨ, ਉਨ੍ਹਾਂ ਦਾ ਪ੍ਰਸਤਾਵ ਗਾਂਧੀ ਜੀ ਨੂੰ ਮੰਜ਼ੂਰ ਨਹੀਂ ਹੋਵੇਗਾ। ਗਾਂਧੀ ਜੀ ਅਜਿਹਾ ਪ੍ਰਸਤਾਵ ਕਾਂਗਰਸ ਦੇ ਸਾਹਮਣੇ ਆਉਣ ਹੀ ਨਹੀਂ ਦੇਣਗੇ। ਬੌਸ ਨੇ ਕਾਂਗਰਸ ਦੇ ਸਾਹਮਣੇ ਨੀਤੀ ਪੇਸ਼ ਕਰ ਸਕਣ ਲਈ ਕਾਂਗਰਸ ਦੇ ਪ੍ਰਧਾਨ ਦੇ ਪਦ ਲਈ ਚੁਨਾਵ ਲੜਨ ਦੀ ਘੋਸ਼ਣਾ ਕਰ ਦਿਤੀ।

ਉਸ ਤੋਂ ਪਹਿਲਾਂ ਵੀਹ-ਬਾਈ ਸਾਲਾਂ ਤੋਂ ਕਾਂਗਰਸ ਪ੍ਰਧਾਨ ਦਾ ਚੁਨਾਵ ਇਕ ਸਾਦੀ ਜਿਹੀ ਰਸਮ ਹੀ ਹੁੰਦੀ ਸੀ। ਗਾਂਧੀ ਜੀ ਜਿਸ ਲਈ ਕਹਿ ਦੇਂਦੇ, ਉਹਨੂੰ ਹੀ ਸਰਵ-ਸੰਮਤੀ ਨਾਲ ਪ੍ਰਧਾਨ ਚੁਣ ਲਿਆ ਜਾਂਦਾ। ਕਾਂਗਰਸ ਦੇ ਨੇਤਾਵਾਂ ਨੂੰ ਗਾਂਧੀ ਜੀ ਦਾ ਫ਼ੈਸਲਾ ਮੰਜ਼ੂਰ ਸੀ। ਬੌਸ ਨੂੰ ਸਲਾਹ ਦਿਤੀ ਗਈ : ਗਾਂਧੀ ਜੀ ਦੀ ਪ੍ਰਤਿਸ਼ਟਾ ਅਤੇ ਕਾਂਗਰਸ ਦੀ ਏਕਤਾ ਲਈ ਗਾਂਧੀ ਜੀ ਦਾ ਫ਼ੈਸਲਾ ਮੰਨ ਕੇ ਪ੍ਰਧਾਨ ਪਦ ਦਾ ਚੁਨਾਵ ਲੜਨ ਦਾ ਖ਼ਿਆਲ ਛੱਡ ਦਏ। ਪੰਡਿਤ ਨਹਿਰੂ ਵੀ ਕਾਂਗਰਸ ਦੀ ਸਮਝੌਤਾਵਾਦੀ ਨੀਤੀ ਨਾਲ ਰਾਜ਼ੀ ਨਹੀਂ ਸਨ, ਪਰ ਗਾਂਧੀ ਜੀ ਦੀ ਲੀਡਰਸ਼ਿਪ ਨੂੰ ਅਖੀਓਂ ਉਹਲੇ ਨਹੀਂ ਸਨ ਕਰ ਸਕਦੇ। ਨਹਿਰੂ ਨੇ ਵੀ ਬੌਸ ਨੂੰ ਗਾਂਧੀ ਦਾ ਫ਼ੈਸਲਾ ਮੰਨਣ ਦੀ ਸਲਾਹ ਦਿਤੀ, ਬੌਸ ਆਪਣੇ ਨਿਸ਼ਚੇ ਤੇ ਦ੍ਰਿੜ੍ਹ ਰਹੇ।

ਬੌਸ ਦੀ ਅਗਵਾਈ ਹੇਠਾਂ ਕਾਂਗਰਸ ਨੂੰ ਸੰਘਰਸ਼ ਦੇ ਰਾਹ ਤੇ ਲਿਆਉਣ ਲਈ ਸਭ ਵਾਮਪੰਥੀ ਦਲਾਂ (ਦੂਜੀ ਪਾਰਟੀ ਦੇ) 'ਚ ਸਮਝੌਤਾ ਹੋ ਗਿਆ। ਗਾਂਧੀ ਦੇ ਨੀਯਤ ਕੀਤੇ ਬੰਦੇ ਦੇ ਮੁਕਾਬਲੇ ਚੁਨਾਵ ਲੜਨਾ ਮਖ਼ੌਲ ਨਹੀਂ ਸੀ। ਗਾਂਧੀਵਾਦੀ ਕਾਂਗਰਸੀ ਨੇਤਾ ਜਨਤਾ ਦੀ ਗਾਂਧੀ ਭਗਤੀ ਦੇ ਭਰੋਸੇ ਨਿਸ਼ਚਿੰਤ ਰਹੇ। ਵਾਮਪੰਥੀ ਲੋਕ ਪੂਰੀ ਤਾਕਤ ਨਾਲ ਚੋਣਾਂ ਦੇ ਕੰਮ ਵਿਚ ਜੁਟ ਪਏ। ਇਸ ਲਈ ਸਕੀਮਾਂ ਬਣਦੀਆਂ : ਕਾਂਗਰਸ ਦੇ ਜ਼ਿਆਦਾ ਮੈਂਬਰ ਬਣਾ ਕੇ ਜ਼ਿਲਿਆਂ ਤੇ ਪ੍ਰਾਂਤਾਂ ਤੋਂ ਵਧ ਤੋਂ ਵਧ ਬੌਸ ਦੇ ਸਮਰਥਕ ਡੈਲੀਗੇਟ ਚੁਣਵਾਏ ਜਾਣ। ਸਿਰਫ਼ ਲਖਨਊ ਵਿਚ ਹੀ ਕੋਸ਼ਿਸ਼ ਕਰਨੀ ਕਾਫ਼ੀ ਨਹੀਂ ਸੀ। ਸੇਠ ਪਾਰਟੀ ਵਲੋਂ ਬਾਰਾਬੰਕੀ ਜਾਂਦਾ ਤਾਂ ਪਾਠਕ ਉਨਾਉ ਦੌੜਦਾ। ਕਿਧਰੇ ਸਿਨਹਾ ਜਾ ਰਿਹਾ ਏ, ਕਿਧਰੇ ਨਾਥ ਸ਼ਾਸਤਰੀ। ਚੇਤਨ, ਜਮਾਲ, ਰਾਇਸਟ ਪੰਤ, ਨਿਗਮ, ਪੀ. ਸਿੰਘ, ਕੁੰਵਰ ਆਨੰਦ ਸਿੰਘ ਸਭ ਹੀ ਪੂਰੀ ਮਿਲਵਰਤਣ ਦੇ ਰਹੇ ਸਨ। ਸੰਘਰਸ਼ ਉਤਰ ਪ੍ਰਦੇਸ਼ ਵਿਚ ਨਹੀਂ ਪੂਰੇ ਮੁਲਕ ਵਿਚ ਸੀ। ਖ਼ਬਰਾਂ ਦੀ ਤੀਬਰ ਉਡੀਕ ਰਹਿੰਦੀ। ਬੰਬਈ, ਪੰਜਾਬ, ਮਦਰਾਸ, ਕਲਕੱਤਾ ਵਿਚ ਕੀ ਹੋ ਰਿਹਾ ਏ? 'ਸੰਘਰਸ਼' ਦੇ ਦਫ਼ਤਰ ਦੇ ਇਲਾਵਾ ਇਸ ਕੰਮ ਲਈ ਦੂਜਾ ਅੱਡਾ, ਸੇਠ ਦਾ ਘਰ। ਸਲਾਹ ਮਸ਼ਵਰੇ ਲਈ ਕਦੀ ਬਨਾਰਸ-ਇਲਾਹਾਬਾਦ ਤੋਂ, ਕਦੀ ਫ਼ੈਜ਼ਾਬਾਦ-ਕਾਨਪੁਰ ਤੋਂ

ਸਾਥੀ ਆਉਂਦੇ। ਇਲਾਹਾਬਾਦ ਤੋਂ ਮਾਇਆ ਗੋਸ਼ ਪਹਿਲਾਂ ਵੀ ਲਖਨਊ ਆਉਂਦੀ ਜਾਂਦੀ ਸੀ। ਪਾਠਕ ਰਾਹੀਂ ਸੇਠ ਨਾਲ ਵਾਕਫ਼ੀ ਹੋ ਗਈ ਸੀ - ਹੁਣ ਆਉਂਦੀ ਤਾਂ ਸੇਠ ਦੇ ਘਰ ਠਹਿਰਦੀ।

ਮਾਇਆ ਗੋਸ਼ ਤੇ ਉਸ਼ਾ ਦੋ ਵਾਰੀ ਦੀ ਮੁਲਾਕਾਤ ਵਿਚ ਹੀ ਪੱਕੀਆਂ ਸਹੇਲੀਆਂ ਬਣ ਗਈਆਂ। ਦੋਹਾਂ ਦੇ ਵਿਚਾਰ ਅਤੇ ਸ਼ੌਕ ਇਕੋ ਜਿਹੇ। ਮਾਇਆ ਇੰਗਲਿਸ਼ ਲਿਟਰੇਚਰ ਵਿਚ ਐਮ. ਏ.। ਬੰਗਾਲੀ ਕ੍ਰਿਸਚਿਅਨ ਪਿਤਾ ਅਤੇ ਮੁਸਲਮਾਨ ਮਾਂ ਦੀ ਧੀ।

ਪਿਤਾ ਐਗਰੀਕਲਚਰ ਕਾਲਿਜ ਵਿਚ ਸ਼ੋਧ ਅਤੇ ਅਧਿਐਨ ਕਰਦੇ ਸਨ। ਗੋਰੇ ਚਿੱਟੇ ਚਿਹਰੇ ਤੇ ਕੇਲੇ ਦੀ ਨਵੀਂ ਫੁਟਦੀ ਕੋਮਲ ਵਰਗੀ ਕੋਮਲਤਾ, ਖਿਚ ਭਰੀ ਫਬਤ। ਭਰਿਆ ਭਰਿਆ ਦੂਹਰਾ ਬਦਨ। ਕਦ ਉਚਾ ਹੋਣ ਕਰਕੇ ਮੋਟੀ ਨਾ ਦਿਸਦੀ। ਇਲਾਹਾਬਾਦ ਯੂਨੀਵਰਸਿਟੀ ਦੇ ਪੋਲੀਟੀਕਲ ਸਾਇੰਸ ਦੇ ਅਧਿਆਪਕ ਗੋਸ਼ ਨਾਲ ਸਵੰਬਰ। ਹਸਮੁਖ, ਹਾਜ਼ਰਜਵਾਬ, ਨਿਧੜਕ ਪਰ ਰਜ ਕੇ ਭਾਵੁਕ। ਇਲਾਹਾਬਾਦ ਯੂਨੀਵਰਸਿਟੀ ਦੇ ਰੁਦਰਦਤ ਪਾਠਕ ਦੀ ਕੋਲੀਗ। ਦੋਹਾਂ ਵਿਚ ਪੁਰਾਣਾ ਵਿਸ਼ਵਾਸ-ਮਿਤਰਤਾ ਸੰਬੰਧ।

ਫ਼ਰਵਰੀ ਦੇ ਅੰਤ ਵਿਚ ਚੋਣ ਦੇ ਨਤੀਜੇ ਨਾਲ ਕਾਂਗਰਸ ਦੇ ਗਾਂਧੀਵਾਦੀ ਨੇਤਾ ਅਤੇ ਗਾਂਧੀ ਭਗਤ ਹੈਰਾਨ ਰਹਿ ਗਏ ਜਿਵੇਂ ਵਡਾ ਦਰਖ਼ਤ ਹਵਾ ਦੇ ਮਾਮੂਲੀ ਝੋਕੇ ਨਾਲ ਅਚਾਨਕ ਢਹਿ ਢੇਰੀ ਹੋ ਗਿਆ। ਵਾਮਪੰਥੀ ਕਾਂਗਰਸੀ, ਕਾਂਗਰਸ ਸਮਾਜਵਾਦੀਆਂ ਅਤੇ ਕਮਿਊਨਿਸਟਾਂ ਦੇ ਹੌਂਸਲੇ ਵਧ ਗਏ। ਤ੍ਰਿਪੁਰੀ ਵਿਚ ਕਾਂਗਰਸ ਨੂੰ ਸੰਘਰਸ਼ ਦਾ ਰਾਹ ਚੁਣਨਾ ਹੀ ਪਏਗਾ। ਉਤਸਾਹ ਨਾਲ ਤ੍ਰਿਪੁਰੀ ਜਾਣ ਦੀਆਂ ਤਿਆਰੀਆਂ ਹੋਣ ਲਗੀਆਂ।

ਚੋਣ ਦੇ ਨਤੀਜੇ ਦੀ ਪ੍ਰਤੀਕ੍ਰਿਆ ਵਿਚ ਗਾਂਧੀ ਜੀ ਨੇ ਅਹਿੰਸਾਤਮਕ ਘੋਸ਼ਣਾ ਕਰ ਦਿਤੀ : ਕਾਂਗਰਸ ਪ੍ਰਧਾਨ ਲਈ ਚੋਣਾਂ ਵਿਚ ਪਟਾਭੀ ਸੀਤਾਰਮਈਆ ਦੀ ਹਾਰ ਖ਼ੁਦ ਉਨ੍ਹਾਂ ਦੀ ਹਾਰ ਹੈ। ਇਸ ਘਟਨਾ ਤੋਂ ਸਪਸ਼ਟ ਹੈ ਕਿ ਕਾਂਗਰਸ ਦੇ ਬਹੁਮਤ ਦਾ ਉਨ੍ਹਾਂ ਤੇ ਭਰੋਸਾ ਨਹੀਂ ਰਿਹਾ। ਉਹ ਕਾਂਗਰਸੀਆਂ ਦਾ ਇਹ ਫ਼ੈਸਲਾ ਸਵੀਕਾਰ ਕਰਕੇ ਭਵਿੱਖ ਵਿਚ ਕਾਂਗਰਸ ਨਾਲ ਕੋਈ ਸੰਬੰਧ ਨਹੀਂ ਰਖਣਗੇ। ਅਗਲੀ ਨੀਤੀ ਦੇ ਫ਼ੈਸਲਿਆਂ ਵਿਚ ਕਾਂਗਰਸ ਪ੍ਰਧਾਨ ਦੇ ਰਾਹ ਵਿਚ ਕਿਸੇ ਤਰ੍ਹਾਂ ਦਾ ਵਿਘਨ ਨਾ ਪਏ, ਇਸ ਲਈ ਤ੍ਰਿਪੁਰੀ ਅਧੀਵੇਸ਼ਨ ਵਿਚ ਵੀ ਨਹੀਂ ਜਾਣਗੇ। ਇਸ ਵੇਲੇ ਉਨ੍ਹਾਂ ਦੀ ਥਾਂ ਫ਼ਰੀਦਕੋਟ ਰਾਜ ਦੀ ਪੀੜਤ ਜਨਤਾ ਦੇ ਨਾਲ ਹੈ। ਉਹ ਫ਼ਰੀਦਕੋਟ ਦੀ ਪਰਜਾ ਦਾ ਸੰਕਟ ਦੂਰ ਨਾ ਹੋਣ ਤਕ ਮਰਣ ਤੀਕ ਵਰਤ ਸ਼ੁਰੂ ਕਰ ਰਹੇ ਹਨ। ਉਨ੍ਹਾਂ ਨੂੰ ਦੈਵੀ ਪ੍ਰੇਰਣਾ ਫ਼ਰੀਦਕੋਟ ਰਿਆਸਤ ਵਿਚ ਬੁਲਾ ਰਹੀ ਹੈ।

ਗਾਂਧੀ ਜੀ ਦੀ ਘੋਸ਼ਣਾ ਨਾਲ ਕਾਂਗਰਸੀ ਹਲਕਿਆਂ ਵਿਚ ਸਹਿਮ। ਗਾਂਧੀ ਜੀ ਦੇ ਭਗਤ ਗੁਸੇ ਵਿਚ। ਵਾਮਪੰਥੀ ਨੇਤਾਵਾਂ ਵਿਚ ਵੀ ਪ੍ਰੇਸ਼ਾਨੀ : ਗਾਂਧੀ ਜੀ ਦੇ ਵਰਤ ਦਾ ਉਦੇਸ਼ ਜੋ ਵੀ ਹੋਵੇ, ਜਨਤਾ ਤੇ ਨੇਤਾ ਸੰਘਰਸ਼ ਦੀ ਚਿੰਤਾ ਕਰਨਗੇ, ਜਾਂ ਗਾਂਧੀ ਜੀ ਦੀ ਜਾਨ ਦੀ ਰਖਿਆ ਦੀ ? ਨਹਿਰੂ ਜੀ ਦਾ ਕੀ ਰੁਖ਼ ਹੋਏਗਾ ? ਪ੍ਰਮੁਖ ਕਾਂਗਰਸੀ ਧਮਾਜਵਾਦੀ ਨੇਤਾ ਆਚਾਰੀਆ ਨਰਿੰਦਰ ਦੇਵ, ਜੈਪ੍ਰਕਾਸ਼ ਬਾਬੂ। ਲੋਹੀਆ, ਮਸਾਨੀ ਦੁਬਿਧਾ ਵਿਚ—ਕਾਂਗਰਸ ਨੂੰ ਸੰਘਰਸ਼ ਦੇ ਰਾਹ ਤੇ ਲੈ ਜਾਣ ਲਈ ਬੋਸ ਦੀ ਪ੍ਰਧਾਨਗੀ ਦੇ ਸਹਾਇਕ, ਜਨਤਾ ਨੂੰ ਨਾਲ ਰਖਣ ਲਈ ਗਾਂਧੀ ਜੀ ਦੀ ਮਿਲਵਰਤਣ ਜ਼ਰੂਰੀ। ਉਨ੍ਹਾਂ ਨੂੰ ਗਾਂਧੀ ਜੀ ਦੀ ਦੇਸ਼ ਹਿਤ ਦੀ ਚਿੰਤਾ ਅਤੇ ਉਦਾਰਤਾ ਨਾਲ ਦੋਹਾਂ ਸਥਿਤੀਆਂ ਵਿਚ ਮੇਲ ਹੋ ਜਾਣ ਦਾ ਪੂਰਾ ਭਰੋਸਾ।

ਤ੍ਰਿਪੁਰੀ ਅਧੀਵੇਸ਼ਨ ਲਈ ਲਖਨਊ ਤੋਂ ਬਹੁਤ ਲੋਕ ਜਾ ਰਹੇ ਸਨ। ਤੀਜੇ ਦਰਜੇ ਦੇ ਕਮਪਾਰਟਮੈਂਟ ਰੀਜ਼ਰਵ ਕਰਾਏ ਗਏ ਸਨ। ਕਾਂਗਰਸੀ ਮੰਤਰੀਆਂ ਲਈ ਫ਼ਸਟ ਕਲਾਸ ਦੇ ਡਬੇ। ਨਰਿੰਦਰ ਦੇਵ, ਸਕਸੈਨਾ ਸਾਹਬ, ਗੁਪਤਾ ਜੀ ਆਮ ਜਨਤਾ ਨਾਲ ਥਰਡ ਕਲਾਸ ਵਿਚ ਜਾ ਰਹੇ ਸਨ। ਆਚਾਰੀਆ ਜੀ ਦੀ ਸਿਹਤ ਦੇ ਖ਼ਿਆਲ ਨਾਲ ਇਕ ਕੋਨੇ ਵਿਚ ਲੰਮੀ ਸੀਟ ਤੇ ਗਦਾ ਵਿਛਾ ਕੇ ਉਨ੍ਹਾਂ ਦੇ ਆਰਾਮ ਲਈ ਲੇਟਣ ਤੇ ਬੈਠਣ ਲਈ ਥਾਂ ਬਣਾ ਦਿਤੀ ਗਈ। ਉਵੇਂ ਹੀ ਸਕਸੈਨਾ ਸਾਹਬ ਲਈ। ਰਸਤੇ ਵਿਚ ਬਹਿਸ। ਸੋਸ਼ਲਿਸਟ ਅਤੇ ਕਮਿਊਨਿਸਟ ਬਹੁਤ ਪ੍ਰੇਸ਼ਾਨ ਸਨ : ਬੋਸ ਦਾ ਪ੍ਰੋਗਰਾਮ ਸਾਹਮਣੇ ਆਏ ਬਿਨਾਂ ਗਾਂਧੀ ਜੀ ਨੂੰ ਬੋਸ ਨਾਲ ਮਤਭੇਦ ਕਿਸ ਗੱਲ ਤੇ ? ਬੋਸ ਦੀ ਪ੍ਰਧਾਨਗੀ ਨਾਲ ਗਾਂਧੀ ਜੀ ਦੀ ਨਾਮਿਲਵਰਤਣ ਕਿਵੇਂ ਸਹੀ ਅਤੇ ਨੈਤਿਕ ?

ਹੁਣ ਗਾਂਧੀਵਾਦੀ ਪਹਿਲਾਂ ਵਾਂਗ ਬੇਫ਼ਿਕਰ ਨਹੀਂ ਸਨ। ਉਨ੍ਹਾਂ ਵਲੋਂ ਵੀ ਕੇਨਵੈਸਿਗ ਸ਼ੁਰੂ ਹੋ ਗਈ ਸੀ। ਹਰੀ ਭਈਆ ਉਸੇ ਡਬੇ ਵਿਚ ਸਨ। ਸਮਾਜਵਾਦੀ ਮਹਾਰਥੀਆਂ ਦੇ ਮੁਕਾਬਲੇ ਲਈ ਉਹ ਅਗਲੇ ਸਟੇਸ਼ਨ ਤੇ ਵਿਸ਼ਵਨਾਥ ਤ੍ਰਿਵੇਦੀ ਜੀ ਨੂੰ ਬੁਲਾ ਲਿਆਏ।

ਤ੍ਰਿਵੇਦੀ ਜੀ ਦਾ ਤਰੀਕਾ ਅਪਣਤ ਅਤੇ ਸਹਿਨਸ਼ੀਲਤਾ ਦਾ। ਚਿਹਰੇ ਤੇ ਹਰ ਵੇਲੇ ਮੁਸਕਰਾਹਟ। ਬੋਲੇ, "ਉਗਰਪੰਥੀਆਂ ਨੇ ਬੋਸ ਦਾ ਸਮਰਥਨ ਉਨ੍ਹਾਂ ਦੀ ਨੀਤੀ ਦੇ ਨਾਲ ਸਹਿਮਤੀ ਕਾਰਣ ਕੀਤਾ। ਗਾਂਧੀ ਜੀ ਕੀ ਏਨੇ ਅਨਜਾਣ ਕਿ ਬੋਸ ਦੀ ਨੀਤੀ ਅਤੇ ਕਾਰਜਕਰਮ ਦਾ ਅੰਦਾਜ਼ਾ ਨਹੀਂ ਲਾ ਸਕਦੇ। ਗਾਂਧੀ ਜੀ ਨੇ ਨਾਮਿਲਵਰਤਣ ਨਹੀਂ ਕੀਤੀ। ਬੋਸ ਅਤੇ ਉਨ੍ਹਾਂ ਦੇ ਸਮਰਥਕਾਂ ਨੂੰ ਪੂਰਾ ਮੌਕਾ ਅਤੇ ਉਨ੍ਹਾਂ ਦੇ ਰਾਹ ਵਿਚ ਰੁਕਾਵਟ ਨਾ ਬਣਨ ਦਾ ਭਰੋਸਾ ਦਵਾਇਆ ਹੈ......।" ਤ੍ਰਿਵੇਦੀ ਜੀ ਪਹਿਲੀ ਕਾਂਗਰਸ ਸਰਕਾਰ ਦੇ ਪਾਰਲੀਆਮੈਂਟਰੀ ਸੈਕ੍ਰੇਟਰੀ ਸਨ, ਜਿਵੇਂ ਅਜਕਲ ਦੇ ਉਪ-ਮੰਤਰੀ। ਉਨ੍ਹਾਂ ਦੀ ਗਿਣਤੀ ਉਤਰ ਪ੍ਰਦੇਸ਼ ਦੇ ਡੂੰਘੀ ਸੂਝ-ਬੂਝ ਵਾਲੇ ਪੁਰਾਣੇ ਕਾਂਗਰਸੀਆਂ ਵਿਚੋਂ ਸੀ। ਉਹ ਹਰੀ ਭਈਆ ਦੇ ਕਹਿਣ ਤੇ ਉਗਰਪੰਥੀਆਂ ਨੂੰ ਸਮਝਾ ਸਕਣ ਦੇ ਮੌਕੇ ਲਈ ਆਚਾਰੀਆ ਜੀ ਅਤੇ ਹੋਰ ਮਿਤਰਾਂ ਦਾ ਹਾਲ ਚਾਲ ਪੁਛਣ ਤੀਜੇ ਦਰਜੇ ਵਿਚ ਆ ਗਏ ਸਨ। ਆਚਾਰੀਆ ਜੀ ਦੇ ਕੋਲ ਬੈਠੇ।

ਪ੍ਰਚਾਰ ਦੀ ਭਿਣਕ ਪੈਣ ਤੇ ਕਈ ਲੋਕ ਆ ਬੈਠੇ। ਡਾਕਟਰ ਰਸ਼ੀਦ ਜਹਾਂ, ਮਿਸਿਜ਼ ਬਾਜਪੇਈ, ਕਮਲਾ ਸਿਨਹਾ, ਉਸ਼ਾ ਸਭ ਇਕੱਠੀਆਂ ਹੀ ਸਨ। ਰਸ਼ੀਦਾ, ਉਸ਼ਾ ਤੇ ਕਮਲਾ ਨੂੰ ਵੀ ਖਿਚ ਲਿਆਈ। ਡੀ. ਪੀ. ਐਸ. ਸਿਨਹਾ, ਮਹਮੂਦ, ਜਮਾਲ ਅਤੇ ਪਾਠਕ ਤ੍ਰਿਵੇਦੀ ਜੀ ਨੂੰ ਉਤਰ ਦੇਣ ਲਈ ਵਿਆਕੁਲ। ਸਿਨਹਾ ਦੇ ਇਸ਼ਾਰੇ ਤੇ ਮਹਮੂਦ ਮੁਸਕਰਾ ਕੇ ਬੋਲੇ, "ਬੋਸ ਦੇ ਦ੍ਰਿਸ਼ਟੀਕੋਣ ਨਾਲ ਗਾਂਧੀ ਜੀ ਦਾ ਮਤਭੇਦ ਹੈ, ਪਰ ਕਾਂਗਰਸ ਦੀ ਨੀਤੀ ਅਤੇ ਪ੍ਰੋਗਰਾਮ ਪ੍ਰਧਾਨ ਦੀ ਡਿਕਟੇਸ਼ਨ ਨਾਲ ਨਹੀਂ, ਕਾਰਜਕਰਣੀ ਵਿਚ ਵਿਚਾਰ ਅਤੇ ਬਹੁਮਤ ਨਾਲ ਨਿਸ਼ਚਤ ਹੁੰਦੇ ਹਨ। ਗਾਂਧੀ ਜੀ ਨੂੰ ਸੁਝਾਅ ਤੇ ਸਲਾਹ ਦੇਣ ਦਾ ਪੂਰਾ ਮੌਕਾ ਹੈ। ਸਲਾਹ ਦੇਣ ਤੋਂ ਨਾਂਹ, ਨਾਮਿਲਵਰਤਣ ਹੀ ਸਮਝਿਆ ਜਾਏਗਾ......।"

ਮਹਿਮੂਦ ਮੁਸਕਰਾਂਦੇ ਜ਼ਿਆਦਾ, ਬੋਲਦੇ ਘਟ ਸਨ।

"ਪਟਾਭੀ ਦੀ ਹਾਰ ਖ਼ੁਦ ਮੇਰੀ ਹਾਰ ਹੈ। ਮੈਂ ਅਧੀਵੇਸ਼ਨ ਵਿਚ ਸ਼ਾਮਲ ਨਹੀਂ ਹੋਵਾਂਗਾ, ਇਹ ਕਹਿਣਾ ਅਸੰਤੋਸ਼ ਅਤੇ ਨਾਮਿਲਵਰਤਣ ਦਾ ਐਲਾਨ ਨਹੀਂ ?" ਸਿਨਹਾ ਨੇ ਪੁਛਿਆ।

ਪਾਠਕ ਨੇ ਜੋੜਿਆ, "ਇਹ ਐਲਾਨ ਉਨ੍ਹਾਂ ਦੇ ਚੇਲਿਆਂ ਨੂੰ ਹੁਕਮ ਹੈ ਕਿ ਬੋਸ ਅਤੇ ਉਗਰਪੰਥੀਆਂ ਦੇ ਰਾਹ ਵਿਚ ਰੁਕਾਵਟ ਪਾਣ ਲਈ ਉਹ ਵੀ ਕਾਂਗਰਸ ਨਾਲ ਨਾਮਿਲਵਰਤਣ ਕਰ ਦੇਣ।"

ਤ੍ਰਿਵੇਦੀ ਉਂਗਲੀ ਉਚੀ ਕਰਕੇ ਮੁਸਕਰਾਏ, "ਰੁਕਾਵਟ 'ਨਾ' ਪਾਣ ਲਈ।"

"ਨਾਮਿਲਵਰਤਣ ਰੁਕਾਵਟ ਪਾਣ ਲਈ ਹੁੰਦੀ ਹੈ, ਸਹਾਇਤਾ ਲਈ ਨਹੀਂ।" ਪਾਠਕ ਨੇ ਜ਼ੋਰ ਪਾ ਕੇ ਕਿਹਾ, "ਨਹਿਰੂ ਨੇ ਝਟ ਇਸ਼ਾਰਾ ਸਮਝਿਆ ਅਤੇ ਐਲਾਨ ਕਰ ਦਿਤਾ—ਬੋਸ ਗਾਂਧੀ ਜੀ ਦੀ ਸਲਾਹ ਦੇ ਬਿਨਾਂ ਮੈਨੂੰ ਕਾਰਜਕਰਨੀ ਕਮੇਟੀ ਵਿਚ ਸ਼ਾਮਲ ਕਰੇਗਾ ਤਾਂ ਮੈਂ ਸਵੀਕਾਰ ਨਹੀਂ ਕਰਾਂਗਾ।"

"ਤੁਸੀਂ ਬੋਸ ਅਤੇ ਉਗਰਪੰਥੀਆਂ ਨੂੰ ਪੂਰਾ ਮੌਕਾ ਦੇਣ ਦੀ ਸਦਭਾਵਨਾ ਨੂੰ ਨਾਮਿਲਵਰਤਣ ਕਹਿੰਦੇ ਹੋ।" ਤ੍ਰਿਵੇਦੀ ਜੀ ਮੂੰਹ ਵਿਚ ਪਾਨ ਘੁਮਾਂਦੇ ਘੁਮਾਂਦੇ ਮੁਸਕਰਾਏ, "ਗਾਂਧੀ ਜੀ ਤੇ ਪੰਜ ਸਾਲ ਤੋਂ ਕਾਂਗਰਸ ਦੇ ਮੈਂਬਰ ਨਹੀਂ ਹਨ। ਉਨ੍ਹਾਂ ਕੋਲੋਂ ਨਾਮਿਲਵਰਤਨ ਜਾਂ ਡਸਿਪਿਲਨ ਤੋੜਨ ਦੀ ਕੀ ਸ਼ਿਕਾਇਤ?"

"ਗਾਂਧੀ ਜੀ ਪੰਜ ਸਾਲ ਤੋਂ ਕਾਂਗਰਸ ਦੇ ਮੈਂਬਰ ਨਹੀਂ ਹਨ, ਇਹ ਸਿਰਫ਼ ਦਿਖਾਵਾ ਹੈ।" ਸਿਨਹਾ ਨੇ ਉਜ਼ਰ ਰਖਿਆ, "ਪਿਛਲੇ ਪੰਜ ਸਾਲਾਂ ਤੋਂ ਕਾਂਗਰਸ ਦੇ ਸਭ ਪ੍ਰੋਗਰਾਮ ਪੂਰੀ ਤਰ੍ਹਾਂ ਗਾਂਧੀ ਜੀ ਦੀ ਨਿਗਰਾਨੀ ਹੇਠਾਂ ਚਲਦੇ ਹਨ। ਬ੍ਰਿਟਿਸ਼ ਸਰਕਾਰ ਨਾਲ ਗਲਬਾਤ ਵਿਚ ਗਾਂਧੀ ਜੀ ਕਾਂਗਰਸ ਦੇ ਉਹ ਨੇਤਾ ਸਨ, ਜਿਨ੍ਹਾਂ ਕੋਲ ਸਭ ਹੱਕ ਸਨ, ਸਗੋਂ ਉਹ ਹੀ ਕਾਂਗਰਸ ਸਨ। ਤੁਹਾਡਾ ਮਤਲਬ ਹੈ, ਗਾਂਧੀ ਜੀ ਕਾਂਗਰਸ ਮੈਂਬਰ ਨਹੀਂ ਸਨ, ਕਾਂਗਰਸ ਸਨ।"

ਡਾਕਟਰ ਰਸ਼ੀਦਾ ਰਹਿ ਨਾ ਸਕੀ, "ਗਾਂਧੀ ਜੀ ਨੂੰ ਕਾਂਗਰਸ ਦੇ ਡਸਿਪਿਲਨ ਵਿਚ ਮੈਂਬਰ ਹੋਣਾ ਮੰਜ਼ੂਰ ਨਹੀਂ। ਉਹ ਡਸਿਪਿਲਨ ਤੋਂ ਉਪਰ ਡਿਕਟੇਟਰ ਹੀ ਬਣ ਸਕਦੇ ਨੇ, ਕਾਂਗਰਸ ਦੇ ਮੈਂਬਰ ਨਹੀਂ।"

"ਠੀਕ ਹੈ", ਤ੍ਰਿਵੇਦੀ ਜੀ ਮੂੰਹ ਵਿਚ ਪਾਨ ਘੁਮਾ ਕੇ ਮੁਸਕਰਾਏ, "ਤੁਸੀਂ ਲੋਕ ਯਥਾਰਥਵਾਦੀ ਹੋ। ਤੁਸੀਂ ਕਾਂਗਰਸ ਅਤੇ ਦੇਸ਼ ਦੀ ਜਨਤਾ ਵਿਚ ਗਾਂਧੀ ਜੀ ਦੇ ਪ੍ਰਭਾਵ ਅਤੇ ਥਾਂ ਨੂੰ ਜਾਣਦੇ ਹੋ, ਕਾਂਗਰਸ ਨੇ ਸੁਤੰਤਰਤਾ ਸੰਘਰਸ਼ ਵਿਚ ਗਾਂਧੀ ਜੀ ਦਾ ਫ਼ਾਇਦਾ ਦੇਖ ਕੇ ਇਹ ਜਗਹ ਉਨ੍ਹਾਂ ਨੂੰ ਦਿਤੀ ਹੈ। ਤੁਸੀਂ ਆਪ ਫ਼ੈਸਲਾ ਕਰੋ, ਕਾਂਗਰਸ ਨੂੰ ਗਾਂਧੀ ਜੀ ਦੀ ਲੋੜ ਹੈ ਕਿ ਨਹੀਂ?"

"ਇਹ ਗਾਂਧੀ ਜੀ ਦੀ ਧਮਕੀ ਹੈ—ਕਾਂਗਰਸ ਨੂੰ ਮੇਰੀ ਜ਼ਰੂਰਤ ਹੈ ਤਾਂ ਮੈਨੂੰ ਡਿਕਟੇਟਰ ਮੰਨੋ।" ਜਮਾਲ ਨੇ ਚੁਣੌਤੀ ਦੀ ਮੁਦਰਾ ਵਿਚ ਬਾਂਹ ਉਚੀ ਕੀਤੀ।

"ਅਸੀਂ ਲੋਕ ਓਪਰਿਆਂ ਨਾਲ ਨਹੀਂ ਆਪਸ ਵਿਚ ਬਾਤਚੀਤ ਕਰ ਰਹੇ ਹਾਂ, ਸ਼ਬਦਾਂ ਤੇ ਕੀ ਬਹਿਸ?" ਤ੍ਰਿਵੇਦੀ ਜੀ ਹੋਰ ਉਦਾਰਤਾ ਨਾਲ ਮੁਸਕਰਾਏ। "ਸਾਨੂੰ ਸੈਨਾਪਤੀ ਚੁਣਨਾ ਹੈ। ਮੋਰਚੇ ਤੇ ਸੈਨਾਪਤੀ ਨਾਲ ਬਹਿਸ ਨਹੀਂ ਕੀਤੀ ਜਾਂਦੀ।" ਤ੍ਰਿਵੇਦੀ ਜੀ ਦੀ ਨਜ਼ਰ ਸਵਾਲ ਕਰਨ ਵਾਲੇ ਤੇ ਨਹੀਂ ਸਰੋਤਿਆਂ ਦੇ ਚਿਹਰਿਆਂ ਤੇ ਘੁੰਮ ਰਹੀ ਸੀ। ਖ਼ਾਸ ਕਰਕੇ ਜ਼ਨਾਨੀਆਂ ਵਲ। ਉਸ਼ਾ ਵਲ ਇਸ਼ਾਰਾ ਕਰਕੇ ਰਸ਼ੀਦਾ ਤੋਂ ਪੁਛ ਲਿਆ, "ਤੁਹਾਡੇ ਨਾਲ ਜਾਣ ਪਛਾਣ ਹੈ ਯਾਦ ਨਹੀਂ ਆ ਰਿਹਾ।"

ਰਸ਼ੀਦਾ ਨੇ ਗਾਰਡੀਅਨ ਵਾਂਗ ਉਸ਼ਾ ਦੇ ਮੋਢੇ ਤੇ ਹੱਥ ਰਖ ਦਿਤਾ, "ਕਾਮਰੇਡ ਉਸ਼ਾ, ਕਾਮਰੇਡ ਡਾਕਟਰ ਅਮਰ ਸੇਠ ਦੀ ਦੁਲਹਨ। ਯੂਨੀਵਰਸਿਟੀ ਵਿਚ ਐਮ. ਏ. ਕਰ ਰਹੀ ਹੈ।" ਉਸ਼ਾ ਨੇ ਤ੍ਰਿਵੇਦੀ ਜੀ ਨੂੰ ਨਮਸਕਾਰ ਕੀਤਾ।

ਤ੍ਰਿਵੇਦੀ ਜੀ ਉਤਰ ਵਿਚ ਨਮਸਕਾਰ ਨਾਲ ਮੁਸਕਰਾਏ, "ਸੁੰਦਰ, ਬਹੁਤ ਸੁੰਦਰ। ਖ਼ੁਸ਼ੀ ਹੋਈ।"

"ਸੁੰਦਰ ਸਿਰਫ਼ ਸੂਰਤ ਨਹੀਂ, ਸੀਰਤ ਵੀ।" ਰਸ਼ੀਦਾ ਹੱਸ ਪਈ।

"ਤਸਦੀਕ ਕਰਦਾ ਹਾਂ।" ਤ੍ਰਿਵੇਦੀ ਜੀ ਮੁਸਕਰਾਏ। ਉਸ਼ਾ ਦੀ ਨਜ਼ਰ ਝੁਕ ਗਈ।

ਰਸ਼ੀਦਾ ਨੇ ਉਸ਼ਾ ਦੇ ਕੰਨ ਵਿਚ ਘੁਰ ਘੁਰ ਕੀਤੀ, "ਅਜੀਬ ਸ਼ਖ਼ਸ ਹੈ।"

ਉਸ਼ਾ ਦਾ ਧਿਆਨ ਤ੍ਰਿਵੇਦੀ ਜੀ ਦੇ ਚਿਹਰੇ ਤੇ ਗਿਆ, ਮੋਟੀਆਂ ਐਨਕਾਂ ਵਿਚ ਝਿਰੀਆਂ ਝਿਰੀਆਂ ਪਲਕਾਂ, ਜਿਵੇਂ ਸੂਈ ਵਿਚ ਧਾਗਾ ਪਾਣ ਲਈ ਨਜ਼ਰ ਲਾ ਰਹੇ ਹੋਣ। ਪਿਚਕੀਆਂ ਗਲ੍ਹਾਂ, ਪਤਲੇ ਬੁਲ੍ਹਾਂ ਦੇ ਵਿਚ ਹਰ ਵੇਲੇ ਪੀਕ ਦੀ ਚਮਕ। ਹੋਠਾਂ ਦੇ ਦੋਵ੍ਹਾਂ ਕੋਨਿਆਂ ਤੇ ਪੀਕ ਦੀਆਂ ਫੈਲੀਆਂ ਬੂੰਦਾਂ। ਹਰ ਵੇਲੇ ਹਿਲਦੇ ਜਬਾੜੇ।

"ਤੁਸੀਂ ਕੁਝ ਨਹੀਂ ਬੋਲੇ।" ਤ੍ਰਿਵੇਦੀ ਜੀ ਨੇ ਆਚਾਰੀਆ ਜੀ ਵਲ ਵੇਖਿਆ।

"ਸਭ ਕੁਝ ਕਹਿ ਦਿਤਾ ਗਿਆ।" ਆਚਾਰੀਆ ਜੀ ਮੁਸਕਰਾਏ, "ਤੁਸੀਂ ਯਥਾਰਥ ਦਸਿਆ। ਇਕ ਯਥਾਰਥ ਹੈ, ਕਾਂਗਰਸ ਦਾ ਬਹੁਮਤ ਬੋਸ ਦੀ ਨੀਤੀ ਨੂੰ ਮੌਕਾ ਦੇਣਾ ਚਾਹੁੰਦਾ ਹੈ, ਦੂਜਾ ਯਥਾਰਥ, ਬੋਸ ਜਾਂ ਕੋਈ ਵੀ ਕਾਂਗਰਸੀ ਗਾਂਧੀ ਜੀ ਦੀ ਸਲਾਹ ਦੀ ਅਵਹੇਲਨਾ ਨਹੀਂ ਕਰਨਾ ਚਾਹੁੰਦਾ। ਤੁਸੀਂ ਦੋਹਾਂ ਪੱਖਾਂ ਦਾ ਮਿਲਾਪ ਕਰਵਾਉ।"

"ਗਾਂਧੀ ਜੀ ਦੀ ਅਗਵਾਈ ਹੀ ਮਿਲਾਪ।" ਤ੍ਰਿਵੇਦੀ ਮੁਸਕਰਾਏ।

"ਮਹਿਮੂਦ ਵੀ ਮੁਸਕਰਾਏ, "ਨਿਰਦੇਸ਼ ਜਾਂ ਹੁਕਮ ਨੂੰ ਮਿਲਾਪ ਕਿਵੇਂ ਕਿਹਾ ਜਾ ਸਕਦਾ ਹੈ?"

ਇਲਾਹਾਬਾਦ ਵਿਚ ਡੈਲੀਗੇਟਾਂ ਦੀ ਗਿਣਤੀ ਦੂਣੀ ਹੋ ਗਈ। ਮਾਇਆ ਗੋਸ਼ ਵੀ ਚਲ ਰਹੀ ਸੀ। ਉਸ਼ਾ ਨੂੰ ਜਫ਼ੀ ਪਾ ਕੇ ਮਿਲੀ। ਪਾਠਕ ਤੇ ਅਮਰ ਨਾਲ ਕੁਝ ਨੋਕ ਝੋਂਕ। ਫਿਰ ਬਹਿਸ : ਗਾਂਧੀਪੰਥੀ ਨੇਤਾ ਬੇਈਮਾਨੀ ਕਰ ਰਹੇ ਨੇ। ਫ਼ਰੀਦਕੋਟ ਵਿਚ ਸਥਿਤੀ ਕੀ ਅਜ ਹੀ ਵਿਗੜੀ ਹੈ! ਗਾਂਧੀ ਦੇ ਵਰਤ ਲਈ ਇਹੀ ਖ਼ਾਸ ਮਹੂਰਤ ਸੀ......ਅਸੀਂ ਤੇ ਬੋਸ ਦਾ ਸਾਥ ਦਿਆਂਗੇ।

ਸੰਨ 1936 ਤਕ ਕਾਂਗਰਸ ਦੇ ਸਾਲਾਨਾ ਜਲਸੇ ਵਡਿਆਂ ਵਡਿਆਂ ਸ਼ਹਿਰਾਂ ਵਿਚ ਕੀਤੇ ਜਾਂਦੇ ਸਨ, ਜਿਥੇ ਹਰ ਤਰ੍ਹਾਂ ਦੀ ਆਧੁਨਿਕ ਸੁਵਿਧਾ ਹੁੰਦੀ ਸੀ। 1937 ਵਿਚ ਗਾਂਧੀ ਜੀ ਦੀ ਪ੍ਰੇਰਣਾ ਨਾਲ ਪਿੰਡਾਂ ਦੇ ਦੇਸ਼ ਭਾਰਤ ਵਿਚ, ਪਿੰਡ ਨੂੰ ਮਹੱਤਵ ਦੇਣ ਦਾ ਫ਼ੈਸਲਾ ਕੀਤਾ ਅਤੇ ਕਾਂਗਰਸ ਅਧੀਵੇਸ਼ਨ ਦਾ ਪ੍ਰਬੰਧ ਕਿਸੇ ਵਡੇ ਸ਼ਹਿਰ ਦੇ ਨੇੜੇ ਦੇ ਪਿੰਡ ਵਿਚ ਕਰਨ ਦੀ ਰੀਤ ਸ਼ੁਰੂ ਹੋ ਗਈ ਸੀ ਲਖਨਊ, ਇਲਾਹਾਬਾਦ, ਬਨਾਰਸ ਤੋਂ ਆਏ ਪ੍ਰਤੀਨਿਧੀਆਂ ਦਾ ਜੱਥਾ ਸ਼ਾਮ ਹੋਣ ਤੋਂ ਥੋੜੀ ਦੇਰ ਪਹਿਲਾਂ ਤ੍ਰਿਪੁਰੀ ਕੈਂਪ ਵਿਚ ਪਹੁੰਚਿਆ।

ਤ੍ਰਿਪੁਰੀ ਵਿਚ ਸ਼ਹਿਰੀ ਇਮਾਰਤਾਂ ਸੜਕਾਂ ਦੀ ਅਜੇ ਸ਼ੁਰੂਆਤ ਨਹੀਂ ਸੀ ਹੋਈ। ਲੰਬੀ ਚੌੜੀ ਧਰਤੀ ਤੇ ਫੂਸ ਦੀਆਂ ਸੁਹਣੀ ਤਰ੍ਹਾਂ ਬਣੀਆਂ ਛਪਰਾਂ ਅਤੇ ਛੋਲਦਾਰੀਆਂ ਦੀ ਬਸਤੀ। ਫੂਸ ਜਾਂ ਸੁਰਖ ਰੋੜੀ ਵਿਛੀਆਂ ਸਾਫ਼ ਸੁਥਰੀਆਂ ਕੱਚੀਆਂ ਸੜਕਾਂ। ਉੱਤਰ ਪੂਰਬ

ਵਲ ਵਿੰਧੀਆਚਲ ਦੀਆਂ ਨੀਵੀਆਂ ਪਹਾੜੀਆਂ। ਧੂੜ ਤੋਂ ਬਚਾਅ ਲਈ ਖ਼ੂਬ ਛਿੜਕਾਵ। ਬਿਜਲੀ ਦੀ ਕਾਫ਼ੀ ਰੌਸ਼ਨੀ। ਕਾਂਗਰਸ ਨਗਰ ਦਾ ਵਡਾ ਦਰਵਾਜ਼ਾ ਪੰਡਾਲ ਅਤੇ ਪ੍ਰਦਰਸ਼ਨੀ ਵਿਹੜੇ ਦੇ ਮੁਖ ਦਰਵਾਜ਼ੇ ਪ੍ਰਾਚੀਨ ਭਾਰਤ ਦੀ ਸਭਿਅਤਾ ਅਨੁਸਾਰ ਬਹੁਤ ਸੁੰਦਰ। ਥਾਂ ਥਾਂ ਤੇ ਸ਼ੋਭਾ ਲਈ ਦਰਵਾਜ਼ੇ ਅਤੇ ਮਸ਼ਹੂਰ ਕਲਾਕਾਰਾਂ ਦੀਆਂ ਹਲ-ਬੈਲ, ਪਨਘਟ, ਚੱਕੀ ਕੋਹਲੂਆਂ ਦੀਆਂ ਤਸਵੀਰਾਂ ਜਾਂ ਮੂਰਤੀਆਂ ਰਾਹੀਂ ਪੇਂਡੂ ਜੀਵਨ ਦੀ ਸੁੰਦਰਤਾ ਦੀਆਂ ਝਾਕੀਆਂ। ਭਾਰਤੀ ਪਿੰਡਾਂ ਦੀ ਅਸਲੀਅਤ—ਕੂੜੇ ਦੇ ਢੇਰ, ਭੁਖੇ ਪਿੰਜਰ ਪਸ਼ੂ, ਸੂਰਜ ਡੁਬਣ ਵੇਲੇ ਪਿੰਡਾਂ ਵਿਚ ਗੋਹਿਆਂ ਅਤੇ ਬਾਲਣ ਤੋਂ ਉਠਦੇ ਦਮਘੋਟੂ ਅੱਖਾਂ ਵਿਚੋਂ ਪਾਣੀ ਕਢਦੇ ਹੋਏ ਧੂੰਏਂ ਦੇ ਬੱਦਲ, ਢਹਿੰਦੀਆਂ ਕੰਧਾਂ, ਅਤੇ ਟੁਟੇ ਛੱਪਰਾਂ ਹੇਠਾਂ ਚਿਕੜ, ਮਲ ਮੂਤਰ ਨਾਲ ਭਰੀਆਂ ਗਲੀਆਂ, ਸੁਕੇ ਅੰਗ, ਪੇਟ ਫੁੱਲੇ, ਨੰਗੇ, ਗਿਦਾਂ ਭਰੀਆਂ ਅੱਖਾਂ, ਵਹਿੰਦੇ ਨੱਕਾਂ ਵਾਲੇ ਬੱਚੇ, ਬਦਬੂਦਾਰ ਚੀਥੜਿਆਂ ਵਿਚ ਉਭਰਦੇ ਅੰਗਾਂ ਤੋਂ ਬੇਪ੍ਰਵਾਹ, ਕਲਹ ਵਿਚ ਖੰਘਦੇ ਨਰ ਨਾਰੀ, ਸੂਰਜ ਡੁਬਣ ਬਾਅਦ ਘੁੱਪ ਹਨੇਰਾ। ਭਾਰਤੀ ਪਿੰਡਾ ਦਾ ਸੱਚਾ ਨਜ਼ਾਰਾ ਕਿਧਰੇ ਨਹੀਂ।

ਬਹੁਤ ਸਾਰੇ ਡੈਲੀਗੇਟ ਨੇਤਾ ਯਾਤਰੀ ਮਦਰਾਸ, ਕਲਕੱਤਾ, ਬੰਬਈ, ਅਹਿਮਦਾਬਾਦ, ਦਿੱਲੀ, ਲਾਹੌਰ, ਲਖਨਊ, ਇਲਾਹਾਬਾਦ ਦੇ ਨਿਵਾਸੀ ਜਿਨ੍ਹਾਂ ਕਦੇ ਬੈਲ ਜੁਤੇ ਹਲ ਨਹੀਂ ਸਨ ਦੇਖੇ। ਉਨ੍ਹਾਂ ਨੂੰ ਕਣਕ ਛੋਲਿਆਂ ਦੀਆਂ ਵੇਲਾਂ, ਅਤੇ ਕੁੰਭੜੇ ਦੇ ਦਰਖ਼ਤ ਦੇਖਣ ਦੀ ਉਤਸੁਕਤਾ। ਆਪਸ ਵਿਚ ਜੁੜੇ ਤਿਮੰਜ਼ਿਲੇ-ਚੌਮੰਜ਼ਿਲੇ ਮਕਾਨਾਂ ਦੀ ਘੁਟਨ ਅਤੇ ਸਵਾਰੀਆਂ ਟਕਰਾਉਂਦੀ ਭੀੜ ਤੋਂ ਅੱਕੇ ਅਮੀਰ ਅਤੇ ਮਧ-ਸ਼੍ਰੇਣੀ ਦੇ ਭਾਰਤੀ ਨਾਗਰਿਕ ਤ੍ਰਿਪੁਰੀ ਪਹੁੰਚ ਕੇ ਆਪਣੇ ਪੇਂਡੂ ਦੇਸ਼ ਦੀ ਰਮਣੀਕ ਪੇਂਡੂ ਸੰਸਕ੍ਰਿਤੀ ਤੇ ਮੁਗਧ ਹੋ ਰਹੇ ਸਨ।

ਪ੍ਰਤੀਨਿਧ ਆਪਣੇ ਆਪਣੇ ਪ੍ਰਾਂਤਾਂ ਦੀਆਂ ਛਪਰਾਂ ਤੇ ਛੋਲਦਾਰੀਆਂ ਦੇ ਕੈਂਪਾਂ ਵਿਚ ਸਮਾਨ ਰਖ ਹੀ ਰਹੇ ਸਨ ਉਸੇ ਵੇਲੇ ਰਾਜਨੀਤਿਕ ਬਹਿਸ ਦੀ ਉਤੇਜਨਾ। ਕਾਂਗਰਸ ਦੇ ਪ੍ਰਮੁਖ ਨੇਤਾਵਾਂ ਦਾ ਸਾਂਝਾ ਐਲਾਨ। ਜਿਸ ਵੇਲੇ ਗਾਂਧੀ ਜੀ ਰਿਆਸਤੀ ਪਰਜਾ ਤੇ ਅਤਿਆਚਾਰ ਦੇ ਵਿਰੋਧ ਵਿਚ ਮਰਨ ਤਕ ਵਰਤ ਰਖ ਆਪਣੀ ਜਾਨ ਨੂੰ ਜੋਖੋਂ ਵਿਚ ਪਾ ਰਹੇ ਹਨ, ਕਾਂਗਰਸ ਗਾਂਧੀ ਜੀ ਨੂੰ ਭੁਲਾ ਨਹੀਂ ਸਕਦੀ। ਉਹ ਲੋਕ ਨਵੇਂ ਚੁਣੇ ਹੋਏ ਕਾਂਗਰਸ ਪ੍ਰਧਾਨ ਨੂੰ ਇਕ ਸ਼ਰਤ ਤੇ ਮਿਲਵਰਤਣ ਦੇ ਸਕਦੇ ਹਨ—ਕਾਂਗਰਸ ਕਾਰਜਕਰਣੀ ਕਮੇਟੀ ਦੇ ਸਾਰੇ ਮੈਂਬਰਾਂ ਨੂੰ ਗਾਂਧੀ ਜੀ ਦੀ ਮੰਜ਼ੂਰੀ ਜਾਂ ਨਿਰਦੇਸ਼ਨ ਅਨੁਸਾਰ ਨੀਯਤ ਕੀਤਾ ਜਾਏ। ਨਹਿਰੂ ਪਹਿਲਾਂ ਹੀ ਘੋਸ਼ਣਾ ਕਰ ਚੁਕੇ ਸਨ, ਕਿ ਉਹ ਗਾਂਧੀ ਜੀ ਦੀ ਸਲਾਹ ਬਿਨਾਂ ਬੋਸ ਦੀ ਬਣਾਈ ਹੋਈ ਕਾਰਜਕਰਣੀ ਕਮੇਟੀ ਦੇ ਮੈਂਬਰ ਨਾ ਬਣਨਗੇ।

ਰਾਜਨੀਤਿਕ ਸੰਘਰਸ਼ ਦੀ ਆਸ ਨਾਲ ਕਾਂਗਰਸ ਦੇ ਪ੍ਰਧਾਨ ਪਦ ਦੇ ਲਈ ਬੋਸ ਦਾ ਸਮਰਥਨ ਕਰਨ ਵਾਲੇ ਹੈਰਾਨ। ਕਾਂਗਰਸ ਵਿਧਾਨ ਦੇ ਅਨੁਸਾਰ ਕਾਂਗਰਸ ਦੀ ਕਾਰਜਕਰਣੀ ਕਮੇਟੀ ਦੇ ਮੈਂਬਰਾਂ ਦੀ ਨਿਯੁਕਤੀ ਕਾਂਗਰਸ ਪ੍ਰਧਾਨ ਦਾ ਹੱਕ ਤੇ ਜ਼ਿੰਮੇਵਾਰੀ ਹੈ। ਇਸ ਤੋਂ ਪਹਿਲਾਂ ਚੁਣੇ ਹੋਏ ਪ੍ਰਧਾਨ ਕਾਰਜਕਰਣੀ ਦੀ ਨਿਯੁਕਤੀ ਗਾਂਧੀ ਜੀ ਦੀ ਸਲਾਹ ਨਾਲ ਕਰਦੇ ਆਏ ਸਨ। ਪ੍ਰਧਾਨ ਨੂੰ ਮੌਕਾ ਅਤੇ ਹੱਕ ਹੈ ਕਿ ਉਹ ਕਿਸੇ ਕੋਲੋਂ ਵੀ ਸਲਾਹ ਨਾ ਲਏ, ਪਰ ਉਹਦੇ ਤੇ ਇਹ ਪਾਬੰਦੀ ਨਾ ਵਿਧਾਨਕ ਹੈ ਨਾ ਨੈਤਿਕ ਪੱਖ ਤੋਂ ਸਹੀ। ਜੇ ਕਾਰਜਕਰਣੀ ਦੇ ਸਾਰੇ ਮੈਂਬਰ ਪ੍ਰਧਾਨ ਨਾਲ ਅਸਹਿਮਤ ਬੰਦੇ ਹੋਣ ਤਾਂ ਪ੍ਰਧਾਨ ਕਾਂਗਰਸ ਨੀਤੀ ਨੂੰ ਕਿਵੇਂ

ਬਣਾ ਤੇ ਚਲਾ ਸਕੇਗਾ ? ਜੇ ਬੋਸ ਨੂੰ ਪੂਰੀ ਤਰ੍ਹਾਂ ਗਾਂਧੀ ਜੀ ਦੇ ਨਿਰਦੇਸ਼ ਹੇਠਾਂ ਚਲਣਾ ਸੀ ਤਾਂ ਜਨਤਾ ਨੇ ਪਟਾਭੀ ਦੀ ਥਾਵੇਂ ਬੋਸ ਨੂੰ ਪ੍ਰਧਾਨ ਚੁਣ ਕੇ ਕੀ ਹਾਸਲ ਕੀਤਾ ?

ਉਗਰ ਕਾਂਗਰਸੀ, ਸੋਸ਼ਲਿਸਟ, ਕਮਿਊਨਿਸਟ ਖ਼ਾਸ ਕਰ ਬੰਗਾਲੀ ਬਹੁਤ ਨਾਰਾਜ਼। ਕਾਂਗਰਸੀਆਂ ਨੇ ਪਟਾਭੀ ਨੂੰ ਹਰਾ ਕੇ ਗਾਂਧੀਵਾਦ ਦੇ ਨੇਤ੍ਰਿਤਵ ਨੂੰ ਬਹੁਮਤ ਨਾਲ ਨਾਮੰਜ਼ੂਰ ਕਰ ਦਿਤਾ। ਗਾਂਧੀ ਪੰਥੀ ਲੀਡਰਸ਼ਿਪ ਗਾਂਧੀ ਦੇ ਜਾਦੂ ਨਾਲ ਜਨਮਤ ਨੂੰ ਹਰਾ ਕੇ ਕੁਚਲ ਦੇਣਾ ਚਾਹੁੰਦੀ ਹੈ। ਕਾਂਗਰਸ ਪ੍ਰਜਾ-ਤੰਤਰ ਦਾ ਸਮਰਥਨ ਅਤੇ ਫਾਸਿਜ਼ਮ ਦੀ ਨਿੰਦਿਆ ਕਰਦੀ ਹੈ। ਗਾਂਧੀ ਜੀ ਦਾ ਇਹ ਵਰਤਾਉ ਜਨ-ਤਾਂਤਰਿਕ ਹੈ ਜਾਂ ਤਾਨਾਸ਼ਾਹੀ ? ਪ੍ਰਧਾਨ ਦੇ ਕਹਿਣ ਤੇ ਸਲਾਹ ਦੇਣੀ ਵਖਰੀ ਗੱਲ, ਪ੍ਰਧਾਨ ਨੂੰ ਆਪਣੀ ਅੱਡੀ ਹੇਠਾਂ ਦਬਾ ਕੇ ਰਖਣ ਦੀ ਸ਼ਰਤ ਫਾਸਿਸਟ ਤਾਨਾਸ਼ਾਹੀ ਦੇ ਇਲਾਵਾ ਕੀ ਹੈ ?......ਅਹਿੰਸਕ ਮੇਮਣੇ ਦੀ ਖਲ ਪਾਈ ਫ਼ਾਸਿਸਟ ਭੇੜੀਆ !

ਗਾਂਧੀ ਪੰਥੀਆਂ ਦੀ ਆਵਾਜ਼ : ਭਾਰਤ ਦੀ ਗ਼ਰੀਬ ਜਨਤਾ ਦਾ ਸੱਚਾ ਪ੍ਰਤੀਨਿਧ ਆਪਣੀ ਮਰਜ਼ੀ ਨਾਲ ਗ਼ਰੀਬ ਹੋਇਆ ਗਾਂਧੀ ਹੈ। ਭਾਰਤੀ ਆਤਮਾ ਅਤੇ ਧਰਮਪ੍ਰਾਣ ਭਾਵਨਾ ਦਾ ਪ੍ਰਤੀਕ ਗਾਂਧੀ। ਗਾਂਧੀ ਲਈ ਲੋਟਾ ਤੇ ਤੌਲੀਆ ਕਾਫ਼ੀ। ਉਹਨੇ ਕਦੀ ਨੇਤਾ ਜਾਂ ਪ੍ਰਧਾਨ ਬਣਨ ਦੀ ਮੰਗ ਨਹੀਂ ਕੀਤੀ। ਗਾਂਧੀ ਆਪਣੀ ਗੱਲ ਜ਼ਬਰਦਸਤੀ ਨਹੀਂ ਸੁਣਾਉਂਦਾ। ਜੋ ਉਹਨੂੰ ਸੁਣਨਾ ਨਹੀਂ ਚਾਹੁੰਦੇ, ਉਹ ਉਨ੍ਹਾਂ ਦਾ ਰਾਹ ਨਹੀਂ ਰੋਕਦਾ। ਕਾਂਗਰਸ ਸੰਗਠਨ ਦੀ ਮਹਾਨ ਸ਼ਕਤੀ ਕਿਸ ਦੀ ਦੇਣ ? ਗਾਂਧੀ ਹੀ ਕਾਂਗਰਸ ਸ਼ਕਤੀ ਹੈ। ਗਾਂਧੀ ਕੁਝ ਨਹੀਂ ਮੰਗਦਾ। ਇਥੇ ਆਇਆ ਵੀ ਨਹੀਂ। ਗਾਂਧੀ ਜਨਤਾ ਲਈ ਆਪਣੇ ਪ੍ਰਾਣਾਂ ਦੀ ਕੁਰਬਾਨੀ ਦੇ ਰਿਹਾ ਹੈ। ਕਾਂਗਰਸੀ ਜਨ-ਭਾਵਨਾ ਦੇ ਬਿਨਾਂ ਬਹਿਸ ਤੋਂ ਚੁਣੇ ਪ੍ਰਤੀਨਿਧ ਦਾ ਨਿਰਦੇਸ਼ ਅਤੇ ਸਲਾਹ ਚਾਹੁੰਦੇ ਹਨ, ਜਾਂ ਮਹੱਤਵ ਆਕਾਂਖਿਆ ਤੋਂ ਘਬਰਾ ਕੇ ਗਾਂਧੀ ਦਾ ਅਪਮਾਨ ਅਵੱਗਿਆ ਕਰਨ ਵਾਲੇ ਦੀ ਨੇਤਾਗਿਰੀ। ਗਾਂਧੀ ਦਾ ਨੇਤ੍ਰਿਤਵ ਡਿਕਟੇਟਰਸ਼ਿਪ ਹੈ ਤਾਂ ਤਿਆਗ, ਨਿਰਸਵਾਰਥ ਸੇਵਾ, ਸੱਚ ਅਹਿੰਸਾ ਦਾ ਆਦਰ ਹੈ। ਜਨਤਾ ਆਪ ਫ਼ੈਸਲਾ ਕਰੇ, ਗਾਂਧੀ ਦੇ ਤਿਆਗ ਅਤੇ ਸੇਵਾ ਦਾ ਆਦਰ ਕਰੇਗੀ ਜਾਂ ਗਾਂਧੀ ਵਿਰੋਧੀ ਅੰਨੇ ਸਵਾਰਥ ਦਾ ?

ਉਗਰ ਪੰਥੀਆਂ ਦਾ ਖਿਝ ਭਰਿਆ ਗੁੱਸਾ : ਜਨਤਾ ਫ਼ੈਸਲਾ ਕਰ ਚੁਕੀ ਹੈ। ਕਰੋੜਾਂ ਲੋਕਾਂ ਨੂੰ ਆਪਣੇ ਕਾਬੂ ਵਿਚ ਰਖਣ ਲਈ ਬਲੈਕ ਮੇਲ ਕੀਤਾ ਜਾ ਰਿਹਾ ਹੈ। ਗਾਂਧੀ ਜਿਹੜੇ ਵਰਗ ਤੇ ਸਵਾਰਥ ਦਾ ਰਖਿਅਕ ਹੈ, ਉਹ ਹੀ ਗਾਂਧੀ ਦੇ ਤਿਆਗ, ਸੱਚ, ਅਹਿੰਸਾ ਸੇਵਾ ਰੂਪੀ ਹਾਥੀ ਦੇ ਪੈਰ ਨਾਲ ਜਨਤਾ ਦੇ ਆਤਮਨਿਰਣੇ ਨੂੰ ਕੁਚਲ ਰਹੇ ਨੇ।

ਕਾਂਗਰਸ ਸਮਾਜਵਾਦੀ ਨੇਤਾ ਆਚਾਰੀਆ ਨਰਿੰਦਰਦੇਵ, ਲੋਹੀਆ, ਜੈਪ੍ਰਕਾਸ਼, ਮਸਾਨੀ ਅਹਿਮਦਦੀਨ, ਡਾਢੀ ਦੁਬਿਧਾ ਵਿਚ। ਗਾਂਧੀਵਾਦੀ ਪ੍ਰਮੁਖ ਨੇਤਾ ਨਹਿਰੂ, ਪਟੇਲ, ਰਾਜਿੰਦਰ ਬਾਬੂ, ਮੌਲਾਨਾ ਆਜ਼ਾਦ, ਰਾਜਗੋਪਾਲਾਚਾਰੀਆ ਦੇ ਕਾਰਜਕਰਣੀ ਕਮੇਟੀ ਨਾਲ ਨਾਮਿਲਵਰਤਣ ਦਾ ਮਤਲਬ ਕਾਂਗਰਸ ਵਿਚ ਫੁੱਟ ! ਦੋ ਸਮਾਨਾਂਤਰ ਕਾਂਗਰਸਾਂ। ਬ੍ਰਿਟਿਸ਼ ਸਾਮਰਾਜਵਾਦ ਦੇ ਮੁਕਾਬਲੇ ਫੁੱਟ ਪਈ ਕਾਂਗਰਸ ਕੀ ਰਹਿ ਜਾਏਗੀ। ਸਾਧਾਰਣ ਜਨਤਾ ਨਾ ਆਪਣੇ ਫ਼ੈਸਲੇ ਦਾ ਹੱਕ ਸਮਝਦੀ ਹੈ, ਨਾ ਆਰਥਕ ਸ਼ੋਸ਼ਣ ਤੋਂ ਸੁਤੰਤਰਤਾ ਦੀ ਗੱਲ। ਉਨ੍ਹਾਂ ਲਈ ਸਭ ਕੁਝ ਮਹਾਤਮਾ ਗਾਂਧੀ। ਇੰਨੇ ਵਡੇ ਸੰਗਠਨ ਅੰਦੋਲਨ ਦਾ ਖ਼ਰਚ......ਦੇਸ਼ ਦੇ ਸਾਧਨਾਂ ਵਾਲੀ ਅਮੀਰ ਸ਼ਰੇਣੀ ਦਾ ਵਿਸ਼ਵਾਸ ਕੇਵਲ ਗਾਂਧੀ ਅਤੇ ਗਾਂਧੀ ਪੰਥੀ ਨੇਤਾਵਾਂ ਤੇ।

ਕਾਂਗਰਸ ਨਾ ਰਹੀ ਤਾਂ ਨਾ ਆਜ਼ਾਦੀ ਦਾ ਮੋਰਚਾ ਨਾ ਆਰਥਕ ਸੰਘਰਸ਼ ਦਾ ਅਵਸਰ। ਪਹਿਲੀ ਜ਼ਰੂਰਤ ਕਾਂਗਰਸ ਦੀ ਰਖਿਆ। ਤਰੀਕਾ : ਦੋਹਾਂ ਪੱਖਾਂ ਵਿਚ ਸਹਿਨਸ਼ੀਲਤਾ ਅਤੇ ਉਦਾਰਤਾ ਨਾਲ ਅਮਲੀ ਕਿਸਮ ਦਾ ਸਮਝੌਤਾ।

ਕਾਂਗਰਸ ਨਗਰ ਵਿਚ ਸਾਰੀ ਰਾਤ ਵਿਚਾਰ ਵਿਮਰਸ਼ ਤੇ ਸਮਝੌਤੇ ਲਈ ਦੌੜ ਭੱਜ। ਕਾਂਗਰਸ ਸਮਾਜਵਾਦੀ ਨੇਤਾ ਨਵੇਂ ਚੁਣੇ ਗਏ ਪ੍ਰਧਾਨ ਬੋਸ ਦੇ ਡੇਰੇ ਤੇ ਪੁਜੇ। ਸੁਲਝਾਉ ਦਾ ਇਕੋ ਹੀ ਰਾਹ, ਸਮਝੌਤਾ, ਦੋਹਾਂ ਪਾਸਿਆਂ ਦੀ ਗੱਲ ਰਹਿ ਜਾਏ। ਬੋਸ ਅਸਲੀਅਤ ਤੋਂ ਅਨਜਾਣ ਨਹੀਂ ਸਨ। ਗਾਂਧੀ ਦੇ ਧੜੇ ਨੇ ਆਪਣੀ ਕੂਟਨੀਤੀ ਨਾਲ ਆਪਣੀ ਹਾਰ ਨੂੰ ਆਪਣੀ ਜਿੱਤ ਦਾ ਸਭ ਤੋਂ ਤਾਕਤਵਰ ਹਥਿਆਰ ਬਣਾ ਲਿਆ ਸੀ। ਬੋਸ ਉਸ ਵੇਲੇ ਸਿਹਤ ਤੋਂ ਵੀ ਮਜਬੂਰ। ਉਹ ਵਿਚਕਾਰਲੇ ਜਾਂ ਅਧੋ ਅਧ ਸਮਝੌਤੇ ਲਈ ਤਿਆਰ। ਕਾਂਗਰਸ ਸਮਾਜਵਾਦੀ ਨੇਤਾ ਗਾਂਧੀਵਾਦੀ ਨੇਤਾਵਾਂ ਕੋਲ ਪੁਜੇ। ਉਥੇ ਸਿਰਫ਼ ਇਕੋ ਗੱਲ—ਪੂਰੀ ਤਰ੍ਹਾਂ ਗਾਂਧੀ ਦੀ ਮਰਜ਼ੀ, ਨਿਰਦੇਸ਼, ਹੁਕਮ, ਪੂਰੀ ਕਾਰਜਕਰਣੀ ਕਮੇਟੀ ਦੀ ਨਿਯੁਕਤੀ ਗਾਂਧੀ ਰਾਹੀਂ। ਸਕਸੈਨਾ ਸਾਹਬ ਦੇ ਹੁਕਮ ਨਾਲ ਹਰੀ ਭਈਆ ਅਤੇ ਉਨ੍ਹਾਂ ਦੇ ਸਾਥੀ ਪੂਰੇ ਵਿਸ਼ਵਾਸ ਨਾਲ ਆਪਣੇ ਪ੍ਰਦੇਸ਼ ਦੇ ਪ੍ਰਤੀਨਿਧੀਆਂ ਦੇ ਸਾਹਮਣੇ ਹੱਥ ਜੋੜ ਕੇ ਗਾਂਧੀ ਜੀ ਦੇ ਪ੍ਰਾਣਾਂ ਦੀ ਰਖਿਆ ਅਤੇ ਕਾਂਗਰਸ ਦੀ ਰਖਿਆ ਲਈ ਪ੍ਰਾਰਥਨਾ ਕਰ ਰਹੇ ਸਨ।

ਬਹੁਤ ਸਾਰੇ ਵਾਮਪੰਥੀ ਅਤੇ ਉਗਰ ਲੋਕ ਚੀਕ ਉਠੇ : ਗਾਂਧੀ ਕਾਂਗਰਸ ਅਤੇ ਦੇਸ਼ ਤੋਂ ਵੀ ਵੱਡਾ! 1934 ਵਿਚ ਗਾਂਧੀ ਦਾ ਪ੍ਰਸਤਾਵ ਸੀ, ਕਾਂਗਰਸ ਦਾ ਉਦੇਸ਼ ਭਾਰਤ ਲਈ ਸਵਰਾਜ ਦੀ ਬਜਾਏ ਸੱਚ-ਅਹਿੰਸਾ ਦੀ ਸਾਧਨਾ ਸਵੀਕਾਰ ਕੀਤੀ ਜਾਏ। ਉਦੋਂ ਤੇ ਨੇਤਾਵਾਂ ਨੇ ਗਾਂਧੀ ਦੇ ਕਾਂਗਰਸ ਦੀ ਮੈਂਬਰਸ਼ਿਪ ਛਡ ਦੇਣ ਤੇ ਵੀ ਗਾਂਧੀ ਦਾ ਪ੍ਰਸਤਾਵ ਨਾਮੰਜ਼ੂਰ ਕਰ ਦਿਤਾ। ਗਾਂਧੀ ਨੇ ਕੌਂਸਿਲ ਵਿਚ ਜਾਣ ਤੇ ਵਿਰੋਧ ਕੀਤਾ। ਤਦ ਵੀ ਇਨ੍ਹਾਂ ਨੇਤਾਵਾਂ ਨੂੰ ਗਾਂਧੀ ਦੇ ਬਿਨਾਂ ਸੰਗਠਨ ਨੂੰ ਚਲਾਉਣ ਵਿਚ ਘਬਰਾਹਟ ਨਾ ਹੋਈ। ਗਾਂਧੀ ਨੂੰ ਚੁਕ ਕੇ ਤਾਕ ਤੇ ਰਖ ਦਿਤਾ। ਅਜ ਗਾਂਧੀ ਦੇ ਬਿਨਾਂ ਕਾਂਗਰਸ ਦਾ ਹਾਰਟ ਫ਼ੇਲ ਹੋ ਜਾਏਗਾ! ਜਨਤਾ ਨਾਲ ਆਹਮਣਾ-ਸਾਹਮਣਾ ਹੋਣ ਤੇ ਗਾਂਧੀ ਇਨ੍ਹਾਂ ਲਈ ਸ਼ਿਖੰਡੀ (ਮੋਰ)। ਜਨਤਾ ਨੂੰ ਬਹਿਕਾਣਾ ਹੋਵੇ ਤਾਂ ਗਾਂਧੀ ਦੀ ਜੈ।

ਦੂਜੇ ਦਿਨ ਸਵੇਰੇ ਡੈਲੀਗੇਟ ਅਧੀਵੇਸ਼ਨ। ਵੱਡਾ ਸਵਾਲ ਕਾਂਗਰਸ ਕਾਰਜਕਰਣੀ ਦੀ ਨਿਯੁਕਤੀ ਦੇ ਸੰਬੰਧ ਵਿਚ। ਬੋਸ ਬੁਖ਼ਾਰ ਵਿਚ ਤ੍ਰਿਪੁਰੀ ਆਏ ਸਨ। ਉਥੇ ਪਹੁੰਚ ਕੇ ਹਾਲਾਤ ਦੇ ਤਨਾਉ ਨਾਲ ਬੁਖ਼ਾਰ ਵਧ ਗਿਆ। ਅਧੀਵੇਸ਼ਨ ਵਿਚ ਪ੍ਰਧਾਨ ਦੀ ਮੌਜੂਦਗੀ ਜ਼ਰੂਰੀ। ਸਵੇਰੇ ਤ੍ਰਿਪੁਰੀ ਦੇ ਪਠਾਰ ਦੇ ਇਲਾਕੇ ਦੀ ਤਿੱਖੀ ਧੁੱਪ। ਡਾਕਟਰ ਦੀ ਰਾਇ ਨਾਲ ਬੋਸ ਨੂੰ ਪੰਡਾਲ ਵਿਚ ਸਟਰੈਚਰ ਤੇ ਲਿਆਂਦਾ ਗਿਆ। ਉਨ੍ਹਾਂ ਦੇ ਚਿਹਰੇ ਅੱਖਾਂ ਨੂੰ ਤਿੱਖੀ ਧੁੱਪ ਤੋਂ ਬਚਾਣ ਲਈ ਇਕ ਬੰਦਾ ਛਤਰੀ ਲੈ ਕੇ ਨਾਲ। ਬੋਸ ਦੀ ਭਤੀਜੀ ਵਕਤ ਸਿਰ ਦਵਾ-ਦਾਰੂ ਦੇਣ ਅਤੇ ਦੇਖ ਭਾਲ ਲਈ। ਹੱਥ ਵਿਚ ਛੋਟਾ ਜਿਹਾ ਪੱਖਾ ਲਈ।

ਲੌਹ ਪੁਰਸ਼ ਪਟੇਲ, ਦੇਸ਼ਬੰਧੂ, ਰਾਜਿੰਦਰ ਬਾਬੂ, ਵਿਧਾਨ ਚੰਦਰ ਰਾਇ ਇਸ ਨਜ਼ਾਰੇ ਤੇ ਤ੍ਰਬਕੇ। ਭਾਂਪ ਲਿਆ : ਡੈਲੀਗੇਟਾਂ ਦੀ ਹਮਦਰਦੀ ਜਗਾ ਕੇ ਦੂਜੇ ਪੱਖ ਦੇ ਦਿਲ ਨੂੰ ਜਿਤਣ ਲਈ ਗਾਂਧੀਵਾਦੀ ਹਥਿਆਰ ਦੀ ਵਰਤੋਂ ਗਾਂਧੀ ਪੰਥ ਦੇ ਵਿਰੁਧ।

ਗਾਂਧੀ ਸਮਰਥਕ ਨੇਤਾਵਾਂ ਰਾਹੀਂ ਤੁਰੰਤ ਅਹਿੰਸਾਤਮਕ ਹਮਲਾ : ਬਿਨਾਂ ਟਿਕਟ ਨਾਟਕ ਵੇਖੋ! ਰਸਤਾ ਛਡ ਦਿਉ! ਬਾਅਦਬ ਬਾਮੁਲਾਹਜ਼ਾ ਹੋਸ਼ਿਆਰ! ਮਹਾਰਾਜ ਦੀ ਪਾਲਕੀ ਆ

ਰਹੀ ਹੈ ! ਪਾਲਕੀ ਤੇ ਰਾਜਛਤਰ, ਪੱਖਾ ਚੌਰ ਲਈ ਸੁੰਦਰ ਦਾਸੀਆਂ ! ਰਾਤੀਂ ਛਕ ਕੇ ਪੀਤਾ ! ਡਟ ਕੇ ਕਬਾਬ ਮੱਛੀ ਪੁਲਾਓ ਦਾ ਭੋਜਨ : ਹੁਣ ਤਬੀਅਤ ਖ਼ਰਾਬ !

ਕਿਲੱਕ ! ਕਿਲੱਕ ! ਝਟਪਟ ਕਈ ਐਂਗਲਾਂ ਤੋਂ ਫ਼ੋਟੋ ।

ਵਡੇ ਨੇਤਾਵਾਂ ਦੇ ਪਿਛੇ ਪਿਛੇ ਡੀ. ਪੀ. ਐਸ. ਸਿਨਹਾ ਅਤੇ ਲੋਹੀਆ ਨਾਲ ਗੱਲਾਂ ਕਰਦੇ ਕਲਕੱਤਾ ਦੇ ਕਾਂਗਰਸ ਸਮਾਜਵਾਦੀ ਮਿਤਰਾ ਸਨ । ਮਿਤਰਾ ਕਾਂਗਰਸੀ ਨੇਤਾਵਾਂ ਦੇ ਵਿਅੰਗ ਨਾਲ ਭੜਕ ਗਏ । ਵਿਧਾਨ ਚੰਦਰ ਰਾਇ ਨੂੰ ਸੁਣਾਉਣ ਲਈ ਗਰਜੇ, "ਕਿੰਨੇ ਜ਼ਹਰੀਲੇ ਇਹ ਗਾਂਧੀ ਪੰਥੀ । ਇਹ ਅਸਲੀਅਤ ਇਨ੍ਹਾਂ ਦੇ ਸੱਚ ਅਹਿੰਸਾ ਦੀ......।"

ਲੋਹੀਆ ਅਤੇ ਸਿਨਹਾ ਨੇ ਮਿਤਰਾ ਨੂੰ ਚੁਪ ਕਰਾਇਆ । ਗਾਂਧੀ ਪੰਥੀ ਨੇਤਾਵਾਂ ਨੇ ਵਿਅੰਗ ਨੂੰ ਸਹਿਨਸ਼ੀਲਤਾ ਨਾਲ ਅਣਸੁਣਿਆ ਕਰ ਦਿਤਾ ।

ਪਤਰਕਾਰਾਂ ਵਿਚ ਸਨਸਨੀ : ਬੋਸ ਦੀ ਅਸਲੀ ਹਾਲਤ ਕੀ ਹੈ ? ਕਿਹੜੇ ਡਾਕਟਰ ਇਲਾਜ ਕਰ ਰਹੇ ਨੇ ?

ਬੋਸ ਦੇ ਨਾਲ ਕਲਕੱਤੇ ਤੋਂ ਡਾਕਟਰ ਨਹੀਂ ਸੀ ਆਇਆ । ਕਾਂਗਰਸ ਦੇ ਅਧੀਵੇਸ਼ਨ ਵਿਚ ਬੰਬਈ ਤੋਂ ਆਏ ਮਸ਼ਹੂਰ ਡਾਕਟਰ ਗਾਡਗਿਲ ਬੋਸ ਦਾ ਇਲਾਜ ਕਰ ਰਹੇ ਸਨ । ਗਾਡਗਿਲ ਨੇ ਪੂਰਾ ਹਾਲ ਦਸਿਆ : ਸੁਭਾਸ਼ ਬੋਸ ਨੂੰ 103 ਡਿਗਰੀ ਬੁਖ਼ਾਰ ਸੀ । ਫੇਫੜਿਆਂ ਵਿਚ ਬੜੀ ਘੁਟਨ । ਬਲੱਡ ਪਰੈਸ਼ਰ ਬਹੁਤਾ ਵਧ ਜਾਣ ਤੇ ਨੀਂਦਰ ਨਹੀਂ ਸੀ ਆਈ ।

ਵਡੇ ਨੇਤਾਵਾਂ ਦੇ ਕਹਿਣ ਤੇ ਖ਼ਬਰ ਨੂੰ ਦਬਾ ਦਿਤਾ ਗਿਆ । ਫਿਰ ਵੀ ਖ਼ਬਰ ਫੈਲ ਗਈ । ਸਿਨਹਾ, ਸ਼ਾਸਤਰੀ, ਸੇਠ, ਪਾਠਕ, ਮਾਇਆ ਤੇ ਊਸ਼ਾ ਉਦਾਸ । ਕਮਿਊਨਿਸਟਾਂ ਨੇ ਗੁਸੇ ਵਿਚ ਦੰਦ ਪੀਹ ਲਏ । ਪਾਠਕ ਗੁਸੇ ਨੂੰ ਕਾਬੂ ਨਾ ਕਰ ਸਕਿਆ, "ਸਾਬਰਮਤੀ ਦੇ ਘਣਈਆ ਦੋ-ਦੋ ਗੋਪੀਆਂ ਨੂੰ ਆਸੇ ਪਾਸੇ ਲੈ ਕੇ ਚਲਦੇ ਨੇ ਤਾਂ ਸੰਤ । ਦੂਜਿਆਂ ਦੇ ਨਾਲ ਦਵਾ ਦੇਣ ਲਈ ਬੇਟੀ ਭਤੀਜੀ ਚਲੇ ਤਾਂ ਬੇਸ਼ਰਮ ਅਯਾਸ਼ੀ......।"

ਡੈਲੀਗੇਟ ਅਧੀਵੇਸ਼ਨ ਵਿਚ ਮੁਖ ਪ੍ਰਸਤਾਵ ਪੇਸ਼ ਕੀਤਾ ਪੰਡਿਤ ਗੋਵਿੰਦ ਵੱਲਭ ਪੰਤ ਨੇ : ਕਾਂਗਰਸੀ ਪ੍ਰਤੀਨਿਧੀਆਂ ਦਾ ਇਹ ਅਧੀਵੇਸ਼ਨ ਕਾਂਗਰਸ ਦੇ ਨਵੇਂ ਚੁਣੇ ਹੋਏ ਪ੍ਰਧਾਨ ਨੂੰ ਨਿਰਦੇਸ਼ ਦੇਂਦਾ ਹੈ ਕਿ ਕਾਰਜਕਰਣੀ ਕਮੇਟੀ ਦੇ ਸਭ ਮੈਂਬਰਾਂ ਦੀ ਨਿਯੁਕਤੀ ਗਾਂਧੀ ਦੀ ਮਰਜ਼ੀ ਅਨੁਸਾਰ ਕੀਤੀ ਜਾਏ ।...ਇਕ ਘੰਟੇ ਦੇ ਭਾਸ਼ਣ ਵਿਚ ਕਾਂਗਰਸ ਦੇ ਵਿਕਾਸ ਵਿਚ ਗਾਂਧੀ ਜੀ ਦੇ ਯੋਗਦਾਨ ਦੀ ਉਸਤਤੀ। ਕਾਂਗਰਸ ਦੀ ਸ਼ਕਤੀ ਅਤੇ ਜੀਵਨ ਗਾਂਧੀ। ......ਬੋਸ ਦੀ ਚੰਚਲਤਾ, ਅਨੁਸ਼ਾਸਨਹੀਨਤਾ ਦੇ ਕਾਰਣ ਕਾਂਗਰਸ ਦੇ ਨਿਸ਼ਚਤ ਖ਼ਾਤਮੇ ਦੀ ਚੇਤਾਵਨੀ। ਗਾਂਧੀ ਦੀ ਲੀਡਰਸ਼ਿਪ ਬਿਨਾਂ ਗਾਂਧੀ ਪੰਥੀਆਂ ਦੀ ਕਾਂਗਰਸ ਨਾਲ ਪੂਰੀ ਨਾਮਿਲਵਰਤਣ ਦੀ ਮਜਬੂਰੀ......। ਪੰਡਾਲ ਵਿਚ ਸੰਨਾਟਾ ।

ਪੰਡਿਤ ਪੰਤ ਬਾਅਦ ਆਚਾਰੀਆ ਨਰਿੰਦਰ ਦੇਵ ਦਾ ਭਾਸ਼ਣ ਇਕ ਘੰਟੇ ਲਈ। ਆਚਾਰੀਆ ਜੀ ਦੀ ਅਪੀਲ : ਕਾਂਗਰਸ ਦਾ ਉਦੇਸ਼ ਦੇਸ਼ ਦੇ ਜਨ-ਸਾਧਾਰਣ ਨੂੰ ਆਤਮਨਿਰਣੈ ਦੇ ਹੱਕ ਲਈ ਸਮਰੱਥ ਬਣਾਉਣਾ ਅਤੇ ਉਹਦੇ ਲਈ ਇਹ ਹੱਕ ਹਾਸਲ ਕਰਨਾ ਹੈ। ਆਤਮ ਨਿਰਣੈ ਦਾ ਹੱਕ ਹੀ ਪਰਜਾਤੰਤਰ ਦਾ ਮੂਲ ਅਤੇ ਸੁਤੰਤਰਤਾ ਹੈ। ਕਾਂਗਰਸ ਨੇ ਆਪਣੇ ਸਿਧਾਂਤ ਅਤੇ ਵਿਧਾਨ ਦੇ ਅਨੁਸਾਰ ਜਨਤਾ ਨੂੰ ਫ਼ੈਸਲਾ ਕਰਨ ਦਾ ਮੌਕਾ ਦਿਤਾ। ਇਹ ਜਨਤਾ ਦੀ ਸੁਭਾਵਿਕ ਆਸ਼ਾ ਹੈ ਕਿ ਜਨਤਾ ਨੂੰ ਦਿਤੇ ਗਏ ਹੱਕ ਦੇ ਮੁਤਾਬਿਕ

ਉਨ੍ਹਾਂ ਦਾ ਫ਼ੈਸਲਾ ਅਮਲ ਰੂਪ ਵਿਚ ਲਿਆਂਦਾ ਜਾਏ ।......ਆਚਾਰੀਆ ਜੀ ਨੇ ਗਾਂਧੀ ਜੀ ਵਿਚ ਪੂਰਾ ਭਰੋਸਾ, ਵਿਸ਼ਵਾਸ ਅਤੇ ਸ਼ਰਧਾ ਦਾ ਐਲਾਨ ਕੀਤਾ । ਗਾਂਧੀ ਜੀ ਨੂੰ ਮੰਨਣ ਵਾਲੇ ਮਹਾਂਪੁਰਸ਼ਾਂ ਅਗੇ ਸਹਿਨ-ਸ਼ੀਲਤਾ, ਉਦਾਰਤਾ ਨਾਲ ਨਵੀਆਂ ਉਠਦੀਆਂ ਜਨ-ਭਾਵਨਾਵਾਂ ਨੂੰ ਸਹਿਯੋਗ ਅਤੇ ਸਹਾਇਤਾ ਦੇਣ ਦੀ ਅਪੀਲ ਕੀਤੀ ।

ਦੋਹਾਂ ਧਿਰਾਂ ਵਲੋਂ ਬੜੇ ਭਾਸ਼ਣ । ਉਹੀ ਗੱਲਾਂ, ਅਪੀਲਾਂ ਦੂਹਰਾ ਦੂਹਰਾ ਕੇ । ਪ੍ਰਸਤਾਵ ਤੇ ਮਤ ਲੈਣ ਤੋਂ ਪਹਿਲਾਂ ਪ੍ਰਤੀਨਿਧੀਆਂ ਨੂੰ ਵਿਚਾਰ ਲਈ ਸਮਾਂ ਦਿਤਾ ਗਿਆ । ਕਾਂਗਰਸ ਸਮਾਜਵਾਦੀ ਨੇਤਾ ਬੜੀ ਦੁਬਿਧਾ ਵਿਚ । ਬੋਸ ਪੱਖ ਦੇ ਭਾਰੀ ਬਹੁਮਤ ਨਾਲ ਜਿਤਣ ਵਿਚ ਉਨ੍ਹਾਂ ਦੀ ਮਿਲਵਰਤਣ ਵਡਾ ਸਹਾਰਾ ਸੀ । ਕਾਂਗਰਸ ਟੁੱਟ ਫੁੱਟ ਤਹਿਸ-ਨਹਿਸ । ਕਾਂਗਰਸ ਸਮਾਜਵਾਦੀ ਨੇਤਾਵਾਂ ਨੇ ਸੁਝਾਅ ਦਿਤਾ, ਬਜਾਏ ਇਸ ਪ੍ਰਸਤਾਵ ਦੇ ਕਾਂਗਰਸ ਪ੍ਰਧਾਨ ਦੀ ਚੋਣ ਫਿਰ ਕਰਾ ਲਈ ਜਾਏ । ਚੋਣ ਵਿਚ ਗਾਂਧੀ ਸਮਰਥਨ ਦੀ ਤਸੱਲੀ ।

ਗਾਂਧੀ ਪੱਖ ਦੇ ਨੇਤਾ ਦੂਜੇ ਧੜੇ ਦੀ ਘਬਰਾਹਟ ਭਾਂਪ ਕੇ ਆਪਣੀ ਗੱਲ ਤੇ ਡਟ ਗਏ । ਉਹ ਜਨਤਾ ਨੂੰ ਗਾਂਧੀ ਪੱਖ ਦੀ ਅਵੱਗਿਆ ਦੀ ਪੂਰੀ ਸਜ਼ਾ ਦੇਣ ਤੇ ਉਤਾਰੂ । ਉਨ੍ਹਾਂ ਦਾ ਇਹ ਹੀ ਜਵਾਬ, ਜੋ ਫ਼ੈਸਲਾ ਹੋਵੇ ਇਸੇ ਪ੍ਰਸਤਾਵ ਤੇ ।

ਕਾਂਗਰਸ ਸਮਾਜਵਾਦੀ ਨੇਤਾਵਾਂ ਦੀ ਰਾਜਨੀਤਿਕ ਸਮਝ ਦਾ ਤਕਾਜ਼ਾ : ਸਭ ਤੋਂ ਜ਼ਰੂਰੀ ਕੰਮ ਕਾਂਗਰਸ ਨੂੰ ਟੁੱਟਣ ਤੋਂ ਬਚਾਉਣਾ । ਦੂਜੇ ਪਾਸੇ ਨੈਤਿਕ ਸੰਕਟ, ਗਾਂਧੀ ਪੰਥੀ ਲੀਡਰਸ਼ਿਪ ਦੀ ਨੀਤੀ ਦਾ ਵਿਰੋਧ ਕਰਕੇ ਹੁਣ ਉਹਦਾ ਸਮਰਥਨ ਕਿਵੇਂ ਕਰਨ ? ਅਜਿਹੀ ਵਿਕਟ ਸਥਿਤੀ ਵਿਚ ਉਨ੍ਹਾਂ ਆਪਣੇ ਦਲ ਨੂੰ ਹੁਕਮ ਦਿਤਾ—ਇਸ ਪ੍ਰਸਤਾਵ ਤੇ ਮਤਦਾਨ ਵਿਚ ਨਿਰਪੱਖ ਰਿਹਾ ਜਾਏ ।

ਕਮਿਊਨਿਸਟ ਤੇ ਰਾਇਸਟ ਘਬਰਾ ਗਏ । ਬੋਸ ਨੂੰ ਸੰਘਰਸ਼ ਵਿਚ ਫਸਾ ਕੇ ਉਹਦੀ ਲੱਤ ਘਸੀਟਣ, ਨਿਰਪੱਖਤਾ ਤੇ ਲਾਅਨਤ । ਬੜੇ ਕਾਂਗਰਸ ਸਮਾਜਵਾਦੀ ਬਹੁਤ ਗੁੱਸੇ, ਉਹ ਆਪ ਇਸਨੂੰ ਬੋਸ ਨਾਲ ਵਿਸ਼ਵਾਸਘਾਤ ਸਮਝ ਰਹੇ ਸਨ । ਅਤੇ ਮੋਰਚਾ ਜਿੱਤ ਕੇ ਪਿਠ ਵਿਖਾ ਦੇਣਾ ! ਦਲ ਦੇ ਭਰੋਸੇਯੋਗ ਕਾਰਜਕਰਤਿਆਂ ਨੂੰ ਹੋਰ ਸਾਥੀਆਂ ਨੂੰ ਸਮਝਾਉਣ ਦੀ ਬੇਨਤੀ ਕੀਤੀ ਗਈ । ਇਹ ਵਿਸ਼ਵਾਸਘਾਤ ਜਾਂ ਹਾਰ ਮੰਨਣਾ ਨਹੀਂ, ਸੰਘਰਸ਼ ਵਿਚ ਪਿਛੇ ਹਟ ਕੇ ਫਿਰ ਹਮਲਾ ਕਰਨ ਦਾ ਪੈਂਤੜਾ ਹੈ । ਸਾਡਾ ਪ੍ਰੋਗਰਾਮ ਕਾਂਗਰਸ ਨੂੰ ਖ਼ਤਮ ਕਰਨਾ ਨਹੀਂ, ਕਾਂਗਰਸ ਵਿਚ ਆਪਣੀ ਸ਼ਕਤੀ ਵਧਾਉਣਾ ਹੈ । ਕਮਿਊਨਿਸਟਾਂ ਨੂੰ ਨਾ ਰਾਸ਼ਟਰੀ ਭਾਵਨਾ, ਨਾ ਰਾਸ਼ਟਰੀ ਸੰਗਠਨ ਦੀ ਚਿੰਤਾ । ਜਨਤਾ ਨੂੰ ਸਾਡੀ ਸ਼ਕਤੀ ਕੁਝ ਤੇ ਪਤਾ ਲੱਗੀ, ਬਾਕੀ ਅਗਲੇ ਹਮਲੇ ਵਿਚ......।

ਵਾਮਪੰਥੀ ਮੋਰਚੇ ਨੂੰ ਸ਼ਕਤੀਸ਼ਾਲੀ ਬਣਾਉਣ ਲਈ ਰੈਵੋਲੀਊਸ਼ਨਰੀ ਸੋਸ਼ਲਿਸਟ ਪਾਰਟੀ ਇਕ ਮਹੀਨਾ ਪਹਿਲਾਂ ਕਾਂਗਰਸ ਸਮਾਜਵਾਦੀ ਦਲ ਵਿਚ ਸ਼ਾਮਲ ਹੋ ਗਈ ਸੀ । ਉਸ ਦੇ ਵਿਚਾਰ ਵਿਚ ਬੋਸ ਵਿਰੋਧੀ ਪ੍ਰਸਤਾਵ ਤੇ ਕਾਂਗਰਸ ਸਮਾਜਵਾਦੀਆਂ ਦੀ ਨਿਰਪੱਖਤਾ ਵਾਮਪੰਥ ਨਾਲ ਵਿਸ਼ਵਾਸਘਾਤ । ਰੈਵੋਲੀਊਸ਼ਨਰੀ ਸੋਸ਼ਲਿਸਟ ਪਾਰਟੀ ਕਾਂਗਰਸ ਸਮਾਜਵਾਦੀਆਂ ਤੋਂ ਵਖਰੀ ਹੋ ਗਈ । ਕਮਿਊਨਿਸਟਾਂ ਅਤੇ ਰਾਇਸਟਾਂ ਨੇ ਵੀ ਕਾਂਗਰਸ ਸਮਾਜਵਾਦੀਆਂ ਨਾਲ ਨਾਮਿਲਵਰਤਣ ਕਰ ਦਿਤੀ । ਸਾਂਝਾ ਮੋਰਚਾ ਖਿੰਡਰ ਗਿਆ ।

ਕਾਂਗਰਸ ਸਮਾਜਵਾਦੀਆਂ ਦੀ ਵਖਰੀ ਸਭਾ ਵਿਚ ਬੋਸ ਵਿਰੋਧੀ ਪ੍ਰਸਤਾਵ ਤੇ ਆਚਾਰੀਆ ਜੀ ਅਤੇ ਲੋਹੀਆ ਦੀ ਧੀਰਜ ਅਤੇ ਦੂਰ-ਅੰਦੇਸ਼ੀ ਦੀਆਂ ਅਪੀਲਾਂ ਦੇ ਬਾਵਜੂਦ ਤਿਆਗੀ ਨੇ ਅਜਿਹੀ ਨਿਰਪੱਖਤਾ ਨੂੰ ਢੁਲਮੁਲ ਅਵਸਰਵਾਦੀ ਨੀਤੀ ਕਹਿ ਕੇ ਇਸਦਾ ਵਿਰੋਧ ਕੀਤਾ। ਪਾਠਕ ਨੇ ਚੇਤਾਵਨੀ ਦਿਤੀ : ਇਹ ਕਾਂਗਰਸ ਪੂੰਜੀਪਤੀਆਂ ਦੇ ਪ੍ਰਤੀਨਿਧ ਮਠ-ਸਵਾਮੀਆਂ ਸਾਹਮਣੇ ਆਤਮਘਾਤੀ ਸਮਰਪਣ ਹੈ ਅਤੇ ਸਦਾ ਲਈ ਵਾਮਪੰਥ ਦੀ ਮਿਲਵਰਤਣ ਦਾ ਖ਼ਾਤਮਾ ਇਲਾਹਾਬਾਦ ਤੋਂ ਮਾਇਆ ਅਤੇ ਜਯਸਵਾਲ ਨੇ ਵੀ ਇਸਦਾ ਵਿਰੋਧ ਕੀਤਾ। ਲੋਹੀਆ ਅਤੇ ਆਚਾਰੀਆ ਜੀ ਦੀਆਂ ਅਪੀਲਾਂ ਨਾਲ ਪਾਰਟੀ ਵਿਚ ਨਿਰਪੱਖਤਾ ਦਾ ਪ੍ਰਸਤਾਵ ਬਹੁਮਤ ਨਾਲ ਸਵੀਕਾਰ ਹੋ ਜਾਣ ਤੇ ਪਾਠਕ ਅਤੇ ਅਠਾਰਾ ਵੀਹ ਨੌਜਵਾਨ ਸਭਾ ਵਿਚੋਂ ਉਠ ਕੇ ਚਲੇ ਗਏ। ਸਭਾ ਦੇ ਬਾਅਦ ਮਾਇਆ ਨੂੰ ਪਾਠਕ ਵਿਖਾਈ ਨਾ ਦਿਤਾ। ਸੇਠ ਅਤੇ ਉਸ਼ਾ ਦੇ ਪੁਛਣ ਤੇ ਵੀ ਕੁਝ ਪਤਾ ਨਾ ਲੱਗਾ।

ਕਾਂਗਰਸ ਸਮਾਜਵਾਦੀਆਂ ਨੂੰ ਬੋਸ ਵਿਰੋਧੀ ਪ੍ਰਸਤਾਵ ਤੇ ਮਤ ਨਹੀਂ ਦੇਣਾ ਸੀ। ਆਪਣਾ ਫ਼ੈਸਲਾ ਬਦਲ ਦੇਣ ਦੀ ਸ਼ਰਮਿੰਦਗੀ ਤੋਂ ਬਚਣ ਲਈ ਉਨ੍ਹਾਂ ਨੇ ਮਤਦਾਨ ਵੇਲੇ ਪੰਡਾਲ ਵਿਚ ਨਾ ਜਾਣਾ ਹੀ ਬਿਹਤਰ ਸਮਝਿਆ।

ਪੰਡਾਲ ਵਿਚ 'ਮਹਾਤਮਾ ਗਾਂਧੀ ਦੀ ਜੈ' ਬਾਅਦ ਲਾਊਡ ਸਪੀਕਰ ਤੇ ਘੋਸ਼ਣਾ ਕੀਤੀ ਗਈ। ਡੈਲੀਗੇਟਾਂ ਦੀ ਸਭਾ ਵਿਚ ਬਹੁਮਤ ਦੀ ਮਰਜ਼ੀ ਨਾਲ ਪਾਸ ਕੀਤੇ ਪ੍ਰਸਤਾਵ ਅਨੁਸਾਰ ਨਵੇਂ ਚੁਣੇ ਗਏ ਕਾਂਗਰਸ ਪ੍ਰਧਾਨ ਨੂੰ ਹੁਕਮ ਹੈ ਕਿ ਪੂਰੀ ਕਾਂਗਰਸ ਕਾਰਜਕਰਣੀ ਸੰਮਤੀ ਦੀ ਨਿਯੁਕਤੀ ਗਾਂਧੀ ਜੀ ਦੇ ਨਿਰਦੇਸ਼ ਅਤੇ ਮਰਜ਼ੀ ਨਾਲ ਕੀਤੀ ਜਾਏ।

ਪ੍ਰਧਾਨ ਦੇ ਚੋਣ ਵਿਚ ਬੋਸ ਦਾ ਦਲ ਦੋਹਾਂ ਦੇ ਬਹੁਮਤ ਨਾਲ ਜਿਤਿਆ ਸੀ। ਹੁਣ ਸਮਾਜਵਾਦੀਆਂ ਦੀ ਨਿਰਪਖਤਾ ਨਾਲ ਬੋਸ ਵਿਰੋਧੀ ਪ੍ਰਸਤਾਵ ਅਠਾਈ ਵੋਟਾਂ ਨਾਲ ਪਾਸ ਹੋ ਗਿਆ। ਗਾਂਧੀ ਪੰਥੀਆਂ ਵਿਚ ਖ਼ੁਸ਼ੀ ਤੇ ਹੁਲਾਸ।

ਕਾਨਪੁਰ ਦੇ ਲਲਨ ਪਾਂਡੇ ਨੇ ਲਲਕਾਰ ਕੇ ਭਗਵਾਨ ਦਾ ਵਚਨ ਯਾਦ ਕਰਾਇਆ, "ਯਦਾ ਯਦਾਹਿ ਧਰਮੱਸੇ ਗਲਾਨੀ ਭਵੰਤੀ......।"

ਕਾਨਪੁਰ ਦੇ ਤ੍ਰਿਵੇਦੀ ਅਤੇ ਟੰਡਨ ਪਾਂਡੇ ਨੂੰ ਚੁਪ ਰਹਿਣ ਲਈ ਡਾਂਟ ਰਹੇ ਸਨ, ਪਰ ਕਾਲੇ ਖ਼ਾਂ ਚੀਕ ਪਿਆ, "ਤੁਹਾਡੀ ਕਾਂਗਰਸ ਹਿੰਦੂ ਜਮਾਤ। ਗਾਂਧੀ ਹਿੰਦੂਆਂ ਦਾ ਪੋਪ ਹੈ।"

ਪਾਂਡੇ ਕਾਲੇ ਖ਼ਾਂ ਵਲ ਝਪਟਿਆ। ਕਾਲੇ ਖ਼ਾਂ ਸੁੱਕਾ ਪਹਿਲਵਾਨ, ਪਰ ਹਰ ਇਕ ਨਾਲ ਭਿੜ ਜਾਏ। ਬਿਸੇਸਰ ਨੇ ਨੇੜੇ ਦੇ ਛੱਪਰ ਤੋਂ ਬਾਂਸ ਖਿਚ ਲਿਆ। ਦੂਜੇ ਕਾਮਰੇਡਾਂ ਨੇ ਦੋਹਾਂ ਨੂੰ ਦਬੋਚ ਲਿਆ। ਸਭ ਨੂੰ ਕੜੀ ਹਿਦਾਇਤ। ਕੋਈ ਤਾਅਨਾ ਜਾਂ ਕੌੜੀ ਗੱਲ ਨਹੀਂ ਹੋਣੀ ਚਾਹੀਦੀ। ਸਾਡਾ ਡੀਮਾਨਸਟਰੇਸ਼ਨ ਪੀਸਫੁਲ ਹੋਣਾ ਚਾਹੀਦਾ ਏ। ਪੰਦਰਾਂ ਸੋਲ੍ਹਾਂ ਕਾਮਰੇਡ ਜਲੂਸ ਬਣਾ ਕੇ ਨਾਅਰੇ ਲਾਉਣ ਲਗੇ : ਸਰਮਾਇਆਦਾਰੀ ਤਾਨਾਸ਼ਾਹੀ ਨਹੀਂ ਚਲੇਗੀ ! ਜਨਤਾ ਨੂੰ ਦਗਾ ਦੇਣ ਵਾਲੇ ਗੱਦਾਰ ਮੁਰਦਾਬਾਦ !

... ... ...

ਅਵਿਨਾਸ਼ ਸ਼ਰਮਾ ਵੋਟਿੰਗ ਦਾ ਰੰਗ ਢੰਗ ਦੇਖਣ ਪੰਡਾਲ ਚਲਾ ਗਿਆ ਸੀ। ਉਹਨੇ ਪਰਤ ਕੇ ਦਸਿਆ : ਵੀਹ ਪੰਝੀ ਦੂਜੇ ਕਾਂਗਰਸ ਸੋਸ਼ਲਿਸਟ ਵੀ ਪੰਡਾਲ ਵਿਚ ਪਹੁੰਚ ਗਏ ਸਨ। ਕਮਿਊਨਿਸਟਾਂ ਰਾਇਸਟਾਂ, ਰੈਵੋਲੀਊਸ਼ਨਰੀ ਸੋਸ਼ਲਿਸਟਾਂ ਅਤੇ ਉਗਰ ਕਾਂਗਰਸੀਆਂ ਨੇ

ਬੋਸ ਵਿਰੋਧੀ ਪ੍ਰਸਤਾਵ ਦੇ ਵਿਰੁੱਧ ਹੱਥ ਉਠਾਏ ਤਾਂ ਰੁਦਰਦਤ ਪਾਠਕ ਅਤੇ ਮੇਰਠ ਦੇ ਨਰਸਿੰਘ ਨੇ ਵੀ ਉਨ੍ਹਾਂ ਦਾ ਸਾਥ ਦਿਤਾ। ਉਨ੍ਹਾਂ ਦੋਹਵਾਂ ਦੀ ਦੇਖਾ ਦੇਖੀ ਅਠਾਰਾਂ ਵੀਹ ਹੋਰ ਕਾਂਗਰਸ ਸੋਸ਼ਲਿਸਟਾਂ ਡੈਲੀਗੇਟਾਂ ਨੇ ਵੀ ਪ੍ਰਸਤਾਵ ਦੇ ਵਿਰੁੱਧ ਹੱਥ ਉਚੇ ਕਰ ਦਿਤੇ।

ਸਿਨਹਾ, ਸ਼ਾਸਤਰੀ, ਪੂਰਨਿਮਾ ਬੈਨਰਜੀ, ਤਿਆਗੀ, ਗੌਤਮ ਖ਼ਬਰ ਤੋਂ ਬਹੁਤ ਉਦਾਸ। ਤਿਆਗੀ ਨੂੰ ਬਹੁਤ ਗੁੱਸਾ, "ਦਲ ਦੇ ਅੰਦਰ ਆਪਣੇ ਖ਼ਿਆਲ ਜ਼ਾਹਿਰ ਕਰਨ ਦਾ ਜਨਤਾਂਤਰਿਕ ਹੱਕ ਸਭ ਨੂੰ ਹੈ। ਪ੍ਰਸਤਾਵ ਦਾ ਵਿਰੋਧ ਸਭ ਤੋਂ ਪਹਿਲਾਂ ਅਸੀਂ ਕੀਤਾ ਪਰ ਪਾਰਟੀ ਦੇ ਸਾਂਝੇ ਫ਼ੈਸਲੇ ਦੀ ਅਵੱਗਿਆ—ਡਸਿਪਲਿਨ ਤੋੜਨਾ, ਪਾਰਟੀ ਨਾਲ ਦਗਾ।"

ਅਵਿਨਾਸ਼ ਨੇ ਹੋਰ ਵੀ ਦਸਿਆ : ਵੋਟਿੰਗ ਦੇ ਬਾਅਦ ਕਮਿਊਨਿਸਟਾਂ ਨੇ ਆਪਣੇ ਨਾਲ ਵੋਟ ਦੇਣ ਵਾਲੇ ਕਾਂਗਰਸ ਸਮਾਜਵਾਦੀਆਂ ਨੂੰ ਘੇਰ ਕੇ ਖ਼ੂਬ ਨਾਅਰੇ ਲਾਏ : ਸਚਾਈ ਤੇ ਹੌਂਸਲੇ ਲਈ ਵਧਾਈ। ਵਾਮਪੰਥੀ ਮੋਰਚਾ ਜ਼ਿੰਦਾਬਾਦ ! ਨਰਸਿੰਘ ਅਤੇ ਪੰਜ ਛੇ ਹੋਰ ਉਨ੍ਹਾਂ ਨਾਲ ਚਲੇ ਗਏ। ਪਾਠਕ ਚੁਪਚਾਪ ਨਿਕਲ ਆਇਆ।

... ... ...

ਪਾਠਕ ਦੇ ਵਤੀਰੇ ਤੋਂ ਸੇਠ ਅਤੇ ਮਾਇਆ ਵਿਚਕਾਰ ਝੜਪ ਹੋ ਗਈ। ਮਾਇਆ ਦਾ ਕਹਿਣਾ ਸੀ, ਪਾਠਕ ਨੇ ਆਪਣੀ ਸਮਝ ਵਿਚ ਠੀਕ ਕੀਤਾ। ਸੇਠ ਚੁਪ ਰਿਹਾ। ਪਾਠਕ ਦੇ ਨਾ ਮੁੜਨ ਤੇ ਮਾਇਆ ਫ਼ਿਕਰ ਨਾਲ ਘਬਰਾ ਰਹੀ ਸੀ। ਉਸ਼ਾ ਨੂੰ ਲੈ ਕੇ ਪਾਠਕ ਨੂੰ ਲਭਣ ਨਿਕਲੀ। ਸੇਠ ਨਾ ਗਿਆ।

ਉਸ਼ਾ ਝੌਂਪੜੀ ਵਿਚ ਪਰਤੀ ਤਾਂ ਸੇਠ ਨੇ ਵੇਖ ਲਿਆ ਸੀ, ਪਰ ਅਣਵੇਖਿਆ ਕਰਨ ਲਈ ਨਜ਼ਰ ਝੌਂਪੜੀ ਦੀ ਛੱਤ ਤੇ ਕਰ ਲਈ। ਚਿਹਰੇ ਤੇ ਨਾਰਾਜ਼ਗੀ ਦਾ ਭਾਰੀਪਨ। ਉਸ਼ਾ ਗੋਡੇ ਮੋੜ ਕੇ ਪਤੀ ਦੇ ਸਿਰਹਾਣੇ ਬੈਠ ਗਈ। ਝੌਂਪੜੀ ਵਿਚ ਦੂਜੇ ਪਾਸੇ ਇਕ ਚਟਾਈ ਤੇ ਬੈਠੇ ਤਿੰਨ ਆਦਮੀ ਆਪਸ ਵਿਚ ਗੱਲਾਂ ਬਾਤਾਂ ਕਰ ਰਹੇ ਸਨ। ਉਸ਼ਾ ਨੇ ਉਨ੍ਹਾਂ ਵਲ ਪਿੱਠ ਕਰਕੇ ਪਤੀ ਦੇ ਮੱਥੇ ਤੇ ਹੱਥ ਰਖ ਦਿਤਾ, "ਰਾਜੇ ਕੀ ਗਲ ?" ਉਹਦੀ ਆਵਾਜ਼ ਵਿਚ ਵੀ ਉਦਾਸੀ।

ਸੇਠ ਚੁੱਪ। ਉਸ਼ਾ ਦੇ ਦੂਜੀ ਵਾਰ ਪੁਛਣ ਤੇ ਵੀ ਚੁੱਪ।

"ਰਾਜੇ ਪਲੀਜ਼।" ਉਸ਼ਾ ਦੇ ਗਲੇ ਵਿਚ ਹੰਝੂਆਂ ਦੀ ਘਰਘਰਾਹਟ ਅਤੇ ਸੇਠ ਦੇ ਮੱਥੇ ਤੇ ਟਪ ਟਪ ਦੋ ਬੂੰਦਾਂ। ਉਸ਼ਾ ਨੇ ਪੱਲੇ ਨੂੰ ਅੱਖਾਂ ਤੇ ਘੁੱਟ ਲਿਆ ਸੀ। ਵਿਆਹ ਤੋਂ ਬਾਅਦ ਡੇਢ ਹਫ਼ਤਾ। ਪਹਿਲੀ ਵਾਰ ਪਤੀ ਦੀ ਨਾਰਾਜ਼ਗੀ ਅਤੇ ਗੁੱਸਾ।

"ਅੱਛੀ, ਇਹ ਕੀ।"

ਸੇਠ ਦਾ ਗੁੱਸਾ ਪਿਘਲ ਗਿਆ, "ਸਟਾਪ ਇਟ।"

ਦਸ ਕਦਮ ਪਿਛੇ ਬੈਠੇ ਆਦਮੀਆਂ ਕਾਰਣ ਉਸ਼ਾ ਲਈ ਬੋਲ ਸਕਣਾ ਬਹੁਤ ਮੁਸ਼ਕਲ। ਬੁਲ੍ਹਾਂ ਨੂੰ ਟੁਕਦੀ ਹੋਈ ਹੌਲੀ ਜਿਹੀ ਬੋਲੀ, "ਪਲੀਜ਼ ਬਾਹਰ ਚਲੋ।"

ਸੇਠ ਤੇ ਉਸ਼ਾ ਝੌਂਪੜੀ ਤੋਂ ਬਾਹਰ ਆ ਗਏ। ਇਕਾਂਤ ਵਿਚ ਬੈਠ ਕੇ ਗੱਲ ਕਰਨ ਦੀ ਥਾਂ ਕਿਥੇ। ਉਸ਼ਾ ਉਸ ਤੋਂ ਪਹਿਲਾਂ ਮਾਇਆ ਦੇ ਨਾਲ ਜਾਣ ਤੇ ਥਕੀ ਹੋਈ ਸੀ। ਸੂਰਜ ਡੁਬ ਰਿਹਾ ਸੀ। ਝੌਂਪੜੀਆਂ ਤੇ ਛੋਲਦਾਰੀਆਂ ਦੇ ਪਰਛਾਵੇਂ ਪੂਰਬ ਵਲ ਫੈਲ ਗਏ ਸਨ। ਯੂ. ਪੀ. ਕੈਂਪ ਦੇ ਪਿਛੇ ਪਾਕੜ ਦਾ ਬਹੁਤ ਵੱਡਾ ਦਰਖ਼ਤ। ਦਰਖ਼ਤ ਦੀਆਂ

ਮੋਟੀਆਂ ਮੋਟੀਆਂ ਜੜ੍ਹਾਂ ਧਰਤੀ ਤੇ ਦੂਰ ਤੀਕ ਫੈਲੀਆਂ ਹੋਈਆਂ । ਦੋਵੇਂ ਉਥੇ ਬੈਠ ਗਏ ।

ਊਸ਼ਾ ਗਲੇ ਵਿਚਲੀ ਰੁਕਾਵਟ ਨੂੰ ਨਿਗਲਦੀ ਹੋਈ ਬੋਲੀ, "ਰਾਜੇ, ਤੁਸੀਂ ਨਾਰਾਜ਼ ਕਿਉਂ ਹੋ ਗਏ ?"

"ਤੇਰੀ ਮਾਇਆ—ਪਾਠਕ ਨਾਲ ਹਮਦਰਦੀ ਦਾ ਕੀ ਮਤਲਬ ? ਗਲਤ ਕੰਮ ਨਾਲ ਹਮਦਰਦੀ ਗਲਤ ਕੰਮ ਦਾ ਸਮਰਥਨ ।"

"ਰਾਜੇ, ਮੈਂ ਪਾਠਕ ਜੀ ਦੀ ਹਮਰਦਰਦੀ ਕਾਰਣ ਨਹੀਂ, ਦੀਦੀ ਦੇ ਜ਼ੋਰ ਪਾਣ ਤੇ ਗਈ ।"

"ਮਾਇਆ ਤੇ ਪਾਠਕ ਦੀ ਗਲਤੀ ਮੰਨਣ ਨੂੰ ਹੀ ਤਿਆਰ ਨਹੀਂ । ਉਹਦੇ ਬੀਟਰੇਅਲ ਦੀ ਵੀ ਸਰਾਹੁਣਾ ।" ਸੇਠ ਨੇ ਕਿਹਾ, "ਅਜਿਹੇ ਬੰਦੇ ਨਾਲ ਹਮਦਰਦੀ, ਡਸਿਪਿਲਨ ਤੋੜਨ ਤੇ ਬੀਟਰੇਅਲ ਨੂੰ ਉਤਸ਼ਾਹ ਦੇਣਾ ।"

"ਪਾਠਕ ਜੀ ਨੇ ਡਸਿਪਿਲਨ ਤੇ ਤੋੜਿਆ ਜ਼ਰੂਰ ਪਰ ਦੀਦੀ ਦੀ ਗੱਲ ਵੀ ਠੀਕ । ਬੀਟਰੇਅਲ ਦਾ ਮਤਲਬ ਧੋਖਾ । ਪਾਠਕ ਜੀ ਨੇ ਵਿਦਰੋਹ ਕੀਤਾ, ਬੀਟਰੇ ਨਹੀਂ ।"

"ਅੱਛੀ, ਤੂੰ ਜਾਣਦੀ ਏਂ, ਪਾਠਕ ਤੇ ਮੈਨੂੰ ਕਿੰਨਾ ਭਰੋਸਾ । ਮੇਰੇ ਲਈ ਉਹਦਾ ਇਹ ਵਰਤਾਉ ਅਸਹਿ ।"

"ਤੁਸੀਂ ਪਾਠਕ ਜੀ ਨਾਲ ਗੱਲ ਕਰੋ ।"

"ਹਰਗਿਜ਼ ਨਹੀਂ । ਮੇਰੇ ਲਈ ਪਾਰਟੀ ਲਾਇਲਟੀ ਫ਼ਸਟ, ਨਿੱਜੀ ਮਿਤ੍ਰਤਾ ਬਾਅਦ ਵਿਚ ।"

ਊਸ਼ਾ ਚੁੱਪ ਰਹੀ ।

ਅਧੀਵੇਸ਼ਨ ਲਈ ਆਉਣ ਵੇਲੇ ਸਾਥੀਆਂ ਨੂੰ ਉਮੰਗ ਸੀ : ਤ੍ਰਿਪੁਰੀ ਦੇ ਨੇੜੇ ਨਰਮਦਾ ਦਾ ਪ੍ਰਸਿਧ 'ਧੂੰਆਧਾਰ' ਝਰਨਾ ਅਤੇ ਪੂਨਮ ਦੀ ਚਾਨਣੀ ਵਿਚ ਨਰਮਦਾ ਕਿਨਾਰੇ ਸੰਗਮਰਮਰ ਦੀਆਂ ਚੱਟਾਨਾਂ ਦੇ ਸਿਖਰ ਵੇਖਾਂਗੇ । ਹੁਣ ਨਿਰਉਤਸਾਹ ਹੋਇਆਂ ਨੂੰ ਝਟ ਵਾਪਸ ਜਬਲਪੁਰ ਦੇ ਸਟੇਸ਼ਨ ਤੋਂ ਆਪਣੇ ਆਪਣੇ ਸ਼ਹਿਰ ਲਈ ਟਰੇਨ ਪਕੜਨ ਦੀ ਉਤਾਵਲੀ । ਕੁਝ ਲੋਕ ਤੇ ਬੋਸ ਵਿਰੋਧੀ ਪ੍ਰਸਤਾਵ ਪਾਸ ਹੋਣ ਦੀ ਘੋਸ਼ਣਾ ਸੁਣ ਕੇ ਹੀ ਵਾਪਸ ਚਲ ਪਏ ਸਨ ।

ਸੇਠ ਤੇ ਊਸ਼ਾ ਆਪਣੇ ਕੈਂਪ ਵਲ ਆ ਰਹੇ ਸਨ । "ਡਾਕਟਰ ਦਾਦਾ !" ਆਵਾਜ਼ ਸੁਣ ਕੇ ਮੁੜ ਕੇ ਵੇਖਿਆ, ਰਾਮ ਵਰਮਾ ਤੇਜ਼ ਕਦਮਾਂ ਨਾਲ ਆ ਰਿਹਾ ਸੀ । "ਦਾਦਾ, ਕੀ ਖ਼ਿਆਲ ? ਆਚਾਰੀਆ ਜੀ ਦੀ ਪਾਰਟੀ ਲਈ ਕਾਰ ਦਾ ਪ੍ਰਬੰਧ ਹੋ ਗਿਆ । ਪਾਠਕ ਦਾਦਾ ਅਤੇ ਮਾਇਆ ਜੀ ਜਾ ਰਹੇ ਨੇ । ਤੁਸੀਂ ਲੋਕ ਚਲੋ ਤਾਂ ਇਲਾਹਾਬਾਦ ਲਈ ਰਾਤ ਦੀ ਗੱਡੀ ਪਕੜ ਲਈਏ ।"

ਯੂ. ਪੀ. ਦੇ ਬਹੁਤ ਸਾਰੇ ਕਾਂਗਰਸ ਸਮਾਜਵਾਦੀ ਰਾਤ ਦੀ ਗੱਡੀ ਤੇ ਇਲਾਹਾਬਾਦ ਮੁੜ ਰਹੇ ਸਨ । ਆਚਾਰੀਆ ਜੀ ਨਾਲ ਸਿਨਹਾ, ਪੂਰਣਿਮਾ ਬੈਨਰਜੀ ਅਤੇ ਤਿਆਗੀ । ਤ੍ਰਿਪੁਰੀ ਆਉਂਦਿਆਂ ਵਾਮਪੰਥੀ ਅਭਿਮਾਨ ਦੇ ਉਤਸ਼ਾਹ ਵਿਚ ਸੀਨਾ ਤਾਣੀ, ਮੋਢੇ ਨਾਲ ਮੋਢਾ ਜੋੜੀ ਰੀਜ਼ਰਵ ਡੱਬਿਆਂ ਵਿਚ ਇਕੱਠੇ ਆਏ ਸਨ । ਵਾਪਸੀ ਤੇ ਮੋਰਚਾ ਛਡ ਕੇ ਨਸਦੇ ਸਿਪਾਹੀਆਂ ਵਾਂਗ ਇਕੱਲੇ ਇਕੱਲੇ ਜਾਂ ਤਿੰਨ-ਚਾਰ ਦੀ ਟੋਲੀ ਵਿਚ ਨਸ ਰਹੇ ਸਨ । ਗੱਡੀ ਵਿਚ ਜਿਸਨੂੰ ਜਿਥੇ ਜਗਹ ਮਿਲੀ, ਬੈਠ ਗਿਆ । ਸੇਠ, ਊਸ਼ਾ, ਮਾਇਆ, ਪਾਠਕ, ਰਾਮ ਵਰਮਾ ਇਕ ਹੀ

ਡੱਬੇ ਵਿਚ ਬੈਠੇ। ਪਾਠਕ ਦਾ ਚਿਹਰਾ ਅਜੇ ਵੀ ਚੁੱਪ ਨਾਲ ਭਾਰੀ, ਅੱਖਾਂ ਵਿਚ ਲਾਲ ਡੋਰੇ। ਉਸ਼ਾ ਮਾਇਆ ਦੇ ਵਿਚਕਾਰ ਹੌਲੀ ਹੌਲੀ ਥੋੜੀ ਦੇਰ ਗਲਬਾਤ ਹੋਈ। ਸੇਠ ਤੇ ਪਾਠਕ ਦੋਵੇਂ ਚੁਪ।

ਗੱਡੀ ਸਵੇਰੇ ਇਲਾਹਾਬਾਦ ਪੁਜੀ। ਲਖਨਊ ਤੋਂ ਆਏ ਸਾਥੀ ਫ਼ੋਰਨ ਲਖਨਊ ਦੀ ਗੱਡੀ ਪਕੜਨਾ ਚਾਹੁੰਦੇ ਸਨ। ਸੇਠ-ਉਸ਼ਾ ਨੇ ਮਾਇਆ ਦੇ ਕਹਿਣ ਤੇ ਸ਼ਾਮ ਤਕ ਠਹਿਰਨਾ ਮੰਨ ਲਿਆ। ਪਾਠਕ ਨੂੰ ਵੀ ਇਲਾਹਾਬਾਦ ਵਿਚ ਕੁਝ ਕੰਮ ਸੀ। ਦੁਪਹਿਰ ਬਾਅਦ ਆਉਣ ਦਾ ਕਹਿ ਕੇ ਉਹ ਸਟੇਸ਼ਨ ਤੋਂ ਹੀ ਕਿਧਰੇ ਚਲਾ ਗਿਆ।

ਮਾਇਆ ਉਡੀਕ ਕਰਦੀ ਰਹੀ। ਪਾਠਕ ਨਾ ਪਹੁੰਚਿਆ। ਮਾਇਆ ਸ਼ਾਮੀਂ ਸੇਠ-ਉਸ਼ਾ ਨੂੰ ਗੱਡੀ ਚੜ੍ਹਾਣ ਆਈ ਤਾਂ ਪਾਠਕ ਪਲੇਟਫ਼ਾਰਮ ਤੇ ਸੀ।

"ਪੱਟੂ, ਮੈਂ ਤੇਰਾ ਰਾਹ ਦੇਖਦੀ ਰਹੀ।" ਮਾਇਆ ਨੇ ਸ਼ਿਕਾਇਤ ਕੀਤੀ। ਆਵਾਜ਼ ਵਿਚ ਬਹੁਤ ਉਦਾਸੀ।

"ਮੌਕਾ ਨਹੀਂ ਬਣ ਸਕਿਆ।"

"ਤੇਰੀ ਤਬੀਅਤ ਠੀਕ ਨਹੀਂ ਹੈ। ਅਜ ਠਹਿਰ ਜਾ, ਕਲ ਚਲੇ ਜਾਣਾ।" ਮਾਇਆ ਨੇ ਜ਼ੋਰ ਪਾਇਆ।

"ਇਸ ਵੇਲੇ ਤੇ ਜਾਣਾ ਬਹੁਤ ਜ਼ਰੂਰੀ।" ਪਾਠਕ ਨੇ ਕਿਹਾ, "ਹੋ ਸਕਦਾ ਹੈ, ਤਿੰਨ ਚਾਰ ਦਿਨਾਂ ਤਕ ਆ ਜਾਵਾਂ ਅਤੇ ਇਥੇ ਹੀ ਰਵ੍ਹਾਂ।"

ਤਿੰਨੋ ਇਕੋ ਹੀ ਡੱਬੇ ਵਿਚ ਬੈਠੇ। ਇਹ ਲੋਕ ਚੰਗੀ ਥਾਂ ਲੈਣ ਲਈ ਕੁਝ ਜਲਦੀ ਹੀ ਆ ਗਏ ਸਨ। ਭੀੜ ਵੀ ਜ਼ਿਆਦਾ ਨਹੀਂ ਸੀ। ਉਪਰ ਸੌਣ ਦੀ ਥਾਂ ਬਣਾ ਲਈ ਸੀ। ਤ੍ਰਿਪੁਰੀ ਤੋਂ ਚਲਣ ਬਾਅਦ ਸੇਠ ਅਤੇ ਪਾਠਕ ਵਿਚ ਕੋਈ ਗੱਲ ਨਹੀਂ ਸੀ ਹੋਈ। ਗੱਡੀ ਪਲੇਟਫ਼ਾਰਮ ਲੰਘ ਗਈ ਤਾਂ ਸੇਠ ਅਤੇ ਉਸ਼ਾ ਲੇਟਣ ਲਈ ਉਪਰ ਜਾਣਾ ਚਾਹੁੰਦੇ ਸਨ।

"ਇਕ ਮਿੰਟ।" ਪਾਠਕ ਨੇ ਸੇਠ ਨੂੰ ਕਿਹਾ। ਉਸ਼ਾ ਵੀ ਠਿਠਕ ਕੇ ਪਤੀ ਦੇ ਕੋਲ ਬੈਠ ਗਈ।

"ਕੁਝ ਲੋਕਾਂ ਨੂੰ ਸ਼ਿਕਾਇਤ ਹੈ ਕਿ ਮੈਂ ਪਾਰਟੀ ਦਾ ਡਸਿਪਿਲਨ ਤੋੜ ਕੇ ਪਾਰਟੀ ਨੂੰ ਬਿਟਰੇ ਕੀਤਾ ਅਤੇ ਹੋਰਨਾਂ ਨੂੰ ਇਸ ਲਈ ਭੜਕਾਇਆ। ਤੁਸੀਂ ਵੀ ਮਾਇਆ ਨੂੰ ਕੋਈ ਅਜਿਹੀ ਗੱਲ ਕਹੀ। ਇਸ ਹਾਲਤ ਵਿਚ ਮੇਰੇ ਲਈ ਪਾਰਟੀ ਵਿਚ ਕੀ ਜਗਹ। 'ਨੈਸ਼ਨਲ ਹੈਰਲਡ' ਵਿਚ ਪਾਰਟ-ਟਾਈਮ ਕੰਮ ਲਈ ਲਖਨਊ ਬੈਠੇ ਰਹਿਣ ਵਿਚ ਕੀ ਸਾਰਥਕਤਾ, ਪਰ ਮੈਂ ਗ਼ਲਤਫ਼ਹਿਮੀ ਨਹੀਂ ਰਹਿਣ ਦੇਣਾ ਚਾਹੁੰਦਾ ਕਿ ਮੈਂ ਜੋਸ਼ ਵਿਚ ਇਹ ਕਰ ਬੈਠਾਂ ਅਤੇ ਹੁਣ ਸ਼ਰਮਸਾਰ ਹਾਂ। ਇਹ ਗ਼ਲਤ ਹੈ ਕਿ ਮੈਂ ਦੂਜਿਆਂ ਲੋਕਾਂ ਨੂੰ ਪਾਰਟੀ ਦੇ ਫ਼ੈਸਲੇ ਦੇ ਖ਼ਿਲਾਫ਼ ਭੜਕਾਇਆ। ਮੈਂ ਮੀਟਿੰਗ ਵਿਚ ਚੇਤਾਵਨੀ ਦਿਤੀ ਸੀ ਕਿ ਪਾਰਟੀ ਦੇ ਅਜਿਹੇ ਅਵਸਰਵਾਦੀ ਵਤੀਰੇ ਨਾਲ ਸਾਥੀ ਡੀਮੌਰੇਲਾਈਜ਼ ਹੋਣਗੇ ਅਤੇ ਕੁਝ ਵਿਦਰੋਹ ਕਰ ਜਾਣਗੇ। ਉਹੀ ਗੱਲ ਫ਼ੋਰਨ ਸਾਹਮਣੇ ਆ ਗਈ। ਮੈਂ ਆਪਣੇ ਖ਼ਿਆਲ ਮੁਤਾਬਿਕ ਪਾਰਟੀ ਦੇ ਹਿਤ ਨੂੰ ਡਸਿਪਿਲਨ ਤੋਂ ਵਧ ਮਹੱਤਵ ਦਿਤਾ। ਮੈਂ ਆਪਣੇ ਵਰਤਾਉ ਦੀ ਸਫ਼ਾਈ ਪਾਰਟੀ ਦੇ ਸਾਹਮਣੇ ਦੇਣਾ ਜ਼ਰੂਰੀ ਸਮਝਦਾ ਹਾਂ। ਕਿਸੇ ਦੂਜੀ ਪਾਰਟੀ ਵਿਚ ਜਾਣਾ ਮੇਰੇ ਲਈ ਅਸੰਭਵ। ਭਵਿੱਖ ਦੇ ਬਾਰੇ ਵੀ ਮੈਂ ਸੋਚਣਾ ਹੈ।"

ਪਾਠਕ ਲਈ ਆਪਣੀ ਹਮਦਰਦੀ ਦੀ ਘਬਰਾਹਟ ਨੂੰ ਵਸ ਵਿਚ ਰਖਣ ਲਈ ਉਸ਼ਾ ਡੱਬੇ ਦੀ ਖਿੜਕੀ ਵਿਚੋਂ ਬਾਹਰ ਬਿਨਾਂ ਕੁਝ ਵੇਖੇ ਹੀ ਫਿਕੀ ਚਾਨਣੀ ਵਿਚ ਪਿਛੇ ਛੁਟਦੇ ਖੇਤਾਂ ਪਿੰਡਾਂ ਵਲ ਨਜ਼ਰ ਲਗਾਈ ਬੈਠੀ ਸੀ।

"ਮੈਨੂੰ ਆਪਣੀ ਗੱਲ ਤੇ ਦੁਖ ਹੈ। ਮੈਂ ਤੇਰੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।" ਸੇਠ ਨੇ ਪਾਠਕ ਦੀ ਗੱਲ ਸੁਣ ਇਕੋ ਗੱਲ ਕਹੀ। ਉਸ਼ਾ ਦਾ ਮਨ ਪਤੀ ਦੀ ਉਦਾਰਤਾ ਨਾਲ ਗਦਗਦ।

ਲਖਨਊ ਸਟੇਸ਼ਨ ਤੋਂ ਪਾਠਕ ਤੇ ਜ਼ੋਰ ਪਾ ਕੇ ਸੇਠ ਉਹਨੂੰ ਆਪਣੇ ਘਰ ਲੈ ਗਿਆ।

... ... ...

ਉਸ਼ਾ ਦਸ ਵਜੇ ਯੂਨੀਵਰਸਿਟੀ ਚਲੀ ਗਈ। ਚਾਰ ਵਜੇ ਵਾਪਸ ਆਈ। ਸੇਠ ਨੇ ਦਸਿਆ—ਸ਼ਾਸਤਰੀ ਅਤੇ ਗੌਤਮ, ਪਾਠਕ ਨਾਲ ਗੱਲਬਾਤ ਕਰਨ ਆਏ ਸਨ। ਉਨ੍ਹਾਂ ਨਾਲ ਆਚਾਰੀਆ ਜੀ ਦੇ ਘਰ ਗਿਆ ਸੀ। ਬਹੁਤ ਦੇਰ ਤੀਕ ਗੱਲਾਂ ਹੁੰਦੀਆਂ ਰਹੀਆਂ। ਆਚਾਰੀਆ ਜੀ ਦੀ ਰਾਇ ਸੀ, ਕੂਟਨੀਤੀ ਦੇ ਚੱਕਰ ਵਿਚ ਫਸ ਕੇ ਜੋ ਭੁਗਤਿਆ, ਭਵਿੱਖ ਵਿਚ ਉਸ ਤੋਂ ਸਾਵਧਾਨ ਰਹਿਣਾ ਜ਼ਰੂਰੀ। ਡਸਿਪਿਲਨ ਦਾ ਤੂਫ਼ਾਨ ਉਠਾਣ ਦੀ ਜ਼ਰੂਰਤ ਨਹੀਂ। ਡਸਿਪਿਲਨ ਦਾ ਮਤਲਬ ਸੰਗਠਨ ਦੀ ਰਖਿਆ ਹੋਣੀ ਚਾਹੀਦੀ ਹੈ, ਸੰਗਠਨ ਦਾ ਤੋੜਨਾ ਨਹੀਂ।

... ... ...

ਦੋ ਦਿਨ ਬਾਅਦ ਅਖ਼ਬਾਰਾਂ ਵਿਚ ਖ਼ਬਰ : ਗਾਂਧੀ ਜੀ ਨੇ ਫ਼ਰੀਦਕੋਟ ਦੇ ਸਵਾਲ ਤੇ ਆਪਣਾ ਵਰਤ ਖ਼ਤਮ ਕਰ ਦਿਤਾ। ਉਸ ਦੇ ਨਾਲ ਹੀ ਗਾਂਧੀ ਜੀ ਦੀ ਟਿੱਪਣੀ—ਇਸ ਸਵਾਲ ਤੇ ਮੇਰਾ ਵਰਤ ਰਖਣ ਦਾ ਫ਼ੈਸਲਾ ਠੀਕ ਨਹੀਂ ਸੀ। ਮੈਨੂੰ ਦੁਖ ਹੈ, ਮੈਂ ਈਸ਼ਵਰ ਦੀ ਪ੍ਰੇਰਣਾ ਨੂੰ ਸਮਝਣ ਵਿਚ ਭੁੱਲ ਕੀਤੀ।

ਉਸੇ ਸ਼ਾਮ ਰਜ਼ਾ ਤੇ ਨਰਿੰਦਰ ਹਾਸਪਿਟਲ ਰੋਡ ਗਏ ਸਨ। ਅਜਿਹੇ ਮੌਕੇ ਤੇ ਉਹ ਗੁਸਾ ਕਿਵੇਂ ਨਾ ਜ਼ਾਹਿਰ ਕਰਦੇ। ਨਰਿੰਦਰ ਨੇ ਕਿਹਾ, "ਗਾਂਧੀ ਨੇ ਆਪਣਾ ਕੰਮ ਬਣਾ ਕੇ ਵਰਤ ਖ਼ਤਮ ਕਰ ਦਿਤਾ ਅਤੇ ਭੁਲ ਮੰਨ ਕੇ ਸੰਤ ਵੀ ਬਣ ਗਿਆ। ਤੁਹਾਡੀ ਪਾਰਟੀ ਦਾ ਵੀ ਨੈਤਿਕ ਫ਼ਰਜ਼ ਹੈ ਕਿ ਗਾਂਧੀ ਗੁੱਟ ਦੇ ਪ੍ਰਪੰਚ ਵਿਚ ਆ ਜਾਣ ਦੀ ਭੁੱਲ ਨੂੰ ਮੰਨ ਕੇ ਜਨਤਾ ਨੂੰ ਗੁੰਮਰਾਹ ਕਰਨ ਵਿਚ ਮਿਲਵਰਤਣ ਦੇਣ ਲਈ ਮੁਆਫ਼ੀ ਮੰਗੇ।"

"ਗਾਂਧੀ ਜੀ ਆਪਣੀ ਭੁਲ ਮੰਨ ਰਹੇ ਨੇ, ਤੁਸੀਂ ਉਸ ਨੂੰ ਪ੍ਰਪੰਚ ਕਹਿਣਾ ਚਾਹੁੰਦੇ ਹੋ ?" ਸੇਠ ਨੇ ਵਿਰੋਧ ਕੀਤਾ, "ਬਿਨਾਂ ਸਬੂਤ ਕਿਸੇ ਦੀ ਨੀਯਤ ਤੇ ਸ਼ੱਕ ਕਰਨਾ ਵੀ ਬੇਈਮਾਨੀ।"

"ਗਾਂਧੀ ਈਸ਼ਵਰ ਦੀ ਪ੍ਰੇਰਣਾ ਸਮਝਣ ਵਿਚ ਕਿੰਨੀ ਵਾਰੀ ਭੁੱਲ ਕਰੇਗਾ।" ਨਰਿੰਦਰ ਵੀ ਉਤੇਜਿਤ, "ਪਹਿਲੀ ਵਾਰੀ ਸੰਨ ਬਾਈ ਵਿਚ ਚੌਰੀਚੌਰਾ ਦੀ ਘਟਨਾ ਦੇ ਮੌਕੇ ਤੇ, ਦੂਜੀ ਵਾਰ ਸੰਨ ਇਕੱਤੀ ਵਿਚ ਨਮਕ ਸਤਿਆਗ੍ਰਹਿ ਅਸਫਲ ਹੋਣ ਤੇ, ਹੁਣ ਤੀਜੀ ਵਾਰ। ਕਾਂਗਰਸ ਰਾਜਨੈਤਿਕ ਸੰਗਠਨ ਹੈ ਜਾਂ ਗਾਂਧੀਪੰਥੀ ਸੰਪ੍ਰਦਾ ਦੀ ਔਲਾਦ।"

ਸੇਠ ਦੇ ਜਵਾਬ ਦੇ ਸਕਣ ਤੋਂ ਪਹਿਲਾਂ ਰਜ਼ਾ ਬੋਲ ਪਿਆ, "ਈਸ਼ਵਰੀ ਪ੍ਰੇਰਣਾ ਦਾ ਦਾਅਵਾ ਹੀ ਪ੍ਰਪੰਚ। ਕੀ ਕਾਰਣ ਈਸ਼ਵਰ ਨੇ ਗਾਂਧੀ ਨੂੰ ਆਪਣਾ ਦੂਤ ਚੁਣ ਲਿਆ ?

ਗਾਂਧੀ ਪੈਗੰਬਰ ਹੈ ਜਾਂ ਅਵਤਾਰ ? ਜਿਨਾਹ ਈਸ਼ਵਰੀ ਪ੍ਰੇਰਣਾ ਦਾ ਦਾਅਵਾ ਨਹੀਂ ਕਰਦਾ, ਇਹ ਉਹਦੀ ਈਮਾਨਦਾਰੀ। ਤੁਸੀਂ ਲੋਕ ਸਮਾਜਵਾਦੀ ਅਤੇ ਮਾਰਕਸਵਾਦੀ ਹੋਣ ਦਾ ਦਾਅਵਾ ਵੀ ਕਰੋ, ਦੂਜੇ ਪਾਸੇ ਗਾਂਧੀ ਨੂੰ ਖ਼ੁਦਾ ਦਾ ਰਸੂਲ ਬਣਾਉਣ ਦੇ ਅੰਧਵਿਸ਼ਵਾਸ ਨੂੰ ਉਤਸ਼ਾਹ ਦੇਣ ਵਿਚ ਮਦਦ ਵੀ ਕਰੋ। ਇਹ ਈਮਾਨਦਾਰੀ ਹੈ ?"

ਜਦੋਂ ਰਜ਼ਾ ਬੋਲ ਰਿਹਾ ਸੀ, ਪਾਠਕ ਆ ਗਿਆ ਸੀ। ਸੇਠ ਨੇ ਕਿਹਾ, "ਗਾਂਧੀ ਜੀ ਨੂੰ ਰਸੂਲ ਬਣਾਉਣ ਵਿਚ ਸਾਡੀ ਕੋਈ ਮਿਲਵਰਤਣ ਨਹੀਂ, ਪਰ ਗਾਂਧੀ ਜੀ ਵਿਚ ਜਨਤਾ ਦੀ ਅੰਨ੍ਹੀ ਸ਼ਰਧਾ ਨੂੰ ਇਕ ਝਟਕੇ ਵਿਚ ਦੂਰ ਨਹੀਂ ਕੀਤਾ ਜਾ ਸਕਦਾ। ਰਾਸ਼ਟਰੀ ਸ਼ਕਤੀ ਦੇ ਮੋਰਚੇ ਤੇ ਗਾਂਧੀ ਜੀ ਦੇ ਪ੍ਰਭਾਵ ਦੀ ਅਵਹੇਲਨਾ ਕਿਵੇਂ ਕੀਤੀ ਜਾ ਸਕਦੀ ਹੈ ? ਗਾਂਧੀ ਜੀ ਦੇ ਪ੍ਰਭਾਵ ਨੇ ਰਾਸ਼ਟਰੀ ਚੇਤਨਾ ਨੂੰ ਵਿਆਪਕ ਰੂਪ ਅਤੇ ਜਨ ਬਲ ਦਿਤਾ ਹੈ। ਇਸ ਸਚਾਈ ਤੋਂ ਕੌਣ ਮੁੱਨਕਰ ਹੋ ਸਕਦਾ ਹੈ ?"

"ਕਈ ਅੰਧਵਿਸ਼ਵਾਸਾਂ ਦਾ ਵਕਤੀ ਫ਼ਾਇਦਾ ਹੋ ਸਕਦਾ ਹੈ।" ਨਰਿੰਦਰ ਨੇ ਇਤਰਾਜ਼ ਕੀਤਾ, "ਇਸ ਲਈ ਜਨਤਾ ਨੂੰ ਅੰਧ-ਵਿਸ਼ਵਾਸ ਨਾਲ ਭੇਡ-ਬਕਰੀ ਬਣਾ ਕੇ ਰਖਿਆ ਜਾਏ। ਪਰ ਇਹ ਨਾ ਭੁਲੋ ਕਿ ਈਸ਼ਵਰੀ ਹੁਕਮਾਂ ਦਾ ਅੰਧ-ਵਿਸ਼ਵਾਸ ਸਮਾਜਵਾਦ ਦੇ ਰਸਤੇ ਵਿਚ ਸਭ ਤੋਂ ਵਡੀ ਰੁਕਾਵਟ ਬਣੇਗਾ। ਇਸੇ ਲਈ ਲੈਨਿਨ ਨੂੰ ਕਹਿਣਾ ਪਿਆ—ਈਸ਼ਵਰ ਤੇ ਵਿਸ਼ਵਾਸ ਜਨਤਾ ਲਈ ਅਫ਼ੀਮ ਦਾ ਨਸ਼ਾ।

ਏਹੀ ਗੱਲ ਈਸ਼ਵਰ ਦੇ ਪ੍ਰਤੀਨਿਧ ਵਿਚ ਵਿਸ਼ਵਾਸ ਨਾਲ। ਗਾਂਧੀ ਦਾ ਉਪਦੇਸ਼—ਸਵਾਮੀ-ਸੇਵਕ ਸੰਬੰਧ ਈਸ਼ਵਰੀ ਨਿਆਂ, ਸੇਵਕ ਦਾ ਧਰਮ ਸਵਾਮੀ ਦੀ ਸੇਵਾ।"

ਡਿਸਪੈਂਸਰੀ ਤੋਂ ਘੰਟੀ ਦੀ ਆਵਾਜ਼। ਪਰਸੂ ਸਵੇਰੇ ਸ਼ਾਮ ਬਰਾਂਡੇ ਵਿਚ ਰਹਿੰਦਾ ਸੀ। ਮਰੀਜ਼ ਦੇ ਆਉਣ ਤੇ ਘੰਟੀ ਵਜਾ ਦੇਂਦਾ ਸੀ। ਸੇਠ ਉਠ ਕੇ ਬਾਹਰ ਚਲਾ ਗਿਆ।

"ਅਸੀਂ ਮੰਨਦੇ ਹਾਂ ਗਾਂਧੀ ਦਾ ਪ੍ਰਭਾਵ ਸਮਾਜਵਾਦੀ ਉਦੇਸ਼ ਵਿਚ ਰੁਕਾਵਟ ਬਣ ਸਕਦਾ ਹੈ, ਪਰ ਰਾਸ਼ਟਰੀ ਮੁਕਤੀ ਦੇ ਸੰਘਰਸ਼ ਵਿਚ ਉਹਦੇ ਪ੍ਰਭਾਵ ਦਾ ਬੜਾ ਮੁੱਲ। ਜਦੋਂ ਤਕ ਅਸੀਂ ਜਨਤਾ ਦਾ ਅੰਧ-ਵਿਸ਼ਵਾਸ ਦੂਰ ਨਹੀਂ ਕਰ ਸਕਦੇ, ਜਨਤਾ ਵਿਚ ਆਪਣੇ ਵਲ ਵਿਰੋਧ ਭਾਵਨਾ ਜਗਾ ਕੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਗਾਂਧੀ ਪੰਥ ਦੇ ਹੱਥ ਸੌਂਪ ਦੇਣਾ ਵੀ ਸਮਝਦਾਰੀ ਨਹੀਂ।" ਪਾਠਕ ਨੇ ਸੇਠ ਵਲੋਂ ਉਤਰ ਦਿਤਾ।

"ਤੁਹਾਡੀ ਪਾਰਟੀ ਅੰਨ੍ਹੀ ਗਾਂਧੀ ਭਗਤੀ ਦੂਰ ਕਰਨਾ ਹੀ ਨਹੀਂ ਚਾਹੁੰਦੀ।" ਰਜ਼ਾ ਨੇ ਉਜ਼ਰ ਕੀਤਾ, "ਤ੍ਰਿਪੁਰੀ ਵਿਚ ਮੌਕਾ ਆਇਆ ਸੀ, ਉਹ ਤੁਹਾਡੀ ਅਕਲ ਨੇ ਗਵਾ ਦਿਤਾ। ਕਾਂਗਰਸ ਤੋਂ ਅੰਨ੍ਹੀ ਗਾਂਧੀ ਭਗਤੀ ਦੂਰ ਕਰਨ ਦਾ ਤਰੀਕਾ ਕਾਂਗਰਸ ਨੂੰ ਖ਼ਤਮ ਕਰ ਦੇਣਾ ਹੈ ਜਾਂ ਜਨਤਾ ਨੂੰ ਅਕਲਮੰਦ ਬਣਾਉਣ ਦੀ ਕੋਸ਼ਿਸ਼। ਸਿਰਦਰਦ ਹੋਵੇ ਜਾਂ ਸਿਰ ਵਿਚ ਜੂੰਆਂ ਪੈ ਜਾਣ ਤਾਂ ਡਾਕਟਰ ਸਿਰ ਕਟਾਣ ਦੀ ਰਾਇ ਦੇਏਗਾ ?"

"ਜੂੰਆਂ ਦੇ ਬਾਰੇ ਕੁੜੀਆਂ ਹੀ ਬਿਹਤਰ ਰਾਇ ਦੇ ਸਕਦੀਆਂ ਹਨ। ਉਸ ਬਾਰੇ ਅਸੀਂ ਲੋਕ ਕੀ ਜਾਣੀਏ।" ਨਰਿੰਦਰ ਮਜ਼ਾਕ ਦਾ ਮੌਕਾ ਨਹੀਂ ਜਾਣ ਦੇਂਦਾ ਸੀ।

"ਕਦੀ ਕਦੀ ਕੁੜੀਆਂ ਦੀ ਖੋਪੜੀ ਤੇ ਜੂੰਆਂ ਹੋ ਸਕਦੀਆਂ ਹਨ, ਪਰ ਕੁਝ ਲੋਕਾਂ ਦੀ ਖੋਪੜੀ ਦੇ ਅੰਦਰ।" ਊਸ਼ਾ ਵੀ ਕਹਿ ਗਈ।

ਪਾਠਕ ਨੇ ਊਸ਼ਾ ਦੇ ਸਮਰਥਨ ਵਿਚ ਕਹਿਕਹਾ ਲਾਇਆ।

ਨਰਿੰਦਰ ਨੇ ਉਸ਼ਾ ਦੀ ਗਲ ਦੇ ਉਤਰ ਵਿਚ ਮੁਸਕਰਾ ਕੇ ਉਸ਼ਾ ਨੂੰ ਲਖਨਵੀ ਅਦਾ ਨਾਲ ਸਲਾਮ ਕੀਤਾ ਅਤੇ ਫਿਰ ਖਿੜ ਵਿਖਾਈ, "ਜਾਉ, ਜਾਉ ! ਜਾ ਕੇ ਐਗਜ਼ਾਮ ਦੀ ਤਿਆਰੀ ਕਰੋ । ਸਟੂਡੈਂਟਸ ਨੂੰ ਰਾਜਨੀਤੀ ਵਿਚ ਨਹੀਂ ਪੈਣਾ ਚਾਹੀਦਾ ।"

... ... ...

ਡਾਕਟਰ ਬੇਟੇ ਦੀ ਪ੍ਰੈਕਟਿਸ ਜਲਦੀ ਜਮਾ ਦੇਣ ਲਈ ਸੇਠ ਜੀ ਨੇ ਅਜਿਹਾ ਇੰਤਜ਼ਾਮ ਕਰ ਦਿਤਾ ਸੀ, ਉਸ ਵਲ ਅਮਰ ਦਾ ਨਿਰਉਤਸ਼ਾਹ ਫ਼ਰਜ਼ ਨੂੰ ਅਖੋਂ ਓਹਲੇ ਕਰਨਾ ਹੁੰਦਾ । ਆਰਥਕ ਆਤਮ-ਨਿਰਭਰਤਾ ਵੀ ਸਵੈਮਾਨ ਦਾ ਤਕਾਜ਼ਾ ਤੇ ਫ਼ਰਜ਼ ।

ਸੇਠ ਜੀ ਨੇ ਹੁਸੈਨਗੰਜ ਵਿਚ ਆਪਣੀ ਡਿਸਪੈਂਸਰੀ ਤੋਂ ਦਵਾਈ ਵੇਚ ਕੇ ਪ੍ਰੈਕਟਿਸ ਕਰਨ ਵਾਲੇ ਇਕ ਪੁਰਾਣੇ ਜਾਣੇ ਹੋਏ ਡਾਕਟਰ ਦੇ ਅਨੁਭਵੀ ਕੰਪਾਉਡਰ ਨੂੰ ਕੁਝ ਜ਼ਿਆਦਾ ਤਨਖ਼ਾਹ ਦੇ ਕੇ ਰਖ ਲਿਆ ਸੀ । ਕੰਪਾਉਡਰ ਇਲਮਦੀਨ ਮਰੀਜ਼ ਫਸਾਣ ਤੇ ਦਵਾ ਬਣਾਉਣ ਵਿਚ ਵੀ ਮਾਹਿਰ । ਡਿਸਪੈਂਸਰੀ ਦੇ ਕਮਰੇ ਵਿਚ ਤਿੰਨ ਅਲਮਾਰੀਆਂ ਵਿਚ ਰੋਜ਼ ਦੇ ਕੰਮ ਆਉਣ ਵਾਲੀਆਂ ਦਵਾਈਆਂ ਭਰ ਦਿਤੀਆਂ । ਬੰਗਲੀ ਦੀ ਫ਼ਾਟਕੀ ਦੇ ਨਾਲ ਚਾਰਦੀਵਾਰੀ ਤੇ ਬੋਰਡ—ਗਰੀਬ ਮਰੀਜ਼ਾਂ ਨੂੰ ਮੁਫ਼ਤ ਸਲਾਹ, ਬੇਸਹਾਰਾ ਮਰੀਜ਼ਾਂ ਨੂੰ ਮੁਫ਼ਤ ਦਵਾਈ । ਕੰਪਾਉਡਰ ਡਾਕਟਰ ਰਾਇ ਦੀ ਫ਼ੀਸ ਦਵਾਈ ਦੀ ਕੀਮਤ ਦੇ ਹਿਸਾਬ ਤੋਂ ਕੁਝ ਆਨੇ ਪੈਸੇ ਕੀਮਤ ਵਿਚ ਜੋੜ ਦੇਂਦਾ ।

ਤ੍ਰਿਪੁਰੀ ਅਧੀਵੇਸ਼ਨ ਦੇ ਬਾਅਦ ਪਾਰਟੀ ਵਿਚ ਸ਼ਿਥਲਤਾ ਆ ਗਈ ਸੀ । ਹੁਣ ਜ਼ਿਆਦਾ ਧਿਆਨ ਸਵਾਮੀ ਸਹਿਜਾਨੰਦ ਦੇ ਪ੍ਰਭਾਵ ਨਾਲ ਕਿਸਾਨਾਂ ਵਲ ਦਿਤਾ ਜਾ ਰਿਹਾ ਸੀ । ਸੇਠ ਨੂੰ ਪ੍ਰੈਕਟਿਸ ਵਲ ਧਿਆਨ ਦੇਣ ਲਈ ਬਥੇਰਾ ਵਕਤ । ਅਪਰੈਲ ਦੇ ਅੰਤ ਤੀਕ ਸਵੇਰੇ ਸ਼ਾਮ ਮਿਲਾ ਕੇ ਵੀਹ ਪੰਝੀ ਮਰੀਜ਼ ਆਉਣ ਲਗ ਪਏ ਸਨ । ਇਲਮਦੀਨ ਦਵਾਈ ਦਾ ਖ਼ਰਚਾ ਕੱਢ ਕੇ ਅਠ ਦਸ ਰੁਪਏ ਬਣਾ ਲੈਂਦਾ । ਸ਼ੁਰੂ ਵਿਚ ਇੰਨਾ ਘਟ ਨਹੀਂ ਸੀ ।

... ... ...

ਅਮਰ ਤੇ ਉਸ਼ਾ ਦਾ ਵਿਆਹ ਨਿਸਚਿਤ ਹੋ ਜਾਣ ਤੇ ਸ਼ਾਮੀਂ ਨਰਿੰਦਰ ਅਕਸਰ ਅਮਰ ਨੂੰ ਆਪਣੀ ਮੋਟਰ ਵਿਚ ਸੇਵਾ ਆਸ਼ਰਮ ਲੈ ਜਾਂਦਾ । ਉਸ਼ਾ ਨਾਲ ਜਾਣ ਪਛਾਣ ਸੀ, ਹੁਣ ਉਹ ਭਰਾ ਵਰਗੇ ਦੋਸਤ ਦੀ ਮੰਗੇਤਰ । ਅਮਰ ਤੇ ਉਸ਼ਾ ਨੂੰ ਹਜ਼ਰਤਗੰਜ ਜਾਂ ਛਾਵਨੀ ਵਲ ਘੁਮਾ ਲਿਆਉਂਦਾ । ਮਤਲਬ ਸੀ, ਉਸ਼ਾ ਦੀ ਉਦਾਸੀ ਵਿਚ ਉਹਦਾ ਦਿਲ ਭੁਲਾਣਾ । ਚੇਤੰਨ, ਸੁਘੜ, ਸੁੰਦਰ ਕੁੜੀ ਦੇ ਸਾਥ ਦੀ ਸੰਤੁਸ਼ਟਤਾ ਵੀ ।

ਅਮਰ-ਉਸ਼ਾ ਹਾਸਪਿਟਲ ਰੋਡ ਦੀ ਛੋਟੀ ਗਲੀ ਵਿਚ ਆ ਗਏ ਤਾਂ ਨਰਿੰਦਰ ਦਾ ਉਨ੍ਹਾਂ ਦੇ ਘਰ ਆਉਣਾ ਜਾਣਾ ਬੈਠਣਾ ਹੋਰ ਜ਼ਿਆਦਾ । ਉਸ਼ਾ ਨੂੰ ਨੋਕਝੋਂਕ, ਵਿਅੰਗ ਨਾਲ ਬਹਿਸ, ਹਾਸੇ ਮਖ਼ੌਲ ਲਈ ਉਕਸਾਂਦਾ ਰਹਿੰਦਾ । ਉਸ਼ਾ ਨੂੰ ਵੀ ਉਹਦੇ ਵਿਚ ਦਿਲਚਸਪੀ । ਨਰਿੰਦਰ ਦੀ ਸ਼ਖ਼ਸੀਅਤ ਵਰਤਾਉ, ਸਾਥ ਖਿਚ ਭਰਿਆ ਪਰ ਝਿਜਕ । ਪਤੀ ਦਾ ਵਡਾ ਭਰਾ ਅਤੇ ਯੂਨੀਵਰਸਿਟੀ ਦੇ ਨਾਤੇ ਅਧਿਆਪਕ ਵਿਦਿਆਰਥੀ ਦਾ ਸਬੰਧ ।

ਫ਼ਰਵਰੀ ਦਾ ਅੰਤ ਸੀ । ਵਿਆਹ ਦੇ ਬਾਅਦ ਮਹੀਨਾ ਪੂਰਾ ਹੋ ਰਿਹਾ ਸੀ । ਨਰਿੰਦਰ ਸ਼ਾਮੀਂ ਆਇਆ । ਰਜ਼ਾ ਮੌਜੂਦ ਸੀ । ਉਸ਼ਾ ਪ੍ਰੇਸ਼ਾਨੀ ਦਸ ਰਹੀ ਸੀ, "......ਇਸ ਪਾਸੇ ਬਾਂਦਰ ਨਹੀਂ ਆਉਂਦੇ ਸਨ । ਅਜ ਅਚਾਨਕ ਆ ਗਏ । ਇਹ......ਉਹ......ਨੁਕਸਾਨ ਕਰ ਗਏ ।"

"ਉਨ੍ਹਾਂ ਨੂੰ ਖ਼ਬਰ ਹੁਣੇ ਮਿਲੀ। ਰਿਸ਼ਤੇ ਨਾਤੇ ਵਿਚ ਮਿਲਣ ਆਉਣਾ ਹੀ ਸੀ।" ਨਰਿੰਦਰ ਨੇ ਕਿਹਾ ਅਤੇ ਕੱਨਖੀਆਂ ਨਾਲ ਉਸ਼ਾ ਵਲ ਵੇਖਿਆਂ।

ਉਸ਼ਾ ਮੁਸਕਰਾਈ ਨਹੀਂ, ਨਜ਼ਰ ਬਚਾ ਕੇ ਬੋਲੀ, "ਖ਼ਬਰ ਕਿਸ ਤਰ੍ਹਾਂ ਨਹੀਂ ਸੀ! ਰਿਸ਼ਤੇਦਾਰ ਦੂਜੇ ਤੀਜੇ ਦਿਨ ਆਉਂਦੇ ਰਹਿੰਦੇ ਹਨ। ਚੰਗੇ ਭਲੇ ਆਦਮੀਆਂ ਵਾਂਗ ਬੈਠ ਕੇ ਗੱਲਬਾਤ ਕਰਦੇ ਸਨ। ਅਜਿਹਾ ਊਧਮ ਨਹੀਂ ਕੀਤਾ ਸੀ।"

ਨਰਿੰਦਰ ਦੇ ਕਰਾਰੇ ਜਵਾਬ ਵਿਚ ਸੇਠ ਕਹਿਕੇ ਨਾਲ ਉਛਲ ਪਿਆ। ਰਜ਼ਾ ਨੇ ਤਾਅਨੇ ਨਾਲ ਨਰਿੰਦਰ ਨੂੰ ਇਕ ਹੱਥ ਨਾਲ ਲਖਨਵੀ ਅਦਾਬ ਕੀਤਾ, "ਮੀਆਂ, ਇਸ ਮਾਤ ਤੇ ਸਲਾਮ ਕਰੋ!"

ਨਰਿੰਦਰ ਨੇ ਉਸ਼ਾ ਨੂੰ ਸਲਾਮ ਕਰ ਮਾਤ ਮੰਨੀ। ਉਸ਼ਾ ਨੇ ਵੀ ਉਸੇ ਅਦਾ ਦੀ ਮੁਸਕਾਣ ਵਿਚ ਆਦਾਬ ਤਸਲੀਮ ਕੀਤਾ। ਉਸ਼ਾ ਦੀ ਝਿਜਕ ਟੁੱਟੀ ਤੇ ਟੁੱਟੀ।

ਅਪਰੈਲ ਦਾ ਅਖ਼ੀਰਲਾ ਹਫ਼ਤਾ। ਉਸ਼ਾ ਦੇ ਦੋ ਪੇਪਰ ਬਾਕੀ ਸਨ। ਸ਼ਾਮੀਂ ਵੀ ਬੈਠਕ ਦੇ ਨਾਲ ਵਾਲੇ ਕਮਰੇ ਵਿਚ ਪੜ੍ਹ ਰਹੀ ਸੀ। ਆਵਾਜ਼ ਨਾਲ ਬੈਠਕ ਵਲ ਨਜ਼ਰ ਗਈ। ਨਰਿੰਦਰ ਆਇਆ ਸੀ, ਉਹਦੇ ਨਾਲ ਸੇਠ ਵੀ ਅੰਦਰ ਆ ਗਿਆ। ਉਸ਼ਾ ਨੇ ਕਿਤਾਬ ਖੁਲ੍ਹੀ ਛੱਡ ਦਿਤੀ। ਥਕਾਵਟ ਦੀ ਆਕੜ ਲੈਕੇ ਬੈਠਕ ਵਿਚ ਆ ਗਈ।

"ਤੂੰ ਪੜ੍ਹ। ਆਪਣਾ ਵਕਤ ਕਿਉਂ ਖ਼ਰਾਬ ਕਰੇਂਗੀ। ਅਸੀਂ ਬਾਹਰ ਬਰਾਂਡੇ ਵਿਚ ਬੈਠ ਜਾਂਦੇ ਹਾਂ।" ਨਰਿੰਦਰ ਨੇ ਉਸ਼ਾ ਵਲ ਵੇਖਿਆ।

"ਢਾਈ ਘੰਟੇ ਤੋਂ ਇਕ ਪਾਸੇ ਭਾਰ ਬੈਠੀ ਹਾਂ। ਜ਼ਰਾ ਥਕਾਵਟ ਲਾਹ ਲਵਾਂ।" ਉਸ਼ਾ ਨੇ ਪਰਸੂ ਨੂੰ ਚਾਹ ਬਣਾਉਣ ਲਈ ਆਵਾਜ਼ ਦਿਤੀ।

"ਬਹੁਤ ਗਰਮੀ ਹੋ ਗਈ। ਅਜ ਦੁਪਹਿਰੀਂ ਵਿਜਿਲੈਂਸ (ਇਮਤਿਹਾਨ ਦੇ ਹਾਲ ਵਿਚ ਨਿਗਰਾਨੀ ਰਖਣੀ) ਤੋਂ ਆ ਕੇ ਚਾਰ ਵਜੇ ਤਕ ਸੁਤਾ ਹਾਂ।" ਨਰਿੰਦਰ ਨੇ ਸੇਠ ਵਲ ਵੇਖਿਆ, "ਤੂੰ ਕੀ ਕਰਦਾ ਰਿਹਾ?"

"ਸਦਰ ਬਾਜ਼ਾਰ ਗਿਆ ਸਾਂ, ਕੰਮ ਤੇ।"

"ਦੁਪਹਿਰੀਂ!" ਨਰਿੰਦਰ ਨੂੰ ਹੈਰਾਨੀ, "ਵਿਸਾਖ ਜੇਠ ਦੀ ਦੁਪਹਿਰ ਵਿਚ ਤੇ ਗਧੇ ਚਰਦੇ ਨੇ। ਆਦਮੀਆਂ ਲਈ ਸੌਣ ਦਾ ਵੇਲਾ।"

"ਦਿਨੇ ਉੱਲੂ ਸੌਂਦੇ ਨੇ।" ਸੇਠ ਨੇ ਜਵਾਬ ਦਿਤਾ।

ਨਰਿੰਦਰ ਮੁਸਕਰਾਇਆ। ਉਸ਼ਾ ਵਲ ਵੇਖਿਆ। ਉਸ਼ਾ ਨੇ ਮੁਸਕਰਾ ਕੇ ਨਰਿੰਦਰ ਨੂੰ ਅਦਾਬ ਕੀਤਾ।

"ਹੂੰ! ਨਰਿੰਦਰ ਨੇ ਚੁਣੌਤੀ ਦਿਤੀ, "ਹਰ ਮਾਸਟਰਸ ਵਾਇਸ।"

ਉਸ਼ਾ ਹਸ ਪਈ। ਸੇਠ ਨੇ ਇਤਰਾਜ਼ ਕੀਤਾ, "ਮਾਸਟਰ ਨੌਕਰ ਦਾ ਕੀ ਮਤਲਬ? ਇਥੇ ਤੂੰ ਕੀ ਅਜਿਹਾ ਵਰਤਾਉ ਦੇਖਿਆ?"

ਨਰਿੰਦਰ ਨੇ ਉਸ਼ਾ ਵਲ ਵੇਖਿਆ, "ਇਹਨੂੰ 'ਰਾਜੇ' ਕਹਿੰਦੀ ਏਂ ਕਿ ਨਹੀਂ?......ਕਰ ਦੇ ਨਾਂਹ ਇਹਦੇ ਡਰ ਤੋਂ।"

"ਕਹਿੰਦੇ ਨੇ, ਕਾਜ਼ੀ ਜੀ ਦੁਬਲੇ......।" ਉਸ਼ਾ ਨਰਿੰਦਰ ਦਾ ਜਵਾਬ ਦੇ ਰਹੀ ਸੀ, ਬਾਹਰ ਡਿਸਪੈਂਸਰੀ ਤੋਂ ਘੰਟੀ ਦੀ ਆਵਾਜ਼। ਸੇਠ ਬਾਹਰ ਚਲਾ ਗਿਆ। ਗੱਲ ਅਧੂਰੀ ਰਹਿ ਗਈ।

ਅਮਰ ਦੋ ਮਿੰਟਾਂ ਵਿਚ ਅੰਦਰ ਆਇਆ। ਨਰਿੰਦਰ ਨੂੰ ਕਹਿਣ ਲੱਗਾ : ਮਰੀਜ਼ ਦੇਖਣ ਜਾਣਾ ਹੈ, ਮੋਟਰ ਸਾਈਕਲ ਤੇ। ਤੂੰ ਬੈਠ, ਜ਼ਿਆਦਾ ਵਕਤ ਨਹੀਂ ਲਗੇਗਾ।

"ਮੈਂ ਵੀ ਚਲ ਰਿਹਾ ਹਾਂ।" ਨਰਿੰਦਰ ਉਠ ਪਿਆ। ਉਸ਼ਾ ਵਲ ਵੇਖਿਆ, "ਤੁਸੀਂ ਪੜ੍ਹੋ।"

ਸੇਠ ਨੂੰ ਪਰਤਣ ਵਿਚ ਘੰਟੇ ਤੋਂ ਜ਼ਿਆਦਾ ਲੱਗ ਗਿਆ। ਫ਼ਾਟਕੀ ਦੀ ਕੁੰਡੀ ਖੋਲ੍ਹ ਕੇ ਮੋਟਰ ਸਾਈਕਲ ਅੰਦਰ ਕਰ ਹੀ ਰਿਹਾ ਸੀ ਤੇ ਵੇਖਿਆ ਉਸ਼ਾ ਬਰਾਂਡੇ ਵਿਚ ਚੁਪ ਅਹਿਲ। ਸੇਠ ਨੇ ਉਹਦੇ ਮੋਢੇ ਤੇ ਹੱਥ ਰਖਿਆ, "ਅੱਛੀ, ਚਲ ਅੰਦਰ ਪਲੰਘ ਤੇ ਲੇਟ।"

ਅਮਰ ਉਹਨੂੰ ਸਹਾਰਾ ਦੇ ਕੇ ਅੰਦਰ ਲੈ ਆਇਆ, "ਅੱਛੀ, ਨਰਿੰਦਰ ਦੇ ਬੇਤੁਕੇ ਮਖ਼ੌਲਾਂ ਵਿਚ ਉਹਦਾ ਸਾਥ ਦੇ ਕੇ ਉਹਨੂੰ ਬਹੁਤਾ ਸਿਰੇ ਚੜ੍ਹਾਨਾ ਠੀਕ ਨਹੀਂ। ਉਹ ਬਹੁਤ ਵਧਦਾ ਜਾ ਰਿਹਾ ਹੈ। ਅਸੀਂ ਮਾਸਟਰ ਨੌਕਰ ਹਾਂ। ਤੂੰ ਹਾਂ ਕਿਵੇਂ ਕਹਿ ਦਿਤੀ ?"

"ਤੁਸੀਂ ਮੇਰੀ ਗੱਲ ਸੁਣੀ ਹੀ ਨਹੀਂ, ਬਾਹਰ ਚਲੇ ਗਏ। ਮੈਂ ਤੇ ਜਵਾਬ ਦਿਤਾ ਸੀ—ਕਾਜ਼ੀ ਜੀ ਦੁਬਲੇ ਸ਼ਹਿਰ ਦੇ ਅੰਦੇਸ਼ੇ ਵਿਚ।" ਉਸ਼ਾ ਨੇ ਪਤੀ ਵਲ ਅੱਖਾਂ ਉਚੀਆਂ ਕੀਤੀਆਂ, "ਤੁਸੀਂ ਮੇਰੇ ਰਾਜਾ ਜਾਂ ਮਾਲਕ, ਮੈਂ ਤੁਹਾਡੀ ਗੋਲੀ ਦਾਸੀ। ਜੇਠ ਭਾਈ ਜਾਂ ਕਿਸੇ ਨੂੰ ਕੀ ਮਤਲਬ !"

"ਤੂੰ ਉਹਨੂੰ ਨਹੀਂ ਜਾਣਦੀ।" ਸੇਠ ਨੇ ਸਮਝਾਇਆ, "ਉਹਦੇ ਇਹ ਖੁਲ੍ਹੇ ਡੁਲ੍ਹੇ ਵਿਚਾਰ ਮਖ਼ੌਲ ਠੱਠੇ ਦੇ ਉਹਲੇ ਵਿਚ ਕੁੜੀਆਂ ਨਾਲ ਵਾਕਫ਼ੀ ਵਧਾਣ ਦੇ ਪੈਂਤੜੇ ? ਕੁੜੀਆਂ ਦੇ ਮਾਮਲੇ ਵਿਚ ਉਹਦਾ ਕੋਈ ਭਰੋਸਾ ਨਹੀਂ। ਬਹਿਸ ਮਖ਼ੌਲ ਨਾਲ ਰਿਝਾ ਲੈਣ ਵਿਚ ਬਹੁਤ ਚਤੁਰ। ਮੌਕਾ ਬਣਾ ਕੇ ਬੇਖ਼ਬਰੀ ਵਿਚ ਕਦੋਂ ਹਥ ਪਾ ਦੇਏ। ਉਹਦੇ ਵਿਚ ਬਹੁਤ ਗੁਣ ਪਰ ਇਹ ਜ਼ਬਰਦਸਤ ਕਮਜ਼ੋਰੀ।"

"ਅਸੀਂ ਤੇ ਤੁਹਾਡਾ ਵਡਾ ਭਰਾ ਸਮਝ ਕੇ ਆਦਰ ਕਰਦੇ ਹਾਂ। ਹੁਣ ਤਕ ਤੇ ਉਹੋ ਜਿਹੀ ਕੋਈ ਗੱਲ ਨਹੀਂ ਦਿਸੀ। ਹੰਸੋੜ ਨੇ ਪਰ ਕਾਇਦੇ ਦੇ। ਮੈਂ ਜਿਸ ਦਿਨ ਇਹੋ ਜਿਹੀ ਕੋਈ ਹਰਕਤ ਜਾਂ ਗੱਲ ਦੇਖਾਂਗੀ, ਟੀਚਰ ਵੀਚਰ ਦੀ ਪਰਵਾਹ ਨਹੀਂ ਕਰਾਂਗੀ, ਝਾੜ ਕੇ ਰਖ ਦਿਆਂਗੀ।"

"ਤੈਨੂੰ ਸਾਵਧਾਨ ਕਰ ਦਿਤਾ ਏ।" ਅਮਰ ਨੇ ਕਿਹਾ, "ਮੈਂ ਤੇ ਉਹਨੂੰ ਬਚਪਨ ਤੋਂ ਜਾਣਦਾ ਹਾਂ......।" ਸੇਠ ਨੇ ਆਪਣੀ ਚੇਤਾਵਨੀ ਦੇ ਸਬੂਤ ਵਿਚ ਨਰਿੰਦਰ ਦੇ ਕਈ ਪੁਰਾਣੇ ਕਿੱਸੇ ਦਸ ਦਿਤੇ।

"ਰਾਜੇ ਛਡੋ ਉਨ੍ਹਾਂ ਦੀਆਂ ਗੱਲਾਂ।" ਉਸ਼ਾ ਨੇ ਮਚਲ ਕੇ ਸਿਰ ਅਮਰ ਦੀ ਛਾਤੀ ਵਿਚ ਗੜਾ ਦਿਤਾ, "ਦੋਹਾਂ ਦੇ ਵਿਚਕਾਰ ਤੀਜੇ ਦੀ ਕੋਈ ਥਾਂ ਨਹੀਂ।"

... ... ...

ਤ੍ਰਿਪੁਰੀ ਜਲਸੇ ਦੇ ਪ੍ਰਸਤਾਵ ਨਾਲ ਕਾਂਗਰਸ ਦੇ ਨਵੇਂ ਪ੍ਰਧਾਨ ਸੁਭਾਸ਼ਚੰਦਰ ਬੋਸ ਨੂੰ ਹੁਕਮ ਸੀ : ਦੋ ਮਹੀਨਿਆਂ ਦੇ ਅੰਦਰ ਗਾਂਧੀ ਜੀ ਦੀ ਸਲਾਹ ਅਤੇ ਮਰਜ਼ੀ ਨਾਲ ਕਾਂਗਰਸ ਕਾਰਜਕਰਣੀ ਸੰਮਤੀ ਦੀ ਨਿਯੁਕਤੀ ਹੋ ਜਾਣੀ ਚਾਹੀਦੀ ਹੈ। ਗਾਂਧੀ ਜੀ ਦੇ ਮਸ਼ਵਰੇ ਅਤੇ ਮਰਜ਼ੀ ਦਾ ਮਤਲਬ ਸੀ, ਉਨ੍ਹਾਂ ਦੇ ਹੁਕਮ ਦੀ ਅਖਰ ਅਖਰ ਪਾਲਣਾ, ਨਹੀਂ ਤੇ ਨਾਮਿਲਵਰਤਣ। ਬੋਸ ਮਜਬੂਰ।

ਮਈ ਦੇ ਅੰਤ ਵਿਚ ਫਿਰ ਰਾਸ਼ਟਰੀ ਕਾਂਗਰਸ ਦੇ ਡੈਲੀਗੇਟਾਂ ਦਾ ਅਧੀਵੇਸ਼ਨ ਕਲਕੱਤੇ ਵਿਚ ਬੁਲਾਇਆ ਗਿਆ। ਵਾਮਪੰਥੀ ਪ੍ਰਤੀਨਿਧੀਆਂ ਨੇ ਕਲਕੱਤੇ ਜਾਣਾ ਫ਼ਜ਼ੂਲ ਸਮਝਿਆ। ਬੋਸ ਨੂੰ ਤ੍ਰਿਪੁਰੀ ਅਧੀਵੇਸ਼ਨ ਦੇ ਪ੍ਰਸਤਾਵ ਦਾ ਨਿਰਦੇਸ਼ ਪੂਰਾ ਨਾ ਕਰ ਸਕਣ ਲਈ ਹਟਾ ਦਿਤਾ ਗਿਆ। ਉਹਦੀ ਥਾਂ ਤੇ ਪਰਮ ਗਾਂਧੀ ਚੇਲੇ ਰਾਜਿੰਦਰ ਬਾਬੂ ਕਾਂਗਰਸ ਪ੍ਰਧਾਨ ਨਿਯਤ ਕੀਤੇ ਗਏ। ਯੂ. ਪੀ. ਵਿਚ ਕਾਂਗਰਸ ਸਮਾਜਵਾਦੀ ਮਜ਼ਦੂਰ ਤੇ ਕਿਸਾਨ ਸੰਗਠਨ ਵਲ ਧਿਆਨ ਦੇ ਰਹੇ ਸਨ। ਇਸ ਉਦੇਸ਼ ਨਾਲ ਪਾਠਕ ਪੂਰਬੀ ਜ਼ਿਲਿਆਂ ਵਿਚ ਕੰਮ ਕਰਨ ਚਲਾ ਗਿਆ ਸੀ।

ਯੂਨੀਵਰਸਿਟੀ ਵਿਚ ਗਰਮੀਆਂ ਦੀਆਂ ਛੁਟੀਆਂ। ਨਰਿੰਦਰ ਇਕ ਦੋਸਤ ਨਾਲ ਮਸੂਰੀ ਚਲਾ ਗਿਆ ਸੀ। ਰਜ਼ਾ ਚੌਥੇ ਛੇਵੇਂ ਦਿਨ ਆ ਜਾਂਦਾ। ਰਜ਼ਾ ਸੁਭਾਅ ਤੋਂ ਏਨਾ ਗਲਾਕੜ ਅਤੇ ਹੰਸੋੜ ਨਹੀਂ ਸੀ। ਨਰਿੰਦਰ ਤੇ ਪਾਠਕ ਦੇ ਨਾ ਹੋਣ ਨਾਲ ਹਾਸੇ ਮਖ਼ੌਲ ਤੇ ਬਹਿਸ ਵਿਚ ਗਰਮਾ ਗਰਮੀ ਨਾ ਹੁੰਦੀ। ਰਜ਼ਾ ਇਕ ਦਿਨ ਅਮਿਤ ਨੂੰ ਵੀ ਭੈਣ ਕੋਲ ਖਿਚ ਲਿਆਇਆ। ਉਹਨੂੰ ਇੰਟਰ ਦੇ ਇਮਤਿਹਾਨ ਬਾਅਦ ਫ਼ੁਰਸਤ ਸੀ। ਝਿਜਕ ਖੁਲ੍ਹ ਗਈ ਤਾਂ ਅਕਸਰ ਜੀਜੀ ਕੋਲ ਆ ਜਾਂਦਾ। ਹੁਣ ਤਕ ਉਹ ਰਜ਼ਾ, ਤਿਵਾਰੀ ਜੀ ਅਤੇ ਜਮਾਲ ਦੇ ਪ੍ਰਭਾਵ ਹੇਠਾਂ ਪੱਕਾ ਕਮਿਊਨਿਸਟ। ਉਹਨੂੰ ਕੇਵਲ ਸ਼ਰੇਣੀ ਸੰਘਰਸ਼ ਤੇ ਮਾਰਕਸਵਾਦੀ ਚਰਚਾ ਵਿਚ ਦਿਲਚਸਪੀ। ਉਸ਼ਾ ਸੁੰਨੇਪਨ ਤੋਂ ਬਚਣ ਲਈ ਅਮਿਤ ਨੂੰ ਰੋਕ ਲੈਂਦੀ।

ਉਸ਼ਾ ਦੇ ਸੰਤੁਸ਼ਟ ਜੀਵਨ ਵਿਚ ਦੋ ਉਲਝਣਾਂ। ਹਰੀ ਭਈਆ ਉਹਨੂੰ ਹਸਪਤਾਲ ਤੋਂ ਸੇਵਾ ਆਸ਼ਰਮ ਲੈ ਆਏ ਸਨ ਤਾਂ ਗੌਰੀ ਨੇ ਉਸ਼ਾ ਨੂੰ ਬਹੁਤ ਪੜ੍ਹੀ ਲਿਖੀ, ਅਮਰ ਭਈਆ ਦੀ ਵਾਕਿਫ਼, ਰਾਜਨੀਤਕ ਕਾਰਜਕਰਤਾ, ਦੋ ਦਿਨ ਦੀ ਮਹਿਮਾਨ ਸਮਝ ਕੇ ਆਦਰ-ਸਨੇਹ ਨਾਲ ਅਪਣਾਇਆ ਸੀ। ਗੌਰੀ ਨੂੰ ਸੇਠ ਆਪਣੀ ਇਕੋ ਇਕ ਭੈਣ ਸਮਝਦਾ ਸੀ। ਉਹਦੀ ਸਿਹਤ ਪੜ੍ਹਾਈ ਲਿਖਾਈ ਸਭ ਗੱਲਾਂ ਦੀ ਚਿੰਤਾ ਕਰਦਾ। ਹੁਣ ਸੇਠ ਆਉਂਦਾ ਤੇ ਉਹਦਾ ਧਿਆਨ ਉਸ਼ਾ ਵਲ। ਉਹਦੇ ਨਾਲ ਹੀ ਘੁਸਰ ਮੁਸਰ। ਗੌਰੀ ਨਾਲ ਸਿਰਫ਼ ਸਰਸਰੀ ਗੱਲਬਾਤ। ਹਫ਼ਤਾ ਖ਼ਤਮ ਹੁੰਦਿਆਂ ਭੇਦ......ਖੁਲ੍ਹ ਗਿਆ......ਹਾਇ ! ਇਹ ਅਮਰ ਭਈਆ ਨਾਲ ਵਿਆਹ ਕਰੇਗੀ ! ਉਸ਼ਾ ਲਈ ਗੌਰੀ ਦਾ ਭਾਵ ਬਦਲ ਗਿਆ।

ਗੌਰੀ ਨੂੰ ਈਸਾਇਣ ਦੀਆਂ ਗੰਦੀਆਂ ਆਦਤਾਂ ਤੇ ਬੇਹਯਾਈ ਚੁਭਣ ਲਗੀ। ਹਰੀ ਭਈਆ ਨੇ ਵਿਹੜੇ ਵਿਚ ਨਲਕੇ ਦੇ ਕੋਲ ਨਹਾਣ ਧੋਣ ਲਈ ਸਿਰ ਬਰਾਬਰ ਉਚੀ ਪਤਲੀ ਕੰਧ ਨਾਲ ਕੁਝ ਥਾਂ ਘੇਰ ਲਈ ਸੀ। ਭਾਬੀ ਅਤੇ ਗੌਰੀ ਉਥੇ ਨਹਾਂਦੀਆਂ ਤਾਂ ਵੀ ਆਦਤ ਅਤੇ ਸੰਸਕਾਰਾਂ ਤੋਂ ਮਜਬੂਰ, ਧੋਤੀ ਪਾਈ ਰਖਦੀਆਂ। ਨਹਾਣ ਨਾਲ ਧੋਤੀ ਵੀ ਧੁਲ ਜਾਂਦੀ। ਧੋਤੀ ਪਾਇਆਂ ਪਾਇਆਂ ਨਹਾਉਣਾ ਉਸ਼ਾ ਲਈ ਅਚੰਭਾ। ਗੌਰੀ ਨੂੰ ਉਹਦਾ ਬਿਨਾਂ ਧੋਤੀ ਨਹਾਉਣ ਦੀ ਬੇਸ਼ਰਮੀ ਤੇ ਹੈਰਾਨੀ ਤੇ ਘ੍ਰਿਣਾ......ਹਾਇ ਰਾਮ, ਨੰਗੀ ਨਹਾਉਂਦੀ ਹੈ। ਨਹਾ ਕੇ ਉਹੀ ਪਹਿਲੇ ਵਾਲਾ ਪੇਟੀਕੋਟ ਧੋਤੀ......ਨਹਾਣਾ ਕੀ ਹੋਇਆ। ਲੋਟਾ ਗਿਲਾਸ ਕਿਥੇ ਰਖ ਦਿਤਾ। ਹੱਥ ਧੋਏ ਬਿਨਾਂ ਘੜੇ ਨੂੰ ਹੱਥ ਲਾ ਦੇਂਦੀ ਹੈ। ਜਦੋਂ ਦੇਖੋ, ਹੱਥ ਧੋਣ ਲਈ ਸਾਬਣ ਚਾਹੀਦਾ। ਜੋ ਆਏ (ਅਮਰ ਦੇ ਨਾਲ ਨਰਿੰਦਰ ਜਾਂ ਰਜ਼ਾ) ਸਭ ਨਾਲ ਹੱਸਣ ਬੋਲਣ ਦਾ ਲਾਲਚ। ਪੱਲਾ ਸਿਰ ਤੇ ਟਿਕਦਾ ਹੀ ਨਹੀਂ।

ਗੌਰੀ ਨੂੰ ਗੁੱਸਾ ! ਇਹ ਘਰ ਤੋਂ ਨੱਸੀ ਈਸਾਇਣ ! ਅਮਰ ਭਈਆ ਏਨੇ ਵਡੇ ਖ਼ਾਨਦਾਨ ਦੇ,

ਇਹਦੇ ਨਾਲ ਵਿਆਹ ਕਰਨਗੇ। ਹੋਏਗੀ ਪੜ੍ਹੀ ਲਿਖੀ। ਸ਼ਰਮ ਹੈਸੀਅਤ ਵੀ ਕੋਈ ਚੀਜ਼ ਹੁੰਦੀ ਏ। ਇਕੀ ਬਾਈ ਦੀ ਡਾਂਗ। ਸਿਧੇ ਲੱਛਣ ਹੁੰਦੇ ਤਾਂ ਹੁਣ ਤਕ ਸਹੁਰੇ ਨਾ ਹੁੰਦੀ। ਫਰਫੰਦੀ ਕਿਧਰੇ ਦੀ। ਭੋਲੀ ਬਣਦੀ ਏ। ਅਮਰ ਭਈਆ ਆਪ ਸਿਧੇ, ਸਭ ਨੂੰ ਸਿਧਾ ਸਮਝਣ। ਇਹਦੇ ਛਲ ਵਿਚ ਆ ਗਏ। ਮਾਂ ਪਿਉ ਨੂੰ ਅੰਗੂਠਾ ਵਿਖਾ ਆਈ, ਹੋਰਾਂ ਨੂੰ ਕੀ ਗਿਣੇਗੀ।......ਭਈਆ (ਹਰੀ ਭਈਆ) ਪਤਾ ਨਹੀਂ ਇਹਨੂੰ ਕਿਵੇਂ ਸ਼ਰੀਫ਼ ਸਮਝ ਕੇ ਲੈ ਆਏ, ਸ਼ਰੀਫ਼ ਹੀ ਕਹੀ ਜਾ ਰਹੇ ਨੇ। ਕਾਕਾ (ਸੇਠ ਜੀ) ਕਦੀ ਨਹੀਂ ਮੰਨਣਗੇ ...। ਪਰ ਜਦ ਕਾਕਾ ਨੇ ਵੀ ਮੂੰਹ ਬੰਦ ਕਰ ਲਿਆ, ਗੌਰੀ ਕੀ ਬੋਲਦੀ, ਪਰ ਉਹਦੀ ਭਾਵਨਾ ਉਸ਼ਾ ਕੋਲੋਂ ਕਦ ਤਕ ਛੁਪਦੀ।

ਅਮਰ-ਉਸ਼ਾ ਦਾ ਵਿਆਹ ਹੋ ਗਿਆ। ਗੌਰੀ ਅਮਰ ਦੀ ਭੈਣ। ਭਾਬੀ ਜਿਹੋ ਜਿਹੀ ਵੀ ਸੀ ਗੌਰੀ ਨੂੰ ਭਈਆ ਦੇ ਗ੍ਰਿਹਸਤ ਅਤੇ ਸੁਖ ਦਾ ਧਿਆਨ ਰਖਣਾ ਸੀ। ਨਾਰਮਲ ਸਕੂਲ ਤੋਂ ਆਉਂਦਿਆਂ ਹੋਇਆਂ ਤੀਜੇ ਚੌਥੇ ਸੇਠ ਦੇ ਘਰ ਜਾ ਕੇ ਭਾਬੀ ਅਤੇ ਪਰਸੂ ਨੂੰ ਸਮਝਾ ਆਉਂਦੀ ਅਤੇ ਅਮਰ ਭਈਆ ਦਾ ਹਾਲ ਚਾਲ ਪੁਛ ਲੈਂਦੀ। ਸੀ. ਟੀ. ਦੇ ਇਮਤਿਹਾਨ ਬਾਅਦ ਵਿਹਲ ਸੀ। ਦੁਪਹਿਰ ਤੋਂ ਪਹਿਲਾਂ ਜਾਂ ਧੁੱਪ ਢਲਣ ਬਾਅਦ ਭਈਆ ਦੇ ਘਰ ਹੋ ਆਉਂਦੀ। ਉਸ਼ਾ ਪਤੀ ਵਾਂਗ ਉਹਨੂੰ ਜੀਜੀ ਕਹਿੰਦੀ ਸੀ, ਪਰ ਉਹਨੂੰ ਗੌਰੀ ਦਾ ਵਰਤਾਉ ਰੁੱਖਾ ਲਗਦਾ ਜਿਵੇਂ ਉਹਦੇ ਕੋਲ ਤੰਗ ਹੋਵੇ। ਗੌਰੀ ਅਮਰ ਨਾਲ ਬੜੀ ਅਪਣਤ ਨਾਲ ਗੱਲ ਕਰਦੀ। ਉਸ਼ਾ ਨੇ ਦੋ ਵਾਰ ਪਹਿਲਾਂ ਕੇਵਲ ਇਸ਼ਾਰੇ ਨਾਲ, ਫਿਰ ਪਤੀ ਨੂੰ ਸਪੱਸ਼ਟ ਜੀਜੀ ਦੇ ਰਵੱਈਏ ਬਾਰੇ ਕਿਹਾ। ਸੇਠ ਨੇ ਪਹਿਲੀ ਵਾਰ ਟਾਲ ਦਿਤਾ, ਫਿਰ ਸਮਝਾਇਆ, "ਜੀਜੀ ਤੇਰੇ ਨਾਲ ਕਿਉਂ ਨਾਰਾਜ਼ ਹੋਏਗੀ ? ਤੈਨੂੰ ਗਲਤਫ਼ਹਿਮੀ ਏ।" ਉਸ਼ਾ ਖਿਝ ਗਈ।

ਸੇਠ ਨੇ ਸ਼ੁਰੂ ਵਿਚ ਹੀ ਦਸ ਦਿਤਾ ਸੀ। ਸਾਡੇ ਵਿਆਹ ਵਿਚ ਪਿਤਾ ਨੂੰ ਸਖ਼ਤ ਵਿਰੋਧ ਹੋਏਗਾ। ਉਸ਼ਾ ਦੇ ਮਾਤਾ ਪਿਤਾ ਨੂੰ ਵੀ ਘੋਰ ਵਿਰੋਧ। ਇਨ੍ਹਾਂ ਸਭ ਵਿਰੋਧਾਂ ਦੇ ਬਾਵਜੂਦ ਆਪਣੀ ਸਮਝ ਤੇ ਵਿਸ਼ਵਾਸ ਨਾਲ ਚਲੇ ਸਨ। ਉਸ਼ਾ ਨੂੰ ਸਹੁਰੇ ਕੋਲੋਂ ਅਪਣਤ ਅਤੇ ਪਿਆਰ ਦੀ ਆਸ ਨਹੀਂ ਸੀ। ਸ਼ੁਰੂ ਵਿਚ ਸੇਠ ਜੀ ਉਨ੍ਹਾਂ ਦੇ ਘਰ ਨਾ ਆਉਂਦੇ। ਅਮਰ ਘਰ ਹੋ ਆਉਂਦਾ, ਪਰ ਸਹੁਰੇ ਦੀ ਕ੍ਰਿਪਾ ਛੁਪੀ ਨਾ ਰਹੀ। ਹਰੀਆ ਜ਼ਰੂਰੀ ਰਾਸ਼ਨ, ਤੇਲ, ਦੂਜੀਆਂ ਚੀਜ਼ਾਂ, ਕਦੀ ਸਾਗ ਸਬਜ਼ੀ ਫਲ ਵਲ ਵੀ ਦੇ ਜਾਂਦਾ। ਪਰਸੂ ਜੋ ਲੋੜ ਸਮਝਦਾ ਛੋਟੀ ਗਲੀ ਵਿਚੋਂ ਲੈ ਆਉਂਦਾ।

ਸੇਠ ਜੀ ਨੇ ਇਲਮਦੀਨ ਕੰਪਾਉਡਰ ਨੂੰ ਨੌਕਰ ਰਖ ਕੇ ਪ੍ਰੈਕਟਿਸ ਦਾ ਪੂਰਾ ਇੰਤਜ਼ਾਮ ਕਰ ਦਿਤਾ ਤਾਂ ਕਦੀ ਸਵੇਰੇ ਸਾਢੇ ਨੌਂ ਦਸ ਵਜੇ ਦੇ ਲਗਭਗ ਜਾਂ ਸੂਰਜ ਛੁਪਣ ਪਿਛੋਂ ਪੁਛ ਗਿਛ ਕਰ ਜਾਂਦੇ, ਯੱਕੇ ਤੇ ਆਉਣ ਜਾਂ ਪੈਦਲ ਚਾਰਦੀਵਾਰੀ ਦੀ ਫ਼ਾਟਕੀ ਤੋਂ ਪਰਸੂ ਨੂੰ ਉਚੀ ਆਵਾਜ਼ ਮਾਰਦੇ। ਫਟਕੀਆ ਲੰਘ ਕੇ ਦੂਜੀ ਆਵਾਜ਼, "ਮੀਆਂ ਇਲਮਦੀਨ !" ਡਿਸਪੈਂਸਰੀ ਜਾਂ ਬਰਾਂਡੇ ਵਿਚ ਖੜੇ ਚਾਰ ਪੰਜ ਮਿੰਟ ਵਿਚ ਹਾਲਾਤ ਦਾ ਅੰਦਾਜ਼ਾ ਲਾ ਲੈਂਦੇ। ਅੰਦਰਲੇ ਦਰਵਾਜ਼ੇ ਤੋਂ ਅੱਖਾਂ ਮੋੜੀ ਰਖਦੇ। ਬਹੂ ਦੇ ਬਾਰੇ ਕੋਈ ਪੁਛ ਗਿਛ ਨਹੀਂ, ਹੈ ਜਾਂ ਨਹੀਂ, ਕਿਥੇ ਕਿਸ ਤਰ੍ਹਾਂ ਹੈ।

ਉਸ਼ਾ ਦੁਬਿਧਾ ਮਹਿਸੂਸ ਕਰਦੀ। ਸਹੁਰੇ ਦੇ ਵਰਤਾਉ ਤੋਂ ਉਨ੍ਹਾਂ ਦੀ ਭਾਵਨਾ 'ਚ ਪ੍ਰੀਵਰਤਨ ਸਪੱਸ਼ਟ ਸੀ। ਉਸ ਭਾਵਨਾ ਦੀ ਉਪੇਖਿਆ ਤ੍ਰਿਸਕਾਰ। ਪਤੀ ਤੋਂ ਰਾਇ ਲਈ, "ਚਾਚਾ ਜੀ

ਆਉਂਦੇ ਨੇ ਤਾਂ ਮੈਂ ਆਦਰ-ਨਮਸਕਾਰ ਲਈ ਬਾਹਰ ਜਾਵਾਂ ਕਿ ਨਹੀਂ ?"

ਅਮਰ ਨੇ ਰਾਇ ਦਿਤੀ, "ਤੇਰੀ ਗੱਲ ਠੀਕ ਹੈ, ਪਰ ਉਨ੍ਹਾਂ ਦੇ ਆਪਣੇ ਸੰਸਕਾਰ, ਭਾਵਨਾਵਾਂ ਹਨ। ਇਕ ਵਾਰ ਅਜ਼ਮਾ ਲਵੋ।" ਪਰ ਉਸ਼ਾ ਨੂੰ ਸਹੁਰੇ ਦੀ ਸਾਫ਼ ਅਵਹੇਲਨਾ ਕਾਰਣ ਉਤਸ਼ਾਹ ਨਹੀਂ ਸੀ।

ਮਈ ਦਾ ਅੰਤ। ਸਵੇਰੇ ਅਠ ਦਾ ਵਕਤ। ਉਸ਼ਾ ਨੂੰ ਉਲਟੀ ਆ ਗਈ। ਸੇਠ ਡਿਸਪੈਂਸਰੀ ਵਿਚ ਸੀ। ਕਮਰੇ ਦਾ ਪਰਦਾ ਖਿਚ ਕੇ ਪਖੇ ਹੇਠਾਂ ਲੇਟ ਗਈ ਸੀ। ਕਦਮਾਂ ਦੀ ਆਵਾਜ਼ ਤੋਂ ਗੌਰੀ ਦੇ ਆਉਣ ਦਾ ਅੰਦਾਜ਼ਾ।

"ਪਰਸੂ ਕੀ ਬਣਾ ਰਿਹਾ ਏਂ ?......ਅਰੇ ਦੌੜੋ, ਦੁਧ ਉਬਲ ਜਾਏਗਾ। ਇੰਨਾ ਵੀ ਖ਼ਿਆਲ ਨਹੀਂ। ਭਾਬੀ ਕਿਥੇ ਹੈ ?......ਅਜੇ ਤਕ ਲੇਟੀ ਹੈ ! ਇਹ ਕੀ ਤਰੀਕਾ......!"

ਗੌਰੀ ਦੇ ਪੈਰਾਂ ਦੀ ਆਵਾਜ਼ ਹੋਰ ਨੇੜੇ। ਪਰਦਾ ਹਟਿਆ, "ਭਾਬੀ, ਲੇਟੀ ਹੈਂ। ਕੀ ਗੱਲ ?"

"ਜ਼ਰਾ ਦਿਲ ਕੱਚਾ ਹੋ ਗਿਆ।"

"ਭਈਆ ਨੂੰ ਨਹੀਂ ਕਿਹਾ ?" ਗੌਰੀ ਨੇ ਉਸ਼ਾ ਦਾ ਮੱਥਾ ਬਾਂਹ ਛੋਹ ਕੇ ਵੇਖੇ। ਧਿਆਨ ਨਾਲ ਉਸ਼ਾ ਦਾ ਚਿਹਰਾ ਵੇਖਿਆ। ਕੰਨ ਤੇ ਝੁਕ ਕੇ ਘੁਸਰ ਮੁਸਰ। ਉਸ਼ਾ ਦੇ ਚਿਹਰੇ ਤੇ ਸ਼ਰਮ।

"ਘਬਰਾਉਣ ਦੀ ਗੱਲ ਨਹੀਂ। ਨਿੰਬੂ ਇਮਲੀ ਮੰਗਵਾ ਲਿਆ ਕਰ। ਅੰਬ ਦੀ ਚਟਨੀ ਕੋਲ ਰਖ।" ਗੌਰੀ ਦਾ ਲਹਿਜਾ ਨਰਮ।

ਗੌਰੀ ਘਰ ਜਾਂਦੀ ਹੋਈ ਪਹਿਲਾਂ ਛੋਟੀ ਗਲੀ ਗਈ। ਭੂਆ ਕੋਲ ਬੈਠ ਕੇ ਹੌਲੀ ਹੌਲੀ ਗੱਲ ਕੀਤੀ। ਭੂਆ ਦੇ ਚਿਹਰੇ ਤੇ ਚਮਕ। ਗੌਰੀ ਨੂੰ ਚੇਤਾਵਨੀ, "ਬਿਟੀਆ, ਅਜੇ ਕਿਸੇ ਨੂੰ ਕਹਿਣਾ ਨਹੀਂ। ਜਾਣਦੀ ਏਂ, ਕੰਈ ਤਰ੍ਹਾਂ ਦੇ ਲੋਕ......।" ਇਸ਼ਾਰਾ ਵਿਹੜੇ ਪਾਰ ਸ਼ਕੀਕਾਂ ਵਲ।

ਸੇਠ ਜੀ ਰੋਟੀ ਖਾਣ ਲਈ ਆਏ ਤਾਂ ਗੰਗਾ ਦੇ ਲਹਿਜੇ ਵਿਚ ਖ਼ੁਸ਼ੀ, "ਗੌਰੀ ਆਈ ਸੀ...।" ਸੇਠ ਜੀ ਦੇ ਚਿਹਰੇ ਤੇ ਵੀ ਸੰਤੋਸ਼।

ਸੇਠ ਜੀ ਬਹੂ-ਬੇਟੇ ਦਾ ਧਿਆਨ ਰਖਦੇ ਸਨ, ਹੁਣ ਹੋਰ ਜ਼ਿਆਦਾ। ਪੰਜ ਸੇਰ ਖ਼ੂਬ ਮਹਿਕਦਾ ਦੇਸੀ ਘੀ ਉਸੇ ਸ਼ਾਮ ਪਹੁੰਚ ਗਿਆ। ਹਰੀਆ ਪਹਿਲਾਂ ਚੌਥੇ ਛੇਵੇਂ ਦਿਨ ਮਠਿਆਈ ਦੇ ਆਂਦਾ ਸੀ, ਹੁਣ ਦੂਜੇ ਤੀਜੇ ਰਬੜੀ ਬਰਫ਼ੀ ਮਲਾਈ ਦੀ ਮਠਿਆਈ। ਵਧੀਆ ਤੋਂ ਵਧੀਆ ਫਲ। ਖਰਬੂਜੇ, ਅੰਬ-ਲੀਚੀ ਏਨੇ ਕਿ ਅਮਰ ਤੇ ਉਸ਼ਾ ਖ਼ਤਮ ਨਾ ਕਰ ਸਕਣ। ਉਸ਼ਾ ਨੇ ਭਾਂਪ ਲਿਆ, ਜੀਜੀ ਤੋਂ ਭੂਆ ਅਤੇ ਚਾਚਾ ਨੂੰ ਖ਼ਬਰ ਮਿਲ ਗਈ। ਸਭ ਸਹੁਰੇ ਦਾ ਪ੍ਰਸਾਦ। ਮਨ ਉਨ੍ਹਾਂ ਲਈ ਆਦਰ ਤੇ ਹੈਸਾਨ ਨਾਲ ਉਮੜ ਆਇਆ।

ਉਸ਼ਾ ਨੇ ਤਿੰਨ ਚਾਰ ਦਿਨ ਸੋਚ ਸੋਚ ਕੇ ਨਿਸ਼ਚਾ ਕੀਤਾ। ਸੇਠ ਜੀ ਦੇ ਆਉਣ ਦੀ ਆਵਾਜ਼ ਸੁਣ ਕੇ ਸਾੜ੍ਹੀ ਬਦਲ ਲਈ। ਕੰਘੀ ਠੀਕ ਕੀਤੀ। ਸਿਰ ਤੇ ਪੱਲਾ ਮੱਥੇ ਤਕ। ਸਹਿਮਦੀ ਸਹਿਮਦੀ ਬਰਾਂਡੇ ਵਿਚ ਨਿਕਲੀ। ਸੇਠ ਜੀ ਨੂੰ ਦੋਵੇਂ ਹੱਥ ਜੋੜ ਕੇ ਆਦਰ ਨਾਲ ਸਿਰ ਝੁਕਾ ਦਿਤਾ।

ਸੇਠ ਜੀ ਨੇ ਬਹੂ ਦੇ ਸਾਹਮਣੇ ਆਉਂਦਿਆਂ ਹੀ ਝਟਕੇ ਨਾਲ ਮੂੰਹ ਫੇਰ ਲਿਆ। ਉਸ਼ਾ ਅਪਮਾਨ ਨਾਲ ਕਟ ਕੇ ਅੰਦਰ ਮੁੜ ਗਈ।

ਉਸ਼ਾ ਦੇ ਦਿਮਾਗ਼ ਵਿਚ ਬੇਇਜ਼ਤੀ ਦੀ ਜਵਾਲਾ, ਗਲੇ ਵਿਚ ਅਪਮਾਨ ਦੇ ਹੰਝੂਆਂ ਦੀ ਰੁਕਾਵਟ। ਪਤੀ ਅੰਦਰ ਆਇਆ ਤਾਂ ਸ਼ਿਕਾਇਤ ਕੀਤੀ, "ਮੈਂ ਏਨੇ ਆਦਰ ਅਤੇ ਹੈਸਾਨ ਭਰੇ ਦਿਲ ਨਾਲ......।"

ਸੇਠ ਨੇ ਤਸੱਲੀ ਦਿਤੀ, "ਤੂੰ ਆਪਣਾ ਫ਼ਰਜ਼ ਨਿਭਾਇਆ, ਉਨ੍ਹਾਂ ਦੇ ਸੰਸਕਾਰ। ਆਦਰ ਮਨ ਵਿਚ ਹੀ ਰਹਿਣ ਦਿਉ। ਜ਼ਾਹਿਰ ਕਰਕੇ ਅਪਮਾਨਿਤ ਹੋਣ ਦੀ ਲੋੜ ਨਹੀਂ।"

ਤੀਜੇ ਦਿਨ ਗੌਰੀ ਆਈ ਤਾਂ ਹਮਦਰਦੀ ਦੀ ਆਸ਼ਾ ਵਿਚ ਉਸ਼ਾ ਨੇ ਸਹੁਰੇ ਤੋਂ ਹੋਈ ਬੇਇਜ਼ਤੀ ਦੀ ਘਟਨਾ ਦਸ ਦਿਤੀ। "ਉਨ੍ਹਾਂ ਦੇ ਸਾਹਮਣੇ ਬਹੂ ਦੇ ਕਾਇਦੇ ਨਾਲ ਚਲਿਆ ਕਰੋ।" ਗੌਰੀ ਰੁਖਾਈ ਨਾਲ ਬੋਲੀ।

ਉਸ਼ਾ ਗੁਸੇ ਨਾਲ ਬਲ ਗਈ। ਕਹਿਣਾ ਚਾਹੁੰਦੀ ਸੀ, ਬਹੂ ਦੇ ਨਾਤੇ ਮੈਂ ਕੀ ਬੇਕਾਇਦਗੀ ਕੀਤੀ? ਆਪਣੇ ਗੁੱਸੇ ਤੋਂ ਡਰ......ਕਿਧਰੇ ਕੁਝ ਹੋਰ ਹੀ ਨਾ ਮੂੰਹੋਂ ਨਿਕਲ ਜਾਏ। ਦੰਦ ਪੀਹ ਕੇ ਗੁਸਲਖ਼ਾਨੇ ਵਿਚ ਨਹਾਉਣ ਚਲੀ ਗਈ। ਗੌਰੀ ਦੇ ਚਲੇ ਜਾਣ ਦਾ ਵਿਸ਼ਵਾਸ ਹੋਣ ਤੇ ਹੀ ਗੁਸਲਖ਼ਾਨੇ ਵਿਚੋਂ ਨਿਕਲੀ।

ਪਤੀ ਅੰਦਰ ਆਇਆ ਤਾਂ ਉਸ਼ਾ ਚੁਪ ਨਾ ਰਹਿ ਸਕੀ, "ਰਾਜੇ ਉਸ ਦਿਨ ਤੁਸੀਂ ਕਹਿ ਦਿਤਾ ਮੈਨੂੰ ਗਲਤਫ਼ਹਿਮੀ ਹੈ। ਜੀਜੀ ਪਤਾ ਨਹੀਂ ਕਿਉਂ ਮੇਰੇ ਨਾਲ ਨਾਰਾਜ਼ ਰਹਿੰਦੀ ਹੈ। ਮੈਂ ਚਾਚਾ ਦੀ ਗੱਲ ਉਨ੍ਹਾਂ ਨੂੰ ਦਸੀ ਤਾਂ ਮੈਨੂੰ ਹੀ ਡਾਂਟ ਦਿਤਾ—ਉਨ੍ਹਾਂ ਦੇ ਸਾਹਮਣੇ ਬਹੂ ਦੇ ਕਾਇਦੇ ਨਾਲ ਚਲਿਆ ਕਰੋ। ਦਸੋ ਮੈਂ ਕੀ ਬੇਕਾਇਦਗੀ ਕੀਤੀ। ਤੁਹਾਡੇ ਸਾਹਮਣੇ ਬੋਲਣਗੇ, ਜਿਵੇਂ ਮੂੰਹ ਵਿਚ ਪਤਾਸੇ ਘੁਲ ਰਹੇ ਨੇ। ਪਿਛੋਂ ਮੇਰੇ ਨਾਲ ਬੋਲਣਗੇ, ਗੁਸੇ ਨਾਲ। ਮੈਂ ਉਨ੍ਹਾਂ ਦਾ ਕੀ ਖੋਹਿਆ?"

"ਮੈਨੂੰ ਤੇ ਇਹ ਨਹੀਂ ਮਹਿਸੂਸ ਹੋਇਆ।" ਅਮਰ ਦੀ ਆਵਾਜ਼ ਵਿਚ ਝੁੰਜਲਾਹਟ।

"ਰਾਜੇ, ਗਲਤ ਸਮਝ ਕੇ ਨਾਰਾਜ਼ ਨਾ ਹੋਵੋ। ਮੇਰਾ ਮਤਲਬ ਹੈ ਕਿ ਤੁਹਾਡਾ ਸਾਰਾ ਧਿਆਨ ਮੈਂ ਹੀ ਸਮੇਟ ਲਿਆ।"

"ਮੈਂ ਜੀਜੀ ਨੂੰ ਖ਼ੂਬ ਜਾਣਦਾ ਹਾਂ। ਅਜਿਹੀ ਗੱਲ ਹਰਗਿਜ਼ ਨਹੀਂ ਹੋ ਸਕਦੀ।"

ਇਸ ਤੋਂ ਪਿਛੋਂ ਗੌਰੀ ਆਉਂਦੀ ਤਾ ਉਸ਼ਾ ਕਤਰਾ ਜਾਂਦੀ।

ਜੁਲਾਈ ਦਾ ਦੂਜਾ ਹਫ਼ਤਾ। ਪਹਿਲਾ ਪਹਿਰ। ਉਸ਼ਾ ਬੈਠਕ ਵਿਚ ਪੱਖੇ ਦੇ ਹੇਠਾ ਧੋਬੀ ਤੋਂ ਆਏ ਪਤੀ ਦੇ ਕਮੀਜ਼ ਪਤਲੂਨ ਅਤੇ ਆਪਣੇ ਬਲਾਉਜ਼ਾਂ ਵਿਚ ਬਟਨ ਜਾਂ ਕਿਧਰੋਂ ਉਧੜੀਆਂ ਸੀਉਣਾਂ ਠੀਕ ਕਰ ਰਹੀ ਸੀ। ਆਵਾਜ਼ ਹੋਣ ਤੇ ਫਾਟਕੀ ਵਲ ਵੇਖਿਆ। ਨਰਿੰਦਰ ਦੀ ਕਾਰ ਵਿਚੋਂ ਇਕ ਜ਼ਨਾਨੀ ਉਤਰੀ। ਆਧੁਨਿਕ ਤਰੀਕੇ ਨਾਲ ਸਾੜ੍ਹੀ-ਜੂੜਾ ਪੱਲਾ ਮੋਢੇ ਤੇ। ਉਹਦੇ ਨਾਲ ਦੂਜੀ ਜ਼ਨਾਨੀ ਸਾੜ੍ਹੀ ਤੇ ਚਾਦਰ ਕੀਤੀ, ਸਿਰ ਕਜਿਆ ਹੋਇਆ। ਕਾਰ ਚਲੀ ਗਈ। ਪਛਾਣ ਲਿਆ, ਚਾਦਰ ਵਾਲੀ ਪੁਸ਼ਪਾ ਭਾਬੀ ਸੀ। ਉਸ਼ਾ ਸਵਾਗਤ ਲਈ ਅਧੇ ਲਾਅਨ ਤਕ ਆ ਗਈ। ਡਿਸਪੈਂਸਰੀ ਤੋਂ ਅਮਰ ਵੀ ਆ ਗਿਆ। ਵਡੀ ਜੀਜੀ ਜੈਰਾਣੀ ਬਿਨਾਂ ਵਾਕਿਫ਼ੀ ਵੀ ਜੱਫੀ ਪਾ ਕੇ ਮਿਲੀ।

ਉਸ਼ਾ ਨੂੰ ਪੁਸ਼ਪਾ ਸਨੇਹਮਈ ਲੱਗੀ ਸੀ। ਵਡੀ ਜੀਜੀ ਪਹਿਲੀ ਹੀ ਮੁਲਾਕਾਤ ਵਿਚ ਪਿਆਰ ਭਰੀ, ਉਦਾਰ ਅਤੇ ਆਪਣੀ। ਪੁਸ਼ਪਾ ਮਿਲਦੀ ਸੀ ਜਫੀ ਪਾ ਕੇ, ਪਰ ਉਹਦੇ ਹੱਥ ਦਾ ਪਾਣੀ ਕਦੀ ਨਹੀਂ ਸੀ ਪੀਤਾ।

ਦੁਬਿਧਾ ਵਿਚ ਉਸ਼ਾ ਨੇ ਪਤੀ ਵਲ ਝੁਕ ਕੇ ਕੰਨ ਵਿਚ ਅੰਗਰੇਜ਼ੀ ਵਿਚ ਪੁਛਿਆ। ਸੇਠ ਉਚੀ ਬੋਲ ਪਿਆ, "ਜੀਜੀ ਇਹ ਪੁਛਦੀ ਹੈ, ਤੁਸੀਂ ਉਹਦੇ ਹਥ ਦਾ ਪਾਣੀ ਵਾਣੀ ਪੀਉਗੇ।"

ਜੇਰਾਣੀ ਨੇ ਉਸ਼ਾ ਨੂੰ ਕਲਾਵੇ ਵਿਚ ਲੈ ਲਿਆ, "ਛੋਟੀ, ਤੇਰੇ ਹੱਥ ਦਾ ਨਹੀਂ ਖਾਵਾ ਪੀਵਾਂਗੇ ਤਾਂ ਕਿਸਦੇ ਹੱਥ ਦਾ। ਅਜ ਕੋਲ ਬੈਠ ਕੇ ਗੱਲਾਂ ਕਰ। ਪਹਿਲਾਂ ਤੇ ਮੈਂ ਤੇਰਾ ਮੂੰਹ ਮਿੱਠਾ ਕਰਾਵਾਂ......।" ਜੇਰਾਣੀ ਆਪਣੇ ਨਾਲ ਫਲ-ਮਠਿਆਈ ਦੀ ਟੋਕਰੀ ਲਿਆਈ ਸੀ। ਮਠਿਆਈ ਦਾ ਇਕ ਟੁਕੜਾ ਕਢ ਕੇ ਆਪਣੇ ਹੱਥ ਨਾਲ ਉਸ਼ਾ ਦੇ ਮੂੰਹ ਵਿਚ ਪਾਇਆ। "ਹੁਣ ਤੂੰ ਮੈਨੂੰ ਦੇ।" ਜੇਰਾਣੀ ਨੇ ਪਹਿਲੇ ਹੀ ਦਾਅ ਵਿਚ ਉਸ਼ਾ ਨੂੰ ਜਿਤ ਲਿਆ।

ਸੇਠ ਉਠ ਕੇ ਬਾਹਰ ਚਲਾ ਗਿਆ। ਤਿੰਨਾਂ ਵਿਚ ਨਿਘੀਆਂ ਗੂੜ੍ਹੀਆਂ। ਜੇਰਾਣੀ ਦਸ ਰਹੀ ਸੀ, "ਛੋਟੀ, ਨਰਿੰਦਰ ਤੇ ਇਕ ਨਕ ਚੜ੍ਹਿਆ। ਸਭ ਵਿਚ ਐਬ ਕਢਦਾ ਏ, ਪਰ ਤੇਰੀ ਤਾਰੀਫ਼ ਕਰਦਿਆਂ ਨਹੀਂ ਥਕਦਾ। ਮੈਨੂੰ ਤੇ ਪੁਸ਼ਪੀ ਦੀ ਚਿੱਠੀ ਤੋਂ ਅਮੂ ਦੇ ਵਿਆਹ ਦੀ ਖ਼ਬਰ ਮਿਲੀ, ਤਾਂ ਬੜਾ ਗੁਸਾ ਆਇਆ ਅਮੂ ਤੇ ਚਾਚਾ ਤੇ।"......ਹਸ ਕੇ ਬੋਲੀ, "ਸਾਨੂੰ ਖ਼ਬਰ ਹੀ ਨਾ ਦਿਤੀ। ਮੈਂ ਅਮੂ ਨੂੰ ਝੋਲੀ ਵਿਚ ਚੁਕੀ ਫਿਰਦੀ ਸਾਂ। ਵਡਾ ਡਾਕਟਰ ਸਾਹਬ ਬਣ ਗਿਆ। ਸੁਣਿਆ ਚਾਚਾ ਵੀ ਤੈਨੂੰ ਬਹੁਤ ਸਰਾਹੁੰਦੇ ਨੇ।"

"ਨਹੀਂ ਬੀਬੀ ਜੀ, ਚਾਚਾ ਮੇਰੇ ਨਾਲ ਨਾਰਾਜ਼ ਨੇ। ਮੇਰਾ ਮੂੰਹ ਤਕ ਦੇਖਣਾ ਨਾਗਵਾਰ।" ਜੇਰਾਣੀ ਦੀਆਂ ਭਵਾਂ ਅਧੇ ਮੱਥੇ ਤੇ। ਉਸ਼ਾ ਨੇ ਬਰਾਂਡੇ ਵਿਚ ਜਾ ਕੇ ਨਮਸਕਾਰ ਕਰਨ ਦੀ ਗੱਲ ਦਸ ਦਿਤੀ।

ਜੇਰਾਣੀ ਕਹਿਕਾ ਲਾ ਕੇ ਹਸ ਪਈ, "ਛੋਟੀ, ਇਕ ਵਾਰ ਨਹੀਂ ਚਾਰ ਵਾਰ ਐਮ. ਏ. ਪਾਸ ਕਰ ਲੈ। ਸਾਡਾ ਰੀਤ ਸ਼ਾਸਤਰ ਵਖਰਾ ਹੀ ਪੜ੍ਹਨਾ ਪਏਗਾ। ਅਰੀ ਚਾਚਾ ਖੰਘਦੇ ਖੰਘਾਰਦੇ ਆਉਂਦੇ ਹੋਣਗੇ ?"

ਉਸ਼ਾ ਨੇ ਇਸ਼ਾਰੇ ਨਾਲ ਹਾਂ ਕੀਤੀ।

"ਇਹ ਦਸਣ ਲਈ ਕਿ ਝੁੰਡ ਕਢ ਲੈ, ਜਾਂ ਉਹਲੇ ਹੋ ਕੇ ਖੜੀ ਹੋ। ਤੂੰ ਪਾਗਲ ਚੌਕ-ਚਪਾਟ ਮੂੰਹ ਖੋਲ੍ਹੀ ਚਲੀ ਗਈ ਨਮਸਕਾਰ ਕਰਨ।" ਪੁਸ਼ਪਾ ਵਲ ਦੇਖਿਆ, "ਤੂੰ ਨਹੀਂ ਸਮਝਾਇਆ ਇਹਨੂੰ ?"

ਪੁਸ਼ਪਾ ਨੇ ਸਫ਼ਾਈ ਦਿਤੀ, "ਸਾਡੇ ਵਿਆਹ ਨੂੰ ਤੇ ਯਾਰਾਂ ਸਾਲ ਹੋ ਗਏ। ਹੁਣ ਤਕ ਬਾਬੂ ਅਤੇ ਚਾਚਾ ਦੇ ਸਾਹਮਣੇ ਨੰਗੇ ਮੂੰਹ ਨਹੀਂ ਗਏ।"

ਜੇਰਾਣੀ ਨੇ ਉਸ਼ਾ ਦੇ ਸਿਰ ਤੇ ਪੱਲਾ ਰਖ ਕੇ ਹਥ ਭਰ ਲੰਮਾ ਝੁੰਡ ਖਿਚ ਦਿਤਾ, "ਇੰਨਾ ਝੁੰਡ......ਸਮਝੀ। ਇਸ ਤੋਂ ਘਟ ਨਹੀਂ। ਗਰਦਨ ਝੁਕਾਈ ਨਿਧੜਕ ਚਲੀ ਜਾਈਂ। ਚਾਚਾ ਦੇ ਪੈਰ ਛੋਹ ਲਈਂ ਜਾਂ ਝੁੰਡ ਦਾ ਕਿਨਾਰਾ ਜ਼ਮੀਨ ਤੇ ਛੁਹਾ ਦੇਈਂ, ਬਸ। ਰੋਜ਼ ਰੋਜ਼ ਵੀ ਜ਼ਰੂਰੀ ਨਹੀਂ, ਕਦੀ ਕਦਾਈਂ ਤੀਜ-ਤਿਉਹਾਰ ਦੇ ਦਿਨ। ਫਿਰ ਮੈਨੂੰ ਦਸੀਂ।"

ਹਫ਼ਤੇ ਬਾਅਦ ਸ਼ਾਮੀਂ ਹਲਕੀ ਬੂੰਦਾ ਬਾਂਦੀ ਸੀ। ਨਰਿੰਦਰ ਮੈਡੀਕਲ ਕਾਲਿਜ ਤੋਂ ਰਜ਼ਾ ਨੂੰ ਲੈਂਦਾ ਆਇਆ ਸੀ। ਬੈਠਕ ਵਿਚ ਚਾਹ ਤੇ ਗੱਪਾਂ ਚਲ ਰਹੀਆਂ ਸਨ। ਉਦੋਂ ਸਾਹਮਣੇ ਸੜਕ ਤੇ ਯੱਕੇ ਦੀ ਟਾਪ ਰੁਕੀ। ਅਮਰ ਕੁਝ ਮਿੰਟ ਪਹਿਲਾਂ ਡਿਸਪੈਂਸਰੀ ਗਿਆ ਸੀ। ਪਰਸੂ ਨੂੰ ਅਤੇ ਫਿਰ ਮੀਆਂ ਇਲਮਦੀਨ ਨੂੰ ਆਵਾਜ਼ ਮਾਰ ਕੇ ਸੇਠ ਜੀ ਛਤਰੀ ਤਾਣੀ ਅੰਦਰ ਆਏ। ਨਰਿੰਦਰ ਤੇ ਰਜ਼ਾ ਉਨ੍ਹਾਂ ਦੇ ਆਦਰ ਲਈ ਬਰਾਂਡੇ ਵਿਚ ਨਿਕਲੇ। ਦੋ ਪਲ ਵਿਚ

ਨਮਸਕਾਰ ਕਰਕੇ ਆ ਗਏ ਤਾਂ ਹੈਰਾਨ। ਊਸ਼ਾ ਸਾੜ੍ਹੀ ਦੇ ਪੱਲੇ ਨਾਲ ਸਿਰ ਕੱਜੀ ਇਕ ਪਾਸੇ ਖੜੀ ਸੀ।

ਊਸ਼ਾ ਨੇ ਲੰਮਾ ਝੂੰਡ ਕਢ ਕੇ ਪੱਲੇ ਨੂੰ ਸੰਭਾਲਿਆ ਅਤੇ ਬਰਾਂਡੇ ਵਿਚ ਨਿਕਲ ਗਈ। ਰਜ਼ਾ ਤੇ ਨਰਿੰਦਰ ਉਤਸੁਕਤਾ ਨਾਲ ਦਰਵਾਜ਼ੇ ਵਿਚੋਂ ਝਾਕਦੇ ਰਹੇ। ਊਸ਼ਾ ਝੂੰਡ ਕਢੀ ਬਰਾਂਡੇ ਵਿਚ ਗਈ ਤੇ ਸੇਠ ਜੀ ਦੇ ਪੈਰਾਂ ਦੇ ਕੋਲ ਨੀਵੀਂ ਹੋ ਕੇ ਪੈਰ ਛੋਹ ਲਏ।

"ਬਸ, ਬਸ ਬੇਟਾ ਹੋ ਗਿਆ......।" ਸੇਠ ਜੀ ਨੇ ਮੂੰਹ ਫੇਰ ਕੇ ਸੁਹਾਗ ਅਤੇ ਵੰਸ਼ ਦੇ ਵਾਧੇ ਦਾ ਲੰਮਾ ਆਸ਼ੀਰਵਾਦ ਦਿਤਾ। ਮੂੰਹ ਫੇਰ ਲੈਣ ਤੇ ਆਵਾਜ਼ ਪਿਆਰ ਨਾਲ ਭਿਜੀ।

ਊਸ਼ਾ ਨੇ ਕਮਰੇ ਵਿਚ ਜਾ ਕੇ ਝੂੰਡ ਤੇ ਪੱਲਾ ਸਿਰ ਤੋਂ ਲਾਹ ਦਿਤਾ। ਚਿਹਰੇ ਤੇ ਖ਼ੁਸ਼ੀ ਦੀ ਚਮਕ। "ਚਾਚਾ ਨੂੰ ਰਿਝਾ ਲਿਆ।......ਅੱਛੀ ਤੂੰ ਬਹੁਤ ਚੰਟ। ਵਧਾਈ।" ਨਰਿੰਦਰ ਦੇ ਲਹਿਜੇ ਵਿਚ ਸਰਾਹੁਨਾ।

ਊਸ਼ਾ ਆਪਣੀ ਸਫਲਤਾ ਨਾਲ ਗਦਗਦ।

"ਰਜ਼ਾ ਭਾਈ ਸਾਹਬ, ਤੁਹਾਡੇ ਘਰਾਂ ਵਿਚ ਵੀ ਇਹ ਕਾਇਦਾ ਹੈ ?"

"ਹਰਗਿਜ਼ ਨਹੀਂ ! ਮੁਸਲਮਾਨਾਂ ਵਿਚ ਕਿਸੇ ਦੇ ਪੈਰ ਛੂਹਣ ਦਾ ਕਾਇਦਾ ਨਹੀਂ। ਬਸ ਸਹੁਰੇ ਦੇ ਸਾਹਮਣੇ ਸਿਰ ਮੂੰਹ ਨੰਗਾ ਨਹੀਂ ਕਰਦੀਆਂ। ਝੁਕ ਕੇ ਆਦਾਬ ਅਰਜ਼ ਕੀਤਾ ਜਾਂਦਾ ਹੈ।"

"ਕ੍ਰਿਸਚਿਅਨਸ ਵਿਚ ਵੀ ਕਿਸੇ ਦੇ ਪੈਰ ਛੂਹਣ ਦਾ ਰਵਾਜ ਨਹੀਂ, ਝੂੰਡ ਦਾ ਵੀ ਨਹੀਂ......।" ਊਸ਼ਾ ਕਹਿ ਰਹੀ ਸੀ। ਸੇਠ ਮਰੀਜ਼ਾਂ ਤੋਂ ਫ਼ੁਰਸਤ ਪਾ ਕੇ ਅੰਦਰ ਆ ਗਿਆ। ਚਾਚਾ ਚਾਰ ਪੰਜ ਮਿੰਟ ਹੀ ਠਹਿਰੇ ਸਨ।

"ਅਜ ਤੂੰ ਚਾਚਾ ਨੂੰ ਸੰਤੁਸ਼ਟ ਕਰ ਦਿਤਾ।" ਸੇਠ ਪ੍ਰਸੰਨ ਸੀ।

"ਇਹ ਸਭ ਕੁਝ ਕਰਨਾ ਸੀ ਤਾਂ ਉਸੇ ਦਿਨ ਕੀਤਾ ਹੁੰਦਾ। ਏਨੇ ਦਿਨ ਕੁੜ੍ਹਦੀ ਰਹੀ।"

"ਮੈਨੂੰ ਪਤਾ ਹੁੰਦਾ ਤੇ ਜਿਵੇਂ ਅਜ ਕੀਤਾ, ਉਦੋਂ ਕਰਦੀ।" ਊਸ਼ਾ ਨੇ ਆਪਣਾ ਮੌਕਾ ਸਮਝਿਆ, "ਉਸ ਦਿਨ ਬੀਬੀ ਜੀ ਅਤੇ ਭਾਬੀ ਨੂੰ ਆਪਣਾ ਦੁਖ ਕਿਹਾ। ਉਨ੍ਹਾਂ ਨੇ ਹਮਦਰਦੀ ਨਾਲ ਮੈਨੂੰ ਸਮਝਾਇਆ। ਗੌਰੀ ਜੀਜੀ ਨਹੀਂ ਸਮਝਾ ਸਕਦੀ ਸੀ। ਉਨ੍ਹਾਂ ਨੇ ਤੇ ਉਲਟਾ ਮੈਨੂੰ ਡਾਂਟ ਦਿਤਾ।"

"ਵਿਚਾਰੀ ਗੌਰੀ ਵਡੀ ਜੀਜੀ ਦੀ ਸਮਝ ਨੂੰ ਪਹੁੰਚੇਗੀ।" ਅਮਰ ਨੇ ਟਾਲਣਾ ਚਾਹਿਆ।

"ਇਸ ਵਿਚ ਅਜਿਹੀ ਕਿਹੜੀ ਕੂਟਨੀਤੀ ਸੀ। ਗੌਰੀ ਨੂੰ ਆਪਣੀਆਂ ਸਾਰੀਆਂ ਰੀਤਾਂ ਰਸਮਾਂ ਨਹੀਂ ਪਤਾ।" ਨਰਿੰਦਰ ਨੇ ਕਿਹਾ, "ਜ਼ਾਹਿਰ, ਇਨ੍ਹਾਂ ਨਾਲ ਈਰਖਾ ਜਾਂ ਨਾਰਾਜ਼ਗੀ।"

"ਕੀ ਬਕ ਰਿਹਾ ਹੈਂ ?" ਸੇਠ ਨੇ ਵਿਰੋਧ ਕੀਤਾ, "ਈਰਖਾ ਜਾਂ ਨਾਰਾਜ਼ਗੀ ਦਾ ਕਾਰਣ ?"

"ਕਾਰਣ ਅਨੇਕ !" ਨਰਿੰਦਰ ਬਹਿਸ ਲਈ ਤਿਆਰ, "ਮਾਂ ਭੈਣ ਬੇਟੇ ਭਰਾ ਨੂੰ ਬਹੂ ਤੇ ਜ਼ਿਆਦਾ ਰੀਝਿਆ ਹੋਇਆ ਵੇਖਣ ਤਾਂ ਈਰਖਾ ਹੋ ਜਾਏ। ਯਾਦ ਨਹੀਂ, ਹੇਮ ਭਾਈ ਦੀ ਬਹੂ ਬਿੰਦੋ ਭਾਬੀ ਨੂੰ, ਤਾਈ ਅਤੇ ਹੀਰਾ ਭੈਣ ਕਿਵੇਂ ਤੰਗ ਕਰਦੀਆਂ ਸਨ ! ਵਿਚਾਰੀ ਬਹੁਤ ਮਿਹਨਤ ਹੁਸ਼ਿਆਰੀ ਨਾਲ ਰੋਟੀ ਬਣਾਏ, ਸੱਸ ਨਨਾਣ ਉਹਦੇ ਵਿਚ ਨੁਕਸ ਕਢ ਦੇਣ......।"

"ਸੋਚ ਕੇ ਬੋਲੋ।" ਸੇਠ ਨੇ ਟੋਕਿਆ, "ਗੌਰੀ ਨੂੰ ਤੂੰ ਜਾਣਦਾ ਨਹੀਂ। ਅਜਿਹੀ ਕਮੀਨੀ ਨਹੀਂ ਹੈ ਕਿ ਦੂਜਿਆਂ ਦੇ ਸੰਤੋਸ਼ ਨਾਲ ਈਰਖਾ ਕਰੇ।"

"ਤੇਰੇ ਜਿੰਨਾ ਨਹੀਂ ਜਾਣਦਾ, ਪਰ ਹੈ ਤੇ ਉਹ ਇਨਸਾਨ। ਇਹੋ ਜਿਹਾ ਕਿਹੜਾ ਇਨਸਾਨ ਹੈ, ਜਿਸ ਨੂੰ ਕਿਸੇ ਨਾਲ ਈਰਖਾ ਨਹੀਂ ਹੁੰਦੀ।

"ਤੂੰ ਕਹਿੰਦਾ ਹੈਂ, ਬਹੁਤ ਉਦਾਰ ਖੁਲ੍ਹੇ ਦਿਲ ਵਾਲੀ ਹੈ। ਉਹਨੂੰ ਇਨ੍ਹਾਂ ਨਾਲ ਹਮਦਰਦੀ ਕਿਉਂ ਨਹੀਂ ? ਕਾਰਣ ਈਰਖਾ।"......ਨਰਿੰਦਰ ਕਹਿੰਦਾ ਗਿਆ,"ਸਦਾ ਉਹਦੀ ਚਿੰਤਾ ਵਿਚ ਦੌੜਿਆ ਜਾਂਦਾ ਸੈਂ, ਹੁਣ ਤੈਨੂੰ ਉਹਦੇ ਲਈ ਵਿਹਲ ਨਹੀਂ। ਈਰਖਾ ਕਿਵੇਂ ਨਾ ਹੋਵੇ ?"

ਉਸ਼ਾ ਨੇ ਹਾਸਾ ਛੁਪਾਣ ਲਈ ਹੱਥ ਬੁਲ੍ਹਾਂ ਦੇ ਸਾਹਮਣੇ ਕਰ ਲਿਆ।

"ਕਿਹੀਆਂ ਬੇਤੁਕੀਆਂ ਗੱਲਾਂ।" ਸੇਠ ਖਿਸਿਆ ਕੇ ਬੋਲਿਆ।

"ਬੇਤੁਕੀਆਂ ਕਿਉਂ, ਸਹੀ ਗੱਲਾਂ। ਗੌਰੀ ਤੇਰੀ ਮੂੰਹ ਬੋਲੀ ਭੈਣ।" ਰਜ਼ਾ ਨੂੰ ਉਸ਼ਾ ਨਾਲ ਹਮਦਰਦੀ, "ਕੁਦਰਤ ਦੀ ਭੇਜੀ ਹਮਸ਼ੀਰਾ ਨਹੀਂ। ਦੋਸਤ ਕਹਿੰਦੇ ਝਿਜਕ ਇਸ ਲਈ ਭੈਣ ਕਹਿ ਦਿਤਾ ਮਤਲਬ ਉਹੀ !"

ਸੇਠ ਨੇ ਖਿਝ ਕੇ ਮੂੰਹ ਫੇਰ ਲਿਆ। ਪਤੀ ਦਾ ਖ਼ਿਆਲ ਕਰਕੇ ਉਸ਼ਾ ਬੋਲੀ, "ਹੱਛਾ, ਹੁਣ ਜੀਜੀ ਦੀ ਗੱਲ ਛਡੋ।"

"ਛਡ ਕਿਵੇਂ ਸਕਦਾ ਹਾਂ।" ਨਰਿੰਦਰ ਨੇ ਅੱਖਾਂ ਵਿਖਾਈਆਂ, "ਤੁਸੀਂ ਉਨ੍ਹਾਂ ਦੇ ਖ਼ਿਲਾਫ਼ ਈਰਖਾ ਦੀ ਨਾਲਸ਼ ਕੀਤੀ ਹੈ। ਉਸਦਾ ਫ਼ੈਸਲਾ ਹੋਣਾ ਚਾਹੀਦਾ ਹੈ।"

ਉਸੇ ਵੇਲੇ ਬਾਰਸ਼ ਦਾ ਜ਼ਬਰਦਸਤ ਛਿੱਟਾ। ਰਜ਼ਾ ਕੁਰਸੀ ਤੇ ਪਸਰ ਕੇ ਸਿਗਰੇਟ ਸੁਲਗਾਣ ਲੱਗਾ, "ਇਸ ਬਾਰਸ਼ ਵਿਚ ਕੌਣ ਜਾਂਦਾ ਹੈ। ਭਾਬੀ ਕੁਝ ਚਾਹ ਵਾਹ ਹੋ ਜਾਏ।"

"ਚਾਹ ਕੌਡੀ ਦਾ ਲਾਲਚ ਛਡੋ।" ਨਰਿੰਦਰ ਨੇ ਰਜ਼ਾ ਨੂੰ ਰਾਇ ਦਿਤੀ, "ਚਲਣ ਦੀ ਸੋਚ। ਮੀਆਂ ਬੀਵੀ ਦੋਵੇਂ ਇਕ ਹੋ ਗਏ। ਟੁੱਟ ਪਏ ਤੇ ਖ਼ੈਰੀਅਤ ਨਹੀਂ।"

ਸੇਠ ਚੁਪ ਰਿਹਾ। ਉਤਰ ਦਿਤਾ ਉਸ਼ਾ ਨੇ, "ਮੀਆਂ ਬੀਵੀ ਤੇ ਹਮੇਸ਼ਾ ਇਕ। ਤੁਸੀਂ ਕੀ ਨਵੀਂ ਗਲ ਵੇਖੀ ?"

ਸ਼ਾਮੀਂ ਰੋਟੀ ਬਾਅਦ ਸੇਠ ਅਤੇ ਉਸ਼ਾ ਰਿਫ਼ਾਏਆਮ ਕਲੱਬ ਜਾ ਰੋਸ਼ਨੁਦੌਲਾ ਦੇ ਨਾਲੋਂ ਛਤਰ ਮੰਜ਼ਿਲ ਵਲ ਕੁਝ ਦੂਰ ਤਕ ਟਹਿਲਣ ਚਲੇ ਜਾਂਦੇ ਸਨ। ਉਸ ਸ਼ਾਮ ਬਾਰਸ਼ ਦੇ ਕਾਰਣ ਨਾ ਜਾ ਸਕੇ। ਸੇਠ ਬਾਤਚੀਤ ਤੋਂ ਬਚਣ ਲਈ ਬੈਠਕ ਵਿਚ ਸੋਫ਼ੇ ਤੇ ਪਸਰ ਕੇ ਸਵੇਰ ਦਾ ਅਖ਼ਬਾਰ ਵੇਖਣ ਲੱਗਾ।

ਉਸ਼ਾ ਨੂੰ ਪਤੀ ਦੀ ਉਦਾਸੀ ਭਰੀ ਚੁਪ ਅਸਹਿ। ਨੇੜੇ ਦੀ ਕੁਰਸੀ ਤੇ ਬੈਠ ਕੇ ਅਮਰ ਦੇ ਮੱਥੇ ਤੇ ਹੱਥ ਰਖਿਆ, "ਰਾਜੇ, ਤੁਸੀਂ ਨਾਰਾਜ਼ ਹੋ ਗਏ। ਮੈਨੂੰ ਕੀ ਪਤਾ ਸੀ, ਉਹ ਸਭ ਗੱਲ ਨੂੰ ਇੰਨਾ ਖਿਚ ਲੈਣਗੇ। ਤੁਹਾਡੀ ਜੀਜੀ ਮੇਰੀ ਜੀਜੀ ਨਹੀਂ। ਮੈਂ ਤੇ ਚਾਹੁੰਦੀ ਹਾਂ, ਜੀਜੀ ਮੈਨੂੰ ਆਪਣਾ ਸਮਝਣ।"

"ਅੱਛੀ, ਤੂੰ ਸੋਚ, ਗੌਰੀ ਨੂੰ ਜਯਾ ਜੀਜੀ ਵਾਂਗ ਸਮਝਣ-ਬੁਝਣ ਦਾ ਮੌਕਾ ਕਦੋਂ ਮਿਲਿਆ ! ਨਾ ਉਹੋ ਜਿਹਾ ਸੰਤੁਸ਼ਟ ਜੀਵਨ, ਨਾ ਤੇਰੇ ਵਾਂਗ ਸਿਖਿਆ ਅਤੇ ਚੰਗੇ ਸਾਥ ਨਾਲ ਦਿਮਾਗ਼ ਦੇ ਵਿਕਾਸ ਵਿਸਤਾਰ ਦਾ ਕੋਈ ਮੌਕਾ। ਜੋ ਹਮੇਸ਼ਾ ਸਦਾ ਘੁਟਦਾ ਰਿਹਾ ਹੋਵੇ, ਕਦੇ ਰੁਖਾ ਵੀ ਲੱਗ ਸਕਦਾ ਹੈ। ਪਰ ਸਾਡੇ ਨਾਲ ਉਹਦਾ ਸੰਬੰਧ ਸ਼ੁਭ ਕਾਮਨਾ ਦੀ ਚਿੰਤਾ, ਮਮਤਾ ਦੇ ਇਲਾਵਾ

ਕੀ ਹੋ ਸਕਦਾ ਹੈ।......ਉਹ ਲੋਕ ਮੰਨਣਾ ਹੀ ਨਹੀਂ ਚਾਹੁੰਦੇ ਕਿ ਭਰਾ-ਭੈਣ ਵਿਚ ਪਵਿੱਤਰ ਸਨੇਹ ਦਾ ਸੰਬੰਧ ਵੀ ਹੋ ਸਕਦਾ ਹੈ।"

"ਠੀਕ ਕਹਿੰਦੇ ਹੋ।" ਉਸ਼ਾ ਨੂੰ ਮੰਨਣਾ ਪਿਆ।

... ... ...

ਅਗਸਤ ਦਾ ਚੌਥਾ ਹਫ਼ਤਾ। ਕਈ ਦਿਨ ਦੀ ਬਾਰਸ਼ ਬਾਅਦ ਅਸਮਾਨ ਖੁਲਿਆ ਸੀ। ਸਾਫ਼ ਨੀਲੇ ਅਸਮਾਨ ਤੋਂ ਅੱਠ ਵਜੇ ਹੀ ਤਿੱਖੀ ਚਕਾ-ਚੌਂਧ ਧੁਪ। ਸੇਠ ਉਸ਼ਾ ਦੇ ਨਾਸ਼ਤਾ ਕਰਦਿਆਂ ਬਾਹਰ ਤਿੰਨ ਚਾਰ ਮਰੀਜ਼ ਆ ਗਏ ਸਨ। ਸੇਠ ਡਿਸਪੈਂਸਰੀ ਚਲਾ ਗਿਆ ਸੀ। ਉਸ਼ਾ ਸਭ ਤੋਂ ਪਹਿਲਾਂ ਚਿੱਠੀਆਂ ਲਿਖਣ ਬੈਠ ਗਈ। ਸੇਠ ਉਸ਼ਾ ਦਾ ਚਿੱਠੀ ਪੱਤਰ ਘਟ ਹੀ ਸੀ। ਡੇਢ ਦੋ ਮਹੀਨੇ ਵਿਚ ਚਿਤਰਾ ਦੀ ਚਿੱਠੀ ਆਉਂਦੀ। ਚਿੱਠੀ ਕੀ, ਤਿਨ ਚਾਰ ਸਫ਼ਿਆਂ ਦੀ ਕਹਾਣੀ ਜਾਂ ਚੁਹਲ ਭਰੀ ਡਾਇਰੀ। ਉਸ਼ਾ ਵੀ ਰਸ ਲੈ ਕੇ ਉਹੋ ਜਿਹਾ ਉਤਰ ਲਿਖਦੀ। ਮਾਇਆ ਗੋਸ਼ ਦੀ ਚਿੱਠੀ ਕਿਸੇ ਖ਼ਾਸ ਕਾਰਣ ਕਰਕੇ ਹੀ ਆਉਂਦੀ ਸੀ। ਉਹਨੇ ਆਪਣੀ ਚਿੰਤਾ ਨੂੰ ਸੁਲਝਾਣ ਲਈ ਐਕਸਪਰੈਸ ਜਵਾਬ ਮੰਗਿਆ ਸੀ। ਉਸ਼ਾ ਨੇ ਚਿੱਠੀ ਸ਼ੁਰੂ ਕੀਤੀ :

"ਮਾਈ ਡਿਅਰ ਮਾਇਆ ਦੀਦੀ, ਤੁਹਾਡੀ ਚਿੱਠੀ ਆਉਣ ਤੇ ਅਮਰ ਸ਼ਾਮ ਨੂੰ 'ਸੰਘਰਸ਼' ਦੇ ਦਫ਼ਤਰ ਗਏ ਸਨ......।"

"ਡਾਕਟਰ ਸੇਠ, "ਜ਼ਰਾ ਆਉ।" ਫਾਟਕੀ ਦੀ ਕੁੰਡੀ ਦੇ ਨਾਲ ਨਾਲ ਸ਼ਾਸਤਰੀ ਦੀ ਆਵਾਜ਼।

ਉਸਾ ਨੇ ਝਾਕ ਕੇ ਵੇਖਿਆ : ਨਾਥ ਤੇ ਦੂਜਾ ਬੰਦਾ ਇਕ ਬੀਮਾਰ ਨੂੰ ਸਹਾਰਾ ਦੇ ਕੇ ਅੰਦਰ ਲਿਆ ਰਹੇ ਸਨ।

ਸੇਠ ਉਨ੍ਹਾਂ ਵਲ ਜਾ ਰਿਹਾ ਸੀ। ਬੀਮਾਰ ਨੂੰ ਬੈਠਕ ਵਿਚ ਲੈ ਆਏ। ਉਹਨੂੰ ਸੋਫ਼ੇ ਤੇ ਬਿਠਾ ਕੇ ਫਿਰ ਡਿਸਪੈਂਸਰੀ ਵਿਚ ਚਲਾ ਗਿਆ।

ਉਸ਼ਾ ਦਾ ਅੰਦਾਜ਼ਾ, ਕੋਈ ਸਾਥੀ ਹੋਏਗਾ। ਬੈਠਕ ਵਿਚ ਆ ਗਈ। ਹੈਰਾਨੀ ਦਾ ਧੱਕਾ—ਹੈਂ......। ਪਾਠਕ ਦਾ ਸਡੋਲ, ਕੜੀਅਲ ਸਰੀਰ ਲਗਭਗ ਪਿੰਜਰ। ਸਵਸਥ ਕਲੀਨ ਸ਼ੇਵ, ਨਮਕੀਨ ਚਿੱਟਾ ਸਾਂਵਲਾ ਚਿਹਰਾ ਕੂੜੇ ਵਿਚ ਪਏ ਪੱਤੇ ਵਾਂਗ। ਕਈ ਦਿਨ ਦੀ ਹਜਾਮਤ। ਸਿਰ ਤੇ ਵਧੇ ਹੋਏ ਰੁਖੇ ਉਲਝੇ ਵਾਲ। ਅੱਖਾਂ ਲਾਲ ਧੱਸੀਆਂ ਹੋਈਆਂ। ਗਲ੍ਹਾਂ ਪਿਚਕੀਆਂ। ਦਰਦ ਨਾਲ ਸਿਕੁੜੀਆਂ ਭਵਾਂ। ਸਿਰ ਤੇ ਪੋਂਡੂ ਅੰਗੋਛਾ ਕਸ ਕੇ ਬੰਨ੍ਹਿਆ ਹੋਇਆ। ਖੱਦਰ ਦਾ ਕੁੜਤਾ ਪਜਾਮਾ ਬਹੁਤ ਮੈਲੇ, ਪਸੀਨੇ ਦੀ ਤਿੱਖੀ ਦੁਰਗੰਧ। ਉਸ਼ਾ ਨਾਲ ਨਜ਼ਰ ਮਿਲਦਿਆਂ ਪਾਠਕ ਨੇ ਨਮਸਕਾਰ ਦਾ ਇਸ਼ਾਰਾ ਕੀਤਾ ਅਤੇ ਸੋਫ਼ੇ ਤੇ ਲੇਟ ਕੇ ਅੱਖਾਂ ਬੰਦ ਕਰ ਲਈਆਂ।

"ਪਾਠਕ ਜੀ ਕੀ ਹੋਇਆ, ਕੀ ਤਕਲੀਫ਼ ?" ਉਸ਼ਾ ਨੇ ਉਹਦੇ ਵਲ ਝੁਕ ਕੇ ਪੁਛਿਆ।

ਸੇਠ ਡਿਸਪੈਂਸਰੀ ਵਿਚੋਂ ਥਰਮਾਮੀਟਰ ਲੈ ਆਇਆ। ਥਰਮਾਮੀਟਰ ਪਾਠਕ ਦੇ ਮੂੰਹ ਵਿਚ ਦੇ ਕੇ ਨੇੜੇ ਬੈਠ ਕੇ ਨਬਜ਼ ਵੇਖੀ। ਜ਼ੁਬਾਨ, ਅੱਖਾਂ ਦੇਖੀਆਂ। ਸਟੈਥਸਕੋਪ ਨਾਲ ਪਸਲੀਆਂ, ਛਾਤੀ ਟੋਹ ਕੇ ਵੇਖੇ।

ਨਾਥ ਨੇ ਦਸਿਆ : ਪੇਚਿਸ਼ ਕਈ ਦਿਨਾਂ ਤੋਂ ਹੈ, ਅੱਠ ਦਸ ਦਿਨ ਦਾ ਬੁਖ਼ਾਰ ਵੀ। ਸਾਥੀ ਰਾਮਰਾਖਨ ਸਵੇਰੇ ਦੀ ਗੱਡੀ ਤੇ ਲੈ ਕੇ ਆਇਆ ਹੈ। ਪਾਠਕ ਇਲਾਜ ਲਈ ਮੈਡੀਕਲ ਕਾਲਿਜ ਹਸਪਤਾਲ ਵਿਚ ਦਾਖ਼ਿਲ ਹੋਣਾ ਚਾਹੁੰਦਾ ਹੈ।

"ਕਿਉਂ ?......ਇਥੇ ਆਰਾਮ ਨਾਲ ਰਹਿਣਗੇ ਦੇਖ ਭਾਲ ਲਈ ਅਸੀਂ ਹਾਂ "

ਪਾਠਕ ਦੀ ਹਾਲਤ ਵੇਖ ਉਸ਼ਾ ਦਾ ਕਲੇਜਾ ਮੂੰਹ ਨੂੰ ਆ ਰਿਹਾ ਸੀ ।

ਸੇਠ ਅਤੇ ਉਸ਼ਾ ਦੋਵੇਂ ਪਾਠਕ ਨੂੰ ਬਹੁਤ ਮੰਨਦੇ ਸਨ ।

ਸੇਠ ਨੇ ਮੈਡੀਕਲ ਕਾਲਿਜ ਵਿਚ ਭਰਤੀ ਦਾ ਖਿਆਲ ਠੀਕ ਦਸਿਆ । ਉਥੇ ਸੀਨੀਅਰ ਸਪੈਸ਼ਲਿਸਟ ਡਾਕਟਰਾਂ ਦੀ ਸਲਾਹ ਮਿਲ ਸਕੇਗੀ ।

ਸਭ ਜ਼ਰੂਰੀ ਟੈਸਟ ਝਟ ਮੁਫ਼ਤ ਹੀ ਹੋ ਸਕਣਗੇ ।

ਪਾਠਕ ਦਾ ਸਿਰ ਦਰਦ ਨਾਲ ਫਟ ਰਿਹਾ ਸੀ । ਅਮਰ ਨੇ ਡਿਸਪੈਂਸਰੀ ਤੋਂ ਦੋ ਗੋਲੀਆਂ ਲਿਆ ਕੇ ਉਸ਼ਾ ਨੂੰ ਦਿਤੀਆਂ, "ਅੱਧਾ ਗਲਾਸ ਪਾਣੀ ਨਾਲ ਦੇ ਦਿਉ ।" ਪੱਖਾ ਤੇਜ਼ ਕਰ ਦਿਤਾ । ਠੰਡੇ ਪਾਣੀ ਵਿਚ ਕਪੜਾ ਭਿਉਂ ਭਿਉਂ ਕੇ ਪਾਠਕ ਦੇ ਮੱਥੇ ਤੇ ਰਖਣ ਲਈ ਕਿਹਾ । ਉਸ਼ਾ ਨੇ ਪਾਠਕ ਲਈ ਪਤੀ ਦਾ ਧੋਤਾ ਹੋਇਆ ਕੁੜਤਾ ਪਜਾਮਾ ਕਢ ਦਿਤਾ । ਸੇਠ ਅਤੇ ਨਾਥ ਸ਼ਾਸਤਰੀ ਪਾਠਕ ਨੂੰ ਲੈ ਕੇ ਹਸਪਤਾਲ ਚਲੇ ਗਏ ।

ਉਸ਼ਾ ਦਾ ਅੰਦਾਜ਼ਾ, ਮਾਇਆ ਨੂੰ ਪਾਠਕ ਦੀ ਬੀਮਾਰੀ ਦੀ ਖ਼ਬਰ ਮਿਲ ਗਈ ਹੋਏਗੀ । ਇਸੇ ਲਈ ਘਬਰਾਈ ਹੋਈ । ਮਾਇਆ ਨੂੰ ਸ਼ੁਰੂ ਕੀਤੀ ਚਿੱਠੀ ਪੂਰੀ ਕਰਨ ਲਗੀ, "ਤੁਹਾਡੀ ਚਿੱਠੀ ਆਉਣ ਉਤੇ ਅਮਰ 'ਸੰਘਰਸ਼' ਦੇ ਦਫ਼ਤਰ ਗਏ ਸਨ ।"

ਇਹ ਚਿੱਠੀ ਸ਼ੁਰੂ ਕੀਤੀ ਸੀ, ਉਦੋਂ ਹੀ ਪਾਠਕ ਆ ਗਿਆ । ਮਾਇਆ ਨੇ ਅਸਲੀ ਹਾਲਾਤ ਜਾਣਨ ਲਈ ਉਹਦਾ ਭਰੋਸਾ ਕੀਤਾ ਸੀ । ਉਸ਼ਾ ਨੂੰ ਡਰ, ਦੀਦੀ ਘਬਰਾ ਨਾ ਜਾਏ । ਲਿਖਿਆ, "ਪਾਠਕ ਦੇ ਪੇਟ ਵਿਚ ਤਕਲੀਫ਼ ਅਤੇ ਕੁਝ ਬੁਖ਼ਾਰ ਵੀ ਹੈ । ਕੁਝ ਦਿਨਾਂ ਤੋਂ ਇਸੇ ਹਾਲ ਵਿਚ ਸਨ । ਅਮਰ ਦਾ ਖ਼ਿਆਲ ਹੈ ਕਿ ਪੂਰੀ ਤਰ੍ਹਾਂ ਸਹੀ ਇਲਾਜ ਮੈਡੀਕਲ ਕਾਲਿਜ ਵਿਚ ਹੀ ਹੋ ਸਕੇਗਾ । ਖ਼ੁਦ ਪਾਠਕ ਵੀ ਇਹੀ ਚਾਹੁੰਦੇ ਹਨ । ਅਮਰ ਉਨ੍ਹਾਂ ਨੂੰ ਹਸਪਤਾਲ ਲੈ ਗਿਆ ਹੈ। ਤੁਹਾਨੂੰ ਫ਼ੌਰਨ ਖ਼ਬਰ ਦੇਣ ਲਈ ਇਹ ਚਿੱਠੀ ਅਮਰ ਦੇ ਆਉਣ ਤੋਂ ਪਹਿਲਾਂ ਹੀ ਲਿਖ ਰਹੀ ਹਾਂ ।

ਸ਼ਾਮੀਂ ਆਪ ਹਸਪਤਾਲ ਵਿਚ ਪਾਠਕ ਦਾ ਹਾਲ ਵੇਖ ਕੇ ਕਲ ਸਵੇਰੇ ਫਿਰ ਲਿਖਾਂਗੀ । ਅਸੀਂ ਦੋਵੇਂ ਪਾਠਕ ਨੂੰ ਆਪਣਾ ਮੰਨਦੇ ਹਾਂ, ਉਨ੍ਹਾਂ ਦਾ ਆਦਰ ਕਰਦੇ ਹਾਂ । ਤੁਸੀਂ ਫਿਕਰ ਨਾ ਕਰਨਾ......।" ਉਸ਼ਾ ਨੇ ਐਕਸਪਰੈਸ ਟਿਕਟ ਲਾ ਕੇ ਪਰਸੂ ਨੂੰ ਚਿੱਠੀ ਪਾਣ ਲਈ ਸਟੇਸ਼ਨ ਭੇਜ ਦਿਤਾ ।

ਸ਼ਾਮੀਂ ਉਸ਼ਾ ਸੇਠ ਦੇ ਨਾਲ ਹਸਪਤਾਲ ਗਈ । ਨਾਲ ਦੋ ਕਿਤਾਬਾਂ ਲੈਂਦੀ ਗਈ ਸੀ । ਪਾਠਕ ਦਾ ਹਾਲ ਸਵੇਰੇ ਤੋਂ ਬਿਹਤਰ ਸੀ । ਗਲਬਾਤ ਕਰ ਸਕਦਾ ਸੀ । ਉਸ਼ਾ ਨੇ ਸ਼ਿਕਾਇਤ ਕੀਤੀ, ' ਤੁਸੀਂ ਮਾਇਆ ਦੀਦੀ ਨੂੰ ਚਿੱਠੀ ਕਿਉਂ ਨਹੀਂ ਲਿਖੀ ? ਮੈਂ ਉਨ੍ਹਾਂ ਨੂੰ ਸਭ ਹਾਲ ਲਿਖ ਦਿਤਾ । ਉਹ ਚਿੰਤਾ ਨਾਲ ਬਹੁਤ ਘਬਰਾਏ ਹੋਏ ਸਨ ।"

"ਬੀਮਾਰੀ ਬਾਰੇ ਕੀ ਲਿਖਦਾ !" ਪਾਠਕ ਨੇ ਕਿਹਾ, "ਠੀਕ ਹੋ ਜਾਣ ਤੇ ਲਿਖਣ ਦਾ ਸੋਚਿਆ ਸੀ ।"

ਉਸ਼ਾ ਨੇ ਰਾਤੀਂ ਹੀ ਪਾਠਕ ਦੀ ਹਾਲਤ ਵਿਚ ਸੁਧਾਰ ਦਾ ਪੂਰਾ ਹਾਲ ਲਿਖ ਕੇ ਸਵੇਰੇ ਹੀ ਮਾਇਆ ਨੂੰ ਦੂਜੀ ਚਿੱਠੀ ਪੋਸਟ ਕਰ ਦਿਤੀ । ਸ਼ਾਮੀਂ ਪਤੀ ਦੇ ਨਾਲ ਫਿਰ ਹਸਪਤਾਲ ਗਈ । ਰਜ਼ਾ ਨੇ ਨਾਈ ਬੁਲਵਾ ਕੇ ਪਾਠਕ ਦੀ ਹਜਾਮਤ ਬਣਵਾ ਦਿਤੀ ਸੀ । ਪੇਟ ਦਰਦ ਦਾ

ਆਰਾਮ ਸੀ ।

ਤੀਜੇ ਦਿਨ ਸਵੇਰੇ ਸੇਠ ਊਸ਼ਾ ਨਹਾਉਣ ਧੋਣ ਤੋਂ ਅਜੇ ਨਿਪਟੇ ਨਹੀਂ ਸਨ ਕਿ ਪਰਸੂ ਨੇ ਆਵਾਜ਼ ਦਿਤੀ, "ਇਲਾਹਾਬਾਦ ਵਾਲੇ ਬੀਬੀ ਜੀ ਆਏ ਹਨ ।"

ਮਾਇਆ ਦੇ ਚਿਹਰੇ ਤੇ ਸਫ਼ਰ ਦੀ ਥਕਾਵਟ ਦੇ ਨਾਲ ਡੂੰਘੀ ਚਿੰਤਾ ਦੀ ਛਾਪ । ਉਹਨੂੰ ਊਸ਼ਾ ਦੀ ਚਿੱਠੀ ਦੁਪਹਿਰੀਂ ਮਿਲੀ ਸੀ । ਰਾਤ ਦੀ ਗੱਡੀ ਤੇ ਉਥੋਂ ਟੁਰ ਪਈ ।

ਮਾਇਆ ਜਲਦੀ ਹੀ ਨਹਾ ਧੋ ਕੇ ਤਿਆਰ ਹੋ ਗਈ । ਸੇਠ ਨੂੰ ਮੋਟਰ-ਸਾਈਕਲ ਤੇ ਲੈ ਚਲਣ ਲਈ ਕਿਹਾ ।

"ਮਾਇਆ ਜੀ, ਇਸ ਵੇਲੇ ਜਾਣਾ ਠੀਕ ਨਹੀਂ ।" ਸੇਠ ਨੇ ਸਮਝਾਇਆ, "ਇਹ ਵਾਰਡ ਵਿਚ ਸਫ਼ਾਈ ਅਤੇ ਡਾਕਟਰਾਂ ਦੇ ਰਾਊਂਡ ਦਾ ਟਾਈਮ ਹੈ, ਨਰਸਾਂ ਇਤਰਾਜ਼ ਕਰਨਗੀਆਂ । ਬੈਠਣ ਨਹੀਂ ਦੇਣਗੀਆਂ ।"

"ਮੈਂ ਬੈਠਾਂਗੀ ਨਹੀਂ ।" ਮਾਇਆ ਰੋਣਹਾਕੀ ਹੋ ਕੇ ਮਿੰਨਤ ਕਰਨ ਲੱਗੀ, "ਬਸ ਇਕ ਨਜ਼ਰ ਵੇਖ ਲਵਾਂ । ਵਿਸ਼ਵਾਸ ਕਰਨਾ, ਦੋ ਮਿੰਟ ਤੋਂ ਵਧ ਨਹੀਂ ਠਹਿਰਾਂਗੇ ।" ਸੇਠ ਮਜਬੂਰ ਹੋ ਗਿਆ । ਮਾਇਆ ਨੂੰ ਮੋਟਰ ਸਾਈਕਲ ਦੇ ਪਿਛੇ ਬਿਠਾ ਕੇ ਲੈ ਗਿਆ । ਪੰਦਰਾਂ ਵੀਹ ਮਿੰਟਾਂ ਵਿਚ ਦੋਵੇਂ ਪਰਤ ਆਏ ।

ਮਾਇਆ ਬਹੁਤ ਉਦਾਸ । ਉਹਦੀ ਚੁਪ ਦੂਜਿਆਂ ਲਈ ਭਾਰੂ ਨਾ ਹੋ ਜਾਏ ਇਸ ਲਈ ਬੋਲਦੀ ਪਰ ਅਨਮਨੀ । ਗਲ ਕਰਦੀ ਤੇ ਘੜੀ ਘੜੀ ਪਾਠਕ ਦੀ : ਇਲਾਹਾਬਾਦ ਵਿਚ ਸੀ ਤਾਂ ਕਿੰਨਾ ਤੰਦਰੁਸਤ ਤੇ ਹੈਂਡਸਮ......। ਊਸ਼ਾ ਦੀ ਨਜ਼ਰ ਵਿਚ ਪਾਠਕ ਸਮਾਰਟ ਸੀ, ਪਰ ਏਨਾ ਸੁਹਣਾ ਨਹੀਂ । ਸੇਠ ਤੋਂ ਥੋੜਾ ਜਿਹਾ ਲੰਮਾ, ਸਿਹਤਮੰਦ, ਹੈਂਡਸਮ ਪਰ ਨਰਿੰਦਰ ਕੋਹਲੀ ਵਰਗਾ ਨਹੀਂ । ਮਾਇਆ ਨੇ ਦਸਿਆ : ਯੂਨੀਵਰਸਿਟੀ ਦੇ ਟੈਨਿਸ ਦੇ ਸੈਂਕਡ ਡਬਲ ਵਿਚ ਸੀ । ਲਖਨਊ ਆ ਕੇ ਹੀ ਕਮਜ਼ੋਰ ਹੋ ਗਿਆ । ਹੁਣ ਤੇ ਹੱਡੀਆਂ ਦਾ ਢਾਂਚਾ ।

ਛਨਿਛਰ ਊਸ਼ਾ ਨੂੰ ਯੂਨੀਵਰਸਿਟੀ ਜਾਣਾ ਜ਼ਰੂਰੀ ਨਹੀਂ ਸੀ । ਦੁਪਹਿਰ ਵਿਚ ਦੋਵੇਂ ਇਕੋ ਹੀ ਪਲੰਘ ਤੇ ਪੱਖੇ ਹੇਠਾਂ ਲੇਟੀਆਂ । ਰੁਦਰਦਤ ਪਾਠਕ ਦਾ ਕਿੱਸਾ : ਇਹਦੇ ਚਾਚੇ ਦੀ ਹਾਈਕੋਰਟ ਵਿਚ ਬਹੁਤ ਚੰਗੀ ਪ੍ਰੈਕਟਿਸ ਹੈ । ਪੱਟੂ ਦੇ ਪਿਤਾ ਦੀ ਹਾਲਤ ਕਮਜ਼ੋਰ । ਚਾਚੇ ਦਾ ਕੋਈ ਪੁੱਤਰ ਨਹੀਂ । ਚਾਚਾ ਪਾਲਿਟਿਕਸ ਤੋਂ ਦੂਰ ਸਰਕਾਰਪ੍ਰਸਤ । ਇਹ ਪਾਲਿਟਿਕਸ ਵਿਚ ਉਲਝਣ ਲੱਗਾ ਤਾਂ ਚਾਚੇ ਨੂੰ ਨਾਰਾਜ਼ਗੀ । ਉਦੋਂ ਦਾ ਹੀ ਇਹਦਾ ਮਨ ਟੁੱਟ ਗਿਆ । ਬਹੁਤ ਬ੍ਰਿਲੀਐਂਟ ਹੈ । ਇੰਗਲਿਸ਼ ਡੀਪਾਰਟਮੈਂਟ ਦੇ ਹੈਡ ਭਾਗਵਤ ਇਸਨੂੰ ਬਹੁਤ ਫੇਵਰ ਕਰਦੇ ਸਨ । ਇਸਦੀ ਪਾਲਿਟਿਕਸ ਨਾਲ ਉਹ ਵੀ ਨਾਰਾਜ਼ । ਇਸ ਝਗੜੇ ਵਿਚ ਰੀਸਰਚ ਦਾ ਸਕਾਲਰਸ਼ਿਪ ਵੀ ਗਿਆ । ਚਾਚਾ ਨੇ ਸਮਝਾਇਆ, ਇਹ ਝਗੜੇ ਛਡ ਕੇ ਵਕਾਲਤ ਕਰ ਲੈ ਅਤੇ ਮੇਰਾ ਕੰਮ ਸੰਭਾਲ । ਪੱਟੂ ਨੂੰ ਦੂਜੀ ਲਗਨ । ਉਨ੍ਹਾਂ ਦਿਨਾਂ ਵਿਚ ਕਮਿਊਨਿਸਟਾਂ ਦੇ ਚੱਕਰ ਵਿਚ ਸੀ । ਇਹ ਨਹੀਂ ਮੰਨਿਆ । ਚਾਚਾ ਗੁੱਸੇ ਵਿਚ ਕਹਿ ਬੈਠੇ—ਮੈਂ ਤੈਨੂੰ ਇਸ ਲਈ ਪੜ੍ਹਾਇਆ ਲਿਖਾਇਆ ਕਿ ਆਖ਼ਰ ਵਿਚ ਇਹ ਰੰਗ ਦਿਖਾਉਗੇ । ਪੱਟੂ ਬਹੁਤ ਸਵੈਮਾਨ ਵਾਲਾ । ਉਹਨੇ ਨਿਸ਼ਚਾ ਕਰ ਲਿਆ, ਚਾਚਾ ਨੇ ਜੋ ਕੁਝ ਵੀ ਕੀਤਾ ਹੋਵੇ ਮੇਰੀ ਕਾਂਸ਼ੀਅਸ ਤੇ ਜ਼ਿੰਦਗੀ ਤੇ ਨਹੀਂ ਖ਼ਰੀਦ ਲਈ । ਆਪਣੀ ਵਕਾਲਤ ਜਾਇਦਾਦ ਆਪਣੇ ਘਰ ਰਖੇ । ਉਦੋਂ ਦਾ ਚਾਚੇ ਦੇ ਘਰ ਨਹੀਂ ਜਾਂਦਾ । ਲਖਨਊ ਆਉਣ ਤੋਂ ਪਹਿਲਾਂ 'ਲੀਡਰ' ਤੇ 'ਭਾਰਤ'

ਵਿਚ ਅਪ੍ਰੈਂਟਿਸੀ ਕਰ ਰਿਹਾ ਸੀ, ਉਦੋਂ ਦਾ ਚਾਚੇ ਦੇ ਘਰ ਨਹੀਂ ਕਟਰੇ ਵਿਚ ਆਪਣੇ ਇਕ ਦੋਸਤ ਦੇ ਕੋਲ ਰਹਿੰਦਾ ਸੀ......। ਮਾਇਆ ਨੂੰ ਰਾਤ ਦੇ ਸਫ਼ਰ ਦੀ ਥਕਾਵਟ ਨਾਲ ਝਪਕੀ ਆ ਗਈ।

ਸ਼ਾਮੀਂ ਮਾਇਆ ਦੇ ਨਾਲ ਉਸ਼ਾ ਵੀ ਪਾਠਕ ਨੂੰ ਦੇਖਣ ਗਈ, ਮਾਇਆ ਨੂੰ ਵੇਖ ਕੇ ਪਾਠਕ ਦੇ ਮੂੰਹ ਤੇ ਰੌਣਕ। ਮਾਇਆ ਉਹਨੂੰ ਮਮਤਾ ਨਾਲ ਬਾਹਾਂ ਵਿਚ ਲੈਣ ਲਈ ਵਿਆਕੁਲ ਗਲਾ ਭਰ ਆਉਣ ਤੇ ਆਵਾਜ਼ ਭਰਾਈ ਭਰਾਈ, "ਤਬੀਅਤ ਖ਼ਰਾਬ ਸੀ ਤੇ ਮੈਨੂੰ ਕਿਉਂ ਨਹੀਂ ਲਿਖਿਆ।......ਇਲਾਹਾਬਾਦ ਠਹਿਰ ਜਾਂਦੇ ਤੇ ਇਹ ਹਾਲਤ ਕਿਉਂ ਹੁੰਦੀ।"

ਪਾਠਕ ਨੇ ਟਾਲਿਆ, "ਤਬੀਅਤ ਅਚਾਨਕ ਵਿਗੜ ਗਈ। ਇਥੇ ਇਲਾਜ ਜ਼ਿਆਦਾ ਕਾਇਦੇ ਨਾਲ ਹੋ ਸਕੇਗਾ।" ਮਾਇਆ ਕਦੀ ਪਾਠਕ ਦੇ ਹੱਥ ਆਪਣੇ ਹੱਥਾਂ ਵਿਚ ਲੈ ਕੇ ਸਹਲਾਉਂਦੀ, ਕਦੀ ਉਹਦੇ ਵਾਲਾਂ ਵਿਚ ਉਂਗਲੀਆਂ ਫੇਰ ਕੇ ਪਿਆਰ ਕਰਦੀ। ਉਸ਼ਾ ਨੂੰ ਉਨ੍ਹਾਂ ਦੋਹਾਂ ਵਿਚਕਾਰ ਬੈਠਣ ਵਿਚ ਸੰਕੋਚ, ਪਰ ਮਾਇਆ ਨੂੰ ਕੋਈ ਇਹੋ ਜਿਹਾ ਖ਼ਿਆਲ ਨਹੀਂ।

ਉਸ਼ਾ ਉਠ ਗਈ, "ਦੀਦੀ ਮੈਂ ਡਾਕਟਰ ਰਜ਼ਾ ਦੇ ਘਰ ਗੇਤੀ ਭਾਬੀ ਨੂੰ ਮਿਲਣ ਜਾ ਰਹੀ ਹਾਂ।" ਰਜ਼ਾ ਦੇ ਘਰੋਂ ਉਸ਼ਾ ਆਈ ਤਾਂ ਮੁਲਾਕਾਤ ਦਾ ਵਕਤ ਖ਼ਤਮ ਹੋ ਰਿਹਾ ਸੀ।

ਹਸਪਤਾਲੋਂ ਮੁੜਦਿਆਂ ਮਾਇਆ ਦੀ ਅਧੀਰਤਾ ਵਸ ਵਿਚ ਸੀ। ਰਾਹ ਵਿਚ ਬਾਤਚੀਤ ਦਾ ਵਿਸ਼ਾ ਵੀ ਬਦਲ ਗਿਆ, ".....ਗੋਸ਼ ਮੇਜ਼ ਤੇ ਹੀ ਬੈਠਾ ਹੋਏਗਾ। ਕਿਧਰੇ ਜਾਣ ਦਾ ਖ਼ਿਆਲ ਆਉਂਦਾ ਵੀ ਹੋਏਗਾ ਤੇ ਮੇਰੇ ਬਿਨਾਂ ਜਾਏ ਵੀ ਕਿੰਜ। ਇਕ ਕਿਤਾਬ ਲਿਖ ਰਿਹਾ ਏ। ਦਿਨ ਰਾਤ ਉਸੇ ਵਿਚ ਬਿਜ਼ੀ। ਮੈਂ ਨਾ ਉਠਾਵਾ ਤੇ ਸ਼ਾਇਦ ਮੇਜ਼ ਤੋਂ ਉਠੇ ਹੀ ਨਾ। ਛਨਿਛਰਵਾਰ ਸ਼ਾਮੀਂ ਉਹਨੂੰ ਕੰਮ ਨਹੀਂ ਕਰਨ ਦੇਂਦੀ। ਕਲ ਮੈਨੂੰ ਨਹੀਂ ਸੀ ਆਣਾ ਚਾਹੀਦਾ। ਤੇਰੀ ਚਿੱਠੀ ਮਿਲੀ ਤੇ ਰਹਿ ਨਹੀਂ ਸਕੀ।"

ਮਾਇਆ-ਉਸ਼ਾ ਹਸਪਤਾਲ ਤੋਂ ਪੈਦਲ ਆਈਆਂ ਤਾਂ ਪਸੀਨਾ ਪਸੀਨਾ। ਮਾਇਆ ਫਿਰ ਨਹਾਤੀ। ਉਸ਼ਾ ਤੋਂ ਪੁਛਿਆ, "ਤੇਰੇ ਕੋਲ ਤੇ ਲਖਨਊ ਦਾ ਖ਼ਸ ਹੋਏਗਾ। ਮੈਨੂੰ ਬਹੁਤ ਚੰਗਾ ਲਗਦਾ ਹੈ। ਭਈ, ਬੇਲਾ ਦੇ ਗਜਰੇ ਮੰਗਵਾ ਲਏਂ ਤਾਂ ਮਜ਼ਾ ਆ ਜਾਏ।"

ਉਸ਼ਾ ਨੂੰ ਮਾਇਆ ਦੀ ਬੇਤਕੱਲੁਫੀ ਬੜੀ ਪਿਆਰੀ ਲਗ ਰਹੀ ਸੀ।

ਮਾਇਆ ਨਹਾ ਧੋ ਕੇ ਸਾੜ੍ਹੀ ਬਦਲ, ਇਤਰ ਲਗਾ, ਜੂੜੇ ਵਿਚ ਗਜਰਾ ਬੰਨ੍ਹ ਤਿਆਰ ਹੋ ਕੇ ਬੋਲੀ, "ਸੁਣੋ ਭਈ ਸੇਠ ਤੇ ਅਛੀ, ਮੈਨੂੰ ਤੇ ਆਪਣੇ ਗੋਸ਼ ਦੀ ਬਹੁਤ ਯਾਦ ਆ ਰਹੀ ਏ। ਛਨਿਛਰਵਾਰ ਮੇਰਾ ਤੇ ਗੋਸ਼ ਦਾ ਸਿਨੇਮੇ ਦਾ ਪ੍ਰੋਗਰਾਮ ਹੁੰਦਾ ਏ। ਰੋਟੀ ਜਲਦੀ ਖਾ ਲਈਏ। ਫਿਰ ਤਿੰਨੋ ਸੈਕਿੰਡ ਸ਼ੋ ਵਿਚ ਚਲੀਏ, ਜੋ ਵੀ ਪਿਕਚਰ ਹੋਵੇ ਤੁਹਾਨੂੰ ਦੋਹਾਂ ਨੂੰ ਗੋਸ਼ ਸਮਝ ਲਵਾਂਗੀ......।" ਕਹਿਕਾ ਲਾ ਕੇ ਹੱਸ ਪਈ। ਅਧੀ ਰਾਤੀਂ ਸਿਨਮੇ ਤੋਂ ਆਉਂਦਿਆਂ ਹੋਇਆਂ ਮਾਇਆ ਫਿਰ ਗੋਸ਼ ਦੇ ਖ਼ਿਆਲ ਵਿਚ ਬੇਚੈਨ, "ਕੀ ਪਤਾ ਇਸ ਵੇਲੇ ਵੀ ਮੇਜ਼ ਤੇ ਬੈਠਾ ਹੋਏਗਾ।.. ...ਮੇਰੀ ਯਾਦ ਆ ਰਹੀ ਹੋਏਗੀ ਤੇ ਖਿਝੇਗਾ—ਚਲੀ ਗਈ ਯਾਰ ਨੂੰ ਮਿਲਣ, ਮੈਂ ਤੜਪ ਰਿਹਾ ਹਾਂ।"

ਫਿਰ ਖਿਲਖਿਲਾ ਉਠੀ।

"ਦੀਦੀ, ਕੀ ਬਕ ਰਹੀ ਏਂ।" ਉਸ਼ਾ ਨੇ ਸ਼ਰਮ ਤੇ ਝੁੰਜਲਾਹਟ ਨਾਲ ਟੋਕਿਆ।

"ਉਸ਼ੀ ਤੂੰ ਨਹੀਂ ਜਾਣਦੀ।" ਮਾਇਆ ਬੇਝਿਜਕ ਹੋ ਕੇ ਬੋਲੀ, "ਇਸ ਤਰ੍ਹਾਂ ਹੀ ਕਹਿ ਦੇਂਦਾ ਹੈ। ਮੈਂ ਵੀ ਚਿੜਾਂਦੀ ਰਹਿੰਦੀ ਹਾਂ। ਖ਼ੈਰ, ਸੋਮਵਾਰ ਸ਼ਾਮ ਨੂੰ ਛਨਿਛਰਵਾਰ ਸ਼ਾਮ ਬਣਾ ਲਵਾਂਗੀ!"

ਸੇਠ ਮਾਇਆ ਦੀਆਂ ਗੱਲਾਂ ਅਣਸੁਣੀਆਂ ਕਰਕੇ ਚੁੱਪ। ਉਸ਼ਾ ਨੂੰ ਸੰਕੋਚ ਹੋ ਰਿਹਾ ਸੀ, ਪਰ ਗੋਸ਼ ਲਈ ਮਾਇਆ ਦੀ ਵਿਆਕੁਲਤਾ ਵੇਖ ਹਮਦਰਦੀ।

ਦੂਜੇ ਦਿਨ ਦੁਪਹਿਰੀਂ ਮਾਇਆ ਪੱਖੇ ਹੇਠਾਂ ਉਸ਼ਾ ਦੇ ਨਾਲ ਲੇਟੀ ਤਾਂ ਆਪਣੇ ਹੋਰ ਭੇਦ ਵੰਡ ਲਏ : ਗੋਸ਼ ਨਾਲ ਉਹਦਾ ਲਗਾਵ ਪਹਿਲਾਂ ਤੋਂ। ਪਾਠਕ ਦੇ ਨੇੜੇ ਹੋਈ ਤਾਂ ਡੂੰਘਾ ਪਿਆਰ ਹੋ ਗਿਆ। ਸਮੱਸਿਆ, ਦੋਹਾਂ ਨਾਲ ਡੂੰਘਾ ਪਿਆਰ। ਗੋਸ਼ ਨਾਲ ਵਿਆਹ ਦਾ ਫ਼ੈਸਲਾ ਤੇ ਇਕਰਾਰ ਕਰ ਚੁਕੀ ਸੀ, ਪਰ ਪਾਠਕ ਨਾਲ ਵੀ ਪਿਆਰ ਘਟ ਨਹੀਂ। ਕਹਿਣਾ ਮੁਸ਼ਕਲ, ਕਿਸ ਨਾਲ ਬਹੁਤਾ ਪਿਆਰ। ਉਲਝਣ ਅਤੇ ਸੁਖ ਦੀ ਏਨੀ ਮਸਤੀ ਕਿ ਦਿਲ ਦਿਮਾਗ਼ ਵਿਚ ਸਮਾ ਨਾ ਸਕੇ। ਬਹੁਤ ਦਲੀਲਾਂ ਦਿਤੀਆਂ ਦੋ ਬੇੜੀਆਂ ਵਿਚ ਪੈਰ ਰਖ ਕੇ ਚਲਣਾ ਕਿਵੇਂ ਹੋਏ। ਮਨ ਦਾ ਝੁਕਾਅ ਗੋਸ਼ ਵਲ, ਪਰ ਪੱਟੂ ਨੂੰ ਛਡਣਾ ਅਸੰਭਵ।

ਐਤਵਾਰ ਸ਼ਾਮੀਂ ਵੀ ਉਸ਼ਾ ਮਾਇਆ ਦੇ ਨਾਲ ਹਸਪਤਾਲ ਗਈ। ਮਾਇਆ ਪਾਠਕ ਦੇ ਨੇੜੇ ਬੈਠ ਕੇ ਫਿਰ ਉਸੇ ਤਰ੍ਹਾਂ ਬੇਤਾਬ। ਉਸ਼ਾ ਨੂੰ ਦੂਜੇ ਦਿਨ ਵੀ ਗੇਤੀ ਕੋਲ ਜਾਣਾ ਪਿਆ।

ਮਾਇਆ ਹਸਪਤਾਲ ਤੋਂ ਵਾਪਸ ਆ ਕੇ ਇਲਾਹਾਬਾਦ ਜਾਣ ਲਈ ਤਿਆਰ ਹੋਈ ਤਾਂ ਉਸ਼ਾ ਕੋਲੋਂ ਇਕਰਾਰ ਲੈ ਲਿਆ : ਰੋਜ਼ ਸ਼ਾਮੀਂ ਪਾਠਕ ਨੂੰ ਵੇਖਣ ਜਾਏਗੀ, ਅਤੇ ਦੂਜੇ ਦਿਨ ਸਵੇਰੇ ਹੀ ਪਾਠਕ ਦੀ ਹਾਲਤ ਤਫ਼ਸੀਲ ਨਾਲ ਉਹਨੂੰ ਲਿਖਦੀ ਰਹੇਗੀ।

ਪਾਠਕ ਦੀ ਚਿੰਤਾ ਵਿਚ ਮਾਇਆ ਤੀਜੇ ਹੀ ਦਿਨ ਚੌਥੇ ਪਹਿਰ ਮੇਲ ਤੋਂ ਫਿਰ ਆ ਗਈ। ਸੇਠ ਨੇ ਬੜੇ ਪਿਆਰ ਨਾਲ ਅਗੇ ਵਾਂਗ ਹੀ ਉਹਦਾ ਸਵਾਗਤ ਕੀਤਾ, ਪਰ ਉਸ਼ਾ ਨਾਲ ਆਪਣੀ ਬੇਰੁਖੀ ਜ਼ਾਹਿਰ ਕੀਤੇ ਬਿਨਾਂ ਨਾ ਰਹਿ ਸਕਿਆ।

ਰੋਜ਼ ਪਾਠਕ ਨੂੰ ਆਪ ਵੇਖ ਆਉਂਦਾ ਸੀ। ਉਸ ਸ਼ਾਮੀਂ ਉਸ਼ਾ-ਮਾਇਆ ਹਸਪਤਾਲ ਗਈਆਂ ਤਾਂ ਉਹਦੇ ਜਾਣ ਦੀ ਜ਼ਰੂਰਤ ਨਹੀਂ ਸੀ। ਮਾਇਆ ਲਈ ਹਮਦਰਦੀ ਵਿਚ ਉਸ਼ਾ ਹੋਸ਼ਿਆਰ, ਪਤੀ ਦੀ ਉਦਾਸੀਨਤਾ ਮਾਇਆ ਨੂੰ ਖਟਕੇ ਨਾ। ਮਾਇਆ ਵੀਰਵਾਰ ਦੁਪਹਿਰ ਬਾਅਦ ਆਈ ਸੀ, ਸ਼ੁਕਰ ਰਾਤੀਂ ਇਲਾਹਾਬਾਦ ਜਾਣ ਦੇ ਖ਼ਿਆਲ ਨਾਲ। ਮਾਇਆ ਨੂੰ ਸਟੇਸ਼ਨ ਛਡ ਕੇ ਵਾਪਸੀ ਤੇ ਸੇਠ ਫੁਟ ਪਿਆ, "ਕੀ ਕੈਰੇਕਟਰ ਹੈ। ਇਥੇ ਆ ਕੇ ਗੋਸ਼ ਲਈ ਬੇਚੈਨ, ਉਥੇ ਜਾ ਕੇ ਪਾਠਕ ਲਈ ਪਾਗਲ : ਜਿਵੇਂ ਦੋਹਾਂ ਨਾਲ ਇਕੋ ਜਿਹਾ ਰਿਸ਼ਤਾ, ਦੋਵੇਂ ਹੀ ਪਤੀ। ਪਤੀ ਨੂੰ ਉਲੂ ਬਣਾ ਰਹੀ ਏ।"

"ਪਤੀ ਨੂੰ ਉਲੂ ਬਣਾਉਣ ਦਾ ਮਤਲਬ ?" ਉਸ਼ਾ ਨੂੰ ਹੈਰਾਨੀ ਤੇ ਇਤਰਾਜ਼।

"ਉਲੂ ਬਣਾਉਣਾ ਨਹੀਂ ਤੇ ਕੀ। ਕੀ ਦੋਵੇਂ ਪਤੀ ਹਨ ? ਦੋਹਾਂ ਲਈ ਇਕੋ ਜਿਹੀ ਬੇਤਾਬੀ। ਪਾਠਕ ਨਾਲ ਉਹਦਾ ਲਗਾਓ ਅਤੇ ਵਰਤਾਓ ਵਾਕਿਫ਼ ਜਾਂ ਕਾਮਰੇਡ ਦਾ ਹੈ ਤੇ ਪ੍ਰੇਮੀ ਜਾਂ ਪਤੀ ਨਾਲ ਕੀ ਹੋਏਗਾ ?"

"ਅਜੀਬ ਗੱਲ ਕਰ ਰਹੇ ਹੋ।" ਉਸ਼ਾ ਨੇ ਵਿਰੋਧ ਕੀਤਾ, "ਪਤੀ ਲਈ ਉਹਦੀ ਚਿੰਤਾ, ਵਿਆਕੁਲਤਾ ਤੁਸੀਂ ਆਪ ਵੇਖੀ। ਪਾਠਕ ਨਾਲ ਡੂੰਘੀ ਦੋਸਤੀ ਕਹਿ ਸਕਦੇ ਹੋ। ਉਹਦੀ ਬੀਮਾਰੀ ਕਾਰਣ ਉਹਦੀ ਚਿੰਤਾ ਵੀ ਵਾਜਬ।"

"ਤੂੰ ਸਾਹਮਣੇ ਵੇਖ ਕੇ ਵੀ ਇਨਕਾਰ ਕਰ ਰਹੀ ਏਂ।" ਸੇਠ ਦੇ ਲਹਿਜੇ ਵਿਚ ਖਿਝ। ਤੇਰੇ ਖ਼ਿਆਲ ਵਿਚ ਹਸਬੈਂਡ ਅਤੇ ਫ਼ਰੈਂਡ ਵਿਚ ਕੋਈ ਭੇਦ ਹੀ ਨਹੀਂ ? ਉਹਨੇ ਆਪ ਨਹੀਂ ਕਿਹਾ ਸੀ, ਗੋਸ਼ ਕਹੇਗਾ—ਆਪਣੇ ਯਾਰ ਦੇ ਕੋਲ ਚਲੀ ਗਈ। ਗੋਸ਼ ਵੀ ਅਜੀਬ ਆਦਮੀ, ਜਿਸਨੂੰ ਇਸ ਤੇ ਇਤਰਾਜ਼ ਨਹੀਂ, ਜਾਂ ਇਹ ਉਹਦੀ ਸੁਣਦੀ ਨਹੀਂ।"

"ਰਾਜੇ, ਤੁਸੀਂ ਮਖੌਲ ਦੀ ਗੱਲ ਨੂੰ ਇਸ਼ ਤਰ੍ਹਾਂ ਲੈ ਰਹੇ ਹੋ।" ਉਸ਼ਾ ਨੇ ਵਿਰੋਧ ਕੀਤਾ, "ਜੇ ਇਹੋ ਜਿਹਾ ਗ਼ਲਤ ਭਾਵ ਹੁੰਦਾ ਤਾਂ ਨਿਧੜਕ ਇਹ ਕਹਿ ਸਕਦੀ ਸੀ ?"

"ਤੈਨੂੰ ਇਹੋ ਜਿਹੇ ਵਲਗਰ ਮਖੌਲ ਪਸੰਦ ਨੇ ? ਵਲਗਰ ਮਜ਼ਾਕ ਵਲਗਰ ਆਦਮੀ ਹੀ ਕਰਦੇ ਨੇ।"

"ਰਾਜੇ ਤੁਸੀਂ ਸਿਰਫ਼ ਸ਼ਬਦਾਂ ਤੇ ਜਾ ਰਹੇ ਹੋ, ਭਾਵ ਕਿਉਂ ਨਹੀਂ ਸਮਝਦੇ।" ਉਸ਼ਾ ਵੀ ਨਾਰਾਜ਼।

"ਮਾਇਆ ਦਾ ਨਿਧੜਕ ਹੋ ਕੇ ਬੋਲਣਾ ਹੀ ਉਹਦੀ ਨਿਰਛਲਤਾ ਦਾ ਸਬੂਤ।"

"ਤੇਰੇ ਲਈ ਹੋਏਗੀ। ਮੈਨੂੰ ਤੇ ਪਸੰਦ ਨਹੀਂ।"

ਟਾਂਗੇ ਵਾਲੇ ਕਰਕੇ ਸਾਰੀ ਗੱਲ ਅੰਗਰੇਜ਼ੀ ਵਿਚ ਹੋ ਰਹੀ ਸੀ। "ਮਖ਼ੌਲ ਪਸੰਦ ਨਾ ਕਰਨਾ ਵਖਰੀ ਗੱਲ ਪਰ ਦੂਜੇ ਦੀ ਨੀਅਤ ਅਤੇ ਚਾਲ ਚਲਣ ਤੇ ਲਾਂਛਣ ਲਾਣਾ ਹੋਰ ਗੱਲ।' ਉਸ਼ਾ ਨੇ ਵਿਰੋਧ ਕੀਤਾ।

ਸੇਠ ਨਾਰਾਜ਼ਗੀ ਵਿਚ ਚੁੱਪ ਹੋ ਗਿਆ।

ਗੱਲ ਘਰ ਪਹੁੰਚ ਕੇ ਵੀ ਜਾਰੀ ਰਹੀ, "ਗਲਤ ਗੱਲ ਨਾਲ ਤੈਨੂੰ ਇੰਨੀ ਹਮਦਰਦੀ ਕਿਉਂ ? ਗਲਤ ਗੱਲ ਨਾਲ ਹਮਦਰਦੀ ਦਾ ਮਤਲਬ ਉਹਨੂੰ ਪਸੰਦ ਕਰਨਾ, ਉਸਦਾ ਸਮਰਥਨ। ਜੋ ਚੀਜ਼ ਪਸੰਦ ਉਹਦੀ ਨਕਲ ਕਰਨ ਵਿਚ ਕੀ ਉਜ਼ਰ ?"

ਉਸ਼ਾ ਪਤੀ ਦੀ ਗੱਲ ਤ੍ਰੇ ਹੈਰਾਨ ਪਰ ਚੁਣੌਤੀ ਨਾਲ ਬੋਲੀ, "ਰਾਜੇ ਤੁਸੀਂ ਕੀ ਕਹਿ ਰਹੇ ਹੋ। ਮੈਨੂੰ ਕਿਸ ਗਲਤ ਕੰਮ ਨਾਲ ਹਮਦਰਦੀ ? ਮੈਨੂੰ ਸਿਰਫ਼ ਮਾਇਆ ਦੀਦੀ ਦੀ ਇਕ ਦੋਸਤ ਲਈ ਚਿੰਤਾ ਨਾਲ ਹਮਦਰਦੀ, ਜਿਸ ਨੂੰ ਤੁਸੀਂ ਆਪ ਪਵਿੱਤਰ ਸੰਬੰਧ ਕਿਹਾ ਸੀ।"

"ਤੂੰ ਇਸ ਸ਼ਬਦ ਦਾ ਚੰਗਾ ਓਹਲਾ ਲਿਆ ਹੈ। ਸਿੱਧੀ ਗੱਲ ਦੋਸਤੀ ਕਹੋ। ਨਾਜਾਇਜ਼ ਸੰਬੰਧ ਵੀ ਦੋਸਤੀ ਹੀ ਹੁੰਦਾ ਹੈ। ਉਸ ਲਈ ਵੀ ਲੋਕ ਕਤਲ ਕਰਨ ਤੇ ਜਾਨ ਦੇ ਦੇਣ ਨੂੰ ਤਿਆਰ ਹੋ ਜਾਂਦੇ ਹਨ।"

ਉਸ਼ਾ ਹੋਰ ਵੀ ਹੈਰਾਨ, "ਰਾਜੇ, ਕਿਸੇ ਤੇ ਬਿਨਾਂ ਸਬੂਤ ਇੰਨਾ ਵਡਾ ਇਲਜ਼ਾਮ......।" ਦੋਵੇਂ ਬਰਾਂਡੇ ਵਿਚ ਬੈਠੇ ਗੱਲਾਂ ਕਰ ਰਹੇ ਸਨ। ਸੇਠ ਗੁੱਸੇ ਨਾਲ ਉਠ ਕੇ ਅੰਦਰ ਚਲਾ ਗਿਆ। ਟੇਬਲ ਲੈਂਪ ਜਗਾ ਕੇ ਸਵੇਰ ਦੀ ਅਖ਼ਬਾਰ ਤੇ ਨਜ਼ਰ ਮਾਰਨ ਲੱਗਾ।

ਉਸ਼ਾ ਦੇ ਹੰਝੂ ਵਹਿ ਪਏ। ਕੁਝ ਮਿੰਟਾਂ ਵਿਚ ਆਪਣੇ ਆਪ ਨੂੰ ਕਾਬੂ ਵਿਚ ਕਰ ਹੰਝੂ ਪੂੰਝ ਕੇ ਬੈਠਕ ਵਿਚ ਗਈ। ਪਤੀ ਦੇ ਹੱਥੋਂ ਅਖ਼ਬਾਰ ਖੋਹ ਕੇ ਪਰੇ ਸੁੱਟ ਦਿਤਾ। ਟੇਬਲ ਲੈਂਪ ਬੁਝਾ ਕੇ ਸੋਫ਼ੇ ਦੇ ਕੋਲ ਫ਼ਰਸ਼ ਤੇ ਬੈਠ ਕੇ ਪਤੀ ਦੀ ਛਾਤੀ ਤੇ ਸਿਰ ਰਖ ਦਿਤਾ।

ਸੇਠ ਪਿਘਲ ਗਿਆ, "ਅਛੀ, ਇਹ ਕੀ ਫ਼ਜ਼ੂਲ ਗੱਲ।"

ਊਸ਼ਾ ਛਛਕ ਪਈ, "ਤੁਸੀਂ ਆਪ ਹੀ ਗੱਲ ਕੀਤੀ। ਮੈਂ ਬੋਲੀ ਤੇ ਦੀਦੀ ਨੂੰ ਤੇ ਨਾਲ ਹੀ ਮੈਨੂੰ ਵੀ ਕੀ ਕੀ ਕਹਿ ਦਿਤਾ......ਮੈਨੂੰ ਕਹਿ ਦਿਉ ਮੈਂ ਮੂੰਹ ਸੀ ਲਵਾਂਗੀ।"

... ... ...

ਮੀਆਂ ਇਲਮਦੀਨ ਨੇ ਅੱਧਾ ਅਗਸਤ ਬੀਤਦੇ ਬੀਤਦੇ ਸੇਠ ਜੀ ਨੂੰ ਖ਼ਬਰ ਦੇ ਦਿਤੀ, ਦਵਾਈਆਂ ਖ਼ਤਮ ਹੋ ਰਹੀਆਂ ਹਨ। ਪਹਿਲਾਂ ਤੋਂ ਕੁਝ ਵਧ ਖ਼ਰੀਦਣ ਦੀ ਰਾਇ, "ਅੱਲਾਹ ਦੇ ਕਰਮ ਨਾਲ ਮਰੀਜ਼ ਆਉਣ ਲਗ ਪਏ ਹਨ। ਮੌਸਮ ਵੀ ਦਵਾਈਆਂ ਦੀ ਜ਼ਿਆਦਾ ਖਪਤ ਦਾ ਆ ਰਿਹਾ ਹੈ।" ਜਿਵੇਂ ਰਬੀ ਅਤੇ ਖਰੀਫ਼ ਦੀਆਂ ਫ਼ਸਲਾਂ ਦੀ ਕਟਾਈ ਦੇ ਵੇਲੇ ਕਿਸਾਨਾਂ ਦਾ ਰੁਝੇਵਾਂ, ਉਵੇਂ ਹੀ ਫਗਣ ਚੇਤਰ ਅਤੇ ਬਰਸਾਤ ਦਾ ਅੰਤ ਬੀਮਾਰੀਆਂ ਦਾ ਅਤੇ ਡਾਕਟਰਾ-ਹਕੀਮਾਂ ਲਈ ਫ਼ਸਲਾਂ ਦੇ ਦਿਨ। ਖ਼ਾਸ ਕਰ ਬਰਸਾਤ ਦੇ ਅੰਤ ਵਿਚ ਮਲੇਰੀਏ ਦੀ ਮਹਾਂਮਾਰੀ। ਹੁਣ ਬਹੁਤੀਆਂ ਬੀਮਾਰੀਆਂ ਦੀਆਂ ਬਣੀਆਂ ਬਣਾਈਆਂ (ਪੇਟੈਂਟ) ਦਵਾਈਆਂ ਆ ਰਹੀਆਂ ਹਨ। ਪੜ੍ਹੇ ਲਿਖੇ ਲੋਕ ਡਾਕਟਰਾਂ ਨੂੰ ਪੁਛੇ ਬਿਨਾ ਜ਼ਰੂਰਤ ਦੀ ਦਵਾਈ ਲੈ ਲੈਂਦੇ ਹਨ। ਉਦੋਂ ਇਵੇਂ ਨਹੀਂ ਸੀ। ਦਵਾਈਆਂ ਡਾਕਟਰਾਂ ਦੇ ਨੁਸਖੇ ਤੇ ਹੀ ਮਿਲਦੀਆਂ ਸਨ।

ਮਲੇਰੀਆ ਆਫ਼ਸ ਦਾ ਨਾਂ ਲੋਕਾਂ ਨੇ ਸੁਣਿਆ ਹੋਏਗਾ। ਮਲੇਰੀਆ ਕਿਹੋ ਜਿਹਾ ਤੇ ਕੀ ਹੁੰਦਾ ਸੀ, ਜਵਾਨ ਪੀੜ੍ਹੀ ਲਈ ਅੰਦਾਜ਼ਾ ਕਠਿਨ। ਗਰਮੀ ਵਿਚ ਬੀਮਾਰ ਨੂੰ ਦੋ ਰਜ਼ਾਈਆਂ ਦੇ ਦੇਣ ਨਾਲ ਵੀ ਸਖਤ ਸਰਦੀ ਨਾਲ ਦੰਦ ਵਜਦੇ। ਬੁਖ਼ਾਰ 104, 105, 106 ਕਦੀ 107 ਡਿਗਰੀ ਤਕ ਤੇ ਫਿਰ ਬੀਮਾਰ ਖ਼ਤਮ, ਹਰ ਸਾਲ ਤਿੰਨ ਚਾਰ ਲੱਖ ਆਦਮੀ ਮਲੇਰੀਏ ਵਿਚ ਬਲੀ ਹੋ ਜਾਂਦੇ। ਯੂ. ਪੀ., ਬਿਹਾਰ ਦੀਆਂ ਤਰਾਈਆਂ ਵਿਚ ਮਲੇਰੀਏ ਦੇ ਪ੍ਰਕੋਪ ਨਾਲ ਪਿੰਡਾਂ ਦੇ ਪਿੰਡ ਉਜੜ ਜਾਂਦੇ। ਇਹੋ ਜਿਹੀਆਂ ਕੁਝ ਹੋਰ ਬੀਮਾਰੀਆਂ ਦੇ ਸਾਲਾਨਾ ਹਮਲੇ ਨਾਲ ਦੇਸ਼ ਦੀ ਆਬਾਦੀ ਇਕ ਹੱਦ ਵਿਚ ਰਹਿੰਦੀ।

ਦੂਜੀ ਵਡੀ ਜੰਗ ਦੇ ਵੇਲੇ ਜਦੋਂ ਪੂਰਬੀ ਮੋਰਚੇ ਤੇ ਲੜਨ ਲਈ ਲੱਖਾਂ ਅੰਗਰੇਜ਼ ਤੇ ਅਮਰੀਕਨ ਸਿਪਾਹੀ ਇਸ ਦੇਸ਼ ਵਿਚ ਆਏ, ਲੜਾਈ ਜਿੱਤਣ ਲਈ ਮਲੇਰੀਏ ਨੂੰ ਵੀ ਜਿਤਣਾ ਜ਼ਰੂਰੀ ਹੋ ਗਿਆ।। ਸਮੱਸਿਆ ਸੀ, ਫ਼ੌਜਾਂ ਮਲੇਰੀਏ ਨਾਲ ਨਿਕੰਮੀਆਂ ਹੋ ਗਈਆਂ ਜਾਂ ਲੜਾਈ ਦੇ ਕੰਮ ਵਿਚ ਰੁਝੇ ਲੱਖਾਂ ਮਜ਼ਦੂਰ ਮਲੇਰੀਏ ਨਾਲ ਪੈ ਗਏ ਤਾਂ ਜੰਗ ਕਿਵੇਂ ਲੜੀ ਜਾਏਗੀ? ਉਸ ਵੇਲੇ ਮਲੇਰੀਏ ਦੇ ਨਾਸ਼ ਲਈ ਹਵਾਈ ਜਹਾਜ਼ਾਂ ਤੋਂ ਪਿੰਡਾਂ ਅਤੇ ਜੰਗਲਾਂ ਵਿਚ ਵੀ ਮਲੇਰੀਆ ਮੱਛਰ-ਨਾਸ਼ਕ ਦਵਾਈਆਂ ਛਿੜਕੀਆਂ ਜਾਂਦੀਆਂ ਸਨ। ਸਵਰਾਜ ਦੇ ਬਾਅਦ ਵੀ ਪੰਦਰਾਂ ਸਾਲ ਤਕ ਮਲੇਰੀਏ ਨੂੰ ਜੜ੍ਹੋਂ ਉਖੇੜਨ ਲਈ ਅਭਿਯਾਨ ਜਾਰੀ ਰਿਹਾ। ਤਾਂ ਜਾ ਕੇ ਦੇਸ਼ ਨੂੰ ਮਲੇਰੀਏ ਤੋਂ ਮੁਕਤੀ ਮਿਲੀ।

ਸੇਠ ਜੀ ਰੁਝੇਵੇਂ ਕਾਰਣ ਦਵਾਈਆਂ ਲਈ ਥੋਕ-ਫ਼ਰੋਸ਼ਾਂ ਵਲ ਸਤੰਬਰ ਦੇ ਦੂਜੇ ਹਫ਼ਤੇ ਵਿਚ ਜਾ ਸਕੇ। ਥੋਕ-ਫ਼ਰੋਸ਼ਾਂ ਨੇ ਸਭ ਮਾਲ ਰੋਕ ਲਿਆ ਸੀ। ਅਚਾਨਕ ਹਰ ਚੀਜ਼ ਦੀ ਕੀਮਤ ਸਵਾਈ, ਡਿਓਢੀ ਕਾਰਣ, ਤਿੰਨ ਸਤੰਬਰ ਤੋਂ ਯੂਰਪ ਵਿਚ ਲੜਾਈ ਛਿੜ ਗਈ ਸੀ। ਵਪਾਰੀਆਂ ਨੂੰ ਇੱਕੀ ਸਾਲ ਪਹਿਲਾਂ, ਪਹਿਲੀ ਵਡੀ ਲੜਾਈ ਦੇ ਅਨੁਭਵ ਤੋਂ ਕਮਾਈ ਦਾ ਚੰਗਾ ਮੌਕਾ ਪਛਾਣ ਲਿਆ। ਉਸ ਜ਼ਮਾਨੇ ਵਿਚ ਇਥੇ ਨਬੇ-ਪਚਾਨਵੇਂ ਪ੍ਰਤੀਸ਼ਤ ਦਵਾਈਆਂ ਯੂਰਪ ਤੋਂ ਆਉਂਦੀਆਂ ਸਨ। ਗ਼ਰੀਬ ਲੋਕ ਵੀ ਲੜਾਈ ਦੇ ਸ਼ੁਰੂ ਹੋ ਜਾਣ ਨਾਲ ਉਤਸਾਹਿਤ......ਹੁਣ ਰੋਜ਼ਗਾਰ ਵਧਣਗੇ। ਪੈਸਾ ਵਰਸੇਗਾ, ਭਰਤੀ ਹੋਏਗੀ। ਹਿਟਲਰ

ਮੁਸੋਲਿਨੀ ਦੇ ਕਾਰਨਾਮਿਆਂ ਦੀਆਂ ਅਫ਼ਵਾਹਾਂ ਚਾਰ ਪੰਜ ਸਾਲ ਤੋਂ ਫੈਲ ਰਹੀਆਂ ਸਨ। ਲੋਕ ਅੰਗਰੇਜ਼ਾਂ ਨੂੰ ਗਾਲ੍ਹਾਂ ਕਢਦੇ, "......ਹੁਣ ਇਨ੍ਹਾਂ ਮਾਦਰਚੋਦਾਂ ਦੀ ਗੰਢ ਵਿਚ ਝੰਡਾ ਹੋਏਗਾ।" ਪਹਿਲੀ ਵਡੀ ਜੰਗ ਵਿਚ ਜਰਮਨੀ ਨੇ ਇੰਗਲੈਂਡ ਦੀ ਕਾਫ਼ੀ ਦੁਰਗਤੀ ਬਣਾਈ ਸੀ।

ਲੜਾਈ ਅਚਾਨਕ ਹੀ ਸ਼ੁਰੂ ਹੋਈ। ਰਾਜਨੀਤੀ ਸਮਝਣ ਦੇ ਦਾਹਵੇਦਾਰਾਂ ਦਾ ਖ਼ਿਆਲ ਸੀ, ਬ੍ਰਿਟੇਨ-ਫ਼ਰਾਂਸ ਨੇ ਮਿਊਨਿਖ ਸੰਧੀ ਨਾਲ ਜਰਮਨੀ-ਇਟਲੀ ਨੂੰ ਪੂਰਬ ਵਲ ਵਧ ਕੇ ਸਮਾਜਵਾਦ ਅਤੇ ਕਮਿਯੂਨਿਜ਼ਮ ਨੂੰ ਖ਼ਤਮ ਕਰਨ ਦਾ ਮੌਕਾ ਦਿਤਾ ਹੈ। ਜਰਮਨੀ ਅਤੇ ਸੋਵੀਅਤ ਵਿਚ ਲੜਾਈ ਜ਼ਰੂਰੀ। ਖ਼ਬਰ ਆਈ, ਜਰਮਨੀ ਸੋਵੀਅਤ ਵਿਚ ਸੰਧੀ। ਪੋਲੈਂਡ ਤੇ ਪੱਛਮ ਵਲੋਂ ਜਰਮਨੀ ਅਤੇ ਪੂਰਬ ਵਲੋਂ ਸੋਵੀਅਤ ਦਾ ਹਮਲਾ। ਜਰਮਨੀ ਤੇ ਸੋਵੀਅਤ ਨੇ ਦੋ ਹੀ ਹਫ਼ਤਿਆਂ ਵਿਚ ਪੋਲੈਂਡ ਨੂੰ ਵੰਡ ਕੇ ਆਪਣੀਆਂ ਹੱਦਾਂ ਵਧਾ ਲਈਆਂ। ਬਰਤਾਨੀਆ ਅਤੇ ਫ਼ਰਾਂਸ ਨੇ ਕੂਟਨੀਤੀ ਵਿਚ ਹਾਰ ਤੋਂ ਬੌਖਲਾ ਕੇ ਜਰਮਨੀ ਅਤੇ ਸੋਵੀਅਤ ਰਾਹੀਂ ਝਪੱਟੇ ਜਾ ਚੁਕੇ ਕਮਜ਼ੋਰ ਪੋਲੈਂਡ ਦੀ ਸਹਾਇਤਾ ਲਈ ਅਤੇ ਸੰਸਾਰ ਵਿਚ ਪ੍ਰਜਾਤੰਤਰ ਦੀ ਰਖਿਆ ਲਈ ਜਰਮਨੀ ਇਟਲੀ ਦੇ ਵਿਰੁੱਧ ਯੁੱਧ ਦੀ ਘੋਸ਼ਣਾ ਕਰ ਦਿਤੀ। ਇਸ ਵੇਲੇ ਏਸ਼ੀਆ ਤੇ ਅਫ਼ਰੀਕਾ ਵਿਚ ਬਰਤਾਨੀਆ ਅਤੇ ਫ਼ਰਾਂਸ ਦੇ ਅਧੀਨ ਅਨੇਕਾਂ ਦੇਸ਼, ਭਾਰਤ ਵਾਂਗ ਪ੍ਰਜਾਤੰਤਰ ਅਧਿਕਾਰਾਂ ਲਈ ਛਟਪਟਾ ਰਹੇ ਸਨ।

ਵਾਮਪੰਥੀ ਲੋਕ ਬਹੁਤ ਗੁੱਸੇ: ਤ੍ਰਿਪੁਰੀ ਅਧੀਵੇਸ਼ਨ ਵੇਲੇ ਬੋਸ ਦਾ ਪ੍ਰਸਤਾਵ ਦੂਰ-ਅੰਦੇਸ਼ੀ ਦਾ ਸੀ। ਇਸ ਵੇਲੇ ਕਾਂਗਰਸ ਨੂੰ ਸੰਘਰਸ਼ ਲਈ ਤਿਆਰ ਹੋਣਾ ਚਾਹੀਦਾ ਸੀ।

ਕਾਂਗਰਸ ਨੇਤਾ ਚੁਪ। ਸਭ ਦੀਆਂ ਨਜ਼ਰਾਂ-ਕੰਨ ਗਾਂਧੀ ਜੀ ਵਲ। ਹਫ਼ਤੇ ਭਰ ਬਾਅਦ 'ਹਰੀਜਨ' ਵਿਚ ਗਾਂਧੀ ਜੀ ਦਾ ਲੇਖ ਛਪਿਆ: ਪ੍ਰਜਾਤੰਤਰ ਦੀ ਰਖਿਆ ਅਤੇ ਨਿਤਾਣੇ ਪੋਲੈਂਡ ਦੀ ਸਹਾਇਤਾ ਲਈ ਯੁਧ ਜਿਹੇ ਸੰਕਟ ਵਿਚ ਪੈਣ ਲਈ ਬਰਤਾਨੀਆ ਅਤੇ ਫ਼ਰਾਂਸ ਦੀ ਸਰਾਹੁਣਾ ਅਤੇ ਉਨ੍ਹਾਂ ਨਾਲ ਹਮਦਰਦੀ, ਪਰ ਯੁਧ ਨੂੰ ਅਨਿਆਂ-ਹਿੰਸਾ ਦਾ ਸਾਧਨ ਦਸ ਕੇ ਯੁਧ ਦੀ ਨਿੰਦਿਆ ਅਤੇ ਸਿਧਾਂਤਕ ਵਿਰੋਧ। ਪੋਲੈਂਡ ਨੂੰ ਨਾਜ਼ੀ ਬੰਬਮਾਰ ਹਵਾਈ ਜਹਾਜ਼ਾਂ ਅਤੇ ਤੋਪਾਂ ਦਾ ਸਾਹਮਣਾ ਅਹਿੰਸਾਤਮਕ ਨਾਮਿਲਵਰਤਣ ਨਾਲ ਕਰਨ ਦੀ ਸਲਾਹ। ਜਨਤਾ ਭੌਂਚਕ: ਇਸ ਲੇਖ ਦਾ ਅਮਲੀ ਅਰਥ ਕੀ ਹੋਵੇਗਾ?

ਕਾਂਗਰਸ ਸਮਾਜਵਾਦੀਆਂ ਨੂੰ ਕਮਿਊਨਿਸਟਾਂ ਨਾਲ ਸ਼ਿਕਾਇਤ: ਸੋਵੀਅਤ ਨੇ ਕਮਜ਼ੋਰ ਪੋਲੈਂਡ ਨੂੰ ਨਾਜ਼ੀਆਂ ਨਾਲ ਮਿਲ-ਵੰਡ ਕੇ ਅਤੇ ਫ਼ਾਸਿਸਟਾਂ ਦੇ ਨਾਲ ਸੰਧੀ ਕਰਕੇ ਪ੍ਰਜਾਤੰਤਰ ਅਤੇ ਸਮਾਜਵਾਦ ਨਾਲ ਦਗਾ ਕੀਤਾ। ਕਮਿਊਨਿਸਟਾਂ ਅਤੇ ਰਾਇਸਟਾਂ ਦਾ ਮਤ: ਸੋਵੀਅਤ ਨੇ ਕੂਟਨੀਤੀ ਦੇ ਅਖਾੜੇ ਵਿਚ ਸਾਮਰਾਜਵਾਦੀਆਂ ਨੂੰ ਮਾਤ ਦੇ ਕੇ ਠੀਕ ਕੀਤਾ। ਸਾਮਰਾਜਵਾਦੀਆਂ ਅਤੇ ਨਾਜ਼ੀਆਂ ਦੇ ਆਪਸ ਵਿਚ ਭਿੜਨ ਦੇ ਖ਼ਤਮ ਹੋ ਜਾਣੇ ਨਾਲ ਹੀ ਸੰਸਾਰ ਵਿਚ ਪ੍ਰਜਾਤੰਤਰ ਅਤੇ ਸਮਾਜਵਾਦ ਦਾ ਭਵਿੱਖ।

ਸੇਠ ਦਾ ਘਰ ਫਿਰ ਬਹਿਸ ਦਾ ਅਖਾੜਾ। ਨਾਥ, ਪਾਠਕ, ਸੇਠ, ਊਸ਼ਾ ਕਾਂਗਰਸ ਸਮਾਜਵਾਦੀ ਨੀਤੀ ਦੇ ਸਮਰਥਕ: ਰਜ਼ਾ ਰਾਇਵਾਦੀ, ਨਰਿੰਦਰ ਅਤੇ ਅਮਿਤ ਕਮਿਊਨਿਸਟਾਂ ਵਲੋਂ ਬੋਲਣ ਵਾਲੇ। ਅਮਿਤ ਇੰਟਰ ਦੇ ਬਾਅਦ ਬੀ. ਐਸ. ਸੀ. ਲਈ ਯੂਨੀਵਰਸਿਟੀ ਆ ਗਿਆ ਸੀ। ਹੁਣ ਪੱਕਾ ਕਮਿਊਨਿਸਟ।

ਸੇਠ-ਊਸ਼ਾ ਨੂੰ ਕਾਂਗਰਸੀਆਂ, ਕਾਂਗਰਸ ਸਮਾਜਵਾਦੀਆਂ ਵਾਂਗ ਯਕੀਨ : ਗਾਂਧੀ ਜੀ ਅਤੇ ਕਾਂਗਰਸ ਇਹੋ ਜਿਹੇ ਮੌਕੇ ਤੇ ਚੁਪ ਨਹੀਂ ਰਹਿਣਗੇ। ਕਾਂਗਰਸ ਬਹੁਮਤ ਦੀ ਅਵਹੇਲਨਾ ਕਿਵੇਂ ਕਰੇਗੀ। ਸਵੇਰੇ ਅਖ਼ਬਾਰ ਆਉਂਦਿਆਂ ਹੀ ਦੋਵੇਂ ਉਹਦੇ ਤੇ ਇਕੱਠੇ ਹੀ ਝੁਕ ਜਾਂਦੇ। ਸਤੰਬਰ ਦੇ ਅੰਤ ਵਿਚ ਕਾਂਗਰਸ ਕਾਰਜਕਰਣੀ ਦੇ ਪ੍ਰਸਤਾਵ ਪ੍ਰਕਾਸ਼ਤ ਹੋਏ। ਲੰਬੇ ਮਸੌਦੇ ਦਾ ਮਤਲਬ ਸੀ : ਇਹ ਸਾਮਰਾਜਵਾਦੀ ਲੜਾਈ ਹੈ। ਇਸਦਾ ਉਦੇਸ਼ ਗ਼ੁਲਾਮ ਦੇਸ਼ਾਂ ਤੇ ਸਾਮਰਾਜਵਾਦ ਸਥਾਪਤ ਕਰਨਾ ਹੈ। ਬ੍ਰਿਟਿਸ਼ ਸਰਕਾਰ ਨੇ ਭਾਰਤੀ ਜਨਤਾ ਦੀ ਮਰਜ਼ੀ ਬਿਨਾਂ ਭਾਰਤ ਨੂੰ ਯੁਧ ਵਿਚ ਘਸੀਟ ਲਿਆ ਹੈ।......ਕਾਂਗਰਸ ਇਸ ਲੜਾਈ ਨਾਲ ਨਾਮਿਲਵਰਤਣ ਕਰੇਗੀ। ਦੂਜਾ ਪ੍ਰਸਤਾਵ : ਬਰਤਾਨੀਆ ਯੁਧ ਦੇ ਸੰਬੰਧ ਵਿਚ ਆਪਣੇ ਪ੍ਰਜਾਤਾਂਤਰਿਕ ਉਦੇਸ਼ਾਂ ਨੂੰ ਸਪਸ਼ਟ ਕਰੇ। ਬਰਤਾਨੀਆ ਇਹ ਸਪਸ਼ਟ ਕਰੇ ਕਿ ਯੁਧ ਦੇ ਬਾਅਦ ਬਰਤਾਨਵੀ ਸਲਤਨਤ ਵਿਚ ਭਾਰਤ ਦੀ ਕੀ ਸਥਿਤੀ ਹੋਏਗੀ ?......ਕੀ ਭਾਰਤ ਨੂੰ ਪੂਰੀ ਤਰ੍ਹਾਂ ਆਤਮਨਿਰਣੇ ਦਾ ਹੱਕ ਦਿਤਾ ਜਾਏਗਾ ?

ਜਨਤਾ ਦੁਬਿਧਾ ਵਿਚ : ਜੇ ਬਰਤਾਨੀਆ ਭਾਰਤ ਨੂੰ ਪੂਰਣ ਆਤਮਨਿਰਣੇ ਦੇ ਅਧਿਕਾਰ ਦਾ ਧਰਵਾਸ ਦੇ ਦੇਏ ਤਾਂ ਕਾਂਗਰਸ ਦਾ ਪ੍ਰਤੀਕਰਮ ਕੀ ਹੋਏਗਾ ?

ਕਾਂਗਰਸ ਸਮਾਜਵਾਦੀ ਤੁਰੰਤ ਸੰਘਰਸ਼ ਲਈ ਉਤਾਵਲੇ ਪਰ ਕਾਂਗਰਸ ਡਸਿਪਿਲਨ ਤੋਂ ਮਜਬੂਰ। ਕਮਿਊਨਿਸਟ ਕਾਂਗਰਸੀ ਨੇਤਾਵਾਂ ਦੀ ਢੁਲ-ਮੁਲ ਦੀ ਨੀਤੀ ਨੂੰ ਪੂੰਜੀਵਾਦ ਨਾਲ ਹਮਦਰਦੀ ਦਸ ਕੇ ਆਪ ਸੰਘਰਸ਼ ਦਾ ਤਗਮਾ ਲੈਣ ਲਈ ਵਿਆਕੁਲ। ਅਕਤੂਬਰ ਦੇ ਪਹਿਲੇ ਹਫ਼ਤੇ ਵਿਚ ਕਮਿਊਨਿਸਟਾਂ ਨੇ ਬੰਬਈ ਵਿਚ ਇਕ ਲਖ ਮਜ਼ਦੂਰਾਂ ਦੀ ਰੈਲੀ ਕਰ ਕੇ ਯੁਧ ਦੇ ਵਿਰੋਧ ਦੀ ਘੋਸ਼ਣਾ ਕਰ ਦਿਤੀ। ਦੇਸ਼ ਭਰ ਵਿਚ ਕਮਿਊਨਿਸਟਾਂ ਦੀਆਂ ਗਿਰਫ਼ਤਾਰੀਆਂ ਸ਼ੁਰੂ ਹੋ ਗਈਆਂ। ਅਮੀਨਾਬਾਦ ਵਿਚ ਤਿਵਾਰੀ ਗਿਰਿਫ਼ਤਾਰ ਹੋ ਗਏ। ਜਮਾਲ, ਚੇਤਨ ਫ਼ਰਾਰ। ਕਾਂਗਰਸ ਸਮਾਜਵਾਦੀਆਂ ਨੂੰ ਜਲਦੀ ਵਿਆਪਕ ਅੰਦੋਲਨ ਦੀ ਆਸ਼ਾ ਪਰ ਅਖ਼ਬਾਰਾਂ ਵਿਚ ਹੋਰ ਹੀ ਖ਼ਬਰ। ਕਾਂਗਰਸ ਨੇ ਨਾਮਿਲਵਰਤਣ ਦੀ ਘੋਸ਼ਣਾ ਕਰ ਦਿਤੀ ਸੀ, ਪਰ ਕਾਂਗਰਸ ਦੇ ਪ੍ਰਤੀਨਿਧ ਰੂਪ ਗਾਂਧੀ ਜੀ ਨੇ ਪ੍ਰਸਤਾਵ ਕੀਤਾ : ਬ੍ਰਿਟਿਸ਼ ਕੇਂਦਰੀ ਵਿਧਾਨ ਸਭਾ ਵਿਚ ਬਹੁਮਤ (ਕਾਂਗਰਸ) ਦਾ ਮੰਤਰੀ-ਮੰਡਲ ਬਣਾ ਕੇ ਅੰਦਰਲਾ ਸ਼ਾਸਨ ਮੰਤਰੀ ਮੰਡਲ ਨੂੰ ਸੌਂਪ ਦਿਤਾ ਜਾਏ ਤਾਂ ਕਾਂਗਰਸ ਜੰਗ ਵਿਚ ਪੂਰੀ ਤਰ੍ਹਾਂ ਮਿਲਵਰਤਨ ਦੇ ਸਕਦੀ ਹੈ। ਇਸ ਪ੍ਰਸਤਾਵ ਤੇ ਸਲਾਹ ਲਈ ਵਾਇਸਰਾਏ ਨਾਲ ਮੁਲਾਕਾਤ ਲਈ ਕਿਹਾ ਗਿਆ।

ਉਸ ਰਾਜਨੀਤਿਕ ਅਸਥਿਰਤਾ ਵੇਲੇ ਮੁਹੰਮਦ ਅਲੀ ਜਿੰਨਾਹ ਦੀ ਲੀਡਰਸ਼ਿਪ ਹੇਠਾਂ ਮੁਸਲਮ ਲੀਗ ਦੇ ਐਲਾਨ : ਮੁਸਲਮਾਨ ਕਾਂਗਰਸ ਦੇ ਯੁਧ ਵਿਰੋਧ ਅਤੇ ਨਾਮਿਲਵਰਤਣ ਦੀ ਸਮਰਥਕ ਨਹੀਂ। ਮੁਸਲਮਾਨ ਕੇਂਦਰ ਵਿਚ ਹਿੰਦੂ (ਕਾਂਗਰਸੀ) ਬਹੁਮਤ ਦੇ ਸ਼ਾਸਨ ਦਾ ਜੀ ਜਾਨ ਨਾਲ ਵਿਰੋਧ ਕਰਨਗੇ।

ਵਾਇਸਰਾਏ ਨੇ ਗਾਂਧੀ ਜੀ ਨੂੰ ਉੱਤਰ ਦਿਤਾ : ਕਾਂਗਰਸ ਦਾ ਪ੍ਰਸਤਾਵ ਅਮਲੀ ਨਹੀਂ। ਦੇਸ਼ ਦੀ ਆਬਾਦੀ ਦੇ ਇੰਨੇ ਵਡੇ ਹਿਸੇ ਦੇ ਵਿਰੋਧ ਵਿਚ ਦੇਸ਼ ਦਾ ਸ਼ਾਸਨ ਕਾਂਗਰਸ ਨੂੰ ਨਹੀਂ ਸੌਂਪਿਆ ਜਾ ਸਕਦਾ।

ਬਾਜ਼ਾਰਾਂ ਗਲੀ ਮੁਹੱਲਿਆਂ ਵਿਚ ਲੋਕਾਂ ਨੂੰ ਲੜਾਈ ਲਗਣ ਨਾਲ ਕਾਰੋਬਾਰ ਵਧਾਉਣ, ਫ਼ਾਇਦਾ ਉਠਾਣ ਦੀ ਚਿੰਤਾ। ਅਸ਼ਾਂਤੀ ਅਤੇ ਚਿੰਤਾ ਕੇਵਲ ਰਾਜਨੀਤਿਕ ਬਹਿਸ ਦੀ। ਕਮਿਊਨਿਸਟਾਂ ਦੇ ਫ਼ਰਾਰ ਅਤੇ ਉਪਰੋਂ ਚੁਪ ਹੋ ਜਾਣ ਨਾਲ ਯੂਨੀਵਰਸਿਟੀ ਵਿਚ ਸੰਨਾਟਾ। ਕਾਂਗਰਸ ਸਮਰਥਕ ਤੇ ਕਾਂਗਰਸ ਸਮਾਜਵਾਦੀ ਵਿਦਿਆਰਥੀ ਕਾਂਗਰਸ ਦੇ ਇਸ਼ਾਰੇ ਦੀ ਉਡੀਕ ਵਿਚ। ਉਸ਼ਾ ਨੂੰ ਜਿਸਮ ਭਾਰੀ ਹੋਣ ਨਾਲ ਯੂਨੀਵਰਸਿਟੀ ਜਾਣ ਵਿਚ ਸ਼ਰਮ ਮਹਿਸੂਸ ਹੋਣ ਲੱਗ ਪਈ ਸੀ। ਸੋਚ ਲਿਆ ਸੀ, ਅਕਤੂਬਰ ਵਿਚ ਪੂਜਾ ਦੀਆਂ ਛੁਟੀਆਂ ਤਕ ਕਿਸੇ ਤਰ੍ਹਾਂ ਨਿਭ ਜਾਏ। ਉਸ ਸਾਲ ਦਸਿਹਰੇ-ਦੀਵਾਲੀ ਲਈ ਅੱਧ ਅਕਤੂਬਰ ਤੋਂ ਨਵੰਬਰ ਦੇ ਪਹਿਲੇ ਹਫ਼ਤੇ ਤਕ ਛੁਟੀਆਂ ਸਨ।

... ... ...

ਉਸ ਸ਼ਾਮ ਅਮਿਤ ਕੁਝ ਦੇਰ ਨਾਲ ਆਇਆ। ਰੋਟੀ ਲਈ ਆਵਾਜ਼ ਪਈ ਤਾਂ ਦਸ ਦਿਤਾ: ਜੀਜੀ ਦੇ ਘਰੋਂ ਪੂੜੀਆਂ-ਕਚੌੜੀਆਂ ਤੇ ਮਠਿਆਈ ਛਕ ਕੇ ਖਾਧੀਆਂ। ਅਜ ਉਨ੍ਹਾਂ ਦੀ ਝੋਲੀ ਭਰੀ ਗਈ ਹੈ। ਘਰ ਵਿਚ ਸਭ ਜਾਣਦੇ ਸਨ, ਅਮਿਤ ਭੈਣ ਦੇ ਘਰ ਆਂਦਾ ਜਾਂਦਾ ਰਹਿੰਦਾ ਹੈ। ਡੈਡੀ ਮੰਮੀ ਨਾ ਇਤਰਾਜ ਕਰਦੇ ਨਾ ਕਦੀ ਉਸ਼ਾ ਬਾਰੇ ਕੋਈ ਉਤਸੁਕਤਾ। ਬੇਬੇ ਹੌਲੀ ਜਿਹੀ ਅੱਛੀ ਦਾ ਹਾਲ ਪੁਛ ਲੈਂਦੀ ਸੀ।

ਅਮਿਤ ਨੇ ਬੇਬੇ ਨੂੰ ਦਸ ਦਿਤਾ: ਜੀਜੀ ਮੋਟੀ ਹੋ ਗਈ ਏ, ਪੇਟ ਇੰਨਾ ਵੱਧ ਗਿਆ ਹੈ।

"ਚੁਪ! ਪਾਗਲ ਇੰਜ ਨਹੀਂ ਕਹਿੰਦੇ।" ਬੇਬੇ ਨੇ ਸਮਝਾਇਆ।

ਬੇਬੇ ਕੁੜੀ ਨੂੰ ਵੇਖ ਆਉਣ ਲਈ ਹਫ਼ਤਾ ਭਰ ਉਡੀਕ ਨਾ ਕਰ ਸਕੀ। ਮਿਸਿਜ਼ ਪੰਡਿਤ ਨੂੰ ਸੁਣਾ ਕੇ ਕਹਿ ਦਿਤਾ, "ਮੀਤੂ ਨਾਲ ਅੱਛੀ ਨੂੰ ਵੇਖਣ ਜਾ ਰਹੀ ਹਾਂ।" ਮਿਸਿਜ਼ ਪੰਡਿਤ ਨੇ ਅਣਸੁਣਿਆ ਕਰ ਦਿਤਾ।

"ਬੇਬੇ ਜੀ ਪੈਰੀ ਪੈਣਾਂ।" ਸੇਠ ਨੇ ਬੇਬੇ ਨੂੰ ਮੱਥਾ ਟੇਕਿਆ।

ਬੇਬੇ ਨੇ ਆਸ਼ੀਰਵਾਦ ਦਿਤਾ, "ਜੀ ਪੁੱਤਰ, ਰੱਬ ਵਡੀਆਂ ਵਡੀਆ ਉਮਰਾਂ ਕਰੇ, ਜਵਾਨੀਆਂ ਮਾਣੋ।"

ਉਸ਼ਾ ਬੇਬੇ ਨਾਲ ਘੁੱਟ ਕੇ ਰੋਈ। ਸਿਰ ਉਹਦੀ ਛਾਤੀ ਵਿਚ ਗਡ ਦਿਤਾ, "ਬੇਬੇ, ਮੈਨੂੰ ਤੇ ਬੜਾ ਡਰ ਲਗ ਰਿਹਾ ਏ।"

"ਹਟ ਕਮਲੀ!" ਬੇਬੇ ਨੇ ਉਹਨੂੰ ਛਾਤੀ ਨਾਲ ਘੁੱਟ ਲਿਆ, "ਡਰਨ ਦੀ ਕੀ ਗੱਲ! ਮੁਬਾਰਕ ਹੋਵੇ! ਮੈਂ ਆਉਂਦੀ ਜਾਂਦੀ ਰਵ੍ਹਾਂਗੀ।" ਬੇਬੇ ਤਿੰਨ ਹਫ਼ਤੇ ਬਾਅਦ ਫਿਰ ਆਈ ਅਤੇ ਫਿਰ ਜਲਦੀ ਜਲਦੀ ਆਉਣ ਲੱਗ ਪਈ।

... ... ...

ਸਰਕਾਰ ਨੇ ਕਾਂਗਰਸ ਦੀ ਮਿਲਵਰਤਣ ਦਾ ਪ੍ਰਸਤਾਵ ਨਾਮੰਜ਼ੂਰ ਕਰ ਦਿਤਾ ਤਾਂ ਕਾਂਗਰਸ ਦੇ ਸਾਹਮਣੇ ਆਪਣੇ ਸਵੈਮਾਨ ਦੀ ਰਖਿਆ ਦਾ ਸਵਾਲ। ਉਸ ਵੇਲੇ ਅਣਵੰਡੇ ਹਿੰਦੁਸਤਾਨ ਵਿਚ ਯਾਰਾਂ ਰਾਜ ਸਨ। ਨੌਂ ਵਿਚ ਕਾਂਗਰਸੀ ਮੰਤਰੀ ਮੰਡਲ। ਕਾਂਗਰਸ ਨੇ

ਸਰਕਾਰ ਤੇ ਦਬਾਅ ਪਾਣ ਲਈ ਮੰਤਰੀ ਪਦਾਂ ਤੋਂ ਅਸਤੀਫ਼ੇ ਦੇ ਦਿਤੇ। ਅੰਗਰੇਜ਼ ਗਵਰਨਰਾਂ ਦੇ ਮੰਤਰੀਆਂ ਨੇ ਅਸਤੀਫ਼ੇ ਝਟ ਮੰਜ਼ੂਰ ਕਰ ਲਏ। ਵਿਧਾਨ ਸਭਾਵਾਂ ਸਥਗਿਤ ਕਰ ਦਿਤੀਆਂ ਗਈਆਂ।

ਕਾਂਗਰਸ ਦੇ ਮੰਤਰੀਪਦ ਤੋਂ ਅਸਤੀਫ਼ਾ ਦੇਣ ਤੇ ਮੁਸਲਿਮ ਲੀਗ ਨੇ ਯੌਮੇ ਨਜਾਤ (ਮੁਕਤੀ ਦਿਨ) ਦਾ ਉਤਸਵ ਮਨਾਣ ਦੀ ਘੋਸ਼ਣਾ ਕਰ ਦਿਤੀ। ਸ਼ਹਿਰ ਵਿਚ ਮੁਸਲਮਾਨਾਂ ਦੇ ਜਲੂਸ ਦੀ ਬਹੁਤ ਵਡੀ ਤਿਆਰੀ। ਜਗਹ ਜਗਹ ਮੁਸਲਮਾਨਾਂ ਦੀਆਂ ਸਭਾਵਾਂ ਵਿਚ ਕਾਂਗਰਸੀ ਹਿੰਦੂ ਰਾਜ ਵਿਚ ਮੁਸਲਮਾਨਾਂ ਦੇ ਦਮਨ ਲਈ ਗੁੱਸਾ : ਕਾਂਗਰਸੀ ਅਮਲਦਾਰੀ ਵਿਚ ਮੁਸਲਮਾਨਾਂ ਦੀ ਜਿਸ ਹਦ ਤਕ ਹਕਤਲਫ਼ੀ ਕੀਤੀ ਗਈ, ਉਹ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ। ਜਦੋਂ ਤੀਕ ਮੁਸਲਮਾਨਾਂ ਦੀਆਂ ਰਗਾਂ ਵਿਚ ਇਕ ਬੂੰਦ ਵੀ ਖ਼ੂਨ ਬਾਕੀ ਹੈ, ਹਿੰਦੂ ਕਾਂਗਰਸ ਦਾ ਰਾਜ ਕਾਇਮ ਨਹੀਂ ਹੋ ਸਕਦਾ। ਅਸੀਂ ਮੁਹੰਮਦ ਗੌਰੀ, ਮਹਿਮੂਦ ਗ਼ਜ਼ਨਵੀ ਅਤੇ ਨਾਦਰਸ਼ਾਹ ਦੇ ਵਾਰਸ ਹਾਂ। ਅਸੀਂ ਇਸ ਮੁਲਕ ਨੂੰ ਤਲਵਾਰ ਦੇ ਜ਼ੋਰ ਨਾਲ ਫ਼ਤਹਿ ਕੀਤਾ ਸੀ। ਮੁਸਲਮਾਨ ਇਸ ਮੁਲਕ ਵਿਚ ਹਿੰਦੂਆਂ ਦੇ ਗ਼ੁਲਾਮ ਬਣ ਕੇ ਨਹੀਂ ਰਹਿ ਸਕਦੇ।

ਜਦੋਂ ਤੀਕ ਸਲਤਨਤੇ ਬਰਤਾਨੀਆ ਕਾਇਮ ਹੈ, ਅਸੀਂ ਉਸਦੀ ਵਫ਼ਾਦਾਰ ਰਿਆਇਆ ਹਾਂ, ਪਰ ਮੁਸਲਮਾਨ ਹਿੰਦੂ ਹਕੂਮਤ ਬਰਦਾਸ਼ਤ ਨਹੀਂ ਕਰਨਗੇ।

ਕਾਂਗਰਸੀ ਅਤੇ ਹਿੰਦੂ ਹੈਰਾਨ। ਉਸ ਵੇਲੇ ਤੀਕ ਸ਼ਹਿਰ ਜਾਂ ਪ੍ਰਦੇਸ਼ ਵਿਚ ਮੁਸਲਿਮ ਲੀਗ ਦਾ ਖ਼ਾਸ ਪ੍ਰਭਾਵ ਨਹੀਂ ਸੀ। ਸ਼ਹਿਰ ਦੇ ਬੜੇ ਪ੍ਰਭਾਵਸ਼ਾਲੀ ਮੁਸਲਿਮ ਨੇਤਾ ਅਤੇ ਰਈਸ—ਬੈਰਿਸਟਰ ਖ਼ੁਲੀਕੁਜ਼ੱਮਾ, ਰਾਜਾ ਮਹਿਮੂਦਾਬਾਦ, ਮੌਲਾਨਾ ਹਸਰਤ ਮੋਹਾਨੀ, ਮਦਨੀ ਨਦੀਮ ਸਾਹਿਬ ਵਗੈਰਾ ਕਾਂਗਰਸ ਦੇ ਨਾਲ ਸਨ। ਮੁਸਲਮਾਨਾਂ ਵਿਚ ਬਹੁਤਾ ਅਸਰ ਸੀ 'ਅਹਿਰਾਰ ਪਾਰਟੀ' ਦਾ ਜਾਂ 'ਜਮਾਇਤ ਉਲ-ਉਲੇਮਾ' ਦਾ। ਇਹ ਦੋਵੇਂ ਦਲ ਕਾਂਗਰਸ ਵਿਚ ਸ਼ਾਮਲ ਨਾ ਹੋ ਕੇ ਵੀ ਕਾਂਗਰਸ ਦੇ ਸਹਾਇਕ ਸੰਗਠਨਾਂ ਵਾਂਗ ਬ੍ਰਿਟਿਸ਼ ਸਰਕਾਰ ਦੇ ਵਿਰੁਧ ਕਾਂਗਰਸ ਦਾ ਸਾਥ ਦੇ ਰਹੇ ਸਨ। ਦੇਸ਼ ਭਗਤਾਂ ਦੀ ਪੋਸ਼ਾਕ ਖੱਦਰ ਪਾਂਦੇ ਸਨ, ਸਤਿਆਗ੍ਰਹਿ ਅਤੇ ਨਾਮਿਲਵਰਤਣ ਵਿਚ ਹਿੱਸਾ ਲੈਂਦੇ ਸਨ। ਹੁਣ ਅਚਾਨਕ ਮੁਸਲਮਾਨਾਂ ਦਾ ਬਹੁਮਤ ਮੁਸਲਿਮ ਲੀਗ ਦੇ ਨਾਲ। ਹੁਣ ਖ਼ਲੀਕੁਜ਼ੱਮਾ, ਰਾਜਾ ਮਹਿਮੂਦਬਾਦ, ਕਾਨਪੁਰ ਦੇ ਮੌਲਾਨਾ ਹਸਰਤ ਮੋਹਾਨੀ, ਮੌਲਾਨਾ ਮਦਨੀ ਸਭ ਲੀਗ ਵਿਚ ਸ਼ਾਮਿਲ। ਮਹੀਨੇ ਭਰ ਵਿਚ ਮੁਸਲਮਾਨਾਂ ਦੀ ਬੜੀ ਗਿਣਤੀ ਲਾਲ ਤੁਰਕੀ ਟੋਪੀ, ਕਾਲੀ ਸ਼ੇਰਵਾਨੀ ਅਤੇ ਚਿਟੇ ਪਜਾਮੇ ਦੀ ਮੁਸਲਿਮ ਲੀਗੀ ਪੋਸ਼ਾਕ ਵਿਚ ਦਿਸਣ ਲੱਗੀ। ਲੀਗ ਦਾ ਪ੍ਰੋਗਰਾਮ ਹਿੰਦੂ ਕਾਂਗਰਸ ਦਾ ਵਿਰੋਧ।

ਮੁਸਲਿਮ ਲੀਗ ਦਾ ਬੜਾ ਭਾਰਾ ਜਲੂਸ ਨਿਕਲਿਆ, ਬਹੁਤ ਉਤੇਜਕ ਜੁਝਾਰੂ ਨਾਅਰੇ। ਹਿੰਦੂਆਂ ਦੇ ਤਸੱਲੀ ਲਈ ਸ਼ਹਿਰ ਭਰ ਵਿਚ ਹਥਿਆਰਬੰਦ ਪੁਲੀਸ ਦੀ ਸਖ਼ਤ ਚੌਕਸੀ। ਜਲੂਸ ਨੂੰ ਮਿਥੇ ਹੋਏ ਰਾਹਾਂ ਤੇ ਚਲਣਾ ਪਿਆ। ਪੁਲੀਸ ਨੂੰ ਸਖ਼ਤ ਹੁਕਮ, ਕੋਈ ਝਗੜਾ ਨਾ ਹੋਵੇ। ਈਰਖਾ ਭਰੇ ਨਾਅਰਿਆਂ ਦੀ ਪੂਰੀ ਛੁਟੀ। ਜਲੂਸ ਦੇ ਬਾਅਦ ਸਭ ਕੁਝ ਪਹਿਲਾਂ ਵਾਂਗ, ਪਰ ਹਿੰਦੂ ਮੁਸਲਮਾਨਾਂ ਵਿਚ ਆਪਸੀ ਰਿਸ਼ਤਿਆਂ ਵਿਚ ਈਰਖਾ ਅਗੇ ਤੋਂ ਬਹੁਤ ਵਧ। ਮੁਸਲਮਾਨਾਂ ਨੂੰ ਭਰੋਸਾ, ਅੰਗਰੇਜ਼ ਸਰਕਾਰ ਉਨ੍ਹਾਂ ਦੀ ਸਹਾਇਕ ਹੈ। ਹਿੰਦੂਆਂ ਨੂੰ ਭਰੋਸਾ, ਅੰਗਰੇਜ਼ ਸਰਕਾਰ ਉਨ੍ਹਾਂ ਦੀ ਰਖਿਅਕ।

ਬੇਬੇ ਦਸੰਬਰ ਦੇ ਦੂਜੇ ਹਫ਼ਤੇ ਉਸ਼ਾ ਨੂੰ ਦੇਖਣ ਆਈ ਤਾਂ ਉਥੇ ਹੀ ਠਹਿਰ ਗਈ। ਡਾਕਟਰ ਸੇਠ ਦਾ ਪ੍ਰਬੰਧ ਸਭ ਠੀਕ। ਉਸ਼ਾ ਤਿੰਨ ਦਿਨ ਪਹਿਲਾਂ ਕਵੀਨ ਮੇਰੀ ਵਿਚ ਚੈਕਅਪ ਲਈ ਹੋ ਆਈ ਸੀ। ਡਾਕਟਰ ਕਮਰ ਨੇ ਪੱਕਾ ਕਿਹਾ ਹੋਇਆ ਸੀ, ਵਕਤ ਤੇ ਮੈਨੂੰ ਲੈ ਆਣਾ। ਗੌਰੀ ਆਪਣੀ ਜ਼ਿੰਮੇਵਾਰੀ ਸਮਝ ਕੇ ਆਪ ਹੀ ਉਥੇ ਠਹਿਰ ਗਈ ਸੀ।

ਖ਼ੂਬ ਸਰਦੀ! ਸਵੇਰੇ ਸੂਰਜ ਦੀਆਂ ਕਿਰਣਾਂ ਕੋਹਰੇ ਨੂੰ ਚੀਰ ਨਹੀਂ ਸਕੀਆਂ ਸਨ। ਗੌਰੀ ਕੰਬਦੀ ਠਹਿਰਦੀ ਛੋਟੀ ਗਲੀ ਪੁਜੀ, "ਭੂਆ, ਕਾਕਾ, ਵਧਾਈ!" ਸੇਠ ਜੀ ਅਤੇ ਗੰਗਾ, ਸਮਝ ਗਏ। ਉਨ੍ਹਾਂ ਦਿਨਾਂ ਵਿਚ ਕੁੜੀ ਦੇ ਜੰਮਣ ਤੇ ਵਧਾਈ ਦਾ ਕੋਈ ਰਵਾਜ ਨਹੀਂ ਸੀ।

ਸੇਠ ਜੀ ਨੇ ਆਕਾਸ਼ ਨੂੰ ਹੱਥ ਜੋੜ ਦਿਤੇ, "ਸਭ ਉਸੇ ਦਾ!" ਹੁਲਾਸ ਨਾਲ ਗਲਾ ਭਰ ਆਇਆ। ਚਿਹਰੇ ਤੇ ਚਮਕ। ਭੂਆ ਫ਼ੌਰਨ ਗੌਰੀ ਨਾਲ ਚਲ ਪਈ।

ਉਸ਼ਾ 1940 ਫ਼ਰਵਰੀ ਵਿਚ ਯੂਨੀਵਰਸਿਟੀ ਜਾਣ ਲੱਗ ਪਈ। ਲਕ ਕੁਝ ਭਾਰਾ ਹੋ ਗਿਆ ਸੀ। ਛਾਤੀ ਤੇ ਉਭਾਰ ਨਾਲ ਜਿਸਮ ਹੋਰ ਸਡੌਲ ਹੋ ਗਿਆ। ਫਿਰ ਪਹਿਲਾਂ ਵਾਂਗ ਚੁਸਤ। ਦੋ ਮਹੀਨੇ ਯੂਨੀਵਰਸਿਟੀ ਨਹੀਂ ਸੀ ਜਾ ਸਕੀ। ਕਾਨਵੋਕੇਸ਼ਨ ਅਤੇ ਕ੍ਰਿਸਮਿਸ ਮਿਲਾ ਕੇ ਮਹੀਨਾ ਭਰ ਛੁਟੀਆਂ ਹੀ ਸਨ। ਯੂਨੀਵਰਸਿਟੀ ਨਾ ਗਈ ਸੀ, ਪਰ ਪੜ੍ਹਾਈ ਵਿਚ ਕੋਈ ਮੁਸ਼ਕਲ ਨਹੀਂ ਸੀ। ਜਮਾਤੀਆਂ ਵਿਚ ਮੁਰਤਜ਼ਾ ਸਭ ਤੋਂ ਤੇਜ਼ ਸੀ। ਉਹ ਹਫ਼ਤੇ ਵਿਚ ਇਕ ਦਿਨ ਆ ਕੇ ਕਲਾਸ ਨੋਟਸ ਦੇ ਜਾਂਦਾ। ਸਭ ਤੋਂ ਜ਼ਿਆਦਾ ਮਦਦ ਸੀ ਪਾਠਕ ਦੀ। ਪਾਠਕ ਨੇ ਦੋ ਸਾਲ ਪਹਿਲਾਂ ਇਲਾਹਾਬਾਦ ਤੋਂ ਇੰਗਲਿਸ਼ ਲਿਟਰੇਚਰ ਵਿਚ ਐਮ. ਏ. ਕੀਤਾ ਸੀ। ਇਲਾਹਾਬਾਦ ਯੂਨੀਵਰਸਿਟੀ ਵਿਚ ਇੰਗਲਿਸ਼ ਲਿਟਰੇਚਰ ਦਾ ਸਟੈਂਡਰਡ ਲਖਨਊ ਤੋਂ ਬਿਹਤਰ। ਪਾਠਕ ਆਪ ਸਾਹਿਤ-ਰਸੀਆ ਤੇ ਪ੍ਰਤਿਭਾਸ਼ਾਲੀ। ਸਾਹਿਤ-ਚਰਚਾ ਜਾਂ ਪੜ੍ਹਾਉਣ ਵਿਚ ਰਸ ਲੈਂਦਾ। ਹਫ਼ਤੇ ਵਿਚ ਦੋ ਵਾਰ ਵੀ ਉਸ਼ਾ ਨਾਲ ਦੋ ਦੋ ਘੰਟੇ ਲਈ ਬੈਠ ਜਾਂਦਾ ਤਾਂ ਯੂਨੀਵਰਸਿਟੀ ਨਾ ਜਾਣ ਦੀ ਕਮੀ ਪੂਰੀ ਕਰਾ ਦੇਂਦਾ।

ਸੇਠ ਜੀ ਦੀ ਪ੍ਰੈਕਟਿਸ ਜੰਮ ਰਹੀ ਸੀ, ਪਰ ਹੋਰ ਵਾਮਪੰਥੀਆਂ ਵਾਂਗ ਉਹਦੇ ਦਿਲ ਵਿਚ ਵੀ ਦੁਖ—ਸੁਤੰਤਰਤਾ ਲਈ ਸੰਘਰਸ਼ ਦਾ ਮੌਕਾ ਨਿਸਫਲ ਜਾ ਰਿਹਾ ਹੈ। ਉਸ ਸਾਲ ਮਾਰਚ ਵਿਚ ਕਾਂਗਰਸ ਅਧੀਵੇਸ਼ਨ ਰਾਮਗੜ੍ਹ ਵਿਚ ਹੋਣਾ ਸੀ।

ਗਾਂਧੀ ਜੀ ਨੇ ਉਸ ਸਾਲ ਕਾਂਗਰਸ ਪ੍ਰਧਾਨ ਪਦ ਲਈ ਮੌਲਾਨਾ ਆਜ਼ਾਦ ਦਾ ਨਾਂ ਸੁਝਾਇਆ ਸੀ। ਐਮ. ਐਨ. ਰਾਇ ਲੜਾਈ ਦੇ ਹਾਲਾਤ ਵਿਚ ਕਾਂਗਰਸ ਦੇ ਸਾਹਮਣੇ ਨਵੀਂ ਨੀਤੀ ਦੇ ਪ੍ਰਸਤਾਵ ਰਖਣੇ ਚਾਹੁੰਦੇ ਸਨ। ਇਸ ਲਈ ਰਾਇ ਨੇ ਪ੍ਰਧਾਨ ਦੇ ਪਦ ਲਈ ਚੋਣ ਲੜੀ। ਰਾਇ ਦੇ ਚੋਣ ਅਭਿਆਨ ਵਿਚ ਰਾਇ ਨੂੰ ਵੋਟ ਦੇਣ ਦੀ ਬਜਾਏ ਲੜਾਈ ਦੇ ਦੌਰਾਨ ਕਾਂਗਰਸ ਦੀ ਨੀਤੀ ਦੀਆਂ ਗ਼ਲਤੀਆ ਅਤੇ ਰਾਇ ਦੀ ਨੀਤੀ ਦੇ ਪੱਖ ਵਿਚ ਉਹਦੀਆਂ ਦਲੀਲਾਂ ਦਾ ਸਮਰਥਨ। ਰਜ਼ਾ ਪੱਕਾ ਰਾਇਸਟ। ਨਰਿੰਦਰ, ਪਾਠਕ, ਨਾਥ ਉਸ ਨਾਲ ਬਹਿਸ ਕਰਦੇ : ਰਾਇ ਵੰਡੇ ਹੋਏ ਵਾਮਪੰਥ ਵਿਚ ਹੋਰ ਫੁਟ ਪਾ ਰਿਹਾ ਹੈ। ਗਾਂਧੀ ਦੀ ਮਦਦ ਨਾਲ ਖੜੇ ਮੌਲਾਨੇ ਦੇ ਮੁਕਾਬਲੇ ਉਹਦੀ ਕੀ ਹੈਸੀਅਤ, ਕੀ ਪਿੱਦੀ ਤੇ ਕੀ ਪਿੱਦੀ ਦਾ ਸ਼ੋਰਬਾ!

ਰਜ਼ਾ ਰਾਇ ਦਾ ਸਮਰਥਨ ਕਰਦਾ : ਵਾਮਪੰਥ ਪਹਿਲਾਂ ਹੀ ਖ਼ਤਮ ਹੋ ਗਿਆ। ਏਕਤਾ ਦੇ ਪਾਖੰਡ ਦੇ ਲਈ ਕਾਂਗਰਸ ਦੇ ਸਾਹਮਣੇ ਸਹੀ ਨੀਤੀ ਨਾ ਰਖਣਾ ਕਾਇਰਤਾ। ਗਾਂਧੀ ਤੇ ਕਾਂਗਰਸ ਲੜਾਈ ਤੋਂ ਫਾਇਦਾ ਉਠਾਉਣ ਲਈ ਸਰਕਾਰ ਨੂੰ ਮਿਲਵਰਤਣ ਦੇਣ ਲਈ

ਤਿਆਰ ਹਨ,ਪਰ ਉਨ੍ਹਾਂ ਸ਼ਰਤਾਂ ਅਤੇ ਮੰਗਾਂ ਤੇ, ਜੋ ਅਮਲੀ ਰੂਪ ਵਿਚ ਅਸੰਭਵ ਹਨ। ਕਾਂਗਰਸ ਆਪਣੀ ਮੂਰਖਤਾ ਨਾਲ ਵਿਅਰਥ ਵਿਚ ਲੀਗ ਦਾ ਭੂਤ ਖੜਾ ਕਰ ਦਿਤਾ। ਲੀਗ ਨੂੰ ਚੁਪ ਕਰਾਣ ਅਤੇ ਜੰਗ ਵਿਚ ਮਿਲਵਰਤਣ ਦੇ ਕੇ ਫ਼ਾਇਦਾ ਕਢ ਲੈਣ ਦਾ ਸਹੀ ਤਰੀਕਾ ਹੈ, ਯੁਧ ਵਿਰੋਧ ਦਾ ਫ਼ਜ਼ੂਲ ਤੂਫ਼ਾਨ ਖੜਾ ਨਾ ਕਰਕੇ ਆਪਣੇ ਦੋਹਾਂ ਦੁਸ਼ਮਣਾਂ—ਸਾਮਰਾਜਵਾਦ ਅਤੇ ਨਾਜ਼ੀਵਾਦ ਨੂੰ ਆਪਣੀ ਤਾਕਤ ਖ਼ਤਮ ਕਰਨ ਦੇਣਾ, ਅਤੇ ਫ਼ੌਜੀ ਟਰੇਨਿੰਗ ਹਾਸਲ ਕਰਕੇ ਸ਼ਾਸਨ ਵਿਚ ਹਿੱਸਾ ਲੈ ਕੇ ਹੌਲੀ ਹੌਲੀ ਹੱਕ ਤੇ ਜ਼ਿੰਮੇਵਾਰੀ ਸਾਂਭੀ ਜਾਣਾ।

ਰਾਇ ਦੀਆਂ ਗੱਲਾਂ ਨੂੰ ਪਾਠਕ-ਨਰਿੰਦਰ ਸ਼ੇਖ਼ਚਿਲੀ ਦੇ ਸੁਪਨੇ ਕਹਿ ਕੇ ਹਸ ਪੈਂਦੇ।

ਰਜ਼ਾ ਬਾਰ ਬਾਰ ਕਹਿੰਦਾ : ਤੁਸੀਂ ਮੰਨੋ ਜਾਂ ਨਾ ਮੰਨੋ ਰਾਇ ਦੀ ਸਮਝ ਠੀਕ ਹੈ। ਇਹ ਜੰਗ ਦਾ ਸ਼ੁਰੂ ਹੈ। ਅਖ਼ੀਰਲੀ ਟੱਕਰ ਜਰਮਨੀ ਤੇ ਸੋਵੀਅਤ ਦੀ ਹੋਏਗੀ। ਉਦੋਂ ਸਾਡਾ ਵੇਲਾ ਆਏਗਾ। ਸਾਨੂੰ ਦੂਰ-ਅੰਦੇਸ਼ੀ ਨਾਲ ਉਸ ਮੌਕੇ ਦੀ ਤਿਆਰੀ ਕਰਨੀ ਚਾਹੀਦੀ ਹੈ। ਪ੍ਰਧਾਨ ਦੀ ਚੋਣ ਰਾਇ ਹਾਰ ਜਾਏਗਾ, ਉਹ ਕਾਂਗਰਸ ਦੇ ਸਾਹਮਣੇ ਸਹੀ ਨੀਤੀ ਰਖਣ ਦਾ ਫਰਜ਼ ਪੂਰਾ ਕਰ ਰਿਹਾ ਹੈ......। ਨਤੀਜਾ ਆਸ਼ਾ ਦੇ ਮੁਤਾਬਕ ਹੀ ਰਿਹਾ। ਰਾਇ ਨੂੰ ਕੇਵਲ ਦੋ ਸੌ ਵੋਟਾਂ, ਮੌਲਾਨਾ ਹਜ਼ਾਰ ਵੋਟਾਂ ਤੋਂ ਜਿਤ ਗਏ।

ਬੋਸ ਨੇ ਕਾਂਗਰਸ ਛਡ ਕੇ ਆਪਣਾ ਵਖਰਾ ਦਲ ਬਣਾ ਲਿਆ। ਰਾਮਗੜ੍ਹ ਵਿਚ ਗਾਂਧੀ ਸਮਰਥਕ ਕਾਂਗਰਸ ਦਾ ਅਧੀਵੇਸ਼ਨ ਮੌਲਾਨਾ ਆਜ਼ਾਦ ਦੀ ਪ੍ਰਧਾਨਗੀ ਹੇਠਾਂ ਹੋਇਆ। ਨੇੜੇ ਹੀ ਬੋਸ ਸਮਰਥਕ, ਵਾਮਪੰਥੀ ਲੋਕਾਂ ਦੇ ਤੁਰੰਤ ਸੰਘਰਸ਼ ਦੀ ਮੰਗ ਲਈ ਅਧੀਵੇਸ਼ਨ ਬੋਸ ਦੀ ਪ੍ਰਧਾਨਗੀ ਵਿਚ। ਅਧੀਵੇਸ਼ਨ ਬਾਅਦ ਫਿਰ ਸ਼ਿਥਲਤਾ।

ਕਾਂਗਰਸ ਨੇਤਾ ਗਾਂਧੀ ਜੀ ਦੇ ਨਿਰਦੇਸ਼ ਦੀ ਉਡੀਕ ਵਿਚ। ਗਾਂਧੀ ਜੀ ਈਸ਼ਵਰੀ ਨਿਰਦੇਸ਼ ਅਤੇ ਪ੍ਰੇਰਣਾ ਦੀ ਉਡੀਕ ਵਿਚ। ਬਹੁਤੇ ਕਾਂਗਰਸੀਆਂ ਦਾ ਅੰਦਾਜ਼ਾ, ਗਾਂਧੀ ਜੀ ਬਰਤਾਨੀਆ ਤੇ ਯੁਧ-ਸੰਕਟ ਡੂੰਘਾ ਹੋਣ ਦੀ ਉਡੀਕ ਵਿਚ ਹਨ। ਲੜਾਈ ਅਜੇ ਯੂਰਪ ਵਿਚ ਹੀ ਸੀ। ਅਮਰੀਕਾ ਨਿਰਪਖ ਰਹਿ ਕੇ ਜਰਮਨ-ਇਟਲੀ ਅਤੇ ਬਰਤਾਨੀਆ-ਫ਼ਰਾਂਸ ਦੋਹਾਂ ਨੂੰ ਲੜਾਈ ਦਾ ਸਮਾਨ ਅਤੇ ਹਥਿਆਰ ਵੇਚ ਕੇ ਮੁਨਾਫ਼ਾ ਕਮਾਣ ਵਿਚ ਰੁਝਿਆ ਸੀ।

ਗਾਂਧੀ ਜੀ ਦੇ ਸਾਹਮਣੇ ਸਿਧਾਂਤਕ ਸਵਾਲ, ਯੁਧ ਦੀ ਗਤੀਵਿਧੀ ਅਤੇ ਭਵਿੱਖ ਸਮਝਣ ਦੀ ਵੀ ਚਿੰਤਾ। ਕਾਂਗਰਸ ਦੇ ਕੁਝ ਨਾ ਕਰਨ ਨਾਲ ਜਨਤਾ ਦੀ ਹਮਦਰਦੀ ਉਗਰਪੰਥ ਵਲ ਵਧਣ ਦੇ ਖ਼ਤਰੇ ਨੂੰ ਵੀ ਦੇਖ ਰਹੇ ਸਨ, ਕਾਂਗਰਸੀਆਂ ਨੂੰ ਬਹੁਤੀ ਦੇਰ ਬਿਨਾਂ ਕਿਸੇ ਪ੍ਰੋਗਰਾਮ ਜਾਂ ਆਸ਼ਾ ਦੇ ਰਹਿਣ ਦੇਣਾ ਠੀਕ ਨਹੀਂ ਸੀ। ਗਾਂਧੀ ਜੀ ਨੇ ਈਸ਼ਵਰੀ ਪ੍ਰੇਰਣਾ ਨਾਲ ਯੁਧ ਦੀ ਹਿੰਸਾ ਦੇ ਨੈਤਿਕ ਅਤੇ ਸਿਧਾਂਤਕ ਵਿਰੋਧ ਵਿਚ ਜਲਦੀ ਹੀ ਸਤਿਆਗ੍ਰਹਿ ਸ਼ੁਰੂ ਕਰਨ ਦੀ ਘੋਸ਼ਣਾ ਕਰ ਦਿਤੀ। ਕਾਂਗਰਸ ਕਾਰਜਕਰਣੀ ਸੰਮਤੀ ਨੇ ਸਤਿਆਗ੍ਰਹਿ ਦੇ ਕਾਰਜਕਰਮ ਅਤੇ ਸੰਚਾਲਨ ਲਈ ਗਾਂਧੀ ਜੀ ਨੂੰ ਡਿਕਟੇਟਰ ਮੰਨ ਲਿਆ। ਸਤਿਆਗ੍ਰਹਿ ਦਾ ਪ੍ਰੋਗਰਾਮ ਬਣਨ ਵਿਚ ਹੀ ਦੋ ਮਹੀਨੇ ਲਗ ਗਏ। ਫਿਰ ਉਸ ਲਈ ਤਿਆਰੀ ਸ਼ੁਰੂ।

ਉਸ ਸਤਿਆਗ੍ਰਹਿ ਦੇ ਪ੍ਰੋਗਰਾਮ ਵਿਚ ਆਮ ਅਕਲ ਲਈ ਵੀ ਬੜੀ ਬਾਰੀਕੀਆਂ ਸਨ। ਪਰ ਗਾਂਧੀ ਜੀ ਦੇ ਹੁਕਮ ਤੇ ਕੋਈ ਦਲੀਲ ਨਹੀਂ ਸੀ ਦਿਤੀ ਜਾ ਸਕਦੀ। ਲੜਾਈ ਦਾ ਵਿਰੋਧ ਕਰਨ ਲਈ ਸਾਂਝੇ ਸਤਿਆਗ੍ਰਹਿ ਦੀ ਬਜਾਏ ਵਖਰਿਆਂ ਵਖਰਿਆਂ ਸਤਿਆਗ੍ਰਹਿ ਦਾ ਹੁਕਮ। ਗਾਂਧੀ ਜੀ ਨੇ ਉਸ ਅੰਦੋਲਨ ਦੇ ਪਹਿਲੇ ਸਤਿਆਗ੍ਰਹੀ ਦਾ ਸਨਮਾਨ ਵਿਨੋਬਾ ਭਾਵੇ ਨੂੰ

ਦੇਣ ਦਾ ਫ਼ੈਸਲਾ ਕੀਤਾ । ਉਦੋਂ ਵਿਨੋਬਾ ਭਾਵੇ ਰਾਜਨੀਤਿਕ ਖੇਤਰ ਵਿਚ ਲਗਭਗ ਨਵਾਂ ਹੀ ਸੀ । ਜਨਤਾ ਦੀ ਮਰਜ਼ੀ ਸੀ : ਜਨਤਾ ਤੇ ਪ੍ਰਭਾਵ ਦੇ ਵਿਚਾਰ ਨਾਲ ਕਾਂਗਰਸ ਪ੍ਰਧਾਨ ਮੌਲਾਨਾ ਆਜ਼ਾਦ ਦਾ ਖ਼ਿਆਲ ਸੀ ਅਨਜਾਣ ਵਿਨੋਬਾ ਭਾਵੇ ਦੀ ਜਗਹ ਕਿਸੇ ਜਾਣੇ ਪਛਾਣੇ ਰਾਜਨੀਤਿਕ ਨੇਤਾ ਕੋਲੋਂ ਸਤਿਆਗ੍ਰਹਿ ਸ਼ੁਰੂ ਕਰਵਾਇਆ ਜਾਏ । ਗਾਂਧੀ ਜੀ ਦਾ ਕਹਿਣਾ, ਵਿਨੋਬਾ ਨੇ ਅਧਖੜ ਉਮਰ ਤਕ ਵੀ ਜ਼ਨਾਨੀ ਦਾ ਸੰਗ ਨਹੀਂ ਜਾਣਿਆ । ਉਸ ਤੋਂ ਵਧ ਪਵਿੱਤਰ, ਨੈਤਿਕ, ਪ੍ਰਭਾਵਸ਼ਾਲੀ ਹੋਰ ਕੌਣ ਹੋ ਸਕਦਾ ਹੈ ?

ਮੌਲਾਨਾ ਹੈਰਾਨ : ਇਸਤ੍ਰੀ ਪੁਰਸ਼ ਦਾ ਸਾਥ ਈਸ਼ਵਰ ਦਾ ਵਿਧਾਨ ਤੇ ਕੁਦਰਤ ਦਾ ਜ਼ਰੂਰੀ ਕੰਮ । ਉਸ ਤੋਂ ਅਗਿਆਨਤਾ ਬਦਕਿਸਮਤੀ, ਮੂਰਖਤਾ ਭਰਿਆ ਔਗਣ ! ਪਰ ਗਾਂਧੀ ਜੀ ਡਿਕਟੇਟਰ ਸਨ । ਸਤਿਆਗ੍ਰਹਿ ਪ੍ਰੋਗਰਾਮ ਪ੍ਰਕਾਸ਼ਤ ਹੋਣ ਤੇ ਉਗਰਪੰਥੀ ਅਤੇ ਕਾਂਗਰਸ ਸਮਾਜਵਾਦੀ ਡਾਢੇ ਪਿਟੇ ।

ਸਤਿਆਗ੍ਰਹਿ ਸ਼ੁਰੂ ਕਰਨ ਤੋਂ ਪਹਿਲਾਂ ਗਾਂਧੀ ਜੀ ਜਾਣ ਲੈਣਾ ਚਾਹੁੰਦੇ ਸਨ ਕਿ ਕਿੰਨੇ ਲੋਕ ਇਸ ਸਤਿਆਗ੍ਰਹਿ ਵਿਚ ਹਿੱਸਾ ਲੈਣਗੇ । ਦੇਸ਼ ਦੇ ਪ੍ਰਾਂਤ-ਪ੍ਰਾਂਤ, ਸ਼ਹਿਰ-ਸ਼ਹਿਰ, ਵਿਚ ਸਤਿਆਗ੍ਰਹਿ ਲਈ ਤਤਪਰ ਅਹਿੰਸਕ ਸੈਨਕਾਂ ਦੀਆਂ ਸੂਚੀਆ ਬਣਾਈਆਂ ਜਾਣ ਲਗੀਆਂ । ਅੰਦੋਲਨ ਹਿੰਸਾ ਦੇ ਰਾਹ ਤੇ ਨਾ ਚਲ ਪਏ, ਇਸ ਸਾਵਧਾਨੀ ਲਈ ਸ਼ਾਮਿਲ ਹੋ ਸਕਣ ਲਈ ਹਰ ਆਦਮੀ ਨੂੰ ਗਾਂਧੀ ਜੀ ਦੇ ਪ੍ਰਤੀਨਿਧ ਦੀ ਸਹਿਮਤੀ ਲੈਣੀ ਜ਼ਰੂਰੀ ਸੀ । ਇਸੇ ਉਦੇਸ਼ ਨਾਲ ਸਤਿਆਗ੍ਰਹਿ ਲਈ ਅਰਜ਼ੀਆਂ ਦੇ ਫ਼ਾਰਮ ਛਪਵਾ ਲਏ : 'ਯੁਧ ਦੀ ਹਿੰਸਾ ਦੇ ਸਿਧਾਂਤਕ ਅਤੇ ਨੈਤਿਕ ਵਿਰੋਧ ਦੇ ਹੱਕ ਤੇ ਸੱਚ ਅਹਿੰਸਾ ਲਈ ਨਿਜੀ ਸਤਿਆਗ੍ਰਹਿ ਵਿਚ ਗਾਂਧੀ ਜੀ ਦੇ ਦਸੇ ਪ੍ਰੋਗਰਾਮ ਅਨੁਸਾਰ ਹਿੱਸਾ ਲੈਣ ਦੀ ਆਗਿਆ ਚਾਹੁੰਦਾ ਹਾਂ । ਮੈਨੂੰ ਈਸ਼ਵਰ ਵਿਚ ਪੂਰਾ ਵਿਸ਼ਵਾਸ ਹੈ ।' ਅਹਿੰਸਕ ਸੈਨਕਾਂ ਨੂੰ ਇਸ ਅਰਜ਼ੀ ਤੇ ਦਸਤਖ਼ਤ ਕਰਨਾ ਜ਼ਰੂਰੀ ਸੀ ।

ਕਿਸੇ ਨੂੰ ਸਤਿਆਗ੍ਰਹਿ ਦੀ ਆਗਿਆ ਮਿਲ ਜਾਣ ਤੇ ਉਹ ਜ਼ਿਲੇ ਦੇ ਮੈਜਿਸਟਰੇਟ ਜਾਂ ਪੁਲੀਸ ਨੂੰ ਖ਼ਬਰ ਦੇ ਦੇਂਦਾ : ਮੈਂ ਫਲਾਣੀ ਤਾਰੀਖ਼, ਸਮੇਂ, ਥਾਂ ਤੇ ਸਤਿਆਗ੍ਰਹਿ ਰਾਹੀਂ ਘੋਸ਼ਣਾ ਕਰਾਂਗਾ ਕਿ ਹਿੰਸਾ ਦੇ ਕੰਮ, ਯੁੱਧ ਵਿਚ ਮਿਲਵਰਤਣ ਦੇਣੀ ਪਾਪ ਹੈ ।

ਉਗਰ ਕਾਂਗਰਸੀ, ਕਾਂਗਰਸ ਸਮਾਜਵਾਦੀ, ਕਮਿਊਨਿਸਟ ਹੈਰਾਨ ਇਹ ਸੰਘਰਸ਼ ਰਾਸ਼ਟਰੀ ਸੁਤੰਤਰਤਾ ਲਈ ਹੈ ?

... ... ...

ਅਪਰੈਲ ਦਾ ਅਖ਼ੀਰਲਾ ਹਫ਼ਤਾ ਪਿਛਲੇ ਵਿਹੜੇ ਵਿਚ ਸਵੇਰ ਦੀ ਹਲਕੀ ਧੁਪ ਆ ਰਹੀ ਸੀ । ਉਸ਼ਾ ਚਟਾਈ ਵਿਛਾਈ ਬੇਬੇ ਦੇ ਨਾਲ ਤੇ ਬੱਚੇ ਨਾਲ ਗੱਲਾਂ ਕਰਦੀ ਉਹਨੂੰ ਮਾਲਸ਼ ਕਰ ਰਹੀ ਸੀ ।

"ਡਾਕਟਰ ਭਾਈ ! ਭਾਬੀ ਜੀ ।" ਸਾਹਮਣੇ ਬਰਾਂਡੇ ਵਿਚੋਂ ਆਵਾਜ਼ । ਉਸ਼ਾ ਪੱਲਾ ਸਾਂਭ ਕੇ ਉਠੀ । ਉਦੇ ਰਾਮ, ਵਰਮਾ ਤੇ ਵਾਜਿਦ ਸਨ ।

"ਆਉ, ਆਉ ਬੈਠੋ ।" ਉਸ਼ਾ ਨੇ ਬੈਠਕ ਵਲ ਇਸ਼ਾਰਾ ਕੀਤਾ । ਅਠ ਦਸ ਕਾਂਗਰਸੀ ਸਮਾਜਵਾਦੀ ਨੌਜਵਾਨ ਅਮਰਨਾਥ ਸੇਠ ਦੇ ਨਜ਼ਦੀਕੀ ਵਾਕਿਫ਼ ਅਤੇ ਖ਼ਾਸ ਭਰੋਸੇ ਦੇ ਪਾਤਰ ਸਨ । ਉਦੇ ਅਤੇ ਰਾਮ ਵਰਮਾ ਦਲ ਦੇ ਜੰਘਾਈ ਮੰਘਾਈ, ਉਨ੍ਹਾਂ ਦੇ ਨਾਲ ਛੋਟੀ ਗਲੀ ਦੇ

ਮਾਸਟਰ ਜੀ ਦਾ ਛੋਟਾ ਪੁਤਰ ਵੇਦਪ੍ਰਕਾਸ਼। ਕਿਸੇ ਵੀ ਕੰਮ ਜਾਂ ਜੋਖੋਂ ਲਈ ਤਿਆਰ। ਚੰਗੀ ਸੂਝ-ਬੂਝ ਦੇ ਨੌਜਵਾਨ ਯੂਨੀਵਰਸਿਟੀ ਛੱਡ ਕੇ ਦੇਸ਼ ਦੇ ਕੰਮ ਵਿਚ ਕੁੱਦ ਪਏ ਸਨ। ਸੇਠ ਦੇ ਘਰ ਉਨ੍ਹਾਂ ਦਾ ਅਕਸਰ ਆਉਣਾ ਜਾਣਾ। ਵਰਮਾ, ਉਦੇ, ਵਾਜਿਦ ਪ੍ਰਾਦੇਸ਼ਿਕ ਕਾਂਗਰਸ ਦੇ ਦਫ਼ਤਰ ਵਿਚ ਪੰਝੀ ਰੁਪਏ ਮਹੀਨੇ ਤੇ ਕੰਮ ਕਰ ਰਹੇ ਸਨ।

"ਭਾਬੀ, ਡਾਕਟਰ ਭਾਈ ਨਾਲ ਕੰਮ ਹੈ।"

ਉਸ਼ਾ ਨੇ ਦਸਿਆ, ਡਾਕਟਰ ਰਾਤ ਦੀ ਗੱਡੀ ਤੇ ਕਾਨਪੁਰ ਗਿਆ। ਸ਼ਾਮ ਤਕ ਪਰਤ ਕੇ ਆਉਣ ਦੀ ਆਸ ਸੀ।

"ਡਾਕਟਰ ਭਾਈ ਨਹੀਂ ਤੇ ਭਾਬੀ ਹਰੀ ਭਈਆ ਦੇ ਘਰ ਤੁਸੀਂ ਚਲੋ।" ਰਾਮ ਵਰਮਾ ਨੇ ਜ਼ੋਰ ਨਾਲ ਕਿਹਾ, "ਉਨ੍ਹਾਂ ਨਾਲ ਸਾਡੀ ਗੱਲਬਾਤ ਕਰਵਾ ਦਿਉ। ਮਾਲਵੀਆ ਜੀ ਜ਼ੁਲਮ ਕਰ ਰਹੇ ਨੇ। ਗਾਂਧੀ ਜੀ ਕੀ ਡਿਕਟੇਟਰ, ਮਾਲਵੀਆ ਜੀ ਹਿਟਲਰ ਦੇ ਪਿਉ ਬਣ ਗਏ......।" ਵਰਮਾ, ਉਦੇ, ਵਾਜਿਦ ਨੇ ਆਪਣੀ ਪ੍ਰੇਸ਼ਾਨੀ ਦਸੀ।

"ਘਬਰਾਉ ਨਹੀਂ, ਇਹ ਸ਼ਾਮੀਂ ਨਹੀਂ ਤੇ ਰਾਤ ਦੀ ਗੱਡੀ ਤੇ ਆ ਜਾਣਗੇ। ਕਲ ਭਈਆ ਜੀ ਨਾਲ ਗੱਲ ਕਰ ਲੈਣਗੇ।"

"ਕਲ !" ਉਦੇ ਨੇ ਕਿਹਾ, "ਮਾਲਵੀਆ (ਪ੍ਰਾਦੇਸ਼ਕ ਕਾਂਗਰਸ ਦੇ ਦਫ਼ਤਰ ਦੇ ਮੰਤਰੀ) ਸਾਨੂੰ ਅਜ ਦੁਪਹਿਰ ਤੋਂ ਬਰਖ਼ਾਸਤ ਕਰ ਦੇਣਗੇ। ਤੁਸੀਂ ਹੁਣੇ ਚਲੋ, ਹਰੀ ਭਈਆ ਘਰ ਤੋਂ ਨਾ ਚਲ ਦੇਣ।"

ਹਰੀ ਭਈਆ ਵਿਹੜੇ ਦੀ ਕੰਧ ਦੇ ਉਹਲੇ ਛਾਂਵੇਂ ਚਟਾਈ ਤੇ ਬੈਠੇ ਚਰਖਾ ਕਤ ਰਹੇ ਸਨ। ਛੋਟੇ ਬੇਟੇ ਵਿਦਿਆਭੂਸ਼ਣ ਨੂੰ ਬੁਲਾ ਕੇ ਦੂਜੀ ਚਟਾਈ ਨੇੜੇ ਹੀ ਡਾਹ ਦਿਤੀ। ਤਿੰਨੋ ਨੌਜਵਾਨ ਬੜੇ ਉਤੇਜਿਤ। ਇੱਕਠੇ ਹੀ ਬੋਲ ਪੈਂਦੇ। ਉਸ਼ਾ ਚੁਪ, ਮੁੰਡੇ ਆਪਣੀ ਗੱਲ ਕਰ ਲੈਣ। ਹਰੀ ਭਈਆ ਲਈ ਆਦਰ ਦੀ ਭਾਵਨਾ ਕਰਕੇ ਉਨ੍ਹਾਂ ਨਾਲ ਬਹਿਸਦੀ ਨਾ। ਹਰੀ ਭਈਆ ਨੇ ਸ਼ਾਂਤੀ ਦੇ ਇਸ਼ਾਰੇ ਵਿਚ ਹਥ ਉਚਾ ਚੁਕਿਆ, "ਵਾਰੀ ਵਾਰੀ ਕਵੋ ਧੀਰਜ ਨਾਲ।"

ਵਾਜਿਦ ਨੇ ਸ਼ੁਰੂ ਕੀਤਾ, "ਭਈਆ ਜੀ, ਅਸੀਂ ਤੁਹਾਡੇ ਕੋਲੋਂ ਇਨਸਾਫ਼ ਵਿਚ ਮਦਦ ਚਾਹੁੰਦੇ ਹਾਂ। ਮਾਲਵੀਆ ਸਾਹਬ ਸਾਡੇ ਤੇ ਗਾਂਧੀ ਜੀ ਦੀ ਇਨਸਟਰਕਸ਼ਨਸ ਦੇ ਖ਼ਿਲਾਫ਼ ਦਬਾਅ ਪਾ ਰਹੇ ਨੇ। ਗਾਂਧੀ ਜੀ ਦਾ ਹੁਕਮ ਹੈ, ਇਸ ਜਾਤੀ ਸਤਿਆਗ੍ਰਹਿ ਵਿਚ ਸਭ ਕਾਂਗਰਸ ਮੈਂਬਰ ਹਿੱਸਾ ਨਹੀਂ ਲੈ ਸਕਦੇ ਸਿਰਫ਼ ਉਹ ਲੋਕ ਜਿਨ੍ਹਾਂ ਨੂੰ ਅਹਿੰਸਾ ਦੇ ਮਕਸਦ ਵਿਚ ਵੇਥ ਹੈ, ਸਤਿਆਗ੍ਰਹਿ ਲਈ ਆਗਿਆ ਦਿਤੀ ਜਾਏਗੀ। ਮਾਲਵੀਆ ਜ਼ਬਰਦਸਤੀ ਭਰਤੀ ਕਰ ਰਹੇ ਨੇ। ਸਤਿਆਗ੍ਰਹਿ ਲਈ ਦਰਖ਼ਾਸਤ ਤੇ ਦਸਤਖ਼ਤ ਨਾ ਕਰੋ, ਤਾਂ ਕਾਂਗਰਸ ਦੀ ਸਰਵਿਸ ਤੋਂ ਡਿਸਮਿਸ।"

"ਭਾਈ ਮੇਰੇ, ਇਸ ਵਿਚ ਦਬਾਅ ਕੀ ਹੈ ਅਤੇ ਗਾਂਧੀ ਜੀ ਦੇ ਹੁਕਮ ਦੇ ਖ਼ਿਲਾਫ਼ ਕੀ ?" ਹਰੀ ਭਈਆ ਚਰਖਾ ਚਲਾਂਦੇ ਰਹੇ, "ਕਾਂਗਰਸ ਨੇ ਯੁਧ-ਵਿਰੋਧ ਦੇ ਅੰਦੋਲਨ ਦੀ ਪੂਰੀ ਜ਼ਿੰਮੇਵਾਰੀ ਗਾਂਧੀ ਜੀ ਨੂੰ ਸੌਂਪੀ ਹੈ। ਤੁਸੀਂ ਕਾਂਗਰਸ ਮੈਂਬਰ, ਬਲਕਿ ਕਾਂਗਕਸ ਦੇ ਕਾਰਜਕਰਤਾ। ਤੁਸੀਂ ਪਰਮਿਸ਼ਨ ਕਿਵੇਂ ਨਹੀਂ ਚਾਹੋਗੇ।"

"ਅਸੀਂ ਪਰਮਿਸ਼ਨ ਨਹੀਂ ਚਾਹੁੰਦੇ ਕਿਉਂਕਿ......।" ਵਾਜਿਦ ਉਤੇਜਿਤ ਹੋ ਗਿਆ। ਉਦੇ ਉਹਦੀ ਬਾਂਹ ਫੜ ਕੇ ਉਹਨੂੰ ਚੁਪ ਕਰਾ ਕੇ ਬੋਲਿਆ, "ਭਈਆ ਜੀ, ਗਾਂਧੀ ਜੀ ਨੇ

ਸਾਫ਼ ਕਿਹਾ ਹੈ, ਇਹ ਅੰਦੋਲਨ ਯੁਧ ਦਾ ਵਿਰੋਧ ਨਹੀਂ ਹੈ। ਅੰਦੋਲਨ ਦਾ ਉਦੇਸ਼ ਲੜਾਈ ਦੀ ਤਿਆਰੀ ਦੇ ਰਾਹ ਵਿਚ ਅੜਚਨ ਖੜੀ ਕਰਨਾ ਵੀ ਨਹੀਂ। ਗਾਂਧੀ ਜੀ ਨੇ ਸਪਸ਼ਟ ਤੌਰ ਤੇ ਕਿਹਾ ਹੈ, ਕਿ ਅੰਦੋਲਨ ਦਾ ਮਤਲਬ, ਲੜਾਈ ਦੇ ਸੰਕਟ ਵਿਚ ਫਸੇ ਬਰਤਾਨੀਆ ਦੀ ਮੁਸ਼ਕਲ ਤੋਂ ਫ਼ਾਇਦਾ ਉਠਾ ਕੇ ਆਜ਼ਾਦੀ ਦੀ ਮੰਗ ਕਰਨਾ ਵੀ ਨਹੀਂ ਹੈ।" ਉਦੇ ਨੇ ਇਕ ਇਕ ਸ਼ਬਦ ਤੇ ਜ਼ੋਰ ਦਿਤਾ "ਅੰਦੋਲਨ ਹਿੰਸਾ ਦੇ ਸਿਧਾਂਤਕ ਵਿਰੋਧ ਦੇ ਨੈਤਿਕ ਹੱਕ ਲਈ ਹੈ, ਯੁਧ ਵਿਰੋਧ ਲਈ ਨਹੀਂ। ਗਾਂਧੀ ਜੀ ਨੇ ਇਸ ਅੰਦੋਲਨ ਨੂੰ ਸੱਚ ਅਹਿੰਸਾ ਦੇ ਪ੍ਰਚਾਰ ਲਈ ਨੈਤਿਕ ਹੱਕ ਦਾ ਅੰਦੋਲਨ ਕਿਹਾ। ਕਾਂਗਰਸ ਸੱਚ ਅਹਿੰਸਾ ਦੇ ਪ੍ਰਚਾਰ ਲਈ ਨੈਤਿਕ ਹੱਕ ਦੇ ਅੰਦੋਲਨ ਦਾ ਸੰਗਠਨ ਨਹੀਂ ਸਵਰਾਜ ਹਾਸਲ ਕਰਨ ਲਈ ਰਾਜਨੀਤਿਕ ਸੰਗਠਨ ਹੈ।"

"ਅਸਲ ਵਿਚ ਉਦੇਸ਼ ਤਾਂ ਇਕੋ ਹੀ ਹੈ" ਹਰੀ ਭਈਆ ਨੇ ਸਮਝਾਉਣ ਲਈ ਚਰਖਾ ਰੋਕ ਦਿਤਾ, "ਅਹਿੰਸਾ ਦੇ ਨੈਤਿਕ ਹੱਕ ਦਾ ਆਦਰ ਸਾਨੂੰ ਉਸੇ ਪਾਸੇ ਲੈ ਜਾਏਗਾ।"

"ਭਈਆ ਜੀ", ਵਰਮਾ ਨੇ ਹੱਥ ਜੋੜ ਦਿਤੇ, "ਸਾਨੂੰ ਗਾਂਧੀ ਜੀ ਦੇ ਸ਼ਬਦਾਂ ਤੇ ਯਕੀਨ ਹੈ। ਗਾਂਧੀ ਜੀ ਨੇ ਕਿਹਾ ਹੈ, ਇਹ ਅੰਦੋਲਨ ਕਾਂਗਰਸ ਦੇ ਉਦੇਸ਼ ਸਵਰਾਜ ਦਾ ਅੰਦੋਲਨ ਨਹੀਂ ਹੈ। ਤੁਹਾਨੂੰ ਯਾਦ ਹੈ, 1934 ਵਿਚ ਗਾਂਧੀ ਜੀ ਨੇ ਅਜਿਹਾ ਪ੍ਰਸਤਾਵ ਕਾਂਗਰਸ ਕਾਰਜਕਰਣੀ ਵਿਚ ਰਖਿਆ। ਕਾਂਗਰਸ ਕਾਰਜਕਰਣੀ ਸੰਮਤੀ ਨੇ ਉਹਨੂੰ ਨਾਮੰਜ਼ੂਰ ਕਰ ਦਿਤਾ ਸੀ। ਇਸ ਪਖੋਂ ਦੇਖਿਆਂ ਹੁਣ ਅੰਦੋਲਨ ਕਾਂਗਰਸ ਦਾ ਨਹੀਂ, ਗਾਂਧੀਵਾਦ ਦਾ ਹੈ। ਕਾਂਗਰਸ ਦਾ ਅੰਦੋਲਨ ਚਲਾਓ, ਲੜਾਈ ਦੇ ਅਸਲ ਵਿਰੋਧ ਦਾ ਅੰਦੋਲਨ, ਉਸ ਵਿਚ ਅਸੀਂ ਸਭ ਤੋਂ ਅਗੇ ਹੋਵਾਂਗੇ। ਸਾਨੂੰ ਸਤਿਆਗ੍ਰਹਿ ਕਰਨ ਦੀ ਆਗਿਆ ਮੰਗਣ ਲਈ ਮਜਬੂਰ ਕਿਉਂ ਕੀਤਾ ਜਾਏ। ਸਾਫ਼ ਕਹੋ ਕਿ ਸਾਡਾ ਆਰਡਰ ਹੈ ਸਵਰਾਜ ਦੇ ਬਜਾਏ ਸੱਚ ਅਹਿੰਸਾ ਦਾ ਉਦੇਸ਼ ਮੰਨਣਾ ਹੋਏਗਾ। ਅਸੀਂ ਸੋਚ ਲਵਾਂਗੇ ਸਾਨੂੰ ਕੀ ਕਰਨਾ ਹੈ!"

"ਇਹ ਨਾਨਵਾਇਲੈਂਟ ਫ਼ਾਸਿਜ਼ਮ ਹੈ।" ਵਾਜਿਦ ਉਬਲ ਪਿਆ। ਉਸ਼ਾ ਚੁਪ ਗੰਭੀਰ ਬੈਠੀ ਰਹੀ। ਇਹ ਗੱਲਾਂ ਮੁੰਡਿਆਂ ਨੇ ਹਫ਼ਤਾ ਪਹਿਲਾਂ ਸੇਠ, ਪਾਠਕ, ਨਰਿੰਦਰ ਅਤੇ ਖ਼ੁਦ ਉਹਦੇ ਤੋਂ ਸੁਣੀਆਂ ਸਨ।

ਹਰੀ ਭਈਆ ਨੇ ਸਿਰ ਅਤੇ ਹੱਥ ਦੋਵੇਂ ਹਿਲਾਏ, "ਅਸਲੋਂ ਇਹ ਸਵਰਾਜ ਦਾ ਹੀ ਅੰਦੋਲਨ ਹੈ। ਸੱਚ ਅਹਿੰਸਾ ਦਾ ਮਤਲਬ ਸਭ ਦੀ ਸੁਤੰਤਰਤਾ ਹੈ। ਸਭ ਦੀ ਸੁਤੰਤਰਤਾ ਹੀ ਸਵਰਾਜ ਹੈ। ਸੱਚ ਅਹਿੰਸਾ ਦੇ ਬਿਨਾਂ ਸਵਰਾਜ ਅਸੰਭਵ!"

"ਸਾਹਬ, ਇਹ ਕੀ ਸੱਚ ਅਹਿੰਸਾ ਅਤੇ ਕੀ ਅੰਦੋਲਨ ਦੀ ਸਿਨਸੇਰਿਟੀ?" ਵਾਜਿਦ ਗੁਸੇ ਨੂੰ ਰੋਕ ਨਾ ਸਕਿਆ, "ਗਾਂਧੀ ਜੀ ਕਹਿੰਦੇ ਹਨ, ਅਹਿੰਸਾ ਲਈ ਸਤਿਆਗ੍ਰਹਿ ਐਤਵਾਰ ਅਤੇ ਸਰਕਾਰੀ ਛੁਟੀ ਵਾਲੇ ਦਿਨ ਸਸਪੈਂਡ ਰਹੇਗਾ। ਸਰਕਾਰੀ ਛੁਟੀ ਦੇ ਦਿਨ ਸੱਚ ਅਹਿੰਸਾ ਤੋਂ ਵੀ ਛੁਟੀ?"

"ਐਤਵਾਰ ਖ਼ੁਦਾ ਨੇ ਆਰਾਮ ਲਈ ਬਣਾਇਆ ਹੈ।" ਉਦੇ ਨੇ ਕਿਹਾ, ਮੂੰਹ ਬਹੁਤ ਗੰਭੀਰ। ਹਰੀ ਭਈਆ ਕਨਖੀਆਂ ਨਾਲ ਵੇਖਦੇ ਰਹੇ। ਉਸ਼ਾ ਨੇ ਨਜ਼ਰ ਬਚਾ ਲਈ।

ਵਾਜਿਦ ਨੇ ਗੁਸੇ ਨਾਲ ਕਿਹਾ, "ਸਰਕਾਰੀ ਛੁਟੀ ਦੇ ਦਿਨ ਸਤਿਆਗ੍ਰਹਿ ਮੁਲਤਵੀ। ਜ਼ਾਹਿਰ ਹੈ ਅੰਗਰੇਜ਼ ਅਫ਼ਸਰਾਂ ਦੇ ਆਰਾਮ ਅਤੇ ਮੌਜ ਮਸਤੀ ਵਿਚ ਖ਼ਲਲ ਨਾ ਪਏ।

ਗਾਂਧੀ ਜੀ ਦੀ ਨਜ਼ਰ ਵਿਚ ਐਤਵਾਰ ਦਾ ਦਿਨ ਅਫ਼ਸਰਾਂ ਦੇ ਸ਼ਰਾਬ ਪੀ ਕੇ ਨਚ ਸਕਣ ਅਤੇ ਚਿੜੀਆਂ ਦਾ ਸ਼ਿਕਾਰ ਕਰ ਸਕਣ ਦੀ ਅਹਿਮਿਅਤ ਸੱਚ-ਅਹਿੰਸਾ ਤੋਂ ਵਧ। ਅਫ਼ਸਰਾਂ ਦੇ ਸ਼ਿਕਾਰ ਵਿਚ ਖ਼ਲਲ ਉਨ੍ਹਾਂ ਦੇ ਨਾਲ ਹਿੰਸਾ। ਸਾਡੇ ਤੋਂ ਜ਼ਬਰਦਸਤੀ ਫ਼ਾਰਮ ਭਰਵਾਉਣਾ ਹਿੰਸਾ ਨਹੀਂ ?"

ਹਰੀ ਭਈਆ ਚੁਪ ਗੰਭੀਰ।

"ਭਈਆ ਜੀ, ਸਾਨੂੰ ਤੇ ਇਸ ਵਿਚ ਸੀਰੀਅਸ ਓਬਜੈਕਸ਼ਨ ਹੈ।" ਉਦੇ ਨੇ ਉਜਰ ਕੀਤਾ, "ਅਸੀਂ ਨਾਸਤਕ ਹਾਂ। ਸਾਨੂੰ ਸ਼ਕਤੀ ਅਤੇ ਹੌਂਸਲੇ ਲਈ ਅੱਲਾਹ ਈਸ਼ਵਰ ਦੀ ਲੋੜ ਨਹੀਂ। ਗਾਂਧੀ ਜੀ ਦੀ ਸ਼ਰਤ ਕਾਂਗਰਸ ਸੰਵਿਧਾਨ ਦੇ ਉਲਟ ਹੈ। ਸਾਡੇ ਕੋਲੋਂ ਈਸ਼ਵਰ ਵਿਚ ਪੂਰੇ ਵਿਸ਼ਵਾਸ ਦਾ ਝੂਠ ਬੁਲਵਾ ਕੇ ਸਾਡੇ ਆਤਮ ਸਨਮਾਨ ਨਾਲ ਹਿੰਸਾ ਕਿਉਂ ਕੀਤੀ ਜਾਏ ! ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਵਿਚ ਆਤਮ ਬਲ, ਸ਼ਕਤੀ ਅਤੇ ਸਾਹਸ ਸੀ ਜਾਂ ਨਹੀਂ ?

ਉਨ੍ਹਾਂ ਨੇ ਫਾਂਸੀ ਦੇ ਤਖ਼ਤੇ ਤੋਂ ਅੱਲਾਹ ਈਸ਼ਵਰ ਨੂੰ ਯਾਦ ਨਹੀਂ ਕੀਤਾ, ਕੇਵਲ 'ਸਾਮਰਾਜਵਾਦ ਨਾਸ਼ ਹੋਵੇ, ਇਨਕਲਾਬ ਜ਼ਿੰਦਾਬਾਦ, ਸੰਸਾਰ ਦੇ ਮਜ਼ਦੂਰੋ ਇਕ ਹੋਵੋ', ਦੇ ਨਾਅਰੇ ਲਾਏ। ਉਨ੍ਹਾਂ ਨੂੰ ਈਸ਼ਵਰ ਵਿਚ ਪੂਰਣ ਵਿਸ਼ਵਾਸ ਦੀ ਲੋੜ ਨਹੀਂ ਸੀ।"

ਹਰੀ ਭਈਆ ਮੰਨ ਗਏ, "ਨਹੀਂ ਭਈਆ, ਨਾਸਤਕ ਕੋਈ ਨਹੀਂ। ਜਿਸ ਵਿਚ ਨਿਆਂ ਲਈ ਅਨਿਆਂ ਵਿਰੁੱਧ ਖੜੇ ਹੋਣ ਦੀ ਹਿੰਮਤ ਹੈ, ਆਤਮਬਲ ਹੈ, ਉਹ ਆਸਤਕ ਹੀ ਹੈ।"

"ਭਈਆ ਜੀ, ਮੈਨੂੰ ਤੇ ਆਗਿਆ ਦਿਉ।" ਉਸ਼ਾ ਉਠੀ। ਸਪੱਸ਼ਟ ਸੀ, ਹਰੀ ਭਈਆ ਤੋਂ ਸਹਾਇਤਾ ਦੀ ਉਮੀਦ ਨਾ ਰਖ ਮੁੰਡੇ ਉਹਨੂੰ ਖਿਝਾ ਰਹੇ ਸਨ। ਉਹਨੂੰ ਹਰੀ ਭਈਆ ਦੇ ਸਾਹਮਣੇ ਬਦਤਮੀਜ਼ੀ ਪਸੰਦ ਨਹੀਂ ਸੀ।

ਵਾਪਸੀ ਤੇ ਉਸ਼ਾ ਨੇ ਮੁੰਡਿਆਂ ਨੂੰ ਡਾਂਟਿਆ। "ਗਏ ਸਨ ਭਲੇ ਆਦਮੀ ਤੋਂ ਮਦਦ ਮੰਗਣ, ਉਥੇ ਲੜਨ ਲੱਗ ਪਏ। ਫ਼ਜ਼ੂਲ ਆਪਣਾ ਤੇ ਮੇਰਾ ਵਕਤ ਬਰਬਾਦ ਕੀਤਾ। ਹੁਣ ਭਈਆ ਜੀ ਮੇਰੇ ਨਾਲ ਵੀ ਨਾਰਾਜ਼ ਹੋਣਗੇ ਕਿ ਅਜਿਹੇ ਲੋਕਾਂ ਨੂੰ ਲੈ ਕੇ ਆ ਗਈ।"

"ਭਾਬੀ, ਤੁਸੀਂ ਕਿਸ ਰੀਐਕਸ਼ਨਰੀ ਦੀ ਚਾਪਲੂਸੀ ਵਿਚ ਪਏ ਹੋ।" ਉਦੇ ਬੋਲਿਆ, "ਹੁਣ ਇਹ ਅਨਿਆਂ ਨਾਲ ਲੜਨ ਲਈ ਹੰਗਰ ਸਟਰਾਈਕ ਕਰਨ ਵਾਲੇ ਹਰੀ ਭਈਆ ਨਹੀਂ ਹਨ। ਹੁਣ ਇਹ ਕਾਂਗਰਸ ਦਾ ਹਿੱਸਾ ਨੇ। ਦੇਖ ਲਉ, ਲਿਸਟਾਂ ਬਣਾ ਕੇ ਗਾਂਧੀ ਜੀ ਨੂੰ ਤੇ ਆਪਣੇ ਆਪ ਨੂੰ ਧੋਖਾ ਦੇ ਰਹੇ ਨੇ। ਪਿੰਡਾਂ ਤੋਂ ਭਰਤੀ ਕੀਤੇ ਪੇਸ਼ਾਵਰ ਸਤਿਆਗ੍ਰਹੀਆਂ ਦਾ ਕੀ, ਬਾਹਰ ਕਾਂਗਰਸ ਦੀ ਰੋਟੀ ਖਾਣਗੇ, ਜੇਲ ਜਾਣਗੇ ਸਰਕਾਰੀ ਰੋਟੀ ਖਾਣਗੇ। ਸਰਕਾਰ ਵੀ ਹਕੀਕਤ ਜਾਣਦੀ ਏ। ਤਾਂ ਹੀ ਇਨ੍ਹਾਂ ਧਮਕੀਆਂ ਤੋਂ ਨਿਸਚਿੰਤ।"

ਸ਼ਾਮੀਂ ਸੇਠ ਕਾਨਪੁਰ ਤੋਂ ਆ ਕੇ ਹੱਥ ਮੂੰਹ ਧੋ ਰਿਹਾ ਸੀ, ਕਿ ਕਾਨਪੁਰ ਦਾ ਹਾਲ ਚਾਲ ਜਾਣਨ ਲਈ ਪਾਠਕ ਆ ਗਿਆ। ਉਸ਼ਾ ਚਾਹ ਬਣਾ ਲਿਆਈ। ਸ਼ਿਕਾਇਤ ਕੀਤੀ : ਅਜ ਸਵੇਰੇ ਹੀ ਵਰਮਾ, ਵਾਜਿਦ, ਉਦੇ ਆ ਗਏ। ਮੈਨੂੰ ਹਰੀ ਭਈਆ ਦੇ ਘਰ ਲੈ ਗਏ। ਮੁੰਡੇ ਪ੍ਰੇਸ਼ਾਨ। ਮਾਲਵੀਆ ਜੀ ਉਨ੍ਹਾਂ ਨੂੰ ਨੌਕਰੀ ਤੋਂ ਬਰਖ਼ਾਸਤ ਕਰਨ ਦੀ ਧਮਕੀ ਦੇ ਕੇ ਝਾਤੀ ਸਤਿਆਗ੍ਰਹਿ ਦੀ ਐਪਲੀਕੇਸ਼ਨ ਤੇ ਸਿਗਨੇਚਰ ਕਰਵਾ ਰਹੇ ਨੇ। ਮੁੰਡਿਆਂ ਨੇ ਬਹੁਤ

ਬਕਿਆ ਝਕਿਆ। ਭਈਆ ਜੀ ਮੇਰੇ ਤੇ ਨਾਰਾਜ਼ ਹੋਣਗੇ।

ਪਾਠਕ ਨੇ ਟੋਕਿਆ, "ਤੁਸੀਂ ਫ਼ਜ਼ੂਲ ਮੁੰਡਿਆਂ ਦੇ ਕਹਿਣ ਤੇ ਚਲੇ ਗਏ। ਅਜਿਹੀ ਗੱਲ ਲਈ ਰਾਇ ਲੈ ਲੈਣੀ ਚਾਹੀਦੀ ਏ। ਮਾਲਵੀਆ ਕਿਸੇ ਨੂੰ ਬਰਖ਼ਾਸਤ ਨਹੀਂ ਕਰਨਗੇ। ਉਹ ਤੇ ਕੇਵਲ ਗਾਂਧੀ ਜੀ ਨੂੰ ਸੰਤੁਸ਼ਟ ਕਰਨ ਲਈ ਐਪਲੀਕੇਸ਼ਨਸ ਇਕੱਠੀਆਂ ਕਰ ਰਹੇ ਨੇ ਮਾਲਵੀਆ ਨੂੰ ਤੇ ਆਪ ਸ਼ੱਕ, ਇਹ ਸਤਿਆਗ੍ਰਹਿ ਹੋਏਗਾ ਕਿਵੇਂ ?"

ਲੜਾਈ ਤੇ ਕਾਂਗਰਸ ਦੀ ਨਾਮਿਲਵਰਤਣ ਦਾ ਕੋਈ ਖ਼ਾਸ ਅਸਰ ਨਹੀਂ ਹੋ ਰਿਹਾ ਸੀ। ਕਾਂਗਰਸ ਦੀ ਨਾਮਿਲਵਰਤਣ ਸਿਰਫ਼ ਪ੍ਰਤੀਕਾਤਮਕ ਸੀ। ਸਰਕਾਰ ਨੂੰ ਲੜਾਈ ਲਈ ਸਿਪਾਹੀ, ਮਜ਼ਦੂਰ, ਗੱਲਾ, ਕਪੜਾ ਸਭ ਸਮਾਨ ਕਾਫ਼ੀ ਮਾਤਰਾ ਵਿਚ ਮਿਲ ਰਿਹਾ ਸੀ। ਸਰਕਾਰੀ ਸੂਤਰਾਂ ਦੇ ਅਨੁਸਾਰ ਹਰ ਰੋਜ਼ ਪੰਜ ਹਜ਼ਾਰ ਬੰਦਿਆਂ ਦੀ ਭਰਤੀ ਫ਼ੌਜੀ ਕੰਮਾਂ ਲਈ ਹੋ ਰਹੀ ਸੀ। ਗਾਂਧੀ ਜੀ ਆਪ ਖੱਦਰ ਭੰਡਾਰ ਵਿਚ ਨਾ ਖਪ ਸਕਣ ਵਾਲੇ ਕਰਘੇ ਤੇ ਬੁਣੇ ਹੋਏ ਕੰਬਲ ਫ਼ੌਜ ਦੇ ਘੋੜੇ-ਖੱਚਰਾਂ ਲਈ ਚੰਗੀ ਕੀਮਤ ਤੇ ਸਰਕਾਰ ਨੂੰ ਵੇਚ ਰਹੇ ਸਨ। ਸਰਕਾਰ ਨੂੰ ਅੰਦੋਲਨ ਦਾ ਕੋਈ ਡਰ ਨਹੀਂ ਸੀ। ਕਾਂਗਰਸ ਅਤੇ ਗਾਂਧੀ ਜੀ ਵਿਚ ਹੀ ਸਹਿਮਤੀ ਨਹੀਂ ਤਾਂ ਅੰਦੋਲਨ ਕਿਹਾ। ਪ੍ਰਜਾਤੰਤਰ ਜਾਂ ਬਹੁਮਤ ਦੇ ਨਾਂ ਤੇ ਸ਼ਾਸਨ ਦੇ ਹੱਕ ਦੀ ਮੰਗ ਲਈ ਕਾਂਗਰਸ ਦੇ ਜਵਾਬ ਵਿਚ ਮੁਸਲਿਮ ਲੀਗ ਦੇ ਵਿਰੋਧ ਦਾ ਮੋਹਰਾ।

ਉਸ਼ਾ ਨੇ ਐਮ. ਏ. ਕਰ ਲਿਆ ਸੀ। ਟੀਚਰ ਜਾਂ ਲੈਕਚਰਾਰ ਬਣ ਕੇ ਆਪਣੇ ਆਪ ਤੇ ਨਿਰਭਰ ਹੋਣਾ ਉਹਦੀ ਪੁਰਾਣੀ ਖ਼ਵਾਹਿਸ਼ ਸੀ। ਉਸ਼ਾ, ਸੇਠ, ਨਰਿੰਦਰ, ਪਾਠਕ, ਰਜ਼ਾ ਵਿਚਕਾਰ ਇਸ ਵਿਸ਼ੇ ਤੇ ਵਿਚਾਰ ਹੋਇਆ। ਉਨ੍ਹਾਂ ਲੋਕਾਂ ਦੀ ਰਾਇ ਉਸ਼ਾ ਨੂੰ ਮੌਕਾ ਤੇ ਆਰਾਮ ਹੈ। ਉਹ ਟੀਚਰੀ ਦੀ ਜਗਹ ਪੀ. ਐਚ. ਡੀ. ਲਈ ਰੀਸਰਚ ਕਰੇ। ਪਾਠਕ ਦਾ ਖ਼ਾਸ ਜ਼ੋਰ, ਯੂਨੀਵਰਸਿਟੀ ਅਤੇ ਸਟੂਡੈਂਟ ਯੂਨੀਅਨ ਵਿਚ ਦਲ ਦੇ ਭਰੋਸੇ ਦਾ ਇਕ ਬੰਦਾ ਰਹਿਣਾ ਫ਼ਾਇਦੇਮੰਦ ਹੋਏਗਾ।

ਡਾਕਟਰ ਕਮਰੁਨਿਸਾ ਦੀ ਰਾਇ ਨਾਲ ਉਸ਼ਾ ਨੇ ਪਪੂ ਦਾ ਬਰੇਸਟ ਫੀਡਿੰਗ ਜੂਨ ਤੋਂ ਘਟਾਣਾ ਸ਼ੁਰੂ ਕਰ ਦਿਤਾ ਸੀ। ਜੁਲਾਈ ਤਕ ਬਿਲਕੁਲ ਖ਼ਤਮ। ਮੁੰਡਾ ਖ਼ੂਬ ਤਗੜਾ ਸੀ, ਗੋਲ ਮਟੋਲ, ਪਿਤਾ ਤੇ ਮਾਂ ਤੋਂ ਰੰਗ ਗੋਰਾ, ਕੱਥਈ ਸੁਨਹਿਰੇ ਵਾਲ। ਬੇਬੇ ਕਹਿੰਦੀ ਸੀ ਨਾਨੀ ਤੇ ਗਿਆ ਹੈ। ਉਸ਼ਾ ਦਾ ਖ਼ਿਆਲ ਯੂਨੀਵਰਸਿਟੀ ਖੁਲ੍ਹਣ ਤੇ ਅੰਗਰੇਜ਼ੀ ਸਾਹਿਤ ਵਿਚ ਪੀ. ਐਚ. ਡੀ. ਸ਼ੋਧ ਲਈ ਕੋਸ਼ਿਸ਼ ਕਰੇਗੀ।

ਬੇਬੇ ਪਪੂ ਦੇ ਜੰਮਣ ਤੇ ਆਈ ਤਾਂ ਮਹੀਨਾ ਡੇਢ ਮਹੀਨਾ ਰਹੀ। ਇੰਨੇ ਛੋਟੇ ਬੱਚੇ ਤੇ ਅਣਜਾਣ ਕੁੜੀ ਨੂੰ ਛਡ ਕੇ ਕਿਵੇਂ ਚਲੀ ਜਾਂਦੀ ਪਰ ਦਸਵੇਂ ਪੰਦਰਵੇਂ ਸ਼ਾਂਤੀ, ਪਦੋ ਤੇ ਸਦ੍ਹੂ ਨੂੰ ਵੇਖਣ ਦੀ ਹੁੜਕ ਹੁੰਦੀ ਤਾਂ ਤਿੰਨ ਚਾਰ ਘੰਟੇ ਲਈ ਵਾਲਾਕਦਰ ਹੋ ਆਂਦੀ। ਮਿਸਿਜ਼ ਪੰਡਿਤ ਦੀ ਚੁਪ ਇਕ ਤਰ੍ਹਾਂ ਦੀ ਆਗਿਆ। ਮਿਸਿਜ਼ ਪੰਡਿਤ ਦੇ ਪੁਛੇ ਬਿਨਾਂ ਹੀ ਅੱਛੀ ਭੈ ਕਾਕੇ ਦਾ ਹਾਲ ਚਾਲ ਦਸਦੀ ਰਹਿੰਦੀ। ਅਕਸਰ ਸੇਠ ਦੀ ਸਰਾਹੁਨਾ ਕਰਦੀ। ਉਸ਼ਾ ਦੇ ਘਰ ਸਭ ਚੀਜ਼ਾਂ ਬੜੀਆਂ। ਜਦੋਂ ਬੇਬੇ ਕਹਿੰਦੀ, "ਪੱਪੂ ਦਾ ਰੰਗ ਤੇਰੇ ਵਰਗਾ ਚਿੱਟਾ......ਸਿਰ ਦੇ ਵਾਲ ਬਿਲਕੁਲ ਤੇਰੇ ਵਰਗੇ।" ਮਿਸਿਜ਼ ਪੰਡਿਤ ਬੁਲ੍ਹਾਂ ਨੂੰ ਘੁੱਟ ਕੇ ਹੰਝੂ ਰੋਕ ਲੈਂਦੀ।

ਜੁਲਾਈ ਵਿਚ ਪੱਪੂ ਸੱਤ ਮਹੀਨੇ ਦਾ ਹੋ ਗਿਆ ਸੀ। ਰਿੜ੍ਹਨ ਦੀ ਕੋਸ਼ਿਸ਼ ਕਰਨ ਲੱਗਾ। ਗਰਮੀਆਂ ਦੀਆਂ ਛੁਟੀਆਂ ਬਾਅਦ ਯੂਨੀਵਰਸਿਟੀ ਖੁਲ੍ਹਣ ਤੋਂ ਪੰਜ ਸੱਤ ਦਿਨ ਪਹਿਲਾਂ ਬੇਬੇ

ਨਿਸ਼ਚੇ ਨਾਲ ਆਪਣੀ ਗਠੜੀ ਗੁਠੜੀ ਸਾਂਭ ਕੇ ਤਿਆਰ ਹੋ ਗਈ "ਧੀਏ, ਅਜ ਮੈਂ ਜਾ ਰਹੀ ਹਾਂ।" ਉਸ਼ਾ ਦਾ ਮੂੰਹ ਫੂਲ ਗਿਆ। ਬੇਬੇ ਨੇ ਕਿਹਾ, "ਕੁਝ ਅਕਲ ਕਰ। ਕੋਈ ਧੀਆਂ ਦੇ ਘਰ ਸਦਾ ਨਹੀਂ ਬੈਠਾ ਰਹਿੰਦਾ।"

ਉਸ਼ਾ ਨੇ ਪਪੂ ਨੂੰ ਚੁਕ ਕੇ ਬੇਬੇ ਦੀ ਝੋਲੀ ਵਿਚ ਰਖ ਦਿਤਾ, ਰੁਆਂਸੀ ਆਵਾਜ਼ ਵਿਚ ਲੜ ਪਈ, "ਤਾਂ ਇਹਨੂੰ ਵੀ ਲੈ ਜਾ। ਮੈਂ ਇਹਦੇ ਪਿਛੇ ਪਿਛੇ ਦੌੜਾਂਗੀ ਕਿ ਕਾਲਿਜ ਜਾਵਾਂਗੀ ?"

"ਕੀ ਗੱਲ ਏ ਮਾਤਾ ਜੀ ?" ਸੇਠ ਡਿਸਪੈਂਸਰੀ ਤੋਂ ਅੰਦਰ ਆ ਗਿਆ।

ਉਸ਼ਾ ਦੇ ਵਹਿੰਦੇ ਹੰਝੂ ਦੇਖੇ। ਬੇਬੇ ਦੇ ਸਮਝਾਣ ਦੀ ਆਵਾਜ਼ ਵੀ ਸੁਣੀ ਸੀ। ਸੇਠ ਬੇਬੇ ਨੂੰ ਕਦੀ ਬੇਬੇ ਜੀ, ਕਦੀ ਮਾਤਾ ਜੀ ਬੁਲਾਂਦਾ ਸੀ।

ਉਸ਼ਾ ਨਰਾਜ਼ਗੀ ਵਿਚ ਮੂੰਹ ਫੁਲਾ ਕੇ ਚੁੱਪ। ਬੇਬੇ ਨੇ ਪੰਜਾਬੀ ਉਚਾਰਣ ਦੀ ਹਿੰਦੀ ਬੋਲ ਕੇ ਸੇਠ ਨੂੰ ਸਮਝਾਇਆ, "ਕਾਕਾ ਜੀ, ਅਛੀ ਤੇ ਹਮੇਸ਼ਾ ਤੋਂ ਜ਼ਿਦੀ, ਤੁਸੀਂ ਸਮਝਦਾਰ... ਤੁਸੀਂ ਦਸੋ ਬੇਟੀ ਦੇ ਘਰ ਕੋਈ ਕਦੋਂ ਤਕ ਬੈਠਾ ਰਹਿ ਸਕਦਾ ਏ ?"

"ਮਾਤਾ ਜੀ, ਤੁਸੀਂ ਵੀ ਕੀ ਗੱਲ ਕਰਦੇ ਹੋ ?" ਸੇਠ ਬੇਬੇ ਦੇ ਨੇੜੇ ਫ਼ਰਸ਼ ਤੇ ਬੈਠ ਗਿਆ, "ਤੁਸੀਂ ਅਛੀ ਦੀ ਮਾਂ ਹੋ, ਮੇਰੀ ਨਹੀਂ ? ਮੈਨੂੰ ਬੇਟਾ ਬੁਲਾਂਦੇ ਹੋ ਤਾਂ ਦਿਲੋਂ ਨਹੀਂ ਮੰਨਦੇ ? ਅਛੀ ਦੀ ਮਾਂ ਵਾਲਾਕਦਰ ਵਿਚ ਮੇਰੀ ਮਾਂ ਤੇ ਤੁਸੀਂ ਹੀ। ਪਪੂ ਤੁਹਾਡੇ ਬਿਨਾਂ ਕਿਸ ਤਰ੍ਹਾਂ ਰਹੇਗਾ ? ਉਹਨੂੰ ਨੀਂਦਰ ਹੀ ਤੁਹਾਡੀ ਝੋਲੀ ਵਿਚ ਆਂਦੀ ਹੈ।"

ਬੇਬੇ ਇਸ ਕੂਟਨੀਤੀ ਦਾ ਕੀ ਉਤਰ ਦੇਂਦੀ ? ਉਸ ਵੇਲੇ ਜਾਣਾ ਟਲ ਹੀ ਗਿਆ। ਹਰ ਐਤਵਾਰ ਦੁਪਹਿਰ ਬਾਅਦ ਚਲੀ ਜਾਂਦੀ। ਸ਼ਾਮੀਂ ਪਰਸੂ ਉਹਨੂੰ ਲੈ ਆਉਂਦਾ।

... ... ...

ਲੜਾਈ ਲਗਿਆਂ ਛੇ ਮਹੀਨੇ ਹੋ ਰਹੇ ਹਨ। ਵਿਦੇਸ਼ਾਂ ਵਿਚ ਨਸੇ ਹੋਏ ਭਾਰਤੀ ਕਰਾਂਤੀਕਾਰੀਆਂ ਦੀਆਂ ਆਵਾਜ਼ਾਂ, ਜਰਮਨ ਅਤੇ ਇਟੈਲੀਅਨ ਰੇਡੀਉ ਤੇ ਸੁਣਾਈ ਦੇਣ ਲੱਗ ਪਈਆ ਸਨ। ਇਨ੍ਹਾਂ ਆਵਾਜ਼ਾਂ ਦੇ ਉਚਾਰਣ, ਭਾਸ਼ਾ ਮੁਹਾਵਰੇ ਤੋਂ ਉਨ੍ਹਾਂ ਦੇ ਭਾਰਤੀ ਹੋਣ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ ਸੀ। ਵੱਡੀ ਉਮਰ ਦੇ ਲੋਕ ਕੁਝ ਆਵਾਜ਼ਾਂ ਨੂੰ ਪਛਾਣ ਸਕਦੇ ਸਨ। ਇਹ ਰੇਡੀਓ ਭਾਸ਼ਣ, ਸਭਾ-ਮੰਚਾਂ ਜਾਂ ਅਖ਼ਬਾਰਾਂ ਕਿਤਾਬਾਂ ਵਿਚ ਛਪਣ ਵਾਲੀ ਸ਼ੈਲੀ ਵਿਚ ਨਾ ਹੁੰਦੇ। ਗਲੀ ਬਾਜ਼ਾਰ ਖੇਤ ਸੜਕ, ਫ਼ੈਕਟਰੀ ਵਿਚ ਬੋਲੀ ਸੁਣੀ ਜਾਣ ਵਾਲੀ ਲੋਕ-ਬੋਲੀ ਵਿਚ ਹੁੰਦੇ। ਬ੍ਰਿਟਿਸ਼ ਸਰਕਾਰ ਦੇ ਵਿਰੁੱਧ ਬਗਾਵਤ ਲਈ, ਜਨਤਾ ਵਿਚ ਅੰਗਰੇਜ਼ਾਂ ਲਈ ਨਫ਼ਰਤ ਤੇ ਗੁੱਸਾ ਭੜਕਾਣ ਲਈ ਅੰਗਰੇਜ਼ ਅਤੇ ਸਰਕਾਰੀ ਅਫ਼ਸਰਾਂ ਨੂੰ ਬੰਦਰ ਸੂਰ ਦੇ ਬੱਚੇ, ਕੁੱਤੇ ਦੇ ਪਿੱਲੇ, ਹਰਾਮਜ਼ਾਦੇ ਕਹਿ ਕੇ ਮਾਂ ਭੈਣ ਦੀਆਂ ਗਾਲ੍ਹਾਂ ਕਢੀਆਂ ਜਾਂਦੀਆਂ। ਆਮ ਜਨਤਾ ਤੇ ਇਨ੍ਹਾਂ ਭਾਸ਼ਣਾਂ ਦਾ ਬੜਾ ਅਸਰ ਹੁੰਦਾ। ਇਨ੍ਹਾਂ ਵਿਚ ਅੰਗਰੇਜ਼ਾਂ ਦੀਆਂ ਬਦਕਾਰੀਆਂ, ਦਗ਼ਾਬਾਜ਼ੀ ਤੇ ਬੁਜ਼ਦਿਲੀ ਨੂੰ ਬੜਾ ਵਧਾ ਚੜ੍ਹਾ ਕੇ ਯਾਦ ਕਰਾਇਆ ਜਾਂਦਾ। ਯੁਧ ਵਿਚ ਅੰਗਰੇਜ਼ਾਂ ਦੀ ਹਾਰ, ਦੁਰਗਤੀ, ਕਾਇਰਤਾ, ਅਯੋਗਤਾ ਦੇ ਬੜੇ ਵਧਾ ਚੜ੍ਹਾ ਕੇ ਜਾਂ ਕਾਲਪਨਿਕ ਦਰਸ਼ਨ ਹੁੰਦੇ।

ਭਾਰਤੀਆਂ ਨੂੰ ਲਲਕਾਰਿਆ ਜਾਂਦਾ : ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜਨ ਦਾ ਵਕਤ ਆ ਗਿਆ। ਚੇਤਾਵਨੀ ਦਿਤੀ ਜਾਂਦੀ—ਆਪਣੇ ਬੁਜ਼ਦਿਲ ਸਮਝੌਤਾਪ੍ਰਸਤ, ਅੰਗਰੇਜ਼ਾਂ ਦੇ

ਖ਼ੁਸ਼ਾਮਦੀ ਲੀਡਰਾਂ ਦੇ ਬਹਿਕਾਵੇ ਵਿਚ ਨਾ ਆਉ । ਹਿੰਦੁਸਤਾਨੀ ਸਿਪਾਹੀ ਤੁਹਾਡੇ ਭਰਾ ਨੇ । ਉਨ੍ਹਾਂ ਦੀਆਂ ਅੱਖਾਂ ਖੋਲੋ । ਉਨ੍ਹਾਂ ਨਾਲ ਸੰਬੰਧ ਕਾਇਮ ਕਰੋ । ਫ਼ੌਜਾਂ ਤੁਹਾਡੇ ਵਲੋਂ ਪਹਿਲ ਦੀ ਉਡੀਕ ਵਿਚ ਹਨ । ਅੰਗਰੇਜ਼ਾਂ ਨੂੰ ਖ਼ਤਮ ਕੀਤੇ ਬਿਨਾਂ ਹਿੰਦੁਸਤਾਨ ਦੀ ਆਜ਼ਾਦੀ ਨਾਮੁਮਕਿਨ । ਅੰਗਰੇਜ਼ਾਂ ਦੀ ਜੰਗੀ ਤਾਕਤ ਦਾ ਲਕ ਤੋੜਨ ਲਈ ਸਭ ਥਾਵਾਂ ਤੇ ਹੜਤਾਲਾਂ ਕਰਕੇ ਜੰਗੀ ਸਾਮਾਨ ਦਾ ਬਣ ਸਕਣਾ, ਅਤੇ ਸਰਕਾਰ ਨੂੰ ਕੱਚਾ ਮਾਲ, ਗੱਲਾ ਮਿਲ ਸਕਣਾ ਨਾਮੁਮਕਿਨ ਕਰ ਦਿਉ । ਤਾਰ, ਡਾਕ, ਰੇਲ ਨੂੰ ਖ਼ਤਮ ਕਰ ਦਿਉ......। ਉਦੋਂ ਅਜਕਲ ਵਾਂਗ ਮਾਮੂਲੀ ਲੋਕ ਵੀ ਟਰਾਂਜ਼ਿਸਟਰ ਰੇਡੀਓ ਨਹੀਂ ਲਈ ਫਿਰਦੇ ਸਨ । ਲੋਕ ਛੁਪ ਛੁਪ ਕੇ ਇਹ ਬ੍ਰਾਡਕਾਸਟ ਸੁਣਦੇ ਅਤੇ ਉਨ੍ਹਾਂ ਨੂੰ ਵਧਾ ਚੜ੍ਹਾ ਕੇ ਦੂਜਿਆਂ ਨੂੰ ਸੁਣਾਂਦੇ । ਵਿਦੇਸ਼ੀ ਦਮਨ ਦੇ ਵਲ ਜਨਤਾ ਦਾ ਸੁਭਾਵਿਕ ਗੁੱਸਾ ਅਤੇ ਨਫ਼ਰਤ ਅੰਦਰੋ ਅੰਦਰ ਵਧ ਰਹੇ ਸਨ ।

ਬ੍ਰਿਟਿਸ਼ ਪ੍ਰਧਾਨ ਮੰਤਰੀ ਦੀ ਨੀਤੀ ਯੂਰਪ ਵਿਚ ਨਾਜ਼ੀਆਂ ਨੂੰ ਨਾ ਰੋਕ ਸਕੀ । ਇਸ ਕਰਕੇ ਅੰਗਰੇਜ਼ ਜਨਤਾ ਵਿਚ ਬੜਾ ਗੁੱਸਾ । ਨਤੀਜਾ ਇਹ ਹੋਇਆ ਕਿ ਚੈਂਬਰਲੇਨ ਸਰਕਾਰ ਖ਼ਤਮ ਹੋ ਗਈ ਅਤੇ ਪ੍ਰਧਾਨ ਮੰਤਰੀ ਬਰਤਾਨੀਆ ਦਾ ਲੋਹ ਪੁਰਸ਼ ਚਰਚਿਲ ਬਣ ਗਿਆ ਸੀ ।

ਚਰਚਿਲ ਕਟੜ ਸਾਮਰਾਜਵਾਦੀ ਅਤੇ ਬਰਤਾਨੀਆ ਦੇ ਅਧੀਨ ਦੇਸ਼ਾਂ ਵਿਚ ਦਮਨ ਦੇ ਸ਼ਾਸਨ ਦਾ ਸਮਰਥਕ । ਚਰਚਿਲ ਦੇ ਪ੍ਰਧਾਨ ਮੰਤਰੀ ਬਣ ਜਾਣ ਨਾਲ ਭਾਰਤ ਵਿਚ ਦੋ ਤਰ੍ਹਾਂ ਦੀ ਪ੍ਰਤੀਕ੍ਰਿਆ : ਸਰਕਾਰ ਵਲੋਂ ਕਿਸੇ ਪ੍ਰਕਾਰ ਦੀ ਨਰਮੀ ਜਾਂ ਸਮਝੌਤੇ ਦੀ ਕੋਈ ਉਮੀਦ ਨਹੀਂ ਅਤੇ ਸਖ਼ਤ ਦਮਨ ਨੀਤੀ ਦੀ ਸੰਭਾਵਨਾ । ਦੂਜੀ ਕਲਪਨਾ, ਚਰਚਿਲ ਦੀ ਉਗਰਨੀਤੀ ਕਰਕੇ ਬਰਤਾਨੀਆ ਲੜਾਈ ਵਿਚ ਬਿਲਕੁਲ ਖੁਭ ਜਾਏਗਾ । ਅਤੇ ਉਸਦੀ ਵਧੇਰੇ ਹਾਲਤ ਨਾਜ਼ੁਕ ਹੋਏਗੀ । ਸੰਘਰਸ਼ ਲਈ ਸਹੀ ਮੌਕੇ ਦੀ ਸੰਭਾਵਨਾ ।

ਜੂਨ 1940 ਵਿਚ ਇਕ ਹੋਰ ਘਟਨਾ ਅਚਾਨਕ ਘਟੀ । ਜਰਮਨੀ ਨੇ ਮਿਊਨਖ ਸੰਧੀ ਦੇ ਵਿਰੁੱਧ, ਪਿਛੇ ਮੁੜ ਪੱਛਮ ਵਿਚ ਫ਼ਰਾਂਸ ਤੇ ਹਮਲਾ ਕਰ ਦਿਤਾ । ਫ਼ਰਾਂਸ ਦੀ ਪੂਰਬੀ ਸੀਮਾਂ ਤੇ ਸੁਰੱਖਿਆ ਲਈ ਮੈਜ਼ਿਨੋ ਲਾਈਨ ਮੋਰਚੇ ਦੇ ਅਜਿੱਤ ਹੋਣ ਦੀ ਮਸ਼ਹੂਰੀ ਸੀ । ਉਹ ਮੋਰਚਾ ਆਪਣੀ ਥਾਵੇਂ ਖੜਾ ਸੀ । ਜਰਮਨ ਫ਼ੌਜਾਂ ਉਤਰ ਵਿਚ ਹਾਲੈਂਡ ਤੋਂ ਫ਼ਰਾਂਸ ਵਿਚ ਵੜ ਗਈਆਂ ਸਨ । ਪੰਦਰਾਂ ਦਿਨਾਂ ਵਿਚ ਅਧੇ ਫ਼ਰਾਂਸ ਤੇ ਜਰਮਨ ਸੈਨਾ ਦਾ ਅਧਿਕਾਰ । ਜਰਮਨੀ ਇਟਲੀ ਨੇ ਪਛਮੀ ਏਸ਼ੀਆ ਤੇ ਅਫ਼ਰੀਕਾ ਵਿਚ ਬਰਤਾਨੀਆ ਅਤੇ ਫ਼ਰਾਂਸ ਦੀਆਂ ਬਸਤੀਆਂ ਤੇ ਵੀ ਹਮਲੇ ਬੋਲ ਦਿਤੇ ।

ਫ਼ਰਾਂਸ ਪਛਮੀ ਸਭਿਅਤਾ, ਸੰਸਕ੍ਰਿਤੀ ਦਾ ਕੇਂਦਰ ਅਤੇ ਥੰਭ । ਉਦਾਰ ਰਾਜਨੀਤਿਕ ਵਿਚਾਰਧਾਰਾ ਦਾ ਗੁਰੂ । ਨਹਿਰੂ, ਮੌਲਾਨਾ ਆਜ਼ਾਦ, ਰਾਜਗੋਪਾਲਾਚਾਰੀਆ ਅਤੇ ਹੋਰ ਕਾਂਗਰਸ ਨੇਤਾ ਥਰਥਰਾ ਗਏ । ਪ੍ਰਜਾਤੰਤਰ, ਸਭਿਅਤਾ ਅਤੇ ਸੰਸਕ੍ਰਿਤੀ ਲਈ ਵਿਸ਼ਵ ਵਿਆਪੀ ਖ਼ਤਰਾ । ਯੂਰਪ ਦੇ ਉਤਰੀ ਭਾਗ ਬੈਲਜਿਅਮ, ਡੈਨਮਾਰਕ, ਹਾਲੈਂਡ, ਨਾਰਵੇ-ਜਰਮਨੀ ਮਈ ਤੋਂ ਪਹਿਲਾਂ ਹੀ ਸਮੇਟ ਚੁਕਾ ਸੀ । ਬਰਤਾਨੀਆ, ਜਰਮਨੀ ਦੀਆਂ ਦੂਰਮਾਰ ਤੋਪਾਂ ਅਤੇ ਹਵਾਈ ਜਹਾਜ਼ਾਂ ਦੀ ਹੱਦ ਵਿਚ । ਗਾਂਧੀ ਜੀ ਨੇ ਫ਼ਰਾਂਸ ਦੇ ਕੁਚਲ ਦਿਤੇ ਜਾਣ ਤੇ ਹਾਰਦਿਕ ਦੁਖ ਪ੍ਰਗਟ ਕੀਤਾ । ਬਰਤਾਨੀਆ ਦੀ ਮੁਸੀਬਤ ਘਣੀ ਹੋਣ ਤੇ ਘੋਰ ਚਿੰਤਾ ਅਤੇ ਹਮਦਰਦੀ । ਉਹ ਬ੍ਰਿਟਨ ਨੂੰ ਮਨ, ਵਚਨ, ਕਰਮ ਤੋਂ ਹਰ ਤਰ੍ਹਾਂ ਦੀ ਮਦਦ ਦੇਣ ਲਈ ਵਿਆਕੁਲ ਹੋ ਗਏ ਪਰ ਜੰਗ ਦੀ ਹਿੰਸਾਤਮਿਕ ਕੋਸ਼ਿਸ਼ ਵਿਚ ਮਿਲਵਰਤਣ ਨਾ ਦੇ ਸਕਣ ਦੀ ਮਜਬੂਰੀ ।

ਗਾਂਧੀ ਜੀ ਨੇ ਦੋਸਤ ਦੇਸ਼ਾਂ ਨੂੰ ਅਪੀਲ ਕੀਤੀ : ਇਹ ਵਿਨਾਸ਼ਕਾਰੀ ਯੁੱਧ ਮਾਨਵਤਾ ਦਾ ਅੰਤ ਕਰ ਦੇਏਗਾ। ਇਹਨੂੰ ਫੌਰਨ ਖ਼ਤਮ ਕੀਤਾ ਜਾਏ। ਜੇ ਮਿੱਤਰ ਰਾਸ਼ਟਰ ਮੰਨਣ ਤਾਂ ਸ਼ਾਂਤੀ ਦੀ ਕੋਸ਼ਿਸ਼ ਲਈ ਉਨ੍ਹਾਂ ਦੀ ਤੁੱਛ ਸੇਵਾ ਹਾਜ਼ਰ ਹੈ। ਗਾਂਧੀ ਜੀ ਦੇ ਵਿਚਾਰ ਵਿਚ ਵਿਸ਼ਵ ਨੂੰ ਜੰਗ ਦੀ ਤਬਾਹੀ ਤੋਂ ਬਚਾ ਸਕਣ ਦਾ ਇਕੋ ਹੀ ਤਰੀਕਾ ਉਨ੍ਹਾਂ ਦਾ ਸੱਚ ਅਹਿੰਸਾ ਦਾ ਸੁਨੇਹਾ।

ਕਾਂਗਰਸ ਕਾਰਜਕਾਰਣੀ ਕਮੇਟੀ ਨੇ ਨਵੇਂ ਹਾਲਾਤ ਤੇ ਸੋਚ ਵਿਚਾਰ ਕਰਨ ਲਈ ਪੂਨਾ ਵਿਚ ਅਧੀਵੇਸ਼ਨ ਕੀਤਾ। ਨਾਜ਼ੀਇਜ਼ਮ, ਅਤੇ ਫ਼ਾਸਿਜ਼ਮ ਦੇ ਅੰਤਰਰਾਸ਼ਟਰੀ ਸਹਿਮ ਅਤੇ ਸੰਸਾਰ ਵਿਚ ਪ੍ਰਜਾਤੰਤਰ—ਸਭਿਅਤਾ...ਸੰਸਕ੍ਰਿਤੀ ਤੇ ਸੰਕਟ ਦੀ ਗੰਭੀਰ ਹਾਲਤ ਦੀ ਚਿੰਤਾ ਨਾਲ ਬਰਤਾਨੀਆ ਨੂੰ ਪਹਿਲੇ ਨਾਲੋਂ ਵੀ ਨਰਮ ਸ਼ਰਤਾਂ ਤੇ ਯੁਧ ਵਿਚ ਜਨ ਧਨ ਦੀ ਪੂਰੀ ਮਦਦ ਦੇਣ ਦੇ ਪ੍ਰਸਤਾਵ ਤੇ ਵਿਚਾਰ ਕੀਤਾ ਗਿਆ।

ਸਮਾਜਵਾਦੀ ਨੇਤਾ ਆਚਾਰੀਆ ਨਰਿੰਦਰ ਦੇਵ ਇਨ੍ਹਾਂ ਪ੍ਰਸਤਾਵਾਂ ਦੇ ਵਿਰੁੱਧ ਸਨ। ਉਨ੍ਹਾਂ ਨੂੰ ਸੰਸਾਰ ਵਿਚ ਪ੍ਰਜਾਤੰਤਰ, ਸਭਿਅਤਾ, ਸੰਸਕ੍ਰਿਤੀ ਦੀ ਰਖਿਆ ਦੀ ਚਿੰਤਾ ਸੀ, ਪਰ ਆਪਣੇ ਦੇਸ਼ ਲਈ ਵੀ ਪ੍ਰਜਾਤਾਂਤਰਿਕ ਹੱਕਾਂ ਨੂੰ ਜ਼ਰੂਰੀ ਸਮਝਦੇ ਸਨ। ਨਹਿਰੂ ਲਈ ਨਾਜ਼ੀਆਂ ਦਾ ਵਿਰੋਧ ਜ਼ਰੂਰੀ ਪਰ ਇਹਨਾਂ ਸਭ ਉਦੇਸ਼ਾਂ ਦੇ ਮੇਲ ਲਈ ਪ੍ਰੇਸ਼ਾਨ। ਪਟੇਲ, ਮੌਲਾਨਾ ਆਜ਼ਾਦ, ਰਾਜਾ ਜੀ ਮੌਕੇ ਤੋਂ ਫ਼ਾਇਦਾ ਉਠਾਉਣ ਲਈ ਉਤਸੁਕ। ਉਨ੍ਹਾਂ ਦੇ ਕਹਿਣ ਤੇ ਪ੍ਰਸਤਾਵ ਪਾਸ ਹੋ ਗਿਆ।

ਗਾਂਧੀ ਜੀ ਇਸ ਪ੍ਰਸਤਾਵ ਨਾਲ ਅਸਹਿਮਤ ਸਨ। ਉਨ੍ਹਾਂ ਦਾ ਵਿਚਾਰ ਸੀ, ਜੇ ਕਾਂਗਰਸ ਇਸ ਹਾਲਾਤ ਵਿਚ ਫ਼ਰਜ਼ ਦੇ ਅਹਿਸਾਸ ਨਾਲ ਜੰਗ ਵਿਚ ਮਦਦ ਦੇਣਾ ਨੈਤਿਕ ਤੌਰ ਤੇ ਸਹੀ ਸਮਝਦੀ ਹੈ ਤਾਂ ਇਸ ਮਦਦ ਦੀ ਕੀਮਤ ਮੰਗਣੀ ਅਨੈਤਿਕ ਹੈ। ਸਹਾਇਤਾ ਬਿਨਾਂ ਕੀਮਤ, ਬਿਨਾਂ ਸ਼ਰਤ ਦਿਤੀ ਜਾਣੀ ਚਾਹੀਦੀ ਹੈ। ਪਟੇਲ ਦਾ ਉਤਰ, ਜੇ ਲੜਾਈ ਵਿਚ ਮਿਲਵਰਤਣ—ਮਦਦ ਦੇਣੀ ਸਹੀ ਤੇ ਨੈਤਿਕ ਹੈ ਤਾਂ ਉਸ ਮਦਦ ਦੀ ਕੀਮਤ ਲੈਣਾ ਵੀ ਅਨੈਤਿਕ ਨਹੀਂ।

ਬ੍ਰਿਟਿਸ਼ ਸਰਕਾਰ ਨੇ ਕਾਂਗਰਸ ਦੇ ਪ੍ਰਸਤਾਵ ਵਲ ਧਿਆਨ ਨਾ ਦਿਤਾ। ਗਾਂਧੀ ਜੀ ਅਤੇ ਕਾਂਗਰਸ ਕਾਰਜਕਾਰਣੀ ਸੰਮਤੀ ਵਿਚ ਮਤ-ਭੇਦ ਕਾਰਣ ਯੁਧ ਦੀ ਹਿੰਸਾ ਦੇ ਨੈਤਿਕ ਵਿਰੋਧ ਦੇ ਹੱਕ ਲਈ ਜਾਤੀ ਸਤਿਆਗ੍ਰਹਿ ਵੀ ਮੁਲਤਵੀ ਕਰ ਦਿਤਾ ਗਿਆ।

ਉਸ਼ਾ ਪੀ. ਐਚ. ਡੀ. ਦੇ ਸ਼ੋਧ ਲਈ ਰੂਪ-ਰੇਖਾ ਤਿਆਰ ਕਰ ਰਹੀ ਸੀ। ਹਫ਼ਤੇ ਵਿਚ ਇਕ ਦੋ ਵਾਰ ਯੂਨੀਵਰਸਿਟੀ ਜਾਂਦੀ, ਆਪਣੇ ਗਾਈਡ ਤੋਂ ਸਲਾਹ ਜਾਂ ਲਾਇਬਰੇਰੀ ਵਿਚ ਨੋਟਸ ਲੈਣ ਲਈ। ਜੁਲਾਈ 1940 ਵਿਚ ਹੀ ਸੇਠ ਦੇ ਘਰ ਲੋਕਾਂ ਦਾ ਆਣਾ ਜਾਣਾ ਬਹੁਤ ਘਟ ਹੋ ਗਿਆ ਸੀ।

ਨਰਿੰਦਰ ਸਿਰਫ਼ ਛਨਿਛਰਵਾਰ ਜਾਂ ਐਤਵਾਰ ਸ਼ਾਮੀਂ ਆਉਂਦਾ। ਰਜ਼ਾ ਦਸਵੇਂ ਪੰਦਰਵੇਂ। ਉਹ ਆਪਣੇ ਐਮ. ਐਸ. ਦੇ ਕੰਮ ਵਿਚ ਬੜਾ ਰੁਝਿਆ ਹੋਇਆ ਸੀ। ਜ਼ਿਆਦਾਤਰ ਮਸ਼ਹੂਰ ਕਮਿਊਨਿਸਟ ਜੰਗ ਦਾ ਉਗਰ ਵਿਰੋਧ ਕਰਨ ਕਰਕੇ ਜੇਲਾਂ ਵਿਚ ਸਨ, ਬਾਕੀ ਫ਼ਰਾਰ। ਅਮਿਤ ਪਾਰਟੀ ਵਿਚ ਸੁਨੇਹੇ ਪੁਚਾਉਣ ਦਾ ਕੰਮ ਕਰਦਾ ਸੀ। ਇਸ ਲਈ ਉਹਦੇ ਵਲ ਧਿਆਨ ਨਾ ਜਾਏ, ਬੜਾ ਚੌਕਸ। ਸੇਠ ਦੇ ਘਰ ਜ਼ਿਆਦਾ ਨਾ ਜਾਂਦਾ। ਸਿਨਹਾ ਨਾਥ, ਸ਼ਾਸਤਰੀ, ਤਿਆਗੀ ਵਗੈਰਾ ਸੇਠ ਦੇ ਘਰ ਘਟ ਹੀ ਆਉਂਦੇ।

ਊਸ਼ਾ ਜਾਣਦੀ ਸੀ—ਸੇਠ, ਪਾਠਕ, ਅਤੇ ਗੋਪਾਲ ਕਾਂਗਰਸ ਸਮਾਜਵਾਦੀ ਪਾਰਟੀ ਤੋਂ ਨਿਰਾਸ਼ ਹੋ ਗਏ ਸਨ, ਕਿ ਇਹ ਲੋਕ ਕਾਂਗਰਸ ਦੇ ਡਸਿਪਲਿਨ ਵਿਚ ਰਹਿ ਕੇ ਉੱਗਰ ਨੀਤੀ ਲਈ ਬਾਰ ਬਾਰ ਕਹਿਣ ਤੋਂ ਸਿਵਾ ਹੋਰ ਕੁਝ ਨਹੀਂ ਕਰ ਸਕਦੇ। ਇਨ੍ਹਾਂ ਤੋਂ ਚੰਗੇ ਤੇ ਰੈਵੋਲੀਉਸ਼ਨਰੀ ਸੋਸ਼ਲਿਸਟ ਪਾਰਟੀ ਦੇ ਮੁਠੀ ਭਰ ਲੋਕ ਜਿਨ੍ਹਾਂ ਦਾ ਜੇਲ ਤੋਂ ਛੁਟੇ ਪੁਰਾਣੇ ਕਰਾਂਤੀਕਾਰੀਆਂ ਨਾਲ ਸੰਬੰਧ ਸੀ।

ਸੇਠ ਦੇ ਘਰ ਹੁਣ ਕਦੀ ਕਦੀ, ਆਗਰਾ ਦੇ ਰਾਵਤ, ਸ਼ਯਾਮ ਮਾਥੁਰ, ਜੌਹਰ ਆ ਜਾਂਦੇ। ਊਸ਼ਾ ਕਾਂਗਰਸ ਦੀ ਅੰਦਰਲੀ ਦਲਬੰਦੀ ਵੀ ਸਮਝਣ ਲੱਗ ਪਈ ਸੀ। ਇਹ ਲੋਕ ਸਵਰਗੀ ਮੋਤੀਲਾਲ ਨਹਿਰੂ ਨੂੰ ਮੰਨਣ ਵਾਲੇ ਸਨ, ਸਿਧਾਂਤਾਂ ਦੇ ਝਗੜਿਆਂ ਤੋਂ ਵਖਰੇ, ਵਕਤ ਅਨੁਸਾਰ ਨੀਤੀ ਬਣਾਉਣ ਦੇ ਸਮਰਥਕ। ਇਨ੍ਹਾਂ ਲੋਕਾਂ ਨੇ 1931 ਵਿਚ ਸਰਕਾਰ ਤੇ ਨਮਕ ਸਤਿਆਗ੍ਰਹਿ ਦਾ ਖ਼ਾਸ ਅਸਰ ਨਾ ਵੇਖ ਕੇ ਯੂ. ਪੀ. ਦੇ ਪਿੰਡਾਂ ਵਿਚ ਲਗਾਨ ਬੰਦੀ ਅੰਦੋਲਨ ਨਾਲ ਸਰਕਾਰ ਲਈ ਪ੍ਰੇਸ਼ਾਨੀ ਪੈਦਾ ਕਰ ਦਿਤੀ ਸੀ ਅਤੇ ਥਾਂ ਥਾਂ ਰੇਲ ਤਾਰ ਦੇ ਪ੍ਰਬੰਧ ਨੂੰ ਵਿਗਾੜਨ ਦੀ ਕੋਸ਼ਿਸ਼ ਵੀ ਕੀਤੀ ਸੀ, ਹੁਣ ਇਨ੍ਹਾਂ ਲੋਕਾਂ ਦੇ ਮੁਖੀਆ ਸਨ ਕਿਦਵਾਈ ਸਾਹਬ, ਆਗਰਾ ਦੇ ਪਾਲੀਵਾਲ ਅਤੇ ਮਾਲਵੀਆ। ਇਨ੍ਹਾਂ ਨੂੰ ਸੱਚ ਅਹਿੰਸਾ, ਸਤਿਆਗ੍ਰਹਿ ਨਾਲ ਕੋਈ ਸਿਧਾਂਤਕ ਲਗਾਅ ਨਹੀਂ ਸੀ, ਪਰ ਉਪਰੋਂ ਸਦਾ ਕਾਂਗਰਸ ਦੇ ਨਾਲ।

ਸੇਠ ਦੇ ਘਰ ਲੋਕਾਂ ਦਾ ਆਣਾ ਬਹੁਤ ਘਟ ਹੋ ਗਿਆ, ਪਰ ਸੇਠ ਦਾ ਬਾਹਰ ਜਾਣਾ ਬਹੁਤ ਵਧ ਗਿਆ। ਪਹਿਲਾਂ ਉਹਨੂੰ ਹਫ਼ਤੇ ਵਿਚ ਦੋ ਤਿੰਨ ਵਾਰ ਲੋਕ ਮਰੀਜ਼ ਦੇਖਣ ਲਈ ਬੁਲਾ ਲੈ ਜਾਂਦੇ ਸਨ। ਹੁਣ ਹਰ ਰੋਜ਼ ਇਕ ਦੋ ਕਾਲ। ਡਿਸਪੈਂਸਰੀ ਦੇ ਟਾਈਮ ਵਿਚ ਆ ਕੇ ਸੁਨੇਹੇ ਦੇ ਕੇ ਪਤਾ ਦਸ ਜਾਂਦੇ। ਅਮਰ ਰਾਤ ਦੀ ਰੋਟੀ ਬਾਅਦ ਅਕਸਰ ਚਲਾ ਜਾਂਦਾ, ਕਦੀ ਸਵੇਰੇ ਮੂੰਹ-ਹਨੇਰੇ ਕਿਧਰੇ ਚਲਾ ਜਾਂਦਾ। ਮੋਟਰ ਸਾਈਕਲ ਦੇ ਬਜਾਏ ਪੈਦਲ ਜਾਂ ਯੱਕਾ ਲੈ ਜਾਂਦਾ।

ਊਸ਼ਾ ਭਾਂਪ ਰਹੀ ਸੀ, ਅੰਦਰ ਹੀ ਅੰਦਰ ਕੁਝ ਹੋ ਰਿਹਾ ਹੈ, ਪਰ ਉਸ ਨਾਲ ਕੁਝ ਜ਼ਿਕਰ ਨਹੀਂ। ਮਨ ਹੀ ਮਨ ਕੁੜ੍ਹਦੀ ਭਾੜ ਵਿਚ ਜਾਏ ਪੀ. ਐਚ. ਡੀ.। ਮੈਂ ਕੀ ਉਮਰ ਭਰ ਸਟੂਡੈਂਟ ਰਹਿਣ ਅਤੇ ਗ੍ਰਹਿਸਤੀ ਚਲਾਣ ਲਈ ਹੀ ਹਾਂ। ਪਹਿਲਾਂ ਮੇਰੇ ਨਾਲ ਹਰ ਇਕ ਗੱਲ ਹੁੰਦੀ ਸੀ, ਹੁਣ ਛੁਪਾਣ ਦੀ ਲੋੜ !......ਮੈਂ ਕਿਸੇ ਲਾਇਕ ਨਹੀਂ ? ਦੋ ਵਾਰ ਇਸ ਕੁੜ੍ਹਨ ਵਿਚ ਪਤੀ ਨਾਲ ਪੂਰੀ ਪੂਰੀ ਸ਼ਾਮ ਚੁੱਪ।

ਸੇਠ ਨੇ ਪੁਛਿਆ ਜ਼ਰੂਰ, "ਅਛੀ, ਕੀ ਗੱਲ, ਬਹੁਤ ਚੁਪ ਚੁਪ ਹੈਂ ?"

"ਕੁਝ ਨਹੀਂ ਐਵੇਂ ਹੀ ਜੀਅ ਠੀਕ ਨਹੀਂ ਹੈ।"

ਉਸ ਦਿਨ ਸੇਠ ਬੜੀ ਸਵੇਰੇ ਬਾਹਰ ਗਿਆ ਸੀ। ਰਾਤ ਨੂੰ ਰੋਟੀ ਦੇ ਬਾਅਦ ਵੀ ਗਿਆ ਤਾਂ ਯਾਰਾਂ ਵਜੇ ਪਰਤਿਆ। ਊਸ਼ਾ ਉਸ ਵੇਲੇ ਲੇਟੀ ਲੇਟੀ ਪੜ੍ਹ ਰਹੀ ਸੀ। ਸੇਠ ਨੇ ਆਉਂਦਿਆਂ ਹੀ ਟੋਕਿਆ, "ਅਛੀ, ਮੈਂ ਕਿਹਾ ਸੀ, ਇੰਨਾ ਸਟਰੇਨ ਨਾ ਕਰੀਂ। ਤੂੰ ਪੂਰੀ ਨੀਂਦ ਨਹੀਂ ਕਰਦੀ—ਇਸੇ ਲਈ ਸੁਸਤ ਦਿਸ ਰਹੀ ਏਂ।"

ਊਸ਼ਾ ਨੇ ਕਿਤਾਬ ਪਤੀ ਦੇ ਸਾਹਮਣੇ ਪਟਕ ਦਿਤੀ, "ਮੈਂ ਇਕੱਲੀ ਨਾਵਲ ਪੜ੍ਹ ਰਹੀ ਸਾਂ, ਇਸ ਵਿਚ ਕੀ ਸਟਰੇਨ ? ਮਨ ਵਿਚ ਧੁਖਧੁਖ ਹੋਵੇ ਤਾਂ ਕਿਵੇਂ ਸੌਂ ਜਾਵਾਂ।"

"ਕਿਉਂ ਕੀ ਧੁਖ ਧੁਖ ?"

ਉਸ਼ਾ ਪਤੀ ਦੀਆਂ ਜੇਬਾਂ ਦੀ ਤਲਾਸ਼ੀ ਲੈਣ ਲੱਗ ਪਈ, "ਅਜਕਲ ਸਵੇਰੇ, ਦੁਪਹਿਰ ਰਾਤੀਂ ਹਰ ਵਕਤ ਕਾਲ । ਆਖ਼ਿਰ ਕਿੰਨੀ ਕਮਾਈ ਹੋ ਰਹੀ ਏ......?"

ਜੇਬ ਵਿਚ ਕੇਵਲ ਸਾਢੇ ਤਿੰਨ ਰੁਪੈ । ਦੁਪਹਿਰੀ ਪੰਜ ਦਾ ਨੋਟ ਉਸ਼ਾ ਕੋਲੋਂ ਲਿਆ ਸੀ । ਸਾਫ਼ ਸੀ, ਮੋਟਰ ਸਾਈਕਲ ਵਿਚ ਪੈਟਰੋਲ ਪਵਾਇਆ ਹੋਏਗਾ ਜਾਂ ਯੱਕੇ ਦਾ ਕਿਰਾਇਆ ਦਿਤਾ ਹੋਏਗਾ । ਸੇਠ ਦਾ ਹੋਰ ਕੋਈ ਖ਼ਰਚ ਨਹੀਂ ਸੀ ।

"ਤੈਨੂੰ ਕਿਸ ਨੇ ਕਿਹਾ, ਕਾਲ ਤੇ ਜਾ ਰਿਹਾ ਹਾਂ ? ਕਾਲ ਦੀ ਗੱਲ ਤੇ ਇਲਮਦੀਨ ਲਈ ਕੀਤੀ ਜਾਂਦੀ ਹੈ ।"

"ਮੈਨੂੰ ਦਸਦੇ ਨਹੀਂ ਤੇ ਕੀ ਮੈਂ ਦੇਖਦੀ ਵੀ ਨਹੀਂ । ਮੈਨੂੰ ਕਾਜ਼ ਤੇ ਉਦੇਸ਼ ਦਾ ਸਾਥੀ ਬਣਾਇਆ ਸੀ ਜਾਂ ਕੇਵਲ ਹਾਊਸ-ਵਾਈਫ਼ ?" ਉਸ਼ਾ ਨੇ ਉਲਾਹਮਾ ਦਿਤਾ ।

ਸੇਠ ਨੇ ਉਹਨੂੰ ਸੋਫ਼ੇ ਤੇ ਨਾਲ ਬਿਠਾ ਕੇ ਬਾਂਹ ਉਹਦੇ ਮੋਢੇ ਤੇ ਰਖ ਦਿਤੀ, "ਤੇਰੇ ਤੋਂ ਛੁਪਾਣ ਦਾ ਕੀ ਸਵਾਲ । ਕੁਝ ਦਸਣ ਲਾਇਕ ਹੋਏਗਾ, ਤਾਂ ਤੂੰ ਨਾਲ ਹੋਏਂਗੀ ।"

... ... ...

ਰਾਮਵਰਮਾ, ਉਦੇ, ਵਾਜਿਦ ਨੇ ਸਤਿਆਗ੍ਰਹਿ ਦੀਆਂ ਅਰਜ਼ੀਆਂ ਨਹੀਂ ਭਰੀਆਂ ਸਨ, ਪਰ ਮਾਲਵੀਆ ਨੇ ਉਨ੍ਹਾਂ ਨੂੰ ਦਫ਼ਤਰ ਤੋਂ ਬਰਖ਼ਾਸਤ ਨਾ ਕੀਤਾ । ਮਾਲਵੀਆ ਦਾ ਮਤਲਬ ਸੀ, ਗਾਂਧੀ ਜੀ ਨੂੰ ਸਤਿਆਗ੍ਰਹਿ ਲਈ ਤਿਆਰ ਲੋਕਾਂ ਦੀ ਏਨੀ ਵੱਡੀ ਗਿਣਤੀ ਦਸ ਦਿਤੀ ਜਾਏ ਕਿ ਗਾਂਧੀ ਜੀ ਅੰਦੋਲਨ ਸ਼ੁਰੂ ਕਰਨ ਲਈ ਮਜਬੂਰ ਹੋ ਜਾਣ ।

ਵਰਮਾ ਨੂੰ ਹੁਣ ਕਾਂਗਰਸ ਦੇ ਦਫ਼ਤਰ ਜਾਣ ਤੋਂ ਵਧ ਮਹੱਤਵ ਦੇ ਹੋਰ ਕੰਮ । ਉਹਨੂੰ ਪਤਾ ਸੀ, ਲਖਨਊ ਛਾਵਣੀ ਵਿਚ ਗਨੇਸੀ ਦੀ ਸਿਗਰਟ—ਚਾਹ ਪਾਨ-ਬੀੜੀ ਦੀ ਦੁਕਾਨ ਸੀ । ਉਹਦੇ ਕੋਲ ਸਿਪਾਹੀ ਗਾਹਕ ਆ ਕੇ ਗੱਪਬਾਜ਼ੀ ਲਈ ਬੈਠ ਜਾਂਦੇ ਸਨ । ਵਰਮਾ ਅਕਸਰ ਸ਼ਾਮੀਂ ਛਾਵਣੀ ਚਲਾ ਜਾਂਦਾ ਅਤੇ ਘੰਟਾ ਡੇਢ ਘੰਟਾ ਗਨੇਸੀ ਕੋਲ ਬੈਠਦਾ । ਇਸ ਕੰਮ ਲਈ ਵਰਮਾ ਨੂੰ ਬੀੜੀ ਫੂਕਣ ਦੀ ਸਾਧਨਾ ਵੀ ਕਰਨੀ ਪਈ । ਗਨੇਸੀ ਨਾਲ ਪਿੰਡ-ਗੁਆਂਢ ਦਾ ਸੰਬੰਧ, ਬੋਲੀ ਦੀ ਸਾਂਝ । ਭੋਜਪੁਰੀ ਵਿਚ ਰਸ ਲੈ ਲੈ ਕੇ ਗੱਲਾਂ ਟੁਰਦੀਆਂ ।

ਗੱਲਾਂ ਮੌਸਮ ਫ਼ਸਲ ਤੋਂ ਸ਼ੁਰੂ ਹੁੰਦੀਆਂ ਤੇ ਲਾਮ ਦੀਆਂ ਖ਼ਬਰਾਂ ਤਕ ਪਹੁੰਚ ਜਾਂਦੀਆਂ । ਦੁਕਾਨ ਤੇ ਬੈਠਣ ਵਾਲਿਆਂ ਵਿਚ ਇਕ ਗ਼ਾਜ਼ੀਪੁਰ ਦਾ ਸੂਬੇਦਾਰ ਸੀ । ਵਰਮਾ ਨੇ ਸੂਬੇਦਾਰ ਨਾਲ ਵੀ ਪਿੰਡ ਦਾ ਰਿਸ਼ਤਾ ਕਾਇਮ ਕਰ ਲਿਆ । ਇਕ ਸ਼ਾਮ ਵਰਮਾ ਨੇ ਭੋਜਪੁਰੀ ਵਿਚ ਗਲ ਟੋਰੀ, "ਦਦੂਆ, ਹੁਣ ਤੇ ਤੇਰੇ ਲਈ ਵਿਲਾਇਤ ਦੀ ਸੈਰ ਦਾ ਮੌਕਾ ਆ ਗਿਆ । ਵਿਲਾਇਤ ਤੇ ਸਵਰਗ ਹੈ । ਖਾਣ ਨੂੰ ਮਨ ਪਸੰਦ ਘਿਉ, ਮਖਣ, ਮੇਵੇ ਕਲਿਆ । ਉਥੇ ਸਭ ਸਿਪਾਹੀ ਮਹਿਲਾਂ ਵਿਚ ਰਹਿੰਦੇ ਹਨ । ਹਥ ਹਥ ਭਰ ਮੋਟੇ ਗੱਦੇਦਾਰ ਪਲੰਘ । ਸੇਵਾ ਲਈ ਗੋਰੀਆਂ ਮੇਮਾਂ......।" ਵਰਮਾ ਜਾਣਦਾ ਸੀ, ਸੂਬੇਦਾਰ ਪਿਛਲੀ ਜੰਗ ਵਿਚ ਮੈਸੋਪੋਟਾਮੀਆ ਵਲ ਗਿਆ ਸੀ ।

"ਸਵਰਗ ਨਹੀਂ ਇਹ......।" ਸੂਬੇਦਾਰ ਦਾ ਗ਼ੁੱਸਾ ਗਾਲ੍ਹਾਂ ਦੀ ਹੱਦ ਪਾਰ ਕਰ ਗਿਆ, "ਲੜਾਈ ਦੇ ਮੋਰਚੇ ਤੇ ਮੇਵੇ-ਕਲਿਆ ਨਹੀਂ ਪੱਥਰ । ਤਿੰਨ ਤਿੰਨ ਦਿਨ ਤਕ ਢਿਡ ਤੇ ਪੱਟੀਆਂ ਬੰਨ੍ਹੀ ਅਮਰਜੀ (ਐਮਰਜੈਂਸੀ) ਰਾਸ਼ਨ ਤੇ ਗੁਜ਼ਾਰ ਦਿਤੇ । ਚਬੇਨਾ ਮਿਲ ਜਾਏ ਤੇ ਬੜੀ ਗੱਲ । ਭੈਣ ਚੋਧ ਗੋਰਿਆਂ ਨੂੰ ਉਥੇ ਵੀ ਚਾਹ ਬਿਸਕੁਟ ਸਿਗਰਟ ਤੇ ਹੋਰ ਪਤਾ ਨਹੀਂ ਕੀ ਕੀ ।

ਉਥੇ ਅਸੀਂ ਸਹੁਰੇ ਗਰਮ ਰੇਤ ਦੀ ਹਨੇਰੀ ਵਿਚ ਅੰਨੇ ਹੋ ਗਏ, ਅਤੇ ਫਿਰ ਸਰਦੀ ਵਿਚ ਬਾਰਸ਼ ਹੋਈ ਤਾਂ ਸਤ ਸਤ ਦਿਨ ਚਿਕੜ ਵਿਚ ਲਿਬੜੀ ਵਰਦੀ ਵਿਚ ਹੱਡੀਆਂ ਜੰਮ ਗਈਆਂ। ਅੰਗਰੇਜ਼ ਸਾਲਾ, ਜਿਥੇ ਸਭ ਤੋਂ ਵਧ ਖ਼ਤਰਾ ਅਤੇ ਮੁਸੀਬਤ ਵੇਖੇਗਾ, ਉਥੇ ਹਿੰਦੁਸਤਾਨੀ ਫ਼ੌਜ ਨੂੰ ਭੇਜੇਗਾ......।" ਕੁਝ ਹੋਰ ਗਾਲ੍ਹਾਂ।

ਗੱਲ ਸ਼ੁਰੂ ਹੋ ਗਈ ਤੇ ਵਧਦੀ ਗਈ। ਗੋਰੇ ਹਿੰਦੁਸਤਾਨੀ ਸਿਪਾਹੀਆਂ ਦੀ ਤਨਖ਼ਾਹ, ਵਰਦੀ, ਰਹਿਣ ਦੇ ਪ੍ਰਬੰਧ ਵਿਚ ਫ਼ਰਕ ਦੀ ਬੇਇਨਸਾਫ਼ੀ। ਉਸ ਤੋਂ ਅਗੇ ਗੱਲ ਕਰਨ ਲਈ ਵਰਮਾ ਦੁਕਾਨ ਤੋਂ ਉਠ ਗਿਆ। ਸੂਬੇਦਾਰ ਨਾਲ ਟਹਿਲਦਿਆਂ ਗੱਲਾਂ ਕਰਦਾ ਰਿਹਾ, "ਦਦੂਆ, ਤੇ ਫਿਰ ਮੌਕਾ ਆ ਗਿਆ। ਸ਼ਹਿਰ ਵਿਚ ਲੋਕ ਜਰਮਨੀ ਇਟਲੀ ਦਾ ਰੇਡੀਓ ਸੁਣਦੇ ਨੇ ਅੰਗਰੇਜ਼ ਬੜਾ ਹਾਰ ਰਿਹਾ ਹੈ। ਹੁਣ ਕਾਂਗਰਸ ਵੀ ਬਗ਼ਾਵਤ ਤੇ ਉਤਰ ਆਈ ਹੈ : ਇਸ ਵਾਰ ਡੰਡੇ ਖਾ ਕੇ ਜੇਲ ਜਾਣ ਵਾਲੀ ਲੜਾਈ ਨਹੀਂ, ਸੱਚੀ ਲੜਾਈ! ਇਸ ਵੇਲੇ ਫ਼ੌਜ ਸਾਥ ਦਏ ਤਾਂ", ਵਰਮਾ ਨੇ ਚੁਟਕੀ ਵਜਾਈ, "ਮੁਲਕ ਵਿਚ ਗੋਰੀ ਫ਼ੌਜ ਹੈ ਹੀ ਕਿੰਨੀ। ਜਿਵੇਂ ਸੰਨ ਸਤਵਿੰਜਾ ਵਿਚ ਗਦਰ ਹੋਇਆ ਸੀ। ਉਦੋਂ ਸਿਰਫ਼ ਪਲਟਨ ਨੇ ਗਦਰ ਕੀਤਾ। ਇਸ ਵਾਰ ਪਬਲਿਕ ਵੀ ਪਲਟਨ ਦੇ ਨਾਲ। ਸਾਨੂੰ ਪੱਕੀ ਖ਼ਬਰ, ਲੀਡਰਾਂ ਨੇ ਫ਼ੈਸਲਾ ਕਰ ਲਿਆ ਹੈ, ਕਿ ਲੀਡਰ ਪਿਛਲੇ ਲਾਮ ਵਾਂਗ ਅੰਗਰੇਜ਼ਾਂ ਦੀਆਂ ਗੱਲਾਂ ਵਿਚ ਨਹੀਂ ਆਉਣਗੇ। ਸੁਣਿਆ ਹੈ, ਕਈ ਛਾਵਣੀਆਂ ਵਿਚ ਦੇਸੀ ਪਲਟਨਾਂ ਦੀ ਦੇਸੀ ਅਫ਼ਸਰਾਂ ਨਾਲ ਗੱਲ ਹੋ ਗਈ। ਇਥੇ ਤੁਹਾਡੇ ਵਰਗੇ ਲੋਕ ਹੀ ਕੁਝ ਕਰਨਗੇ।"

"ਕੀ ਮੁੰਡਿਆਂ ਵਾਲੀਆਂ ਗੱਲਾਂ।" ਸੂਬੇਦਾਰ ਨੇ ਨਾਂਹ ਵਿਚ ਸਿਰ ਹਿਲਾ ਦਿਤਾ, "ਬਾਬੂ ਫ਼ੌਜ ਵਿਚ ਇਹ ਨਹੀਂ ਹੋ ਸਕਦਾ। ਤੁਸੀਂ ਨਹੀਂ ਜਾਣਦੇ, ਅੰਗਰੇਜ਼ ਬਹੁਤ ਕਾਈਆਂ ਚੌਕਸ। ਹਰ ਪਲਟਨ ਵਿਚ ਵੀਹ ਤੇ ਜਾਸੂਸ ਨੇ। ਕੋਈ ਉਚਾ ਸਾਹ ਲਏ ਤਾ ਵੀ ਇਨ੍ਹਾਂ ਨੂੰ ਪਤਾ ਲਗ ਜਾਏ। ਸਿਪਾਹੀ ਆਪਸ ਵਿਚ ਆਟੇ-ਦਾਲ ਵਿਚ ਰੇਤ-ਕੰਕਰੀ ਕੀੜੇ ਦੀ ਗੱਲ ਕਰੇ ਤਾਂ ਅਫ਼ਸਰਾਂ ਦੇ ਕੰਨ ਤਕ ਪਹੁੰਚ ਜਾਏ।"

ਵਰਮਾ ਨੇ ਸਮਝਾਣਾ ਚਾਹਿਆ, "ਦਦੂਆ, ਇਹ ਤੇ ਆਪਸ ਵਿਚ ਏਕਾ ਨਾ ਹੋਣ ਤੇ। ਸਮਝ ਬੂਝ ਅਤੇ ਹੋਸ਼ਿਆਰੀ ਨਾਲ ਲੋਕਾਂ ਵਿਚ ਗੱਲ ਹੋਵੇ ਤਾਂ ਸਭ ਹੋ ਸਕਦਾ ਸਿਪਾਹੀਆਂ ਵਿਚ ਏਦਾਂ ਕਿਵੇਂ ਹੋ ਗਿਆ ਸੀ ?"

ਸੂਬੇਦਾਰ ਨੇ ਯਕੀਨ ਨਾ ਕਰਨ ਦੇ ਭਾਵ ਨਾਲ ਸਿਰ ਹਿਲਾ ਦਿਤਾ, "ਉਹ ਨਵਾਬਾਂ ਬਾਦਸ਼ਾਹਾਂ ਦਾ ਜ਼ਮਾਨਾ ਸੀ। ਉਨ੍ਹਾਂ ਦਾ ਹੁਕਮ ਸਿਪਾਹੀ ਮੰਨ ਸਕਦਾ ਸੀ। ਇਹ ਲੀਡਰ ਲੋਕ ਤੇ ਗਾਂਡੂ। ਭੈਣ ਚੋਦ ਇਕ ਦਿਨ ਅੰਗਰੇਜ਼ ਨਾਲ ਲੜਨਗੇ, ਦੂਜੇ ਦਿਨ ਮੁਆਫ਼ੀ ਮੰਗ ਲੈਣਗੇ। ਅੰਗਰੇਜ਼ ਨਾਲ ਹੱਥ ਮਿਲਾ ਕੇ ਨਾਲ ਕੁਰਸੀ ਤੇ ਬੈਠਣਗੇ। ਸਿਪਾਹੀ ਇਕ ਵਾਰ ਗ਼ਦਰ ਦਾ ਬਿਜਨ ਵਜਾ ਦੇਵੇਗਾ, ਤਾਂ ਮੁਆਫ਼ੀ ਨਹੀਂ ਮੰਗ ਸਕਦਾ। ਸਿਪਾਹੀ ਲਈ ਮੁਆਫ਼ੀ ਹੈ ਹੀ ਨਹੀਂ। ਇਕਦਮ ਕੋਟ-ਮਾਸਲ। ਬਾਬੂ ਦਸ ਸਾਲ ਪਹਿਲਾਂ ਕੀ ਹੋਇਆ, ਸਾਡੀ ਰਜਮੈਂਟ ਰਾਵਲਪਿੰਡੀ ਵਿਚ ਸੀ। ਪੇਸ਼ਾਵਰ ਵਿਚ ਕਾਂਗਰਸ ਦੀ ਪਬਲਿਕ ਭੜਕ ਗਈ। ਗੋਰੇ ਮੇਜਰ ਨੇ ਗੜਵਾਲੀ ਪਲਟਨ ਨੂੰ ਰਿਆਇਆ ਤੇ ਗੋਲੀ ਚਲਾਣ ਦਾ ਹੁਕਮ ਦਿਤਾ। ਗੜਵਾਲੀ ਹਵਲਦਾਰ ਨੇ ਇਨਕਾਰ ਕਰ ਦਿਤਾ—ਅਸੀਂ ਨਿਹੱਥੀ ਰਿਆਇਆ ਤੇ ਗੋਲੀ ਨਹੀਂ ਚਲਾ ਸਕਦੇ। ਗੜਵਾਲੀ ਸਿਪਾਹੀ ਨੇ ਤੇ ਦੇਸ਼ ਕੌਮ ਦਾ ਖ਼ਿਆਲ ਕੀਤਾ

ਅਤੇ ਤੁਹਾਡੇ ਗਾਂਧੀ ਨੇ ਕਿਹਾ ਕਿ ਸਿਪਾਹੀ ਦਾ ਫ਼ਰਜ਼ ਅਫ਼ਸਰ ਦਾ ਹੁਕਮ ਮੰਨਣਾ ਹੈ। ਸਿਪਾਹੀ ਸਾਲੇ ਚੁਪ ਕਰ ਗਏ। ਕੋਟ ਮਾਸਲ ਵਿਚ ਹੋ ਗਈ ਚੌਧਾਂ ਸਾਲਾਂ ਦੀ ਜੇਲ। ਉਨ੍ਹਾਂ ਦੇ ਜੋਰੂ ਜਾਤਕ ਭੁਖੇ ਮਰੇ ਉਹ ਵਖਰੇ।"

ਵਰਮਾ ਨੇ ਦਮ ਭਰਿਆ, "ਦਦੂਆ ਉਹ ਜ਼ਮਾਨੇ ਗਏ। ਮੇਰੇ ਨਾਲ ਚਲੋ, ਕਾਂਗਰਸ ਲੀਡਰਾਂ ਨਾਲ ਗੱਲ ਕਰਵਾ ਦਿਆਂ।"

ਸੂਬੇਦਾਰ ਨੇ ਇਨਕਾਰ ਵਿਚ ਸਿਰ ਹਿਲਾ ਦਿਤਾ, "ਅਜਿਹਾ ਬਚਪਨਾ ਠੀਕ ਨਹੀਂ। ਲੀਡਰਾਂ ਨੂੰ ਗੱਲ ਕਰਨੀ ਹੈ ਤਾਂ ਵਡੇ ਅਫ਼ਸਰਾਂ ਨਾਲ ਕਰਨ। ਅਸੀਂ ਕੀ ਚੀਜ਼। ਦੇਸੀ ਵਡੇ ਅਫ਼ਸਰ ਆਰਡਰ ਦੇਣ ਤਾਂ ਅਸੀਂ ਛਾਤੀ ਵਿਚ ਗੋਲੀ ਖਾਣ ਨੂੰ ਤਿਆਰ। ਭੈਣ ਚੋਧ ਅੰਗਰੇਜ਼ ਲਈ ਮੋਰਚੇ ਤੇ ਮਰਾਂਗੇ, ਆਪਣੀ ਪਬਲਿਕ ਤੇ ਮੁਲਕ ਲਈ ਨਹੀਂ ਮਰ ਸਕਦੇ। ਸਿਪਾਹੀ ਤੇ ਗਦਰ ਲਈ ਤਿਆਰ, ਪਰ ਕੋਈ ਯਕੀਨੀ ਗੱਲ ਤੇ ਹੋਵੇ।"

ਪਾਠਕ ਨੂੰ ਢੂੰਡਦਾ ਵਰਮਾ ਸੇਠ ਦੇ ਘਰ ਆ ਗਿਆ। ਸੂਬੇਦਾਰ ਨਾਲ ਹੋਈ ਗਲਬਾਤ ਸੰਖੇਪ ਵਿਚ ਦਸ ਕੇ ਕਿਹਾ, "ਦਾਦਾ, ਤੁਸੀਂ ਸਮਝਾ ਸਕੋ ਤੇ ਕੋਸ਼ਿਸ਼ ਕਰੋ। ਸਾਨੂੰ ਤੇ ਉਹ ਮੁੰਡਾ ਖੁੰਡਾ ਸਮਝ ਕੇ ਕੀ ਸੁਣੇਗਾ।"

... ... ...

ਜੰਗ ਸ਼ੁਰੂ ਹੋਣ ਵੇਲੇ ਪੰਡਿਤ ਜਵਾਹਰਲਾਲ ਨਹਿਰੂ ਚਿਆਂਗ ਕਾਈ ਸ਼ੇਕ ਦੇ ਸੱਦੇ ਤੇ ਚੀਨ ਵਿਚ ਸਨ। ਉਸ ਵੇਲੇ ਚਿਆਂਗ ਦੀਆਂ ਫ਼ੌਜਾਂ ਚੀਨ ਤੇ ਜਪਾਨੀ ਹਮਲੇ ਦੇ ਵਿਰੁੱਧ ਲੜ ਰਹੀਆਂ ਸਨ। ਕਾਂਗਰਸ ਦੀ ਹਮਦਰਦੀ ਆਤਮ ਰਖਿਆ ਲਈ ਲੜਦੇ ਚੀਨ ਦੇ ਨਾਲ। ਚੀਨ ਨਾਲ ਹਮਦਰਦੀ ਵਿਚ ਭਾਰਤੀ ਕਾਂਗਰਸ ਨੇ ਡਾਕਟਰ ਅਟੱਲ ਦੀ ਲੀਡਰਸ਼ਿਪ ਵਿਚ ਡਾਕਟਰਾਂ ਦਾ ਇਕ ਦਲ ਚੀਨੀ ਜਨਤਾ ਦੀ ਸਹਾਇਤਾ ਲਈ ਭੇਜਿਆ ਸੀ। ਨਹਿਰੂ, ਯੁਧ ਸ਼ੁਰੂ ਹੁੰਦਿਆਂ ਹੀ ਦੇਸ਼ ਪਰਤ ਆਏ। ਉਹ ਚੀਨ ਵਿਚ ਫ਼ਾਸਿਸਟ ਜਪਾਨੀਆਂ ਦੀਆਂ ਆਪਣਾ ਰਾਜ ਵਧਾਉਣ ਦੇ ਲਾਲਚ ਵਿਚ ਜ਼ਾਲਮ ਕਰਤੂਤਾਂ ਆਪ ਅੱਖੀਂ ਵੇਖ ਆਏ ਸਨ। ਉਨ੍ਹਾਂ ਨੇ ਆਉਂਦਿਆਂ ਹੀ ਦੇਸ਼ ਨੂੰ ਨਾਜ਼ੀ ਖ਼ਾਸ ਕਰ ਜਪਾਨੀ ਸਲਤਨਤ ਦੇ ਵਿਸਤਾਰ ਦੇ ਖ਼ਤਰੇ ਤੋਂ ਸਾਵਧਾਨ ਕੀਤਾ ਸੀ। ਨਹਿਰੂ ਅੰਤਰ-ਰਾਸ਼ਟਰੀ ਰਾਜਨੀਤੀ ਦੀ ਡੂੰਘੀ ਜਾਣਕਾਰੀ ਦੇ ਕਾਰਣ ਬੜੀ ਦੁਬਿਧਾ ਵਿਚ ਸਨ। ਉਨ੍ਹਾਂ ਨੂੰ ਨਾਜ਼ੀ ਅਤੇ ਫ਼ਾਸਿਸਟਵਾਦ ਤੋਂ ਦਿਲੋਂ ਵਿਰੋਧ। ਜਨਤੰਤਰ ਅਤੇ ਸਮਾਜਵਾਦ ਨਾਲ ਗੂੜ੍ਹ ਸਿਧਾਂਤਕ ਹਮਦਰਦੀ ਪ੍ਰਜਾਤੰਤਰਾਤਮਕ ਬਰਤਾਨੀਆ ਅਤੇ ਫ਼ਰਾਂਸ ਦੀ ਸਭਿਅਤਾ ਅਤੇ ਸੰਸਕ੍ਰਿਤੀ ਨਾਲ ਪਿਆਰ। ਉਸ ਤੋਂ ਵਧ ਚਿੰਤਾ ਦੇਸ਼ ਦੀ ਆਜ਼ਾਦੀ ਦੀ। ਨਹਿਰੂ ਫ਼ਰਾਂਸ ਦੀ ਹਾਰ ਦੇ ਬਾਅਦ ਸੰਸਾਰ ਵਿਚ ਜਨਤੰਤਰ ਦੇ ਭਵਿੱਖ ਦੇ ਬਾਰੇ ਹੋਰ ਵੀ ਫਿਕਰਮੰਦ।

ਸਰਕਾਰ ਨੇ ਕਾਂਗਰਸ ਦੇ ਪੂਨਾ ਪ੍ਰਸਤਾਵ ਨੂੰ ਗੌਲਿਆ ਹੀ ਨਾ। ਨਹਿਰੂ ਕਾਂਗਰਸ ਕਾਰਜਕਰਣੀ ਦੇ ਅੰਤਮ ਫ਼ੈਸਲੇ ਅਤੇ ਗਾਂਧੀ ਜੀ ਦੇ ਹੁਕਮ ਦੀ ਉਡੀਕ ਵਿਚ ਸਨ ਅਤੇ ਦੇਸ਼ ਦੀ ਜਨਤਾ ਨੂੰ ਗਾਂਧੀ ਜੀ ਦੀ ਲੀਡਰਸ਼ਿਪ ਹੇਠਾਂ, ਅੰਦੋਲਨ ਵਿਚ ਤਤਪਰ ਰਹਿਣ ਲਈ ਲਲਕਾਰ ਰਹੇ ਸਨ। ਇਸੇ ਸੰਬੰਧ ਵਿਚ ਨਹਿਰੂ ਲਖਨਊ ਆਏ ਸਨ। ਉਗਰਪੰਥੀ ਨੌਜਵਾਨਾਂ ਨੇ ਨਹਿਰੂ ਤੋਂ ਖ਼ਾਸ ਸਲਾਹ ਅਤੇ ਮਾਰਗ ਦਰਸ਼ਨ ਲਈ ਲਾਲਕੂੰਏ ਦੇ ਪ੍ਰਾਦੇਸ਼ਿਕ ਦਫ਼ਤਰ ਵਿਚ ਚੁਣੇ ਹੋਏ ਲੋਕਾਂ ਦੀ ਇਕ ਖ਼ਾਸ ਗੋਸ਼ਟੀ ਕੀਤੀ ਸੀ। ਉਸ਼ਾ ਨੂੰ ਨਹਿਰੂ ਦੇ

ਵਿਚਾਰਾਂ ਅਤੇ ਸ਼ਖ਼ਸੀਅਤ ਵੱਲ ਖ਼ਾਸ ਖਿਚ ਤੇ ਆਦਰ। ਉਹਦੀ ਰਾਜਨੀਤਿਕ ਜਾਗਰਿਤੀ ਦਾ ਸ਼ੁਰੂ ਹੀ ਨਹਿਰੂ ਦੀ ਆਤਮ-ਕਥਾ ਨਾਲ ਹੋਇਆ ਸੀ। ਨਹਿਰੂ ਨੂੰ ਨੇੜਿਓਂ ਦੇਖਣ ਸੁਣਨ ਲਈ ਬੜੀ ਉਤਸੁਕ। ਉਤਸ਼ਾਹ ਨਾਲ ਪਤੀ ਨਾਲ ਗੋਸ਼ਟੀ ਵਿਚ ਗਈ। ਮਿਸਿਜ਼ ਚੈਟਰਜੀ, ਕਪਿਲਾ ਦੁਬੇ, ਲੀਲਾ ਬਾਜਪੇਈ ਵੀ ਆਈਆਂ ਸਨ।

ਨਹਿਰੂ ਨੇ ਸੰਤੋਸ਼ ਪ੍ਰਗਟ ਕੀਤਾ, "ਇਹ ਖ਼ੁਸ਼ੀ ਦੀ ਗੱਲ ਹੈ ਕਿ ਸਾਡੇ ਪ੍ਰਾਂਤ ਦੀਆਂ ਔਰਤਾਂ ਵੀ ਮੁਲਕ ਅਤੇ ਦੇਸ਼ ਵਲ ਆਪਣੀ ਜ਼ਿੰਮੇਵਾਰੀ, ਫ਼ਰਜ਼ ਅਤੇ ਪਬਲਿਕ ਲਾਈਫ਼ ਵਿਚ ਆਪਣੀ ਥਾਂ ਸਮਝਣ ਲੱਗ ਪਈਆਂ ਨੇ।" ਨਹਿਰੂ ਨੇ ਸਮਝਾਇਆ, "ਅੰਦੋਲਨ ਤੇ ਹੋਏਗਾ, ਅਤੇ ਹੋਏਗਾ ਜਲਦੀ। ਸ਼ਾਇਦ ਸਾਡੇ ਲੋਕਾਂ ਦੇ ਪੂਰੀ ਤਰ੍ਹਾਂ ਤਿਆਰ ਹੋਣ ਤੋਂ ਪਹਿਲਾਂ ਸ਼ੁਰੂ ਹੋ ਜਾਏ। ਸਾਨੂੰ ਹਰ ਮਿੰਟ ਦੀ ਕੀਮਤ ਸਮਝਣੀ ਚਾਹੀਦੀ ਹੈ। ਇਸ ਵਾਰ ਅੰਦੋਲਨ ਮਾਮੂਲੀ ਨਹੀਂ ਹੋਏਗਾ। ਹਰ ਅੰਦੋਲਨ ਹਾਲਾਤ ਦੇ ਮੁਤਾਬਿਕ ਚਲਦਾ ਹੈ। ਇੰਟਰਨੈਸ਼ਨਲ ਹਾਲਾਤ ਨੂੰ ਖ਼ਿਆਲ ਵਿਚ ਰਖ ਕੇ ਸਾਨੂੰ ਸਿਰਫ਼ ਅੰਦੋਲਨ ਲਈ ਨਹੀਂ, ਇਨਕਲਾਬ ਲਈ ਤਿਆਰ ਰਹਿਣਾ ਚਾਹੀਦਾ ਹੈ।......ਹਾਲਾਤ ਇਨਸਾਨਾਂ ਨੂੰ ਮਜਬੂਰ ਕਰ ਦੇਂਦੇ ਹਨ। ਜੇ ਇਨਸਾਨ ਦੀ ਸਮਝ ਦਰੁਸਤ ਹੋਵੇ ਅਤੇ ਉਹ ਮੌਕੇ ਲਈ ਤਿਆਰ ਹੋਵੇ ਤਾਂ ਹਾਲਾਤ ਤੋਂ ਫ਼ਾਇਦਾ ਉਠਾਇਆ ਜਾ ਸਕਦਾ ਹੈ, ਵਰਨਾ ਹਾਲਾਤ ਇਨਸਾਨ ਨੂੰ ਖ਼ਤਮ ਕਰ ਦੇਂਦੇ ਹਨ। ਅੰਦੋਲਨ ਇਕ ਜੰਗ ਹੁੰਦੀ ਹੈ ਅਤੇ ਜੰਗ ਦੇ ਹਾਲਾਤ ਆਮ ਜ਼ਿੰਦਗੀ ਤੋਂ ਫ਼ਰਕ ਹੁੰਦੇ ਹਨ।" ਸ਼ਰੋਤਾ ਸ਼ਬਦਾਂ ਦੇ ਗੂੜ੍ਹ ਅਰਥ ਸਮਝਣ ਦੀ ਕੋਸ਼ਿਸ਼ ਕਰ ਰਹੇ ਸਨ।

ਨਹਿਰੂ ਨੇ ਹੋਰ ਸਮਝਾਇਆ, "ਅੰਦੋਲਨ ਸ਼ੁਰੂ ਹੋ ਜਾਣ ਤੇ ਸਰਕਾਰ ਸਾਡੇ ਲੀਡਰਾ ਨੂੰ ਜਨਤਾ ਦੀ ਰਹਿਨੁਮਾਈ ਦਾ ਮੌਕਾ ਨਾ ਦੇਣ ਲਈ ਸ਼ੁਰੂ ਵਿਚ ਹੀ ਗਿਰਫ਼ਤਾਰ ਕਰ ਲੈਂਦੀ ਹੈ। ਜੰਗ ਵਿਚ ਹਰ ਵੇਲੇ ਲੀਡਰ ਜਾਂ ਕਮਾਂਡਰ ਵਲ ਦੇਖਣ ਦੀ ਸੁਵਿਧਾ ਨਹੀਂ ਹੋ ਸਕਦੀ। ਲਾਇਕ ਸਿਪਾਹੀ ਉਹ ਹੈ ਜੋ ਵਕਤ ਤੇ ਸਹੀ ਕਦਮ ਚੁਕ ਸਕੇ। ਤੁਹਾਨੂੰ ਸਭ ਨੂੰ ਵਕਤ ਦੇ ਮੁਤਾਬਿਕ ਜਨਤਾ ਨੂੰ ਰਾਹ ਦਿਖਾਉਣ ਲਈ ਤਿਆਰ ਰਹਿਣਾ ਚਾਹੀਦਾ ਹੈ......।"

ਲੈਕਚਰ ਦੇ ਪਿਛੋਂ ਵੀ ਪਾਠਕ ਅਤੇ ਮਾਲਵੀਆ ਨਹਿਰੂ ਦੇ ਨਾਲ ਰਹੇ। ਉਹ ਲੋਕ ਕੁਝ ਚਿਰ ਵਖਰੀ ਗੱਲਬਾਤ ਕਰਨ ਦਾ ਮੌਕਾ ਚਾਹੁੰਦੇ ਸਨ। ਨਹਿਰੂ ਬਹੁਤ ਥਕੇ ਹੋਏ ਸਨ। ਸਵੇਰ ਤੋਂ ਰਾਤ ਦੇ ਸਾਢੇ ਦਸ ਤਕ ਉਨ੍ਹਾਂ ਨੂੰ ਇਕ ਪਲ ਆਰਾਮ ਨਹੀਂ ਸੀ ਮਿਲਿਆ। ਰਾਤ ਦੀ ਮੇਲ ਤੋਂ ਗੋਰਖਪੁਰ ਜਾਣ ਲਈ ਤਿਆਰ। ਉਨ੍ਹਾਂ ਲੋਕਾਂ ਦੇ ਕਹਿਣ ਤੇ ਉਸ਼ਾ ਨੂੰ ਵਖਰੇ ਕਮਰੇ ਵਿਚ ਬੁਲਾ ਲਿਆ। ਨਹਿਰੂ ਆਮ ਸਭਾਵਾਂ ਵਿਚ ਜਾਂ ਜਨਤਾ ਵਿਚ ਸਿਗਰਟ ਨਹੀਂ ਪੀਂਦੇ ਸਨ। ਉਸ ਵੇਲੇ ਥਕਾਵਟ ਅਤੇ ਬੇਤਕੁਲਫ਼ੀ ਵਿਚ ਸਿਗਰਟ ਸੁਲਗਾ ਲਈ।

ਪਾਠਕ ਨੇ ਭੂਮਿਕਾ ਬੰਨ੍ਹੇ ਬਿਨਾਂ ਗੱਲ ਸ਼ੁਰੂ ਕੀਤੀ, "ਤੁਸੀਂ ਇਨਕਲਾਬ ਲਈ ਤਿਆਰੀ ਦਾ ਹੁਕਮ ਦਿਤਾ ਹੈ। ਇਨਕਲਾਬ ਵਿਚ ਫ਼ੌਜਾਂ ਚੁਪ ਜਾਂ ਨਿਰਪੱਖ ਨਹੀਂ ਰਹਿ ਸਕਣਗੀਆਂ। ਫ਼ੌਜਾਂ ਜਾਂ ਤੇ ਇਨਕਲਾਬ ਵਿਚ ਮਦਦ ਕਰਨਗੀਆਂ ਜਾਂ ਇਨਕਲਾਬ ਨੂੰ ਦਬਾਣ ਦਾ ਕੰਮ। ਅਸੀਂ ਲੋਕ ਇਥੇ ਫ਼ੌਜ ਵਿਚ ਕੁਝ ਕਾਨਟੈਕਟਸ ਬਣਾ ਰਹੇ ਹਾਂ, ਪਰ ਉਹ ਵਡੇ ਲੀਡਰਾਂ ਵਲੋਂ ਤਸੱਲੀ ਚਾਹੁੰਦੇ ਹਨ : ਅਸੀਂ ਉਨ੍ਹਾਂ ਨੂੰ ਵਚਨ ਦਿਤਾ ਹੈ। ਤੁਹਾਨੂੰ ਬੇਨਤੀ ਹੈ ਕਿ ਤੁਸੀਂ ਗੋਰਖਪੁਰ ਤੋਂ ਆਉਂਦਿਆਂ ਹੋਇਆਂ......।"

"ਇਹ ਕੀ ਹਿਮਾਕਤ ਕਰ ਰਹੇ ਹੋ ਤੁਸੀਂ।" ਨਹਿਰੂ ਤ੍ਰਬਕੇ। ਅੰਗ੍ਰੇਜ਼ੀ ਵਿਚ ਸਮਝਾਇਆ,

"ਸਭ ਜਾਤੀਆਂ ਇਕ ਹੀ ਰਾਹ ਤੇ ਨਹੀਂ ਚਲਦੀਆਂ। ਅਸੀਂ ਇਸ ਕਰਾਂਤੀ ਦਾ ਨੇਤਾ ਗਾਂਧੀ ਜੀ ਨੂੰ ਮੰਨਿਆ ਹੈ। ਉਹ ਇਸ ਦਾ ਸਮਰਥਨ ਕਰਨਗੇ ? ਤੁਸੀਂ ਜਾਣਦੇ ਹੋ, ਗਾਂਧੀ ਜੀ 1931 ਵਿਚ ਗੜਵਾਲੀ ਸਿਪਾਹੀਆਂ ਦੇ ਕੰਮ ਦੇ ਤਰੀਕੇ ਦੀ ਆਲੋਚਨਾ ਕਰ ਚੁਕੇ ਨੇ। ਜਦੋਂ ਫਰਾਂਸ ਵਿਚ ਪੱਤਰਕਾਰਾਂ ਨੇ ਗਾਂਧੀ ਜੀ ਤੋਂ ਗੜਵਾਲੀ ਸਿਪਾਹੀਆਂ ਦੇ ਅਹਿੰਸਾਤਮਕ ਚਲਣ ਦੀ ਆਲੋਚਨਾ ਦਾ ਕਾਰਣ ਪੁਛਿਆ ਤਾਂ ਗਾਂਧੀ ਜੀ ਨੇ ਸਪੱਸ਼ਟ ਕਿਹਾ ਸੀ, ਉਹ ਪੁਲੀਸ ਅਤੇ ਸੈਨਾ ਨੂੰ ਵਿਦਰੋਹ ਨਹੀਂ ਸਿਖਾਉਂਦੇ। ਕਲ ਅਸੀਂ ਇਨ੍ਹਾਂ ਸਿਪਾਹੀਆਂ ਦੇ ਭਰੋਸੇ, ਸ਼ਾਸਨ ਸੰਭਾਲਣਾ ਹੋਏਗਾ। ਸਾਡੀ ਕਰਾਂਤੀ ਇਤਿਹਾਸ ਵਿਚ ਨਵੀਂ ਚੀਜ਼ ਹੈ, ਬਿਨਾਂ ਹਥਿਆਰਾਂ ਅਹਿੰਸਾਤਮਕ ਕਰਾਂਤੀ ਰਾਹੀਂ ਸਵਰਾਜ ਹਾਸਲ ਕਰਨਾ।"

ਪਾਠਕ ਚੁਪ ਨਹੀਂ ਹੋਇਆ,"ਬ੍ਰਿਟਿਸ਼ ਸਰਕਾਰ ਕਰਾਂਤੀ ਨੂੰ ਅਹਿੰਸਾਤਮਕ ਨਾ ਰਹਿਣ ਦੇਏ ਤਾਂ ਅਸੀਂ ਕੀ ਕਰਾਂਗੇ ? ਪੁਲੀਸ ਅਤੇ ਸੈਨਾ ਵੀ ਦੇਸ਼ ਦੀ ਜਨਤਾ ਹੈ। ਉਨ੍ਹਾਂ ਦੀ ਅਵਹੇਲਨਾ ਅਸੀਂ ਕਦੋਂ ਤਕ ਕਰ ਸਕਦੇ ਹਾਂ। ਤੁਸੀਂ ਕਿਹਾ ਹੈ, ਨੇਤਾਵਾਂ ਦੀ ਗ੍ਰਿਫਤਾਰੀ ਬਾਅਦ ਸਾਨੂੰ ਵਕਤ ਮੁਤਾਬਕ ਕਦਮ ਚੁਕਣਾ ਪਏਗਾ। ਸਾਡੇ ਵਿਚਾਰ ਵਿਚ ਇਸ ਦਾ ਇੰਤਜ਼ਾਮ ਕਰਨਾ ਜ਼ਰੂਰੀ ਹੈ ਕਿ ਸਾਡੀ ਪੁਲੀਸ ਅਤੇ ਫ਼ੌਜ ਸਾਡੀ ਦੁਸ਼ਮਣ ਨਾ ਬਣ ਕੇ ਸਾਡੀ ਸਹਾਇਕ ਬਣੇ। ਅਸੀਂ ਦੂਜੀਆਂ ਕਰਾਂਤੀਆਂ ਦੇ ਇਤਿਹਾਸ ਤੋਂ ਅੱਖਾਂ ਕਿਉਂ ਬੰਦ ਕਰੀਏ ?"

"ਗਾਂਧੀ ਜੀ ਅਤੇ ਕਾਂਗਰਸ ਨੇਤਾ ਦੂਜੀਆਂ ਕਰਾਂਤੀਆਂ ਦੇ ਇਤਿਹਾਸ ਤੋਂ ਏਨੇ ਬੇਖ਼ਬਰ ਨਹੀਂ।" ਨਹਿਰੂ ਦੀ ਆਵਾਜ਼ ਵਿਚ ਪਰੇਸ਼ਾਨੀ, "ਕਰਾਂਤੀਆਂ ਨੂੰ ਓਪਰਾ ਓਪਰਾ ਸਮਝਣ ਨਾਲ ਕੰਮ ਨਹੀਂ ਚਲਣਾ, ਅਸਲੀ ਜੜ੍ਹ ਤਕ ਗੱਲ ਸਮਝਣੀ ਬਹੁਤ ਜ਼ਰੂਰੀ ਹੈ। ਤੁਸੀਂ ਕਦੀ ਬ੍ਰਿਟਿਸ਼ ਇੰਡੀਅਨ ਸੈਨਾ ਦੇ ਸੰਗਠਨ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ ? ਉਹਨੂੰ ਜਾਣੇ ਬਗ਼ੈਰ ਉਸ ਕੰਮ ਵਿਚ ਹੱਥ ਪਾਓਗੇ ? ਬ੍ਰਿਟਿਸ਼ ਸਰਕਾਰ ਨੇ ਸੰਨ ਸਤਵਿੰਜਾ ਦੇ ਗ਼ਦਰ ਦੇ ਅਨੁਭਵ ਤੋਂ ਭਾਰਤੀ ਸੈਨਾ ਦੇ ਸੰਗਠਨ ਵਿਚ ਇਨ੍ਹਾਂ ਖ਼ਤਰਿਆਂ ਦਾ ਧਿਆਨ ਰਖਿਆ ਹੈ। ਫ਼ਰਕ ਬੋਲੀਆਂ, ਬਰਾਦਰੀਆਂ, ਇਲਾਕਿਆਂ ਦੇ ਲੋਕਾਂ ਦੀਆਂ ਵਖ ਵਖ ਪਲਟਨਾਂ ਹਨ ਜੋ ਆਪਣੇ ਆਪ ਨੂੰ ਇਕ ਦੂਜੇ ਨਾਲੋਂ ਵਖ ਸਮਝਦੀਆਂ ਹਨ। ਗੋਰਖਾ, ਬਲੋਚੀ, ਪਠਾਨ, ਪੰਜਾਬੀ ਕੋਈ ਵੀ ਆਪਣੇ ਆਪ ਨੂੰ ਹਿੰਦੁਸਤਾਨੀ ਨਹੀਂ ਮੰਨਦਾ, ਸਭ ਆਪਣੀ ਅਲਗ ਕੌਮ ਮੰਨਦੇ ਹਨ। ਪਲਟਨਾਂ ਨੂੰ ਸਦਾ ਜਨਤਾ ਦੇ ਸੰਪਰਕ ਤੋਂ ਦੂਰ ਰਖਿਆ ਜਾਂਦਾ ਹੈ। ਸਾਲ ਦੋ ਸਾਲ ਵਿਚ ਉਨ੍ਹਾਂ ਦੀ ਇਕ ਛਾਵਣੀ ਤੋਂ ਦੂਜੀ ਛਾਵਣੀ ਬਦਲੀ ਹੋ ਜਾਂਦੀ ਹੈ ਕਿ ਸਥਾਨਕ ਜਨਤਾ ਨਾਲ ਉਨ੍ਹਾਂ ਦਾ ਕੋਈ ਸੰਬੰਧ ਨਾ ਬਣ ਜਾਏ।"

ਨਹਿਰੂ ਜੀ ਦੀ ਆਵਾਜ਼ ਧੀਮੀ ਹੋ ਗਈ, "ਸਾਡੇ ਅੰਦੋਲਨ ਦੀ ਨੀਂਹ ਹੀ ਸ਼ੁਰੂ ਤੋਂ ਵਖਰੀ ਹੈ। ਅਸੀਂ ਗਾਂਧੀ ਜੀ ਨੂੰ ਪੂਰੀ ਤਰ੍ਹਾਂ ਰਹਿਨੁਮਾ ਚੁਣਿਆ ਹੈ। ਗਾਧੀ ਜੀ ਇਸ ਗੱਲ ਦੀ ਕਦੀ ਹਾਮੀ ਨਹੀਂ ਭਰਨਗੇ। ਅਸੀਂ ਦੋ ਬੇੜੀਆਂ ਤੇ ਪੈਰ ਰਖ ਕੇ ਚਲਣਾ ਚਾਹਾਂਗੇ ਤਾਂ ਦੋਵੇਂ ਬੇੜੀਆਂ ਡੁਬ ਜਾਣਗੀਆਂ......।"

ਪਾਠਕ ਨੇ ਫਿਰ ਵੀ ਕਿਹਾ, "ਕਦੀ ਤੇ ਇਹ ਕੰਮ ਕਰਨਾ ਹੀ ਹੋਵੇਗਾ। ਇਕ ਪਲਟਨ ਨੂੰ ਦੂਜੀ ਪਲਟਨ ਦਾ ਉਦਾਹਰਣ ਸਿਖਾਏਗਾ। ਸਿਪਾਹੀ ਆਪ ਤਿਆਰ ਹੋ ਰਹੇ ਨੇ। ਉਹ ਵਿਦੇਸ਼ੀ ਮੋਰਚੇ ਤੇ ਜਾਨ ਦੇਣ ਦੀ ਬਜਾਏ ਆਪਣੇ ਦੇਸ਼ ਲਈ ਲੜਨਾ ਪਸੰਦ ਕਰਨਗੇ। ਉਹ ਕੇਵਲ ਇਕ ਤਸੱਲੀ ਚਾਹੁੰਦੇ ਨੇ ਕਿ ਇਹ ਅੰਦੋਲਨ ਪਿਛੇ ਨਹੀਂ ਹਟੇਗਾ।"

"ਅੰਦੋਲਨ ਦੇ ਪਿਛੇ ਹਟਨ ਦਾ ਸਵਾਲ ਹੀ ਨਹੀਂ, ਪਰ ਕਾਂਗਰਸ ਦੀ ਮੂਲ ਨੀਤੀ ਦੇ ਵਿਰੁੱਧ ਚਲਣ ਦੀ ਯੋਜਨਾ ਗਲਤ ਕੰਮ ਹੈ।" ਨਹਿਰੂ ਨੇ ਗੱਲ ਖ਼ਤਮ ਕਰ ਦਿਤੀ। ਘੜੀ ਵੇਖ ਕੇ ਬੋਲੇ, "ਇਸ ਵੇਲੇ ਤੇ ਅਸੀਂ ਗੋਰਖਪੁਰ ਦੀ ਮੇਲ ਪਕੜਨੀ ਹੈ।"

ਦੂਜੇ ਦਿਨ ਸ਼ਾਮੀਂ ਨਹਿਰੂ ਨੇ ਗੋਰਖਪੁਰ ਸਰਵਜਨਿਕ ਸਭਾ ਵਿਚ ਅੰਦੋਲਨ ਲਈ ਬਹੁਤ ਉਗਰ ਲਲਕਾਰ ਦਾ ਲੈਕਚਰ ਦਿਤਾ। ਉਸ ਰਾਜਦ੍ਰੋਹੀ ਭਾਸ਼ਣ ਲਈ ਨਹਿਰੂ ਅਗਲੀ ਸਵੇਰੇ ਗ੍ਰਿਫਤਾਰ ਕਰ ਲਏ ਗਏ। ਅਦਾਲਤ ਵਿਚ ਨਹਿਰੂ ਨੇ ਆਪਣੀ ਸਫ਼ਾਈ ਵਿਚ ਸਖ਼ਤ ਭਾਸ਼ਣ ਦੇ ਦਿਤਾ, "......ਇਸ ਸਰਕਾਰ ਦੀ ਹੋਂਦ ਦੀ ਨੀਂਹ ਹੀ ਅਨੈਤਿਕਤਾ ਅਤੇ ਅਨਿਆਂ ਉਤੇ ਰਖੀ ਹੋਈ ਹੈ। ਬ੍ਰਿਟਿਸ਼ ਜਨਤਾ ਅਤੇ ਬ੍ਰਿਟਿਸ਼ ਸਰਕਾਰ ਜਿਨ੍ਹਾਂ ਸਿਧਾਂਤਾਂ ਅਤੇ ਆਦਰਸ਼ਾਂ ਦੀ ਰਖਿਆ ਇਹ ਯੁਧ ਲੜਨ ਦਾ ਦਾਅਵਾ ਕਰ ਰਹੀ ਹੈ ਭਾਰਤ ਵਿਚ ਸਰਕਾਰ ਦੀ ਨੀਤੀ ਅਤੇ ਅਮਲ ਉਨ੍ਹਾਂ ਦਾਅਵਿਆਂ ਦੇ ਬਿਲਕੁਲ ਉਲਟ ਹੈ। ਮਨੁੱਖੀ ਨਿਆਂ ਅਤੇ ਵਿਵੇਕ ਦੇ ਪਖੋਂ ਇਹ ਸਰਕਾਰ ਆਪ ਦੋਸ਼ੀ ਅਤੇ ਅਪਰਾਧੀ ਹੈ। ਇਸ ਸਰਕਾਰ ਨੂੰ ਸਹਿਣਾ ਕਾਇਰਤਾ ਨਾਲ ਅਨਿਆਂ ਅਤੇ ਮਾਨਵਤਾ ਦੇ ਖ਼ਿਲਾਫ਼ ਗੁਨਾਹ ਵਿਚ ਮਿਲਵਰਤਣ ਦੇਣੀ ਹੈ। ਇਸ ਸਰਕਾਰ ਨਾਲ ਵਿਦਰੋਹ ਹਰ ਇਕ ਵਿਵੇਕਸ਼ੀਲ ਆਦਮੀ ਦਾ ਨੈਤਿਕ ਫ਼ਰਜ਼ ਹੈ......।"

ਅਦਾਲਤ ਨੇ ਨਹਿਰੂ ਨੂੰ ਰਾਜਦ੍ਰੋਹੀ ਵਿਖਿਆਨ ਲਈ ਚਾਰ ਸਾਲ ਜੇਲ ਦੀ ਸਜ਼ਾ ਦੇ ਦਿਤੀ। ਉਹ ਗੋਰਖਪੁਰ ਜੇਲ ਵਿਚ ਬੰਦ। ਲਖਨਊ ਪਰਤੇ ਹੀ ਨਹੀਂ। ਉਸ਼ਾ ਅਦਾਲਤ ਵਿਚ ਨਹਿਰੂ ਦਾ ਭਾਸ਼ਣ ਪੜ੍ਹ ਕੇ ਕੰਬ ਉਠੀ। ਦੂਜੇ ਦਿਨ ਪਾਠਕ ਦੇ ਆਣ ਤੇ ਭਾਸ਼ਣ ਤੇ ਚਰਚਾ।

ਪਾਠਕ ਨੇ ਨਿਰਉਤਸ਼ਾਹ ਹੋ ਕੇ ਸਿਰ ਹਿਲਾ ਦਿਤਾ, ਇਸ ਤੋਂ ਵੀ ਵਧ ਉਤੇਜਿਕ ਭਾਸ਼ਣ ਦਿਤੇ ਜਾ ਚੁਕੇ ਪਰ ਉਨ੍ਹਾਂ ਨਾਲ ਬ੍ਰਿਟਿਸ਼ ਸਰਕਾਰ ਦਾ ਆਸਨ ਨਹੀਂ ਹਿਲਿਆ। ਕਰਾਤੀ ਅਦਾਲਤਾਂ ਤੋਂ ਸ਼ੁਰੂ ਨਹੀਂ ਹੋਏਗੀ।

... ... ...

1940 ਅਕਤੂਬਰ ਇਹ ਯੁਧ ਅਤੇ ਹਿੰਸਾ ਦੇ ਵਿਰੋਧ ਲਈ ਨੈਤਿਕ ਹੱਕ ਲਈ ਸਤਿਆਗ੍ਰਹਿ ਸ਼ੁਰੂ ਹੋ ਗਿਆ। ਸਤਿਆਗ੍ਰਹਿ ਦੇ ਪ੍ਰੋਗਰਾਮ ਵਿਚ ਸਰਕਾਰ ਨੂੰ ਕਿਸੇ ਮੁਸ਼ਕਲ ਵਿਚ ਨਾ ਪਾਣ ਦਾ ਖ਼ਿਆਲ ਰਖਿਆ ਜਾ ਰਿਹਾ ਸੀ। ਕਾਂਗਰਸੀ ਨੇਤਾ ਪੁਲੀਸ ਨੂੰ ਆਪਣੇ ਯੁੱਧ ਵਿਰੋਧੀ ਭਾਸ਼ਣ ਦੇਣ ਵੇਲੇ ਥਾਂ ਦੀ ਖ਼ਬਰ ਭਿਜਵਾ ਦੇਂਦਾ। ਪੁਲੀਸ ਉਨ੍ਹਾਂ ਨੂੰ ਸਵਾਰੀ ਤੇ ਹਵਾਲਾਤ ਪਹੁੰਚਾ ਦੇਂਦੇ। ਪਰ ਆਮ ਕਾਂਗਰਸੀ, ਗਾਂਧੀ ਜੀ ਦੇ ਹੁਕਮ ਦੇ ਬਾਵਜੂਦ ਪੁਲੀਸ ਨੂੰ ਖ਼ਬਰ ਦਿਤੇ ਬਿਨਾਂ ਹੀ ਉਤੇਜਕ ਯੁਧ ਵਿਰੋਧੀ ਭਾਸ਼ਣ ਦੇ ਦੇਂਦੇ......'ਇਸ ਸਾਮਰਾਜਵਾਦੀ ਯੁਧ ਵਿਚ ਮਿਲਵਰਤਣ ਦੇਸ਼ ਨਾਲ ਧਰੋਹ ਅਤੇ ਪਾਪ ਹੈ। ਇਸ ਜੰਗ ਲਈ ਨਾ ਇਕ ਭਾਈ ਨਾ ਇਕ ਪਾਈ।' ਪੁਲੀਸ ਉਨ੍ਹਾਂ ਨੂੰ ਵੀ ਗਿਰਫ਼ਤਾਰ ਕਰ ਲੈਂਦੀ।

ਕਿਦਵਾਈ ਸਾਹਬ, ਪਾਲੀਵਾਲ, ਮਾਲਵੀਆ ਅਤੇ ਕਾਂਗਰਸ ਦੇ ਅੰਦਰ ਉਗਰ ਧੜਾ ਇਸ ਸਿੱਥਲ ਢਿਲਮਢਿਲੇ ਸਤਿਆਗ੍ਰਹਿ ਤੋਂ ਸੰਤੁਸ਼ਟ ਨਹੀਂ ਸਨ। ਉਹ ਮੌਕੇ ਦੀ ਉਡੀਕ ਵਿਚ ਅੰਦੋਲਨ ਲਈ ਹੋਰ ਤਿਆਰੀਆਂ ਕਰ ਰਹੇ ਸਨ। ਪਰ ਕਾਂਗਰਸ ਵਿਚ ਉਨ੍ਹਾਂ ਆਪਣੀ ਜਗਹ ਅਤੇ ਡਸਿਪਿਲਨ ਦੇ ਖ਼ਿਆਲ ਨਾਲ ਉਨ੍ਹਾਂ ਨੂੰ ਵੀ ਸਤਿਆਗ੍ਰਹਿ ਵਿਚ ਗਿਰਫ਼ਤਾਰ ਹੋਣਾ ਪਿਆ। ਪਾਠਕ, ਸੇਠ ਅਤੇ ਕੁਝ ਦੂਜੇ ਸਾਥੀਆਂ ਨੂੰ ਉੱਗਰ ਨੇਤਾਵਾਂ ਦਾ ਹੁਕਮ ਸੀ,

ਉਹ ਜ਼ਾਤੀ ਸਤਿਆਗ੍ਰਹਿ ਵਿਚ ਗਿਰਫ਼ਤਾਰ ਨਾ ਹੋ, ਆਪਣਾ ਕੰਮ ਜਾਰੀ ਰਖਣ। ਸਾਮਰਾਜਵਾਦੀ ਯੁਧ ਵਿਚ ਸਰਕਾਰ ਨਾਲ ਪੂਰਣ ਨਾਮਿਲਵਰਤਣ ਅਤੇ ਸੁਤੰਤਰਤਾ ਲਈ ਉਗਰ ਸੰਘਰਸ਼ ਦੀ ਤਿਆਰੀ ਦੀ ਲਲਕਾਰ ਦੇ ਗੁਪਤ ਰੂਪ ਵਿਚ ਛਪੇ ਪਰਚੇ ਅਤੇ ਸਾਈਕਲੋਸਟਾਈਲ ਬੁਲੇਟਿਨ ਕਢਦੇ ਰਹਿੰਦੇ ਸਨ।

ਸ਼ੁਰੂ ਵਿਚ ਲੋਕਾਂ ਨੂੰ ਸਤਿਆਗ੍ਰਹਿ ਵਿਚ ਹਿੱਸਾ ਲੈਣ ਦਾ ਬਹੁਤ ਉਤਸਾਹ ਅਤੇ ਉਤੇਜਨਾ ਪਰ ਸਰਕਾਰ ਵਲੋਂ ਸਤਿਆਗ੍ਰਹਿ ਨੂੰ ਦਬਾਉਣ ਦੀ ਕੋਸ਼ਿਸ਼ ਦੇ ਕੋਈ ਆਸਾਰ ਨਹੀਂ। ਬੜੇ ਮੌਕਿਆਂ ਤੇ ਪੁਲੀਸ ਸਤਿਆਗ੍ਰਹਿ ਕਰਨ ਵਾਲਿਆਂ ਵਲੋਂ ਨਜ਼ਰਾਂ ਫੇਰੀ ਰਖਦੀ.. ...ਕੀ ਜਰੂਰਤ ਇਹੋ ਜਿਹੇ ਅੰਦੋਲਨ ਤੋਂ ਪ੍ਰੇਸ਼ਾਨ ਹੋਣ ਦੀ। ਕਿਸੇ ਕੋਲੋਂ ਨਹੀਂ ਛੁਪਿਆ ਸੀ, ਸਤਿਆਗ੍ਰਹਿ ਦੇ ਨਿਰਦੇਸ਼ਕ ਤੇ ਸੰਚਾਲਕ ਗਾਂਧੀ ਜੀ ਸਨ। ਸਰਕਾਰ ਗਾਂਧੀ ਜੀ ਨੂੰ ਗਿਰਫ਼ਤਾਰ ਨਾ ਕਰ ਸਤਿਆਗ੍ਰਹਿ ਨੂੰ ਜਾਰੀ ਰਖਣ ਦਾ ਪੂਰਾ ਮੌਕਾ ਦੇ ਰਹੀ ਸੀ। ਲੋਕਾਂ ਨੂੰ ਅਜਿਹੀ ਲੜਾਈ ਲਈ ਜੂਝਣ ਲਈ ਕੀ ਉਤੇਜਨਾ ਜਾਂ ਉਤਸ਼ਾਹ ਹੁੰਦਾ!

ਸਤਿਆਗ੍ਰਹਿ ਕਰਨ ਵਾਲਿਆਂ ਦੀ ਗਿਣਤੀ ਘਟਦੀ ਜਾ ਰਹੀ ਸੀ। ਸਰਕਾਰ ਵਲੋਂ ਅੰਦੋਲਨ ਲਈ ਨਿਸ਼ਚਿੰਤਤਾ ਦੀ ਉਦਾਸੀ। 1941 ਜਨਵਰੀ ਸ਼ੁਰੂ ਹੋਣ ਤਕ ਸਤਿਆਗ੍ਰਹਿ ਬਿਲਕੁਲ ਸ਼ਿਥਲ। ਉਸ਼ਾ ਪਤੀ ਤੇ ਪਾਠਕ ਦੇ ਸਾਹਮਣੇ ਗੁੱਸਾ ਪ੍ਰਗਟ ਕਰਦੀ : ਇੰਨੀਆਂ ਤਿਆਰੀਆਂ, ਗੁਪਤ ਪਰਚਿਆਂ ਨਾਲ ਵਿਦੇਸੀ ਸਰਕਾਰ ਦੇ ਵਿਰੁਧ ਜੂਝ ਜਾਣ ਦੀਆਂ ਲਲਕਾਰਾਂ ਅਤੇ ਹੁੰਕਾਰਾਂ ਦਾ ਨਤੀਜਾ ਇਹ ਜਾਤੀ ਸਤਿਆਗ੍ਰਹਿ।

1941 ਸਤਾਈ ਜਨਵਰੀ। ਦੇਸ਼ ਭਰ ਵਿਚ ਸਨਸਨੀ। ਸੁਭਾਸ਼ ਬੋਸ ਨੂੰ ਬ੍ਰਿਟਿਸ਼ ਸਰਕਾਰ ਵਿਰੋਧੀ ਉਗਰ ਭਾਸ਼ਣਾਂ ਦੇ ਕਾਰਣ ਤਿੰਨ ਚਾਰ ਮਹੀਨੇ ਪਹਿਲਾਂ ਗਿਰਫ਼ਤਾਰ ਕਰ ਲਿਆ ਗਿਆ ਸੀ। ਵਡੇ ਕਾਂਗਰਸੀ ਨੇਤਾ, ਜੇਲ ਦੀਆਂ ਤਕਲੀਫ਼ਾਂ ਨਾਲ ਅਕਸਰ ਬੀਮਾਰ ਹੋ ਜਾਂਦੇ। ਉਨ੍ਹਾਂ ਦੀ ਬੀਮਾਰੀ ਵਿਚ ਜਨਤਾ ਵਿਚ ਸਰਕਾਰ ਵਿਰੋਧੀ ਭਾਵਨਾ ਫੈਲਦੀ। ਸਰਕਾਰ ਇਹ ਨਹੀਂ ਚਾਹੁੰਦੀ ਸੀ, ਖ਼ਾਸ ਕਰ ਲੜਾਈ ਸਮੇਂ। ਗਿਰਫ਼ਤਾਰ ਕਰ ਲਏ ਜਾਣ ਤੇ ਬੋਸ ਵੀ ਬੀਮਾਰ ਹੋ ਗਏ। ਸਰਕਾਰ ਨੇ ਬੋਸ ਦੀ ਸਿਹਤ ਅਤੇ ਸੁਵਿਧਾ ਦੀ ਜ਼ਿੰਮੇਵਾਰੀ ਨਾ ਲੈਣ ਲਈ ਬੋਸ ਨੂੰ ਕਲਕੱਤੇ ਵਿਚ ਉਨ੍ਹਾਂ ਦੇ ਮਕਾਨ ਨੂੰ ਹੀ ਹਵਾਲਾਤ ਮੰਨ ਕੇ ਉਥੇ ਹੀ ਕੈਦ ਕਰ ਦਿਤਾ। ਮਕਾਨ ਤੇ ਪੁਲੀਸ ਦਾ ਸਖ਼ਤ ਪਹਿਰਾ। ਬੋਸ ਬੰਗਲੇ ਤੋਂ ਬਾਹਰ ਨਾ ਜਾ ਸਕਦੇ। ਡਾਕਟਰ ਅਤੇ ਹੋਰ ਲੋਕ ਬੋਸ ਨੂੰ ਪੁਲੀਸ ਦੀ ਆਗਿਆ ਲੈ ਕੇ ਜੇਲ ਦੇ ਨਿਯਮ ਅਨੁਸਾਰ ਮਿਲ ਸਕਦੇ ਸਨ। ਸਤਾਈ ਜਨਵਰੀ ਨੂੰ ਅਦਾਲਤ ਵਿਚ ਬੋਸ ਦੀ ਪੇਸ਼ੀ ਸੀ। ਉਸ ਦਿਨ ਪਤਾ ਲੱਗਾ, ਬੋਸ ਮਕਾਨ ਤੋਂ ਲਾਪਤਾ ਸਨ। ਕਾਂਗਰਸੀ ਸੰਘਰਸ਼ ਦੇ ਇਤਿਹਾਸ ਵਿਚ ਜੇਲ ਵਿਚੋਂ ਕਿਸੇ ਨੇਤਾ ਦੇ ਦੌੜ ਜਾਣ ਦੀ ਮਰਜ਼ੀ ਜਾਂ ਕੋਸ਼ਿਸ਼ ਇਕ ਨਵੀਂ ਘਟਨਾ। ਇਸ ਸਮਾਚਾਰ ਨਾਲ ਚਾਰੋਂ ਪਾਸੇ ਸਨਸਨੀ।

ਪਾਠਕ, ਸੇਠ ਉਸ਼ਾ ਨੂੰ ਬੋਸ ਦੇ ਜੇਲ ਵਿਚੋਂ ਨਸ ਜਾਣ ਦੀ ਖ਼ਬਰ ਨਾਲ ਉਤਸਾਹ— ਬੋਸ ਹਵਾਲਾਤ ਜਾਂ ਜੇਲਾਂ ਦੀਆਂ ਤਕਲੀਫ਼ਾਂ ਤੋਂ ਬਚਣ ਲਈ ਫ਼ਰਾਰ ਨਹੀਂ ਹੋਇਆ। ਫ਼ਰਾਰ ਆਦਮੀ ਨੂੰ ਆਰਾਮ ਕਿਥੇ? ਉਹਦੇ ਸਿਰ ਤੇ ਹਰ ਮਿੰਟ ਪਕੜੇ ਜਾਣ ਤੇ ਖ਼ਤਰੇ ਦੀ ਤਲਵਾਰ ਲਟਕੀ ਰਹਿੰਦੀ ਹੈ। ਬੋਸ ਜੇਲ ਤੋਂ ਸੰਘਰਸ਼ ਸ਼ੁਰੂ ਕਰਨ ਲਈ ਨਸਿਆ ਹੈ। ਹੁਣ ਲੜਾਈ ਸ਼ੁਰੂ ਹੋਏਗੀ......ਦਿਖਾਵੇ ਦਾ ਅੰਦੋਲਨ ਨਹੀਂ, ਅਸਲੀ ਲੜਾਈ।

1939 ਵਿਚ ਕਾਂਗਰਸ ਪ੍ਰਧਾਨ ਦੇ ਪਦ ਦੇ ਚੁਨਾਵ ਵਿਚ ਸਾਰੇ ਵਾਮਪੰਥੀਆਂ ਨੇ ਬੋਸ ਦਾ ਸਮਰਥਨ ਕੀਤਾ ਸੀ। 1940 ਦੇ ਰਾਮਗੜ੍ਹ ਅਧੀਵੇਸ਼ਨ ਵਿਚ ਬੋਸ ਨੇ ਕਾਂਗਰਸ ਤੋਂ ਵਖਰਾ ਆਪਣਾ ਫ਼ਾਰਵਰਡ ਬਲਾਕ ਦਲ ਬਣਾ ਲਿਆ ਸੀ ਤਾਂ ਕਮਿਊਨਿਸਟ ਅਤੇ ਰਾਇਸਟ ਉਸ ਤੋਂ ਵਖ ਹੋ ਗਏ। ਕਮਿਊਨਿਸਟ ਲੋਕ ਕਾਂਗਰਸੀ ਤੇ ਗਾਂਧੀਵਾਦੀ ਨੀਤੀ ਦੀ ਜਕੜ ਢਿੱਲੀ ਕਰਨ ਲਈ ਬੋਸ ਦੀ ਸਹਾਇਤਾ ਕਰਨ ਲਈ ਤਿਆਰ ਸਨ। ਉਹ ਬ੍ਰਿਟਿਸ਼ ਸਰਕਾਰ ਅਤੇ ਯੁਧ ਵਿਰੋਧ ਵਿਚ ਬੋਸ ਦਾ ਸਾਥ ਦੇ ਸਕਦੇ ਸਨ, ਪਰ ਬੋਸ ਦੀ ਨੀਤੀ ਨਾਲ ਅਸਹਿਮਤ। ਕਮਿਊਨਿਸਟਾਂ ਨੂੰ ਬੋਸ ਦੇ ਭਾਸ਼ਣਾਂ ਵਿਚ ਜਰਮਨੀ ਅਤੇ ਇਟਲੀ ਨਾਲ ਹਮਦਰਦੀ ਨਜ਼ਰ ਆਉਣ ਲੱਗ ਪਈ ਸੀ। ਨਰਿੰਦਰ ਦੇ ਖ਼ਿਆਲ ਵਿਚ ਹੁਣ ਬੋਸ ਦਾ ਪ੍ਰਭਾਵ ਵਧਣ ਦਾ ਨਤੀਜਾ ਹੋਏਗਾ, ਕੜਾਹੀ ਤੋਂ ਬਚਣ ਲਈ ਭੱਠੀ ਵਿਚ ਛਾਲ ਮਾਰਨੀ।

ਰਾਇਸਟ ਹੋਣ ਦੇ ਨਾਤੇ ਰਜ਼ਾ ਬੋਸ ਦੇ ਹੋਰ ਵੀ ਖ਼ਿਲਾਫ਼। ਉਹਦੇ ਖ਼ਿਆਲ ਵਿਚ ਬਰਤਾਨੀਆ ਫ਼ਰਾਂਸ ਅਤੇ ਅਮਰੀਕਾ ਦੀਆਂ ਜੰਗ ਦੀਆਂ ਕੋਸ਼ਿਸ਼ਾਂ ਵਿਚ ਵਿਘਨ ਪਾਣਾ ਨਾਜ਼ੀ ਜਰਮਨੀ ਅਤੇ ਫ਼ਾਸਿਸਟ ਇਟਲੀ ਦੀ ਸਹਾਇਤਾ ਕਰਨਾ, ਜਨਤੰਤ੍ਰ ਅਤੇ ਸਮਾਜਵਾਦ ਦੇ ਪੱਖ ਤੋਂ ਅੰਤਰਰਾਸ਼ਟਰੀ ਅਤੇ ਰਾਸ਼ਟਰੀ ਆਤਮਹੱਤਿਆ।

ਰਜ਼ਾ ਉਨ੍ਹਾਂ ਦਿਨਾਂ ਵਿਚ ਬਹੁਤ ਪ੍ਰੇਸ਼ਾਨ। ਉਹਦੀ ਪ੍ਰੇਸ਼ਾਨੀ ਦਾ ਸ਼ੁਰੂ 1939 ਵਿਚ ਕਾਂਗਰਸ ਮੰਤਰੀਮੰਡਲਾਂ ਦੇ ਅਸਤੀਫ਼ੇ ਦੇਣ ਤੋਂ ਮੁਸਲਿਮ ਲੀਗ ਦੇ 'ਯੋਮੇ ਨਜਾਤ' ਮਨਾਣ ਦੇ ਮੌਕੇ ਤੇ ਹੋਇਆ ਸੀ। ਸਰਜਰੀ ਦਾ ਅਸਿਸਟੈਂਟ ਪ੍ਰੋਫ਼ੈਸਰ ਅਬਦੁਲ ਸਮਦ ਲੀਗ ਸਮਰਥਕ ਹੋ ਗਿਆ ਸੀ। ਪ੍ਰੋਫ਼ੈਸਰ ਹਾਮਿਦ ਨੂੰ ਸਮਦ ਕੁਝ ਕਹਿ ਨਹੀਂ ਸਕਦਾ ਸੀ ਪਰ ਮੈਡੀਕਲ ਕਾਲਿਜ ਦੇ ਬਾਕੀ ਮੁਸਲਿਮ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਉਹਨੇ 'ਯੋਮੇ ਨਜਾਤ' ਵਿਚ ਮਿਲਵਰਤਣ ਨਾ ਦੇਣ ਦੀ ਪ੍ਰੇਰਣਾ ਦਿਤੀ ਸੀ।

ਰਜ਼ਾ ਤੇ ਸਮਦ ਦਾ ਹੈਸਾਨ ਸੀ। ਉਹਨੂੰ ਸਰਜਰੀ ਵਿਚ ਲੈਕਚਰਰਸ਼ਿਪ ਦਿਵਾਉਣ ਵਿਚ ਸਮਦ ਨੇ ਮੁਸਲਿਮ ਦੇ ਨਾਤੇ ਉਹਦੀ ਮਦਦ ਕੀਤੀ ਸੀ, ਪਰ ਰਜ਼ਾ ਨੇ ਉਸ ਸੰਪਰਦਾਇਕ ਪ੍ਰਦਰਸ਼ਨ ਵਿਚ ਮਿਲਵਰਤਣ ਨਾ ਦਿਤੀ। ਸਮਦ ਉਹਨੂੰ ਘੜੀ ਘੜੀ ਉਲਾਹਮੇ ਦੇਂਦਾ ਰਹਿੰਦਾ। ਨੌਕਰੀ ਵਿਚ ਸੀਨੀਅਰ ਨਾਲ ਝਗੜਾ, ਪਾਣੀ ਵਿਚ ਰਹਿ ਕੇ ਮਗਰਮਛ ਨਾਲ ਵੈਰ।

ਸੰਨ 40 ਅਪਰੈਲ, ਵਿਚ ਸਮਦ ਦਾ ਗੁੱਸਾ ਹੋਰ ਵਧ ਗਿਆ। ਕਾਰਣ ਸੀ, ਵਿਭਾਗ ਦੇ ਹੈਡ ਪ੍ਰੋਫ਼ੈਸਰ ਨਿਗਮ ਦੇ ਰੀਟਾਇਰ ਹੋ ਜਾਣ ਦਾ ਵਕਤ ਆ ਗਿਆ ਸੀ। ਅਤੇ ਸਮਦ ਦੇ ਹੈਡ ਬਣਨ ਦਾ ਮੌਕਾ। ਪਰ ਯੂਨੀਵਰਸਿਟੀ ਕੋਰਟ ਨੇ ਪ੍ਰੋਫ਼ੈਸਰ ਨਿਗਮ ਦੀ ਅਸਾਧਾਰਣ ਯੋਗਤਾ ਦੇ ਵਿਚਾਰ ਨਾਲ ਉਹਨੂੰ ਦੋ ਸਾਲ ਹੋਰ ਦੇ ਦਿਤੇ। ਸਮਦ ਦੇ ਖ਼ਿਆਲ ਵਿਚ ਨਿਗਮ ਲਈ ਪੱਖਪਾਤ ਉਹਦੇ ਨਾਲ ਅਨਿਆਂ। ਕਾਰਣ, ਯੂਨੀਵਰਸਿਟੀ ਕੋਰਟ ਤੇ ਕਾਂਗਰਸੀ-ਹਿੰਦੂਆਂ ਦਾ ਕਬਜ਼ਾ। ਸਮਦ ਹੁਣ ਜੁਝਾਰੂ ਲੀਗੀ। ਰਜ਼ਾ ਦੀ ਲੀਗ ਨਾਲ ਬੇਰੁਖੀ ਦੇ ਕਾਰਣ, ਰਜ਼ਾ ਨਾਲ ਵੀ ਨਾਰਾਜ਼। ਇਹ ਨਾਰਾਜ਼ਗੀ 1941 ਜਨਵਰੀ ਤੋਂ ਹੋਰ ਵਧ।

ਲੀਗ ਨੂੰ ਮਿਲਵਰਤਣ ਨਾ ਦੇਣ ਤੇ ਰਜ਼ਾ ਦੇ ਪਰਿਵਾਰ ਵਿਚ ਉਹਦੇ ਨਾਲ ਅਸੰਤੋਸ਼। ਪਰਿਵਾਰ ਵਿਚ ਉਹਦਾ ਸਮਰਥਕ ਅਤੇ ਮਿੱਤਰ ਸੀ, ਉਹਦਾ ਸਾਂਢੂ ਵਕੀਲ ਫ਼ਜ਼ਲ ਅਹਿਮਦ।

1939 ਤਕ ਫ਼ਜ਼ਲ ਅਹਿਮਦ ਮਜ਼ਹਬ ਦੇ ਮਾਮਲੇ 'ਚ ਸਹਿਨਸ਼ੀਲ। ਵਿਚਾਰਾਂ ਤੋਂ ਨੈਸ਼ਨਲਿਸਟ। ਆਪਣੇ ਆਪ ਨੂੰ ਹਿੰਦੁਸਤਾਨੀ ਕਹਿੰਦਾ ਸੀ। ਉਹਨੇ 'ਯੋਮੇ ਨਜਾਤ' ਵਿਚ ਵੀ ਸਹਿਯੋਗ ਨਹੀਂ ਦਿਤਾ, ਪਰ ਉਹ ਵੀ ਹੌਲੀ ਹੌਲੀ ਲੀਗੀ ਬਣਦਾ ਗਿਆ। ਨਤੀਜਾ, ਉਹਦੀ ਵਕਾਲਤ ਲਈ ਚੰਗਾ ਹੋ ਰਿਹਾ ਸੀ। ਸੰਨ 40 ਦੇ ਅੰਤ ਤਕ ਉਹ ਏਨਾ ਪੱਕਾ ਲੀਗੀ ਕਿ ਮਦਰਾਸ ਵਿਚ ਮੁਸਲਿਮ ਲੀਗ ਦੇ ਅਧੀਵੇਸ਼ਨ ਲਈ ਲਖਨਊ ਤੋਂ ਡੈਲੀਗੇਟ ਚੁਣ ਲਿਆ ਗਿਆ ਅਤੇ ਉਹਦੇ ਲਈ ਲੀਗ ਵਲੋਂ ਇੰਨੇ ਲੰਮੇ ਸਫ਼ਰ ਦੇ ਖ਼ਰਚ ਦਾ ਵੀ ਪ੍ਰਬੰਧ ਹੋ ਗਿਆ। ਮਦਰਾਸ ਵਿਚ ਲੀਗ ਦੇ ਪਾਕਿਸਤਾਨ ਦਾ ਪ੍ਰਸਤਾਵ ਪਾਸ ਕਰ ਦਿਤਾ ਸੀ। ਲੀਗ ਦੇ ਮਦਰਾਸ ਅਧੀਵੇਸ਼ਨ ਦੇ ਬਾਅਦ ਯੂ. ਪੀ. ਵਿਚ ਪਾਕਿਸਤਾਨ ਦੀ ਮੰਗ ਨੂੰ ਲੈ ਕੇ ਲੀਗ ਦੀ ਗਤੀਵਿਧੀ ਵਿਚ ਬਹੁਤ ਵੇਗ ਆ ਗਿਆ। ਵਕੀਲ ਫ਼ਜ਼ਲ ਅਹਿਮਦ ਲੀਗ ਦੀ ਪ੍ਰਾਂਤ ਦੀ ਸ਼ਾਖ਼ਾ ਦੇ ਪ੍ਰਚਾਰ ਦੇ ਕੰਮ ਲਈ ਉਪਮੰਤਰੀ ਬਣ ਗਿਆ। ਉਹਦੀ ਸਥਿਤੀ ਅਤੇ ਰੋਹਬ ਦਾਹਬ ਵਿਚ ਬਹੁਤ ਫ਼ਰਕ। ਸਰਕਾਰੀ ਅਖ਼ਬਾਰਾਂ ਨਾਲ ਮੇਲ ਜੋਲ ਵਧ ਗਿਆ।

ਰਜ਼ਾ ਫ਼ਜ਼ਲ ਅਹਿਮਦ ਤੋਂ ਵੀ ਕਤਰਾਣ ਲੱਗਾ। ਕਦੇ ਗੱਲ ਵੀ ਹੋ ਜਾਂਦੀ। ਫ਼ਜ਼ਲ ਅਹਿਮਦ ਦਾ ਬੋਲਚਾਲ ਵਿਹਾਰ ਬਹੁਤ ਸਲੀਕੇ ਦਾ। ਰਜ਼ਾ ਸੰਪਰਦਾਇਕ ਦ੍ਰਿਸ਼ਟੀਕੋਣ ਨੂੰ ਮੁਸਲਿਮ ਲੀਗ ਦਾ ਗਲਤ ਅਤੇ ਸੰਪ੍ਰਦਾਵਾਂ ਲਈ ਖ਼ਾਸ ਹੱਕਾਂ ਨੂੰ ਜਨਤਾ ਵਿਰੋਧੀ ਦ੍ਰਿਸ਼ਟੀਕੋਣ ਦਸਦਾ। ਪਾਕਿਸਤਾਨ ਦੀ ਮੰਗ ਉਹਦੇ ਖ਼ਿਆਲ ਵਿਚ ਅਮਲੀ ਤੌਰ ਤੇ ਅਸੰਭਵ। ਫ਼ਜ਼ਲ ਤੋਂ ਪੁਛਿਆ, "ਪਾਕਿਸਤਾਨ ਬਣਨ ਤੇ ਤੁਸੀਂ ਲਖਨਊ ਛੱਡ ਕੇ ਪਾਕਿਸਤਾਨ ਜਾਣ ਨੂੰ ਤਿਆਰ ਹੋਵੋਗੇ ?"

ਫ਼ਜ਼ਲ ਅਹਿਮਦ ਦਾ ਵਿਵਹਾਰ ਹੁਣ ਵੀ ਮਜ਼ਹਬੀ ਕੱਟੜਤਾ ਜਾਂ ਅਸਹਿਨਸ਼ੀਲਤਾ ਦਾ ਨਹੀਂ ਸੀ। ਉਹ ਲੀਗ ਨੂੰ ਸੰਪਰਦਾਇਕ ਸੰਗਠਨ ਨਹੀਂ, ਮੁਸਲਮਾਨਾਂ ਦਾ ਰਾਜਨੀਤਿਕ ਸੰਗਠਨ ਮਨਦਾ ਸੀ। ਉਹ ਨਮਾਜ਼ ਰੋਜ਼ੇ ਦੀ ਜਗਹ ਮੁਸਲਮਾਨਾਂ ਵਿਚ ਰਾਜਨੀਤਿਕ ਜਾਗਰਿਤੀ ਅਤੇ ਸੰਗਠਨ ਨੂੰ ਮਹੱਤਵ ਦੇਂਦਾ ਸੀ। ਉਹਦਾ ਕਹਿਣਾ ਸੀ, ਪਾਕਿਸਤਾਨ ਲੀਗ ਦਾ ਜੁਝਾਰੂ ਨਾਅਰਾ ਹੈ। ਇਸ ਵੇਲੇ ਬਰਤਾਨੀਆ ਇੰਡੀਆ ਨੂੰ ਜਨਤਾਂਤਰਿਕ ਜਾਂ ਸ਼ਾਸਨ ਦਾ ਹੱਕ ਸੌਂਪਦਾ ਹੈ ਤਾਂ ਉਹਦਾ ਮਤਲਬ ਹਿੰਦੂ ਕਾਂਗਰਸ ਦਾ ਰਾਜ ਹੋਏਗਾ। ਸਾਨੂੰ ਜਨਵਾਦ ਤੋਂ ਵਧੇਰੇ ਮੁਸਲਿਮ ਕੌਮ ਦਾ ਫ਼ਾਇਦਾ ਵੇਖਣਾ ਹੈ। ਯੁਧ ਦੇ ਬਾਅਦ ਅੰਗਰੇਜ਼ ਹਿੰਦੁਸਤਾਨ ਨੂੰ ਸਵੈਸ਼ਾਸਨ ਦੇ ਅਧਿਕਾਰ ਦੇਣ ਲਈ ਮਜਬੂਰ ਹੋਣਗੇ। ਉਸ ਸਥਿਤੀ ਵਿਚ ਮੁਸਲਮਾਨ ਥੋੜੀ ਗਿਣਤੀ ਵਾਲੇ ਹੋਣ ਦੇ ਨਾਤੇ ਘਾਟੇ ਵਿਚ ਕਿਉਂ ਰਹਿਣ। ਮੁਸਲਮਾਨਾਂ ਦਾ ਫ਼ਾਇਦਾ ਬਹੁਤਿਆਂ ਦੀ ਗਿਣਤੀ ਵਿਚ ਗਵਾਚਣ ਵਿਚ ਨਹੀਂ, ਆਪਣੀ ਵਖਰੀ ਹੋਂਦ ਰਖਣ ਵਿਚ ਹੈ।

ਰਜ਼ਾ ਬਿਲਕੁਲ ਇਕੱਲਾ ਹੋ ਗਿਆ ਸੀ। ਕੋਈ ਰਜ਼ਾ ਨਾਲ ਨਾਰਾਜ਼, ਕਿਸੇ ਨਾਲ ਉਹ ਨਾਰਾਜ਼। ਦੋ ਢਾਈ ਮਹੀਨੇ ਵਿਚ ਗੇਤੀ ਨੂੰ ਲੜਾਈ ਦਾ ਦੌਰਾ ਪੈਂਦਾ। ਪਤੀ ਦੀਆਂ ਮਾਨਸਿਕ ਪ੍ਰੇਸ਼ਾਨੀਆਂ ਨੂੰ ਆਪਣੇ ਵਲੋਂ ਅਣਗਹਿਲੀ ਸਮਝ ਲੈਂਦੀ। ਗੇਤੀ ਦੀ ਕਲਪਨਾ ਵਿਚ ਇਸ ਉਦਾਸੀਨਤਾ ਦਾ ਇਕ ਕਾਰਣ, ਪਤੀ ਦਾ ਕਿਸੇ ਹੋਰ ਜ਼ਨਾਨੀ ਨਾਲ ਮੋਹ। ਗੱਲ ਏਨੀ ਵਧ ਜਾਂਦੀ ਕਿ ਬੇਬਸ ਹੋ ਕੇ ਰਜ਼ਾ ਦਾ ਹੱਥ ਚਲ ਜਾਂਦਾ। ਇਕ ਦੋ ਦਿਨ ਗੇਤੀ ਦਾ ਰੁਸਣਾ। ਅਤੇ ਰੋਂਦਿਆਂ ਰਹਿਣਾ, ਫਿਰ ਬਿਸਤਰੇ ਤੇ ਸਮਝੌਤਾ। ਰਜ਼ਾ ਸਮਝ ਗਿਆ ਸੀ, ਇਹ ਖ਼ੁਦ ਗੇਤੀ ਦੇ ਵਸ ਦੀ ਗੱਲ ਨਹੀਂ।

ਰਾਜਨੀਤਿਕ ਮਤਭੇਦ ਦੇ ਬਾਵਜੂਦ ਰਜ਼ਾ ਇਕੱਲੇਪਨ ਤੋਂ ਪ੍ਰੇਸ਼ਾਨ ਹੋ ਹਾਸਾ ਮਖ਼ੌਲ, ਬਹਿਸ ਜਾਂ ਗੱਪਸ਼ਪ ਵਿਚ ਗ਼ਮ ਗ਼ਲਤ ਕਰਨ ਲਈ ਨਰਿੰਦਰ ਕੋਲ ਚਲਾ ਜਾਂਦਾ। ਹਮਦਰਦੀ-ਤਸੱਲੀ ਦੀ ਲੋੜ ਹੁੰਦੀ ਤਾਂ ਸੇਠ ਦੇ ਘਰ। ਦੋਹਾਂ ਨੂੰ ਇਕ ਦੂਜੇ ਦੇ ਵਿਵੇਕ ਤੇ ਨੀਅਤ ਤੇ ਅਨੰਤ ਵਿਸ਼ਵਾਸ। ਸੇਠ ਦੇ ਸਾਹਮਣੇ ਆਪਣੀਆਂ ਸਭ ਪ੍ਰੇਸ਼ਾਨੀਆਂ ਖੋਲ੍ਹ ਕੇ ਰਖ ਦੇਂਦਾ, ਖ਼ਾਸ ਕਰ ਗੇਤੀ ਦੇ ਬਾਰੇ ਵਿਚ, ਜੋ ਆਦਰ ਦੇ ਵਿਚਾਰ ਨਾਲ ਉਸ਼ਾ ਦੇ ਸਾਹਮਣੇ ਨਾ ਕਹਿ ਸਕਦਾ ਸੀ।

... ... ...

ਜ਼ਾਤੀ ਸਤਿਆਗ੍ਰਹਿ ਦੇ ਸ਼ੁਰੂ ਵਿਚ ਗਿਰਫ਼ਤਾਰ ਲੋਕ ਜਨਵਰੀ ਫ਼ਰਵਰੀ ਵਿਚ ਜੇਲਾਂ ਤੋਂ ਪਰਤਣ ਲਗੇ। ਸਕਸੈਨਾ ਸਾਹਬ, ਹਰੀ ਭਈਆ ਵਰਗੇ ਨਿਸ਼ਠਾਵਾਨ ਲੋਕਾਂ ਨੇ ਫਿਰ ਸਤਿਆਗ੍ਰਹਿ ਕੀਤਾ। ਪਰ ਸਰਕਾਰ ਨੇ ਉਨ੍ਹਾਂ ਨੂੰ ਗਿਰਫ਼ਤਾਰ ਨਾ ਕੀਤਾ। ਬਹੁਤ ਸਾਰੇ ਕਾਂਗਰਸੀ ਅਜਿਹੇ ਸਤਿਆਗ੍ਰਹਿ ਤੋਂ ਅਕ ਗਏ। ਹੁਣ ਉਨ੍ਹਾਂ ਨੂੰ ਬੋਸ ਦਾ ਪ੍ਰੋਗਰਾਮ ਸਾਹਮਣੇ ਆਉਣ ਅਤੇ ਉਸ ਵਿਚ ਸ਼ਾਮਿਲ ਹੋ ਕੇ ਵਿਦੇਸ਼ੀ ਸਰਕਾਰ ਨਾਲ ਲੜ ਸਕਣ ਦਾ ਅਰਮਾਨ। ਫਿਰ ਸੁਤੰਤਰਤਾ ਲਈ ਸੰਘਰਸ਼ ਦੀ ਲਲਕਾਰ ਦੇ ਗੁਪਤ ਪਰਚੇ ਅਤੇ ਸਾਈਕਲੋਸਟਾਈਲ ਬੁਲੈਟਿਨ ਦਿਖਾਈ ਦੇਣ ਲਗੇ।

1941 ਮਈ ਵਿਚ ਇਲਮਦੀਨ ਨੇ ਡਾਕਟਰ ਅਮਰ ਅਤੇ ਸੇਠ ਜੀ ਤੋਂ ਮੁਆਫ਼ੀ ਮੰਗੀ। ਦਸ ਦਿਤਾ, ਖ਼ੁਫ਼ੀਆ ਪੁਲੀਸ ਦਾ ਹਵਲਦਾਰ ਘੜੀ ਘੜੀ ਉਹਦੇ ਘਰ ਆਉਂਦਾ ਸੀ "......ਪੁਲੀਸ ਚਾਹੁੰਦੀ ਹੈ, ਮੈਂ ਇਥੇ ਆਉਣ ਜਾਣ ਵਾਲਿਆਂ ਅਤੇ ਡਾਕਟਰ ਸਾਹਬ ਦੀਆਂ ਹਰਕਤਾਂ ਤੇ ਨਜ਼ਰ ਅਤੇ ਉਨ੍ਹਾਂ ਦੀ ਗੱਲਬਾਤ ਤੇ ਕੰਨ ਰਖਾਂ ਅਤੇ ਪੁਲੀਸ ਨੂੰ ਰੀਪੋਰਟ ਦਿਆਂ। ਇਸ ਕੰਮ ਲਈ ਪੈਸੇ ਦਾ ਲਾਲਚ ਦਿਤਾ ਜਾ ਰਿਹਾ ਹੈ। ਅਜਿਹਾ ਦੋਗਲਾਪਨ ਅਤੇ ਨਮਕਹਰਾਮੀ ਮੈਂ ਨਹੀਂ ਕਰ ਸਕਦਾ।"

ਅਮਿਤ੍ਰ ਨੇ ਕੁਝ ਦਿਨ ਪਹਿਲਾਂ ਭੈਣ ਭਣ੍ਹਜੇ ਨੂੰ ਸਾਵਧਾਨ ਕਰ ਦਿਤਾ ਸੀ, "......ਜਾਪਦਾ ਹੈ, ਸੀ. ਆਈ. ਡੀ. ਤੁਹਾਡੇ ਬੰਗਲੇ ਤੇ ਨਜ਼ਰ ਰਖਦੀ ਹੈ।"

ਸੇਠ ਜੀ ਘਬਰਾ ਗਏ। ਬੇਟੇ ਦੇ ਲੱਛਣ ਜਾਣਦੇ ਸਨ, ਪਰ ਇਸ ਗੱਲ ਦੇ ਏਨਾ ਵਧ ਜਾਣ ਦਾ ਖ਼ਿਆਲ ਨਹੀਂ ਸੀ। ਵਕੀਲ ਕੋਹਲੀ ਤੋਂ ਰਾਇ ਲਈ। ਉਦੋਂ ਪਤਾ ਲੱਗਾ ਇਲਮਦੀਨ ਦੀ ਜਗਹ ਜਿਹੜਾ ਵੀ ਰਖਾਂਗੇ, ਪੁਲੀਸ ਉਹਨੂੰ ਵੀ ਪਟਾ ਸਕਦੀ ਹੈ। ਪੁਲੀਸ ਦੇ ਹੋਰ ਵੀਹ ਸਾਧਨ। ਉਨ੍ਹਾਂ ਦਾ ਸ਼ੱਕ ਵਧਾਣ ਦਾ ਫ਼ਾਇਦਾ!

ਇਲਮਦੀਨ ਕੰਮ ਦਾ ਆਦਮੀ ਤੇ ਵਫ਼ਾਦਾਰ। ਬਿਹਤਰ ਇਹੀ ਰਵ੍ਹੇ। ਸੇਠ-ਉਸ਼ਾ ਰਾਜਨੀਤਿਕ ਅਤੇ ਗੁਪਤ ਮਾਮਲਿਆਂ ਵਿਚ ਇਲਮਦੀਨ ਤੋਂ ਪਹਿਲਾਂ ਹੀ ਚੌਕੰਨੇ ਰਹਿੰਦੇ ਸਨ। ਡਾਕਟਰ ਸੇਠ ਨੇ ਉਸ ਨਾਲ ਗੱਲ ਕੀਤੀ, "ਸਾਨੂੰ ਤੁਹਾਡੇ ਤੇ ਇਤਬਾਰ ਹੈ। ਇਨਾਮ ਤੁਸੀਂ ਲਉ ਜਾਂ ਨਾ। ਸਾਡਾ ਗ਼ੈਰ-ਕਾਨੂੰਨੀ ਕੰਮ ਨਾਲ ਵਾਸਤਾ ਨਹੀਂ। ਤੁਸੀਂ ਜੋ ਖ਼ਬਰ ਦੇਣੀ ਮੁਨਾਸਿਬ ਸਮਝੋ, ਦਿਉ। ਕਾਂਗਰਸ ਨਾਲ ਸਾਡੀ ਹਮਦਰਦੀ ਹੈ, ਪਰ ਕਿਸੇ ਝਗੜੇ ਵਿਚ ਨਹੀਂ ਪਵਾਂਗੇ।"

ਸੇਠ ਜੀ ਦਾ ਦਿਲ ਹੁਣ ਉਥੇ ਆਉਂਦਿਆਂ ਧੜਕਦਾ, ਪਰ ਪੁੱਤਰ ਦਾ ਘਰ, ਖ਼ਾਸਕਰ

ਪੋਤਰੇ ਦਾ ਮੋਹ। ਪ੍ਰਤਾਪ ਡੇਢ ਸਾਲ ਦਾ ਹੋ ਗਿਆ ਸੀ। ਕੁਝ ਸ਼ਬਦ ਤੋਤੇ ਵਾਂਗ ਬੋਲ ਲੈਂਦਾ। ਸੇਠ ਜੀ ਸਵੇਰੇ ਨੌਂ ਦਸ ਵਜੇ ਦੇ ਲਗਭਗ ਆਉਂਦੇ। ਉਸ਼ਾ ਪ੍ਰਤਾਪ ਨੂੰ ਨਹਾ ਧੁਆ ਕੇ ਸਾਫ਼ ਸੁਥਰੇ ਕਮੀਜ਼ ਨਿਕਰ, ਮੋਜ਼ੇ ਜੁਤੇ ਪਾ ਕੇ ਤਿਆਰ ਰਖਦੀ। ਸਹੁਰੇ ਦੇ ਆਉਣ ਦਾ ਇਸ਼ਾਰਾ ਪਾ ਕੇ ਆਪ ਓਹਲੇ ਹੋ ਬੱਚੇ ਨੂੰ ਬਰਾਂਡੇ ਵਿਚ ਕਰ ਦੇਂਦੀ। ਪ੍ਰਤਾਪ ਦਾਦਾ ਨੂੰ ਵੇਖ ਬੋਲਣ ਲੱਗਦਾ, "ਦਾ ਜੀ ਜੈ, ਦਾ ਜੀ ਜੈ, ਪਾਲੀ ਪੈਨਾ।"

ਸੇਠ ਜੀ ਦਾ ਮਨ ਖ਼ੁਸ਼ ਹੋ ਉਠਦਾ, ਪੋਤਰੇ ਨੂੰ ਝੋਲੀ ਵਿਚ ਚੁਕ ਲੈਂਦੇ। ਪੰਦਰਾ ਵੀਹ ਮਿੰਟ ਉਹਦੇ ਨਾਲ ਦਿਲ ਭੁਲਾਂਦੇ। ਇਹ ਉਵੇਂ ਹੀ ਨਿਯਮ ਜਿਵੇਂ ਮੰਦਿਰ ਜਾਣਾ। ਬਾਲਕ ਰੂਪ ਭਗਵਾਨ ਦੇ ਦਰਸ਼ਨ। ਯੱਕੇ ਤੇ ਹੁੰਦੇ ਤਾਂ ਪ੍ਰਤਾਪ ਨੂੰ ਘੰਟੇ ਅਧੇ ਘੰਟੇ ਲਈ ਨਾਲ ਲੈ ਜਾਂਦੇ। ਛੱਡਣ ਆਉਂਦੇ ਤਾਂ ਨਾਲ ਪੱਤਿਆਂ ਵਿਚ ਬੰਨ੍ਹੀ ਮਠਿਆਈ ਜਾਂ ਅੰਗੋਛੇ ਵਿਚ ਫਲਾਂ ਦੀ ਗੰਢੜੀ ਹੁੰਦੀ।

ਯੁਧ ਦੇ ਕਾਰਣ ਡਰ ਜਾਂ ਬੇਚੈਨੀ ਸੀ ਤਾਂ ਕੇਵਲ ਰਾਜਨੀਤਿਕ ਲੋਕਾਂ ਵਿਚ। ਆਮ ਜਨਤਾ ਲਈ ਮੁਸ਼ਕਲਾਂ ਸਨ ਅਤੇ ਆਸਾਨੀਆਂ ਵੀ। ਅਨਾਜ, ਕਪੜੇ, ਘਿਉ, ਚੀਨੀ ਅਤੇ ਹੋਰ ਸਭ ਚੀਜ਼ਾਂ ਦੀਆਂ ਕੀਮਤਾਂ ਦੂਣੀਆਂ ਤਿਗਣੀਆਂ। ਮਹਿੰਗਾਈ ਫ਼ਸਲਾਂ ਦੀ ਖ਼ਰਾਬੀ ਦੇ ਕਾਰਣ ਨਹੀਂ, ਸਰਕਾਰੀ ਨੀਤੀ ਨਾਲ। ਫ਼ੌਜਾਂ ਲਈ ਰਸਦ ਅਤੇ ਕਪੜਾ ਮੂੰਹ ਮੰਗੀ ਕੀਮਤ ਤੇ ਖ਼ਰੀਦਿਆ ਜਾ ਰਿਹਾ ਸੀ। ਮਜ਼ਦੂਰੀ ਦਾ ਸਰਕਾਰੀ ਰੇਟ ਵੀ ਦੂਣਾ। ਲੋਕ ਮਹਿੰਗਾਈ ਦੇ ਦਬਾਅ ਨਾਲ ਸੈਨਾ ਅਤੇ ਜੰਗੀ ਕੰਮ ਦੀ ਮਜ਼ਦੂਰੀ ਲਏ ਫਟਾਫਟ ਆ ਰਹੇ ਸਨ। ਬਾਜ਼ਾਰ ਬਹੁਤ ਚੜ੍ਹ ਜਾਣ ਤੇ ਸਰਕਾਰ ਨੇ ਕੰਟਰੋਲ ਲਾ ਦਿਤੇ ਸਨ। ਕੰਟਰੋਲ ਕੀਮਤ ਤੇ ਅਨਾਜ ਕਪੜਿਆਂ ਦੀਆਂ ਦੁਕਾਨਾਂ। ਇਨ੍ਹਾਂ ਦੁਕਾਨਾਂ ਤੇ ਕੇਵਲ ਮੋਟਾ ਅਨਾਜ ਮਿਲਦਾ। ਉਹ ਵੀ ਘੁਣ ਖਾਧਾ ਅਤੇ ਮੋਟਾ ਕਪੜਾ। ਅਜੀਬ ਹਾਲਤ ਸੀ, ਪਿੰਡਾਂ ਵਿਚ ਖਪਣ ਵਾਲਾ ਕਪੜਾ ਸ਼ਹਿਰਾਂ ਦੇ ਹਿੱਸੇ ਆਉਂਦਾ ਤੇ ਸ਼ਹਿਰਾਂ ਦੀ ਜ਼ਰੂਰਤ ਦਾ ਮਹੀਨ ਕਪੜਾ ਪਿੰਡਾਂ ਦੇ ਹਿਸੇ। ਫਿਰ ਆਪਣੀ ਮੰਗ ਦੇ ਬਜ਼ਾਰ ਵਿਚ ਜਾ ਕੇ ਬਲੈਕ ਵਿਚ ਵਿਕਦਾ। ਵਪਾਰੀਆਂ ਲਈ ਕਾਰੋਬਾਰ, ਵਿਚਲੇ ਅਫ਼ਸਰਾਂ ਦੀ ਆਮਦਨੀ।

ਲੋਕ ਕਣਕ ਨਾ ਮਿਲਣ ਦੀ ਸ਼ਿਕਾਇਤ ਦੇ ਡੈਪੂਟੇਸ਼ਨ ਕਲੈਕਟਰਾਂ ਅਤੇ ਵਡੇ ਅੰਗਰੇਜ਼ ਅਫ਼ਸਰਾਂ ਦੇ ਕੋਲ ਲੈ ਜਾਂਦੇ। ਜਵਾਬ ਮਿਲਦਾ, "ਕਣਕ ਫ਼ੌਜ ਲਈ, ਜੋ ਗੋਲੀ ਖਾਏਗਾ, ਗੇਹੂੰ ਖਾਏਗਾ।"

ਜਨਤਾ ਨੂੰ ਲੜਾਈ ਕਾਰਣ ਅਨੇਕ ਕਸ਼ਟਾਂ ਵਿਚ ਇਕ ਸੰਤੋਸ਼, ਹਾਰੇ ਹੋਏ ਅਸਮਰਥ ਨਿਤਾਣੇ ਦਾ ਸੰਤੋਸ਼—ਜਰਮਨੀ ਸਾਲੇ ਅੰਗਰੇਜ਼ਾਂ ਨੂੰ ਖ਼ੂਬ ਜੁਤੀਆਂ ਮਾਰ ਰਿਹਾ ਹੈ। ਜਰਮਨੀ ਅਤੇ ਹਿਟਲਰ, ਸਮਰਥ ਸ਼ਕਤੀ ਦੇ ਪ੍ਰਤੀਕ ਲੋਕਾਂ ਦੀ ਧਾਰਣਾ, ਹਿਟਲਰ ਜਦੋਂ ਚਾਹੇ ਅੰਗਰੇਜ਼ਾਂ ਨੂੰ ਮਿੱਟੀ ਦੇ ਢੇਲੇ ਵਾਂਗ ਮੁਠ ਵਿਚ ਭਰ ਕੇ ਹਵਾ ਵਿਚ ਉਡਾ ਦੇਏ। ਯੱਕੇ ਵਾਲੇ ਆਪਣੇ ਘੋੜੇ ਨੂੰ ਤੇਜ਼ ਚਲਣ ਲਈ ਲਲਕਾਰਦੇ, "ਚਲ ਬੇਟਾ ਚਲ ਹਿਟਲਰ ਦੀ ਚਾਲ!" ਮੁਰਗੇ ਤਿਤਰਾਂ ਦੀ ਲੜਾਈ ਜਿਤਣ ਵਾਲੇ ਮੁਰਗੇ ਤਿਤਰ ਹਿਟਲਰ ਕਹਾਉਂਦੇ। ਗਲੀ ਮੁਹੱਲੇ ਦੇ ਸਭ ਤੋਂ ਜ਼ੋਰਾਵਰ ਕੁੱਤੇ ਦਾ ਨਾਂ ਹਿਟਲਰ।

... ... ...

1941 ਜੂਨ ਵਿਚ ਤੀਜੀ ਅਨੋਖੀ ਘਟਨਾ। ਜਰਮਨੀ ਦੇ ਸੋਵੀਅਤ ਨਾਲ ਆਕਰਮਣ ਨਾ ਕਰਨ ਦੀ ਸੰਧੀ ਦੇ ਬਾਵਜੂਦ ਉਸ ਉਤੇ ਹਮਲਾ ਕਰ ਦਿਤਾ। ਜਰਮਨ ਪੈਂਜ਼ਰ ਫ਼ੌਜਾਂ ਕਲਪਨਾ ਦੀ ਰਫ਼ਤਾਰ ਨਾਲ ਸੋਵੀਅਤ ਦੇ ਪਿੰਡਾਂ, ਸ਼ਹਿਰਾਂ, ਮੋਰਚਿਆਂ ਨੂੰ ਕੁਚਲਦੀਆਂ ਅਗੇ ਵਧਣ ਲਗੀਆਂ। ਰਾਇਵਾਦੀਆਂ ਦੇ ਬਹੁਮਤ ਦੀ ਰਾਜਨੀਤਿਕ ਭਾਵਨਾ ਅਤੇ ਵਿਰੋਧ ਦੇ ਬਾਵਜੂਦ ਚੇਤਾਵਨੀ ਦਿਤੀ : ਸੋਵੀਅਤ ਉਤੇ ਨਾਜ਼ੀ ਹਮਲੇ ਦੇ ਬਾਅਦ ਇਹ ਯੁਧ ਸਾਮਰਾਜਵਾਦੀ ਯੁਧ ਨਹੀਂ ਰਿਹਾ।

ਹੁਣ ਇਹ ਯੁਧ ਪ੍ਰਜਾਤੰਤਰ, ਅੰਤਰਰਾਸ਼ਟਰੀ ਨਿਆਂ, ਸਭਿਅਤਾ-ਸੰਸਕ੍ਰਿਤੀ ਅਤੇ ਸੰਸਾਰ ਵਿਚ ਸਮਾਜਵਾਦ ਅਤੇ ਆਤਮ ਨਿਰਣੈ ਦਾ ਹੱਕ ਚਾਹੁਣ ਵਾਲੇ ਕਮਜ਼ੋਰ ਦੇਸ਼ਾਂ ਲਈ ਆਤਮ ਰਖਿਆ ਦਾ ਯੁਧ ਹੈ। ਭਾਰਤੀ ਜਨਤਾ ਦਾ ਫ਼ਰਜ਼ ਹੈ, ਜਨਤੰਤਰ ਦੀ ਰਖਿਆ ਅਤੇ ਆਤਮ ਰਖਿਆ ਦੀ ਇਸ ਲੜਾਈ ਵਿਚ ਬਰਤਾਨੀਆ ਨੂੰ ਪੂਰੀ ਮਿਲਵਰਤਣ ਦੇਵੇ। ......ਦੇਸ਼ ਦੇ ਆਮ ਲੋਕ ਸੋਵੀਅਤ ਸੀਮਾ ਵਿਚ ਜਰਮਨ ਫ਼ੌਜਾਂ ਦੇ ਤੇਜ਼ ਰਫ਼ਤਾਰ ਨਾਲ ਅਗੇ ਵਧ ਜਾਣ ਦੀਆਂ ਖ਼ਬਰਾਂ ਨਾਲ ਉਤਸਾਹਿਤ। ਉਨ੍ਹਾਂ ਨੂੰ ਵਿਸ਼ਵਾਸ, ਜਰਮਨੀ ਤੇ ਮਹੀਨੇ ਵਿਚ ਪੂਰੇ ਸੋਵੀਅਤ ਨੂੰ ਜਿਤ ਲਏਗਾ, ਫਿਰ ਇਕੱਲੇ ਬਰਤਾਨੀਆ ਦੀ ਕੀ ਪੁਛ !

ਜੁਲਾਈ ਵਿਚ ਖ਼ਬਰ : ਜਰਮਨੀ ਤੋਂ ਹਾਰੇ ਹੋਏ ਫ਼ਰਾਂਸ ਦੇ ਅਧੀਨ ਇੰਡੋਚਾਈਨਾ ਤੇ ਜਪਾਨ ਨੇ ਕਬਜ਼ਾ ਕਰ ਲਿਆ ਅਤੇ ਡਰ, ਜਪਾਨ ਹੁਣ ਬਰਤਾਨੀਆ ਨੂੰ ਜਰਮਨੀ ਨਾਲ ਉਲਝਿਆ ਵੇਖ ਕੇ ਬਰਤਾਨੀਆ ਦੇ ਅਧੀਨ ਮਲਾਇਆ, ਸਿੰਗਾਪੁਰ, ਹਾਂਗਕਾਂਗ ਵਲ ਵਧੇਗਾ। ਬਰਤਾਨੀਆ ਅਤੇ ਭਾਰਤ ਦੇ ਲਈ ਇਸ ਖ਼ਤਰੇ ਨਾਲ ਭਾਰਤੀ ਜਨਤਾ ਨੂੰ ਉਤਸਾਹ। ਉਨ੍ਹਾਂ ਨੂੰ ਜਨਤੰਤਰ ਤੇ ਵਿਸ਼ਵ ਵਿਆਪੀ ਖ਼ਤਰੇ ਜਾਂ ਭਾਰਤ ਨੂੰ ਵੀ ਹਮਲੇ ਦੇ ਖ਼ਤਰੇ ਦੇ ਡਰ ਨਾਲ ਚਿੰਤਾ ਦੀ ਥਾਵੇਂ ਬਰਤਾਨੀਆ ਦੇ ਮਿੱਟੀ ਵਿਚ ਮਿਲ ਜਾਣ ਦੇ ਸੁਪਨੇ ਨਾਲ ਸੰਤੋਸ਼।

ਕਮਿਊਨਿਸਟ ਇਸ ਸਥਿਤੀ ਨਾਲ ਦੁਬਿਧਾ ਵਿਚ। ਉਨ੍ਹਾਂ ਨੂੰ ਸੋਵੀਅਤ ਤੇ ਜਰਮਨ ਹਮਲੇ ਅਤੇ ਜਰਮਨ ਸੈਨਾ ਦੀ ਚਮਤਕਾਰੀ ਰਫ਼ਤਾਰ ਨਾਲ ਸੋਵੀਅਤ ਹੱਦ ਅੰਦਰ ਧਸਦੇ ਜਾਣ ਨਾਲ ਘਬਰਾਹਟ। ਪਰ ਉਨ੍ਹਾਂ ਨੂੰ ਆਪਣੀ ਸਾਮਰਾਜ ਵਿਰੋਧੀ ਯੁਧ ਦੇ ਵਿਰੋਧ ਦੀ ਨੀਤੀ ਤੋਂ ਪਿਛੇ ਹਟਣ ਵਿਚ ਸੰਕੋਚ ਜਾਂ ਆਪਣੇ ਪੋਲਿਤਬਿਯੋਰੋ ਦੇ ਫ਼ੈਸਲੇ ਲਈ ਅੰਤਰਰਾਸ਼ਟਰੀ ਕਮਿਊਨਿਸਟ ਸੰਗਠਨ ਦੇ ਨਿਰਦੇਸ਼ ਦੀ ਉਡੀਕ। ਉਹ ਸਾਮਰਾਜਵਾਦੀ ਯੁਧ ਦੇ ਵਿਰੋਧ ਦੀ ਨੀਤੀ ਤੇ ਡਟੇ ਰਹੇ।

ਲੜਾਈ ਦੇ ਸ਼ੁਰੂ ਵਿਚ ਰਾਇ ਦੇ ਦਲ ਵਿਚ ਸ਼ਾਮਿਲ ਅਨੇਕ ਉਗਰ ਕਾਂਗਰਸੀ, ਕਾਂਗਰਸ ਸਮਾਜਵਾਦੀ ਅਤੇ ਪੁਰਾਣੇ ਕਰਾਂਤੀਕਾਰੀ ਗਿਰਫ਼ਤਾਰ ਕਰ ਲਏ ਗਏ ਸਨ। ਰਾਇਵਾਦੀਆਂ ਦੇ ਯੁਧ ਵਿਰੋਧ ਨੂੰ ਆਤਮਘਾਤੀ ਮੂਰਖਤਾ ਕਹਿਣ ਅਤੇ ਲੜਾਈ ਵਿਚ ਸਹਾਇਤਾ ਦੇ ਪ੍ਰਚਾਰ ਦੀ ਨੀਤੀ ਕਾਰਣ ਸਰਕਾਰ ਉਨ੍ਹਾਂ ਨੂੰ ਜੇਲਾਂ ਵਿਚ ਛੱਡਣ ਲੱਗੀ। ਰਾਇਵਾਦੀਆਂ ਦੇ ਵਿਰੁੱਧ 'ਗ਼ੱਦਾਰ' ਅਤੇ 'ਮੁਰਦਾਬਾਦ' ਦੇ ਨਾਅਰੇ ਲੱਗਣ ਲੱਗੇ।

ਅੰਗਰੇਜ਼ਾਂ ਤੇ ਸੰਕਟ ਵਧਣ ਨਾਲ ਫਿਰ ਉਗਰ ਸੰਘਰਸ਼ ਦੇ ਸਮਰਥਕਾਂ ਵਿਚ ਉਤਸਾਹ। ਇਸ ਉਤਸਾਹ ਲਈ ਪ੍ਰੇਰਣਾ ਦਾ ਇਕ ਖ਼ਾਸ ਕਾਰਣ। ਸੁਭਾਸ਼ ਨਸ ਕੇ ਯੂਰਪ ਪਹੁੰਚ ਗਏ ਸਨ। ਪਹਿਲਾ ਰੋਮ ਅਤੇ ਫਿਰ ਬਰਲਿਨ ਰੇਡੀਉ ਤੇ ਸੁਭਾਸ਼ ਦੀ ਆਵਾਜ਼। ਭਾਰਤੀਆਂ ਨੂੰ ਸੁਤੰਤਰਤਾ ਹਾਸਲ ਕਰਨ ਦਾ ਮੌਕਾ ਨਾ ਖੁੰਝਾਣ ਦੀ ਲਲਕਾਰ।

... ... ...

ਅਗਸਤ ਦਾ ਪਹਿਲਾ ਹਫ਼ਤਾ। ਸੇਠ ਤੇ ਉਸ਼ਾ ਦੀ ਨੀਂਦ ਬਰਾਂਡੇ ਪਿਛਲੇ ਬੈਠਕ ਦੇ ਦਰਵਾਜ਼ੇ ਦੇ ਜ਼ੋਰ ਦੀ ਖੜਕਣ ਨਾਲ ਖੁਲੀ। ਹੈਰਾਨ, ਇਸ ਵੇਲੇ ਕੌਣ। ਅੰਦਾਜ਼ਾ, ਸ਼ਾਇਦ ਪਾਠਕ ਨੇ ਕੋਈ ਸੁਨੇਹਾ ਭੇਜਿਆ। ਪਾਠਕ ਪੰਜ ਮਹੀਨੇ ਤੋਂ ਭੇਸ ਬਦਲ ਕੇ ਛੁਪ ਕੇ ਕੰਮ ਕਰ ਰਿਹਾ ਸੀ। ਸੇਠ ਨੇ ਬੈਠਕ ਵਿਚ ਜਾ ਕੇ ਬੂਹਾ ਖੋਲਿਆ। ਪੁਲਸ ਸੀ। ਦੋ ਅਫ਼ਸਰ ਪੰਜ ਕਾਨਸਟੇਬਲ, ਵਰਦੀ ਵਿਚ ਦੋ ਗੁਆਂਢੀ ਆਮ ਸ਼ਹਿਰੀ ਪੋਸ਼ਾਕ ਵਿਚ। ਤਲਾਸ਼ੀ ਦਾ ਵਾਰੰਟ।

ਪੁਲੀਸ ਦੇ ਵਿਵਹਾਰ ਤੋਂ ਲੱਗਾ ਕਿ ਉਹ ਕਿਸੇ ਖ਼ਬਰ ਮਿਲਣ ਤੇ ਆਏ ਹਨ। ਸਭ ਤੋਂ ਪਹਿਲਾਂ ਡਿਸਪੈਂਸਰੀ ਵਿਚ ਅਲਮਾਰੀਆਂ ਹਟਾ ਕੇ ਲਕੜ ਨਾਲ ਕੰਧ ਅਤੇ ਫ਼ਰਸ਼ ਠੋਕ ਠੋਕ ਕੇ ਪੋਲਾਪਨ ਵੇਖਣ ਦੀ ਕੋਸ਼ਿਸ਼ ਕੀਤੀ। ਉਹਦੇ ਬਾਅਦ ਰਸੋਈ ਵਿਚ ਜਾ ਕੇ ਕੋਲੇ ਦਾ ਢੇਰ ਹਟਵਾ ਕੇ ਜਗਹ ਨੂੰ ਧਿਆਨ ਨਾਲ ਵੇਖਿਆ। ਉਹਦੇ ਬਾਅਦ ਸਰਸਰੀ ਤੌਰ ਤੇ ਸਾਰੇ ਕਮਰੇ ਵੇਖੇ। ਕੁਝ ਨਾ ਮਿਲਿਆ ਤਾਂ ਕੁਝ ਪੈਂਫ਼ਲਿਟ, ਦੋ ਤਿੰਨ ਕਿਤਾਬਾਂ ਅਤੇ ਰਾਇਸਟਾਂ ਦੇ ਸਾਪਤਾਹਿਕ 'ਵੈਨਗਾਰਡ' ਦੀਆਂ ਦੋ ਕਾਪੀਆਂ ਹੀ ਲੈ ਲਈਆਂ।

ਉਸ਼ਾ ਸੌਣ ਕਮਰੇ ਵਿਚ ਕਪੜੇ ਬਦਲ ਕੇ ਬੈਠਕ ਵਿਚ ਆ ਕੇ ਕੁਰਸੀ ਤੇ ਬੈਠ ਗਈ ਸੀ। ਦੋਵੇਂ ਬਾਹਾਂ ਛਾਤੀ ਤੇ ਰਖ ਪੁਲੀਸ ਨੂੰ ਇੰਜ ਘੂਰ ਰਹੀ ਸੀ ਜਿਵੇਂ ਬਿੱਲੀ ਸਾਹਮਣਾ ਕਰਨ ਲਈ ਤਤਪਰਤਾ ਨਾਲ ਹਮਲਾ ਕਰਨ ਵਾਲੇ ਕੁੱਤੇ ਵਲ ਵੇਖਦੀ ਹੈ।

ਤਲਾਸ਼ੀ ਲੈਣ ਦੇ ਬਾਅਦ ਅਫਸਰ ਨੇ ਸੇਠ ਨੂੰ ਸੰਬੋਧਨ ਕੀਤਾ, "ਤੁਹਾਡੀ ਗਿਰਫ਼ਤਾਰੀ ਦਾ ਵਾਰੰਟ ਹੈ।" ਅਫ਼ਸਰ ਨੇ ਕਾਗ਼ਜ਼ ਸੇਠ ਨੂੰ ਦੇ ਦਿਤਾ, "ਸਾਡੇ ਨਾਲ ਚਲਣਾ ਹੋਏਗਾ।" ਸੇਠ ਨੇ ਵਾਰੰਟ ਪੜ੍ਹਿਆ। ਡੀ. ਆਈ. ਆਰ-26 ਵਿਚ ਵਾਰੰਟ ਸੀ। ਸੇਠ ਨੇ ਵਾਰੰਟ ਉਸ਼ਾ ਨੂੰ ਵੀ ਦਿਖਾਇਆ।

"ਤੁਹਾਡੇ ਨਾਲ ਚਲਣ ਲਈ ਮੈਨੂੰ ਕਪੜੇ ਬਦਲਣੇ ਹੋਣਗੇ।" ਉਹ ਰਾਤ ਦੇ ਕਪੜਿਆਂ ਵਿਚ ਸੀ। ਅਫ਼ਸਰ ਤੇ ਕਾਨਸਟੇਬਲ ਬਰਾਂਡੇ ਵਿਚ ਉਡੀਕ ਲਈ ਚਲੇ ਗਏ।

ਸੇਠ ਨੇ ਸੌਣ ਕਮਰੇ ਵਲ ਵਧਦਿਆਂ ਪਤਨੀ ਨਾਲ ਗੱਲ ਕਰਨ ਲਈ ਉਹਨੂੰ ਬੁਲਾ ਲਿਆ, "ਘਬਰਾਣਾ ਨਹੀਂ।"

"ਘਬਰਾਣ ਨਾਲ ਕੀ ਬਣੇਗਾ।" ਉਸ਼ਾ ਨੇ ਹੌਂਸਲਾ ਵਿਖਾਇਆ, ਪਰ ਮੁਸਕਰਾ ਨਾ ਸਕੀ, "......ਦਸ ਦਿਉ ਕੀ ਕਰਨਾ ਹੋਏਗਾ।"

"ਸੁਣ ਕੇ ਚਾਚਾ ਘਬਰਾਉਣਗੇ। ਤੂੰ ਵਕੀਲ ਚਾਚਾ ਦੇ ਘਰ ਸੁਨੇਹਾ ਭੇਜ ਦਏਂ ਤਾਂ ਬਿਹਤਰ। ਹਰੀ ਭਈਆ ਨੂੰ ਵੀ ਖ਼ਬਰ ਭਿਜਵਾ ਦੇਣਾ। ਬੇਬੇ ਨੂੰ ਬੁਲਵਾ ਲੈ।"

ਪਪੂ ਅਜੇ ਡੂੰਘੀ ਨੀਂਦ ਵਿਚ ਸੀ। ਸੇਠ ਨੇ ਕਪੜੇ ਬਦਲ ਕੇ ਬਾਹਰ ਜਾਣ ਤੋਂ ਪਹਿਲਾਂ ਬੇਟੇ ਦੇ ਸਿਰ ਤੇ ਹੱਥ ਫੇਰ ਕੇ ਪਿਆਰ ਕੀਤਾ। ਉਸ਼ਾ ਨੂੰ ਇਕ ਵਾਰ ਫਿਰ ਧੀਰਜ ਧਰਨ ਦੀ ਸਲਾਹ।

ਪੁਲੀਸ ਹਥਕੜੀ ਤੇ ਰੱਸੀ ਨਾਲ ਲਿਆਈ ਸੀ, ਪਰ ਹਥਕੜੀ ਲਾਣਾ ਜ਼ਰੂਰੀ ਨਾ ਸਮਝਿਆ। ਪੁਲੀਸ ਸੇਠ ਨੂੰ ਸੜਕ ਤੇ ਖੜੀ ਮੋਟਰ ਵੈਨ ਵਲ ਲੈ ਗਈ। ਉਸ਼ਾ ਬੈਠਕ ਦੇ ਦਰਵਾਜ਼ੇ ਵਿਚ ਖੜੀ ਪੁਲੀਸ ਦੇ ਨਾਲ ਜਾਂਦੇ ਪਤੀ ਨੂੰ ਅਪਲਕ ਵੇਖ ਰਹੀ ਸੀ। ਉਸ ਵੇਲੇ ਚਾਨਣਾ ਹੋ ਗਿਆ ਸੀ।

ਊਸ਼ਾ ਨੇ ਪਰਸੂ ਨੂੰ ਫ਼ੌਰਨ ਛੋਟੀ ਗਲੀ ਵਿਚ ਵਕੀਲ ਚਾਚਾ ਦੇ ਘਰ ਅਤੇ ਹਰੀ ਭਈਆ ਨੂੰ ਖ਼ਬਰ ਦੇ ਆਣ ਲਈ ਭੇਜਿਆ। ਪਰਸੂ ਦੌੜਦਾ ਗਿਆ ਸੀ। ਉਵੇਂ ਹੀ ਪਰਤਿਆ। ਸੇਠ ਜੀ, ਵਕੀਲ ਸਾਹਬ ਅਤੇ ਮਾਸਟਰ ਜੀ ਸਵੇਰ ਦੀ ਸੈਰ ਨੂੰ ਗਏ ਸਨ। ਉਹ ਭਾਬੋ ਅਤੇ ਗੰਗਾ ਭੂਆ ਨੂੰ ਖ਼ਬਰ ਦੇ ਆਇਆ ਸੀ।

ਪਰਸੂ ਦੇ ਆਉਂਦਿਆਂ ਹੀ ਊਸ਼ਾ ਨੇ ਉਹਨੂੰ ਨੇੜਿਓਂ ਯੱਕਾ-ਟਾਂਗਾ ਲੈ ਕੇ ਬੇਬੇ ਨੂੰ ਲੈਣ ਲਈ ਵਾਲਾਕਦਰ ਭੇਜ ਦਿਤਾ। ਉਸ ਦਿਨ ਸੋਮਵਾਰ ਸੀ। ਬੇਬੇ ਪਿਛਲੇ ਦਿਨ ਚੌਥੇ ਪਹਿਰ ਸਾਰਿਆਂ ਨਾਲ ਗਿਰਜੇ ਜਾਣ ਲਈ ਵਾਲਾਕਦਰ ਚਲੀ ਗਈ ਸੀ। ਸਵੇਰੇ ਵਾਪਸ ਆਉਣ ਲਈ ਕਹਿ ਗਈ ਸੀ। ਊਸ਼ਾ ਲਈ ਸਭ ਤੋਂ ਜ਼ਰੂਰੀ ਸਾਥ ਸੀ ਬੇਬੇ ਦਾ। ਪਰਸੂ ਨੂੰ ਸਮਝਾ ਦਿਤਾ, ਉਥੇ ਪੁਲੀਸ ਦੀ ਗੱਲ ਨਾ ਕਰੀਂ। ਬੇਬੇ ਘਬਰਾ ਜਾਏਗੀ। ਕਹਿ ਦੇਈਂ, ਮੇਰੀ ਤਬੀਅਤ ਠੀਕ ਨਹੀਂ, ਆ ਕੇ ਪੱਪੂ ਨੂੰ ਸੰਭਾਲੇ।

ਊਸ਼ਾ ਦੀ ਤਬੀਅਤ ਖ਼ਰਾਬ ਹੋਣ ਦੀ ਖ਼ਬਰ ਪਾ ਬੇਬੇ ਝਟ ਚਲ ਪਈ। ਅਮਿਤ ਵੀ ਕੁਝ ਮਿੰਟਾਂ ਵਿਚ ਸਾਈਕਲ ਤੇ ਆ ਗਿਆ।

ਊਸ਼ਾ ਪਰਤਾਪ ਦੇ ਉਠਣ ਤੋਂ ਪਹਿਲਾਂ ਨਹਾ ਧੋ ਕੇ ਤਿਆਰ ਹੋ ਗਈ ਸੀ। ਪੁਲੀਸ ਵਾਲਿਆਂ ਨੇ ਤਲਾਸ਼ੀ ਲੈਣ ਵੇਲੇ ਸੋਫ਼ਿਆਂ-ਕੁਰਸੀਆਂ ਦੀਆਂ ਗੱਦੀਆਂ ਇਧਰ ਉਧਰ ਸੁੱਟ ਗਏ ਸਨ, ਊਸ਼ਾ ਨੇ ਸਭ ਕੁਝ ਠੀਕ ਠਾਕ ਕਰਕੇ ਰਖਿਆ। ਪ੍ਰਤਾਪ ਉਠ ਪਿਆ ਤਾਂ ਉਹਨੂੰ ਵੀ ਨਵ੍ਹਾ ਕੇ ਕਪੜੇ ਬਦਲ ਕੇ ਤਿਆਰ ਕਰ ਦਿਤਾ ਅਤੇ ਦੁਧ ਦੇ ਰਹੀ ਸੀ। ਅਮਿਤ ਨੇ ਉਹਨੂੰ ਦਸਿਆ, "ਜੀਜੀ, ਪੱਪੂ ਦੇ ਦਾਦਾ ਆਏ ਹਨ।"

ਸੇਠ ਜੀ ਸਵੇਰ ਦੀ ਸੈਰ ਤੋਂ ਪਰਤੇ ਤਾਂ ਥਕੇ ਹੋਏ ਸਨ, ਉਨ੍ਹਾਂ ਦੀ ਘਬਰਾਹਟ ਦਾ ਖ਼ਿਆਲ ਕਰ ਕੇ ਕੋਹਲੀ ਵੀ ਨਾਲ ਹੀ ਆ ਗਏ ਸਨ। ਅਮਰ ਦੇ ਘਰ ਜਾਣ ਲਈ ਯੱਕਾ ਜੁਤਵਾ ਲਿਆ ਸੀ।

ਊਸ਼ਾ ਨੇ ਪੱਪੂ ਨੂੰ ਅਮਿਤ ਦੇ ਨਾਲ ਬਰਾਂਡੇ ਵਿਚ ਭੇਜ ਦਿਤਾ। ਘਬਰਾਹਟ ਨਾ ਜ਼ਾਹਿਰ ਕਰਨ ਲਈ ਸਿਰ ਅਤੇ ਮੋਢਿਆਂ ਤੇ ਪੱਲਾ ਕੀਤਾ। ਮਨ ਦੀ ਘਬਰਾਹਟ ਵਿਚ ਲੰਬਾ ਝੁੰਡ ਕਢਣਾ ਯਾਦ ਨਾ ਰਿਹਾ। ਸਹੁਰੇ ਦੇ ਸਾਹਮਣੇ ਫ਼ਰਸ਼ ਤਕ ਝੁਕ ਕੇ ਪੈਰੀ ਪਈ। ਬਾਬੂ ਨੂੰ ਵੀ ਖ਼ੂਬ ਝੁਕ ਕੇ ਪ੍ਰਣਾਮ।

ਪੱਪੂ ਦਾਦਾ ਦੀ ਝੋਲੀ ਵਿਚ ਚੜ੍ਹ ਬੈਠਾ ਸੀ, ਕਹੀ ਜਾ ਰਿਹਾ ਸੀ, "ਦਾਦਾ ਜੀ ਜੈ! ਦਾਦਾ ਜੀ ਜੈ, ਪੈਲੀ ਪੈਣਾ।" ਸੇਠ ਜੀ ਪੋਤਰੇ ਨੂੰ ਛਾਤੀ ਨਾਲ ਲਾਈ ਉਹਦੀ ਪਿੱਠ ਥਪਥਪਾ ਰਹੇ ਸਨ। ਬੋਲਣਾ ਮੁਸ਼ਕਲ। ਨੂੰਹ ਵਲੋਂ ਅੱਖਾਂ ਫਿਰਾ ਕੇ ਸੰਖੇਪ ਜਿਹਾ ਆਸ਼ੀਰਵਾਦ।

ਬਾਬੂ ਨੇ ਊਸ਼ਾ ਨੂੰ ਆਸ਼ੀਰਵਾਦ ਦੇ ਕੇ ਨੇੜੇ ਕੁਰਸੀ ਤੇ ਬੈਠਣ ਦਾ ਇਸ਼ਾਰਾ ਕੀਤਾ। ਬਾਬੂ ਦੇ ਨੇੜੇ ਕੁਰਸੀ ਤੇ ਸਿਰ ਝੁਕਾ ਬੈਠ ਗਈ ਤਾਂ ਸੇਠ ਜੀ ਪੋਤਰੇ ਨੂੰ ਚੁੱਕੀ ਬਰਾਂਡੇ ਤੋਂ ਉਠ ਕੇ ਘਾਹ ਤੇ ਟਹਿਲਣ ਲਗੇ।

ਊਸ਼ਾ ਦਾ ਚਿਹਰਾ ਉਦਾਸੀ ਨਾਲ ਗੰਭੀਰ, ਅੱਖਾਂ ਗੁਲਾਬੀ, ਪਰ ਹੰਝੂ ਇਕ ਨਾ ਟਪਕਾਇਆ। ਬਾਬੂ ਨੇ ਬਹੂ ਦੇ ਧੀਰਜ ਦੀ ਸਰਾਹੁਣਾ ਕੀਤੀ। ਸੇਠ ਜੀ ਦੀ ਨਜ਼ਰ ਵਿਚ ਵੀ ਊਸ਼ਾ ਦੇ ਧੀਰਜ ਨਾਲ ਉਹਦਾ ਰਵਾਜਾਂ ਤੋਂ ਉਲਟ ਚਲਣ ਸਭਿਯ ਹੋ ਗਿਆ।

ਬਾਬੂ ਨੇ ਸਮਝਾਇਆ, "ਬੇਟੀ ਇਨ੍ਹਾਂ ਦਿਨਾਂ ਡੀ. ਆਈ. ਆਰ-26 ਵਿਚ ਬਹੁਤ ਗਿਰਫਤਾਰੀਆਂ ਹੋ ਰਹੀਆਂ ਹਨ। ਇਸ ਧਾਰਾ ਵਿਚ ਮੁਕੱਦਮਾ ਨਹੀਂ ਚਲਦਾ। ਜ਼ਮਾਨਤ ਤੇ ਰਿਹਾਈ ਵੀ ਨਹੀਂ ਹੋ ਸਕਦੀ। ਗਿਰਫਤਾਰੀ ਇਕ ਤਰ੍ਹਾਂ ਨਾਲ ਨਜ਼ਰਬੰਦੀ। ਧੀਰਜ ਰਖ, ਇਸ ਵਿਚ ਡੀਟੇਨਸ਼ਨ ਦੀ ਮੁਹਲਤ ਦੋ ਮਹੀਨੇ। ਤੂੰ ਬਹਾਦੁਰ ਬੇਟੀ ਹੈਂ। ਸਾਡੇ ਲਾਇਕ ਵੀ ਜੋ ਹੋਏਗਾ, ਕਰਾਂਗੇ, ਸਾਡੇ ਲਈ ਅਮਰ ਮਹਿੰਦਰ ਨਰਿੰਦਰ ਵਾਂਗ......।" ਬਾਬੂ ਹਰ ਤਰ੍ਹਾਂ ਦੀ ਸਹਾਇਤਾ ਦੀ ਤਸੱਲੀ ਦੇ ਕੇ ਸੇਠ ਜੀ ਨਾਲ ਚਲੇ ਗਏ।

ਬੇਬੇ ਬਹੁਤ ਪਰੇਸ਼ਾਨ......ਪੁਲੀਸ ਅਮਰ ਵਰਗੇ ਸ਼ਰੀਫ਼ ਜਵਾਨ ਨੂੰ ਪਕੜ ਕੇ ਕਿਉਂ ਲੈ ਗਈ। ਅਜਿਹੇ ਨੇਕ ਜਵਾਨ ਨਾਲ ਪੁਲੀਸ ਕਿਉਂ ਨਾਰਾਜ਼!

ਬੇਬੇ ਨੂੰ ਊਸ਼ਾ ਰਾਜਨੀਤੀ ਕੀ ਸਮਝਾਉਂਦੀ। ਕਿਹਾ, ਪੁਲੀਸ ਜਿਵੇਂ ਗਾਂਧੀ ਬਾਬਾ ਨੂੰ, ਦੂਜੇ ਕਾਂਗਰਸ ਵਾਲਿਆਂ ਨੂੰ ਪਕੜ ਕੇ ਜੇਲ ਵਿਚ ਬੰਦ ਕਰ ਲੈਂਦੀ ਹੈ, ਉਵੇਂ ਹੀ ਇਨ੍ਹਾਂ ਨੂੰ ਵੀ ਲੈ ਗਈ।

ਬੇਬੇ ਨੇ ਕੰਧਾਰੀਬਾਗ ਗਲੀ ਵਿਚ ਸੁਣਿਆ ਸੀ, ਗਾਂਧੀ ਬਾਬਾ ਬਹੁਤ ਵਡਾ ਹਿੰਦੂ ਫ਼ਕੀਰ ਹੈ। ਅੰਗਰੇਜ਼ ਗਾਂਧੀ ਨਾਲ ਕਿਉਂ ਨਾਰਾਜ਼ ਹਨ, ਇਹ ਬੇਬੇ ਨਹੀਂ ਜਾਣਦੀ ਸੀ। ਇਹ ਸੁਣਿਆ ਸੀ, ਕਾਂਗਰਸ ਵਾਲੇ ਈਸਾਈਆਂ ਨਾਲ ਨਾਰਾਜ਼ ਰਹਿੰਦੇ ਹਨ। ਇਹ ਗੱਲ ਬੇਬੇ ਨੂੰ ਚੰਗੀ ਨਹੀਂ ਲੱਗਦੀ ਸੀ। ਹੁਣ ਬੇਬੇ ਨੂੰ ਯਕੀਨ ਹੋ ਗਿਆ ਅੰਗਰੇਜ਼ ਕਾਲੇ ਲੋਕਾਂ ਨਾਲ ਵੈਰ ਮੰਨਦੇ ਨੇ, ਅਤੇ ਪੁਲੀਸ ਵਾਲੇ ਜ਼ੁਲਮ ਕਰਦੇ ਹਨ। ਪ੍ਰਤੱਖ ਦੇਖ ਰਹੀ ਸੀ।

ਕੁਝ ਦੇਰ ਬਾਅਦ ਹਰੀ ਭਈਆ ਅਤੇ ਗੌਰੀ ਆ ਗਏ। ਹਰੀ ਭਈਆ ਨੂੰ ਦੂਜੀ ਵਾਰ ਸਤਿਆਗ੍ਰਹਿ ਕਰਨ ਤੇ ਪੁਲੀਸ ਨੇ ਗਿਰਫ਼ਤਾਰ ਨਹੀਂ ਕੀਤਾ ਸੀ। ਹਰੀ ਭਈਆ ਨੇ ਵੀ ਸਰਾਹੁਨਾ ਨਾਲ ਤਸੱਲੀ ਦਿਤੀ, "ਅਮਰ ਨਿਰਭੈ ਤੇ ਦਲੇਰ ਹੈ। ਤੂੰ ਵੀ ਉਵੇਂ। ਮੈਂ ਤੈਨੂੰ ਕੀ ਸਮਝਾਵਾਂ। ਉਂਜ ਤੇ ਕਾਕਾ ਹਨ, ਪਰ ਨਿਕੀ ਨਿਕੀ ਗੱਲ ਤੇ ਉਨ੍ਹਾਂ ਨੂੰ ਕੀ ਤਕਲੀਫ਼ ਦਏਂਗੀ। ਮੈਂ ਤੇ ਗੌਰੀ ਆਉਂਦੇ ਜਾਂਦੇ ਰਹਾਂਗੇ।"

ਗੌਰੀ ਨਾਰਮਲ ਸਕੂਲ ਤੋਂ ਟਰੇਨਿੰਗ ਕੋਰਸ ਪਾਸ ਕਰਕੇ ਰਕਾਬਗੰਜ ਦੀ ਕੰਨਿਆਂ ਪਾਠਸ਼ਾਲਾ ਵਿਚ ਪੜ੍ਹਾਉਣ ਲੱਗ ਪਈ ਸੀ। ਉਹਨੇ ਵੀ ਊਸ਼ਾ ਨੂੰ ਤਸੱਲੀ ਦਿਤੀ, "ਇਕੱਲੀ ਤੂੰ ਘਬਰਾਏਂਗੀ। ਮੈਂ ਰਾਤੀਂ ਵੀ ਇਥੇ ਹੀ ਰਹਿ ਜਾਵਾਂਗੀ। ਉਂਜ ਇਹ ਚੰਗਾ ਕੀਤਾ ਕਿ ਬੇਬੇ ਨੂੰ ਬੁਲਵਾ ਲਿਆ। ਮੈਂ ਸਕੂਲ ਤੋਂ ਛੁਟੀ ਲੈ ਕੇ ਘੰਟੇ ਭਰ ਵਿਚ ਆ ਜਾਵਾਂਗੀ।" ਗੌਰੀ ਜਾਂਦਿਆਂ ਜਾਂਦਿਆਂ ਬੋਲੀ।

ਅਮਿਤ ਤੋਂ ਖ਼ਬਰ ਪਾ ਨਰਿੰਦਰ ਦਸ ਤਕ ਪਹੁੰਚ ਗਿਆ। ਬੈਠਕ ਵਿਚ ਊਸ਼ਾ ਦੇ ਕੋਲ ਬੈਠ ਕੇ ਧੀਰਜ ਧਰਨ ਦੀ ਸਲਾਹ ਦੇਂਦਾ ਰਿਹਾ। ਊਸ਼ਾ ਉਦਾਸੀ ਵਿਚ ਚੁੱਪ, ਨਰਿੰਦਰ ਉਹਨੂੰ ਹਾਸਾ ਮਖ਼ੌਲ ਕਰਨ ਲੱਗਾ, "ਕਾਂਗਰਸੀ ਵੀਰਾਂਗਨਾਂ ਤੇ ਪਤੀ, ਭਰਾ ਅਤੇ ਵਾਕਿਫ਼ਾਂ ਦੀ ਗਿਰਫਤਾਰੀ ਵੇਲੇ ਉਨ੍ਹਾਂ ਦੀ ਆਰਤੀ ਉਤਾਰ ਕੇ ਤਿਲਕ ਲਾਉਂਦੀਆਂ ਨੇ। ਤੂੰ ਕਰਾਂਤੀਕਾਰੀ ਬਣਦੀ ਏਂ, ਤੇ ਮੂੰਹ ਲਟਕਾਈ ਬੈਠੀ ਏਂ।"

"ਕਿਥੇ ਮੂੰਹ ਲਟਕਾਈ ਬੈਠੀ ਹਾਂ।" ਊਸ਼ਾ ਨੇ ਦੁਖ ਨਾਲ ਲਾਲ ਅੱਖਾਂ ਦੇ ਬਾਵਜੂਦ ਮੁਸਕਰਾ ਦਿਤਾ।

ਓਦੋਂ ਬੈਠਕ ਵਿਚ ਕਦਮ ਰਖਿਆ ਗੌਰੀ ਜੀਜੀ ਨੇ। ਗੌਰੀ ਪਰਤੀ ਤਾਂ ਘਰ ਦੇ ਸਾਹਮਣੇ ਨਰਿੰਦਰ ਦੀ ਗੱਡੀ ਖੜੀ ਸੀ। ਫਟਕੀਆ ਖੁਲ੍ਹੀ ਸੀ, ਉਹਦੇ ਆਣ ਤੇ ਕੋਈ ਖੜਾਕ ਨਾ ਹੋਇਆ, ਬਿਨਾਂ ਆਵਾਜ਼ ਦਿਤੇ ਬੈਠਕ ਵਿਚ ਆ ਗਈ। ਊਸ਼ਾ ਸੋਫ਼ੇ ਦੇ ਸਿਰੇ ਤੇ ਸੀ। ਨਾਲ ਦੀ ਕੁਰਸੀ ਤੇ ਨਰਿੰਦਰ। ਨਰਿੰਦਰ ਅਪਣੱਤ ਨਾਲ ਸੋਫ਼ੇ ਵਲ ਵਧਿਆ। ਊਸ਼ਾ ਦੇ ਚਿਹਰੇ ਤੇ ਮੁਸਕਰਾਹਟ।

ਊਸ਼ਾ ਦੇ ਚਿਹਰੇ ਤੇ ਮੁਸਕਰਾਹਟ ਦੇਖ ਗੌਰੀ ਦਾ ਮਨ ਸੜ ਗਿਆ : ਕੁਝ ਦੇਰ ਪਹਿਲਾਂ ਭਈਆ ਦੇ ਸਾਹਮਣੇ ਕਿਵੇਂ ਸੋਗ ਮਨਾ ਰਹੀ ਸੀ। ਮੈਂ ਚਿੰਤਾ ਵਿਚ ਧੁੱਪ ਵਿਚ ਸੜਦੀ ਦੌੜੀ ਆਈ। ਇਹ ਪਰਾਏ ਮਰਦ ਨਾਲ ਬੈਠੀ ਹੱਸ ਰਹੀ ਏ।

"ਆਉ ਜੀਜੀ !" ਊਸ਼ਾ ਨੇ ਨੇੜੇ ਬੈਠਣ ਲਈ ਇਸ਼ਾਰਾ ਕੀਤਾ। ਗੌਰੀ ਨਰਿੰਦਰ ਨੂੰ ਜਾਣਦੀ ਸੀ, ਪਰ ਏਨੀ ਅਪਣੱਤ ਨਹੀਂ ਸੀ ਕਿ ਨੇੜੇ ਬੈਠੇ ਸਾਹਮਣੇ ਬੈਠ ਕੇ ਹਸੇ ਬੋਲੇ। ਊਸ਼ਾ ਦਾ ਸਭ ਲੋਕਾਂ ਨਾਲ ਬੈਠ ਕੇ ਬਹਿਸਨਾ ਕਹਿਕੇ ਲਾਣਾ ਵੀ ਉਹਨੂੰ ਚੰਗਾ ਨਹੀਂ ਲੱਗਦਾ ਸੀ।

"ਮੁੰਨਾ ਕਿਥੇ ਹੈ ?" ਗੌਰੀ ਨੇ ਨੇੜੇ ਬੈਠਣ ਦੀ ਗੱਲ ਅਣਸੁਣੀ ਕਰਕੇ ਕਿਹਾ।

"ਸਵੇਰੇ ਤੋਂ ਆਪਣੇ ਪਾਪਾ ਨੂੰ ਢੂੰਡ ਰਿਹਾ ਸੀ। ਬੇਬੇ ਨੇ ਨੁਹਾ ਦਿਤਾ ਤੇ ਸੌਂ ਗਿਆ।"

ਗੌਰੀ ਨੂੰ ਉਨ੍ਹਾਂ ਲੋਕਾਂ ਨਾਲ ਬੈਠਣਾ ਚੰਗਾ ਨਾ ਲਗਿਆ। "ਰਸੋਈ ਵਿਚ ਕੀ ਬਣਵਾ ਰਹੀ ਏਂ ? ਵੇਖਾਂ ਪਰਸੂ ਕੀ ਕਰ ਰਿਹਾ ਏ ?"

"ਜੀਜੀ, ਅਜੇ ਤੇ ਕੁਝ ਨਹੀਂ। ਪਰਸੂ ਇਧਰ ਓਧਰ ਦੌੜਦਾ ਰਿਹਾ। ਬੇਬੇ ਮੈਂ ਤੇ ਪਰਸੂ ਹੀ ਤੇ ਹਾਂ।......ਕੀ ਬਖੇੜਾ ਕਰਨਾ। ਬੇਬੇ ਖਿਚੜੀ ਉਬਾਲ ਲਏਗੀ। ਮੇਰਾ ਖਾਣ ਨੂੰ ਦਿਲ ਨਹੀਂ ਹੈ।"

"ਕਿਉਂ ?" ਨਰਿੰਦਰ ਨੇ ਟੋਕ ਦਿਤਾ, "ਮੈਂ ਰੋਟੀ ਖਾ ਕੇ ਜਾਵਾਂਗਾ।"

ਊਸ਼ਾ ਮੁਸਕਰਾ ਪਈ, "ਜ਼ਰੂਰ ਦਸੋ ਕੀ ਬਣਵਾ ਦਿਆਂ ?"

"ਕੁਝ ਵੀ।" ਨਰਿੰਦਰ ਕੁਰਸੀ ਤੇ ਜ਼ਰਾ ਹੋਰ ਪਸਰ ਗਿਆ।

"ਭਾਬੀ, ਮੈਂ ਹੁਣ ਚਲਦੀ ਹਾਂ, ਆ ਕੇ ਪੁਛਦੀ ਰਵ੍ਹਾਂਗੀ।" ਗੌਰੀ ਨੂੰ ਊਸ਼ਾ ਨਰਿੰਦਰ ਵਿਚਕਾਰ ਹਾਸਾ ਠਠੋਲੀ ਨਰਿੰਦਰ ਦਾ ਉਥੇ ਆ ਕੇ ਬੈਠਣਾ ਚੰਗਾ ਨਾ ਲਗਿਆ। ਸੋਚਿਆ, ਮਰਦ ਜੇਲ ਗਿਆ ਹੈ, ਬਹੂਰਾਣੀ ਮਨਮਾਨੀ ਕਰ ਰਹੀ ਹੈ।

ਨਰਿੰਦਰ ਦੁਪਹਿਰੀਂ ਸੇਠ ਜੀ ਕੋਲ ਹਮਦਰਦੀ ਜ਼ਾਹਿਰ ਕਰਨ ਲੱਗਾ। ਉਹਦੇ ਬਾਅਦ ਪਤਾ ਕਢਣਾ ਸੀ, ਡਾਕਟਰ ਅਮਰਨਾਥ ਸੇਠ ਨੂੰ ਪੁਲੀਸ ਨੇ ਕਿਥੇ ਰਖਿਆ ਹੈ ? ਉਹਦੇ ਬਦਲਣ ਲਈ ਕਪੜਿਆਂ ਦਾ ਦੂਜਾ ਜੋੜਾ ਅਤੇ ਰੋਜ਼ ਦੇ ਵਰਤਣ ਵਾਲੀਆਂ ਜ਼ਰੂਰੀ ਚੀਜ਼ਾਂ ਸਾਬਣ, ਤੌਲੀਆ, ਸ਼ੇਵ ਦਾ ਸਾਮਾਨ, ਪੜ੍ਹਨ ਲਈ ਇਕ ਦੋ ਕਿਤਾਬਾਂ ਪਹੁੰਚਾਣੀਆਂ ਜ਼ਰੂਰੀ ਸਨ।

ਊਸ਼ਾ ਨੂੰ ਪਤੀ ਨਾਲ ਮੁਲਾਕਾਤ ਦੀ ਆਗਿਆ ਕਿਸ ਤਰ੍ਹਾਂ ਮਿਲੇਗੀ। ਮਹਿੰਦਰ ਭਰਾ ਨੂੰ ਕਾਰ ਵਿਚ ਨਾਲ ਲੈ ਕੇ ਇਧਰ ਉਧਰ ਪਤਾ ਕੀਤਾ। ਰਜ਼ਾ ਨੂੰ ਅਮਿਤ ਦਾ ਛਡਿਆ ਸੁਨੇਹਾ ਡੇਢ ਵਜੇ ਮਿਲਿਆ। ਢਾਈ ਵਜੇ ਕੜਕਦੀ ਧੁਪ ਵਿਚ ਊਸ਼ਾ ਦੇ ਘਰ ਪੁੱਜਾ। ਜ਼ੋਰ ਪਾ ਕੇ ਕਿਹਾ ਉਹਦੇ ਲਾਇਕ ਕੋਈ ਕੰਮ ਹੋਵੇ ਤਾਂ ਜ਼ਰੂਰ ਖ਼ਬਰ ਦੇਣ।

ਪੁਲੀਸ ਨੇ ਡਾਕਟਰ ਅਮਰਨਾਥ ਨੂੰ ਜਲਦੀ ਹੀ ਜ਼ਿਲਾ ਜੇਲ ਵਿਚ ਪਹੁੰਚਾ ਦਿਤਾ ਸੀ। ਉਸ ਨਾਲ ਮੁਲਾਕਾਤ ਜ਼ਿਲਾ ਮੈਜਿਸਟਰੇਟ ਦੀ ਆਗਿਆ ਨਾਲ ਹੀ ਹੋ ਸਕਦੀ ਸੀ। ਸੇਠ ਜੀ ਵਿਚ ਬੇਟੇ ਨੂੰ ਸੀਖਾਂ ਅਤੇ ਜੇਲ ਵਿਚ ਦੇਖਣ ਦਾ ਹੌਂਸਲਾ ਨਹੀਂ। ਇਕ ਵਕਤ ਤਿੰਨ ਆਦਮੀਆਂ ਨੂੰ ਹੀ ਮੁਲਾਕਾਤ ਦੀ ਆਗਿਆ ਮਿਲ ਸਕਦੀ ਸੀ, ਕੇਵਲ ਰਿਸ਼ਤੇਦਾਰਾਂ ਨੂੰ। ਨਰਿੰਦਰ ਨੇ ਦਰਖ਼ਾਸਤ ਵਿਚ ਆਪਣਾ ਨਾਂ ਰਿਸ਼ਤੇ ਦੇ ਭਰਾ ਦੇ ਰੂਪ ਵਿਚ ਲਿਖਿਆ ਸੀ। ਆਗਿਆ ਮਿਲਣ ਤੇ ਦੂਜੇ ਦਿਨ ਉਸ਼ਾ ਨੂੰ ਜੇਲ ਲੈ ਗਿਆ।

ਮੁਲਾਕਾਤ ਲਈ ਡਾਕਟਰ ਸੇਠ ਨੂੰ ਜੇਲ ਦੇ ਦਫ਼ਤਰ ਵਿਚ ਲਿਆਂਦਾ ਗਿਆ। ਉਹ ਆਮ ਕੈਦੀ ਨਹੀਂ ਰਾਜਨੀਤਿਕ ਡੇਟੇਂਯੂ ਸੀ। ਉਹਦੇ ਨਾਲ ਮੁਲਾਕਾਤ ਕਰਨ ਆਉਣ ਵਾਲਿਆਂ ਨੂੰ ਅਤੇ ਉਹਨੂੰ ਵੀ ਬੈਠਣ ਲਈ ਕੁਰਸੀ ਦਿਤੀ ਗਈ। ਇਕ ਪਾਸੇ ਪ੍ਰਤਾਪ ਨੂੰ ਝੋਲੀ ਵਿਚ ਲਈ ਉਸ਼ਾ ਤੇ ਨਰਿੰਦਰ, ਉਨ੍ਹਾਂ ਦੇ ਸਾਹਮਣੇ ਦੋ ਫ਼ੁਟ ਦੇ ਫ਼ਾਸਲੇ ਤੇ ਸੇਠ। ਉਨ੍ਹਾਂ ਲੋਕਾਂ ਦੀ ਗਲਬਾਤ ਸੁਣਨ, ਨੋਟ ਕਰਨ ਲਈ ਜਾਂ ਕੋਈ ਕਾਗਜ਼ ਪਰਚਾ, ਹਥਿਆਰ ਇਧਰ ਉਧਰ ਨਾ ਹੋ ਜਾਏ। ਇਸ ਸਾਵਧਾਨੀ ਲਈ ਵਿਚਕਾਰ ਜੇਲ ਅਫ਼ਸਰ। ਅਸਲ ਵਿਚ ਖ਼ੁਫ਼ੀਆ ਪੁਲੀਸ ਦਾ ਅਫ਼ਸਰ। ਪ੍ਰਤਾਪ ਪਾਪਾ ਨੂੰ ਦੇਖ ਕੇ ਉਸ ਵਲ ਲਪਕਿਆ।

ਸੇਠ ਨੇ ਅਫ਼ਸਰ ਵਲ ਦੇਖਿਆ, "ਆਪਣੇ ਬੱਚੇ ਨੂੰ ਪਿਆਰ ਕਰ ਸਕਦਾ ਹਾਂ ?"

"ਜ਼ਰੂਰ ਜ਼ਰੂਰ।" ਅਫ਼ਸਰ ਸ਼ਰਮਿੰਦਾ ਜਿਹਾ ਹੋ ਗਿਆ, "ਅਸੀਂ ਵੀ ਬਾਲ-ਬੱਚੇਦਾਰ ਆਦਮੀ। ਡਿਊਟੀ ਤੇ ਬੈਠੇ ਹਾਂ, ਕੀ ਕਰੀਏ।"

ਸੇਠ ਨੇ ਉਸ਼ਾ ਨੂੰ ਧੀਰਜ ਦਿਤਾ, "ਘਬਰਾਉਣਾ ਨਹੀਂ। ਸਾਨੂੰ ਸਭ ਕੁਝ ਮਿਲ ਰਿਹਾ ਹੈ। ਤੂੰ ਕਪੜੇ ਖ਼ਾਮਖ਼ਾਹ ਲਿਆਈ। ਸਾਡਾ ਮੇਜ਼ਬਾਨ ਇੰਨਾ ਵਡਾ ਸਾਮਰਾਜ। ਸਭ ਕੁਝ ਇਨ੍ਹਾਂ ਕੋਲੋਂ ਲਵਾਂਗੇ।" ਦੋ ਆਦਮੀਆਂ ਦੀ ਮੌਜੂਦਗੀ ਵਿਚ ਉਸ਼ਾ ਪਤੀ ਨਾਲ ਕੀ ਗੱਲ ਕਰਦੀ। ਮੁਸਕਰਾ ਕੇ ਤਸੱਲੀਆਂ ਦੇਂਦੀ ਜਾ ਰਹੀ ਸੀ, "......ਸਾਡੀ ਚਿੰਤਾ ਨਾ ਕਰਨਾ, ਆਪਣੀ ਸਿਹਤ ਦਾ ਧਿਆਨ ਰਖਣਾ।"

ਨਰਿੰਦਰ ਪਤੀ ਪਤਨੀ ਨੂੰ ਗੱਲਬਾਤ ਦਾ ਮੌਕਾ ਦੇਣ ਲਈ ਅਫ਼ਸਰ ਨਾਲ ਡੀ.ਆਈ.ਆਰ. ਦੇ ਡੇਟੇਂਯੂ ਲਈ ਨਿਯਮਾਂ ਬਾਰੇ ਪੁਛਦਾ ਰਿਹਾ।

ਟੁਰਨ ਵੇਲੇ ਅਮਰ ਨੇ ਸਾਵਧਾਨ ਕੀਤਾ, "ਮੇਰੀ ਚਿੱਠੀ ਮਿਲਦਿਆਂ ਹੀ ਮੁਲਾਕਾਤ ਲਈ ਆਉਣਾ। ਸ਼ਾਇਦ ਮੈਨੂੰ ਦੂਜੇ ਜੇਲ ਵਿਚ ਭੇਜ ਦੇਣ।"

ਪਤੀ ਨਾਲ ਮੁਲਾਕਾਤ ਕਰ ਕੇ ਉਸ਼ਾ ਜੇਲ ਫ਼ਾਟਕ ਤੋਂ ਨਰਿੰਦਰ ਨਾਲ ਨਿਕਲੀ ਤਾਂ ਚੁੱਪ। ਕਾਰ ਵਿਚ ਨਰਿੰਦਰ ਦੇ ਨਾਲ ਸਾਹਮਣੇ ਦੀ ਸੀਟ ਤੇ ਬੈਠੀ ਤਦ ਵੀ ਚੁਪ, ਨਜ਼ਰ ਦੂਰ ਸਾਹਮਣੇ। ਪ੍ਰਤਾਪ ਉਹਦੀ ਝੋਲੀ ਵਿਚੋਂ ਨਿਕਲ ਕਦੀ ਡੈਸ਼ਬੋਰਡ ਤੇ ਇਸ ਉਸ ਸਵਿੱਚ ਨੂੰ ਛੇੜਦਾ, ਕਦੀ ਹਾਰਨ ਵਜਾ ਦਿੰਦਾ। ਨਰਿੰਦਰ ਬਾਰ ਬਾਰ ਟੋਕ ਰਿਹਾ ਸੀ, "ਸੰਭਾਲ, ਆਪਣੇ ਇਸ ਬਾਂਦਰ ਨੂੰ।"

ਉਸ਼ਾ ਚੁਪਚਾਪ।

ਗੱਡੀ ਬੰਗਲੀਆ ਦੇ ਸਾਹਮਣੇ ਰੁਕਣ ਤੇ ਉਸ਼ਾ ਬੱਚੇ ਨੂੰ ਲੈ ਕੇ ਕਾਰ ਤੋਂ ਉਤਰੀ ਅਤੇ ਤੇਜ਼ ਕਦਮਾਂ ਨਾਲ ਅੰਦਰ ਚਲੀ ਗਈ। ਨਰਿੰਦਰ ਕਾਰ ਨੂੰ ਬੰਦ ਕਰਕੇ ਬੈਠਕ ਵਿਚ ਆਇਆ। ਉਸ਼ਾ ਨੇ ਪ੍ਰਤਾਪ ਨੂੰ ਫ਼ਰਸ਼ ਤੇ ਖੜਾ ਕਰ ਦਿਤਾ ਸੀ। ਦੋਹਾਂ ਹੱਥਾਂ ਦੀਆਂ ਤਲੀਆਂ

ਨਾਲ ਸਾੜ੍ਹੀ ਦਾ ਪੱਲਾ ਚਿਹਰੇ ਤੇ ਰਖਿਆ ਸੀ। ਪੱਲਾ ਭਿਜਦਾ ਜਾ ਰਿਹਾ ਸੀ। ਬੱਚਾ ਮਾਂ ਦੀ ਹਾਲਤ ਤੋਂ ਹੈਰਾਨ।

"ਅੱਛੀ ਹੋਸ਼ ਕਰ।......ਬੱਚਾ ਘਬਰਾ ਜਾਏਗਾ।" ਨਰਿੰਦਰ ਨੇ ਨੇੜੇ ਸੋਫ਼ੇ ਤੇ ਬੈਠ ਕੇ ਸਮਝਾਇਆ।

ਉਸ਼ਾ ਫ਼ਫਕ ਪਈ। ਪ੍ਰਤਾਪ ਚੀਕ ਕੇ ਰੋ ਪਿਆ।

"ਹਾਇ! ਕੀ ਹੋ ਗਿਆ।" ਬੇਬੇ ਘਬਰਾ ਕੇ ਦੌੜਦੀ ਆਈ।

"ਬੇਬੇ ਜੀ ਕੁਝ ਨਹੀਂ, ਜੇਲ ਵਿਚ ਅਮਰ ਨੂੰ ਵੇਖ ਕੇ ਆਈ ਹੈ। ਦਿਲ ਭਰ ਆਇਆ ਹੈ। ਤੁਸੀਂ ਬੱਚੇ ਨੂੰ ਲੈ ਜਾਉ।"

ਨਰਿੰਦਰ ਨੇ ਹੌਂਸਲਾ ਦੇਣ ਲਈ ਬਾਂਹ ਉਸ਼ਾ ਦੀ ਪਿੱਠ ਤੇ ਰਖ ਦਿਤੀ। ਨਿਘ ਨਾਲ ਬੋਲਿਆ, "ਅਛੀ, ਜੇਲ ਵਿਚ ਹੈਰਾਨ ਕਰ ਦੇਣ ਵਾਲਾ ਧੀਰਜ ਅਤੇ ਸੰਜਮ ਨਿਭਾ ਕੇ ਹੁਣ ਏਨੀ ਅਧੀਰ ਹੋ ਰਹੀ ਏਂ।"

ਉਸ਼ਾ ਨੇ ਹੱਥਾਂ ਨਾਲ ਪੱਲਾ ਦਬਾ ਕੇ ਨਰਿੰਦਰ ਦੇ ਗੋਡਿਆਂ ਤੇ ਸਿਰ ਰਖ ਦਿਤਾ। ਖੁਲ੍ਹ ਕੇ ਰੋ ਪਈ। ਦੋ ਮਿੰਟ ਬਾਅਦ ਨਰਿੰਦਰ ਨੇ ਉਹਦੀ ਪਿੱਠ ਤੇ ਥਪਕੀ ਦਿਤੀ, "ਅਛੀ ਬਸ......ਹੋ ਗਿਆ। ਤੈਨੂੰ ਇੰਜ ਵੇਖ ਕੇ ਬੱਚੇ ਅਤੇ ਵਿਚਾਰੀ ਬੇਬੇ ਦਾ ਕੀ ਹਾਲ ਹੋਏਗਾ।"

ਉਸ਼ਾ ਨੇ ਹੰਝੂਆਂ ਨਾਲ ਭਿਜੇ ਚਿਹਰੇ ਨੂੰ ਪੱਲੇ ਨਾਲ ਪੂੰਝਿਆ। ਝਟਪਟ ਗੁਸਲਖ਼ਾਨੇ ਵਿਚ ਜਾ ਕੇ ਪਿੰਡੇ ਤੇ ਪਾਣੀ ਪਾਇਆ। ਸਾੜ੍ਹੀ ਬਦਲ ਕੇ ਬੈਠਕ ਵਿਚ ਆ ਗਈ, ਅੱਖਾਂ ਗੁੜ੍ਹੀਆਂ ਗੁਲਾਬੀ। ਨਰਿੰਦਰ ਇਧਰ ਉਧਰ ਦੀਆਂ ਗੱਲਾਂ ਨਾਲ ਉਹਦਾ ਦਿਲ ਭੁਲਾਣ ਦੀ ਕੋਸ਼ਿਸ਼ ਕਰਨ ਲੱਗਾ।

ਉਸ਼ਾ ਨੂੰ ਸੰਭਲੀ ਦੇਖ ਕੇ ਬੇਬੇ ਆ ਕੇ ਅਮਰ ਦਾ ਹਾਲ ਪੁਛਣ ਲੱਗੀ। ਉਸ਼ਾ ਦੀਆਂ ਅੱਖਾਂ ਗੁਲਾਬੀ, ਪਰ ਮੁਸਕਰਾ ਰਹੀਆਂ ਸਨ, "ਬੇਬੇ ਫ਼ਿਕਰ ਨਾ ਕਰ। ਜੇਲ ਵਿਚ ਤੇ ਹਨ ਪਰ ਖ਼ੂਬ ਆਰਾਮ ਨਾਲ। ਕੰਮ ਕੁਝ ਨਹੀਂ ਕਰਨਾ ਪਏਗਾ। ਆਪਣੇ ਘਰ ਦੇ ਕਪੜੇ। ਖਾਣ ਨੂੰ ਡਬਲਰੋਟੀ-ਮੱਖਣ, ਦੁੱਧ ਫਲ ਵਲ ਸਭ ਕੁਝ, ਖਾਣ ਤੇ ਗੋਸ਼ਤ ਅੰਡੇ ਵੀ। ਮੈਂ ਸਮਝਾਇਆ ਹੈ ਆਮਲੇਟ ਖਾ ਲੈਣ ਕਰਨਗੇ। ਖ਼ੂਬ ਦੁੱਧ ਪੀਣਗੇ, ਕਸਰਤ ਕਰਨਗੇ।"

ਅਗਲੇ ਦਿਨ ਨਰਿੰਦਰ ਸ਼ਾਮੀਂ ਪੰਜ ਵਜੇ ਦੇ ਲਗਭਗ ਆਇਆ। ਉਸ਼ਾ ਨੇ ਸਵਾਗਤ ਵਿਚ ਮੁਸਕਰਾਣ ਦੀ ਕੋਸ਼ਿਸ਼ ਕੀਤੀ। ਉਦਾਸੀ ਛੁਪਾਉਣ ਲਈ ਨਜ਼ਰ ਚੁਰਾ ਰਹੀ ਸੀ।

"ਸਵੇਰ ਤੋਂ ਅਖ਼ਬਾਰ ਹੀ ਪੜ੍ਹ ਰਹੀ ਏਂ?"

"ਸਵੇਰੇ ਦੇਖ ਨਹੀਂ ਸਕੀ।" ਉਸ਼ਾ ਨੇ ਨਜ਼ਰ ਬਚਾਈ ਹੀ ਉਤਰ ਦਿਤਾ। ਨਰਿੰਦਰ ਨੇ ਉਹਦੀ ਗਰਦਨ ਤੇ ਅਪਣਤ ਨਾਲ ਉਂਗਲੀਆਂ ਨਾਲ ਹਲਕੀ ਜਿਹੀ ਚਪੇੜ ਮਾਰੀ।

ਉਸ਼ਾ ਨੇ ਮੁੜ ਕੇ ਵੇਖਿਆ ਨਜ਼ਰ ਵਿਚ ਹੈਰਾਨੀ......ਇਹ ਕੀ ਨਹੀਂ ਗੱਲ!

ਨਰਿੰਦਰ ਬੋਲ ਚਾਲ ਦੇ ਮਖ਼ੌਲ ਵਿਚ ਬੇਝਿਜਕ ਸੀ, ਪਰ ਉਸ਼ਾ ਨਾਲ ਹਾਥਾਪਾਈ ਜਾਂ ਛੇੜਨ ਛੋਹਣ ਦਾ ਕੋਈ ਮਖ਼ੌਲ ਨਹੀਂ ਸੀ। ਤਾਸ਼ ਖੇਡਣ ਵੇਲੇ, ਪੱਤੇ ਵਿਛਾ ਕੇ ਜਾਂ ਪੈਸਿਆਂ ਦੀ ਛੀਨਾ ਝਪਟੀ ਵਿਚ ਹੱਥ ਪਕੜ ਮੁਠ ਖੋਲ੍ਹ ਕੇ ਖੋਹ ਲੈਣਾ ਦੂਜੀ ਗੱਲ। ਉਸ਼ਾ ਨੂੰ ਧਿਆਨ ਹੀ ਨਹੀਂ ਸੀ ਪਿਛਲੀ ਦੁਪਹਿਰ ਉਹ ਫੁੱਟ ਫੁੱਟ ਕੇ ਰੋ ਰਹੀ ਸੀ ਤਾਂ ਆਪ ਹੀ

ਸਿਰ ਨਰਿੰਦਰ ਦੇ ਗੋਡਿਆਂ ਤੇ ਰਖ ਦਿਤਾ ਸੀ, ਅਤੇ ਨਰਿੰਦਰ ਉਹਦੀ ਪਿੱਠ ਤੇ ਥਪਕੀਆਂ ਦੇ ਕੇ ਤਸੱਲੀਆਂ ਦੇ ਰਿਹਾ ਸੀ। ਗਰਦਨ ਤੇ ਨਰਿੰਦਰ ਦੇ ਹੱਥਾਂ ਦੀ ਛੋਹ ਖਟਕ ਗਈ।

ਨਰਿੰਦਰ ਤਾੜ ਗਿਆ, "ਨਾਰਾਜ਼ ਹੋ ਰਹੀ ਏਂ ?" ਨਰਿੰਦਰ ਨੇ ਉਹਦੀਆਂ ਅੱਖਾਂ ਵਿਚ ਘੂਰਿਆ, "ਖ਼ਾਮਖ਼ਾਹ ਮੂੰਹ ਲਟਕਾਏਂਗੀ। ਉਦਾਸੀ ਛੁਪਾਣ ਲਈ ਨਜ਼ਰਾਂ ਬਚਾਏਂਗੀ ਤਾਂ ਪਿਟੇਂਗੀ ਨਹੀਂ ! ਬਜ਼ੁਰਗ ਹਾਂ।"

ਉਸ਼ਾ ਹੈਸਾਨ ਨਾਲ ਮੁਸਕਰਾ ਪਈ। ਨਰਿੰਦਰ ਆਇਆ ਤਾਂ ਉਹ ਪਤੀ ਦੀ ਗੱਲ ਸੋਚ ਰਹੀ ਸੀ। ਨਰਿੰਦਰ ਦਾ ਹੱਥ ਗਰਦਨ ਤੇ ਲਗਣ ਨਾਲ ਨਰਿੰਦਰ ਦੇ ਸੰਬੰਧ ਵਿਚ ਪਤੀ ਦੇ ਕੋਲੋਂ ਸੁਣੀਆਂ ਗੱਲਾਂ ਯਾਦ ਆ ਗਈਆਂ ਸਨ। ਉਸ ਯਾਦ ਨਾਲ ਨਰਿੰਦਰ ਦਾ ਵਰਤਾਉ ਚੰਗਾ ਨਾ ਲੱਗਾ। ਨਰਿੰਦਰ ਦੀ ਗੱਲ ਨਾਲ ਦਿਲ ਸਾਫ਼ ਹੋ ਗਿਆ।

ਜੇਲ ਵਿਚ ਪਤੀ ਨਾਲ ਮੁਲਾਕਾਤ ਦੇ ਦਸ ਯਾਰਾਂ ਦਿਨ ਬਾਅਦ ਉਸ਼ਾ ਨੂੰ ਸਵੇਰੇ ਸਵੇਰੇ ਤਾਰ ਮਿਲਿਆ। ਤਾਰ ਪਤੀ ਨੇ ਭੇਜਿਆ ਸੀ, "ਬਰੇਲੀ ਸੈਂਟਰਲ ਜੇਲ ਵਿਚ ਬਦਲੀ ਹੋ ਗਈ। ਚਿੱਠੀ ਦੀ ਉਡੀਕ ਕਰੋ।" ਡੀ. ਆਈ. ਆਰ. ਦੇ ਕੈਦੀਆਂ ਨੂੰ ਹਫ਼ਤੇ ਵਿਚ ਇਕ ਚਿੱਠੀ ਲਿਖਣ ਅਤੇ ਮਹੀਨੇ ਵਿਚ ਇਕ ਵਾਰ ਰਿਸ਼ਤੇਦਾਰਾਂ ਨਾਲ ਮੁਲਾਕਾਤ ਦੀ ਇਜਾਜ਼ਤ ਸੀ। ਹੁਣ ਮੁਲਾਕਾਤ ਲਈ ਬਰੇਲੀ ਜਾਣਾ ਪਏਗਾ। ਸਤੰਬਰ ਦੂਜੇ ਹਫ਼ਤੇ ਵਿਚ ਮਿਲਣ ਦੀ ਆਸ। ਫਿਰ ਚਾਰ ਹਫ਼ਤਿਆਂ ਵਿਚ ਡੀਟੈਂਸ਼ਨ ਦੀ ਦੋ ਮਹੀਨੇ ਦੀ ਮੁਹਲਤ ਖ਼ਤਮ। ਉਸ਼ਾ ਨੂੰ ਜੇਲ ਤੋਂ ਪਤੀ ਦੀ ਚਿੱਠੀ ਮਿਲੀ। ਚਿੱਠੀ ਤੇ ਸੈਂਸਰ ਦੀ ਮੋਹਰ। ਪਤੀ ਦੀ ਚਿੱਠੀ ਦੂਜਿਆਂ ਦੀ ਨਜ਼ਰ ਵਿਚੋਂ ਲੰਘ ਕੇ। ਚਿੱਠੀ ਲੰਮੀ ਨਹੀਂ ਸੀ, ਨਾ ਭਾਵੁਕ। ਚਾਚਾ ਤੇ ਪ੍ਰਤਾਪ ਦੇ ਬਾਰੇ ਪੁਛ ਗਿਛ ਅਤੇ ਆਪਣੇ ਰੋਜ਼ ਦੇ ਪ੍ਰੋਗਰਾਮ ਦਾ ਵਰਣਨ। ਤਾਂ ਵੀ ਸੈਂਸਰ ਨੇ ਗੁਪਤ ਸੁਨੇਹਿਆਂ ਦੇ ਸ਼ਕ ਵਿਚ ਕਈ ਲਾਈਨਾਂ ਤੇ ਗੂੜ੍ਹੀ ਕਾਲੀ ਸਿਆਹ ਫੇਰ ਦਿਤੀ ਸੀ।

ਉਸ਼ਾ ਸਮਝ ਗਈ, ਉਹਦੀ ਲਿਖੀ ਚਿੱਠੀ ਵੀ ਪਤੀ ਨੂੰ ਸੈਂਸਰ ਹੋ ਕੇ ਮਿਲੇਗੀ। ਚਿੱਠੀ ਬੜੀ ਹੋਸ਼ਿਆਰੀ ਨਾਲ ਲਿਖੀ। ਤਰੀਕੇ ਨਾਲ ਗੁਪਤ ਰਾਜਨੀਤਿਕ ਕੰਮ ਬਾਰੇ ਖ਼ਬਰ ਦੇਣ ਦੀ ਕੋਸ਼ਿਸ਼। ਪ੍ਰਤਾਪ ਦੀਆਂ ਖੇਡਾਂ ਤੇ ਪਿਆਰੀਆਂ ਸ਼ਰਾਰਤਾਂ ਦਾ ਵਰਣਨ......। "ਸਭ ਲੋਕ ਮੇਰੇ ਆਰਾਮ ਦਾ, ਮੈਨੂੰ ਉਦਾਸ ਨਾ ਹੋਣ ਦੇਣ ਦੀ ਕੋਸ਼ਿਸ਼ ਕਰਦੇ ਹਨ। ਖ਼ਾਸ ਕਰਕੇ ਜੇਠੂ ਭਾਈ। ਅੰਦਾਜ਼ਾ ਨਹੀਂ ਸੀ, ਉਹ ਕਿਸੇ ਦੀ ਏਨੀ ਚਿੰਤਾ ਵੀ ਕਰ ਸਕਦੇ ਹਨ।"

ਬਰੇਲੀ ਉਸ਼ਾ ਦੇ ਨਾਲ ਗੌਰੀ ਵੀ ਗਈ। ਸਫ਼ਰ ਵਿਚ ਸਾਥ ਲਈ ਹਰੀ ਭਈਆ ਨੇ ਸਤਭੂਸ਼ਣ ਨੂੰ ਭੇਜ ਦਿਤਾ ਸੀ। ਗੌਰੀ ਮੁਲਾਕਾਤ ਵੇਲੇ ਹੰਝੂ ਨਾ ਰੋਕ ਸਕੀ। ਉਸ਼ਾ ਆਪਣੇ ਭਾਵਾਂ ਦੇ ਵੇਗ ਨੂੰ ਕਾਬੂ ਕਰ ਮੁਸਕਰਾਂਦੀ ਰਹੀ, "... ਤੁਹਾਡੇ ਆਉਣ ਵਿਚ ਤਿੰਨ ਹਫ਼ਤੇ ਬਾਕੀ। ਆਉਣ ਦੀ ਖ਼ਬਰ ਤਾਰ ਰਾਹੀਂ ਦੇਣਾ।"

ਸੇਠ ਨੇ ਚੇਤਾਵਨੀ ਦਿਤੀ, "ਹੋਪ ਫ਼ਾਰ ਦੀ ਬੈਸਟ, ਬੀ ਪਰਪੇਅਰਡ ਫ਼ਾਰ ਦੀ ਵਰਸਟ। ਕੁਝ ਵੀ ਹੋ ਸਕਦਾ ਹੈ।"

ਹਰੀ ਭਈਆ ਪਾਠਕ ਨੇ ਪਹਿਲਾਂ ਹੀ ਖ਼ਤਰਾ ਦਸ ਦਿਤਾ ਸੀ, ਪਰ ਉਸ਼ਾ ਪੂਰੀ ਆਸ ਨਾਲ ਦਿਨ ਗਿਣ ਰਹੀ ਸੀ। ਬਰੇਲੀ ਤੇ ਲਖਨਊ ਆਉਣ ਵਾਲੀਆਂ ਸਭ ਟਰੇਨਾਂ ਦੇ ਟਾਈਮ ਯਾਦ ਹੋ ਗਏ ਸਨ।

ਉਸ਼ਾ ਪਤੀ ਦੀ ਰਿਹਾਈ ਦੀ ਤਾਰੀਖ਼ ਤੋਂ ਦੋ ਦਿਨ ਪਹਿਲਾਂ ਘਰ ਦੇ ਸਾਂਭਣ ਸਿਕਰਣ ਵਿਚ ਬਹੁਤ ਰੁਝੀ ਹੋਈ ਸੀ। ਸੇਠ ਨੂੰ ਬੇਪ੍ਰਵਾਹੀ ਅਤੇ ਫੂਹੜ ਖਿਲਾਰੇ ਤੋਂ ਚਿੜ੍ਹ ਸੀ। ਉਸ ਦਿਨ ਸਵੇਰੇ ਅਠ ਦੇ ਲਗਭਗ ਫਟਕੀਆ ਤੋਂ ਆਵਾਜ਼, "ਤਾਰ ਵਾਲਾ !"

ਉਸ਼ਾ ਨੂੰ ਡਰ। ਸੋਚਣਾ ਚਾਹਿਆ, ਪਹੁੰਚਣ ਦੀ ਟਰੇਨ ਦਾ ਟਾਈਮ ਦਸਿਆ ਹੋਵੇਗਾ। ਦੌੜ ਕੇ ਤਾਰ ਲਈ। ਫ਼ਾਰਮ ਤੇ ਦਸਤਖ਼ਤ ਕਰਨ ਤੋਂ ਪਹਿਲਾਂ ਲਿਫਾਫਾ ਫਾੜ ਕੇ ਪੜ੍ਹ ਲਿਆ। ਅੱਖਾਂ ਅਗੇ ਹਨੇਰਾ ਆ ਜਾਣ ਕਰਕੇ ਦਸਤਖ਼ਤ ਕਰਨਾ ਮੁਸ਼ਕਲ। ਡੀਟੇਂਸ਼ਨ ਦੀ ਮੁਹਲਤ ਡੀ. ਆਰ. ਆਈ-29 ਦੇ ਤਹਿਤ ਵਧ ਗਈ ਸੀ। ਪਤਾ ਲਗ ਗਿਆ ਸੀ, ਡੀ. ਆਈ. ਆਰ-29 ਦੀ ਮੁਹਲਤ ਨਿਸ਼ਚਿਤ ਨਹੀਂ, ਜਦੋਂ ਤਕ ਸਰਕਾਰ ਜ਼ਰੂਰੀ ਸਮਝੇ। ਉਸ਼ਾ ਬਹੁਤ ਦੇਰ ਤੀਕ ਪਲਕਾਂ ਬੰਦ ਕਰਕੇ ਬੈਠੀ ਰਹੀ।

"ਮੰਮੀ, ਮੰਮੀ, ਦੇਖੋ ਦੇਖੋ !" ਪ੍ਰਤਾਪ ਆ ਕੇ ਗੋਡਿਆਂ ਨਾਲ ਲਿਪਟ ਗਿਆ। ਪ੍ਰਤਾਪ ਨੂੰ ਚੁਕ ਕੇ ਝੋਲੀ ਵਿਚ ਲੈ ਲਿਆ। ਹੰਝੂ ਵਹਿ ਆਏ।

ਪੌਣੇ ਦੋ ਸਾਲ ਦਾ ਪ੍ਰਤਾਪ ਕੀ ਸਮਝਦਾ : ਪਰ ਮਾਂ ਦਾ ਦੁਖੀ ਚਿਹਰਾ ਅਤੇ ਹੰਝੂਆਂ ਦਾ ਅਸਰ ਅਣਜਾਣ ਬਚਿਆਂ ਤੇ ਵੀ ਪੈਂਦਾ ਹੈ। ਪ੍ਰਤਾਪ ਜ਼ੋਰ ਨਾਲ ਰੋ ਪਿਆ। ਉਸ਼ਾ ਨੇ ਉਹਨੂੰ ਛਾਤੀ ਨਾਲ ਘੁਟ ਕੇ ਹੰਝੂ ਪੂੰਝ ਲਏ, "ਮੇਰੇ ਲਾਲ ! ਮੰਮੀ ਨਹੀਂ ਲੋਈ......ਕਿਥੇ ਲੋਈ ?" ਉਹਨੂੰ ਖਿਡਾਣ ਲਗੀ, "ਮੇਰੇ ਪੱਪੂ ਦੇ ਡੈਡੀ ਬਹਾਦੁਰ !......ਮੇਰਾ ਪੱਪੂ ਬਹਾਦੁਰ !"

ਬੇਬੇ ਰਾਤੀਂ ਜਮਾਇਆ ਹੋਇਆ ਦੁਧ ਰਿੜਕ ਕੇ ਮੱਖਣ ਕਢ ਰਹੀ ਸੀ। ਆਪ ਬਣਾਇਆ ਮੱਖਣ ਅਤੇ ਲੱਸੀ ਕੁੜੀ ਅਤੇ ਬੱਚੇ ਨੂੰ ਖੁਆ ਪਿਆ ਕੇ ਸੰਤੋਸ਼ ਲੈਂਦੀ ਸੀ। ਪ੍ਰਤਾਪ ਦਾ ਰੋਣਾ ਸੁਣ ਮੱਖਣ ਲੱਸੀ ਨਾਲ ਭਰੇ ਹੱਥਾਂ ਨਾਲ ਦੌੜੀ ਆਈ। ਆਪਣੇ ਰੋਣ ਦੀ ਆਵਾਜ਼ ਨੂੰ ਕਾਬੂ ਕਰਨ ਕਾਰਣ ਉਸ਼ਾ ਦੇ ਹੰਝੂਆਂ ਦੀਆਂ ਧਾਰਾਂ ਮੋਟੀਆਂ। ਬੇਬੇ ਵਿਆਕੁਲ। ਬੱਚਾ ਅਤੇ ਮਾਂ ਦੋਵੇਂ ਰੋ ਰਹੇ ਸਨ। ਭਰੇ ਹੋਏ ਹਥ ਕੁੜੀ ਦੇ ਸਾਫ਼ ਕਪੜਿਆਂ ਨੂੰ ਕਿਵੇਂ ਲਾਂਦੀ। ਹਥ ਅਰਕਾਂ ਤੋਂ ਉਪਰ ਚੁਕੇ ਨੇੜੇ ਆ ਕੇ ਉਸ਼ਾ ਨੂੰ ਪੁਚਕਾਰਿਆ। ਬੇਬੇ ਦੀਆਂ ਅੱਖਾਂ ਵੀ ਟਪ ਟਪ।

ਉਸ਼ਾ ਨੇ ਸਿਸਕ ਸਿਸਕ ਕੇ ਦਸ ਦਿਤਾ, "ਸਰਕਾਰ ਨੇ ਸਜ਼ਾ ਵਧਾ ਦਿਤੀ।"

"ਹਾਇ ਹਾਇ, ਇਨ੍ਹਾਂ ਤੇ ਰੱਬ ਦਾ ਕਹਿਰ। ਸਰਕਾਰ ਦੀ ਮਤ ਮਾਰੀ ਗਈ......ਹਥ ਪੈਰ ਬੰਨ੍ਹੀ ਉਨ੍ਹਾਂ ਦੇ ਘਰ ਤੇ ਬੈਠਾ ਸੀ।" ਬੇਬੇ ਨੂੰ ਗੁਸਾ ਆ ਗਿਆ, 'ਰਬ ਗਾਰਤ ਕਰੇ ਅਜਿਹੇ ਜ਼ਾਲਮਾਂ ਨੂੰ। ਦੋਜ਼ਖ਼ ਦੀ ਅਗ ਵਿਚ ਬਲਣਗੇ......।"

ਉਸ਼ਾ ਨੇ ਪਰਸੂ ਦੇ ਹੱਥ ਤਾਰ ਛੋਟੀ ਗਲੀ ਵਿਚ ਭਿਜਵਾ ਦਿਤਾ।

ਘੰਟੇ ਭਰ ਵਿਚ ਬਾਬੂ, ਮਹਿੰਦਰ ਅਤੇ ਸੇਠ ਜੀ ਆ ਗਏ। ਸੇਠ ਜੀ ਦੇ ਚਿਹਰੇ ਤੇ ਦੁਖ ਦੀ ਕਾਲਖ਼। ਪ੍ਰਤਾਪ ਨੂੰ ਦਾਦਾ ਦੇ ਹਥੋਂ ਸਦਾ ਕੁਝ ਮਿਲਦਾ ਸੀ। ਦੌੜ ਕੇ ਉਨ੍ਹਾ ਕੋਲ ਗਿਆ। ਸੇਠ ਜੀ ਉਹਨੂੰ ਝੋਲੀ ਵਿਚ ਚੁਕ ਇਲਮਦੀਨ ਕੋਲ ਜਾ ਬੈਠੇ। ਸੇਠ ਜੀ ਨੇ ਇਲਮਦੀਨ ਨੂੰ ਤਦ ਵੀ ਰਖਿਆ ਹੋਇਆ ਸੀ, ਮਰੀਜ਼ ਨਾ ਟੁਟ ਜਾਣ। ਉਹੀ ਡਿਸਪੈਂਸਰੀ ਚਲਾ ਰਿਹਾ ਸੀ। ਆਪਣੀ ਤਨਖ਼ਾਹ ਤੋਂ ਦੂਣਾ ਤਿਗੁਣਾ ਕਮਾ ਰਿਹਾ ਸੀ।

ਬਾਬੂ ਅਤੇ ਮਹਿੰਦਰ ਨੇ ਤਸੱਲੀ ਦਿਤੀ : ਡੀਟੇਂਸ਼ਨ ਦੀ ਮੁਹਲਤ ਨਿਸ਼ਚਿਤ ਹੋਣ ਦਾ ਮਤਲਬ ਅਨੰਤ ਸੀਮਾ ਨਹੀਂ ਹੈ। ਪੋਲੀਟੀਕਲ ਸਿਚੂਏਸ਼ਨ ਸੁਧਰ ਜਾਏ, ਜੰਗ ਖ਼ਤਮ ਹੋ ਜਾਏ,

ਸਰਕਾਰ-ਕਾਂਗਰਸ ਵਿਚ ਸਮਝੌਤਾ ਹੋ ਜਾਏ ਜਾਂ ਸਰਕਾਰ ਦਾ ਸ਼ੱਕ ਦੂਰ ਹੋ ਜਾਏ ਤਾਂ ਕਲ ਛੁੱਟ ਸਕਦਾ ਹੈ। ਸਰਕਾਰ ਹੋਰ ਦੂਜੇ ਤੀਜੇ ਮਹੀਨੇ ਡੀਟੈਂਯੂਸ ਦੇ ਮਾਮਲਿਆਂ ਤੇ ਗ਼ੌਰ ਕਰਦੀ ਰਹਿੰਦੀ ਹੈ। ਲੋਕ ਰਿਹਾ ਹੁੰਦੇ ਰਹਿੰਦੇ ਨੇ......। ਬਾਬੂ ਅਤੇ ਸੇਠ ਜੀ ਮੁੜ ਰਹੇ ਸਨ ਤਾਂ ਹਰੀ ਭਈਆ ਤੇ ਗੌਰੀ ਆ ਗਏ।

ਨਰਿੰਦਰ ਨੂੰ ਸੇਠ ਦੇ ਇੰਨੀ ਜਲਦੀ ਵਾਪਸ ਆਉਣ ਦੀ ਆਸ ਨਹੀਂ ਸੀ। ਸ਼ਾਮੀਂ ਖ਼ਬਰ ਲੈਣ ਆਇਆ, ਉਦੋਂ ਤਕ ਉਸ਼ਾ ਸੰਭਲ ਚੁਕੀ ਸੀ।

ਨਰਿੰਦਰ ਨੇ ਛੋਟੀ ਤਿਪਾਈ ਤੇ ਪਿਆ ਤਾਰ ਦੇਖ ਲਿਆ ਸੀ। ਡੀ. ਆਈ. ਆਰ-26 ਵਿਚ ਜਿੰਨੇ ਵੀ ਲੋਕ ਗਿਰਫ਼ਤਾਰ ਕੀਤੇ ਗਏ ਦਸ ਵਿਚੋਂ ਨੌਂ ਨਾਲ ਇਹੀ ਹੋਇਆ। ਜੰਗ ਦੀ ਹਾਲਤ ਬੜੀ ਗੰਭੀਰ। ਅੰਦਾਜ਼ਾ, ਸਰਕਾਰ ਅਤੇ ਕਾਂਗਰਸ ਦੋਹਾਂ ਨੂੰ ਹਾਲਾਤ ਤੇ ਮੁੜ ਵਿਚਾਰ ਕਰਨਾ ਪਏਗਾ।

ਨਰਿੰਦਰ ਸੋਵੀਅਤ ਵਿਚ ਨਾਜ਼ੀਆਂ ਦੇ ਵਧਦੇ ਜਾਣ ਨਾਲ ਯੁਧ ਦੇ ਹਾਲ ਬਾਰੇ ਗੱਲ ਕਰਨ ਲਗਾ, "ਬਹੁਤ ਲੋਕਾਂ ਦਾ ਖ਼ਿਆਲ ਹੈ, ਨਾਜ਼ੀਆਂ ਨੇ ਫ਼ਰਾਂਸ ਪੰਦਰਾਂ ਦਿਨ ਵਿਚ ਜਿਤ ਲਿਆ ਸੀ। ਪੂਰਾ ਸੋਵੀਅਤ ਸਮੇਟਣ ਵਿਚ ਜ਼ਿਆਦਾ ਤੋਂ ਜ਼ਿਆਦਾ ਛੇ ਮਹੀਨੇ ਲਗ ਜਾਣਗੇ। ਇਹ ਅੰਦਾਜ਼ਾ ਠੀਕ ਨਹੀਂ। ਨਾਜ਼ੀ ਹਮਲੇ ਨੂੰ ਚਾਰ ਮਹੀਨੇ ਤੋਂ ਵਧ ਤੇ ਹੋ ਗਏ। ਤੂੰ 'ਵਾਰ ਐਂਡ ਪੀਸ' ਪੜ੍ਹਿਆ ਹੈ। ਰੂਸ ਦੀ ਸਰਦੀ ਵਿਚ ਨੈਪੋਲੀਅਨ ਤੇ ਕੀ ਬੀਤੀ ਸੀ : ਸਰਦੀ ਆ ਰਹੀ ਹੈ। ਨਾਜ਼ੀ ਆਪਣੀ ਹੱਦ ਤੋਂ ਜਿੰਨਾ ਦੂਰ ਜਾ ਰਹੇ ਨੇ, ਉਸ ਦੀ ਹਾਲਤ ਕਮਜ਼ੋਰ ਹੋ ਰਹੀ ਏ। ਰੂਸ ਦੀ ਬਰਫ਼ ! ਸਪਲਾਈ ਲਾਈਨ ਕਾਇਮ ਰਖਣਾ ਮਾਮੂਲੀ ਗੱਲ ਨਹੀਂ......। ਨਰਿੰਦਰ ਦਾ ਮਤਲਬ ਯੁਧ ਦੀ ਸਥਿਤੀ ਤੇ ਵਿਚਾਰ ਕਰਨਾ ਨਹੀਂ, ਉਸ਼ਾ ਦਾ ਧਿਆਨ ਵੰਡਾਣਾ ਸੀ। ਉਸ਼ਾ ਉਹਦੀ ਗੱਲ ਵਲ ਧਿਆਨ ਨਹੀਂ ਦੇ ਰਹੀ ਸੀ।

ਨਰਿੰਦਰ ਨੇ ਗੱਲ ਬਦਲੀ, "ਤੁਸੀਂ ਕੌਫ਼ੀ ਲਈ ਵੀ ਨਹੀਂ ਪੁਛਿਆ।"

"ਹੁਣੇ ਬਣਾਉਂਦੀ ਹਾਂ।" ਉਸ਼ਾ ਨੇ ਮੁਸਕਰਾਉਣ ਦੀ ਕੋਸ਼ਿਸ਼ ਕੀਤੀ।

"ਹੁਣੇ ਬਣਾਉਣ ਦਾ ਕੀ ਮਤਲਬ ! ਖ਼ੈਰ ਛਡੋ। ਉਠੋ ਚਲੋ, ਹਜ਼ਰਤਗੰਜ ਵਿਚ ਕੌਫ਼ੀ ਪੀਆਂਗੇ।"

"ਹੁਣ ਕੌਣ ਸਾੜ੍ਹੀ ਬਦਲੇ ! ਇਥੇ ਹੀ ਪੀ ਲਉ।"

"ਹਜ਼ਰਤਗੰਜ ਹੀ ਚਲੋ। ਮੈਨੂੰ ਦੋ ਤਿੰਨ ਚੀਜ਼ਾਂ ਵੀ ਖ਼ਰੀਦਣੀਆਂ ਨੇ।" ਨਰਿੰਦਰ ਨੇ ਆਵਾਜ਼ ਮਾਰ ਕੇ ਕਿਹਾ, "ਬੇਬੇ ਜੀ, ਮੈਂ ਅੱਛੀ ਨੂੰ ਥੋੜੀ ਦੇਰ ਘੁਮਾ ਲਿਆਵਾਂ।"

"ਭਲਾ ਹੋਵੇ ਬੇਟਾ, ਲੈ ਜਾਉ ! ਸਵੇਰ ਤੋਂ ਮੁਰਝਾਈ ਹੋਈ ਹੈ।"

ਸਰਦੀਆਂ ਤਕ ਹਜਰਤਗੰਜ ਦਾ ਰੰਗ ਬਹੁਤ ਬਦਲ ਗਿਆ ਸੀ। ਦੱਖਣ ਪੂਰਬ ਏਸ਼ੀਆ ਵਿਚ ਜਾਪਾਨੀ ਹਮਲੇ ਦੇ ਜਵਾਬ ਵਿਚ ਜਿਵੇਂ ਭਾਰਤ ਦੀਆਂ ਬਹੁਤ ਸਾਰੀਆਂ ਛਾਵਣੀਆਂ ਵਿਚ ਅਮਰੀਕਨ ਫ਼ੌਜਾਂ ਆ ਗਈਆਂ ਸਨ, ਉਵੇਂ ਹੀ ਲਖਨਉ ਵਿਚ। ਛਾਵਣੀ ਵਿਚ ਉਨ੍ਹਾਂ ਲਈ ਕਾਫ਼ੀ ਜਗਹ ਨਹੀਂ ਸੀ। ਵਿਧਾਨ ਸਭਾ ਮਾਰਗ ਤੇ ਵੈਲਿੰਗਟਨ ਹੋਸਟਲ, ਰਾਇਲ ਹੋਟਲ ਅਤੇ ਕਾਰਲਟਨ ਹੋਟਲ ਵਿਚ ਵੀ ਅਮਰੀਕਨ ਸਿਪਾਹੀਆਂ ਅਤੇ ਅਫ਼ਸਰਾਂ ਲਈ ਜਗਹ ਬਣਾਈ ਗਈ ਸੀ। ਹਜ਼ਰਤਗੰਜ ਵਿਚ ਹੁਣ ਜਿਥੇ ਗਾਂਧੀ ਆਸ਼ਰਮ ਖਾਦੀ ਭੰਡਾਰ ਹੈ, ਕੌਫ਼ੀ ਹਾਊਸ ਸੀ। ਉਸ ਕੌਫ਼ੀ ਹਾਊਸ ਅਤੇ ਉਸਦੇ ਉਪਰ ਜਗਹ ਖ਼ਾਲੀ ਕਰਵਾ ਅਮਰੀਕਨ

ਸਿਪਾਹੀਆਂ ਦੇ ਮਨਪ੍ਰਚਾਵੇ ਲਈ ਬਾਰ ਅਤੇ ਕਲੱਬ ਬਣਾ ਦਿਤਾ ਗਿਆ ਸੀ। ਕੌਫ਼ੀ ਹਾਊਸ ਨੂੰ ਧਕੇਲ ਦਿਤਾ ਗਿਆ ਨਰਹੀ ਵਲ, ਉਦੋਂ ਦਾ ਉਥੇ ਹੀ ਹੈ। ਸ਼ਾਮੀਂ ਹਜ਼ਰਤਗੰਜ ਵਿਚ ਖ਼ਾਕੀ ਵਰਦੀ ਪਾਈ ਸਿਪਾਹੀਆਂ ਦੀ ਭੀੜ ਹੁੰਦੀ, ਦੋਹਾਂ ਹੱਥਾਂ ਵਿਚ ਜਿਨ ਵਿਸਕੀ ਦੀਆਂ ਬੋਤਲਾਂ, ਕਲਾਵੇ ਵਿਚ ਕੋਈ ਛੋਕਰੀ, ਪਤਾ ਨਹੀਂ ਕਿਥੋਂ ਸਿਪਾਹੀਆਂ ਦੇ ਸਾਥ ਲਈ ਅਨੇਕ ਯੂਰਪੀਅਨ, ਐਂਗਲੋ ਇੰਡੀਅਨ ਅਤੇ ਦੇਸੀ ਛੋਕਰੀਆਂ ਟਪਕ ਪਈਆਂ ਸਨ। ਉਹ ਸਿਪਾਹੀਆਂ ਦੀ ਘਾਤ ਵਿਚ ਜਾਂ ਉਨ੍ਹਾਂ ਦੇ ਨਾਲ ਹਜ਼ਰਤਗੰਜ ਦੇ ਦੋਹਾਂ ਫੁਟਪਾਥਾਂ ਤੇ ਘੁੰਮਦੀਆਂ ਰਹਿੰਦੀਆਂ।

ਫ਼ੌਜੀ ਦਫ਼ਤਰਾਂ ਵਿਚ ਸਟੈਨੋ-ਟਾਈਪਿਸਟ, ਰਿਸੈਪਨਿਸਟ, ਮਿਲਟਰੀ ਹਸਪਤਾਲਾਂ ਵਿਚ ਨਰਸਿੰਗ ਦੇ ਕੰਮਾਂ ਲਈ ਬੜੀ ਗਿਣਤੀ ਵਿਚ ਕੁੜੀਆਂ ਵੀ ਭਰਤੀ ਕੀਤੀਆਂ ਗਈਆਂ ਸਨ। ਫ਼ੌਜੀ ਦਫ਼ਤਰਾਂ ਵਿਚ ਕੁੜੀਆਂ ਦੀ ਮੌਜੂਦਗੀ ਕਰਕੇ ਵਾਤਾਵਰਣ ਦਾ ਤਨਾਉ ਘਟ ਅਤੇ ਸਹਿਜ ਹੋ ਜਾਂਦਾ। ਅਫ਼ਸਰਾਂ ਲਈ ਸਾਥ ਦਾ ਆਰਾਮ। ਅੰਗਰੇਜ਼ੀ ਬੋਲ ਸਕਣ ਵਾਲੀਆਂ ਕੁੜੀਆਂ, ਟੀਚਰਾਂ ਦੀ ਸੱਠਾਂ ਸਤਰਾਂ ਦੀ ਨੌਕਰੀ ਛੱਡ ਫ਼ੌਜੀ ਕੰਮਾਂ ਵਿਚ ਦੋ ਢਾਈ ਸੌ ਲੈ ਲੈਂਦੀਆਂ। ਗਰੈਜੂਏਟ ਕੁੜੀਆਂ ਦੀ ਤਨਖ਼ਾਹ ਤਿੰਨ ਸਾਢੇ ਤਿੰਨ ਸੌ ਤਕ। ਇਹ ਕੁੜੀਆਂ "ਵੈਕਾਈ" ਕਹਾਉਂਦੀਆਂ ਸਨ। ਊਸ਼ਾ ਦੀਆਂ ਵਾਕਿਫ਼ ਦੋ ਕੁੜੀਆਂ ਵੀ ਵੈਕਾਈ ਬਣ ਗਈਆਂ ਸਨ।

ਹਜ਼ਰਤਗੰਜ ਵਿਚ ਬਹੁਤ ਸਾਰੇ ਨਵੇਂ ਰੈਸਤੋਰਾਂ ਖੁਲ੍ਹ ਗਏ ਸਨ। ਭਾਰਤੀ ਜਾਂ ਅੰਗਰੇਜ਼ ਜਿਥੇ ਦੋ ਰੁਪਏ ਖਰਚਦੇ, ਅਮਰੀਕਨ ਉਥੇ ਦਸ ਖਰਚ ਕਰਦੇ। ਪੰਜ ਦਸ ਦਾ ਨੋਟ ਦੇ ਕੇ ਉਹ ਬਾਕੀ ਲੈਣ ਤੋਂ ਬੇਪਰਵਾਹ, ਉਨ੍ਹਾਂ ਨੂੰ ਰੁਪਏ ਦੀ ਕੀਮਤ ਦਾ ਅੰਦਾਜ਼ਾ ਨਹੀਂ ਸੀ। ਜੇਬ ਵਿਚ ਕਾਫ਼ੀ ਰਕਮ ਰਹਿੰਦੀ। ਅੰਗਰੇਜ਼ਾਂ ਵਾਂਗ ਅਮਰੀਕਨ ਦੇਸੀ ਰੈਸਤੋਰਾਂ ਤੋਂ ਘਬਰਾਉਂਦੇ ਨਹੀਂ ਸਨ। ਜਿਥੇ ਥਾਂ ਦੇਖਦੇ ਵੜ ਜਾਂਦੇ। ਰੈਸਤੋਰਾਂ ਵਿਚ ਖਲੋਤੇ ਖਲੋਤੇ ਖਾਂਦੇ ਜਾਂ ਫੁਟਪਾਥ ਤੇ ਟੁਰਦਿਆਂ ਮੂੰਹ ਮਾਰਦੇ ਰਹਿੰਦੇ।

ਦੁਕਾਨਦਾਰ, ਰੈਸਤੋਰਾਂ ਵਾਲੇ ਅਤੇ ਰੈਸਤੋਰਾਂ ਵੇਟਰ ਹਮੇਸ਼ਾਂ ਅਮਰੀਕਨ ਸਿਪਾਹੀਆਂ ਨੂੰ ਤਰਜੀਹ ਦੇਂਦੇ। ਅਮਰੀਕਨ ਸਿਪਾਹੀਆਂ ਦੇ ਜਬੜੇ ਮੂੰਹ ਵਿਚ ਦੀ ਚੀਉਗੰਮ ਪਈ ਹੋਣ ਕਰਕੇ ਹਮੇਸ਼ਾ ਹਿਲਦੇ ਰਹਿੰਦੇ। ਸ਼ਰੀਫ਼ ਲੋਕ ਇਸ ਸਭ ਤੋਂ ਪਰੇਸ਼ਾਨ ਪਰ ਹਜ਼ਰਤਗੰਜ ਦੇ ਆਦੀ ਲੋਕਾਂ ਲਈ ਸ਼ਹਿਰ ਵਿਚ ਉਹੋ ਜਿਹੀ ਹੋਰ ਜਗਹ ਨਹੀਂ ਸੀ।

ਨਰਿੰਦਰ ਨੇ ਗੱਡੀ ਪ੍ਰਿੰਸ ਸਿਨੇਮਾ ਦੇ ਕੋਲ ਪਾਰਕ ਕਰ ਦਿਤੀ। ਨੇੜੇ ਹੀ ਸਿਲਵਰ ਸਨੋ ਰੈਸਤੋਰਾਂ ਵਿਚ ਬੈਠ ਗਏ। ਰੈਸਤੋਰਾਂ ਵਿਚ ਬਾਜ਼ਾਰ ਵਲ ਦੀਵਾਰ ਕੱਚ ਦੀ। ਦੋਵੇਂ ਫ਼ੁਟਪਾਥ ਤੇ ਸੜਕ ਤੇ ਨਜ਼ਰ ਦੌੜਾ ਰਹੇ ਸਨ। ਨਰਿੰਦਰ ਨੇ ਫ਼ੁਟਪਾਥ ਵਲ ਇਸ਼ਾਰਾ ਕੀਤਾ, "ਉਸ ਮੁਟੱਲੀ ਨੂੰ ਦੇਖੋ, ਭਿੜ ਜਾਏ ਤੇ ਟਰੱਕ ਉਲਟਾ ਦਏ।..... ਪੀਲੀ ਸਾੜ੍ਹੀ ਵਾਲੀ, ਕਿਵੇਂ ਕੂਲਹੇ ਝਟਕ ਝਟਕ ਕੇ ਚਲ ਰਹੀ ਏ।......ਸੱਜੇ ਹੱਥ ਕਲੂਟੀ ਛਿਪਕਲੀ ਨੂੰ ਵੇਖੋ। ਅਗੇ ਪਿਛੇ ਇਕੋ ਜਿਹੀ ਸਪਾਟ। ਆਪ ਕਾਲੀ ਉਹੋ ਜਿਹੀ ਫ਼ਰਾਕ ਕਾਲੀ। ਉਸ ਅਮਰੀਕਨ ਨੂੰ ਫਸਾ ਰਹੀ ਏ।"

"ਤੁਹਾਨੂੰ.... ।"

"ਵੇਖੋ ਵੇਖੋ, ਮੈਥੇਮੈਟਿਕਸ ਵਾਲਾ ਧਵਨ ਆਪਣੀ ਪੜ੍ਹੀਆ ਨੂੰ ਘੁਮਾਣ ਲਿਆਇਆ ਹੈ। ਐਥਰੋਪਾਲੋਜੀ ਦੇ ਵਿਸ਼ਵਸ਼ੇਵਰੀਆ ਦੀ ਬੇਟੀ ਦਾਮਿਨੀ।"

"ਫ਼ਾਰ ਗਾਡਸ ਸੇਕ।......ਤੁਸੀਂ ਕਿਸੇ ਨੂੰ ਨਹੀਂ ਬਖ਼ਸ਼ਦੇ। ਤੁਸੀਂ ਤੇ ਸਾਡੇ ਤੇ ਵੀ ਰੀਮਾਰਕ ਕਸਣ ਤੋਂ ਨਹੀਂ ਮੰਨੇ।" ਕਹਿ ਗਈ, ਫਿਰ ਸੰਕੋਚ।

"ਕੀ... . ਈ!......ਕਦੋਂ ?"

"ਜਾਣ ਦਿਉ......।" ਉਸ਼ਾ ਸਿਟਪਿਟਾਈ, "ਹੱਛਾ ਅਮਰ ਨੂੰ ਨਾ ਕਹਿਣਾ......ਕਹਿ ਦਿਆ ਜੇ, ਕੋਈ ਗੱਲ ਨਹੀਂ ! ਤੁਸੀਂ ਨਹੀਂ ਕਿਹਾ ਸੀ", ਉਸ਼ਾ ਫਿਰ ਝਿਜਕੀ, "ਬੜੇ ਜ਼ੋਰ ਦੀ ਲੌਂਡੀਆ ਫਸਾਈ......ਸਮਥਿੰਗ ਤਬੀਅਤ ਤੇ ਸਾਡੀ ਵੀ ਆ ਗਈ ਸੀ।" ਚਿਹਰੇ ਤੇ ਸ਼ਰਮ।

"ਉਹ !......ਇਸ ਵਿਚ ਇਤਰਾਜ਼ ਕਰਨ ਵਾਲੀ ਕੋਈ ਗੱਲ ਜਾਂ ਕੋਈ ਬਦਤਮੀਜ਼ੀ ?" ਨਰਿੰਦਰ ਨੇ ਯਾਦ ਕੀਤਾ, "ਕਿਸੇ ਦੀ ਤਾਰੀਫ਼ ਬਦਤਮੀਜ਼ੀ ਹੈ।"

"ਤੁਸੀਂ ਤੇ ਦੁਨੀਆਂ ਭਰ ਦੀਆਂ ਕੁੜੀਆਂ ਦੀ ਸਰਾਹੁਨਾ ਕਰਨ ਵਾਲੇ। ਬੜੇ ਡਾਨ ਜ਼ੁਆਂ।"

"ਦੁਨੀਆਂ ਭਰ ਦੀ। ਮੈਂ ਤੇ ਸੈਂਕੜਿਆਂ ਵਿਚੋਂ ਇਕ ਦੀ ਸਰਾਹੁਨਾ ਕਰਦਾ ਹਾਂ।"

"ਕੀ ਕਹਿਣੈ। ਬੁਧੂ ਬਣਨ ਨੂੰ ਮੈਂ ਹੀ ਰਹਿ ਗਈ ਹਾਂ ਕੀ ?" ਉਸ਼ਾ ਨੇ ਅੱਖਾਂ ਤਰੇਰੀਆ, "ਉਦੋਂ ਤੁਸੀਂ ਮੈਨੂੰ ਜਾਣਦੇ ਹੀ ਕੀ ਸੀ ?"

"ਜਿੰਨਾ ਜਾਣਿਆ ਸੀ, ਉੱਨੀ ਹੀ ਤਾਰੀਫ਼। ਹੁਣ ਨੇੜਿਓਂ ਜਾਣਿਆ ਸੋ ਹੋਰ ਸਰਾਹੁਨਾ।" ਨਰਿੰਦਰ ਦਾ ਲਹਿਜਾ ਗੰਭੀਰ ਹੋ ਗਿਆ, "ਮਿਤਰਤਾ ਜਾਂ ਲਾਈਕਿੰਗ ਉਹੀ ਜੋ ਅਤਿ ਨੇੜੇ ਦੀ ਕਸਵੱਟੀ ਤੇ ਖਰੀ ਉਤਰ ਜਾਏ..... ਸ਼ੁਰੂ ਸ਼ੁਰੂ ਵਿਚ ਸਭ ਹੀ ਤਮੀਜ਼ਦਾਰ ਬਣੇ ਰਹਿੰਦੇ ਨੇ, ਇਸ ਲਈ ਚੰਗੇ ਲੱਗ ਸਕਦੇ ਨੇ। ਬਹੁਤੀ ਨੇੜਤਾ ਨਾਲ ਆਪਸੀ ਰਗੜ ਵਿਚ ਓਪਰੀਆਂ ਤੈਹਾਂ ਚਟਖਣ ਜਾਂ ਛਿਲਕੇ ਝੜਨ ਲੱਗਦੇ ਨੇ। ਖਿਚ ਦੇ ਕਾਰਣ ਹੀ ਅਕੇਵੇਂ ਦੇ ਕਾਰਣ ਬਣ ਜਾਂਦੇ ਨੇ। ਹਰ ਵਕਤ ਦੀ ਨੇੜਤਾ ਜਾਂ ਦੋਸਤੀ ਡੂੰਘੀ ਵੀ ਹੋ ਸਕਦੀ ਏ, ਪਰ ਜ਼ਿਆਦਾਤਰ ਉਹ ਅਕੇਵਾਂ ਬਣ ਜਾਂਦੀ ਏ। ਕਿਸੇ ਨੂੰ ਪੂਰਾ ਜਾਣ ਲੈਣਾ ਮੁਸ਼ਕਲ। ਹੋਰ ਚੀਜ਼ਾਂ ਤੇ ਸਮੱਸਿਆਵਾਂ ਵਾਂਗ ਅਸੀਂ ਵਿਅਕਤੀਆਂ ਨੂੰ ਵੀ ਹੌਲੀ ਹੌਲੀ ਜਾਣਦੇ ਪਛਾਣਦੇ ਹਾਂ। ਬਹੁਤਾ ਜਾਣ ਲੈਣ ਨਾਲ ਪਹਿਲੀ ਰਾਇ ਬਦਲ ਜਾਂਦੀ ਹੈ।"

"ਜਾਣਨ ਲਈ ਵਕਤ ਦੀ ਕੋਈ ਪਾਬੰਦੀ ?"

"ਬਹੁਤ ਮੁਸ਼ਕਲ।" ਨਰਿੰਦਰ ਨੇ ਫਿਰ ਨਿਰਪੱਖਤਾ ਜਾਂ ਬੇਲਾਗੀ ਨਾਲ ਸੋਚਣ ਲਈ ਜ਼ੋਰ ਦਿਤਾ, "ਤੁਸੀਂ ਡਾਕਟਰ ਅਮਰ ਦੇ ਕਿੰਨੇ ਹੀ ਰੂਪ ਵੇਖੇ ਨੇ। ਪਹਿਲਾ ਹਸਪਤਾਲ ਦੇ ਵਾਰਡ ਵਿਚ, ਫਿਰ ਘਰ ਆ ਕੇ ਸਮਾਜਵਾਦ ਦੀ ਚਰਚਾ ਕਰਨ ਵਾਲੇ ਦੋਸਤ ਦੇ ਰੂਪ ਵਿਚ, ਫਿਰ ਤੁਹਾਡੇ ਸਾਥ ਦੀ ਖਵਾਹਿਸ਼ ਕਰਨ ਵਾਲਾ ਅਮਰ, ਫਿਰ ਪਤੀ ਅਮਰ। ਭਵਿੱਖ ਵਿਚ ਰਾਜਨੀਤਿਕ ਹਾਲਾਤ ਦੇ ਸੇਕ ਵਿਚ ਉਹਦਾ ਕੋਈ ਨਵਾਂ ਰੂਪ ਵੀ ਪ੍ਰਗਟ ਹੋ ਸਕਦਾ ਹੈ।"

"ਜਵਾਬ ਬਹੁਤ ਚੰਗਾ, ਭਰੋਸੇ ਦਾ।" ਉਸ਼ਾ ਦਾ ਲਹਿਜਾ ਪਿਆਰ ਦੇ ਮਾਣ ਵਿਚ ਗਦਗਦ।

"ਵਧਾਈ !" ਨਰਿੰਦਰ ਨੇ ਕਿਹਾ, "ਪਰ ਅਕਸਰ ਬਹੁਤੀ ਨੇੜਤਾ ਦਾ ਨਤੀਜਾ ਦੂਜਾ ਹੁੰਦਾ ਏ। ਰਜ਼ਾ ਦਾ ਮਾਮਲਾ ਜਾਣਦੀ ਏਂ ?"

"ਉਹ ਰਜ਼ਾ ਭਾਈ ਦੀ ਆਪਣੀ ਪਰਖ ਅਤੇ ਪਸੰਦ ਨਹੀਂ ਸੀ। ਉਹ ਉਨ੍ਹਾਂ ਤੇ ਲਦ ਦਿਤੀ ਗਈ। ਨਿਭਾ ਰਹੇ ਨੇ। ਭੰਵਰੇ ਵਰਗੇ ਸੁਭਾਅ ਵਾਲੇ ਲੋਕਾਂ ਦੀ ਗੱਲ ਹੋਰ ਜੋ ਸਦਾ ਨਵੇਂ ਅਤੇ ਹੋਰ ਚੰਗੇਰੇ ਰਸ ਦੀ ਖੋਜ ਵਿਚ ਰਹਿੰਦੇ ਨੇ......।" ਉਸ਼ਾ ਨੇ ਭਰਵੱਟੇ ਚੁਕ ਕੇ ਸਾਵਧਾਨ ਕੀਤਾ, "ਤੁਸੀਂ ਵੀ ਸਾਡੀ ਗੱਲ ਨੂੰ ਬੇਲਾਗ ਲੈਣਾ।" ਯਾਦ ਆਇਆ ਨਰਿੰਦਰ ਆਪਣੀ ਅਤੇ ਰਤਨਾ ਦੀ ਠੰਢੀ ਪੈਂਦੀ ਦੋਸਤੀ ਵਲ ਇਸ਼ਾਰਾ ਨਾ ਸਮਝ ਲਏ।

"ਨਿਸ਼ਚਿੰਤ ਰਵ੍ਹੋ, ਬਿਲਕੁਲ ਬੇਲਾਗ ਹੋ ਕੇ ਗੱਲ ਕਰ ਰਿਹਾ ਹਾ। ਤੁਸੀਂ ਭੰਵਰੇ ਵਰਗਾ ਸੁਭਾਅ ਕਹਿ ਕੇ ਨਵੇਂ ਅਤੇ ਬਿਹਤਰ ਦੀ ਖਿਚ ਲਈ ਬੇਰੁਖ਼ੀ ਜ਼ਾਹਿਰ ਕਰ ਦਿਤੀ, ਪਰ ਜੀਆਂ ਨੂੰ ਨਵੇਂ ਤੇ ਬਿਹਤਰ ਦੀ ਖਵਾਹਿਸ਼ ਹੀ ਵਿਕਾਸ ਨਾਲ ਚੰਗੇਰੇ ਜੀਵਨ ਵੱਲ ਲੈ ਜਾਂਦੀ ਹੈ।"

"ਜੇਠੂ ਭਾਈ, ਸਭ ਥਾਵਾਂ ਤੇ ਇਕ ਹੀ ਫ਼ਾਰਮੂਲਾ ਨਹੀਂ ਲੱਗ ਸਕਦਾ।" ਉਸ਼ਾ ਨੇ ਕਿਹਾ, "ਪਤੀ ਪਤਨੀ ਵਿਚ ਜਾਂ ਦੋਸਤੀ ਵਿਚ ਵੀ ਪਿਆਰ ਦਾ ਸੰਤੋਸ਼ ਨਵੇਂ ਤੇ ਬਿਹਤਰ ਦੀ ਖੋਜ ਨਹੀਂ ਦੇ ਸਕਦੀ। ਉਸ ਲਈ ਟਿਕਾਅ ਅਤੇ ਪਕੇਰੇਪਨ ਦਾ ਸਹਾਰਾ ਚਾਹੀਦਾ ਹੈ।"

"ਪਿਆਰ ਕਿਸੇ ਅੰਤ ਲਈ ਨਹੀਂ ਕੀਤਾ ਜਾਂਦਾ, ਜੀਵਨ ਵਿਚ ਪੂਰਣਤਾ ਅਤੇ ਸੰਤੋਸ਼ ਦੇ ਲਾਲਚ ਨਾਲ ਕੀਤਾ ਜਾਂਦਾ ਹੈ। ਜਦੋਂ ਪਿਆਰ ਦਾ ਆਕਰਸ਼ਣ ਇਕ ਆਵੇਗ ਬਣ ਜਾਏਗਾ, ਉਹਦੇ ਵਿਚ ਕਿਸੇ ਹੋਰ ਚੀਜ਼ ਦੀ ਜ਼ਰੂਰਤ ਨਹੀਂ ਰਹੇਗੀ। ਜਦੋਂ ਖਿਚ ਖ਼ਤਮ, ਪਿਆਰ ਖ਼ਤਮ। ਉਹਨੂੰ ਨਿਭਾਹੁਣ ਵਿਚ ਅਕੇਵਾਂ ਤੇ ਕਸ਼ਟ।"

"ਤਾਂ ਤੇ ਸੰਤੋਸ਼ ਕਦੀ ਹੋਏਗਾ ਹੀ ਨਹੀਂ।"

"ਬੰਦਾ ਕਦੀ ਪੂਰੀ ਤਰ੍ਹਾਂ ਸੰਤੁਸ਼ਟ ਹੋ ਹੀ ਨਹੀਂ ਸਕਦਾ।"

ਉਸ਼ਾ ਨੇ ਘੜੀ ਤੇ ਨਜ਼ਰ ਮਾਰੀ, "ਮਾਈ ਗਾਡ, ਚਲੋ ਉਠੀਏ।" ਕਾਰ ਵਿਚ ਵਾਪਸੀ ਤੇ ਨਰਿੰਦਰ ਨੇ ਫਿਰ ਗੱਲ ਸ਼ੁਰੂ ਕੀਤੀ, "ਤੁਹਾਡੇ ਵਿਚਾਰ ਵਿਚ ਨਵੇਂ, ਬਹੁਤੇ ਅਤੇ ਬਿਹਤਰ ਦੀ ਹਰ ਵੇਲੇ ਚਾਹ ਕਰਨਾ ਜਾਂ ਉਸ ਲਈ ਕੋਸ਼ਿਸ਼ ਕਰਨਾ ਚੰਗਾ ਨਹੀਂ। ਦਸੋ ਨਿਜੀ ਅਤੇ ਸਮਾਜਿਕ ਜੀਵਨ ਵਿਚ ਗਿਆਨ ਵਿਗਿਆਨ, ਕਲਾ-ਸੰਸਕ੍ਰਿਤੀ ਅਤੇ ਯੰਤਰਾਂ ਦੇ ਵਿਕਾਸ ਨਾਲ ਮਨੁੱਖ ਦੇ ਜੀਵਨ ਵਿਚ ਸੁਧਾਰ ਲਈ ਨਵੇਂ, ਬਹੁਤੇ ਜਾਂ ਬਿਹਤਰ ਦੀ ਖੋਜ ਚੰਗੀ ਸਾਬਤ ਹੋਈ ਕਿ ਨਾ ?"

"ਮੈਂ ਤਾਂ ਪਹਿਲਾਂ ਹੀ ਕਿਹਾ, ਇਕ ਫ਼ਾਰਮੂਲਾ ਸਭ ਜਗ੍ਹਾ ਨਹੀਂ ਲੱਗ ਸਕਦਾ।" ਉਸ਼ਾ ਨੇ ਕਿਹਾ, "ਮਾਨਵੀ ਜਾਂ ਇਸਤਰੀ ਪੁਰਸ਼ ਦੇ ਸੰਬੰਧਾਂ ਵਿਚ ਇਸ ਆਦਤ ਦੇ ਨਤੀਜੇ ਕੀ ਹੋਣਗੇ ? ਮਨੁੱਖ ਅਤੇ ਸਮਾਜ ਦਾ ਕਲਿਆਣ ਪਵਿੱਤਰ ਹੈ ਜਾਂ ਨਵੇਂ, ਬਹੁਤੇ ਅਤੇ ਬਿਹਤਰ ਦੀ ਖੋਜ ?"

"ਨਵੇਂ, ਬਹੁਤੇ ਅਤੇ ਬਿਹਤਰ ਦੀ ਖਵਾਹਿਸ਼ ਜਾਤੀ ਅਤੇ ਪਾਰਵਾਰਿਕ ਰਿਸ਼ਤਿਆਂ ਲਈ ਠੀਕ ਨਹੀਂ ਹੋਏਗੀ, ਇਹ ਵਿਸ਼ਵਾਸ ਤੁਹਾਡੀ ਹੁਣ ਦੀ ਸਮਝ ਹੈ। ਮੰਨੋਗੇ, ਮਨੁੱਖ ਦੇ ਪਰਿਵਾਰ ਲਈ ਕੀ ਚੰਗਾ ਅਤੇ ਕੀ ਬੁਰਾ, ਇਸ ਬਾਰੇ ਬਹੁਤ ਮਤਭੇਦ ਹੈ ਅਤੇ ਰਹੇਗਾ......।"

ਉਸ਼ਾ ਬੰਗਲੀਆ ਦੇ ਸਾਹਮਣੇ ਕਾਰ ਤੋਂ ਉਤਰ ਰਹੀ ਸੀ, ਨਰਿੰਦਰ ਨੇ ਕਿਹਾ, "ਕਿਸੇ ਵਿਚਾਰ ਜਾਂ ਕੰਮ ਦੇ ਸਹੀ ਹੋਣ ਦੀ ਕਸੌਟੀ ਸਮਾਜ ਵਿਚ ਆਦਰ ਜਾਂ ਉਹਦੇ ਫੌਰੀ ਨਤੀਜਿਆਂ ਨੂੰ

ਨਹੀਂ ਮੰਨਿਆ ਜਾ ਸਕਦਾ। ਸੁਕਰਾਤ ਦੀ ਕਹਾਣੀ ਭੁੱਲ ਗਈ ! ਤੁਸੀਂ ਸੋਚਣਾ, ਫਿਰ ਗੱਲ ਕਰਾਂਗੇ।"

... ... ...

ਵਕੀਲ ਕੋਹਲੀ ਨੇ ਸੇਠ ਜੀ ਅਤੇ ਉਸ਼ਾ ਨੂੰ ਤਸੱਲੀ ਦੇ ਦਿਤੀ ਸੀ ਕਿ ਡੀ.ਆਈ.ਆਰ-29 ਵਿਚ ਅਨਿਸ਼ਚਿਤ ਮੁਹਲਤ ਦਾ ਮਤਲਬ ਅਨੰਤ ਵਕਤ ਜਾਂ ਬਹੁਤਾ ਵਕਤ ਨਹੀਂ। ਆਖ਼ਿਰ ਖ਼ਤਰਾ ਕਦੋਂ ਤਕ ਰਹੇਗਾ ? ਜੰਗ ਖ਼ਤਮ ਹੋਣ ਤੋਂ ਪਹਿਲਾਂ ਵੀ ਕਾਂਗਰਸ ਅਤੇ ਸਰਕਾਰ ਵਿਚਕਾਰ ਸਮਝੌਤਾ ਹੋ ਸਕਦਾ ਹੈ। ਅੰਗਰੇਜ਼ ਸਰਕਾਰ ਨੇ ਜਨਤਾ ਦੀ ਹਮਦਰਦੀ ਜਿਤਣ ਲਈ ਵਾਇਸਰਾਏ ਦੀ ਕੌਂਸਿਲ ਵਿਚ ਭਾਰਤੀਆਂ ਦੀ ਗਿਣਤੀ ਵਧਾ ਦਿਤੀ ਹੈ। ਉਹ ਲੋਕ ਸਖ਼ਤ ਨੀਤੀ ਦਾ ਸਮਰਥਨ ਨਹੀਂ ਕਰਨਗੇ। ਸਰਕਾਰ ਅਤੇ ਕਾਂਗਰਸ ਵਿਚ ਪਹਿਲਾਂ ਵੀ ਕਈ ਵਾਰ ਸਮਝੌਤਾ ਹੋ ਚੁਕਾ ਹੈ। ਸਮਝੌਤੇ ਦੇ ਵਕਤ ਜ਼ਰੂਰੀ ਗੱਲ ਰਾਜਨੀਤਿਕ ਕੈਦੀਆਂ ਦੀ ਰਿਹਾਈ......। ਕੋਹਲੀ ਆਪਣੇ ਮਿੱਤਰ ਸੇਠ ਜੀ ਦੇ ਚਿਹਰੇ ਤੇ ਮੁਰਦਨੀ ਵੇਖ ਫ਼ਿਕਰਮੰਦ।

ਅਦਾਲਤ ਦਾ ਮਾਮਲਾ ਜਾਂ ਜ਼ਮਾਨਤ ਹੋ ਸਕਦੀ ਹੁੰਦੀ ਤਾਂ ਅੱਡੀ ਚੋਟੀ ਦਾ ਜ਼ੋਰ ਲਾ ਦੇਂਦੇ। ਡੀ. ਆਈ. ਆਰ-29 ਵਿਚ ਅਦਾਲਤ ਦਾ ਰਾਹ ਬੰਦ। ਕੋਹਲੀ ਦੂਜੇ ਰਾਹ ਦੀ ਚਿੰਤਾ ਵਿਚ।

ਕੋਹਲੀ ਨੇ ਵਕੀਲ ਕੈਲਾਸ਼ ਨਾਰਾਇਣ ਸਕਸੈਨਾ ਨਾਲ ਗੱਲ ਕੀਤੀ। ਸਕਸੈਨਾ ਨੇ ਬਾਰਾਂ ਸਾਲ ਪਹਿਲਾਂ ਵਕਾਲਤ ਸ਼ੁਰੂ ਕੀਤੀ ਸੀ ਤਾਂ ਤਿੰਨ ਸਾਲ ਤਕ ਕੋਹਲੀ ਦਾ ਜੂਨੀਅਰ ਰਿਹਾ ਸੀ। ਕੋਹਲੀ ਨੂੰ ਹੁਣ ਵੀ ਮੰਨਦਾ ਸੀ। ਸਕਸੈਨਾ ਦੀ ਵਕਾਲਤ ਫ਼ੌਜਦਾਰੀ ਦੀ ਸੀ, ਖ਼ਾਸ ਕਰ ਪੁਲੀਸ ਨਾਲ ਸੰਬੰਧਿਤ ਮਾਮਲਿਆਂ ਵਿਚ। ਸਕਸੈਨਾ ਅਦਾਲਤ ਵਿਚ ਪੁਲੀਸ ਨੂੰ ਨੀਵਾਂ ਦਿਖਾ ਕੇ ਆਪਣੇ ਮੁਵੱਕਲ ਨੂੰ ਬਰੀ ਕਰਾਉਣ ਦੀ ਬਜਾਏ ਜ਼ਿਆਦਾ ਸੁਰੱਖਿਅਤ ਰਸਤੇ ਤੇ ਚਲਦਾ ਸੀ; ਪੁਲੀਸ ਨੂੰ ਪਟਾ ਕੇ ਕੇਸ ਕਮਜ਼ੋਰ ਕਰ ਦੇਣਾ ਜਾਂ ਕੇਸ ਵਿਗਾੜ ਕੇ ਮੁਵੱਕਲ ਨੂੰ ਬਰੀ ਕਰਾ ਲੈਣਾ। ਬਹੁਤ ਸੰਗੀਨ ਮਾਮਲਿਆਂ ਵਿਚ ਵੀ ਮੁਵੱਕਲ ਦੀ ਜ਼ਮਾਨਤ ਆਨਨ ਫ਼ਾਨਨ ਕਰਵਾ ਲੈਣਾ ਸਕਸੈਨਾ ਲਈ ਮਾਮੂਲੀ ਗੱਲ। ਪ੍ਰਤੀਦਵੰਦੀ, ਸਕਸੈਨਾ ਨੂੰ ਫ਼ੌਜਦਾਰੀ ਦਾ ਵਕੀਲ ਨਾ ਕਹਿ ਕੇ ਪੁਲੀਸ ਦਾ ਦਲਾਲ ਕਹਿੰਦੇ ਸਨ। ਪ੍ਰਦੇਸ਼ ਵਿਚ ਕਾਂਗਰਸੀ ਮੰਤਰੀ ਮੰਡਲ ਬਣਨ ਤੇ ਸਕਸੈਨਾ ਖੱਦਰ ਦੀ ਕਾਲੀ ਸ਼ੇਰਵਾਨੀ ਅਤੇ ਸਫੈਦ ਕਿਸ਼ਤੀ ਟੋਪੀ ਪਾਣ ਲੱਗ ਪਿਆ ਸੀ। ਯੁਧ ਦੇ ਵਕਤ ਕਾਂਗਰਸ ਦੇ ਮੰਤਰੀ ਮੰਡਲ ਤੋਂ ਅਸਤੀਫ਼ਾ ਦੇ ਦੇਣ ਤੇ ਸਕਸੈਨਾ ਹਵਾ ਦੇ ਰੁਖ਼ ਦੇ ਅਨੁਕੂਲ ਪੁਰਾਣੀ ਸ਼ੇਰਵਾਨੀ ਤੇ ਟੋਪੀ ਤੇ ਆ ਗਿਆ ਸੀ। ਸਕਸੈਨਾ ਸਦਾ ਰਾਜਭਗਤ ! ਜੋ ਵੀ ਰਾਜਾ ਹੋਵੇ। ਹੁਣ ਡੇਢ ਸਾਲ ਤੋਂ ਸਰਕਾਰੀ ਕ੍ਰਿਪਾ ਦੀ ਆਸ ਵਿਚ ਵਾਰ ਬਾਂਡ ਵੀ ਵਿਕਵਾ ਰਿਹਾ ਸੀ।

ਬੇਟੇ ਨੂੰ ਜੇਲ ਤੋਂ ਛੁਡਾ ਸਕਣ ਲਈ ਸੇਠ ਜੀ ਅੱਠ ਦਸ ਹਜ਼ਾਰ ਫੂਕ ਦੇਣ ਨੂੰ ਤਿਆਰ। ਸਰਕਾਰ ਨੂੰ ਕਰਜ਼ਾ ਦੇਣ ਵਿਚ ਕੀ ਜੋਖੋਂ ? ਮੰਨਿਆ ਸਰਕਾਰੀ ਕਰਜ਼ੇ ਤੇ ਸੂਦ ਬਹੁਤ ਘਟ ਪਰ ਕੋਈ ਖ਼ਤਰਾ ਤੇ ਨਹੀਂ। ਸੇਠ ਜੀ ਨੇ ਸਕਸੈਨਾ ਦੀ ਟਾਹੀਂ ਦਸ ਹਜ਼ਾਰ ਰੁਪਏ ਦੇ ਲੜਾਈ ਦੇ ਕਰਜ਼ੇ ਦੇ ਕਾਗਜ਼ ਖ਼ਰੀਦ ਲਏ। ਸਕਸੈਨਾ ਨੇ ਦਸਿਆ, ਡੀ. ਆਈ. ਆਰ. ਦੇ ਮਾਮਲਿਆਂ ਤੇ ਹਰ ਦੋ ਮਹੀਨੇ ਬਾਅਦ ਸੋਚ ਵਿਚਾਰ ਹੁੰਦੀ ਰਹਿੰਦੀ ਹੈ। ਯੂ. ਪੀ. ਵਿਚ ਡੀ. ਆਈ. ਆਰ. ਦੇ ਮਾਮਲੇ ਡੀ. ਵਾਈ. ਐਸ. ਪੀ. ਤਸੱਦਕ ਅਹਿਮਦ ਵੇਖਦਾ ਹੈ। ਉਹ

ਸਾਡਾ ਮਿਲਣ ਗਿਲਣ ਵਾਲਾ। ਡਾਕਟਰ ਅਮਰ ਦੇ ਮਾਮਲੇ ਤੇ ਵਿਚਾਰ ਵੇਲੇ ਤੁਹਾਡੀ ਰਾਜ ਭਗਤੀ ਕੰਮ ਆਏਗੀ !......ਕੋਹਲੀ ਦੀ ਰਾਇ ਨਾਲ ਸੇਠ ਜੀ ਨੇ ਢਾਈ ਸੌ ਦੇ ਨੋਟ ਸਕਸੈਨਾ ਦੀ ਜੇਬ ਵਿਚ ਪਾ ਦਿਤੇ।

ਸਕਸੈਨਾ ਨੇ ਨੋਟ ਵਾਪਸ ਕਰਨੇ ਚਾਹੇ, "ਸੇਠ ਜੀ ਤੁਹਾਡਾ ਰੁਪਿਆ ਮੇਰੇ ਲਈ ਗਾਂ ਦਾ ਖ਼ੂਨ। ਸਾਡੇ ਕੋਹਲੀ ਸਾਹਬ ਅਤੇ ਤੁਸੀਂ ਇਕ।"

ਸੇਠ ਜੀ ਨੇ ਸਕਸੈਨਾ ਦਾ ਹਥ ਰੋਕ ਦਿਤਾ, "ਨਹੀਂ ਨਹੀਂ, ਰਖੋ। ਤੁਹਾਡੇ ਤੇ ਸਾਨੂੰ ਪੂਰਾ ਭਰੋਸਾ... ਪਰ ਪੁਲੀਸ ਤੇ ਬਿਨਾਂ ਦਸਤੂਰ ਦੇ ਆਪਣੀ ਮਾਂ ਦਾ ਕੰਮ ਨਾ ਕਰੇ।"

ਕੋਹਲੀ ਸਾਹਬ ਨੇ ਉਸ਼ਾ ਕੋਲ ਜਾ ਕੇ ਵੀ ਸਮਝਾ ਦਿਤਾ, "ਬੇਟੀ ਅਸੀਂ ਅਮਰ ਦੇ ਅਤੇ ਤੇਰੇ ਖ਼ਿਆਲ ਜਾਣਦੇ ਹਾਂ। ਆਪਣੇ ਫ਼ਾਦਰ-ਇਨ-ਲਾਅ ਦਾ ਵੀ ਖ਼ਿਆਲ ਕਰੋ। ਉਨ੍ਹਾਂ ਦਾ ਅਮਰ ਅਤੇ ਤੇਰੇ ਬਿਨਾਂ ਹੋਰ ਕੌਣ। ਇਸ ਉਮਰ ਵਿਚ ਇਹ ਸਦਮਾ ਬਰਦਾਸ਼ਤ ਕਰਨਾ ਉਨ੍ਹਾਂ ਲਈ ਮੁਸ਼ਕਲ। ਕੋਸ਼ਿਸ਼ ਕਰ ਰਹੇ ਹਾਂ। ਇਸ ਵੇਲੇ ਤੇਰਾ ਰਾਜਨੀਤੀ ਤੋਂ ਦੂਰ ਰਹਿਣਾ ਹੀ ਠੀਕ।"

ਉਸ਼ਾ ਨੇ ਸਿਰ ਝੁਕਾਏ ਬਾਬੂ ਦੀ ਗਲ ਸੁਣੀ। ਉਨ੍ਹਾਂ ਦਾ ਵੀ ਸੇਠ ਜੀ ਦੇ ਵਾਂਗ ਹੀ ਆਦਰ ਕਰਦੀ ਸੀ। ਪਰ ਮਨ ਕਿਵੇਂ ਮੰਨ ਲੈਂਦਾ......ਸੁਤੰਤਰਤਾ ਦੇ ਸੰਘਰਸ਼ ਤੋਂ ਪਰੇ ਹਟਣਾ ਰਾਜੇ ਨਾਲ ਧੋਖਾ। ਪਰ ਯੂਨੀਵਰਸਿਟੀ ਵਿਚ ਉਹਨੂੰ ਸ਼ਯਾਮਾ ਨਿਗਮ ਕੋਲੋਂ ਪਾਠਕ ਦਾ ਵੀ ਇਹੋ ਜਿਹਾ ਸੁਨੇਹਾ ਮਿਲਿਆ ਤਾਂ ਉਸ਼ਾ ਨੇ ਚੁਪ ਰਹਿਣਾ ਹੀ ਠੀਕ ਸਮਝਿਆ ! ਪਾਠਕ ਹੁਣ ਫ਼ਰਾਰ ਸੀ। ਉਹ ਉਸ਼ਾ ਕੋਲ ਨਾ ਆਂਦਾ। ਪਾਠਕ ਦੇ ਸੁਨੇਹੇ ਉਸ਼ਾ ਨੂੰ ਬੀ. ਐਸ. ਸੀ. ਪਹਿਲੇ ਸਾਲ ਦੀ ਸ਼ਯਾਮਾ ਨਿਗਮ ਪਹੁੰਚਾਂਦੀ ਰਹਿੰਦੀ ਸੀ।

ਬਰੇਲੀ ਸੈਂਟਰਲ ਜੇਲ ਵਿਚ ਪਤੀ ਨਾਲ ਤੀਜੀ ਮੁਲਾਕਾਤ ਲਈ ਉਸ਼ਾ ਦਸੰਬਰ ਦੇ ਚੌਥੇ ਹਫ਼ਤੇ ਦੇ ਸ਼ੁਰੂ ਵਿਚ ਗਈ। ਪਤੀ ਨੇ ਕਿਹਾ, "ਅਸੀਂ ਚਾਰ ਦਿਨ ਠਹਿਰ ਕੇ ਆਏ, ਪੱਪੂ ਆਪਣੇ ਜਨਮ ਦਿਨ ਤੇ ਤੁਹਾਡੀ ਝੋਲੀ ਵਿਚ ਬੈਠ ਸਕੇ। ਦੋ ਸਾਲ ਦਾ ਪੱਪੂ ਫਲਾਲੈਣ ਦੇ ਚੁਸਤ ਸਫ਼ੇਦ-ਨੀਲੇ ਨੇਵੀ ਸੂਟ ਵਿਚ ਸੀ। ਪਤੀ ਲਈ ਬਹੁਤ ਸਾਰੀਆਂ ਚੀਜ਼ਾਂ—ਚਾਚਾ ਵਲੋਂ ਚੌਕ ਦੀ ਮਠਿਆਈ ਦਾ ਛਿੱਕਾ। ਨਰਿੰਦਰ ਅਤੇ ਰਜ਼ਾ ਨੇ ਕਿਤਾਬਾਂ ਭੇਜੀਆਂ ਸਨ, ਹਰੀ ਭਈਆ ਨੇ ਮੌਸਮ ਦੇ ਵਧੀਆ ਅਮਰੂਦ।

"ਪੱਪੂ ਦਾ ਸੂਟ ਕਿਹੋ ਜਿਹਾ ਲਗਾ ? ਜੇਠੂ ਭਾਈ ਦਾ ਪੱਪੂ ਦੇ ਜਨਮ ਦਿਨ ਦਾ ਤੋਹਫ਼ਾ।" ਉਸ਼ਾ ਦਾ ਬਣਿਆ ਸਵੈਟਰ ਪਤੀ ਨੂੰ ਬਹੁਤ ਪਸੰਦ ਆਇਆ, "ਇਹ ਉਨ ਤੁਹਾਨੂੰ ਜੇਠੂ ਭਾਈ ਦੀ ਸੌਗਾਤ। ਡੀਜ਼ਾਇਨ ਮੇਰਾ। ਤੁਹਾਡੇ ਲਈ ਜਲਦੀ ਜਲਦੀ ਬੁਣ ਕੇ ਲੈ ਆਈ, ਹੁਣ ਉਨ੍ਹਾਂ ਲਈ ਬਣਾਨਾ ਹੈ। ਉਹ ਵੀ ਇਹੀ ਰੰਗ ਤੇ ਡੀਜ਼ਾਈਨ ਮੰਗਦੇ ਹਨ।"

ਪ੍ਰਪਾਤ ਨੂੰ ਖ਼ੂਬ ਸਜਾ ਕੇ ਲੈ ਗਈ ਸੀ। ਉਹਦੇ ਕੰਨ ਵਿਚ ਯਾਦ ਕਰਾਇਆ। ਬੱਚੇ ਨੇ ਅਟਕ ਅਟਕ ਕੇ ਕਹਿ ਦਿਤਾ, "ਡੈਡੀ ਜੱਲੀ ਜੱਲੀ ਆਣਾ।'

ਕੋਲ ਖਲੋਤੇ ਪੁਲੀਸ ਅਫ਼ਸਰ ਨੂੰ ਬੱਚੇ ਦੀਆਂ ਤੋਤਲੀਆਂ ਗੱਲਾਂ ਸੁਣ ਕੇ ਪਿਆਰ ਆ ਗਿਆ। ਝੋਲੀ ਵਿਚ ਲੈ ਕੇ ਪੁਛਿਆ, "ਬੇਟੇ ਕਿੰਨੇ ਵੱਡੇ ਹੋ ਗਏ।"

ਉਤਰ ਦਿਤਾ ਉਸ਼ਾ ਨੇ, "ਅਜ ਦੋ ਸਾਲ ਦਾ ਹੋਇਆ।"

ਉਸ਼ਾ ਪਤੀ ਨੂੰ ਵਿਸ਼ਵਾਸ ਦਿਵਾਂਦੀ ਰਹੀ, "ਤੁਹਾਡੇ ਸਿਵਾ ਸਾਨੂੰ ਕੋਈ ਕਮੀ ਨਹੀਂ। ਚਾਚਾ ਹਮੇਸ਼ਾ ਤੋਂ ਜ਼ਿਆਦਾ ਖ਼ਿਆਲ ਰਖ ਰਹੇ ਨੇ।" ਮੁਸਕਰਾਈ, "ਅਤੇ ਹਿਜ਼ ਮੈਜਸਟੀਜ਼ ਗਵਰਨਮੇਂਟ ਨੂੰ ਸਾਡੀ ਚਿੰਤਾ। ਤੁਹਾਨੂੰ ਬੰਦ ਰਖਣ ਦੇ ਇਵਜ਼ ਵਿਚ ਸਾਨੂੰ ਸੌ ਰੁਪਿਆ ਮਾਸਿਕ ਗੁਜ਼ਾਰਾ ਦਿਤਾ ਜਾ ਰਿਹਾ ਏ।" ਨਰਿੰਦਰ ਦੇ ਆਉਣ ਤੇ ਹੌਂਸਲਾ ਦੇਂਦੇ ਰਹਿਣ ਬਾਰੇ ਵੀ ਦਸ ਗਈ।

ਸੇਠ ਨੂੰ ਸੰਤੋਸ਼ ਪਰ ਹੈਰਾਨੀ ਵੀ, "ਨਰਿੰਦਰ! ਉਹ ਤੇ ਕਦੀ ਕਿਸੇ ਲਈ ਜ਼ਿੰਮੇਵਾਰੀ ਦਾ ਬੰਧਨ ਨਾ ਮੰਨਣ ਵਾਲਾ। ਮਦਦ ਵੀ ਕਰੇਗਾ ਤਾਂ ਆਪਣੀ ਮੌਜ ਨਾਲ। ਬਹੁਤ ਸ਼ਰੀਫ਼ ਬਣ ਗਿਆ। ਮੇਰੇ ਵਲੋਂ ਧੰਨਵਾਦ ਕਹਿਣਾ।"

... ... ...

ਨਵੰਬਰ 1941 ਵਿਚ ਕਮਿਊਨਿਸਟ ਪਾਰਟੀ ਨੇ ਯੁਧ ਨੂੰ 'ਪੀਪਲਜ਼ ਵਾਰ' (ਜਨਤਾ ਦਾ ਯੁਧ) ਮੰਨ ਕੇ ਲੜਾਈ ਦੀਆਂ ਕੋਸ਼ਿਸ਼ਾਂ ਬਾਰੇ ਵਿਰੋਧ ਦੀ ਨੀਤੀ ਛੱਡ ਦਿਤੀ। ਹੁਣ ਅਮਿਤ ਨੂੰ ਭੈਣ ਦੇ ਘਰ ਜਾਣ ਵਿਚ ਕੋਈ ਖ਼ਤਰਾ ਨਹੀਂ ਸੀ। ਬਾਈ ਜਨਵਰੀ ਦੀ ਰਾਤ ਉਸ਼ਾ ਪਤੀ ਨਾਲ ਮੁਲਾਕਾਤ ਲਈ ਬਰੇਲੀ ਜਾਣ ਦੀ ਤਿਆਰੀ ਕਰ ਰਹੀ ਸੀ। ਅਮਿਤ ਉਸ਼ਾ ਨੂੰ ਸਟੇਸ਼ਨ ਤਕ ਛੱਡਣ ਜ਼ਰੂਰ ਜਾਂਦਾ। ਉਸ ਦਿਨ ਅਮਿਤ ਸ਼ਾਮੀਂ ਹੀ ਆ ਗਿਆ ਸੀ।

ਅਮਿਤ ਦੇ ਆਉਣ ਦੇ ਕੁਝ ਚਿਰ ਬਾਅਦ ਹੀ ਰਜ਼ਾ ਆ ਗਿਆ। ਰਜ਼ਾ ਕਾਲਿਜ ਤੋਂ ਸ਼ਹਿਰ ਆਉਂਦਾ ਤਾਂ ਵਾਪਸੀ ਤੇ ਉਸ਼ਾ ਦਾ ਹਾਲਚਾਲ ਪੁਛ ਜਾਂਦਾ ਸੀ। ਇਹ ਜਾਣ ਕੇ ਕਿ ਉਸ਼ਾ ਪਤੀ ਨੂੰ ਮਿਲਣ ਜਾ ਰਹੀ ਹੈ, ਰਜ਼ਾ ਉਸ ਵੇਲੇ ਦੇ ਹਾਲਾਤ ਬਾਰੇ ਗੱਲ ਕਰਨ ਲੱਗਾ। ਉਹਨੇ ਦਸੰਬਰ ਵਿਚ ਐਮਰੀ ਦੀ ਪਾਰਲੀਮੇਂਟ ਵਿਚ ਘੋਸ਼ਣਾ ਦੀ ਯਾਦ ਦਿਵਾਈ, "......ਬ੍ਰਿਟਿਸ਼ ਇਸ ਵੇਲੇ ਸੁਲਹ ਦਾ ਹੱਥ ਵਧਾ ਰਹੇ ਨੇ। ਕਾਰਣ ਸਪੱਸ਼ਟ ਹੈ। ਜਾਪਾਨ ਨੇ ਪ੍ਰਸ਼ਾਂਤ ਸਾਗਰ ਵਿਚ ਇੰਡੋਚਾਈਨਾ, ਸਿਯਾਮ, ਹਾਂਗ ਕਾਂਗ ਜਿਥੇ ਵੀ ਹਮਲਾ ਕੀਤਾ, ਆਨਨ ਫਾਨਨ ਵਿਚ ਪੂਰੇ ਦੀਪ ਸਮੇਟ ਲਏ। ਉਥੋਂ ਦੇ ਲੋਕਾਂ ਨੇ ਜਾਪਾਨੀ ਹਮਲੇ ਵਿਰੁੱਧ ਆਪਣੀ ਸਰਕਾਰ ਨੂੰ ਕੋਈ ਮਿਲਵਰਤਣ ਨਹੀਂ ਦਿਤੀ। ਉਥੋਂ ਦੇ ਲੋਕਾਂ ਨੇ ਜਾਪਾਨ ਨੂੰ ਦੁਸ਼ਮਣ ਸਮਝਿਆ ਹੀ ਨਹੀਂ। ਉਹਦੇ ਲਈ ਜਿਹੋ ਜਿਹੀ ਇਕ ਸਾਮਰਾਜਸ਼ਾਹੀ ਸਰਕਾਰ, ਉਹੋ ਜਿਹਾ ਹੀ ਦੂਜਾ ਵਿਦੇਸ਼ੀ ਹਮਲਾਵਰ। ਜਾਪਾਨ ਨੇ ਅੰਡੇਮਾਨ ਵੀ ਲੈ ਲਿਆ। ਸਿੰਗਾਪੁਰ ਵਲ ਵਧ ਰਿਹਾ ਹੈ। ਉਹਦੇ ਬਾਅਦ ਬਰਮਾ ਯਾਨੀ ਹਿੰਦੁਸਤਾਨ (ਉਸ ਵੇਲੇ ਬਰਮਾ ਭਾਰਤ ਵਿਚ ਹੀ ਸੀ)। ਬਰਤਾਨੀਆ ਲੋਕਲ ਜਨਤਾ ਦੇ ਸਹਿਯੋਗ ਦੀ ਜ਼ਰੂਰਤ ਸਮਝ ਰਿਹਾ ਹੈ, ਇਸ ਲਈ ਐਮਰੀ, ਸਟੈਫ਼ੋਰਡ ਕ੍ਰਿਪੱਸ ਨੂੰ ਕਾਂਗਰਸ ਨੇਤਾਵਾਂ ਨਾਲ ਗਲਬਾਤ ਲਈ ਭੇਜਣਾ ਚਾਹੁੰਦਾ ਹੈ।......ਗਾਂਧੀ ਜੀ ਨੇ ਵੀ ਆਪਣੀ ਜਾਤੀ ਸਤਿਆਗ੍ਰਹਿ ਦਾ ਕੋਈ ਫ਼ਾਇਦਾ ਨਾ ਵੇਖ ਕੇ ਇਕੱਤੀ ਦਸੰਬਰ ਨੂੰ ਉਹ ਡਰਾਮਾ ਵੀ ਮੁਲਤਵੀ ਕਰ ਦਿਤਾ ਹੈ। ਜਾਪਾਨੀ ਫ਼ਾਸਿਸਟ ਹਮਲੇ ਨੂੰ ਰੋਕਣ ਲਈ ਇਸ ਲੜਾਈ ਵਿਚ ਮਿਲਵਰਤਣ ਦੇਣੀ ਬਹੁਤ ਜ਼ਰੂਰੀ ਅਤੇ ਹਾਲਾਤ ਸਮਝੌਤੇ ਦੀ ਗਲਬਾਤ ਲਈ ਬੜੇ ਅਨੁਕੂਲ।"

ਰਜ਼ਾ ਨੇ ਅਮਿਤ ਵਲ ਵੇਖਿਆ, "ਸਾਡੇ ਕਮਿਊਨਿਸਟ ਕਾਮਰੇਡ ਵੀ ਬਹੁਤ ਅਜੀਬ ਨੇ। ਜਦੋਂ ਫ਼ਾਸਿਸਟ ਵਿਰੋਧੀ ਲੜਾਈ ਦੇ ਵਿਰੋਧ ਨੂੰ ਗਲਤ ਸਮਝ ਲਿਆ, ਲੜਾਈ ਨੂੰ ਜਨਤਾ ਦੀ

ਲੜਾਈ ਮੰਨ ਲਿਆ ਤਾਂ ਫਾਸਿਸਟ ਵਿਰੋਧੀ ਆਤਮ ਰਖਿਆ ਲਈ ਲੜਾਈ ਵਿਚ ਮਿਲਵਰਤਣ ਜ਼ਰੂਰੀ ਕਿਵੇਂ ਨਹੀਂ ਸਮਝਦੇ !"

ਅਮਿਤ ਦਾ ਉਤਰ, ਪਾਰਟੀ ਲਾਈਨ ਦੇ ਅਨੁਕੂਲ, ਤਿਆਰ ਸੀ, "ਅਸੀਂ ਫਾਸਿਸਟ ਵਿਰੋਧੀ ਜਨਤਾ ਦੇ ਯੁਧ ਵਿਚ ਪੂਰਾ ਸਹਿਯੋਗ ਦੇਣ ਲਈ ਤਿਆਰ ਹਾਂ। ਪਰ ਮਿਲਵਰਤਣ ਆਤਮ ਨਿਰਣੈ ਨਾਲ ਦਿਆਂਗੇ, ਸਾਮਰਾਜਸ਼ਾਹੀ ਦੇ ਹੱਥ ਦੀ ਲਾਠੀ ਬਣ ਕੇ ਨਹੀਂ......।" ਅਤੇ ਫਿਰ ਲੰਮੀ ਬਹਿਸ। ਅਮਿਤ ਸਿਧਾਂਤ ਦੇ ਸਵਾਲ ਤੇ ਆਪਣੇ ਗੁਰੂਆਂ ਨਾਲ ਬਰਾਬਰੀ ਵਿਚ ਬਹਿਸ ਨੂੰ ਤਿਆਰ।

ਉਸ਼ਾ ਪਤੀ ਨਾਲ ਮੁਲਾਕਾਤ ਵੇਲੇ ਰਜ਼ਾ ਨਾਲ ਗਲਬਾਤ ਦੇ ਅਧਾਰ ਤੇ ਆਸ ਭਰੇ ਹਾਲਾਤ ਦੀ ਖ਼ਬਰ ਦੇਣੀ ਚਾਹੁੰਦੀ ਸੀ, ਪਰ ਸੀ. ਆਈ. ਡੀ. ਨੂੰ ਸੁਣਾ ਕੇ ਕੀ ਗੱਲ ਕਰਦੀ। ਪਹਿਲੀਆਂ ਦੋ ਮੁਲਾਕਾਤਾਂ ਵੇਲੇ ਵੀ ਉਹੀ ਅਫ਼ਸਰ ਨਿਗਰਾਨੀ ਲਈ ਸੀ। ਉਸ਼ਾ ਨੇ ਅਫ਼ਸਰ ਨੂੰ ਸੁਣਾ ਕੇ ਬੇਟੇ ਨੂੰ ਕਿਹਾ, "ਅੰਕਲ ਨੂੰ ਗੁਡ ਮਾਰਨਿੰਗ ਕਹੋ।"

ਅਫ਼ਸਰ ਪੱਪੂ ਨੂੰ ਝੋਲੀ ਵਿਚ ਲੈ ਕੇ ਖੇਡਣ ਲੱਗ ਪਿਆ। ਉਸ਼ਾ ਨੇ ਮੌਕਾ ਵੇਖ ਕੇ ਪਤੀ ਨੂੰ ਕਿਹਾ, "ਡਾਕਟਰ ਭਾਈ ਕਹਿ ਰਹੇ ਸਨ, ਹਾਲਾਤ ਬਦਲ ਰਹੇ ਨੇ। ਪਾਰਲੀਮੈਂਟ ਵਿਚ ਐਮਰੀ ਦੇ ਸਟੇਟਮੈਂਟ ਤੋਂ ਵੀ ਸਮੱਸਿਆ ਦੇ ਹਲ ਵਿਚ ਸਹਾਇਤਾ ਮਿਲੇਗੀ। ਹਾਲਾਤ ਵੇਖ ਕੇ ਗਾਂਧੀ ਜੀ ਨੇ ਦਸੰਬਰ ਦੇ ਅੰਤ ਵਿਚ ਸਤਿਆਗ੍ਰਹਿ ਮੁਲਤਵੀ ਕਰ ਦਿਤਾ। ਕੁਝ ਲੀਡਰ ਰਿਹਾ ਵੀ ਹੋ ਗਏ ਹਨ।"

"ਐਮਰੀ ਦਾ ਸਟੇਟਮੈਂਟ ਦੇਖਿਆ ਹੈ, ਸਾਨੂੰ ਅਖ਼ਬਾਰ ਮਿਲਦਾ ਹੈ।" ਸੇਠ ਨੇ ਕਿਹਾ, ਫਿਰ ਪੁਲੀਸ ਨੂੰ ਸੁਣਾਉਣ ਲਈ, "ਸਵਾਲ ਹੈ, ਸਰਕਾਰ ਹਾਲਾਤ ਨੂੰ ਕਿਵੇਂ ਵੇਖਦੀ ਹੈ, ਕੀ ਫ਼ੈਸਲਾ ਕਰਦੀ ਹੈ।"

ਉਸ਼ਾ ਪਰਤੀ ਤਾਂ ਮਨ ਆਸ਼ਾ ਨਾਲ ਭਰਿਆ ਹੋਇਆ ਸੀ।

... ... ...

ਚਿਤਰਾ ਨੇ ਦੋ ਮਹੀਨੇ ਪਹਿਲਾਂ ਲਿਖ ਦਿਤਾ ਸੀ, ਭਰਾ ਹਰੀ ਪ੍ਰਸਾਦ ਦਾ ਵਿਆਹ ਤਿੰਨ ਫ਼ਰਵਰੀ ਨੂੰ ਨਿਸ਼ਚਿਤ ਹੈ। ਉਹ ਉਨੱਤੀ ਜਨਵਰੀ ਦੋਪਹਿਰੀਂ ਲਖਨਊ ਪਹੁੰਚੇਗੀ। ਉਸ਼ਾ ਚਿਤਰਾ ਨੂੰ ਮਿਲਣ ਲਈ ਵਿਆਕੁਲ। ਚਿਤਰਾ ਦੇ ਸਹੁਰੇ ਰਾਇ ਬਹਾਦੁਰ ਬਹੁਤ ਰਾਜਭਗਤ। ਚਿਤਰਾ ਦਾ ਪਤੀ ਵੀ ਮੁਨਸਿਫ਼। ਉਸ਼ਾ ਨੇ ਪਤੀ ਦੀ ਗਿਰਫਤਾਰੀ ਦੀ ਗੱਲ ਚਿਤਰਾ ਤੇ ਵਿਸ਼ਵਾਸ ਕਰਕੇ ਲਿਖ ਦਿਤੀ ਸੀ। ਉਸ਼ਾ ਦੀਆਂ ਚਿੱਠੀਆਂ ਦਾ ਉਤਰ ਚਿਤਰਾ ਆਰਾਮ ਨਾਲ ਦੋ ਤਿੰਨ ਹਫ਼ਤਿਆਂ ਵਿਚ ਦੇਂਦੀ ਸੀ ਪਰ ਇਸ ਚਿੱਠੀ ਦਾ ਜਵਾਬ ਝਟ ਦਿਤਾ। ਸਹੇਲੀ ਦੀ ਪ੍ਰੇਸ਼ਾਨੀ ਵਿਚ ਡੂੰਘੀ ਹਮਦਰਦੀ ਅਤੇ ਸਮਵੇਦਨਾ ਜ਼ਾਹਿਰ ਕੀਤੀ, ਲੰਮੀ ਚਿੱਠੀ ਨਾ ਲਿਖ ਸਕਣ ਲਈ ਦੁਖ ਅਤੇ ਸਹੇਲੀ ਨੂੰ ਮਿਲ ਕੇ ਉਹਦੀ ਸੁਣਨ ਅਤੇ ਆਪਣੀ ਸੁਣਾਉਣ ਦੀ ਮਰਜ਼ੀ।

ਉਸ਼ਾ ਤਿੰਨ ਵਜੇ ਚਿਤਰਾ ਨੂੰ ਮਿਲਣ ਪਾਰਕ ਰੋਡ ਗਈ। ਉਸ਼ਾ ਨੂੰ ਹੁਣ ਚਿਤਰਾ ਦੇ ਪਿਤਾ ਸਰਗਾ ਸਾਹਬ ਦੇ ਘਰ ਜਾਂਦਿਆਂ ਝਿਜਕ। ਚਿਤਰਾ ਦੇ ਪਿਤਾ ਵੀ ਸਰਕਾਰਪ੍ਰਸਤ। ਅਕਸਰ ਸਰਕਾਰ ਵਲੋਂ ਪੈਰਵੀ ਕਰਦੇ। ਚਿਤਰਾ ਦੇ ਘਰ ਜਾਂਦਿਆਂ ਉਸ਼ਾ ਨੂੰ ਕੁਝ ਝਿਜਕ ਪਹਿਲਾਂ ਵੀ ਹੁੰਦੀ ਸੀ। ਚਿਤਰਾ ਦੀ ਮਾਂ ਨੇ ਉਹਨੂੰ ਇਕ ਵਾਰ ਡਾਂਟ ਦਿਤਾ ਸੀ।

ਉਦੋਂ ਚਿਤਰਾ ਅਤੇ ਉਸ਼ਾ ਮੈਟਰਿਕ ਵਿਚ ਸਨ। ਚਿਤਰਾ ਦੋ ਦਿਨ ਸਕੂਲ ਨਹੀਂ ਗਈ ਸੀ। ਉਸ਼ਾ ਨੂੰ ਪਤਾ ਲੱਗਾ, ਸਹੇਲੀ ਦੇ ਘਰੋਂ ਬੀਮਾਰੀ ਦੀ ਛੁਟੀ ਲਈ ਅਰਜ਼ੀ ਗਈ ਸੀ। ਐਤਵਾਰ ਸਹੇਲੀ ਨੂੰ ਮਿਲਣ ਚਲੀ ਗਈ।

ਉਸ਼ਾ ਨੌਕਰ ਤੋਂ ਪੁਛ ਕੇ ਪਿਛਵਾੜੇ ਜਾ ਰਹੀ ਸੀ, ਚਿਤਰਾ ਦੀ ਮਾਂ ਨਾਲ ਸਾਹਮਣਾ ਹੋ ਗਿਆ। ਉਸ਼ਾ ਨੇ ਨਮਸਤੇ ਕਰਕੇ ਪੁਛ ਲਿਆ,

"ਦਿੱਦਾ, ਸੁਣਿਆ ਚਿਤਰਾ ਦੀ ਤਬੀਅਤ ਖ਼ਰਾਬ ਹੈ!"

ਦਿੱਦਾ ਦੇ ਮੱਥੇ ਤੇ ਤੀਊੜੀਆਂ, "ਕੀ...? ਕਿਸਦੇ ਦੁਸ਼ਮਣਾਂ ਦੀ ਤਬੀਅਤ ਖ਼ਰਾਬ ਹੈ?"

ਉਸ਼ਾ ਨੂੰ ਸਮਝ ਨਾ ਆਈ, ਦਿੱਦਾ ਦੇ ਗੁਸੇ ਤੋਂ ਘਬਰਾ ਗਈ। ਚੁਪ ਰਹੀ। ਦਿੱਦਾ ਨੇ ਉਹਦੇ ਸਿਰ ਤੇ ਹੱਥ ਰਖ ਦਿਤਾ, "ਬੇਟੀ ਚਿਤੂ ਦੇ ਦੁਸ਼ਮਣਾਂ ਨੂੰ ਬੁਖ਼ਾਰ ਆ ਰਿਹਾ ਸੀ। ਹੁਣ ਠੀਕ ਹੈ। ਸ਼ਾਬਾਸ਼, ਚਲੀ ਜਾ ਚਿਤੂ ਪਿਛਲੇ ਬਰਾਂਡੇ ਵਿਚ ਹੈ।......ਏ ਚੰਦੋ, ਬਿਟੀਆ ਨੂੰ ਚਿਤੂ ਕੋਲ ਲੈ ਜਾ।"

ਉਸ਼ਾ ਦੀਆਂ ਡਬਡਬਾਈਆਂ ਹੋਈਆਂ ਅੱਖਾਂ ਵੇਖ ਕੇ ਚਿਤਰਾ ਨੂੰ ਹੈਰਾਨੀ। ਉਸ਼ਾ ਨੇ ਦਿੱਦਾ ਕੋਲੋਂ ਖਾਧੀ ਡਾਂਟ ਬਾਰੇ ਦਸਿਆ, ਤਾਂ ਚਿਤਰਾ ਹੱਸ ਪਈ, "ਅਛੀ ਇਹ ਕੁਝ ਨਹੀਂ, ਸਿਰਫ਼ ਲਖਨਊਆ ਗਲਬਾਤ ਦਾ ਅੰਦਾਜ਼। ਅਜ਼ੀਜ਼ਾਂ ਲਈ ਇਹੋ ਜਿਹੇ ਲਫ਼ਜ਼ ਨਹੀਂ ਵਰਤੇ ਜਾਂਦੇ, ਉਨ੍ਹਾਂ ਦੀ ਬੀਮਾਰੀ ਦਾ ਜ਼ਿਕਰ ਹਮੇਸ਼ਾ ਦੁਸ਼ਮਣਾਂ ਦੇ ਨਾ ਨਾਲ।"

ਸਰਗਾ ਸਾਹਬ ਦੀ ਕੋਠੀ ਵਿਚ ਮਹਿਮਾਨਾਂ ਕਾਰਣ ਭੀੜ-ਭੜੱਕਾ। ਉਸ਼ਾ ਸਾਢੇ ਤਿੰਨ ਸਾਲ ਬਾਅਦ ਆਈ ਸੀ। ਪੁਰਾਣੀ ਨੌਕਰਾਣੀ ਨੇ ਉਹਨੂੰ ਪਛਾਣ ਲਿਆ। ਉਸ਼ਾ ਨੂੰ ਦੇਖ ਚਿਤਰਾ ਤੇਜ਼ੀ ਨਾਲ ਆ ਰਹੀ ਸੀ। ਦਿੱਦਾ ਨੇ ਉਸ਼ਾ ਨੂੰ ਪਛਾਣਨ ਲਈ ਅੱਖਾਂ ਸੁਕੇੜੀਆਂ।

"ਉਸ਼ਾ ਨੂੰ ਨਹੀਂ ਪਛਾਣਿਆ ਦਿੱਦਾ?"

"ਪਛਾਣਿਆ ਕਿਉਂ ਨਹੀਂ...ਕੀ ਨਾਂ, ਉਸ਼ਾ ਪੰਡਿਤ; ਨਹੀਂ ਕੀ?"

ਚਿਤਰਾ ਸਹੇਲੀ ਨਾਲ ਗੱਲ ਕਰਨ ਲਈ ਉਹਨੂੰ ਭੀੜ ਤੋਂ ਵਖ ਪਿਛਵਾੜੇ ਲੈ ਗਈ। ਸਹੇਲੀ ਦੇ ਮੋਢੇ ਤੇ ਹੱਥ ਰਖ ਕੇ ਪੁਛਿਆ, "ਕੀ ਗੱਲ ਏ, ਸੱਚ ਦਸ।......ਕਲ ਗੰਜੂਰ ਸਾਹਬ ਆਏ ਸਨ। ਫ਼ਾਦਰ ਨੂੰ ਕਹਿ ਰਹੇ ਸਨ, ਕਈ ਲੀਡਰ ਰਿਹਾ ਹੋ ਜਾਣਗੇ। ਅਸੀਂ ਤੇ ਭਗਵਾਨ ਕੋਲ ਦੁਆ ਮਨਾ ਰਹੇ ਹਾਂ ਕਿ ਤੇਰੇ ਸਾਹਬ ਅਜ ਹੀ ਆ ਜਾਣ। ਅਸੀਂ ਉਨ੍ਹਾਂ ਨੂੰ ਮਿਲ ਕੇ ਹੀ ਜਾਈਏ।"

ਕਈ ਪਲ ਚੁਪ ਰਹਿਣ ਬਾਅਦ ਉਸ਼ਾ ਨੇ ਪੁਛਿਆ, "ਚਿਤੂ, ਤੈਨੂੰ ਕੀ ਹੋਇਆ। ਤਿੰਨ ਸਾਲ ਪਹਿਲਾਂ ਆਈ ਸੈਂ, ਉਦੋਂ ਤੋਂ ਕਿਵੇਂ ਮੁਰਝਾ ਗਈ ਹੈਂ, ਅੱਧੀ ਵੀ ਨਹੀਂ ਰਹੀ! ਕੀ ਤਕਲੀਫ਼ ਹੈ?"

"ਅੱਛੀ, ਛੱਡ ਮੇਰੀ ਗੱਲ।" ਚਿਤਰਾ ਨੇ ਡੂੰਘਾ ਸਾਹ ਭਰਿਆ, "ਦੁਖੀ ਕੋਲ ਦੁਖ ਦਸਣ ਤੋਂ ਸਿਵਾ ਹੋਰ ਕੀ।......ਕੀ ਕਰੇਂਗੀ ਦੁਖੀ ਹੋ ਕੇ।"

"ਚਿਤੂ ਮੈਨੂੰ ਨਹੀਂ ਦਸੇਂਗੀ?"

"ਦਸ ਦਿਆਂਗੀ ਅੱਛੀ!" ਚਿਤਰਾ ਨੇ ਹੰਝੂ ਰੋਕਣ ਲਈ ਬੁਲ੍ਹਾਂ ਨੂੰ ਦੰਦਾਂ ਵਿਚ ਟੁਕਿਆ, "ਲੰਮੀ ਕਹਾਣੀ ਹੈ। ਹੁਣ ਮੌਕਾ ਨਹੀਂ। ਤੇਰੇ ਘਰ ਆ ਕੇ ਗੱਲ ਕਰਾਂਗੀ। ਆਪਣੇ ਘਰ ਦਾ ਪਤਾ ਦਸ ਦੇ।"

"ਹਸਬੈਂਡ ਨੂੰ ਵੀ ਨਾਲ ਲਿਆਈਂ।"

"ਉਹ ਆਏ ਹੀ ਨਹੀਂ।"

"ਕਿਉਂ ?"

"ਉਨ੍ਹਾਂ ਦਾ ਮੂਡ।"

ਚਿਤਰਾ ਦੇ ਵਿਆਹ ਵੇਲੇ ਉਸ਼ਾ ਨੇ ਉਹਦੇ ਪਤੀ ਤੇਜਨਾਰਾਇਣ ਟਿੱਕੂ ਨੂੰ ਵੇਖਿਆ ਸੀ। ਸੁਡੌਲ ਸਿਹਤਮੰਦ ਬਦਨ, ਕਸ਼ਮੀਰੀ ਗੋਰਾ ਰੰਗ, ਗਲ੍ਹਾਂ ਤੇ ਕੁਝ ਗੁਲਾਬੀ ਝਲਕ, ਕਲੀਨ ਸ਼ੇਵ। ਉਸ਼ਾ ਦੀ ਨਜ਼ਰ ਵਿਚ ਕੁਝ ਜ਼ਨਾਨਾ ਕੋਮਲਤਾ। ਰਈਸੀ ਠਾਠ।

ਚਿਤਰਾ ਢਾਈ ਮਹੀਨੇ ਸਹੁਰੇ ਰਹਿ ਕੇ ਆਈ ਤਾਂ ਸੰਤੁਸ਼ਟ, ਖ਼ੁਸ਼, ਮਾਣ ਅਤੇ ਉਮੰਗਾਂ ਨਾਲ ਭਰੀ ਭਰੀ। ਪਤੀ ਬਾਰੇ ਦਸਿਆ ਸੀ : ਬਹੁਤ ਅਧਿਐਨ ਕੀਤਾ ਹੋਇਆ। ਉਵੇਂ ਹੀ ਤੀਖਣ ਬੁਧੀ, ਅਤੇ ਉੱਨੇ ਹੀ ਡੂੰਘੇ ਰਸਿਕ ਰਸੀਆ। ਆਪਣੇ ਹਰ ਸ਼ੌਕ ਨੂੰ ਚਿਤਰਾ ਨਾਲ ਵੰਡਣ ਦਾ ਚਾਅ।

ਚਿਤਰਾ ਦਾ ਸਹੁਰਾ ਟੱਬਰ ਖ਼ਾਨਦਾਨੀ ਪਰੰਪਰਾ ਦਾ ਪਾਬੰਦ। ਉਹਦਾ ਸਹੁਰਾ ਰਾਇਬਹਾਦੁਰ ਸਾਹਬ ਪੰਜਾਬ ਦੇ ਚੋਟੀ ਦੇ ਵਕੀਲਾਂ ਵਿਚੋਂ, ਉਹਦਾ ਪਤੀ ਐਮ.ਏ.ਐਲ.ਬੀ. ਕਰਕੇ ਸੀਲੈਕਸ਼ਨ ਵਿਚ ਮੁਨਸਿਫ਼ ਬਣ ਗਿਆ ਸੀ। ਕਚਹਿਰੀ ਜਾਂਦਾ ਤਾਂ ਪਰਿਵਾਰ ਦੀ ਉਹੀ ਪੁਰਾਣੀ ਪੁਸ਼ਾਕ ਪਗੜੀ, ਸ਼ੇਰਵਾਨੀ ਅਤੇ ਚੂੜੀਦਾਰ, ਪਰ ਉਂਜ ਮੇਲ ਜੋਲ ਸੈਰਸਪਾਟੇ ਵਿਚ ਸੂਟ।

ਜ਼ਨਾਨੀਆਂ ਲਈ ਪਰਦਾ। ਬਿਨਾਂ ਚਾਦਰ ਅਤੇ ਸਵਾਰੀ ਦੇ ਉਹ ਬਾਹਰ ਨਾ ਨਿਕਲ ਸਕਦੀਆਂ। ਟਿੱਕੂ ਪਿਤਾ ਦੀ ਤਸੱਲੀ ਲਈ ਪਰੰਪਰਾ ਨਿਭਾਉਂਦਾ ਸੀ, ਪਰ ਸ਼ੌਕ ਨਾਲ ਖੁਲੇ ਖ਼ਿਆਲਾਂ ਦਾ। ਕਦੀ ਪ੍ਰੋਗਰਾਮ ਬਣਾ ਲੈਂਦਾ ਤਾਂ ਚਿਤਰਾ ਘਰੋਂ ਸਾੜ੍ਹੀ ਤੇ ਚਾਦਰ ਕਰਕੇ ਛੋਟਾ ਜਿਹਾ ਝੁੰਡ ਕਢ ਪਤੀ ਨਾਲ ਕਾਰ ਵਿਚ ਨਿਕਲਦੀ। ਆਪਣੇ ਗਲੀ ਮੁਹੱਲੇ ਦੇ ਬਾਹਰ ਆ ਕੇ, ਚਾਦਰ ਪਰਦਾ ਇਕ ਪਾਸੇ ਰਖ ਦੇਂਦੀ।

ਚਿਤਰਾ ਨੇ ਦਸਿਆ ਸੀ : ਉਹਦਾ ਦੇਵਰ ਦੇਵਨਾਰਾਇਣ ਅਤੇ ਨਨਾਣ ਕੁਸੁਮ ਪਰਿਵਾਰ ਤੋਂ ਵਖ ਸਨ। ਪਰੰਪਰਾ ਅਤੇ ਰਈਸੀ ਸ਼ਾਨ ਤੋਂ ਵਿਦਰੋਹੀ, ਉੱਗਰ ਵਿਚਾਰਾਂ ਦੇ। ਕੁਸੁਮ ਸਭ ਤੋਂ ਛੋਟੀ। ਸ਼ੁਰੂ ਵਿਚ ਕਾਨਵੈਂਟ ਵਿਚ ਪੜ੍ਹੀ। ਉਸ ਵੇਲੇ ਫ਼ਤਿਹ ਸਿਘ ਕਾਲਿਜ ਫ਼ਾਰ ਗਰਲਜ਼ ਵਿਚ ਐਮ. ਏ. ਵਿਚ ਸੀ। ਐਲਾਨੀਆ ਕਹਿੰਦੀ : ਮੈਨੂੰ ਨਹੀਂ ਸ਼ਾਦੀ ਵਾਦੀ ਕਰਨੀ......ਦਕਿਆਨੂਸੀ ਕਸ਼ਮੀਰੀ ਪੰਡਿਤਾਂ ਦੇ ਪਰਿਵਾਰ ਵਿਚ ਤੇ ਹਰਗਿਜ਼ ਨਹੀਂ। ਕੁਸੁਮ ਅਤੇ ਚਿਤਰਾ ਵਿਚ ਬਣ ਆਈ ਸੀ।

ਚਿਤਰਾ ਦੂਜੇ ਦਿਨ ਦੁਪਹਿਰ ਬਾਅਦ ਬੇਟੀ ਨੂੰ ਲੈ ਕੇ ਉਸ਼ਾ ਦੇ ਘਰ ਆ ਗਈ। ਚਿਤਰਾ ਨੇ ਪੱਪੂ ਅਤੇ ਉਸ਼ਾ ਨੇ ਮਾਲਾ ਨੂੰ ਗੋਦੀ ਵਿਚ ਲੈ ਚੁੰਮ ਚੁੰਮ ਕੇ ਪਿਆਰ ਕੀਤਾ। ਦੋਹਾਂ ਬੱਚਿਆਂ ਨੂੰ ਧੁਪ ਵਿਚ ਖੇਡਣ ਲਈ ਬੇਬੇ ਨੂੰ ਸੌਂਪ ਦਿਤਾ। ਸਹੇਲੀਆਂ ਗੱਲਾਂ ਕਰਨ ਲਈ ਅੰਦਰ ਸੋਫ਼ੇ ਤੇ ਜੁੜ ਬੈਠੀਆਂ।

"ਚਿਤ੍ਰ ਸੱਚ ਦਸ, ਤੂੰ ਆਪਣਾ ਹਾਲ ਕੀ ਬਣਾ ਲਿਆ।"

ਚਿਤਰਾ ਨੇ ਰੁਕ ਰੁਕ ਕੇ ਆਹਾਂ ਤੇ ਠੰਢੇ ਸਾਹ ਭਰ ਭਰ ਕੇ ਜੋ ਕਹਾਣੀ ਸੁਣਾਈ, ਉਹਦਾ ਸਾਰਅੰਸ਼ ਇਹ ਸੀ :

ਚਿਤਰਾ ਦੇ ਪਤੀ ਨੇ ਪਿਛਲੀ ਜੁਲਾਈ ਦੇ ਅੰਤ ਵਿਚ ਪਤਨੀ ਨੂੰ ਕਿਹਾ, ਉਹ ਦੂਜੇ ਦਿਨ ਰਾਤ ਦੀ ਗੱਡੀ ਵਿਚ ਚਾਰ ਹਫ਼ਤੇ ਲਈ ਮਸੂਰੀ ਜਾਏਗਾ। ਚਿਤਰਾ ਸ਼ਾਮੀਂ ਪਤੀ ਲਈ ਸੂਟਕੇਸ ਵਿਚ ਗਰਮ ਅਤੇ ਹੋਰ ਕਪੜੇ ਸਾਂਭ ਰਹੀ ਸੀ। ਲਾਹੇ ਹੋਏ ਕਪੜੇ ਧੋਬੀ ਲਈ ਰਖਦਿਆਂ ਸ਼ੇਰਵਾਨੀ ਕੋਟ-ਪਤਲੂਨ ਦੀਆਂ ਜੇਬਾਂ ਵੇਖ ਰਹੀ ਸੀ। ਉਹਦੇ ਹਥ ਵਿਚ ਇਕ ਸੁਥਰੀ ਲਿਪਟੀ ਪੁੜੀ ਆ ਗਈ। ਪੁੜੀ ਵਿਚ ਫ਼ਸਟ ਕਲਾਸ ਦੇ ਦੋ ਰੇਲ ਟਿਕਟ ਦੇਹਰਾਦੂਨ ਲਈ, ਦੋ ਬਰਥ ਦੇ ਕੂਪੇ ਦੇ ਰੈਜ਼ਰਵੇਸ਼ਨ ਦੀ ਰਸੀਦ ਵਿਚ ਲਿਪਟ ਹੋਏ।

ਚਿਤਰਾ ਨੂੰ ਹੈਰਾਨੀ। ਸਮਝ ਨਾ ਪਾਈ ਤਾਂ ਨਨਾਣ ਨੂੰ ਪੁਛਿਆ। ਕੁਸੁਮ ਦੇ ਚਿਹਰੇ ਤੇ ਅਚਾਨਕ ਤਣਾਉ। ਟਿੱਕੂ ਪਰਿਵਾਰ ਦੇ ਸਭ ਲੋਕਾਂ ਦਾ ਸੁਭਾ ਖ਼ੁਸ਼ ਤੇ ਬਹੁਤ ਖ਼ੁਸ਼, ਨਾਰਾਜ਼ ਤੇ ਬਹੁਤ ਨਾਰਾਜ਼ : ਭਾਬੀ, ਤੁਹਾਨੂੰ ਨਹੀਂ ਕਿਹਾ ਤਾਂ ਤੁਸੀਂ ਕਿਉਂ ਪ੍ਰੇਸ਼ਾਨ :......ਇਹ ਮਰਦ ਔਰਤਾਂ ਨੂੰ ਪਤਾ ਨਹੀਂ ਕੀ ਸਮਝਦੇ ਹਨ। ਬੀਵੀਆਂ ਨੂੰ ਪਰਦੇ ਵਿਚ ਕੈਦ ਕਰ ਸਹੇਲੀਆਂ ਨਾਲ ਗੁਲਛੱਰੇ ਉਡਾਣਾ ਰਈਸਾਂ ਦੀ ਆਮ ਗੱਲ। ਇਹ ਤੇ ਚਾਸ ਕਿ ਟਿਕਟ ਤੇ ਰੈਜ਼ਰਵੇਸ਼ਨ ਤੁਹਾਡੇ ਹੱਥ ਆ ਗਏ। ਹਿੰਮਤ ਹੈ ਤੇ ਨਾਲ ਜਾਣ ਲਈ ਤਿਆਰ ਹੋ ਜਾਉ ਜਾਂ ਘਟ ਤੋਂ ਘਟ ਭਈਆ ਨੂੰ ਪੁਛੋ, ਅਜਿਹਾ ਕੌਣ ਹਮਸਫ਼ਰ ਜਿਹਦੇ ਲਈ ਕੂਪੇ ਦੇ ਇਕਾਂਤ ਦੀ ਜ਼ਰੂਰਤ ?

ਚਿਤਰਾ ਦੇ ਪੁਛਣ ਤੇ ਕੁਸੁਮ ਨੇ ਦਸ ਦਿਤਾ : ਉਸਦੇ ਖ਼ਿਆਲ ਵਿਚ ਦੂਜਾ ਟਿਕਟ ਭਈਆ ਦੀ ਦੋਸਤ ਸਲੂਜਾ ਲਈ ਹੈ। ਪੁਰਾਣੀ ਦੋਸਤੀ ਹੈ। ਸਲੂਜਾ ਪਹਿਲਾਂ ਟੀਚਰ ਸੀ, ਫਿਰ ਵੈਕਾਈ ਬਣ ਗਈ।......ਕੁਸੁਮ ਕੁਝ ਹੋਰ ਕਹਿਣ ਲੱਗੀ ਸੀ, ਚਿਤਰਾ ਨੇ ਪਤੀ ਦੇ ਕਦਮਾਂ ਦੀ ਆਹਟ ਪਛਾਣ ਕੇ ਚੁਪ ਰਹਿਣ ਦਾ ਇਸ਼ਾਰਾ ਕੀਤਾ। ਟਿੱਕੂ ਸਟੇਸ਼ਨ ਜਾਣ ਤੋਂ ਪਹਿਲਾਂ ਗੁਡਬਾਈ ਕਹਿਣ ਆਇਆ ਸੀ।

ਟਿੱਕੂ ਨੇ ਮਸੂਰੀ ਤੋਂ ਦੋ ਚਿੱਠੀਆਂ ਲਿਖੀਆਂ। ਚਿਤਰਾ ਉਤਰ ਨਾ ਦੇ ਸਕੀ। ਮਸੂਰੀ ਵਿਚ ਬਾਰਸ਼ ਤੋਂ ਤੰਗ ਆ ਕੇ ਟਿੱਕੂ ਕੁਝ ਜਲਦੀ ਵਾਪਸ ਆ ਗਿਆ। ਵਾਪਸ ਆਉਣ ਤੇ ਪਤਨੀ ਦੀ ਚੁੱਪ ਅਤੇ ਨਾਰਾਜ਼ਗੀ ਦੇਖ ਕੇ ਉਹਦਾ ਕਾਰਣ ਜਾਣਨਾ ਚਾਹਿਆ।

ਚਿਤਰਾ ਤੇਈ ਦਿਨਾਂ ਤੋਂ ਕੁੜ੍ਹ ਰਹੀ ਸੀ। ਉਹਨੇ ਦੋ ਰੇਲ ਦੇ ਟਿਕਟ ਦੇਖਣ ਅਤੇ ਪਤੀ ਦੀ ਦੋਸਤ ਦੇ ਬਾਰੇ ਵਿਚ ਸੁਣੀ ਗੱਲ ਸਾਫ਼ ਸਾਫ਼ ਦਸ ਦਿਤੀ। ਗੁੱਸੇ ਵਿਚ ਕਹਿ ਗਈ : ਜੇ ਤੁਹਾਡੇ ਇਹੋ ਜਿਹੇ ਸ਼ੌਕ ਤੇ ਤਅੱਲਕਾਤ ਸਨ ਤਾਂ ਸਾਡੀ ਕੀ ਜ਼ਰੂਰਤ ਸੀ !

ਟਿੱਕੂ ਦਾ ਚਿਹਰਾ ਤਮਤਮਾ ਗਿਆ : ਬਹੁਤ ਚੰਗਾ ਹੋਇਆ ਤੈਨੂੰ ਪਤਾ ਲੱਗ ਗਿਆ। ਮੈਨੂੰ ਕੋਈ ਫ਼ਿਕਰ ਨਹੀਂ। ਤੂੰ ਗਰੈਜੂਏਟ ਹੈਂ, ਮੇਰੇ ਖ਼ਿਆਲ ਵਿਚ ਸਮਝਦਾਰ। ਤੂੰ ਧੋਖੇ ਅਤੇ ਬੇਇਨਸਾਫ਼ੀ ਦੀ ਸ਼ਿਕਾਇਤ ਕੀਤੀ। ਦਸ, ਤਿੰਨਾਂ ਸਾਲਾਂ ਵਿਚ ਤੂੰ ਕਦੀ ਅਵਹੇਲਨਾ, ਬੁਰਾ ਵਰਤਾਉ ਜਾਂ ਅਪਮਾਨ ਅਨੁਭਵ ਕੀਤਾ, ਜਿਸ ਨੂੰ ਧੋਖਾ ਜਾਂ ਅਨਿਆਂ ਕਿਹਾ ਸਾ ਸਕੇ ?...... ਮੈਂ ਅਜ ਵੀ ਉਸਦਾ ਹਰਜਾਨਾ ਭਰ ਦੇਣ ਨੂੰ ਤਿਆਰ !

"ਜਿਵੇਂ ਮੈਂ ਉਨ੍ਹਾਂ ਦੀ ਜ਼ਰੂਰਤ—ਆਰਾਮ ਜਾਂ ਘਰ ਚਲਾਣ ਦੀ ਨੌਕਰੀ ਦੀ ਪੂਰੀ ਤਨਖ਼ਾਹ, ਦੂਜੇ ਹੱਕ ਜਾਂ ਰਾਸ਼ਨ ਲੈ ਰਹੀ ਸਾਂ ! ਉਸ ਵਿਚ ਕਿਸ ਕਮੀ ਦੀ ਸ਼ਿਕਾਇਤ ਸੀ। ਉਸ ਤੋਂ ਅਗੇ ਨਾ ਮੇਰਾ ਕੋਈ ਮਤਲਬ, ਨਾ ਹੱਕ।" ਚਿਤਰਾ ਦੀਆਂ ਅੱਖਾਂ ਸੁਰਖ਼, "ਅਤੇ ਮੈਂ ਵੀ ਆਪਣਾ ਸਭ ਕੁਝ ਦੇ ਕੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਪਾ ਲੈਣ, ਦਾਸੀ ਬਣ ਕੇ ਮਾਲਕਣ ਬਣ ਜਾਣ ਦੇ ਸੁਪਨਿਆਂ ਵਿਚ......ਕਿੰਨਾ ਧੋਖਾ !"

ਦੋਵੇਂ ਸਹੇਲੀਆਂ ਫ਼ਰਸ਼ ਵਲ ਨਜ਼ਰ ਝੁਕਾਈ ਦੇਰ ਤਕ ਚੁਪ।

ਚਿਤਰਾ ਦੀ ਗੱਡੀ ਉਹਨੂੰ ਲੈਣ ਲਈ ਆ ਗਈ। ਚਿਤਰਾ ਉਠਦਿਆਂ ਉਠਦਿਆਂ ਬੋਲੀ, "ਅਛੀ, ਕਲ ਮੇਰੇ ਮੂੰਹ ਤੋਂ ਠੀਕ ਹੀ ਗੱਲ ਨਿਕਲੀ—ਨਿਭ ਰਹੀ ਸੀ, ਕੀ ਜ਼ਰੂਰਤ ਸੀ ਜਾਣਨ ਦੀ! ਜਾਣ ਕੇ ਤੂਫ਼ਾਨ ਹੀ ਹੋਇਆ!"

ਸਹੇਲੀ ਦੇ ਹਾਰ ਸਵੀਕਾਰ ਕਰ ਲੈਣ ਲਈ ਉਸ਼ਾ ਨੂੰ ਹੋਰ ਵੀ ਗੁੱਸਾ, ਪਰ ਚੁਪ ਰਹੀ। ਸਹੇਲੀ ਨੂੰ ਉਸ ਅਨਿਆਂ ਦੇ ਵਿਰੁੱਧ ਭੜਕਾਣ ਦਾ ਕੀ ਲਾਭ ਸੀ!

... ... ...

ਦੂਜੇ ਦਿਨ ਸ਼ਾਮੀਂ ਉਸਾ ਘਬਰਾਹਟ ਤੋਂ ਧਿਆਨ ਪਰ੍ਹੇ ਕਰਨ ਲਈ ਬੈਠਕ ਵਿਚ ਪੱਪੂ ਦਾ ਸਵੈਟਰ ਰਫੂ ਕਰ ਰਹੀ ਸੀ। ਪੱਪੂ ਨੇੜੇ ਫ਼ਰਸ਼ ਤੇ ਲਕੜੀ ਦੇ ਰੰਗੀਨ ਟੁਕੜਿਆਂ ਨਾਲ ਰੇਲ ਗੱਡੀ ਖੇਡ ਰਿਹਾ ਸੀ। ਬੱਚੇ ਨੇ ਅਚਾਨਕ ਕਿਹਾ, "ਤਾਇਆ! ਤਾਇਆ!" ਮੁੰਡਾ ਖੇਡ ਛੱਡ ਕੇ ਫਟਕੀਆ ਵਲ ਦੌੜਿਆ। ਪੱਪੂ ਨਰਿੰਦਰ ਦੀ ਕਾਰ ਦਾ ਹਾਰਨ ਬਹੁਤ ਦੂਰ ਤੋਂ ਸੁਣ ਲੈਂਦਾ ਸੀ। ਕੁਝ ਪਲਾਂ ਵਿਚ ਡਿਸਪੈਂਸਰੀ ਤੋਂ ਕੰਪਾਉਂਡਰ ਦਿਲਮਦੀਨ ਦੀ ਆਵਾਜ਼, "ਆਦਾਬ ਅਰਜ਼ ਹੈ, ਪ੍ਰੋਫ਼ੈਸਰ ਸਾਹਬ......ਡਾਕਟਰ ਸਾਹਬ।"

ਉਸ਼ਾ ਨੇ ਮੋਢਿਆਂ ਤੋਂ ਖਿਸਕਿਆ ਸਾੜ੍ਹੀ ਦਾ ਪੱਲਾ ਠੀਕ ਕਰ ਲਿਆ। "ਹੈਲੋ ਅਛੀ।" ਨਰਿੰਦਰ ਪੱਪੂ ਨੂੰ ਝੋਲੀ ਵਿਚ ਲਈ ਅੰਦਰ ਆਇਆ, ਉਹਦੇ ਪਿਛੇ ਰਜ਼ਾ।

ਉਸ਼ਾ ਨੇ ਦੋਹਾਂ ਨੂੰ ਸਵਾਗਤ ਵਿਚ ਬਿਠਾਇਆ। "ਬੈਠੋ ਹੁਣੇ ਆਂਦੀ ਹਾਂ......।" ਬੇਬੇ ਨੂੰ ਉਬਲਦਾ ਪਾਣੀ, ਪਿਆਲੇ, ਦੁਧ, ਚੀਨੀ ਭੇਜ ਦੇਣ ਲਈ ਆਵਾਜ਼ ਮਾਰੀ। ਅਲਮਾਰੀ ਤੋਂ ਤੁਰੰਤ ਕੌਫ਼ੀ ਦਾ ਡੱਬਾ ਲੈ ਲਿਆ।

ਨਰਿੰਦਰ ਨੇ ਦਸਿਆ, "ਦੁਪਹਿਰੀਂ ਰੇਡੀਉ ਤੇ ਖ਼ਬਰ ਸੀ, ਬੰਗਾਲ ਵਿਚ ਡੇਟੈਂਯੂਸ ਦੀ ਰਿਹਾਈ ਸ਼ੁਰੂ ਹੋ ਗਈ। ਸਾਡਾ ਗਵਰਨਰ ਬਹੁਤ ਜ਼ਾਲਿਮ, ਪੁਰਾਣਾ ਆਈ. ਸੀ. ਐਸ.।"

"ਗਵਰਨਰ ਕੀ ਕਰ ਲਏਗਾ! ਯੂ. ਪੀ. ਨੂੰ ਵੀ ਐਮਰੀ ਅਤੇ ਵਾਇਸਰਾਏ ਦਾ ਹੁਕਮ ਮੰਨਣਾ ਹੀ ਹੋਏਗਾ। ਮੋਲਮੀਨ ਵਿਚ ਬ੍ਰਿਟਿਸ਼ ਫ਼ੌਜ ਜਾਪਾਨੀ ਹਮਲਾ ਰੋਕ ਨਹੀਂ ਸਕੀ। ਅੰਗਰੇਜ਼ ਸਮਝ ਚੁਕੇ ਨੇ ਲੋਕਲ ਜਨਤਾ ਸਾਥ ਨਾ ਦੇਏ ਤਾਂ ਜਾਪਾਨੀਆਂ ਨੂੰ ਰੋਕਣਾ ਅਸੰਭਵ।" ਰਜ਼ਾ ਦਾ ਲਹਿਜਾ ਫ਼ਿਕਰ ਵਾਲਾ, "ਸਾਡੇ ਕੁਝ ਉੱਗਰ ਕਾਂਗਰਸੀ ਅਤੇ ਕਾਂਗਰਸੀ ਸੋਸ਼ਲਿਸਟ ਤੇ ਖ਼ੁਸ਼ ਕਿ ਅੰਗਰੇਜ਼ ਹਾਰ ਰਿਹਾ ਹੈ। ਉਨ੍ਹਾਂ ਨੂੰ ਫ਼ਿਕਰ ਨਹੀਂ; ਕਿ ਅੰਗਰੇਜ਼ਾਂ ਦੀ ਦੀਵਾਰ ਡਿਗੇਗੀ ਤੇ ਦਬੇਗਾ ਹਿੰਦੁਸਤਾਨ। ਅੰਗਰੇਜ਼ ਹਾਰੇਗਾ ਤਾਂ ਨੱਸ ਜਾਏਗਾ, ਹਿੰਦੁਸਤਾਨ ਕਿਥੇ ਜਾਏਗਾ?"

"ਨਹਿਰੂ ਦਾ ਬਿਆਨ ਹੈ", ਨਰਿੰਦਰ ਨੇ ਉਸ਼ਾ ਨੂੰ ਸੰਬੋਧਨ ਕੀਤਾ, "ਤੁਸੀਂ ਅਖ਼ਬਾਰ ਦੇਖਿਆ ਹੋਣਾ......ਸਾਨੂੰ ਫ਼ਾਸਿਸਟ ਜਾਪਾਨੀ ਹਮਲੇ ਤੋਂ ਆਤਮ ਰਖਿਆ ਲਈ ਤਿਆਰ ਹੋਣਾ ਚਾਹੀਦਾ ਹੈ। ਵਿਦੇਸ਼ੀ ਸਰਕਾਰ ਜਨਤਾ ਦਾ ਸਾਥ ਨਹੀਂ ਪਾ ਸਕਦੀ, ਜਨਤਾ ਨੂੰ ਆਤਮ ਰਖਿਆ ਲਈ ਆਪ ਸੰਗਠਿਤ ਅਤੇ ਤਿਆਰ ਹੋਣਾ ਚਾਹੀਦਾ ਹੈ।"

"ਫ਼ੌਜੀ ਤਾਕਤ ਤੋਂ ਬਿਨਾਂ ਲੜਾਈ ਵਿਚ ਰਖਿਆ ਲਈ ਕਿਹਾ ਸੰਗਠਨ ਅਤੇ ਤਿਆਰੀ!" ਰਜ਼ਾ ਦੀ ਆਵਾਜ਼ ਵਿਚ ਖਿਝ, "ਫ਼ਾਸਿਸਟਾਂ ਦੇ ਸਾਹਮਣੇ ਸਤਿਆਗ੍ਰਹਿ ਕਰਨਗੇ? ਹਿੰਦੁਸਤਾਨ ਤੇ ਜਾਪਾਨੀ ਹਮਲੇ ਤੇ ਕਬਜ਼ੇ ਨੂੰ ਰੋਕਣਾ ਖ਼ੁਦ ਬਰਤਾਨੀਆ ਅਤੇ ਅਮਰੀਕਾ ਦੇ

ਹਿੱਤ ਵਿਚ। ਸਾਡੀ ਰਖਿਆ ਉਨ੍ਹਾਂ ਦੀ ਫ਼ੌਜੀ ਸ਼ਕਤੀ ਨੂੰ ਸਹਾਇਤਾ ਦੇ ਕੇ ਜਾਪਾਨ ਨੂੰ ਰੋਕ ਸਕਣ ਵਿਚ ਹੀ ਹੈ।"

"ਉਹ ਇਕ ਵੱਖ ਪਹਿਲੂ ਹੈ। ਬਰਤਾਨੀਆ ਤੋਂ ਆਤਮ ਨਿਰਣੈ ਦਾ ਹੱਕ ਲਏ ਬਿਨਾਂ ਬ੍ਰਿਟਿਸ਼ ਦੇ ਹੱਥ ਦੀ ਲਾਠੀ ਬਣ ਜਾਣ ਦਾ ਅਰਥ ਹੋਏਗਾ, ਬਰਤਾਨੀਆ ਦੀ ਗ਼ੁਲਾਮੀ ਨੂੰ ਸਵੀਕਾਰ ਕਰੀ ਰਹਿਣਾ।" ਨਰਿੰਦਰ ਨੇ ਉਸ਼ਾ ਵਲ ਵੇਖਿਆ, "ਤੁਸੀਂ ਏਨੇ ਗੁੰਮ ਸੁੰਮ ਕਿਉਂ ? ਤੁਹਾਡੀ ਲਾਹੌਰ ਤੋਂ ਆਈ ਸਹੇਲੀ ਚਲੀ ਗਈ ? ਉਸ ਦਿਨ ਤੁਸੀਂ ਦੋਵੇਂ ਹੀ ਰੋਈਆਂ ਰੋਈਆਂ ਲੱਗ ਰਹੀਆਂ ਸੀ। ਉਹੀ ਉਦਾਸੀ ਅਜੇ ਤਕ ?"

ਚਿਤਰਾ ਬੈਠੀ ਸੀ ਤਾਂ ਨਰਿੰਦਰ "ਰੀਡਰਜ਼ ਡਾਇਜੈਸਟ" ਦੇਣ ਆਇਆ ਸੀ। ਉਸ਼ਾ ਨੇ ਬੈਠਣ ਲਈ ਕਿਹਾ, ਪਰ ਉਸ਼ਾ ਅਤੇ ਚਿਤਰਾ ਦਾ ਮੂਡ ਵੇਖ ਕੇ ਨਰਿੰਦਰ ਬੈਠਿਆ ਨਹੀਂ।

"ਉਦਾਸੀ ਨਾਲ ਕੀ ਹੋਏਗਾ......ਵਿਚਾਰੀ ਦੀ ਕਿਸਮਤ।" ਉਸ਼ਾ ਨੇ ਡੂੰਘਾ ਸਾਹ ਭਰਿਆ। "ਔਰਤ ਹੋਣਾ ਹੀ ਬਦਕਿਸਮਤੀ।" ਅਮਰ ਵਾਂਗ ਉਸ਼ਾ ਨੂੰ ਵੀ ਨਰਿੰਦਰ ਅਤੇ ਰਜ਼ਾ ਤੇ ਪੂਰਾ ਭਰੋਸਾ। ਉਹਨੇ ਸੰਖੇਪ ਵਿਚ ਚਿਤਰਾ ਦੀ ਬੀਤੀ ਦਸ ਦਿਤੀ।

"ਭਾਬੀ, ਤੁਸੀਂ ਵੀ ਕੀ ਪ੍ਰੇਸ਼ਾਨੀ ਦਸੀ।" ਰਜ਼ਾ ਨੇ ਹਮਦਰਦੀ ਨਾਲ ਕਿਹਾ, "ਅਜਿਹੀ ਸ਼ਿਕਾਇਤ, ਠੀਕ ਜਾਂ ਗ਼ਲਤ, ਨੱਬੇ ਨਹੀਂ ਤੇ ਅੱਸੀ ਫ਼ੀ ਸਦੀ ਘਰਾਂ ਵਿਚ। ਚਿਤਰਾ ਦੀ ਸ਼ਿਕਾਇਤ ਠੀਕ ਹੋ ਸਕਦੀ ਹੈ। ਮੇਰੀ ਬੀਵੀ ਨੂੰ ਬੇਵਜਾ ਹੀ ਸ਼ਿਕਾਇਤ ਹੈ।"

"ਹੂੰ ! ਨਰਿੰਦਰ ਰਜ਼ਾ ਨੂੰ ਘੂਰ ਕੇ ਬੋਲਿਆ, "ਅਫ਼ੀ ਤੇਰੀਆਂ ਹਰਕਤਾਂ ਤੋਂ ਨਾਵਾਕਿਫ਼, ਤਾਂ ਕੀ ਗੇਤੀ ਵੀ ਨਹੀਂ ਜਾਣਦੀ ! ਬਹੁਤ ਮਾਸੂਮ ਬਣਦਾ ਹੈ।"

ਉਸ਼ਾ ਨੇ ਮੁਸਕਾਨ ਰੋਕ ਕੇ ਟੋਕਿਆ, "ਤੁਸੀਂ ਲੋਕ ਚਿਤਰਾ ਦੀ ਪ੍ਰੇਸ਼ਾਨੀ ਨੂੰ ਸਮਝੇ ਹੀ ਨਹੀਂ। ਉਹ ਫੂਹੜ ਨਹੀਂ ਹੈ। ਉਹਦੀ ਸਭ ਸੁਖ ਸ਼ਾਂਤੀ ਸਵਾਹ ਹੋ ਗਈ। ਹੁਣ ਜ਼ਿੰਦਗੀ ਭਰ ਦਾ ਸੰਤਾਪ।"

"ਭਾਬੀ ਤੁਸੀਂ ਗੱਲ ਨੂੰ ਵਧਾ ਰਹੇ ਹੋ।" ਰਜ਼ਾ ਨੇ ਕਿਹਾ, "ਤੁਹਾਡੀ ਸਹੇਲੀ ਗਰੈਜੂਏਟ ਹੋ ਕੇ ਵੀ ਪਰੰਪਾਰਕ ਰਈਸੀ ਵਿਚ ਪੈਰਾਸਾਈਟ ਬਣਨ ਦੇ ਸੁਖ ਅਤੇ ਪਰਦੇ ਦੀ ਪ੍ਰਤਿਸ਼ਟਾ ਦੇ ਆਦਰ ਵਿਚ ਸੰਤੁਸ਼ਟ ਹੈ ਤਾਂ ਉਸ ਸਿਸਟਮ ਦੀਆਂ ਦੂਜੀਆਂ ਗੱਲਾਂ ਵੀ ਉਹਨੂੰ ਸਹਿਣੀਆਂ ਪੈਣਗੀਆਂ। ਤੁਹਾਡੀ ਸਹੇਲੀ ਦੇ ਪਤੀ ਨੂੰ ਅਜਿਹੀ ਆਜ਼ਾਦੀ ਨਾਮੰਜ਼ੂਰ ਹੋਵੇ ਤਾਂ ਉਹਨੂੰ ਚਾਹੀਦਾ ਹੈ ਪਰਦੇ ਵਿਚੋਂ ਨਿਕਲ ਕੇ ਸਾਮਾਜਿਕ ਜੀਵਨ ਵਿਚ ਪਤੀ ਦੀ ਸਾਥਣ ਬਣੇ।"

"ਪਰਦੇ ਦੀਆਂ ਮਜਬੂਰੀਆਂ ਆਪਣੀ ਥਾਵੇਂ", ਨਰਿੰਦਰ ਕੁਝ ਉਚਾ ਬੋਲਿਆ, "ਪਰ ਬੀਵੀ ਚਾਹੇ ਪਰਦੇ ਵਿਚ ਰਵ੍ਹੇ, ਚਾਹੇ ਪਤੀ ਦੀ ਬਾਂਹ ਵਿਚ ਹੱਥ ਪਾ ਕੇ ਬਾਜ਼ਾਰ ਜਾਂ ਕਲੱਬ ਜਾਏ, ਜਦੋਂ ਤਕ ਉਹ ਗੁਜ਼ਾਰੇ ਲਈ ਪਤੀ ਦੀ ਮੁਥਾਜ, ਉਹ ਕੇਵਲ ਪਤੀ ਦੀ ਜ਼ਰੂਰਤ ਅਤੇ ਸੰਤੋਸ਼ ਦੀ ਚੀਜ਼। ਉਹਦੀ ਆਪਣੀ ਕੋਈ ਹਸਤੀ ਨਹੀਂ। ਉਹਨੂੰ ਪਤੀ ਦੀਆਂ ਦੂਜੀਆਂ ਜ਼ਰੂਰਤਾਂ ਅਤੇ ਸੰਤੋਸ਼ ਨਾਲ ਇਤਰਾਜ਼ ਦਾ ਹੱਕ ?"

"ਇਹ ਤੁਸੀਂ ਕੀ ਬਕਦੇ ਜਾ ਰਹੇ ਹੋ ?" ਉਸ਼ਾ ਦੇ ਚਿਹਰੇ ਤੇ ਗੁਸਾ, "ਪਤਨੀ ਦੀ ਇਸ ਤੋਂ ਵਧ ਕੀ ਬੇਇਜ਼ਤੀ।"

"ਅਫ਼ੀ, ਰਤਾ ਸਬਰ ਨਾਲ ਸੁਣੋ।" ਨਰਿੰਦਰ ਨੇ ਸਮਝੌਤੇ ਦੇ ਲਹਿਜੇ ਵਿਚ ਕਿਹਾ, "ਮੈਂ ਕਿਹਾ ਨਹੀਂ ਸੀ, ਇਸ ਤਰ੍ਹਾਂ ਦੇ ਤਣਾਓ ਦੇ ਮੌਕੇ ਦੰਪਤੀ ਜੀਵਨ ਵਿਚ ਆਉਂਦੇ ਰਹਿੰਦ

ਹਨ। ਪਿਆਰ ਨੂੰ ਪਕਿਆਂ ਕਰਨ ਲਈ ਅਜਿਹੀਆਂ ਛੋਟੀਆਂ ਮੋਟੀਆਂ ਗੱਲਾਂ ਲਈ ਉਦਾਰਤਾ ਅਤੇ ਸਹਿਨਸ਼ੀਲਤਾ ਜ਼ਰੂਰੀ ਹੁੰਦੀ ਹੈ।"

"ਤੁਸੀਂ ਤੇ ਅਜੀਬ ਗੱਲਾਂ ਕਰਦੇ ਹੋ।" ਊਸ਼ਾ ਨੇ ਵਿਰੋਧ ਕੀਤਾ।

"ਅਜੀਬ ਗੱਲ ਕੀ !" ਨਰਿੰਦਰ ਨੇ ਪੁਛਿਆ, "ਟਿੱਕੂ ਦੀ ਇਸ ਗੱਲ ਦਾ ਕੀ ਜਵਾਬ ਹੈ ਕਿ ਤਿੰਨ ਸਾਲਾਂ ਵਿਚ ਚਿਤਰਾ ਨੇ ਕੀ ਕਮੀ, ਕੀ ਅਤ੍ਰਿਪਤੀ ਅਨੁਭਵ ਕੀਤੀ ? ਸਲੂਜਾ ਵਲ ਉਹਦੀ ਖਿਚ, ਚਿਤਰਾ ਲਈ ਇਵੇਂ ਸੀ ਜਿਵੇਂ ਹੌਜ਼ ਭਰ ਜਾਣ ਤੇ ਛਲਕ ਕੇ ਬਾਹਰ ਵਹਿ ਗਿਆ ਪਾਣੀ ! ਉਸ ਨਾਲ ਚਿਤਰਾ ਦਾ ਕੀ ਗਿਆ ?"

"ਕੀ ਉਲਟੀਆਂ ਉਲਟੀਆਂ ਗੱਲਾਂ ਕਰ ਰਹੇ ਹੋ।" ਊਸ਼ਾ ਨੇ ਖਿੱਝ ਕੇ ਕਿਹਾ।

"ਉਲਟੀ ਗੱਲ ਕੀ ਹੈ ?" ਨਰਿੰਦਰ ਨੇ ਪੁਛਿਆ, "ਮਸੂਰੀ ਵਿਚ ਟਿੱਕੂ ਨੇ ਮਨ-ਪ੍ਰਚਾਵੇ ਲਈ ਸ਼ਰਾਬ ਪੀਤੀ ਹੋਵੇਗੀ, ਜੂਆ ਖੇਡਿਆ ਹੋਵੇਗਾ, ਉਨ੍ਹਾਂ ਸਭ ਗੱਲਾਂ ਨਾਲ ਚਿਤਰਾ ਨੂੰ ਕੋਈ ਇਤਰਾਜ਼ ਨਹੀਂ। ਇਤਰਾਜ਼ ਹੈ ਸਲੂਜਾ ਦੇ ਨਾਲ ਇਕਾਂਤ ਤੇ। ਸਮਝਦੀ ਹੈ, ਪਤੀ ਦੇ ਉਸ ਸੰਤੋਸ਼ ਤੇ ਉਹਦਾ ਇਕ ਮਾਤਰ ਹੱਕ। ਇਹ ਡਰ ਕਿ ਪਤੀ ਉਹਦੇ ਹਥੋਂ ਨਿਕਲ ਜਾਏਗਾ, ਟਿੱਕੂ ਨਾਲ ਪਿਆਰ ਨਹੀਂ, ਉਹਦੇ ਤੇ ਮਲਕੀਅਤ ਦੀ ਭਾਵਨਾ।"

"ਪਤੀ ਪਤਨੀ ਨੂੰ ਇਕ ਦੂਜੇ ਤੇ ਹੱਕ ਨਹੀਂ ਹੁੰਦਾ ?" ਊਸ਼ਾ ਦਾ ਉਜ਼ਰ।

"ਹੱਕ ਹੁੰਦਾ ਹੈ, ਪਿਆਰ ਦੇ ਨਾਤੇ। ਅਤੇ ਪਿਆਰ ਵਿਚ ਪ੍ਰੇਮੀ ਜਾਂ ਪ੍ਰੇਮਿਕਾ ਦੇ ਸੰਤੋਸ਼ ਦਾ ਵੀ ਮਹੱਤਵ, ਅਤੇ ਉਹਦੇ ਲਈ ਸਹਿਨਸ਼ੀਲਤਾ ਵੀ ਪਿਆਰ ਵਿਚ ਸ਼ਾਮਿਲ।"

"ਚੰਚਲਤਾ ਲਈ ਵੀ ਸਹਿਨਸ਼ੀਲਤਾ।" ਊਸ਼ਾ ਨੇ ਰਜ਼ਾ ਵਲ ਵੇਖਿਆ।

ਰਜ਼ਾ ਸਿਗਰੇਟ ਸੁਲਗਾ ਰਿਹਾ ਸੀ, ਰੁਕ ਗਿਆ, "ਭਾਬੀ, ਠੀਕ ਅਤੇ ਗ਼ਲਤ ਜਾਂ ਚੰਚਲ ਦਾ ਫ਼ੈਸਲਾ ਔਖੀ ਗੱਲ। ਗੋਤੀ ਦੀ ਨਜ਼ਰ ਵਿਚ ਤਾਂ ਔਰਤ ਦਾ ਬੁਰਕੇ ਦੇ ਬਿਨਾਂ ਘਰੋਂ ਨਿਕਲਣਾ ਹੀ ਬੇਹਯਾਈ ਤੇ ਚੰਚਲਤਾ ! ਉਹਨੂੰ ਪਤਾ ਲੱਗ ਜਾਏ ਕਿ ਤੁਸੀਂ ਅਮਰ ਨੂੰ ਘਰ ਛੱਡ ਸਾਡੇ ਦੋਹਾਂ ਨਾਲ ਸਿਨੇਮੇ ਗਏ ਤਾਂ ਪਤਾ ਨਹੀਂ ਕੀ ਕੀ ਬਕ ਦੇਏ। ਚੰਚਲਤਾ ਦੀ ਕਸੌਟੀ ਹਰ ਜ਼ਮਾਨੇ ਅਤੇ ਸਮਾਜ ਦੇ ਸੰਸਕਾਰਾਂ ਨਾਲ। ਹਰ ਵਰਗ ਅਤੇ ਹਰ ਪੱਧਰ ਦੇ ਲੋਕਾਂ ਵਿਚ ਇਸ ਦੇ ਪੈਮਾਨੇ ਵਖਰੇ ਹੋ ਸਕਦੇ ਹਨ।"

"ਬਿਲਕੁਲ ਸਹੀ ! ਕੀ ਨਾਂ ਤੇਰੀ ਮੁਟੱਲੀ ਸਹੇਲੀ ਦਾ......?" ਊਸ਼ਾ ਦੇ ਵਿਰੋਧ ਨੂੰ ਅਣਦੇਖਿਆ ਕਰ ਨਰਿੰਦਰ ਕਹਿੰਦਾ ਗਿਆ, "ਅਛਾ, ਮਾਇਆ ਸਹੀ। ਮਾਇਆ ਅਤੇ ਗੋਸ਼ ਦਾ ਉਦਾਹਰਣ ਲਉ, ਉਨ੍ਹਾਂ ਦੀ ਆਪਸੀ ਸਹਿਨਸ਼ੀਲਤਾ ਵੇਖੋ। ਗੋਸ਼ ਨੂੰ ਪਤਨੀ ਤੇ ਏਨਾ ਵਿਸ਼ਵਾਸ ਕਿ ਪਤਨੀ ਨੂੰ ਦੋਸਤ ਦੀ ਹਾਲਤ ਵੇਖਣ ਲਈ ਦੂਜੇ ਸ਼ਹਿਰ ਜਾਣ ਦੀ ਆਗਿਆ ਦੇਣ ਵਿਚ ਕੋਈ ਇਤਰਾਜ਼ ਨਹੀਂ।"

"ਜੋ ਵਿਸ਼ਵਾਸਯੋਗ ਹੁੰਦਾ ਹੈ, ਉਸੇ ਦਾ ਵਿਸ਼ਵਾਸ ਕੀਤਾ ਜਾਂਦਾ ਹੈ।" ਊਸ਼ਾ ਫਿਰ ਲੜਨ ਨੂੰ ਤਿਆਰ।

ਰਜ਼ਾ ਜ਼ੋਰ ਦੀ ਹੱਸ ਪਿਆ, "ਭਾਬੀ, ਇਹ ਤੁਸੀਂ ਖ਼ੂਬ ਕਿਹਾ ! ਮਾਇਆ ਨੇ ਵਿਸ਼ਵਾਸ ਦਾ ਕਿਹੜਾ ਟੈਸਟ ਪਾਸ ਕੀਤਾ ਏ ਜੋ ਟਿੱਕੂ ਨੇ ਨਹੀਂ ਕੀਤਾ।"

ਊਸ਼ਾ ਚੁਪ ਰਹੀ।

"ਉਠੋ ਭਾਈ, ਟਿੱਕੂ ਨਾਲ ਨਾਰਾਜ਼ਗੀ ਕਿਧਰੇ ਸਾਡੇ ਤੇ ਹੀ ਨਾ ਉਤਰੇ !" ਨਰਿੰਦਰ ਨੇ ਰਜ਼ਾ ਨੂੰ ਚੱਲਣ ਦਾ ਇਸ਼ਾਰਾ ਕੀਤਾ।

"ਪਲੀਜ਼, ਇਕ ਇਕ ਕਪ ਕੌਫ਼ੀ ਹੋਰ।" ਉਸ਼ਾ ਨੇ ਕਿਹਾ, "ਸਾਡੇ ਲਈ ਤਾਂ ਅਜਕਲ ਦਿਨ ਏਨੇ ਭਾਰੀ ਹੋ ਰਹੇ ਨੇ ਕਿ ਕੀ ਦਸੀਏ। ਤੁਸੀਂ ਆ ਗਏ ਤੇ ਜ਼ਰਾ ਮਨ ਹਲਕਾ ਹੋ ਗਿਆ।"

"ਭਾਬੀ, ਰਾਤ ਖ਼ਤਮ ਹੋਣ ਲੱਗਦੀ ਹੈ ਤਾਂ ਹਨੇਰਾ ਡੂੰਘਾ ਜਾਪਣ ਲੱਗਦਾ ਹੈ। ਸਮਝ ਲਉ, ਅਮਰ ਆਉਣ ਵਾਲਾ ਹੈ। ਚਾਰ ਨਹੀਂ ਤੇ ਛੇ ਦਿਨਾਂ ਵਿਚ।"

"ਛੇ ਦਿਨ !" ਉਸ਼ਾ ਨੇ ਡੂੰਘਾ ਸਾਹ ਭਰਿਆ ਤੇ ਹੱਸ ਪਈ।

"ਸਾਡਾ ਵਸ ਚਲੇ, ਤਾਂ ਜੇਲ ਤੋੜ ਕੇ ਉਹਨੂੰ ਹੁਣੇ ਲੈ ਆਈਏ।" ਨਰਿੰਦਰ ਬੋਲਿਆ।

... ... ...

ਫ਼ਰਵਰੀ ਦਾ ਦੂਜਾ ਹਫ਼ਤਾ। ਉਸ਼ਾ ਆਪਣੇ ਥੀਸਿਸ ਲਈ ਪੜ੍ਹ ਰਹੀ ਸੀ। ਸ਼ਾਮੀਂ ਪੰਜ ਵਜੇ ਕਿਤਾਬ ਇਕ ਪਾਸੇ ਰਖ ਕੇ ਚਾਹ ਲਈ ਪਰਸੂ ਨੂੰ ਆਵਾਜ਼ ਦੇਣ ਲੱਗੀ ਸੀ ਕਿ ਬਰਾਂਡੇ ਵਿਚ ਆਵਾਜ਼, "......ਪਰਸੂ।"

ਸਿਨਹਾ ਦੀ ਆਵਾਜ਼ ਪਛਾਣ ਕੇ ਉਸ਼ਾ ਨੂੰ ਹੈਰਾਨੀ। ਸਿਨਹਾ ਪੰਜ ਮਹੀਨਿਆਂ ਤੋਂ ਨਹੀਂ ਆਇਆ ਸੀ। ਕੁਝ ਦਿਨ ਪਹਿਲਾਂ ਵਰਮਾ ਕਹਿ ਗਿਆ ਸੀ, ਸਿਨਹਾ ਛੁਟ ਆਏ ਨੇ। ਉਸ਼ਾ ਨੂੰ ਸਿਨਹਾ ਦੇ ਆਣ ਦੀ ਉਮੀਦ ਨਹੀਂ ਸੀ। ਪਰਸੂ ਪ੍ਰਾਹੁਣੇ ਨੂੰ ਬੈਠਕ ਵਿਚ ਹੀ ਲੈ ਆਇਆ।

ਸਿਨਹਾ ਨੇ ਕਿਹਾ, "ਹਫ਼ਤੇ ਭਰ ਤੋਂ ਸੋਚ ਰਿਹਾ ਹਾਂ, ਉਸ਼ਾ ਜੀ ਦੇ ਘਰ ਹਾਲ ਚਾਲ ਪੁਛਣਾ ਹੈ, ਪਰ ਕੋਈ ਨਾ ਕੋਈ ਝੰਜਟ।" ਫਿਰ ਅਮਰ ਦੇ ਵਿਸ਼ੇ ਵਿਚ ਪੁਛਿਆ, "ਤੁਸੀਂ ਕਦੋਂ ਮਿਲਣ ਗਏ ਸੀ ?" ਫਿਰ ਅੰਦਾਜ਼ਾ ਲਾਇਆ, "ਹੁਣ ਤਕ ਛੁਟ ਆਣਾ ਚਾਹੀਦਾ ਸੀ, ਬਸ ਆਇਆ ਹੀ ਸਮਝੋ।"

"ਕੀ ਲਉਗੇ ਚਾਹ ਜਾਂ ਕੌਫ਼ੀ ?"

"ਕੋਫੀ ਭਈ ਕੌਫੀ। ਉਸ਼ਾ ਜੀ ਕੌਫੀ ਬਣਾਣ ਦਾ ਤੁਹਾਡਾ ਖ਼ਾਸ ਹੁਨਰ ਹੈ। ਉਹ ਟੇਸਟ ਕਿਧਰੇ ਨਹੀਂ ਵੇਖਿਆ।" ਸਿਨਹਾ ਅੰਗਰੇਜ਼ੀ ਬੋਲਦੇ ਤੇ ਸ਼ੁਧ ਇੰਗਲਿਸ਼, ਉਦਾਹਰਣ ਤੇ ਐਕਸੈਂਟ ਦਾ ਧਿਆਨ ਰਖ ਕੇ। ਹਿੰਦੀ ਬੋਲਦੇ ਤਾਂ ਨਾਥ ਸ਼ਾਸਤਰੀ ਵਾਂਗ ਉਨ੍ਹਾਂ ਦੀ ਬੋਲੀ ਵਿਚ ਭੋਜਪੁਰੀ ਲਹਿਰ ਆ ਜਾਂਦੀ।

"ਇਹ ਤੁਹਾਡੀ ਕਿਰਪਾ। ਮੈਨੂੰ ਤੇ ਕੌਫ਼ੀ ਗਰਮ ਪਾਣੀ ਵਿਚ ਘੋਲ ਕੇ ਦੁਧ ਚੀਨੀ ਮਿਲਾ ਦੇਣ ਦਾ ਹੀ ਕੰਮ। ਹੁਨਰ ਤੇ," ਉਸ਼ਾ ਨੇ ਕੌਫੀ ਦੇ ਡਬੇ ਵਲ ਇਸ਼ਾਰਾ ਕੀਤਾ, "ਕੌਫੀ ਬਣਾਣ ਵਾਲੀ ਨੇਸਲੇ ਕੰਪਨੀ ਦਾ।"

ਸਿਨਹਾ ਕੌਫੀ ਦੀਆਂ ਚੁਸਕੀਆਂ ਲੈਂਦਾ ਆਵਾਜ਼ ਨੀਵੀਂ ਕਰਕੇ ਅਖ਼ਬਾਰਾਂ ਵਿਚ ਕ੍ਰਿਪੱਸ ਮਿਸ਼ਨ ਦੇ ਪ੍ਰਸਤਾਵਾਂ ਤੇ ਕਾਂਗਰਸ ਨੇਤਾਵਾਂ ਦੀ ਪ੍ਰਤੀਕ੍ਰਿਆ ਦੀ ਗੱਲ ਕਰਨ ਲੱਗਾ : "ਗਾਂਧੀ ਜੀ ਨੇ ਜਾਤੀ ਸਤਿਆਗ੍ਰਹਿ ਦੀ ਨਿਸਫਲਤਾ ਦੇਖ ਕੇ ਉਹਨੂੰ ਤਿਆਗ ਦਿਤਾ। ਗਾਂਧੀ ਦਾ ਰੁਖ਼ ਸੰਘਰਸ਼ ਦਾ ਤੇ ਹੁਣ ਨੇਤਾ ਸਮਝੌਤੇ ਵਲ ਝੁਕਣ ਲਗੇ। ਇਲਾਹਾਬਾਦ ਵਿਚ ਕਾਂਗਰਸ ਕਾਰਜਕਾਰਣੀ ਸੰਮਤੀ ਦੀ ਬੈਠਕ ਹੋ ਰਹੀ ਏ। ਉਸ ਵੇਲੇ ਜਨਮਤ ਨਾਲ ਸਮਝੌਤੇ ਦੀ ਨੀਤੀ

ਦਾ ਵਿਰੋਧ ਜ਼ਰੂਰੀ। ਅੰਤਰਰਾਸ਼ਟਰੀ ਹਾਲਾਤ ਦੇ ਵਿਚਾਰ ਨਾਲ ਅਸਲੀ ਵਕਤ ਇਹੀ ਬਰਤਾਨੀਆ ਨੂੰ ਸੱਟ ਮਾਰਨ ਦਾ......।" ਸਿਨਹਾ ਨੇ ਬਰਤਾਨੀਆ ਨੂੰ ਜ਼ੋਰ ਦੀ ਮੁੱਕਾ ਮਾਰਨ ਦਾ ਇਸ਼ਾਰਾ ਕੀਤਾ, "ਸੇਠ ਦੇ ਆਉਂਦਿਆਂ ਹੀ ਮੈਨੂੰ ਖ਼ਬਰ ਦੇਣੀ। ਹੁਣ ਖੁੰਝਾਣ ਦਾ ਵੇਲਾ ਨਹੀਂ।" ਆਵਾਜ਼ ਕੁਝ ਹੋਰ ਨੀਵੀਂ ਕੀਤੀ, "ਪਾਠਕ ਨਾਲ ਗੱਲ ਕਰਨੀ ਜ਼ਰੂਰੀ। ਮੇਰਾ ਸੁਨੇਹਾ ਉਹਨੂੰ ਭਿਜਵਾ ਸਕੋਗੇ ?"

ਸਿਨਹਾ ਨੇ ਦੂਜਾ ਪਿਆਲਾ ਵੀ ਲਿਆ। ਲਗਭਗ ਘੰਟਾ ਭਰ ਬੈਠਾ। ਅੰਤਰਰਾਸ਼ਟਰੀ ਹਾਲਾਤ ਤੋਂ ਉਤਪੰਨ ਆਪਣੇ ਪੱਖ ਵਿਚ ਫ਼ਾਇਦੇਮੰਦ ਸਥਿਤੀ ਵਲ ਨੇਤਾਵਾਂ ਦੀ ਸਿਥਲਤਾ ਅਤੇ ਸਮਝੌਤਾਵਾਦੀ ਪ੍ਰਵਿਰਤੀ ਦੀ ਸ਼ਿਕਾਇਤ ਕਰਕੇ, "ਕੁਝ ਹੋਣਾ ਚਾਹੀਦਾ ਹੈ" ਦਾ ਗ਼ਮ ਪ੍ਰਗਟ ਕਰਦਾ ਰਿਹਾ।

... ... ...

ਸਰਦੀ ਖ਼ਤਮ ਹੋਣ ਤੇ ਸੀ। ਸਰਦੀ ਦੀ ਪਤਲੀ ਨੀਂਦ ਵਿਚ ਉਸ਼ਾ ਦੇ ਕੰਨ ਅਖ਼ਬਾਰ ਵਾਲੇ ਲਈ ਚੌਕੰਨੇ ਰਹਿੰਦੇ। ਘਾਹ ਤੇ ਅਖ਼ਬਾਰ ਡਿਗਣ ਦੀ ਆਵਾਜ਼ ਸੁਣ ਕੇ ਰਜ਼ਾਈ ਛਡ ਕੇ ਸ਼ਾਲ ਲੈ ਅਖ਼ਬਾਰ ਲਈ ਦੌੜਦੀ ਜਾਂਦੀ। ਤ੍ਰੇਲ ਨਾਲ ਭਿਜਿਆ ਅਖ਼ਬਾਰ ਲਿਆ ਕੇ ਬਿਜਲੀ ਦੀ ਰੌਸਨੀ ਵਿਚ ਬੈਠ ਕੇ ਪੜ੍ਹਨ ਲਗਦੀ। ਸਭ ਤੋਂ ਪਹਿਲਾਂ ਜੇਲਾਂ ਤੋਂ ਰਿਹਾ ਹੋਣ ਵਾਲੇ ਲੋਕਾਂ ਦੀਆਂ ਖਬਰਾਂ।

ਉਸ਼ਾ ਨੇ ਅਖ਼ਬਾਰ ਡਿਗਣ ਦੀ ਤਪਾਕ ਦੀ ਬਜਾਏ ਫਟਕੀਆ ਖੁਲ੍ਹਣ ਦਾ ਖੜਾਕ ਸੁਣਿਆ। ਬਰਾਂਡੇ ਵਿਚ ਕਦਮਾਂ ਦੀ ਆਹਟ ਅਤੇ ਬੈਠਕ ਦੇ ਦਰਵਾਜ਼ੇ ਤੇ ਜ਼ੋਰ ਦੀ ਖਟ ਖਟ। ਕਦਮਾ ਅਤੇ ਖਟਖਟਾਉਣ ਦੀ ਵੀ ਪਛਾਣ ਹੁੰਦੀ ਹੈ। ਉਸ਼ਾ ਰਜਾਈ ਵਿਚੋਂ ਉਛਲ ਪਈ। ਬਿਸਤਰੇ ਵਿਚ ਬਲਾਉਜ਼ ਪੇਟੀਕੋਟ ਵਿਚ ਸੀ। ਸਾੜ੍ਹੀ ਤੇ ਕੀ, ਸਰਦੀ ਵਿਚ ਮੋਢਿਆ ਤੇ ਸਾਲ ਲੈਣ ਦਾ ਸਬਰ ਨਹੀਂ। ਸੌਣ ਕਮਰੇ ਦੀ ਚਿਟਖਨੀ ਖੋਲ੍ਹ ਕੇ ਬੈਠਕ ਦੇ ਬੂਹੇ ਤਕ ਪਹੁੰਚਦਿਆ ਪਹੁੰਚਦਿਆ ਦੂਜੀ ਦੰਸਤਕ ਤੇ ਉਚੀ ਆਵਾਜ਼, "ਪਰਸੂ ! ਪ੍ਰਤਾਪ !"

ਉਸ਼ਾ ਰੋਜ ਸਵੇਰੇ ਬੈਠਕ ਦੇ ਦਰਵਾਜ਼ਿਆ ਦੀਆ ਉਪਰਲੀਆ ਹੇਠਲੀਆ ਚਿਟਖਨੀਆ ਖੋਲ੍ਹ ਕੇ ਭਿੱਤ ਖੋਲ੍ਹਦੀ ਸੀ, ਪਰ ਹੜਬੜੀ ਵਿਚ ਉਪਰ ਦੀ ਹੀ ਚਿਟਖਨੀ ਖੋਲ੍ਹ ਕੇ ਭਿੱਤ ਖਿਚੇ। ਭਿੱਤ ਨਾ ਹਿਲੇ ਤਾ ਯਾਦ ਆਇਆ, ਹੇਠਾ ਦੀ ਚਿਟਖਨੀ।

ਚਿਟਖਨੀ ਖਿਚਣ ਨਾਲ ਹੀ ਬਾਹਰਲੇ ਦਬਾਅ ਨਾਲ ਭਿਤ ਖੁਲ੍ਹ ਗਏ।

ਅਮਰ ਰਾਤ ਦੇ ਸਫ਼ਰ ਵਿਚ ਮੋਢਿਆ ਤੇ ਲਿਆ ਕੰਬਲ ਇਕ ਪਾਸੇ ਨਾ ਸੁਟ ਸਕਿਆ, ਉਸ ਤੋਂ ਪਹਿਲਾਂ ਹੀ ਉਸ਼ਾ ਦੀਆ ਬਾਂਹਾ ਉਹਦੇ ਗਲੇ ਵਿਚ। ਖ਼ੁਸ਼ੀ ਨਾਲ ਚੀਕ ਨਿਕਲ ਗਈ। ਪਤੀ ਦੇ ਗਲੇ ਵਿਚ ਬਾਂਹਾ ਕਸ ਕੇ ਲਿਪਟ ਗਈ। ਬੇਮੁਹਾਰਿਆ ਖ਼ੁਸ਼ੀ ਨਾਲ ਫਫਕ ਉਠੀ। ਅਮਰ ਨੇ ਉਹਨੂੰ, ਬਾਂਹਾਂ ਵਿਚ ਚੁਕ ਲਿਆ, "ਅੱਛੀ ਬਸ, ਬਸ ਬਸ......!"

ਅਮਰ ਦੀ ਆਦਤ ਸੀ, ਜ਼ੋਰ ਨਾਲ ਲੰਮੀ ਦਸਤਕ ਦੇਣ ਅਤੇ ਉੱਚੀ ਆਵਾਜ਼ ਮਾਰਨ ਦੀ। ਬੁੱਢੀ ਬੇਬੇ ਦੀ ਨੀਂਦਰ ਪਹਿਰੂ ਕੁਤੇ ਦੀ। ਉਸ਼ਾ ਦੀਆ ਗੱਲਾਂ ਵਿਚ ਆਸ ਝਲਕਦੀ ਸੀ। ਕਲੇਜਾ ਉਛਲ ਆਇਆ। ਲੋਈ ਕੰਧਾ ਤੇ ਪਾ ਕੇ ਬੈਠਕ ਵਿਚ ਆ ਗਈ। ਘਬਰਾਹਟ ਵਿਚ ਬੇਖ਼ਬਰ ਕੁੜੀ ਨੂੰ ਪਤੀ ਦੇ ਗਲੇ ਲਗੀ ਵੇਖ ਕੇ ਨਜ਼ਰ ਫੇਰ ਕੇ ਲੰਮੀ ਦੁਆ ਆਸ਼ੀਰਵਾਦ, ਰੱਬ ਨੂੰ ਸ਼ੁਕਰੀਆ ਕਹਿੰਦੀ ਆਪਣੀ ਮੰਜੀ ਤੇ ਲੇਟ ਗਈ।

ਅਮਰ ਨੇ ਵੇਖ ਲਿਆ ਸੀ, "ਬੇਬੇ ਜੀ ਪੈਰੀਂ ਪੈਨਾ।"

ਬਰੇਲੀ ਵਿਚ ਅਮਰ ਦੁਪਹਿਰ ਬਾਅਦ ਜੇਲ ਤੋਂ ਛੁਟਿਆ ਸੀ। ਰਾਤ ਦਸ ਵਜੇ ਪੈਸੇਂਜਰ ਤੇ ਆਇਆ। ਜੇਲ ਵਿਚ ਮਿਲੇ ਉਨੀ ਕਪੜਿਆਂ ਦੇ ਇਲਾਵਾ ਕੰਬਲ ਸੀ। ਉਚੀ ਸ਼ਰੇਣੀ ਦੇ ਨਜ਼ਰਬੰਦ ਦੀ ਹੈਸੀਅਤ ਨਾਲ ਉਹਨੂੰ ਉਚੀ ਸ਼ਰੇਣੀ ਦਾ ਰੇਲ ਟਿਕਟ ਦਿਤਾ ਗਿਆ ਸੀ। ਰਾਤ ਭਰ ਸਰਦੀ ਵਿਚ ਠਿਠੁਰਦਾ ਉਂਘਦਾ ਆਇਆ ਸੀ। ਪੋਹ ਫਟਦੇ ਫਟਦੇ ਘਰ ਪਹੁੰਚਿਆ। ਆਰਾਮਦੇਹ ਪਲੰਘ, ਬਿਸਤਰਾ ਰਜ਼ਾਈ, ਬਿਰਹਣ ਪਤਨੀ ਆਪਣੀ ਗਰਮੀ ਦੇਣ ਲਈ ਵਿਆਕੁਲ।

... ... ...

ਅਮਰ ਛੋਟੀ ਗਲੀ ਜਾਣ ਲਈ ਤਿਆਰ ਹੋ ਰਿਹਾ ਸੀ, ਚਾਚਾ, ਬਾਬੂ ਮਹਿੰਦਰ, ਮਾਸਟਰ ਜੀ ਆ ਗਏ। ਪਰਸੂ ਖ਼ਬਰ ਪਹੁੰਚਾਏ ਬਿਨਾਂ ਕਿਵੇਂ ਰਹਿੰਦਾ। ਸਵੇਰੇ ਸਵੇਰੇ ਨਥੱਨ ਕੋਲੋਂ ਦੁਧ ਲੈਣ ਗਿਆ ਤਾਂ ਪਹਿਲਾਂ ਛੋਟੀ ਗਲੀ ਅਤੇ ਸੇਵਾ ਆਸ਼ਰਮ ਵਿਚ ਜਾ ਕੇ ਖ਼ਬਰ ਦਿਤੀ। ਸਭ ਲੋਕ ਬਰਾਂਡੇ ਵਿਚ ਆਉਂਦੀ ਧੁਪ ਵਿਚ ਕੁਰਸੀਆਂ ਤੇ ਬੈਠੇ ਸਨ। ਅਮਰ ਨੇ ਚਾਚਾ, ਬਾਬੂ ਨੂੰ ਪੈਰੀਂ ਪੈਣਾ ਕੀਤਾ। ਪਿਛੇ ਪਿਛੇ ਉਸ਼ਾ ਛੋਟਾ ਜਿਹਾ ਘੁੰਡ ਕਢੀ ਆਈ। ਹੈਸਾਨ ਵਿਚ ਚਾਚਾ, ਬਾਬੂ ਦੇ ਨੇੜੇ ਫ਼ਰਸ਼ ਤੇ ਬੈਠ ਦੋਹਾਂ ਦੇ ਪੈਰ ਛੋਹੇ।

"ਸੋਹਾਗਵੰਤੀ ਹੋਵੇਂ, ਕੁਲਵਤੀ ਹੋਵੇਂ, ਜੁਗ ਜੁਗ ਜੀਵੇਂ! ਬਹੂ, ਤੇਰੇ ਤਪ ਬਲ ਕਰਕੇ ਹੀ ਬੇਟਾ ਘਰ ਪਰਤਿਆ। ਇਕੱਲੀ ਡੇਢ ਸੌ ਮੀਲ ਦੌੜੀ ਜਾਂਦੀ ਸੀ!" ਬਾਬੂ ਨੇ ਗਦਗਦ ਲਹਿਜੇ ਵਿਚ ਆਸ਼ੀਰਵਾਦ ਦਿਤਾ। ਸੇਠ ਜੀ ਭਾਵ-ਵਿਭੋਰ, ਗਲਾ ਭਰ ਆਉਣ ਨਾਲ ਚੁਪ। ਪੋਤਰੇ ਨੂੰ ਝੋਲੀ ਵਿਚ ਲਈ ਪੁਤਰ ਨੂੰ ਨੇੜੇ ਕੁਰਸੀ ਤੇ ਬਿਠਾ ਕੇ, ਉਹਦੇ ਮੋਢਿਆਂ ਤੇ ਆਸ਼ੀਰਵਾਦ ਦਾ ਹਥ ਰਖੀ ਬੈਠੇ ਸਨ। ਉਨ੍ਹਾਂ ਦੇ ਜੀਵਨ ਦਾ ਪਰਮ ਸੁਖ ਦਾ ਪਲ। ਕੁਝ ਦੇਰ ਵਿਚ ਹਰੀ ਭਈਆ ਅਤੇ ਗੌਰੀ ਵੀ ਆ ਗਏ। ਮਾਮਾ ਨੂੰ ਨਮਸਤੇ ਕਰਨ ਆਭਾ ਵੀ ਆਈ ਸੀ। ਗੌਰੀ ਦਾ ਦਿਲ ਭਈਆ ਦੇ ਘਰੋਂ ਜਾਣ ਨੂੰ ਨਾ ਕਰਦਾ ਸੀ ਪਰ ਨੌਕਰੀ ਦੀ ਮਜਬੂਰੀ।

ਅਮਿਤ ਨੂੰ ਮੋਟਰ-ਸਾਈਕਲ ਚਲਾਣਾ ਸਿਖਾ ਦੇਣਾ ਕੰਮ ਆਇਆ। ਮਸ਼ੀਨ ਪਈ ਪਈ ਜਾਮ ਨਾ ਹੋ ਜਾਏ। ਇਸ ਖ਼ਿਆਲ ਨਾਲ ਅਤੇ ਕੁਝ ਆਪਣਾ ਸ਼ੌਕ; ਅਮਿਤ ਤੀਜੇ ਚੌਥੇ ਦਿਨ ਮੋਟਰ ਸਾਈਕਲ ਵਰਤ ਲੈਂਦਾ ਸੀ। ਅਮਰ ਨੂੰ ਗੱਡੀ ਰਵ੍ਹਾਂ, ਚੁਸਤ ਹਾਲਤ ਵਿਚ ਮਿਲੀ। ਬੇਬੇ ਵਾਲਾਕਦਰ ਖ਼ਬਰ ਪਹੁੰਚਾਣ ਲਈ ਛਟਪਟਾ ਰਹੀ ਸੀ। ਪ੍ਰਤਾਪ ਨੂੰ ਦੋ-ਤਿੰਨ ਵਾਰ ਨਾਨੀ ਨਾਨੇ ਨਾਲ ਮਿਲਾ ਲਿਆਈ ਸੀ। ਉਸ਼ਾ ਨੇ ਬੇਬੇ ਲਈ ਯੱਕਾ ਮੰਗਵਾ ਦਿਤਾ। ਤਾਕੀਦ ਕਰ ਦਿਤੀ: ਅਮਿਤ ਨੂੰ ਕਹਿ ਦੇਣਾ, ਕੋਹਲੀ ਸਾਹਬ ਨੂੰ ਬਿਲਕੁਲ ਖ਼ਬਰ ਨਾ ਦੇਏ। ਸ਼ਾਮੀਂ ਨਵੇਂ ਹੈਦਰਾਬਾਦ ਜਾਣ ਦਾ ਪ੍ਰੋਗਰਾਮ ਸੀ। ਦੁਪਹਿਰੀਂ ਸੇਠ ਆਚਾਰੀਆ ਜੀ, ਸਿਨਹਾ, ਤਿਆਗੀ ਨੂੰ ਮਿਲ ਆਇਆ।

ਅਮਰ ਦਾ ਖ਼ਿਆਲ ਸੀ: ਨਰਿੰਦਰ ਕੋਲ ਗੱਡੀ ਹੈ। ਖ਼ਬਰ ਮਿਲਣ ਤੇ ਆਰਾਮ ਨਾਲ ਆ ਸਕਦਾ ਹੈ। ਅਸੀਂ ਰਜ਼ਾ ਅਤੇ ਹੋਰ ਲੋਕਾਂ ਨੂੰ ਮਿਲ ਆਈਏ।

ਉਸ਼ਾ ਕਹਿੰਦੀ, "ਨਹੀਂ, ਪਹਿਲਾਂ ਜੇਠੂ ਭਾਈ ਨੂੰ ਸਰਪਰਾਈਜ਼ ਦਿਆਂਗੇ, ਫਿਰ ਰਜ਼ਾ ਭਾਈ ਦੇ ਘਰ। ਰਾਜੇ, ਤੁਹਾਡੇ ਪਿਛੋਂ ਮੇਰਾ ਸਭ ਤੋਂ ਵਧ ਖ਼ਿਆਲ ਨਰਿੰਦਰ ਭਾਈ ਨੇ ਕੀਤਾ।

ਹਫ਼ਤੇ ਵਿਚ ਦੋ-ਤਿੰਨ ਵਾਰ ਵੀ ਆਉਂਦੇ । ਸਾਡੇ ਲਈ ਕੀ ਨਹੀਂ ਕੀਤਾ । ਕਲ ਆਏ ਸਨ,ਅਜ ਨਹੀਂ ਆਉਣਗੇ । ਹੈਰਾਨ ਕਰਨ ਦਾ ਮਜ਼ਾ ਅਜ ਹੀ । ਕਲ ਤਕ ਉਨ੍ਹਾਂ ਨੂੰ ਜਰੂਰ ਪਤਾ ਲੱਗ ਜਾਏਗਾ ।"

ਸ਼ਾਮੀਂ ਉਸਾ ਤਿਆਰੇ ਹੋਕੇ ਬੈਠਕ ਵਿਚ ਆਈ ਤਾ ਅਮਰ ਅਪਲਕ—ਗੂੜ੍ਹੀ ਕਥਈ ਸਾੜ੍ਹੀ, ਉਪਰ ਛੋਟਾ ਬਰਫ਼ਾਨੀ ਕੋਟ । ਜੂੜੇ ਤੇ ਫੁੱਲਾ ਦਾ ਗਜਰਾ । ਖ਼ੂਬ ਉਚੀ ਅੱਡੀ ਦੀ ਜੁੱਤੀ ।

"ਕਿਸ ਤਰ੍ਹਾ ਲੱਗ ਰਹੇ ਨੇ ?" ਉਸਾ ਪਤੀ ਦੇ ਮੁਆਇਨੇ ਲਈ ਉਹਦੇ ਸਾਹਮਣੇ ਅੱਡੀ ਤੇ ਘੁੰਮ ਗਈ ।

"ਇਹ ਕਦੋਂ ?" ਅਮਰ ਨੇ ਸਰਾਹੁਨਾ ਵਿਚ ਪੁਛਿਆ ।

"ਕੋਟ ਭਈਆ ਜੀ ਕੋਲੋਂ ਕਸਮੀਰਾ ਲੈਕੇ ਬਣਵਾਇਆ । ਤੁਸੀਂ ਸਰਕਾਰ ਕੋਲੋਂ ਸੌ ਰੁਪਏ ਮਹੀਨਾ ਦਿਵਾ ਰਹੇ ਸੀ । ਸੋਚ ਲਿਆ—ਤੁਹਾਡਾ ਪਰੈਜੇਂਟ । ਖ਼ੂਬ ਚੀਜਾ ਖਰੀਦੀਆ । ਸਾੜ੍ਹੀ ਜੇਠੂ ਭਾਈ ਦਾ ਨਵੇਂ ਸਾਲ ਦਾ ਤੋਹਫ਼ਾ । ਕਿਹੋ ਜਿਹੀ ਲੱਗੀ ?"

"ਇਹੀ ਰੰਗ ਮੈਂ ਲੈਣ ਨੂੰ ਕਿਹਾ ਸੀ ਤਾ ਤੂੰ ਕਹਿੰਦੀ ਸੈਂ, ਐਨਾ ਗੂੜ੍ਹਾ ਰੰਗ ਮੇਰੇ ਤੇ ਨਹੀਂ ਜਚਣਾ ।"

"ਮੈਨੂੰ ਯਾਦ ਸੀ । ਜੇਠੂ ਭਾਈ ਨੇ ਹੀ ਇਹ ਪਸੰਦ ਕੀਤੀ । ਉਹ ਬਹੁਤ ਮੀਨ ਮੇਖ ਕਢਣ ਵਾਲੇ । ਸੋਚਿਆ, ਸਭ ਕਹਿੰਦੇ ਨੇ ਤੇ ਇਹੀ ਠੀਕ ।"

"ਹੁਣ ਨਰਿੰਦਰ ਤੋਂ ਹੀ ਰੀਕਮੈਂਡ ਕਰਵਾਇਆ ਕਰਾਗੇ ।"

ਉਸਾ ਨੇ ਪਤੀ ਨੂੰ ਮੂੰਹ ਚਿੜ੍ਹਾਇਆ ਅਤੇ ਕੁੱਦ ਕੇ ਚੁੰਮ ਲਿਆ ।

ਨਰਿੰਦਰ ਦੇ ਮਕਾਨ ਤੋਂ ਕੁਝ ਕਦਮ ਪਹਿਲਾ ਮੋਟਰ ਸਾਈਕਲ ਰੋਕ ਦਿਤੀ । ਅਮਰ ਪਹਿਲਾ ਅੰਦਰ ਗਿਆ । ਉਸਾ ਹੌਲੀ ਹੌਲੀ, ਖੜਾਕ ਨਾ ਹੋਵੇ, ਪਿਛੇ ਪਿਛੇ । ਨਰਿਦਰ ਹੈਰਾਨ, "ਓਏ ਅੰਮੂ !" ਨਰਿੰਦਰ ਨੇ ਫ਼ੌਰਨ ਅਮਰ ਨੂੰ ਬਾਹਾ ਵਿਚ ਜਕੜ ਕੇ ਫ਼ਰਸ ਤੋਂ ਚੁਕ ਲਿਆ । "ਸਾਨੂੰ ਖਬਰ ਕਿਉਂ ਨਹੀਂ ਦਿਤੀ । ਮੈਂ ਸਟੇਸਨ ਤੇ ਆਦਾ ।"

ਨਰਿੰਦਰ ਨੂੰ ਅਮਰ ਨਾਲ ਵੀਹ ਸਵਾਲ : ਕਿਵੇਂ ਰਿਹਾ ? ਕੀ ਪੜ੍ਹਿਆ ? ਯੁੱਧ ਦੀ ਵਰਤਮਾਨ ਸਥਿਤੀ ਬਾਰੇ ਅਮਰ ਦੇ ਖਿਆਲਾ ਵਿਚ ਕੋਈ ਬਦਲਾਓ ਨਹੀਂ ਸੀ ਆਇਆ । ਸਿਹਤ ਅਗੇ ਨਾਲੋਂ ਚੰਗੀ ।

ਅਮਰ ਨੇ ਦਸਿਆ, "ਅਛੀ ਦੀ ਹਰ ਚਿੱਠੀ ਵਿਚ ਤੇਰਾ ਗੁਣ-ਗਾਣ.... .ਜੇਠੂ ਭਾਈ ਇਹ, ਜੇਠੂ ਭਾਈ ਉਹ, ਜੇਠੂ ਭਾਈ ਫ਼ਰਿਸਤਾ । ਮੈਂ ਹੈਰਾਨ, ਤੇਰੇ ਵਰਗਾ ਮੌਜ ਦਾ ਮਾਲਕ ਆਦਮੀ ਕਿਵੇਂ ਬਦਲ ਗਿਆ !"

ਨਰਿੰਦਰ ਦੀ ਨਜਰ ਉਸਾ ਵਲ ਗਈ, "ਕੀ ਇਸਾਰੇ ਕਰ ਰਹੇ ਹੋ ?"

ਉਸ਼ਾ ਬੁਲਾ ਤੇ ਉਂਗਲੀ ਰਖ ਪਤੀ ਨੂੰ 'ਚੁਪ' ਦਾ ਇਸਾਰਾ ਕਰ ਰਹੀ ਸੀ ।

"ਪਤੀ ਪਤਨੀ ਦੀਆਂ ਪ੍ਰਾਈਵੇਟ ਗੱਲਾਂ ਕਿਸੇ ਨੂੰ ਦਸੀਆਂ ਜਾਦੀਆ ਨੇ ਕੀ !" ਉਸਾ ਦੇ ਮੱਥੇ ਤੇ ਬਨਾਵਟੀ ਤਿਊੜੀ, ਹੋਠਾ ਤੇ ਮੁਸਕਾਨ, "ਇਨ੍ਹਾਂ ਦੇ ਮੂੰਹ ਤੇ ਤਾਰੀਫ਼ ਕਰ ਰਹੇ ਹਾਂ । ਮਿਜਾਜ ਉਚਾ ਹੋ ਜਾਏਗਾ । ਇੰਨੀ ਖੁਸਾਮਦ ਨਾਲ ਤੇ ਆਂਦੇ ਸਨ ।"

ਨੌਕਰ ਨੇ ਕੌਫ਼ੀ ਦਾ ਸਮਾਨ ਰਖ ਦਿਤਾ । ਉਸ਼ਾ ਅਗੇ ਵਧ ਕੇ ਬਣਾਣ ਲਗੀ ।

"ਨਾ ਨਾ : ਉਥੇ ਮੈਂ ਚਾਹ ਵੀ ਨਹੀਂ ਪੀਂਦਾ ਸੀ । ਚਾਹ ਦੀ ਜਗਹ ਦੁੱਧ ।"

"ਹੂੰ . ...ਤਾਂ ਹੀ ਭਰ ਗਿਆ ਏ।" ਨਰਿੰਦਰ ਨੇ ਹੁੰਗਾਰੇ ਵਿਚ ਗਰਦਨ ਿਲਾਈ। ਉਸ਼ਾ ਨੂੰ ਸੁਣਾ ਕੇ ਬੋਲਿਆ, "ਭਾਈ, ਇਸਦਾ ਦੁਧ ਨਾ ਛੁਡਾ ਦੇਣਾ।"

"ਤੇਰਾ ਲੁੱਚਪੁਣਾ ਕਦੀ ਨਹੀਂ ਜਾ ਸਕਦਾ।" ਅਮਰ ਨੇ ਡਾਂਟਿਆ।

"ਤੂੰ ਪਤਾ ਨਹੀਂ ਕੀ ਸਮਝ ਲਿਆ!" ਨਰਿੰਦਰ ਭੋਲਾ ਬਣ ਕੇ ਬੋਲਿਆ, "ਮੈਂ ਤੇ ਤੇਰੀ ਸਿਹਤ ਲਈ ਰਾਇ ਦੇ ਰਿਹਾ ਸਾਂ। ਜੇਲ ਵਿਚ ਖ਼ੂਬ ਦੁਧ ਪੀਤਾ। ਬੇਟਾ, ਸਰਕਾਰ ਦਾ ਖਾ ਕੇ ਡੰਡ ਪੇਲੋ ਤੇ ਸਰਕਾਰ ਨਾਲ ਲੜੋ।"

ਫਿਰ ਹੋਰ ਗੱਲਾਂ। "ਸੁਣਿਆਂ ਤੂੰ ਰਾਜਭਗਤੀ ਵਿਚ ਸਰਕਾਰ ਲਈ ਪ੍ਰਾਂਤਾਂ ਵਿਚ ਦਸਤਕਾਰੀ ਦੀ ਸੰਭਾਵਨਾ ਲਈ ਸੁਝਾਅ ਤਿਆਰ ਕਰ ਰਿਹਾ ਹੈਂ?" "ਉਹ ਲੰਮੀਆਂ ਗੱਲਾਂ!" ਨਰਿੰਦਰ ਨੇ ਕਿਹਾ, "ਜਦੋਂ ਸੁਣਨ ਦਾ ਧੀਰਜ ਹੋਏਗਾ ਦਸਾਂਗਾ।"

"ਕਲ ਸ਼ਾਮ ਉਧਰ ਆਣਾ।" ਚਲਦਿਆਂ ਚਲਦਿਆਂ ਅਮਰ ਉਸ਼ਾ ਨੇ ਕਿਹਾ।

ਅਮਰ ਦੇ ਆਉਣ ਤੇ ਉਸ਼ਾ ਦੀ ਖ਼ੁਸ਼ੀ ਦੂਜੇ ਦਿਨ ਵੀ ਕਾਇਮ। ਪਤਨੀ ਦਸ ਰਹੀ ਸੀ, ਕੀ ਕੀ ਨਵਾਂ ਬਣਵਾਇਆ......ਕੀ ਬਦਲਿਆ।

"ਇਹ ਕੀ ਮਨਹੂਸ ਰੰਗ ਕਰਵਾ ਲਿਆ! ਪਰਦੇ ਵੀ ਉਦਾਸ ਜਿਹੇ!" ਅਮਰ ਨੇ ਬੈਠਕ ਦੀਆਂ ਕੰਧਾਂ ਤੇ ਪਰਦਿਆਂ ਵਲ ਇਸ਼ਾਰਾ ਕੀਤਾ।

"ਹਾਇ ਬਾਦਲੀ ਧੁੱਸਾ, ਕਿੰਨਾ ਕੁਆਇਟ ਸੋਬਰ ਕਲਰ! ਨਰਿੰਦਰ ਭਾਈ ਨੇ ਸੁਝਾਇਆ। ਰਜ਼ਾ ਭਾਈ ਅਤੇ ਅਵਿਨਾਸ ਨੇ ਵੀ ਤਾਰੀਫ਼ ਕੀਤੀ।"

"ਹਰ ਗੱਲ ਵਿਚ ਨਰਿੰਦਰ ਦੀ ਪਸੰਦ-ਪਰਖ। ਸਾਡੀ ਤੁਹਾਡੀ ਪਸੰਦ ਕੁਝ ਨਹੀਂ?"

"ਸਾਡੀ ਤੁਹਾਡੀ ਪਸੰਦ ਪਹਿਲਾਂ, ਪਰ ਚੰਗਾ ਸੁਝਾਅ ਤੇ ਮੰਨਿਆ ਹੀ ਜਾਂਦਾ ਹੈ। ਅਮਿਤ ਨੂੰ ਵੀ ਬਹੁਤ ਪਸੰਦ ਆਇਆ।"

"ਹੋਏਗਾ!" ਮੇਰੀ ਰਾਇ ਵਿਚ ਤੇ ਚਿੱਟਾ ਚੂਨਾ ਸਭ ਤੋਂ ਚੰਗਾ—ਜਰਮਨਾਸ਼ਕ। ਇਕ ਨਵਾਂ ਫ਼ੈਸ਼ਨ!"

ਪ੍ਰਤਾਪ ਨੂੰ ਜਿਹੜਾ ਕਪੜਾ ਪਾਓ, ਅੱਧੇ ਘੰਟੇ ਵਿਚ ਮਿੱਟੀ ਪਾਣੀ ਨਾਲ ਖ਼ਰਾਬ ਕਰ ਲ਼ੈਂਦਾ। ਸ਼ਾਮ ਦੇ ਪੰਜ ਵਜ ਰਹੇ ਸਨ। ਉਸ਼ਾ ਉਹਨੂੰ ਬਗੀਚੀ ਵਿਚੋਂ ਚੁਕ ਲਿਆਈ, ਕਪੜੇ ਬਦਲਾਉਣ ਲਈ। ਬੱਚਾ ਵਿਰੋਧ ਵਿਚ ਚੀਕ ਚੀਕ ਕੇ ਹਥ ਪੈਰ ਮਾਰ ਰਿਹਾ ਸੀ।

"ਖੇਡਣ ਦੇ ਇਹਨੂੰ।" ਅਮਰ ਨੇ ਕਿਹਾ।

"ਰਾਜੇ ਇਕ ਮਿੰਟ ਵਿਚ ਬਦਲ ਲੈਂਦੀ ਹਾਂ। ਨਰਿੰਦਰ ਭਾਈ ਟੋਕ ਦੇਂਦੇ ਨੇ, ਕਿ ਭੰਗੀ ਬਣਾ ਕੇ ਰਖਿਆ ਹੈ।"

"ਉਫ਼! ਹਰ ਗੱਲ ਵਿਚ ਨਰਿੰਦਰ ਭਾਈ ਦੀ ਪਸੰਦ।"

"ਹਾਇ! ਤੇ ਕੀ ਗ਼ਲਤ ਕਹਿੰਦੇ ਨੇ?" ਉਸ਼ਾ ਨੇ ਚਿੜ੍ਹ ਕੇ ਕਿਹਾ, "ਕਹਿੰਦੇ ਨੇ, ਇੰਨਾ ਸੁੰਦਰ ਬੱਚਾ! ਉਹਨੂੰ ਭੰਗੀ ਬਣਾਈ ਰਖਦੀ ਏ।"

"ਬਦਲੋ! ਬਦਲੋ! ਖੇਡਣ ਨਾ ਦਿਉ, ਕਪੜੇ ਮੈਲੇ ਹੋਣਗੇ। ਚੁਕ ਕੇ ਸ਼ੀਸ਼ੇ ਦੀ ਅਲਮਾਰੀ ਵਿਚ ਰਖ ਦਿਉ।"

"ਕਿਉਂ ਰਖ ਦਿਆਂ ਸ਼ੀਸ਼ੇ ਦੀ ਅਲਮਾਰੀ ਵਿਚ!" ਉਸ਼ਾ ਨੇ ਮੁੰਡੇ ਨੂੰ ਛਾਤੀ ਨਾਲ

ਘੁਟ ਲਿਆ, "ਸਾਡਾ ਪ੍ਰਤਾਪ ਤੇ ਸੌ ਵਾਰ ਕਪੜੇ ਮੈਲੇ ਕਰੇਗਾ। ਮਾਮਾ ਸੌ ਵਾਰ ਕਪੜੇ ਬਦਲੇਗੀ, ਆਪਣੇ ਰਾਜੇ ਦੇ ਬੇਟੇ ਦੇ।"

ਨਰਿੰਦਰ ਦੇ ਆਉਂਦਿਆਂ ਹੀ ਅਮਰ ਨੇ ਕਮਿਊਨਿਸਟਾਂ ਦੇ ਨੀਤੀ ਬਦਲਣ ਤੇ ਆਲੋਚਨਾ ਸ਼ੁਰੂ ਕਰ ਦਿਤੀ! ਸੇਠ ਜੀ ਨੇ ਬੇਟੇ ਦੇ ਆਉਣ ਦੀ ਖ਼ੁਸ਼ੀ ਵਿਚ ਪਿਛਲੀ ਸ਼ਾਮ ਬੜੀ ਸਾਰੀ ਮਠਿਆਈ, ਨਮਕੀਨ, ਫਲ ਭਿਜਵਾ ਦਿਤੇ ਸਨ। ਉਸ਼ਾ ਨੇ ਛੋਟੀ ਮੇਜ਼ ਤੇ ਸਾਮਾਨ ਲਗਾ ਦਿਤਾ। ਤਿੰਨ ਚਾਰ ਮਹੀਨੇ ਤੋਂ ਸ਼ਾਮੀਂ ਕੌਫ਼ੀ ਹੀ ਲੈ ਰਹੀ ਸੀ। ਉਹੀ ਬਣਾ ਕੇ ਨਰਿੰਦਰ ਅਤੇ ਪਤੀ ਦੇ ਸਾਹਮਣੇ ਪਿਆਲੇ ਰਖ ਦਿਤੇ।

ਉਸ਼ਾ ਬੇਬੇ ਲਈ ਮਠਿਆਈ ਅਤੇ ਕੌਫੀ ਲੈ ਕੇ ਰਸੋਈ ਵਲ ਚਲੀ ਗਈ। ਆਈ ਤਾਂ ਨਰਿੰਦਰ ਕਹਿ ਰਿਹਾ ਸੀ, "......ਚਖ ਕੇ ਤੇ ਦੇਖ।" ਅਮਰ ਦਾ ਚਿਹਰਾ ਗੰਭੀਰ।

"ਰਾਜੇ ਪੀ ਕੇ ਤੇ ਦੇਖੋ, ਮੈਂ ਚਾਹ ਵੀ ਬਣਾ ਦੇਂਦੀ ਹਾਂ।"

ਉਸ਼ਾ ਨੂੰ ਉਠਦਿਆਂ ਵੇਖ ਅਮਰ ਨੇ ਗੰਭੀਰਤਾ ਨਾਲ ਕਹਿ ਦਿਤਾ, "ਮੈਨੂੰ ਨਹੀਂ ਜ਼ਰੂਰਤ, ਮੈਂ ਨਹੀਂ ਲੈਣੀ।"

"ਚਖਣ ਵਿਚ ਕੀ ਹਰਜ਼! ਬੇਟਾ, ਇਹ ਟੇਸਟ ਸਿਖੇ ਜਾਂਦੇ ਨੇ।"

"ਫ਼ਾਲਤੂ ਦੀ ਆਦਤ ਪਾਣ ਦੀ ਕੀ ਲੋੜ?" ਅਮਰ ਨੇ ਪੁਛਿਆ।

"ਬੁਰੀ ਆਦਤ।" ਨਰਿੰਦਰ ਬੋਲਿਆ, "ਇਹ ਆਦਤਾਂ ਹੀ ਕਲਚਰ ਸੰਸਕ੍ਰਿਤੀ, ਬਸ਼ਰਤੇ ਬੇਕਾਬੂ ਨਾ ਹੋ ਜਾਣ। ਮੀਆਂ, ਰਸ ਦੀ ਦੀਖਿਆ ਪਾਏ ਬਿਨਾਂ ਨਾਚ, ਸੰਗੀਤ, ਚਿਤ੍ਰਕਲਾ ਕਿਸੇ ਵਿਚ ਵੀ ਰਸ ਨਹੀਂ ਆ ਸਕਦਾ। ਵਿਗਿਆਨ ਅਤੇ ਅਧਿਆਤਮ ਵਿਚ ਵੀ ਨਹੀਂ। ਹੇ ਬ੍ਰਹਮਚਾਰੀ, ਉਸੇ ਤਰ੍ਹਾਂ ਚਾਹ ਕੌਫ਼ੀ ਸਿਗਰੇਟ-ਸ਼ਰਾਬ ਦੇ ਰਸ ਦੀ ਵੀ ਦੀਖੀਆ ਸਾਧਨਾ ਜ਼ਰੂਰੀ।"

"ਤੈਨੂੰ ਹੀ ਮੁਬਾਰਕ! ਅਮਰ ਨੇ ਨਾਂਹ ਵਿਚ ਗਰਦਨ ਹਿਲਾ ਦਿਤੀ। ਉਸ਼ਾ ਉਦਾਸੀ ਵਿਚ ਚੁਪ ਰਹੀ।

"ਚਲੋ ਹਜ਼ਰਤਗੰਜ ਘੁੰਮ ਆਈਏ। ਦੇਖ ਗੰਜ ਵਿਚ ਕੀ ਰੰਗਤ ਆਈ!"

"ਇਸ ਵੇਲੇ ਕਿਵੇਂ ਜਾ ਸਕਦੇ ਹਾਂ?" ਅਮਰ ਨੇ ਨਾਂਹ ਕੀਤੀ, "ਡਿਸਪੈਂਸਰੀ ਦਾ ਟਾਈਮ ਹੋ ਗਿਆ।"

"ਅਛਾ, ਪਰਸੋਂ ਦਾ ਪੱਕਾ।" ਨਰਿੰਦਰ ਉਠਦਾ ਹੋਇਆ ਬੋਲਿਆ, "ਅਸੀਂ ਲੋਕਾਂ ਨੇ ਇਸ਼ਤਿਹਾਰ ਵੇਖ ਕੇ ਚਾਰ ਦਿਨ ਪਹਿਲਾਂ ਹੀ ਪ੍ਰੋਗਰਾਮ ਬਣਾ ਲਿਆ ਸੀ। ਕੈਪੀਟਲ ਵਿਚ ਸ਼ਾਮ ਦੀ 'ਮੇਜਰ ਬਾਰਬਰਾ' ਲੱਗ ਰਹੀ ਹੈ। ਜ਼ਰੂਰ ਵੇਖਣੀ ਹੈ।"

ਨਰਿੰਦਰ ਦੇ ਜਾਣ ਤੇ ਅਮਰ ਵੀ ਉਠ ਪਿਆ ਅਤੇ ਨਜ਼ਰ ਬਚਾਈ ਡਿਸਪੈਂਸਰੀ ਵਿਚ ਚਲਾ ਗਿਆ। ਪਤੀ ਦੀ ਨਾਰਾਜ਼ਗੀ ਨਾਲ ਨਿਰਉਤਸ਼ਾਹ......ਕਲ ਆਏ, ਅਜ ਨਾਰਾਜ਼। ਬੇਬੇ ਰਸੋਈ ਵਿਚ ਰੁਝੀ। ਪਰਸੂ ਨੂੰ ਮਟਰਗਸ਼ਤੀ ਦਾ ਸ਼ੌਕ, ਪ੍ਰਤਾਪ ਨੂੰ ਮੋਢੇ ਤੇ ਬਿਠਾ ਕੇ ਟੁਰ ਪੈਂਦਾ। ਉਸ਼ਾ ਇਕ ਮੈਗਜ਼ੀਨ ਚੁਕ ਕੇ ਵਰਕੇ ਪਲਟਣ ਲੱਗੀ ਪਰ ਮਨ ਨਾ ਲਗਿਆ...... ਬਿਨਾਂ ਗੱਲ ਦੇ ਹੀ ਨਾਰਾਜ਼ਗੀ!

ਹਨੇਰਾ ਡੂੰਘਾ ਹੋਣ ਤੇ ਰਾਤ ਘਣੀ ਹੋ ਗਈ ਸੀ। ਮਰੀਜ਼ਾਂ ਦੇ ਆਣ ਦੀ ਉਮੀਦ ਹੁਣ ਨਹੀਂ ਸੀ। ਅਮਰ ਕੰਪਾਉਡਰ ਤੋਂ ਪੁਛ ਗਿਛ ਰਿਹਾ ਸੀ। ਕੁਝ ਨਾ ਕੁਝ ਮਰੀਜ਼ ਆਂਦੇ ਹੀ

ਰਹੇ ਸਨ। ਕੁਝ ਮਰੀਜ਼ਾਂ ਦੀ ਨਜ਼ਰ ਵਿਚ ਦਾੜ੍ਹੀ ਮੁਛ ਸਫ਼ਾਚਟ ਜਵਾਨ ਐਮ. ਬੀ. ਬੀ. ਐਸ. ਡਾਕਟਰ ਕੋਲੋਂ ਸ਼ਰਹੀ ਮੁਛਾਂ ਅਤੇ ਖਿਚੜੀ ਦਾੜ੍ਹੀ ਵਾਲਾ ਬਜ਼ੁਰਗ ਕੰਪਾਊਡਰ ਵਧੇਰੇ ਭਰੋਸੇ ਲਾਇਕ। ਮਰੀਜ਼ਾਂ ਨੂੰ ਪ੍ਰਭਾਵਿਤ ਕਰਨ ਦਾ ਹੁਨਰ ਇਲਮਦੀਨ ਵਿਚ ਖ਼ੂਬ। ਨਬਜ਼ ਅਤੇ ਜ਼ੁਬਾਨ ਵੇਖਦਾ ਹੀ ਸੀ। ਮਰੀਜ਼ਾਂ ਦੀ ਤਸੱਲੀ ਲਈ ਕੰਨਾਂ ਵਿਚ ਸਟੈਥਸਕੋਪ ਲਾ ਕੇ ਛਾਤੀ ਪਸਲੀਆਂ ਵੀ ਟੋਹ ਲੈਂਦਾ। ਦਵਾਈ ਦੀ ਵਿਕਰੀ ਨਾਲ ਆਪਣੀ ਤਨਖ਼ਾਹ ਕਢਣ ਤੋਂ ਇਲਾਵਾ ਸੇਠ ਜੀ ਦੇ ਹੱਥ ਵਿਚ ਵੀ ਵੀਹ ਪੰਝੀ ਰਖ ਦੇਂਦਾ। ਉਹਨੇ ਅਮਰ ਨੂੰ ਹੌਂਸਲਾ ਦਿਤਾ : ਖ਼ੁਦਾ ਦੇ ਫ਼ਜ਼ਲ ਨਾਲ ਤੁਸੀਂ ਆ ਗਏ, ਸਭ ਠੀਕ ਹੋ ਜਾਏਗਾ। ਅਮਰ ਕੰਪਾਊਂਡਰ ਦੇ ਨਾਲ ਗੱਲ ਕਰਦਾ ਸੜਕ ਤੇ ਨਿਕਲ ਗਿਆ। ਮੀਲ ਭਰ ਦਾ ਚੱਕਰ ਲਾ ਕੇ ਪਰਤਿਆ। ਜੇਲ ਵਿਚ ਕਸਰਤ ਲਈ ਹਾਤੇ ਵਿਚ ਸ਼ਾਮੀਂ ਤੇਜ਼ ਤੇਜ਼ ਪੰਦਰਾਂ ਵੀਹ ਚੱਕਰ ਲਾਣ ਦਾ ਨਿਯਮ ਬਣਾ ਲਿਆ ਸੀ।

ਊਸ਼ਾ ਬੈਠਕ ਵਿਚ ਕੋਨੇ ਦੀ ਕੁਰਸੀ ਤੇ ਲੈਂਪ ਦੇ ਨੇੜੇ ਮੈਗਜ਼ੀਨ ਲਈ ਬੈਠੀ ਸੀ। ਅਮਰ ਨੇ ਉਹਨੂੰ ਅਣਦੇਖਿਆ ਕਰਕੇ ਪਰਸੂ ਨੂੰ ਆਵਾਜ਼ ਮਾਰੀ, "ਖਾਣਾ ਤਿਆਰ ਹੋ ਗਿਆ ਹੈ ਤਾਂ ਦੇ ਦੇ।" ਸੋਫ਼ੇ ਤੇ ਚੁਪ ਬੈਠ ਗਿਆ।

ਊਸ਼ਾ ਇਸ ਹਰਕਤ ਨਾਲ ਦੁਖੀ ਹੋ ਗਈ।

ਪਰਸੂ ਦੀ ਪੁਕਾਰ ਦਾ ਉੱਤਰ ਦਿਤਾ ਬੇਬੇ ਨੇ, "ਬੈਠ ਜਾਉ, ਰੋਟੀ ਲਿਆ ਰਿਹਾ ਹੈ।" ਪਰਸੂ ਨੇ ਬੈਠਕ ਦੇ ਅਧੇ ਹਿਸੇ ਵਿਚ ਰੱਖੀ ਮੇਜ਼ ਤੇ ਰੋਟੀ ਰਖ ਦਿਤੀ।

"ਕਦੋਂ ਤਕ ਨਹੀਂ ਬੋਲੋਗੇ ?" ਊਸ਼ਾ ਦਾ ਰੋਣਾ ਨਿਕਲ ਆਇਆ। "ਚਲੋ ਰੋਟੀ ਆ ਗਈ।" ਅਮਰ ਨੇ ਕਿਹਾ। ਊਸ਼ਾ ਨੇ ਹੰਝੂ ਰੋਕਣ ਲਈ ਬੁਲ੍ਹ ਦੰਦਾਂ ਵਿਚ ਟੁਕ ਲਏ। ਬੋਲ ਨਾ ਸਕੀ। ਜਿਵੇਂ ਕਿਵੇਂ ਗਰਾਹੀ ਨਿਗਲਦੀ ਜਾ ਰਹੀ ਸੀ। ਬੇਬੇ ਛੋਟੇ ਛੋਟੇ ਫੁਲਕੇ ਫੁਲਾ ਫੁਲਾ ਕੇ ਭੇਜ ਰਹੀ ਸੀ।

ਪੰਡਿਤ ਪਰਿਵਾਰ ਨੇ ਲਖਨਊ ਵਿਚ ਅਠਾਰਾਂ ਸਾਲ ਰਹਿ ਕੇ ਵੀ ਇਸ ਪ੍ਰਦੇਸ਼ ਦੇ ਉਚ ਸ਼ਰੇਣੀ ਦੇ ਹਿੰਦੂਆਂ ਦਾ ਸ਼ਾਮ ਦਾ ਪੂਰੀ ਪਰਾਉਂਠੇ ਦਾ ਪੱਕਾ ਖਾਣਾ ਨਹੀਂ ਅਪਣਾਇਆ ਸੀ। ਅਮਰ ਨੂੰ ਹਾਜ਼ਮੇ ਦੇ ਖ਼ਿਆਲ ਨਾਲ ਪੂਰੀਆਂ ਦੀ ਬਜਾਏ ਫੁਲਕੇ ਪਸੰਦ। ਊਸ਼ਾ ਕਨਖੀਆਂ ਨਾਲ ਵੇਖ ਰਹੀ ਸੀ। ਅਮਰ ਨੇ ਵੀ ਦਿਲ ਨਾਲ ਨਾ ਖਾਧਾ। ਦੋਵੇਂ ਚੁਪ।

ਖਾਣ ਦੇ ਬਾਅਦ ਅਮਰ ਨੇ ਕੋਟ ਤੇ ਸਵੈਟਰ ਪਾ ਲਿਆ ਅਤੇ ਊਨੀ ਟੋਪੀ।

"ਮੈਂ ਰਜ਼ਾ ਕੋਲ ਹੋ ਆਵਾਂ।" ਬਾਹਰ ਜਾ ਕੇ ਮੋਟਰ ਸਾਈਕਲ ਚਾਲੂ ਕਰ ਦਿਤੀ।

ਊਸ਼ਾ ਸੁੰਨ, ਪਰ ਹੁਣ ਅਵਹੇਲਨਾ ਦੀ ਪੀੜ ਦੀ ਜਗਹ ਗੁੱਸਾ : ਅਪਮਾਨ ਦੀ ਹੱਦ ! ਮੈਂ ਕੀ ਕਰ ਛਡਿਆ ਇਹੋ ਜਿਹਾ !......ਪ੍ਰਤਾਪ ਦੇ ਰੋਣ ਦੀ ਆਵਾਜ਼ ਬੇਬੇ ਦੀ ਆਵਾਜ਼, "ਅਨੀ ਧੀਏ, ਮੁੰਡੇ ਨੂੰ ਨੀਂਦਰ ਆ ਰਹੀ ਹੈ। ਉਹਨੂੰ ਸਵਾ ਦੇ। ਮੈਂ ਖਾ ਰਹੀ ਹਾਂ।"

"ਪਰਸੂ, ਪ੍ਰਤਾਪ ਨੂੰ ਇਥੇ ਦੇ ਜਾ ?" ਊਸ਼ਾ ਸੌਣ ਕਮਰੇ ਵਿਚ ਚਲੀ ਗਈ। ਪ੍ਰਤਾਪ ਨੂੰ ਖੇਡਣਾ ਹੋਵੇ ਤਾਂ ਮੰਮੀ, ਨੀਂਦ ਲਈ ਬੇਬੇ ਦੀ ਥਪਕੀ। ਬੱਚਾ ਰੀਂ ਰੀਂ ਕਰ ਰਿਹਾ ਸੀ, ਊਸ਼ਾ ਉਹਨੂੰ ਥਪਕ ਰਹੀ ਸੀ। ਅਸਲ ਵਿਚ ਰੋ ਰਿਹਾ ਸੀ ਉਹਦਾ ਦਿਲ, ਬੇਟੇ ਦੇ ਗਲੇ ਵਿਚੋਂ। ਮੁੰਡਾ ਚਾਰ ਪੰਜ ਮਿੰਟ ਵਿਚ ਸੌਂ ਗਿਆ। ਊਸ਼ਾ ਉਹਨੂੰ ਬੇਬੇ ਦੇ ਕਮਰੇ ਵਿਚ ਪਾਲਨੇ ਵਿਚ ਸਵਾ ਆਈ।

ਅਮਰ ਦੇਰ ਨਾਲ, ਦਸ ਵਜੇ ਦੇ ਲਗਭਗ ਪੁਜਾ। ਦਰਵਾਜ਼ੇ ਤੇ ਦਸਤਕ ਸੁਣ ਕੇ ਉਸ਼ਾ ਨੇ ਬੈਠਕ ਦਾ ਦਰਵਾਜ਼ਾ ਖੋਲ੍ਹਿਆ। ਮਨ ਬੜਾ ਭਰਿਆ ਹੋਇਆ। ਪਲੰਘ ਤੇ ਲੇਟ ਕੇ ਸਿਰ, ਚਿਹਰੇ ਤੇ ਪੱਲਾ ਲਪੇਟ ਲਿਆ। ਬੁਲਾ ਲੈਣਾ ਚਾਹੁੰਦੀ ਸੀ, ਗਿੜਗਿੜਾ ਕੇ, ਹੱਥ ਜੋੜ ਕੇ ......ਨਾ ਬੋਲੇ ਤਾਂ......! ਕਿੰਨੀ ਬੇਇਜ਼ਤੀ ਕਰ ਰਹੇ ਨੇ। ਨਰਿੰਦਰ ਦੇ ਸਾਹਮਣੇ ਅਪਮਾਨ ਕੀਤਾ ਅਤੇ ਬਾਅਦ ਵਿਚ ਵੀ। ਮੇਰਾ ਕਸੂਰ ?

ਅਮਰ ਨੂੰ ਪਲੰਘ ਤੇ ਉਸ਼ਾ ਦੇ ਨਾਲ ਕਈ ਪਲ ਗੁਜ਼ਰ ਗਏ। ਉਸ਼ਾ ਲਈ ਕਈ ਘੰਟੇ। ਰਹਿ ਨਾ ਸਕੀ, "ਰਾਜੇ, ਪੁਛ ਸਕਦੀ ਹਾਂ......?" ਆਵਾਜ਼ ਭਿਜੀ ਭਿਜੀ।

"ਜ਼ਰੂਰ ਪੁਛ ਸਕਦੀ ਹੈਂ।" ਅਮਰ ਆਪ ਹੀ ਬੁਲਾਣ ਵਾਲਾ ਸੀ। ਗੁੱਸਾ ਖ਼ਤਮ ਹੋ ਚੁਕਾ ਸੀ, ਹੁਣ ਬਹਾਨਾ ਮਿਲ ਗਿਆ।

"ਤੁਸੀਂ ਕਿਸ ਗੱਲ ਨਾਲ ਨਾਰਾਜ਼ ਹੋ, ਮੇਰੇ ਕੋਲੋਂ ਕੀ ਗਲਤੀ ਹੋਈ ?"

"ਮੈਂ ਆਪ ਪੁਛਣਾ ਚਾਹੁੰਦਾ ਹਾਂ, ਕੀ ਵਜਹ ਕਿ ਹਰ ਵੇਲੇ ਮੇਰੇ ਨਾਲ ਬੇਰੁਖੀ ?" ਠਿਠਕਿਆ, "ਇਹ ਨਾ ਸਮਝ ਕਿ ਮੈਂ ਕਮੀਨਗੀ ਜਾਂ ਈਰਖਾ ਕਰ ਰਿਹਾ ਹਾਂ।"

"ਹਾਇ ਰਾਜੇ ਤੁਹਾਨੂੰ ਕਿਹੀ ਈਰਖਾ ?"

"ਪਰ ਦੇਖ ਰਿਹਾ ਹਾਂ ਤੇਰੇ ਲਈ ਨਰਿੰਦਰ ਦੀ ਰਾਇ ਰੁਚੀ ਹੀ ਸਭ ਕੁਝ ਬਣ ਗਈ। ਜਦੋਂ ਦਾ ਆਇਆ ਹਾਂ ਨਰਿੰਦਰ ਦਾ ਰਾਗ। ਚਿੱਠੀ ਲਿਖਦੀ ਸੈਂ ਤਾਂ ਵੀ ਉਸੇ ਦਾ ਜ਼ਿਕਰ। ਪਹਿਲਾਂ ਮੈਨੂੰ ਕਹਿ ਲੈਣ ਦੇ। ਕਲ ਸ਼ਾਮੀਂ ਤੂੰ ਵੇਖਿਆ ਕੌਫੀ ਨਹੀਂ ਪੀ ਸਕਦਾ। ਤੂੰ ਅਜ ਫਿਰ ਕੌਫੀ ਬਣਾਈ ਕਿਉਂਕਿ ਨਰਿੰਦਰ ਨੂੰ ਪਸੰਦ। ਜੁਲਾਈ ਤਕ ਤੇ ਤੈਨੂੰ ਕੌਫੀ ਦੀ ਜਗਹ ਚਾਹ ਪਸੰਦ ਸੀ......। ਮੇਰੀ ਰੁਚੀ ਦੀ ਪ੍ਰਵਾਹ ਹੀ ਨਹੀਂ !"

"ਰਾਜੇ, ਤੁਹਾਡੀ ਪ੍ਰਵਾਹ ਨਹੀਂ ਤਾਂ ਪ੍ਰਵਾਹ ਕਿਸ ਦੀ ?" ਉਸ਼ਾ ਦਾ ਲਹਿਜਾ ਕਾਬੂ ਵਿਚ ਸੀ। "ਕਲ ਸ਼ਾਮੀਂ ਤੁਸੀਂ ਕਿਹਾ ਜ਼ਰੂਰ ਸੀ, ਪਰ ਅਧੀ ਪਿਆਲੀ ਲੈ ਲਈ ਸੀ ਤੁਹਾਨੂੰ ਚਾਹ ਦਾ ਵੀ ਸ਼ੌਕ ਨਹੀਂ। ਪਹਿਲਾਂ ਸਾਨੂੰ ਕੌਫੀ ਦਾ ਟੇਸਟ ਨਹੀਂ ਸੀ। ਸਭ ਲੋਕਾਂ ਨਾਲ ਪੀਣ ਲੱਗ ਪਈ ਤੇ ਚੰਗੀ ਲਗਣ ਲੱਗ ਪਈ।"

"ਮੇਰੇ ਲਈ ਚਾਹ ਬਣਾਣ ਵਿਚ ਤਕਲੀਫ਼ ਹੁੰਦੀ ਹੈ, ਤਾਂ ਨਹੀਂ ਪੀਆਂਗਾ।"

"ਰਾਜੇ, ਕਿਹੋ ਜਿਹੀਆਂ ਗੱਲਾਂ ਕਰਨ ਲੱਗ ਪਏ ਹੋ। ਮੈਂ ਤੇ ਦੋ ਵਾਰ ਬਣਾਣ ਲਈ ਉਠੀ ਹਾਂ, ਮੈਨੂੰ ਡਾਂਟ ਕੇ ਬਿਠਾ ਦਿਤਾ। ਮੈਨੂੰ ਬਣਾਣ ਕਿਉਂ ਨਹੀਂ ਦਿਤੀ ?"

"ਤ੍ਰਿਸਕਾਰ ਤੇ ਬੇਇਜ਼ਤੀ ਨਾਲ ਆਦਮੀ ਨੂੰ ਗੁੱਸਾ ਨਹੀਂ ਆਏਗਾ ਕੀ ?"

"ਹਾਇ ਰਾਜੇ, ਤੁਹਾਡਾ ਅਪਮਾਨ ਮੈਂ ਕਰਾਂਗੀ। ਅਜਿਹਾ ਕਹੋ ਤੇ ਮੈਨੂੰ ਮਰਿਆ ਹੋਇਆ ਵੇਖੋ......।"

"ਹਛਾ ਚੁੱਪ !" ਅਮਰ ਨੇ ਉਹਦੇ ਬੁਲ੍ਹਾਂ ਤੇ ਹੱਥ ਰਖ ਦਿਤਾ, "ਇੰਜ ਨਹੀਂ ਕਹੀਦਾ !"

ਉਸ਼ਾ ਪਤੀ ਨਾਲ ਲਿਪਟ ਕੇ ਫੁੱਟ ਫੁੱਟ ਕੇ ਰੋਣ ਲੱਗ ਪਈ, "ਤੁਸੀਂ ਦੂਜਿਆਂ ਦੇ ਸਾਹਮਣੇ ਡਾਂਟ ਕੇ ਮੇਰੀ ਬੇਇਜ਼ਤੀ ਕਿਉਂ ਕੀਤੀ ? ਤੁਹਾਡੀ ਵਾਈਫ਼ ਦੀ ਇਨਸਲਟ ਤੁਹਾਡੀ ਨਹੀਂ ? ਮੇਰੀ ਗਲਤੀ ਦੇਖਦੇ ਤਾਂ ਇਕੱਲਿਆਂ ਜੋ ਚਾਹੁੰਦੇ ਕਹਿ ਲੈਂਦੇ, ਡਾਂਟ ਲੈਂਦੇ। ਫਿਰ ਇੰਨੀ ਦੇਰ ਬੋਲੇ ਕਿਉਂ ਨਹੀਂ ? ਰਜ਼ਾ ਦੇ ਘਰ ਵੀ ਇਕੱਲੇ ਹੀ ਗਏ। ਦਿਲ ਕਰ ਰਿਹਾ ਸੀ ਸਿਰ ਤੋੜ ਲਵਾਂ।"

ਅਮਰ ਵੀ ਬਿਹਬਲ। ਦੋਵੇਂ ਇਕ ਦੂਜੇ ਨੂੰ ਸੰਭਾਲਣ ਲਈ ਉਤਾਵਲੇ। ਸੁਲਹ ਹੋ ਗਈ।

ਤੀਜੇ ਦਿਨ ਉਸ਼ਾ ਯੂਨੀਵਰਸਿਟੀ ਜਾਣ ਲਈ ਦਸ ਵਜੇ ਤਿਆਰ ਹੋ ਗਈ, "ਕਈ ਦਿਨ ਹੋ ਗਏ। ਡਾਕਟਰ ਦਾਸ ਨੂੰ ਹਾਜ਼ਰੀ ਦੇਣੀ ਜ਼ਰੂਰੀ ਵਰਨਾ ਸਮਝ ਲਏਗਾ, ਮੈਂ ਕੁਝ ਕਰ ਨਹੀਂ ਰਹੀ। ਕਲ ਸਰਕਾਰ ਆਇਆ ਸੀ, ਕਿ ਅਜ ਲਾਅ ਦੇ ਸਹਾਏ ਦੀ ਟਾਕ ਕਰਵਾਉਣੀ ਹੈ। ਮੈਂ ਯੂਨੀਅਨ ਦੀ ਕਲਚਰਲ ਸੈਕ੍ਰੇਟਰੀ। ਕਮਿਊਨਿਸਟ ਪੀਪਲਜ਼ ਵਾਰ ਡਿਕਲੇਅਰ ਕਰਕੇ ਛੁਟ ਆਏ। ਆਪਣੇ ਪ੍ਰਾਪੇਗੰਡੇ ਦਾ ਜ਼ੋਰ ਬੰਨ੍ਹ ਰਹੇ ਨੇ। ਸਹਾਏ ਹਾਈ ਕੋਰਟ ਦੇ ਜਜਮੈਂਟ ਤੇ ਬੋਲੇਗਾ—'ਅਪਰਾਧ ਕਰਨ ਦਾ ਇਰਾਦਾ ਪ੍ਰਗਟ ਕਰਨਾ ਅਪਰਾਧ ਨਹੀਂ ਹੈ।' ਇਸ ਵਾਰੀ ਯੂਨੀਅਨ ਦੀ ਪ੍ਰੈਜ਼ੀਡੈਂਟਸ਼ਿਪ ਬੜੀ ਮੁਸ਼ਕਲ ਨਾਲ ਕਮਿਊਨਿਸਟਾਂ ਕੋਲੋਂ ਲਈ ਹੈ। ਹੁਣ ਉਨ੍ਹਾਂ ਦੇ ਪ੍ਰਭਾਵ ਤੋਂ ਚੌਕਸੀ ਜ਼ਰੂਰੀ।"

ਸੇਠ ਦੁਪਹਿਰੀਂ ਸਿਨਹਾ ਦੇ ਘਰ ਚਲਾ ਗਿਆ। ਇਕਾਤ ਵਿਚ ਗਲਬਾਤ ਕਰਨ। ਸਿਨਹਾ ਨੇ ਕਿਹਾ : ਹੁਣ ਅੰਦੋਲਨ ਨਹੀਂ, ਸੰਘਰਸ਼ ਕਰਨਾ ਹੋਏਗਾ। ਬੜੀ ਸਾਵਧਾਨੀ ਨਾਲ ਗੁਪਤ ਤਿਆਰੀ। ਗਿਰਫਤਾਰ ਨਹੀਂ ਹੋਣਾ, ਭਾਵੇਂ ਫ਼ਰਾਰ ਹੋਣਾ ਪਏ। ਨਹਿਰੂ ਆਜ਼ਾਦ ਨੂੰ ਜਰਮਨ-ਜਾਪਾਨ ਦਾ ਸਹਿਮ ਖਾਈ ਜਾ ਰਿਹਾ ਏ। ਆਜ਼ਾਦ ਨੇ ਕਾਨਪੁਰ ਸਟੇਸ਼ਨ ਤੇ ਲੈਕਚਰ ਦੇ ਦਿਤਾ—ਜੇ ਬੋਸ ਜਾਪਾਨੀ ਫ਼ੌਜ ਲੈ ਕੇ ਆਣਗੇ ਤਾਂ ਅਸੀਂ ਦੋਹਾਂ ਹੱਥਾਂ ਵਿਚ ਤਲਵਾਰ ਲੈ ਕੇ ਮੁਕਾਬਲਾ ਕਰਾਂਗੇ। ਰਾਜਗੋਪਾਲਾਚਾਰੀਆ ਤੇ ਸਰਕਾਰ ਅਤੇ ਲੀਗ ਦੋਹਾਂ ਨਾਲ ਸਮਝੌਤੇ ਨੂੰ ਤਿਆਰ। ਉਨ੍ਹਾਂ ਨੂੰ ਪਾਕਿਸਤਾਨ ਦੀ ਮੰਗ ਤਕ ਮੰਜ਼ੂਰ।

ਜਨਤਾ ਤਾਂ ਘਬਰਾ ਗਈ। ਪਿਟਦੇ ਪਿਟਦੇ ਬਚੇ। ਉਨ੍ਹਾਂ ਨੂੰ ਬਚਾਉਣ ਲਈ ਨਹਿਰੂ ਵੀ ਰਗੜੇ ਗਏ। ਨਹਿਰੂ ਜਨਤਾ ਦਾ ਰੁਖ਼ ਦੇਖ ਕੇ ਸਹਿਮ ਗਏ। ਨਹਿਰੂ ਵਿਚ ਗਾਂਧੀ ਦੇ ਵਿਰੋਧ ਦੀ ਹਿੰਮਤ ਨਹੀਂ। ਚਮਤਕਾਰ ਇਹ ਕਿ ਗਾਂਧੀ ਹੁਣ ਸਭ ਤੋਂ ਉੱਗਰ ਯੁਧ ਵਿਰੋਧੀ... .।

ਆਵਾਜ਼ ਨੀਵੀਂ ਕਰ ਅੰਗਰੇਜ਼ੀ ਵਿਚ, "......ਪਰਸੋਂ ਮੈਂ ਉਸ਼ਾ ਜੀ ਦੇ ਸਾਹਮਣੇ ਕਹਿਣਾ ਠੀਕ ਨਹੀਂ ਸਮਝਿਆ। ਅਵਿਨਾਸ਼ ਅਤੇ ਦੂਜੇ ਸਾਥੀਆਂ ਨੇ ਮੈਨੂੰ ਕਈ ਵਾਰ ਕਿਹਾ, ਉਸ਼ਾ ਜੀ ਨੂੰ ਸਮਝਾਉਣਾ ਜ਼ਰੂਰੀ। ਨਰਿੰਦਰ ਕੋਹਲੀ ਨਾਲ ਉਨ੍ਹਾਂ ਦਾ ਇੰਨਾ ਨਿੱਘ ਗੂੜ੍ਹ ਠੀਕ ਨਹੀਂ। ਜਾਣਦੇ ਹੋ, ਕਮਿਊਨਿਸਟ ਕੁੜੀਆਂ ਦੇ ਬਾਰੇ ਕਿਹੋ ਜਿਹੀਆਂ ਗੱਲਾਂ ਉਡਦੀਆਂ ਰਹਿੰਦੀਆਂ ਹਨ। ਲੋਕਾਂ ਦਾ ਧਿਆਨ ਸਭ ਤੋਂ ਪਹਿਲਾਂ ਕੁੜੀਆਂ ਦੀ ਇਹੋ ਜਿਹੀ ਰੇਪੂਟੇਸ਼ਨ ਤੇ ਜਾਂਦਾ ਹੈ। ਦੋ ਵਾਰ ਕਿਸੇ ਨਾਲ ਹਸਦਿਆਂ ਬੋਲਦਿਆਂ ਵੇਖਿਆ ਤੇ ਲੈ ਉਡੇ। ਅਤੇ ਇਨ੍ਹਾਂ ਦਾ ਰੋਜ਼ ਦਾ ਮਿਲਣਾ। ਕਦੀ ਕੋਹਲੀ ਨਾਲ ਕਾਰ ਵਿਚ, ਕਦੀ ਸਿਨੇਮਾ। ਕਦੀ ਗੰਜ ਵਿਚ ਨਾਲ ਨਾਲ ਘੁੰਮਣਾ, ਰੈਸਤੋਰਾਂ ਗੰਜ ਵਿਚ ਗੱਡੀ ਪਾਰਕ ਕਰਕੇ ਆਊਟਰਮ ਰੋਡ ਤੇ ਇਕੱਲਿਆਂ ਬਾਂਹ ਵਿਚ ਬਾਂਹ ਪਾਈ ਘੁੰਮ ਰਹੇ ਨੇ। ਅਸੀਂ ਤੇ ਇਹੋ ਜਿਹੀਆਂ ਗੱਲਾਂ ਦੀ ਪ੍ਰਵਾਹ ਨਹੀਂ ਕਰਦੇ। ......ਮਤਲਬ ਹੈ, ਪਾਰਟੀ ਕਾਮਰੇਡ ਦੀ ਬਦਨਾਮੀ ਨਾਲ ਪਾਰਟੀ ਦੀ ਬਦਨਾਮੀ।"

ਸੇਠ ਨੇ ਝਿਜਕ ਨਾਲ ਪਤਨੀ ਵਲੋਂ ਸਫ਼ਾਈ ਦਿਤੀ, "ਉਹਦੇ ਸੰਸਕਾਰ ਦੂਜੀ ਬਰਾਦਰੀ ਅਤੇ ਰਵਾਜਾਂ ਦੇ। ਨਰਿੰਦਰ ਨਾਲ ਸਾਡੇ ਸਕਿਆਂ ਵਾਲਾ ਰਿਸ਼ਤਾ, ਉਹਨੂੰ ਜੇਠ ਕਹਿੰਦੀ ਹੈ। ਮੇਰੇ ਪਿਛੋਂ ਨਰਿੰਦਰ ਹੀ ਉਹਦੀ ਮਦਦ ਕਰਦਾ ਰਿਹਾ।"

ਸਿਨਹਾ ਨੇ ਅਸਹਿਮਤੀ ਵਿਚ ਸਿਰ ਹਿਲਾ ਦਿਤਾ, "ਮੈਂ ਪੰਜ ਸਾਲ ਯੂਰਪ ਵਿਚ ਰਿਹਾ ਹਾਂ। ਉਥੇ ਕਿਸੇ ਸ਼ਰੀਫ਼ ਜਨਾਨੀ ਨਾਲ ਟੁਰਦੇ ਵਕਤ ਜੇ ਉਹਨੂੰ ਬਾਂਹ ਦਾ ਸਹਾਰਾ ਨਾ ਦਿਉ ਤਾਂ ਲੋਕ ਤੁਹਾਨੂੰ ਵਹਿਸ਼ੀ ਸਮਝਦੇ ਹਨ। ਹਰ ਸਮਾਜ ਦਾ ਆਪਣਾ ਕਾਇਦਾ। ਲੋਕਾਂ ਨੂੰ ਕੀ ਪਤਾ, ਕੋਹਲੀ ਨਾਲ ਉਹਦਾ ਕੀ ਰਿਸ਼ਤਾ ਹੈ। ਸਾਡੇ ਵਿਚ ਤੇ ਜੇਠਾਂ ਕੋਲੋਂ ਹੱਥ ਭਰ ਲੰਬਾ ਘੁੰਡ ਕਢਦੀਆਂ ਹਨ। ਅਸੀਂ ਤੇ ਕੋਹਲੀ ਨੂੰ ਜਾਣਦੇ ਨਹੀਂ, ਪਰ ਉਹਦੇ ਬਾਰੇ ਕੁਝ ਸੁਣਿਆ ਜ਼ਰੂਰ ਹੈ। ਅਸੀਂ ਲੋਕ ਪੋਲੀਟੀਕਲ ਵਰਕਰ ਹਾਂ, ਪਾਰਟੀ ਕਾਮਰੇਡ ਦੀ ਬਦਨਾਮੀ ਨਾਲ ਪਾਰਟੀ ਦੀ ਬਦਨਾਮੀ......।"

ਸੇਠ ਘਰ ਆਇਆ ਤਾਂ ਬੈਠਕ ਵਿਚ ਛੋਟੀ ਮੇਜ਼ ਤੇ ਚਾਹ ਦਾ ਸਾਮਾਨ ਤਿਆਰ। ਉਸ਼ਾ ਨੇ ਆਵਾਜ਼ ਮਾਰੀ, "ਰਾਜੇ, ਤੁਸੀਂ ਸ਼ਾਮ ਦਾ ਪ੍ਰੋਗਰਾਮ ਭੁੱਲ ਗਏ। ......ਪੰਜ ਵਜ ਰਹੇ ਨੇ। ਝਟਪਟ ਚਾਹ ਪੀ ਲਉ।"

"ਤੈਨੂੰ ਚਾਹ ਚੰਗੀ ਨਹੀਂ ਲਗੇਗੀ, ਆਪਣੇ ਲਈ ਕੌਫੀ ਬਣਾ ਲੈਂਦੀ।"

"ਤੁਹਾਡੇ ਸਾਥ ਵਿਚ ਮੈਨੂੰ ਸਭ ਚੰਗਾ। ਨਰਿੰਦਰ ਭਾਈ ਛੇ ਤੋਂ ਪੰਜ ਮਿੰਟ ਪਹਿਲਾਂ ਉਥੇ ਪੁਜਣਗੇ।"

"ਸਿਨੇਮਾ ਮੈਂ ਕਿਸ ਤਰ੍ਹਾਂ ਜਾ ਸਕਾਂਗਾ ?" ਸੇਠ ਪਿਆਲੇ ਵਲ ਦੇਖਦਾ ਰਿਹਾ।

"ਰਾਜੇ, ਇਹ ਕੀ ? ਤੁਸੀਂ ਸਲਾਹ ਕਿਵੇਂ ਬਦਲ ਲਈ ? ਚੌਥ ਤੁਹਾਡੇ ਸਾਹਮਣੇ ਹੀ ਤੇ ਗੱਲ ਹੋਈ ਸੀ।" ਉਸ਼ਾ ਦੀ ਆਵਾਜ਼ ਰੋਣ-ਹਾਕੀ, "ਮੈਂ ਜਾ ਰਹੀ ਹਾਂ, ਤੁਸੀਂ ਮੇਰੇ ਨਾਲ ਨਾ ਜਾਉ, ਇਹ ਕਿਵੇਂ ਲਗੇਗਾ ?"

"ਮੇਰੀ ਮਰਜ਼ੀ ਨਹੀਂ, ਇਹ ਜਾਣਨ ਦੇ ਬਾਅਦ ਵੀ ਜੇ ਤੇਰਾ ਜਾਣਾ ਜ਼ਰੂਰੀ ਤਾਂ ਜਾ। ਮੈਂ ਆਪਣੀ ਸਲਾਹ ਨਹੀਂ ਬਦਲੀ। ਪ੍ਰੋਗਰਾਮ ਤੂੰ ਮੇਰੇ ਕੋਲੋਂ ਪੁਛ ਕੇ ਨਹੀਂ ਬਣਾਇਆ। ਮੈਂ ਉਸੇ ਵੇਲੇ ਕਹਿ ਦੇਂਦਾ ਮੈਂ ਨਹੀਂ ਜਾਣਾ।"

"ਰਾਜੇ, ਕੀ ਕਹਿ ਰਹੇ ਹੋ ! ਮੈਨੂੰ ਇੰਨਾ ਵੀ ਹੱਕ ਨਹੀਂ !......ਇਹ ਕੀ ਨਵੀਂ ਗੱਲ ?"

"ਦੇਖ ਅਛੀ, ਪਰਸੋਂ ਸ਼ਾਮੀਂ ਜੋ ਗੱਲ ਮੈਂ ਕਹੀ ਸੀ, ਸਿਰਫ਼ ਮੈਨੂੰ ਹੀ ਨਹੀਂ ਲਗਿਆ, ਹੋਰ ਲੋਕ ਵੀ ਕਹਿ ਰਹੇ ਨੇ। ਅਸੀਂ ਰੂੜ੍ਹੀਵਾਦੀ ਨਹੀਂ, ਪਰ ਸਹੀ ਹਾਲਤ ਦਾ ਖ਼ਿਆਲ ਰਖਣਾ ਜ਼ਰੂਰੀ। ਮੈਂ ਨਰਿੰਦਰ ਦੀ ਰੇਪੂਟੇਸ਼ਨ ਬਾਰੇ ਤੈਨੂੰ ਬਹੁਤ ਪਹਿਲੇ ਦਸ ਚੁਕਾ ਹਾਂ। ਤੈਨੂੰ ਨਹੀਂ ਪਤਾ, ਪਰ ਨਰਿੰਦਰ ਨਾਲ ਤੇਰੀ ਦੋਸਤੀ ਸਭ ਨੂੰ ਖਟਕ ਰਹੀ ਏ।" ਸਿਨਹਾ ਦਾ ਨਾਂ ਨਾ ਲਿਆ ਪਰ ਸੇਠ ਨੇ ਗੁੱਸੇ ਵਿਚ ਸਭ ਕਹਿ ਦਿਤਾ।

"ਇਹ ਕਮੀਨੇ ਦਕਿਆਨੂਸੀ ਲੋਕਾਂ ਦੀਆ ਗੱਲਾਂ ਨੇ। ਉਹ ਨਰਿੰਦਰ ਭਾਈ ਨੂੰ ਕੀ ਜਾਣਦੇ ਨੇ।" ਉਸ਼ਾ ਨੂੰ ਗੁੱਸਾ ਆ ਗਿਆ, "ਸੈਕਸ ਦੇ ਇਲਾਵਾ ਹੋਰ ਪਵਿੱਤ੍ਰ ਦੋਸਤੀ ਦੀ ਕਲਪਨਾ ਹੀ ਨਹੀਂ। ਗੱਲਾਂ ਨੂੰ ਕੀ ਕੀ ਰੰਗ ਦੇ ਦਿਤਾ : ਮੈਂ ਯੂਨੀਵਰਸਿਟੀ ਜਾਂਦੀ ਸੀ ਹਫ਼ਤੇ ਵਿਚ ਇਕ ਦਿਨ। ਨਰਿੰਦਰ ਇਥੇ ਰੋਜ਼ ਕਦੋਂ ਆਉਂਦਾ ਸੀ ? ਸਭ ਦੇ ਸਾਹਮਣੇ ਸਿਨੇਮਾ ਜਾਂ ਗੰਜ ਵਿਚ ਕੰਪਨੀ ਵਿਚ ਕੀ ਪਾਪ ? ਬਾਂਹ ਵਿਚ ਬਾਂਹ ਫਸਾ ਕੇ ਘੁੰਮਣ ਦੀ ਖ਼ੂਬ ਕਹੀ ! ਪਤਾ ਨਹੀਂ ਕਿਸ ਜੈਲੇਸੀ ਵਿਚ ਝੂਠੀਆਂ ਅਫ਼ਵਾਹਾਂ !......"

"ਦੂਜੇ ਸਭ ਜੈਲੇਸੀ ਵਿਚ ਝੂਠ ਬਕਦੇ ਨੇ ?"

"ਰਾਜੇ, ਵਟ ਡੂ ਯੂ ਮੀਨ ?" ਉਸ਼ਾ ਨੇ ਘੂਰ ਕੇ ਪੁਛਿਆ, "ਕੀ ਹੋ ਗਿਆ ਏ ਤੁਹਾਨੂੰ ?"

"ਮੈਨੂੰ ਕੁਝ ਨਹੀਂ ਹੋਇਆ। ਮੈਂ ਜੋ ਦੇਖਿਆ, ਜੋ ਦੂਜਿਆਂ ਨੇ ਦੇਖਿਆ ਸੁਣਿਆ, ਤੇਰੇ ਵੱਲ ਫ਼ਰਜ਼ ਤੇ ਹੱਕ ਦੇ ਜ਼ੋਰ ਤੈਨੂੰ ਖ਼ਬਰਦਾਰ ਕਰਨ ਲਈ ਕਹਿ ਦਿਤਾ।"

"ਰਾਜੇ ਤੁਹਾਡਾ ਹੱਕ ਤੇ ਫ਼ਰਜ਼ ਹੈ, ਪਰ ਗ਼ਲਤਫ਼ਹਿਮੀ ਦੂਰ ਕਰਨਾ ਮੇਰਾ ਵੀ ਫ਼ਰਜ਼। ਤੁਹਾਨੂੰ ਮੇਰੇ ਤੇ ਨਹੀਂ ਲੋਕਾਂ ਦੀ ਗੱਲ ਤੇ ਵਿਸ਼ਵਾਸ ?"

"ਤੇਰੇ ਤੇ ਵਿਸ਼ਵਾਸ ਹੈ, ਅਤੇ ਆਪਸੀ ਭਲੇ ਲਈ ਤੈਨੂੰ ਸੁਚੇਤ ਕਰਨਾ ਵੀ ਜ਼ਰੂਰੀ ਹੈ।"

"ਰਾਜੇ, ਇਹ ਛੇ ਮਹੀਨੇ ਜੇਲ ਦੀ ਘੁਟਨ ਦਾ ਅਸਰ। ਚਿੜਚਿੜੇ ਹੋ ਗਏ ਹੋ ਅਤੇ ਫ਼ਜ਼ੂਲ ਦੇ ਵਹਿਮ। ਧੀਰਜ ਰਖੋ। ਆਪ ਹੀ ਦੇਖ ਲਉਗੇ।"

"ਅਸੀਂ ਸਭ ਦੇਖ ਰਹੇ ਹਾਂ। ਮੈਨੂੰ ਕਾਹਦੀ ਘੁਟਨ।......ਮੈਨੂੰ ਫ਼ਜ਼ੂਲ ਦਾ ਭਰਮ ਅਤੇ ਸਭ ਲੋਕਾਂ ਨੂੰ ਵੀ ਵਹਿਮ। ਸੋਚਣਾ ਚਾਹੀਦਾ ਹੈ, ਮੈਨੂੰ ਤੇ ਲੋਕਾਂ ਨੂੰ ਭਰਮ ਕਿਉਂ ? ਭਰਮ ਦਾ ਕਾਰਣ ਦੂਰ ਹੋਣਾ ਚਾਹੀਦਾ ਹੈ।"

"ਮੈਂ ਆਪਣੀ ਭਾਵਨਾ ਨਹੀਂ ਜਾਣਦੀ ?"

"ਇਹ ਦਲੀਲ ਨਹੀਂ, ਜ਼ਿਦ ਹੈ। ਆਪਣੇ ਬਾਰੇ ਵਿਚ ਕਿਸੇ ਦੀ ਰਾਇ ਦਾ ਕੋਈ ਮੁੱਲ ਨਹੀਂ ਹੁੰਦਾ।" ਸੇਠ ਉਠ ਕੇ ਬਰਾਂਡੇ ਵਿਚ ਟਹਿਲਣ ਲਗਾ। ਚਾਹ ਬਿਨਾਂ ਪੀਤੇ ਹੀ ਪਈ ਰਹੀ। ਉਸ਼ਾ ਸੋਫ਼ੇ ਤੇ ਬੈਠੀ ਦੰਦ ਬੰਦ ਕਰਕੇ ਚੁਪ।

"ਪਲੀਜ਼ ਸੁਣੋ !" ਉਸ਼ਾ ਨੇ ਉਠ ਕੇ ਦਰਵਾਜ਼ੇ ਤੋਂ ਪੁਕਾਰਿਆ।

"ਕੀ ਹੈ ?" ਸੇਠ ਅੰਦਰ ਆ ਗਿਆ। ਉਸ਼ਾ ਨੇ ਪਤੀ ਦੇ ਮੋਢੇ ਦਾ ਸਹਾਰਾ ਲਿਆ, ਆਵਾਜ਼ ਵਿਚ ਮਿੰਨਤ, "ਕਲਪਨਾ ਨਹੀਂ ਕਰ ਸਕਦੀ, ਤੁਸੀਂ ਕੀ ਸੋਚ ਸਮਝ ਲਿਆ। ਇਹ ਸਭ ਛੇ ਮਹੀਨੇ ਦੀ ਮਾਨਸਿਕ ਯਾਤਨਾ ਦਾ ਕਾਰਣ। ਆਪ ਦੇਖ ਕੇ ਸਭ ਉਲਝਣ ਦੂਰ ਹੋ ਜਾਏਗੀ।"

"ਕੀ ਉਲਝਣ ਦੂਰ ਹੋ ਜਾਏਗੀ ?"

"ਜੋ ਕੁਝ ਵੀ ਗ਼ਲਤਫ਼ਹਿਮੀ ਹੈ।......ਪੌਣੇ ਛੇ ਹੋ ਗਏ। ਹੁਣ ਇਵੇਂ ਹੀ ਚਲੇ ਚਲੋ। ਤੁਸੀਂ ਚਾਹੋ ਤਾਂ ਆਪ ਨਰਿੰਦਰ ਭਾਈ ਨਾਲ ਗੱਲ ਕਰ ਲੈਣਾ। ਹੁਣ ਮੇਰੀ ਇੱਜ਼ਤ ਰਖ ਲਉ।"

"ਤੈਨੂੰ ਮੇਰੀ ਇੱਜ਼ਤ ਦਾ ਖ਼ਿਅਲ ਨਹੀਂ। ਮੇਰੀ ਡਿਸਪੈਂਸਰੀ ਦੇ ਟਾਈਮ ਦਾ ਖ਼ਿਆਲ ਨਹੀਂ। ਅਜਿਹੀ ਮਾਨਸਿਕ ਸਥਿਤੀ ਵਿਚ ਅਸੀਂ ਕੀ ਸਿਨੇਮਾ ਵੇਖਾਂਗੇ ?"

"ਯੂ ਵਿਲ ਫ਼ੀਲ ਬੈਟਰ; ਚਲੋ ਤੇ ਸਹੀ। ਉਹ ਸਾਡੀ ਖ਼ਾਤਿਰ ਇੰਨੀ ਦੂਰ ਤੋਂ ਆ ਕੇ ਟਿਕਟ ਲਈ ਖੜੇ ਹੋਣਗੇ।"

"ਫਿਰ ਉਹੀ ਗੱਲ। ਤੈਨੂੰ ਨਰਿੰਦਰ ਦਾ ਖ਼ਿਆਲ। ਮੇਰੀ ਖ਼ਵਾਹਿਸ਼—ਭਾਵਨਾ ਦਾ ਨਹੀਂ ?"

"ਰਾਜੇ, ਇਸ ਵੇਲੇ ਦਿਲ ਮੇਰਾ ਵੀ ਨਹੀਂ ਰਿਹਾ। ਕੇਵਲ ਨਿਭਾਉਣ ਦਾ ਸਵਾਲ ਹੈ। ਕਾਬੂ ਤੇ ਆਪਣੇ ਉਪਰ ਕੀਤਾ ਹੀ ਜਾ ਸਕਦਾ ਹੈ। ਨਰਿੰਦਰ ਫਿਰ ਦੂਜੇ ਆਦਮੀ।"

"ਖ਼ੈਰ, ਮੈਂ ਕਹਿ ਦਿਤਾ, ਮੈਂ ਨਹੀਂ ਜਾਵਾਂਗਾ, ਨਹੀਂ ਜਾਵਾਂਗਾ।" ਸੇਠ ਫਿਰ ਬਰਾਂਡੇ ਵਿਚ ਚਲਾ ਗਿਆ।

ਉਸ਼ਾ ਆਪਣੀ ਇਸ ਅਵੱਗਿਆ ਨਾਲ ਪਲ ਭਰ ਲਈ ਚੁਪ। ਪਤੀ ਕੋਲੋਂ ਅਜਿਹੀ ਕਠੋਰਤਾ ਕਲਪਨਾ ਵਿਚ ਵੀ ਸੋਚੀ ਨਹੀਂ ਸੀ ਜਾ ਸਕਦੀ। ਦ੍ਰਿੜ੍ਹ ਨਿਸ਼ਚੇ ਨਾਲ ਆਵਾਜ਼ ਦਿਤੀ, "ਪਰਸੂ ਜਲਦੀ ਜਾ! ਰਿਕਸ਼ਾ, ਟਾਂਗਾ ਯੱਕਾ ਜੋ ਮਿਲੇ, ਇਕਦਮ ਲੈ ਆਉ!" ਗ਼ੁਸਲਖ਼ਾਨੇ ਵਿਚ ਚਲੀ ਗਈ।

ਪਰਸੂ ਨੇ ਖ਼ਬਰ ਦਿਤੀ, "ਰਿਕਸ਼ਾ ਆ ਗਈ।"

ਸੇਠ ਹੈਰਾਨ। ਉਮੀਦ ਨਹੀਂ ਸੀ, ਕਿ ਉਸ਼ਾ ਆਪਣੀ ਗੱਲ ਤੇ ਏਨੀ ਅੜ ਜਾਏਗੀ।

ਉਸ਼ਾ ਸਾੜ੍ਹੀ ਬਦਲ ਕੇ ਕਮਰੇ ਤੋਂ ਨਿਕਲੀ। ਮੂੰਹ ਗੁੱਸੇ ਨਾਲ ਭਾਰਾ "ਆਈ ਐਮ ਸਾਰੀ, ਕਿਹਾ ਹੈ, ਤੇ ਜਾਣਾ ਪਏਗਾ।"

ਸੇਠ ਨੂੰ ਕਲਪਨਾ ਨਹੀਂ ਸੀ, ਉਸ਼ਾ ਇਕੱਲਿਆਂ ਜਾਣ ਨੂੰ ਤਿਆਰ ਹੋ ਜਾਏਗੀ। ਇਸ ਅਪਮਾਨ ਵਿਚ ਉਦਾਰਤਾ ਦਿਖਾਣ ਲਈ ਬੋਲਿਆ, "ਤੂੰ ਇਕੱਲੀ ਜਾਣ ਨੂੰ ਤਿਆਰ ਹੈਂ ਤਾਂ ਮੈਂ ਛੱਡ ਆਉਂਦਾ ਹਾਂ। ਮੈਂ ਸਿਨੇਮਾ ਨਹੀਂ ਜਾਵਾਂਗਾ, ਲੋਕਾਂ ਨੂੰ ਪਤਾ ਹੈ ਮੈਂ ਆ ਗਿਆ ਹਾਂ। ਤੂੰ ਇਕੱਲੀ ਕਿਸੇ ਹੋਰ ਆਦਮੀ ਨਾਲ ਸਿਨੇਮੇ ਜਾਏਂ, ਇਹ ਲੋਕਾਂ ਨੂੰ ਖਟਕੇਗਾ। ਮੈਂ ਛੱਡ ਦਿਆਂਗਾ ਤਾਂ ਸਮਝਣਗੇ, ਮੇਰੀ ਮਰਜ਼ੀ ਹੈ। ਮੈਂ ਇਹ ਤੇਰੀ ਅਤੇ ਆਪਣੀ ਇੱਜ਼ਤ ਦੇ ਪਰਦੇ ਲਈ ਕਰ ਰਿਹਾ ਹਾਂ। ਹੁਣ ਵੀ ਸੋਚ ਲੈ।"

ਉਸ਼ਾ ਨੇ ਫਿਰ ਦੋ ਵਾਰ ਨਾਲ ਚਲਣ ਲਈ ਮਿੰਨਤ ਕੀਤੀ।

"ਮੈਂ ਜੋ ਕਹਿ ਦਿਤਾ, ਉਹੀ ਹੋਏਗਾ।" ਅਮਰ ਦਾ ਨਿਸ਼ਚਾ। ਘਰ ਦੇ ਅੰਦਰ ਹੁੰਦੇ ਤਾਂ ਹੰਝੂ ਵਗਾ ਕੇ ਮਨਾਉਣ ਦੀ ਕੋਸ਼ਿਸ਼ ਕਰਦੀ। ਸੜਕ ਤੇ ਮਜਬੂਰ।

ਨਰਿੰਦਰ ਸਿਨੇਮੇ ਦੀ ਡਿਉਢੀ ਵਿਚ ਉਡੀਕ ਵਿਚ ਛਟਪਟਾ ਰਿਹਾ ਸੀ। ਮੋਟਰ-ਸਾਈਕਲ ਪਹੁੰਚੀ ਤਾਂ ਘੰਟੀ ਵਜ ਰਹੀ ਸੀ। "ਜਲਦੀ ਕਰੋ ਦੂਜੀ ਘੰਟੀ ਹੈ।"

"ਮੈਂ ਨਹੀਂ ਆਵਾਂਗਾ। ਸਵਾ ਅਠ ਤਕ ਆ ਕੇ ਉਸ਼ਾ ਨੂੰ ਲੈ ਜਾਵਾਂਗਾ।" ਸੇਠ ਨੇ ਇੰਜਨ ਬੰਦ ਨਾ ਕੀਤਾ। ਨਰਿੰਦਰ ਦੀ ਗੱਲ ਸੁਣੇ ਬਿਨਾਂ ਚਲਾ ਗਿਆ। ਨਰਿੰਦਰ ਹੈਰਾਨ।

ਨਰਿੰਦਰ ਦੇ ਨਾਲ ਉਸ਼ਾ ਹਾਲ ਵਿਚ ਚਲੀ ਗਈ। ਫ਼ਿਲਮ ਲਈ ਦਿਲ ਬੁਝ ਚੁਕਾ ਸੀ। ਸਥਿਤੀ ਦਾ ਕਸੈਲਾਪਨ ਨਰਿੰਦਰ ਕੋਲੋਂ ਕਿਵੇਂ ਛੁਪਿਆ ਰਹਿੰਦਾ। ਇੰਟਰਵਲ ਵਿਚ ਨਰਿੰਦਰ ਨੇ ਪੁਛ ਲਿਆ, "ਅਮਰ ਨਾਰਾਜ਼ ਕਿਉਂ ਹੈ?"

ਪਤੀ ਅਤੇ ਆਪਣੀ ਇੱਜ਼ਤ ਦਾ ਖ਼ਿਆਲ ਕਰਕੇ ਉਸ਼ਾ ਕੀ ਕਹਿੰਦੀ? "ਨਹੀਂ ਕੁਝ ਨਹੀਂ।" ਕਹਿ ਦੇਣਾ ਵੀ ਸੰਭਵ ਨਹੀਂ ਸੀ। ਮਨ ਏਨਾ ਦੁਖੀ ਕਿ ਹੰਝੂ ਰੋਕਣਾ ਮੁਸ਼ਕਲ। ਨਰਿੰਦਰ ਦੀ ਏਨੇ ਦਿਨਾ ਦੀ ਹੌਲੀ ਹੌਲੀ ਵਧਦੀ ਡੂੰਘੀ ਅਪਣੱਤ, ਭਰੋਸੇ, ਵਿਸ਼ਵਾਸ ਅਤੇ ਹੈਸਾਨ ਭਰਿਆ ਵਰਤਾਉ।

"ਪਤਾ ਨਹੀਂ ਕੀ ਗਲਤਫ਼ਹਿਮੀ ਹੋ ਗਈ?" ਉਹਦੇ ਮੂੰਹ ਤੋਂ ਨਿਕਲ ਪਿਆ, "ਲੋਕਾਂ ਨੇ ਕੀ ਕੀ ਕੰਨ ਭਰ ਦਿਤੇ ਹਨ। ਆਪੇ ਸਮਝ ਜਾਣਗੇ।"

ਨਰਿੰਦਰ ਬਹੁਤ ਉਦਾਸ, "ਅਛੀ ਇਹ ਹਸਬੈਂਡ ਵਾਈਫ਼ ਦਾ ਮਾਮਲਾ। ਉਸ ਵਿਚ ਅਕਲ ਨਹੀਂ, ਭਾਵਨਾ ਵੱਡੀ ਹੁੰਦੀ ਹੈ। ਅਮਰ ਸੁਭਾ ਤੋਂ ਕੁਝ ਸਿੜੀ-ਅੜੀਅਲ। ਸਮਝਦਾਰੀ ਨਾਲ ਕੰਮ ਲੈ। ਇਸ ਵਿਚ ਦੂਜੇ ਦੇ ਬੋਲਣ ਨਾਲ ਉਹ ਬੇਇਜ਼ਤੀ ਸਮਝੇਗਾ।"

ਸੇਠ ਪਰਤਿਆ ਤਾਂ ਇਲਮਦੀਨ ਆ ਗਿਆ ਸੀ। ਦੋ ਮਰੀਜ਼ ਵੀ ਸਨ। ਸੇਠ ਮਰੀਜ਼ਾਂ ਨੂੰ ਬੜੇ ਧਿਆਨ ਨਾਲ ਵੇਖ ਨੁਸਖ਼ੇ ਲਿਖ ਰਿਹਾ ਸੀ।

"ਭਈਆ ਬੰਦੇ ਮਾਤਰਮ! ਖੋਂ-ਖੋਂ ਮਾਮਾ ਜੀ ਬੰਦੇ ਮਾਤਰਮ।" ਗੌਰੀ ਬੇਟੀ ਨੂੰ ਲੈ ਕੇ ਆਈ ਸੀ। ਆਭਾ ਨੂੰ ਜ਼ੁਕਾਮ-ਖੰਘ।

ਸੇਠ ਨੇ ਆਭਾ ਦਾ ਗਲਾ ਵੇਖ ਕੇ ਕੰਪਾਊਡਰ ਕੋਲੋਂ ਦਵਾਈ ਬਣਵਾ ਦਿਤੀ। ਉਹਨੇ ਹਰੀ ਭਈਆ, ਭਾਬੀ, ਦੂਜੇ ਬੱਚਿਆਂ ਦਾ ਹਾਲ ਪੁਛਿਆ।

"ਭਈਆ, ਤੁਹਾਡੀ ਤਬੀਅਤ ਕਿਸ ਤਰ੍ਹਾਂ ਹੈ?" ਸੇਠ ਦੇ ਚਿਹਰੇ ਤੇ ਭਾਰੀਪਨ ਗੌਰੀ ਨੂੰ ਖਟਕਿਆ।

"ਬਿਲਕੁਲ ਠੀਕ ਜੀਜੀ।"

"ਮੈਂ ਭਾਬੀ ਨੂੰ ਮਿਲ ਲਵਾਂ।" ਗੌਰੀ ਅੰਦਰ ਗਈ, "ਪੱਪੂ ਬੇਟੇ! ਭਾਬੀ......।"

"ਪ੍ਰਤਾਪ ਨੂੰ ਪਰਸੂ ਘੁਮਾਣ ਲੈ ਗਿਆ ਹੈ।" ਬੇਬੇ ਨੇ ਦਸਿਆ, "ਦੋਵੇਂ ਕਿਧਰੇ ਗਏ ਹਨ।" ਬੇਬੇ ਨੂੰ ਪਤਾ ਨਹੀਂ ਸੀ, ਸੇਠ ਕਦੋਂ ਦਾ ਆ ਗਿਆ ਸੀ।

"ਭਈਆ ਤੇ ਹਨ, ਭਾਬੀ ਕਿਥੇ?" ਮਰੀਜ਼ਾਂ ਲਈ ਨੁਸਖ਼ੇ ਲਿਖ ਕੇ ਸੇਠ ਅੰਦਰ ਆ ਗਿਆ। "ਬੈਠੋ ਜੀਜੀ ਮੈਂ ਅਛੀ ਨੂੰ ਸਿਨਮਾ ਛੱਡਣ ਗਿਆ ਸੀ। ਨਰਿੰਦਰ ਦੇ ਨਾਲ ਪ੍ਰੋਗਰਾਮ ਸੀ। ਬਾਰਸ਼ ਨਾਲ ਕਾਫ਼ੀ ਸਰਦੀ ਹੋ ਗਈ। ਆਭਾ ਚਾਹ ਪੀਏਂਗੀ।"

"ਭਈਆ ਇੰਨੀ ਦੂਰ ਗਏ ਸੀ, ਦੋਵੇਂ ਇਕੱਠੇ ਹੀ ਦੇਖ ਲੈਂਦੇ। ਭਈਆ ਜੀ ਵਾਂਗ ਤੁਹਾਡੀ ਸਿਨੇਮਾ ਨਾ ਵੇਖਣ ਦੀ ਸੌਂਹ ਤੇ ਨਹੀਂ।"

"ਮੈਨੂੰ ਕੋਈ ਅਜਿਹਾ ਸ਼ੌਕ ਨਹੀਂ। ਇਥੇ ਬੀਮਾਰਾਂ ਦੇ ਆਣ ਦਾ ਵੀ ਟਾਈਮ।"

"ਭਈਆ, ਇਕ ਗੱਲ ਕਵ੍ਹਾਂ......।" ਗੌਰੀ ਕੁਝ ਝਿਜਕੀ, ਪਰ ਗੱਲ ਮੂੰਹ ਵਿਚ ਆ ਗਈ ਸੀ, "ਭਈਆ ਤੁਸੀਂ ਲੋਕ ਬਹੁਤ ਆਜ਼ਾਦ ਖ਼ਿਆਲ। ਅਸੀਂ ਵੀ ਪੁਰਾਣੇ ਰੀਤੀ ਰਵਾਜ ਨਹੀਂ ਮੰਨਦੇ। ਭਾਬੀ ਤੁਹਾਡੇ ਨਾਲ ਜਿਥੇ ਮਰਜ਼ੀ ਜਾਏ ਸਭ ਨੂੰ ਖ਼ੁਸ਼ੀ। ਪਰ ਗ਼ੈਰਾਂ ਦੇ ਨਾਲ ਉਹਦਾ ਘੁੰਮਣਾ ਫਿਰਨਾ ਲੋਕਾਂ ਨੂੰ ਨਹੀਂ ਜਚਦਾ। ਪੁਰਾਣੇ ਵਕਤਾਂ ਵਿਚ ਤੇ ਮਰਦ ਪਰਦੇਸ ਹੁੰਦਾ ਸੀ ਤਾਂ ਜ਼ਨਾਨੀ ਦਾ ਤਰੀਕੇ ਨਾਲ ਕੰਘੀ ਚੋਟੀ ਕਰਨਾ ਵੀ ਲੋਕਾਂ ਨੂੰ ਖਟਕਦਾ ਸੀ। ਪਰ ਆਪਣੇ ਮਰਦ ਦਾ ਕੁਝ ਤੇ ਖ਼ਿਆਲ ਕਰਨਾ ਚਾਹੀਦਾ ਏ। ਭਈਆ ਮੈਂ ਤੇ ਕੁਝ ਨਹੀਂ ਕਹਿੰਦੀ, ਪਰ ਵਡੀ ਭਾਬੀ ਨੂੰ ਬਹੁਤ ਬੁਰਾ ਲਗਦਾ ਏ......।"

ਗੌਰੀ ਕਹਿੰਦੀ ਗਈ, "ਕਤੋਂ ਦੇ ਇਸਨਾਨ ਦੇ ਦਿਨ ਭਾਬੀ ਮੇਰੇ ਨਾਲ ਗੋਮਤੀ ਗਈ ਸੀ। ਵਾਪਸੀ ਤੇ ਬੋਲੀ, "ਇਥੋਂ ਤਕ ਆਏ ਹਾਂ, ਉਸ਼ਾ ਬਹੂ ਨੂੰ ਵੇਖਦੀ ਚੱਲਾਂ। ਇਥੇ ਆਏ ਤਾਂ ਪਰਸੂ ਨੇ ਦਸਿਆ, ਨਰਿੰਦਰ ਸਾਹਬ ਆਏ ਸਨ ਉਨ੍ਹਾਂ ਨੂੰ ਮੋਟਰ ਵਿਚ ਲੈ ਗਏ ਸਨ। ਬੱਚਾ ਰੋ ਰਿਹਾ ਸੀ। ਵਿਚਾਰੀ ਬੁਢੀ ਉਹਨੂੰ ਮੋਢੇ ਲਾਈ ਭੁਲਾ ਰਹੀ ਸੀ। ਭਾਬੀ ਨੂੰ ਬਹੁਤ ਬੁਰਾ ਲੱਗਾ, ਬੋਲੀ, ਤੇਰੇ ਭਈਆ ਜੇਲ ਚਲੇ ਜਾਂਦੇ ਨੇ ਤਾਂ ਮੈਨੂੰ ਘਰ ਉਜਾੜ ਦਿਸਦਾ ਹੈ। ਇਹ ਰੰਗਰਲੀਆਂ ਮਨਾ ਰਹੀ ਏ, ਜਿਵੇਂ ਤੀਜ ਤੇ ਪੇਕੇ ਆਈ ਹੋਵੇ।

ਭਈਆ, ਅਜ ਹੀ ਕੀ ਐਸਾ ਮਹੂਰਤ ਸੀ। ਤੁਹਾਨੂੰ ਫ਼ੁਰਸਤ ਨਹੀਂ ਸੀ, ਤਾਂ ਕਲ ਪਰਸੋਂ ਦੋਵੇਂ ਇਕੱਠੇ ਚਲੇ ਜਾਂਦੇ। ਨਰਿੰਦਰ ਭਾਈ ਨੂੰ ਸਭ ਬੜਾ ਵਿਦਵਾਨ ਦਸਦੇ ਨੇ। ਉਨ੍ਹਾਂ ਨੂੰ ਖ਼ਿਆਲ ਨਹੀਂ ਆਉਂਦਾ, ਕਿ ਉਨ੍ਹਾਂ ਦੇ ਨਾਲ ਬਹੂ ਦੇ ਇੰਨਾ ਘੁੰਮਣ ਫਿਰਣ ਤੇ ਉਂਗਲੀਆਂ

ਉਠਦੀਆਂ ਹਨ। ਮੈਂ ਤੇ ਜਦੋਂ ਵੀ ਆਈ ਅਕਸਰ ਉਨ੍ਹਾਂ ਨੂੰ ਇਥੇ ਵੇਖਿਆ। ਕਦੀ ਉਹ ਰਜ਼ਾ ਡਾਕਟਰ ਵੀ। ਚਾਹ ਪਾਣੀ ਹੋ ਰਿਹਾ ਹੈ। ਘਰ ਭਰ ਵਿਚ ਸਿਗਰੇਟ ਦਾ ਧੂੰਆਂ।"

"ਜੀਜੀ, ਉਨ੍ਹਾਂ ਪੁਰਾਣੇ ਰਵਾਜਾਂ ਨੂੰ ਛੱਡੋ। ਅੱਛੀ ਕੀ ਨਰਿੰਦਰ ਕੋਲੋਂ ਝੂੰਡ ਕਢੇਗੀ। ਨਰਿੰਦਰ ਆਪਣਾ ਰਿਸ਼ਤਾ-ਜ਼ਿੰਮੇਵਾਰੀ ਸਮਝਦਾ ਹੈ। ਊਸ਼ਾ ਵੀ ਆਪਣੀ ਜ਼ਿੰਮੇਵਾਰੀ ਜਾਣਦੀ ਹੈ।"

ਗੌਰੀ ਦੇ ਸਾਹਮਣੇ ਪਤਨੀ ਦੀ ਆਲੋਚਨਾ ਠੀਕ ਨਾ ਸਮਝੀ, ਪਰ ਉਹਦਾ ਮਨ ਹੋਰ ਕੌੜਾ ਹੋ ਗਿਆ।

ਨਰਿੰਦਰ ਊਸ਼ਾ ਹਾਲ ਵਿਚੋਂ ਨਿਕਲੇ ਤਾਂ ਸੇਠ ਨੂੰ ਉਡੀਕ ਵਿਚ ਦੇਖਿਆ। ਨਰਿੰਦਰ ਉਸ ਵਲ ਵਧ ਆਇਆ, "ਤੂੰ ਨਹੀਂ ਸੀ ਤੇ ਬਿਲਕੁਲ ਚੰਗਾ ਨਹੀਂ ਲੱਗਾ। ਊਸ਼ਾ ਤੇ ਬਿਲਕੁਲ ਸੁੰਨ ਬਣੀ ਰਹੀ। ਇਸ ਨਾਲੋਂ ਤੇ ਨਾ ਆਉਂਦੀ।......ਕੀ ਹੋਇਆ ?"

"ਕੁਝ ਨਹੀਂ।" ਸੇਠ ਨੇ ਨਰਿੰਦਰ ਵਲੋਂ ਨਜ਼ਰ ਬਚਾ, ਊਸ਼ਾ ਨੂੰ ਮੋਟਰ ਸਾਈਕਲ ਤੇ ਬੈਠਣ ਦਾ ਇਸ਼ਾਰਾ ਕੀਤਾ। ਊਸ਼ਾ ਚੁੱਪ ਚਾਪ ਪਿਛੇ ਬੈਠ ਗਈ।

ਘਰ ਪਹੁੰਚੇ ਤਾਂ ਸੇਠ ਨੇ ਨਜ਼ਰ ਚੁਰਾ ਊਸ਼ਾ ਨੂੰ ਕਿਹਾ, "ਮੈਨੂੰ ਤੇ ਰੋਟੀ ਦੀ ਭੁੱਖ ਨਹੀਂ ਤੂੰ ਖਾ ਲੈ।"

ਊਸ਼ਾ ਹੈਰਾਨ, ਉਹ ਇਕੱਲੀ ਕਿਵੇਂ ਖਾ ਲਏ, "ਮੈਨੂੰ ਵੀ ਅਜੇ ਭੁੱਖ ਨਹੀਂ। ਤੁਸੀਂ ਖਾਉਗੇ ਉਦੋਂ ਸਹੀ। ਬੇਬੇ ਤੁਸੀਂ ਖਾ ਲਉ। ਸਾਡੇ ਲਈ ਅੰਗੀਠੀ ਤੇ ਕੱਜ ਦਿਉ!" ਮਨ ਬਹੁਤ ਉਦਾਸ ਸੀ, ਸੇਠ ਦੇ ਨੇੜੇ ਆ ਗਈ, "ਤੁਹਾਨੂੰ ਕਿੰਨੀ ਦੇਰ ਉਡੀਕ ਕਰਨੀ ਪਈ। ਤੁਹਾਨੂੰ ਉਂਜ ਖੜਿਆਂ ਵੇਖਿਆ ਤਾਂ ਬਹੁਤ ਬੁਰਾ ਲੱਗਾ। ਨਰਿੰਦਰ ਛੱਡ ਦੇਂਦੇ ਜਾਂ ਮੈਂ ਰਿਕਸ਼ੇ ਟਾਂਗੇ ਤੇ ਆ ਜਾਂਦੀ। ਤੁਹਾਨੂੰ ਇੰਜ ਖੜਾ ਹੋਣਾ ਪਏ, ਇਹ ਸਾਡੇ ਦੋਹਾਂ ਦੀ ਇਨਸਲਟ ਨਹੀਂ ?"

"ਇਨਸਲਟ ਵਿਚ ਕਸਰ ਕੀ ਰਹਿ ਗਈ! ਸਵਾਲ ਹੈ ਹਾਲਾਤ ਸੰਭਲ ਸਕਦੇ ਹਨ ਜਾਂ ਨਹੀ ?"

"ਕੀ ਮਤਲਬ, ਕਿਹੇ ਹਾਲਾਤ ?"

"ਹਾਲਾਤ ਸਾਫ਼ ਹਨ। ਅਸੀਂ ਦੋਵੇਂ ਆਪਣੀ ਮਰਜ਼ੀ ਨਾਲ ਕਾਨੂੰਨਨ ਪਤੀ ਪਤਨੀ ਹਾਂ। ਸਾਡਾ ਸੰਬੰਧ ਦੂਜਿਆਂ ਦੇ ਫ਼ੈਸਲੇ ਜਾਂ ਸਮਾਜਿਕ ਮਜਬੂਰੀ ਨਾਲ ਨਹੀਂ ਹੈ। ਜੇ ਅਸੀਂ ਇਕ ਦੂਜੇ ਨਾਲ ਸੰਤੁਸ਼ਟ ਨਹੀਂ......।"

"ਮੋਮੈਂਟ!" ਊਸ਼ਾ ਨੇ ਟੋਕਿਆ। ਪਤੀ ਉਤੇਜਨਾ ਵਿਚ ਉੱਚਾ ਬੋਲ ਰਿਹਾ ਸੀ। ਉਠ ਕੇ ਬੇਬੇ ਦੇ ਕਮਰੇ ਦੇ ਭਿਤ ਜੋੜ ਦਿਤੇ। ਬੱਚੇ ਦੀ ਨੀਂਦ ਟੁੱਟ ਨਾ ਜਾਏ।

ਊਸ਼ਾ ਪਤੀ ਦੇ ਨੇੜੇ ਆ ਗਈ, "ਯੈਸ ?"

"ਸਪਸ਼ਟ ਹੈ, ਤੇਰੇ ਲਈ ਨਰਿੰਦਰ ਦਾ ਮਹੱਤਵ ਮੇਰੇ ਤੋਂ ਵਧ ਹੋ ਗਿਆ।"

"ਕੀ ਗ਼ਲਤਫ਼ਹਿਮੀ ਹੋ ਗਈ ਤੁਹਾਨੂੰ ? ਤੁਹਾਡਾ ਅਤੇ ਨਰਿੰਦਰ ਦਾ ਕੀ ਮੁਕਾਬਲਾ ?"

"ਕੀ ਮਤਲਬ, ਮੈਂ ਨਰਿੰਦਰ ਦੇ ਮੁਕਾਬਲੇ ਵਿਚ ਕੁਝ ਨਹੀਂ ?"

"ਰਾਜੇ! ਊਸ਼ਾ ਨੇ ਵਿਰੋਧ ਵਿਚ ਲੰਮਾ ਸਾਹ ਭਰਿਆ, "ਤੁਸੀਂ ਉਲਟੇ ਮਤਲਬ ਕਿਉਂ ਕੱਢ ਰਹੇ ਹੋ ? ਤੁਸੀਂ ਮੇਰੇ ਪਤੀ, ਉਹ ਰਿਸ਼ਤੇਦਾਰ ਜਾਂ ਦੋਸਤ।"

"ਇਹ ਤੇ ਕਾਨੂੰਨੀ ਜਾਂ ਸਮਾਜਕ ਗੱਲ। ਤੇਰੇ ਲਈ ਉਹਦਾ ਸਾਥ ਜ਼ਿਆਦਾ ਜ਼ਰੂਰੀ। ਉਹਦੀਆਂ ਖ਼ਵਾਹਿਸ਼ਾਂ ਇੱਛਾਵਾਂ ਦਾ ਬਹੁਤਾ ਧਿਆਨ। ਮੇਰੀ ਭਾਵਨਾ ਨਾਲੋਂ ਉਹਦੀ ਉਦਾਸੀ ਅਤੇ ਨਿਰਾਸ਼ਾ ਦੀ ਜ਼ਿਆਦਾ ਫ਼ਿਕਰ। ਤੇਰੀਆਂ ਚਿੱਠੀਆਂ ਤੋਂ ਸਮਝ ਗਿਆ ਸਾਂ, ਤੂੰ ਨਰਿੰਦਰ ਮਈ ਹੋ ਗਈ।"

"ਰਾਜੇ, ਸੰਭਲ ਕੇ ਬੋਲੋ!" ਉਸ਼ਾ ਦੀ ਆਵਾਜ਼ ਗੁਸੇ ਵਿਚ ਭੱਰਾ ਗਈ, "ਮੈਂ ਸਿਰਫ਼ ਹੈਸਾਨ ਵਿਚ ਸ਼ਿਸ਼ਟਾਚਾਰ ਨਿਭਾ ਰਹੀ ਸਾਂ।"

"ਆਪਣੀ ਖਿਚ ਅਤੇ ਜਾਦੂ ਨੂੰ ਸ਼ਿਸ਼ਟਾਚਾਰ ਦਸ ਕੇ ਮੈਨੂੰ ਜਾਂ ਆਪਣੇ ਆਪ ਨੂੰ ਭੁਲਾਣ ਨਾਲ ਕੀ ਫ਼ਾਇਦਾ! ਸਪਸ਼ਟ ਹੈ, ਕਿ ਉਹਦੀ ਖਿਚ ਤੈਨੂੰ ਹੈ। ਉਹਦਾ ਸਾਥ ਜ਼ਿਆਦਾ ਸੰਤੋਸ਼ਜਨਕ।"

"ਦਿਸ ਇਜ਼ ਲਿਮਿਟ।" ਉਸ਼ਾ ਨੇ ਬੁਲ੍ਹ ਟੁਕੇ। ਅੱਖਾਂ ਵਿਚ ਚਿਣਗਾਰੀਆਂ ਉਠਣ ਲਈ ਦੋਵੇਂ ਹਥ ਸੋਫ਼ੇ ਤੇ ਰਖੇ,"ਤੁਹਾਨੂੰ ਮੇਰੇ ਤੇ ਸ਼ਕ......।" ਝਟਕੇ ਨਾਲ ਉਠੀ।

ਸੇਠ ਨੇ ਉਹਦੀ ਬਾਂਹ ਪਕੜ ਲਈ। "ਛਡੋ ਛਡੋ, ਤੁਹਾਡਾ ਸ਼ਕ ਦੂਰ ਕਰ ਦਿਆਂ।" ਉਸ਼ਾ ਨੇ ਬਾਂਹ ਛੁਡਉਣ ਦੀ ਕੋਸ਼ਿਸ਼ ਕੀਤੀ।

ਪਤੀ ਨੇ ਉਹਨੂੰ ਖਿਚ ਕੇ ਬਾਂਹਾਂ ਵਿਚ ਕਸ ਲਿਆ, "ਪਾਗਲ ਨਾ ਬਣ।" ਯਾਦ ਆ ਗਿਆ......ਮਾਂ ਕੋਲੋਂ ਅਪਮਾਨ ਦੀ ਉਤੇਜਨਾ ਵਿਚ ਸਿਰ ਤੇ ਦਾਤਰੀ ਮਾਰ ਚੁਕੀ ਸੀ। ਉਹਨੂੰ ਬਾਂਹਾਂ ਵਿਚ ਚੁਕ ਸੌਣ ਕਮਰੇ ਵਿਚ ਲੈ ਗਿਆ।

ਉਸ਼ਾ ਹਫ਼ ਹਫ਼ ਕੇ ਪਤੀ ਦੀਆਂ ਬਾਂਹਾਂ ਵਿਚੋਂ ਨਿਕਲਣ ਦੀ ਕੋਸ਼ਿਸ਼ ਕਰ ਰਹੀ ਸੀ, "ਛਡ ਦਿਉ......ਇਹ ਨਹੀਂ ਸਹਾਂਗੀ।"

ਸੇਠ ਪਤਨੀ ਦੀਆਂ ਬਾਂਹਾਂ ਫੜੀ ਪਲੰਘ ਤੇ ਬੈਠਾ ਰਿਹਾ। ਉਸ਼ਾ ਨੇ ਥਕ ਕੇ ਅੱਖਾਂ ਬੰਦ ਕਰ ਲਈਆਂ। ਸਾਹ ਠੀਕ ਹੋ ਗਿਆ। ਚਿਹਰੇ ਤੇ ਬੂੰਦ ਟਪਕਣ ਨਾਲ ਉਹਨੇ ਅੱਖ ਖੋਲ੍ਹੀ। ਪਤੀ ਦੀਆਂ ਅੱਖਾਂ ਵਿਚ ਹੰਝੂ। "ਮੈਂ ਮਰ ਜਾਵਾਂ......।" ਪੱਲੇ ਨਾਲ ਪਤੀ ਦੇ ਹੰਝੂ ਪੂੰਝੇ। ਆਪਣੀਆਂ ਅੱਖਾਂ ਵਿਚੋਂ ਝਰਨੇ। ਦੋਵੇਂ ਬਾਹਾਂ ਉਹਦੇ ਗਲੇ ਵਿਚ ਪਾ ਉਹਦੀ ਛਾਤੀ ਤੇ ਸਿਰ ਰਖ ਕੇ ਰੋ ਪਈ।

ਉਸ਼ਾ ਚੌਥੇ ਦਿਨ ਦੁਪਹਿਰੀਂ ਯੂਨੀਵਰਸਿਟੀ ਗਈ। ਚਾਰ ਵਜੇ ਆਈ ਤਾਂ ਪਤੀ ਬਾਹਰ ਗਿਆ ਹੋਇਆ ਸੀ। ਪਤੀ ਦੇ ਆਉਣ ਤੇ ਸੋਫ਼ੇ ਤੇ ਪਤੀ ਨਾਲ ਜੁੜ ਕੇ ਬੈਠੀ। ਪਿਆਲਿਆਂ ਵਿਚ ਚਾਹ ਪਾਂਦਿਆ ਪਾਂਦਿਆਂ ਬੋਲੀ, "ਮੈਂ ਗਈ ਤਾਂ ਨਰਿੰਦਰ ਭਾਈ ਨਹੀਂ ਸਨ। ਵਾਪਸੀ ਤੇ ਦਿਸੇ, ਕਲਾਸ ਲੈਣ ਜਾ ਰਹੇ ਸਨ। ਮੈਂ ਉਨ੍ਹਾਂ ਨੂੰ ਦਸ ਦਿਤਾ, ਵੀ ਆਰ ਆਲ ਰਾਈਟ। ਕੋਈ ਗ਼ਲਤ ਫ਼ਹਿਮੀ ਨਹੀਂ ਹੈ।"

ਪਤੀ ਦੀ ਚੁੱਪ ਨਾਲ ਉਸ਼ਾ ਨੇ ਉਹਦੇ ਵਲ ਵੇਖਿਆ, ਚਿਹਰਾ ਗੰਭੀਰ। "ਰਾਜੇ ਚੁੱਪ ਕਿਉਂ?"

ਸੇਠ ਪਿਆਲੇ ਵਿਚੋਂ ਲਗਾਤਾਰ ਘੁੱਟ ਭਰਦਾ ਰਿਹਾ। ਉਸ਼ਾ ਦੇ ਮਿੰਨਤ ਕਰਨ ਤੇ ਵੀ ਚੁੱਪ। ਉਸ਼ਾ ਦਾ ਦਿਲ ਬੁਝ ਗਿਆ। ਸੇਠ ਪਿਆਲਾ ਖ਼ਤਮ ਕਰਕੇ ਬਾਹਰ ਚਲਾ ਗਿਆ। ਉਸ਼ਾ ਨੇ ਝਾਕ ਕੇ ਦੇਖਿਆ, ਪਤੀ ਪੈਦਲ ਰਿਫ਼ਾਇਆਮ ਕਲੱਬ ਵਲ ਜਾ ਰਿਹਾ ਸੀ......

ਕਿਥੇ ਜਾ ਰਹੇ ਨੇ ? ਪਤੀ ਦੇ ਵਤੀਰੇ ਨਾਲ ਉਸ਼ਾ ਦਾ ਦਿਮਾਗ਼ ਚਕਰਾ ਰਿਹਾ ਸੀ। ਸੇਠ ਅੱਧੇ ਘੰਟੇ ਬਾਅਦ ਟਹਿਲ ਕੇ ਆ ਗਿਆ, ਪਰ ਡਿਸਪੈਂਸਰੀ ਵਿਚ ਹੀ ਰਿਹਾ।

ਉਸ਼ਾ ਨੇ ਰੋਟੀ ਰਖਵਾ ਕੇ ਬੁਲਾਇਆ ਤਾਂ ਪਤੀ ਮੇਜ਼ ਤੇ ਆ ਗਿਆ। ਚੁਪਚਾਪ ਰੋਟੀ ਸ਼ੁਰੂ।

"ਰਾਜੇ ਏਨੇ ਚੁੱਪ ਕਿਉਂ ? ਮੇਰੇ ਕੋਲੋਂ ਗਲਤੀ ਹੋਈ ਤੇ ਮੈਨੂੰ ਦਸ ਦਿਉ।"

"ਖਾ ਲੈ, ਫਿਰ ਗੱਲ ਕਰਾਂਗੇ।"

ਰੋਟੀ ਦੇ ਬਾਅਦ ਸੇਠ ਕੁਝ ਚਿਰ ਬਾਹਰ ਚਹਿਲ ਕਦਮੀ ਕਰਦਾ ਰਿਹਾ। ਉਸ਼ਾ ਦੀ ਨਜ਼ਰ ਪਤੀ ਵਲ। ਪਤੀ ਬੈਠਕ ਵਿਚ ਆ ਕੇ ਬੈਠਿਆ ਤਾਂ ਨੇੜੇ ਕੁਰਸੀ ਲੈ ਲਈ।

ਸੇਠ ਨੇ ਗੱਲ ਸ਼ੁਰੂ ਕੀਤੀ, "ਸਾਡੇ ਪਤੀ ਪਤਨੀ ਦੇ ਵਿਚਕਾਰ ਜੋ ਕੁਝ ਵੀ ਹੋਵੇ, ਉਸ ਦੀ ਖ਼ਬਰ ਨਰਿੰਦਰ ਨੂੰ ਦੇਣਾ ਅਤੇ ਉਹਦੇ ਤੇ ਉਹਦੀ ਮੰਜ਼ੂਰੀ ਲੈਣੀ ਜ਼ਰੂਰੀ ਹੈ ?"

"ਬਿਲਕੁਲ ਜ਼ਰੂਰੀ ਨਹੀਂ, ਰਾਜੇ !" ਉਸ਼ਾ ਦੀ ਆਵਾਜ਼ ਦੁਖ ਭਰੀ, "ਇਹ ਕੀਤਾ ਵੀ ਨਹੀਂ। ਉਸ ਦਿਨ ਤੁਹਾਡੇ ਸਿਨੇਮਾ ਨਾ ਜਾਣ ਤੇ ਨਰਿੰਦਰ ਭਾਈ ਦਾ ਫ਼ਿਕਰ ਕਰਨਾ ਅਤੇ ਪ੍ਰੇਸ਼ਾਨ ਹੋਣਾ ਸੁਭਾਵਿਕ ਸੀ। ਮੈਂ ਉਨ੍ਹਾਂ ਦੀ ਚਿੰਤਾ ਦੂਰ ਕਰਨੀ ਚਾਹੁੰਦੀ ਸਾਂ।"

"ਪਰ ਸਾਡੇ ਵਿਚ ਉਹਦੀ ਕੀ ਥਾਂ ? ਪਤੀ ਪਤਨੀ ਦੀ ਆਪਸੀ ਗੱਲ ਉਹਨੂੰ ਦਸਣ ਦਾ ਮਤਲਬ। ਉਹਨੂੰ ਦਸਣ ਦੀ ਜ਼ਰੂਰਤ ?"

"ਸਾਡੇ ਦੋਹਾਂ ਵਿਚਕਾਰ ਕਿਸੇ ਦੀ ਕੋਈ ਥਾਂ ਨਹੀਂ, ਉਨ੍ਹਾਂ ਦੀ ਸਦਭਾਵਨਾ ਲਈ ਅਸੀਂ ਦੋਵੇਂ ਹੈਸਾਨਮੰਦ ਹਾਂ ਇਸ ਲਈ......।"

"ਫਿਰ ਉਹੀ ਗੱਲ।" ਸੇਠ ਨੇ ਟੋਕਿਆ, "ਤੈਨੂੰ ਉਹਦੀ ਪ੍ਰੇਸ਼ਾਨੀ ਤੇ ਉਦਾਸੀ ਵਿਖਾਈ ਦੇਂਦੀ ਹੈ, ਮੇਰੀ ਨਹੀਂ। ਸਿਧੀ ਗੱਲ ਕਰ, ਤੂੰ ਮਾਇਆ ਵਾਂਗ ਪਤੀ ਤੇ ਮਿੱਤਰ ਦੋਹਾਂ ਨੂੰ ਚਾਹੁੰਦੀ ਹੈਂ। ਮੈਨੂੰ ਇਹ ਮੰਜ਼ੂਰ ਨਹੀਂ।"

ਉਸ਼ਾ ਨੇ ਹੱਥ ਕੰਨਾਂ ਤੇ ਰਖ ਲਏ।

"ਤੂੰ ਚਾਹੁੰਦੀ ਏਂ, ਸਾਡੇ ਸੰਬੰਧ ਦਾ ਪਰਦਾ ਬਣਿਆ ਰਹੇ। ਤੂੰ ਮਨਮਰਜ਼ੀ ਨਾਲ ਖੇਡਦੀ ਰਵ੍ਹੇਂ, ਮੈਂ ਉਦਾਰਤਾ ਦੇ ਧੋਖੇ ਵਿਚ ਬੇਵਕੂਫ਼ ਬਣਦਾ ਰਵ੍ਹਾਂ।"

"ਅਮਰ ਭਾਈ !" ਬਰਾਂਡੇ ਵਿਚ ਰਜ਼ਾ ਦੀ ਆਵਾਜ਼ ਅਤੇ ਸਾਈਕਲ ਟਿਕਾਣ ਦਾ ਖੜਾਕ। ਰਜ਼ਾ ਦੇ ਫਟਕੀਆ ਖੋਲ੍ਹ ਕੇ ਅੰਦਰ ਆਉਣ ਦੀ ਆਹਟ ਅਮਰ-ਉਸ਼ਾ ਉਤੇਜਨਾ ਵਿਚ ਨਹੀਂ ਸੁਣ ਸਕੇ ਸਨ।

ਰਜ਼ਾ ਬੈਠਕ ਵਿਚ ਆ ਗਿਆ।

"ਮੀਆਂ ਬੀਵੀ ਵਿਚ ਡੀਬੇਟ ਹੋ ਰਹੀ ਏ। ਬਾਰੂਦਖ਼ਾਨੇ ਤੋਂ ਪਰਤ ਰਿਹਾ ਸਾਂ। ਸੋਚਿਆ, ਦਸ ਮਿੰਟ ਤੇਰੇ ਘਰ ਬੈਠ ਜਾਵਾਂ।"

"ਆਉ ਆਉ।" ਸੇਠ ਨੇ ਕੁਰਸੀ ਵਲ ਇਸ਼ਾਰਾ ਕੀਤਾ।

ਉਸ਼ਾ ਆਪਣੀ ਉਤੇਜਨਾ ਛੁਪਾਣ ਲਈ ਮੁਸਕਰਾਈ, "ਸਾਡੀ ਡੀਬੇਟ ਖ਼ਤਮ, ਤੁਹਾਡੀ ਸ਼ੁਰੂ ਹੋਵੇ।"

"ਡੀਬੇਟ ਵੀਬੇਟ ਕੁਝ ਨਹੀਂ।" ਸੇਠ ਨੇ ਉਸ਼ਾ ਨੂੰ ਬੈਠਣ ਦਾ ਇਸ਼ਾਰਾ ਕੀਤਾ, "ਤੇਰੇ ਸਾਹਮਣੇ ਹੀ ਗੱਲ ਹੋ ਜਾਏ। ਇਹ ਕਹਿ ਰਹੀ ਏ ਕਿ ਮੈਨੂੰ ਖ਼ਾਹਮਖ਼ਾਹ ਗਲਤਫ਼ਹਿਮੀ......।"

"ਰਾਜੇ, ਕੀ ਫ਼ਜ਼ੂਲ ਗੱਲ।" ਊਸ਼ਾ ਨੇ ਟੋਕਿਆ।

"ਸਾਡੇ ਵਿਚ ਕੋਈ ਪਰਦਾ ਨਹੀਂ ਹੈ। ਸੇਠ ਨੇ ਊਸ਼ਾ ਨੂੰ ਜਵਾਬ ਦੇ ਕੇ ਰਜ਼ਾ ਵਲ ਵੇਖਿਆ, "ਤੂੰ ਸਾਰੀ ਗੱਲ ਤੇ ਸੋਚ ਕੇ ਆਪਣੀ ਨਿਰਪੱਖ ਰਾਇ ਦੇ।"

"ਸਾਡੀ ਆਪਸੀ ਗੱਲ ਨਾਲ ਤੁਸੀਂ ਉਨ੍ਹਾਂ ਨੂੰ ਕਿਉਂ ਪ੍ਰੇਸ਼ਾਨ ਕਰੋਗੇ ?" ਊਸ਼ਾ ਨੇ ਯਾਦ ਦਵਾਉਣਾ ਚਾਹਿਆ, ਪਤੀ-ਪਤਨੀ ਦੀ ਗੱਲ ਨਾਲ ਤੀਜੇ ਨੂੰ ਕੀ ਮਤਲਬ ?"

"ਹੁਣ ਹਾਲਾਤ ਅਜਿਹੇ ਹੋ ਗਏ ਹਨ ਕਿ ਫ਼ੈਸਲਾ ਜ਼ਰੂਰੀ ਹੈ।"

"ਅਮਰ, ਤੂੰ ਬਹੁਤ ਐਕਸਟਾਈਡ ਹੈਂ", ਰਜ਼ਾ ਬੋਲਿਆ, "ਭਾਬੀ ਠੀਕ ਕਹਿ ਰਹੀ ਏ।"

ਸੇਠ ਨੇ ਫਿਰ ਕਿਹਾ, "ਨਹੀਂ, ਇਹ ਮਾਮਲਾ ਛੁਪਾਉਣ ਨਾਲ ਨਹੀਂ ਸੁਲਝੇਗਾ।" ਉਤੇਜਨਾ ਵਿਚ ਨਰਿੰਦਰ ਲਈ ਊਸ਼ਾ ਦੇ ਅਨੁਰਾਗ ਦੇ ਸਬੂਤ ਵਿਚ ਪਿਛਲੇ ਦੋ ਦਿਨਾਂ ਦੀਆਂ ਘਟਨਾਵਾਂ, ਊਸ਼ਾ ਦੀਆਂ ਚਿਠੀਆਂ ਦਾ ਜ਼ਿਕਰ, ਅਤੇ ਨਾਂ ਲਏ ਬਿਨਾਂ ਲੋਕਾਂ ਦੀਆਂ ਅਫ਼ਵਾਹਾਂ ਦੱਸਣ ਲੱਗਾ।

ਊਸ਼ਾ ਮੂੰਹ ਬੰਦ ਕਰ ਸਭ ਸੁਣ ਰਹੀ ਸੀ। ਝਟਕੇ ਨਾਲ ਖੜੀ ਹੋ ਗਈ, "ਗੱਲਾਂ ਨੂੰ ਜਿਹੜਾ ਰੰਗ ਦਿਤਾ ਗਿਆ ਹੈ, ਮੈਨੂੰ ਸੁਣਨ ਦੀ ਜ਼ਰੂਰਤ ਨਹੀਂ। ਨਾ ਮੈਨੂੰ ਸ਼ੱਕ ਤੇ ਇਲਜ਼ਾਮਾਂ ਦੇ ਜਵਾਬ ਦੇਣੇ ਹਨ।"

"ਤੂੰ ਬੈਠ, ਸੁਣਨ ਨੂੰ ਕਿਉਂ ਤਿਆਰ ਨਹੀਂ ?" ਸੇਠ ਨੇ ਪਤਨੀ ਦਾ ਹੱਥ ਪਕੜ ਕੇ ਬਿਠਾ ਲਿਆ, "ਮੈਂ ਗ਼ਲਤ ਕਹਾਂ ਤਾਂ ਤੂੰ ਠੀਕ ਦਸ ਸਕਦੀ ਹੈਂ।" ਊਸ਼ਾ ਉਠ ਪਈ, "ਰਜ਼ਾ ਭਾਈ, ਮੁਆਫ਼ ਕਰਨਾ। ਸ਼ੱਕ ਤੇ ਇਲਜ਼ਾਮ ਮੇਰੇ ਲਈ ਅਸਹਿ ! ਪਤੀ ਪਤਨੀ ਵਿਚ ਕੀ ਪੰਚਾਇਤ ?"

ਰਜ਼ਾ ਨੇ ਸੇਠ ਨੂੰ ਕਿਹਾ, "ਭਾਬੀ ਦੀ ਗੱਲ ਸਹੀ ਹੈ। ਪੰਚਾਇਤ ਦੀ ਕੋਈ ਜ਼ਰੂਰਤ ਨਹੀਂ। ਇਨ੍ਹਾਂ ਨੂੰ ਅੰਦਰ ਜਾਣ ਦੇ।"

ਊਸ਼ਾ ਦੇ ਅੰਦਰ ਜਾਣ ਤੇ ਸੇਠ ਉਹਦੇ ਵਤੀਰੇ ਵਰਤਾਓ ਦੀ ਸ਼ਿਕਾਇਤ ਕਰਦਾ ਰਿਹਾ। ਰਜ਼ਾ ਕੁਝ ਦੇਰ ਸੁਣ ਕੇ ਕੁਰਸੀ ਤੋਂ ਉਠ, ਅਮਰ ਦੇ ਨੇੜੇ ਹੋ ਕੇ ਬੈਠ ਗਿਆ। ਹੌਲੀ ਜਿਹੀ ਕਹਿਣ ਲੱਗਾ, "ਤੂੰ ਗੱਲ ਸ਼ੁਰੂ ਕੀਤੀ ਹੈ ਤਾਂ ਗੱਲ ਸਾਫ਼ ਹੋ ਜਾਏ। ਮੈਨੂੰ ਅੰਦਾਜ਼ਾ ਹੈ, ਤੈਨੂੰ ਕਿਨ੍ਹਾਂ ਲੋਕਾਂ ਨੇ ਕਿਹਾ। ਇਹ ਲੋਕ ਮੈਨੂੰ ਵੀ ਬੜੀ ਵਾਰ ਨਾਲ ਲੈ ਜਾਂਦੇ ਰਹੇ। ਯਕੀਨ ਮੰਨ, ਉਹ ਗੱਲ, ਜਿਸ ਲਈ ਦੂਜੇ ਦੀ ਮੌਜੂਦਗੀ ਖਟਕੇ, ਦੋਹਾਂ ਵਿਚ ਨਹੀਂ। ......ਮੇਰੀ ਗੱਲ ਨੂੰ ਗਲਤ ਨਾ ਸਮਝੀਂ", ਰਜ਼ਾ ਨੇ ਅਮਰ ਦੀਆਂ ਅੱਖਾਂ ਵਿਚ ਦੇਖਿਆ, "ਤੈਨੂੰ ਬੇਵਫ਼ਾਈ ਦਾ ਅੰਦੇਸ਼ਾ ਜਾਂ ਸ਼ੱਕ ਨਹੀਂ, ਤੈਨੂੰ ਇਤਰਾਜ਼ ਸਿਰਫ਼ ਨਰਿੰਦਰ ਲਈ ਭਾਬੀ ਦੇ ਆਦਰ ਅਤੇ ਲਗਾਉ ਨਾਲ ਹੈ। ਦੋਸਤ, ਬੁਰਾ ਨਾ ਮੰਨੀ, ਤੇਰੇ ਵਰਤਾਉ ਵਿਚ ਬੇਵਫ਼ਾਈ ਦੀ ਚਿੰਤਾ ਨਾਲੋਂ ਈਰਖਾ ਦਾ ਗੁੱਸਾ ਜ਼ਿਆਦਾ ਹੈ।......ਨਰਿੰਦਰ ਲਈ ਊਸ਼ਾ ਦੀ ਸਰਾਹੁਨਾ, ਉਹਦੇ ਸਾਥ ਦੀ ਚਾਹ ਨਾਲ ਤੈਨੂੰ ਆਪਣੀ ਤੌਹੀਨ ਮਹਿਸੂਸ ਹੁੰਦੀ ਹੈ।"

"ਪਰ ਊਸ਼ਾ ਦਾ ਵਰਤਾਉ......।" ਸੇਠ ਨੇ ਕਹਿਣਾ ਚਾਹਿਆ, ਲਹਿਜਾ ਉਤੇਜਿਤ।

ਰਜ਼ਾ ਨੇ ਸੇਠ ਦੇ ਗੋਡੇ ਨੂੰ ਦਬਾ ਕੇ ਅੰਦਰ ਕਮਰੇ ਵਲ ਇਸ਼ਾਰਾ ਕੀਤਾ, "ਬਾਹਰ ਆਉ।"

ਸੜਕ ਤੇ ਆ ਕੇ ਰਜ਼ਾ ਬੋਲਿਆ, "ਭਾਬੀ ਜਿਹੀ ਚੇਤੰਨ, ਖ਼ੁਸ਼ ਰਹਿਣੀ ਔਰਤ ਲਈ ਇਹ ਵਰਤਾਉ ਸੁਭਾਵਕ। ਇਹ ਤਾਂ ਮੰਨੇਂਗਾ, ਨਰਿੰਦਰ ਦੀ ਸ਼ਖ਼ਸੀਅਤ, ਬੋਲਚਾਲ ਆਚਰਣ, ਮੇਰੇ ਤੇਰੇ ਤੋਂ ਵਧ ਖਿਚ ਭਰੀ, ਖ਼ਾਸ ਕਰ ਜ਼ਨਾਨੀਆਂ ਲਈ। ਭਾਬੀ ਲਈ ਨਰਿੰਦਰ ਦੋਸਤ, ਪਰ ਤੂੰ ਪਤੀ, ਉਹ ਸਮਝਦੀ ਹੈ ਕਿ ਦੋਸਤੀ ਦੀ ਹੱਦ ਕਿਥੇ ਤਕ। ਤੂੰ ਆਪ ਹੀ ਉਹਨੂੰ ਜ਼ਨਾਨੀਆਂ ਮਰਦਾਂ ਵਿਚ ਬਰਾਬਰ ਦੇ ਹੱਕਾਂ ਲਈ ਉਤਸਾਹ ਦੇਂਦਾ ਰਿਹਾ ਹੈਂ। ਹੁਣ ਇਕਦਮ ਦੂਜੇ ਪਾਸੇ। ਭਾਬੀ ਵਰਗੀ ਔਰਤ ਨੂੰ ਜ਼ੋਰ ਜ਼ਬਰ ਨਾਲ ਨਹੀਂ ਰਖਿਆ ਜਾ ਸਕਦਾ......।" ਰਜ਼ਾ ਸੜਕ ਤੇ ਟਹਿਲਦਿਆਂ ਹੋਇਆਂ ਦੇਰ ਤਕ ਸੇਠ ਨੂੰ ਸਮਝਾਂਦਾ ਰਹਿਆ।

... ... ...

ਰਜ਼ਾ ਤੇ ਪਤੀ ਨੂੰ ਬੈਠਕ ਵਿਚ ਛੱਡ ਉਸ਼ਾ ਸੌਣ ਕਮਰੇ ਵਿਚ ਚਲੀ ਗਈ। ਬੈਠਕ ਵਿਚਲੀ ਚਰਚਾ ਦੀ ਭਿਣਕ ਤੋਂ ਬਚਣ ਲਈ ਦਰਵਾਜ਼ਾ ਫੇਰ ਦਿਤਾ। ਇੰਨਾ ਗੁੱਸਾ ਕਿ ਤਾਲੂ ਤੋਂ ਅੱਗ ਨਿਕਲ ਜਾਏਗੀ ਅਤੇ ਪਤੀ ਤੇ ਗੁੱਸਾ......ਛਾਤੀ ਚੀਰ ਕੇ ਵਿਖਾ ਦਏ ਕਿ ਦਿਲ ਵਿਚ ਕੀ ਏ। ਦੋਹਾਂ ਹੱਥਾਂ ਨਾਲ ਪੁੜਪੁੜੀਆਂ ਦਬਾ ਕੇ ਅੱਖਾਂ ਬੰਦ ਕਰ, ਬਿਲਕੁਲ ਸਿਧੀ ਚਿਤ ਲੇਟ ਗਈ। ਕੁਝ ਮਿੰਟਾਂ ਵਿਚ ਦਿਮਾਗ਼ ਵਿਚ ਭਰਿਆ ਧੂੰਆਂ ਬੈਠਣ ਲੱਗਾ। ਬੈਠਕ ਤੋਂ ਗੱਲਬਾਤ ਦੀ ਅਸਪਸ਼ਟ ਆਵਾਜ਼, ਪਤੀ ਦੀ ਆਵਾਜ਼ ਦਾ ਅੰਦਾਜ਼ਾ......ਰਾਜੇ ਨੂੰ ਕੀ ਹੋ ਗਿਆ......। ਅੜ ਜਾਣ ਦੀ ਆਦਤ ਪਹਿਲਾਂ ਵੀ ਸੀ, ਪਰ ਸਮਝਣ ਸੋਚਣ ਲਈ ਤਿਆਰ ਰਹਿੰਦੇ ਸਨ।

ਬੈਠਕ ਤੋਂ ਪਤੀ ਦੇ ਕਦਮਾਂ ਦੀ ਆਹਟ। ਅਮਰ ਸੌਣ ਕਮਰੇ ਦਾ ਦਰਵਾਜ਼ਾ ਧਕੇਲ ਕੇ ਅੰਦਰ ਆ ਗਿਆ। ਉਸ਼ਾ ਨੇ ਪਲੰਘ ਤੇ ਸਜੇ ਹੋ ਕੇ ਥਾਂ ਦੇ ਦਿਤੀ। ਤਸੱਲੀ ਦੇਣ ਲਈ ਗੱਲ ਕਰੇ ਪਰ ਝਿਜਕ। ਅੱਖਾਂ ਬੰਦ ਕਰ ਖੜਾਕ ਤੋਂ ਅੰਦਾਜ਼ਾ ਲਾਂਦੀ ਰਹੀ। ਪਲੰਘ ਹਿਲਣ ਨਾਲ ਪਤੀ ਦੇ ਨੇੜੇ ਲੇਟ ਜਾਣ ਦਾ ਪਤਾ ਲੱਗ ਗਿਆ। ਉਸ਼ਾ ਨੇ ਕੱਨਖੀ ਨਾਲ ਵੇਖਿਆ, ਉਹ ਦੋਵੇਂ ਹੱਥ ਸਿਰ ਦੇ ਹੇਠਾਂ ਰਖੀ ਸਿਧਾ ਲੇਟਿਆ ਸੀ। ਕਈ ਮਿੰਟ ਉਸੇ ਤਰ੍ਹਾਂ।

ਉਸ਼ਾ ਨੇ ਸੋਚਿਆ, "ਪਤੀ ਗੁੱਸੇ-ਘਬਰਾਹਟ ਦੀ ਥਕਾਵਟ ਤੋਂ ਆਰਾਮ ਲਈ ਸੌਣਾ ਚਾਹੁੰਦਾ ਹੈ। ਸਜੇ ਪਾਸੇ ਮੁੜ ਕੇ ਪਤੀ ਨੂੰ ਥਾਂ ਦੇ ਦਿਤੀ। ਕੁਝ ਚਿਰ ਬਾਅਦ ਪਤੀ ਦਾ ਹੱਥ ਉਹਦੇ ਕੂਲਹੇ ਤੇ ਜਿਵੇਂ ਸੁਤਿਆਂ ਹੀ ਆ ਪਿਆ ਹੋਵੇ। ਪਤੀ ਦੀ ਨੀਂਦਰ ਖ਼ਰਾਬ ਨਾ ਹੋ ਜਾਏ, ਉਸ਼ਾ ਅਹਿਲ ਪਈ ਰਹੀ।

"ਅਛੀ !"

ਉਸ਼ਾ ਮੁੜ ਕੇ ਪਤੀ ਵਲ ਹੋ ਗਈ।

"ਅੱਛੀ, ਮੁਆਫ਼ ਕਰ ਦੇ। ਮੈਂ ਬਿਲਕੁਲ ਬੇਬਸ ਹੋ ਗਿਆ ਹਾਂ।......ਦੇਖ ਰਹੀ ਏਂ ਤੇਰੀ ਬੇਰੁਖੀ ਦੀ ਕਲਪਨਾ ਨਾਲ ਹੀ ਮੇਰੀ ਕੀ ਹਾਲਤ ਹੋ ਰਹੀ ਏ। ਇਹਨੂੰ ਈਰਖਾ ਜਾਂ ਕਮੀਨਾਪਨ ਸਮਝ ਲੈ, ਪਰ ਇਸ ਸਭ ਕੁਝ ਪਿਛੇ ਡਰ ਹੈ ਕਿ ਕਿਧਰੇ ਤੂੰ ਗਵਾਚ ਨਾ ਜਾਏਂ.....।"

ਉਸ਼ਾ ਅਮਰ ਦੀਆਂ ਬਾਹਾਂ ਵਿਚ ਅਹਿਲ। ਪਤੀ ਦੇ ਹੱਥ ਉਹਦੇ ਗੋਡਿਆਂ ਦੇ ਹੇਠਾਂ ਪੈਰਾਂ ਵਲ ਖਿਸਕੇ। ਉਸ਼ਾ ਨੇ ਹੱਥ ਫੜ ਲਏ। ਕੰਨਾਂ ਤੇ ਹੰਝੂ ਟਪਕਣ ਨਾਲ ਵੇਖਿਆ, "ਪਲੀਜ਼, ਅੱਖਾਂ ਪੂੰਝੋ।"

ਅਮਰ ਦੇ ਹੱਥ ਫਿਰ ਉਸ਼ਾ ਦੇ ਗੋਡਿਆਂ ਤੋਂ ਪੈਰਾਂ ਵਲ ਉਤਰੇ ।

ਉਸ਼ਾ ਨੇ ਪਤੀ ਦਾ ਹੱਥ ਰੋਕ ਦਿਤਾ, "ਇਹ ਸਭ ਨਾ ਕਰੋ । ਮੇਰੇ ਲਈ ਅਸਹਿ । ਅੱਖਾਂ ਪੂੰਝੋ । ਸੌ ਵਾਰ ਕਹਿ ਚੁਕੀ ਹਾਂ ਤੁਹਾਨੂੰ ।" ਅਮਰ ਨੇ ਗਲੇ ਵਿਚ ਬਾਹਾਂ ਪਾ ਦਿਤੀਆਂ, ਪਰ ਨਿਸਚਲ, ਚੁਪ ।

"ਪਹਿਲਾਂ ਮੈਨੂੰ ਮੁਆਫ਼ ਕਰ ਦੇ । ਅੱਛੀ, ਮੈਂ ਆਪਣੇ ਆਪ ਵਿਚ ਨਹੀਂ ਹਾਂ, ਸਮਝ ਲੈ, ਸੁਪਨੇ ਵਿਚ ਭੁਤ ਦੇਖ ਕੇ ਪਾਗਲ ਹੋ ਗਿਆ ਹਾਂ, ਮੈਨੂੰ ਰੋਗੀ ਸਮਝ ਲੈ ।"

ਉਸ਼ਾ ਨੇ ਦੋਵੇਂ ਬਾਹਾਂ ਪਤੀ ਦੇ ਗਲੇ ਵਿਚ ਪਾ ਕੇ ਉਹਦਾ ਸਿਰ ਆਪਣੀ ਛਾਤੀ ਨਾਲ ਘੁੱਟ ਲਿਆ, "ਅੱਖਾਂ ਪੂੰਝੋ । ਸੁਪਨੇ ਦੇ ਭੂਤ ਨੂੰ ਮਨ ਵਿਚੋਂ ਕਢ ਦਿਉ । ਮੈਂ ਤੁਹਾਡੀ ਹਾਂ, ਤੁਸੀਂ ਮੇਰੇ ਹੋ । ਮਨ ਵਿਚੋਂ ਸ਼ੱਕ ਕੱਢ ਦਿਉ । ਤੁਹਾਡੇ ਲਈ ਸਭ ਨਛਾਵਰ ਕਰ ਸਕਦੀ ਹਾਂ ।"

ਅਮਰ ਪਤਨੀ ਦਾ ਦਰਦ ਜਗਾਣ ਲਈ ਆਪਣਾ ਕਲੇਸ਼ ਦਸਦਾ ਰਿਹਾ, "ਜਾਣਦੀ ਏਂ, ਦਸ ਸਾਲ ਤੋਂ ਮੋਟਰ-ਸਾਈਕਲ ਚਲਾ ਰਿਹਾ ਹਾਂ । ਉਸ ਤੇ ਮੈਨੂੰ ਆਪਣੇ ਹੱਥਾਂ ਪੈਰਾਂ ਜਿੰਨਾ ਭਰੋਸਾ, ਜਿਵੇਂ ਮੇਰੇ ਸ਼ਰੀਰ ਦਾ ਹੀ ਇਕ ਹਿੱਸਾ । ਦੋ ਚਾਰ ਵਾਰ ਮਾਮੂਲੀ ਸੱਟਾਂ ਖਰੋਚਾਂ ਵੀ ਆਈਆਂ, ਪਰ ਘਬਰਾਹਟ ਕਦੀ ਵੀ ਮਹਿਸੂਸ ਨਾ ਹੋਈ । ਹੁਣ ਲਗਦਾ ਹੈ, ਸਾਈਕਲ ਮੇਰੇ ਹੇਠੋਂ ਨਿਕਲ ਜਾਏਗੀ । ਮੈਨੂੰ ਸੁਟ ਦਏਗੀ । ਮੇਰੀਆਂ ਬਾਹਾਂ ਇਹਨੂੰ ਸੰਭਾਲ ਸਕਣ ਤੋਂ ਅਸਮਰਥ ਹਨ । ਲਗਦਾ ਹੈ, ਮੈਂ ਸਭ ਤੋਂ ਕਮਜ਼ੋਰ, ਹੀਨ ਅਤੇ ਕਿਸੇ ਨਾ ਕੰਮ ਦਾ ਹੋ ਗਿਆ ਹਾਂ ਤੂੰ ਵੇਖਿਆ, ਜੇਲ ਤੋਂ ਆਇਆ ਤਾਂ ਸਿਹਤ ਬਿਹਤਰ ਸੀ, ਉਥੇ ਸਤ ਪੌਂਡ ਭਾਰ ਵਧ ਗਿਆ । ਪਰ ਹੁਣ ਚਲਣ ਨਾਲ ਗੋਡੇ ਕੰਬਦੇ ਹਨ......।"

ਉਸ਼ਾ ਪਤੀ ਦੀਆਂ ਬਾਹਾਂ ਵਿਚ ਪਰ ਨਜ਼ਰ ਉਸ ਤੋਂ ਬਚਾ ਕੇ । ਲਹਿਜੇ ਵਿਚ ਕੁਝ ਅਕੇਵਾਂ, "ਊਟ ਪਟਾਂਗ ਗੱਲਾਂ ਨਾ ਕਰੋ । ਚੰਗਾ ਨਹੀਂ ਲਗਦਾ । ਜਾਣਦੇ ਹੋ ਵਹਿਮ ਹੈ, ਉਹਨੂੰ ਦੂਰ ਕਰ ਦਿਉ ।" ਪਤੀ ਨੂੰ ਧੀਰਜ ਦੇਣ ਲਈ ਉਹਦੇ ਵਾਲਾਂ ਵਿਚ ਉਂਗਲੀਆ ਫੇਰਨ ਲਗ ਪਈ ।

"ਅਛੀ ਸਿਰ ਚਕਰਾ ਰਿਹਾ ਹੈ । ਮੈਨੂੰ ਸੁਆ ਦੇ ।"

ਪਤੀ ਨੂੰ ਨੀਂਦ ਆ ਜਾਏ, ਉਸ਼ਾ ਨੇ ਉਹਨੂੰ ਪਿਆਰ ਨਾਲ ਸਮੇਟ ਲਿਆ ।

ਅਗਲੇ ਦੋ ਦਿਨ ਸੇਠ ਕੁਝ ਗੁੰਮ ਸੁੰਮ ਸੀ । ਉਸ਼ਾ ਨੇ ਸੋਚਿਆ, ਰਜ਼ਾ ਦੇ ਸਾਹਮਣੇ ਜੋ ਕੁਝ ਹੋਇਆ ਉਸ ਨਾਲ ਪ੍ਰੇਸ਼ਾਨ ਹੈ । ਪਤੀ ਦੀ ਉਦਾਸੀ ਨਾ ਵਧੇ ਇਸ ਲਈ ਸਾਵਧਾਨ ਰਹੀ । ਦੂਜੇ ਦਿਨ ਸ਼ਾਮੀਂ ਚਾਹ ਲਈ ਬੈਠੇ ਸਨ ਤਾਂ ਨਰਿੰਦਰ ਆ ਗਿਆ ।

ਉਸ਼ਾ ਨੇ ਹੁਲਸ ਕੇ ਸਵਾਗਤ ਕੀਤਾ, "ਆਉ ।"

"ਬੈਠੋ, ਸੇਠ ਨੇ ਵੀ ਕਿਹਾ, ਪਰ ਲਹਿਜਾ ਠੰਢਾ । ਉਸ਼ਾ ਸੰਕੋਚ ਛੁਪਾਉਣ ਲਈ ਚਾਹ ਬਣਾਣ ਵਿਚ ਰੁੱਝ ਗਈ । ਸੇਠ ਨੇ ਨਜ਼ਰ ਨੀਵੀਂ ਕਰ ਵਡੇ ਵਡੇ ਘੁਟਾਂ ਵਿਚ ਪਿਆਲਾ ਖ਼ਤਮ ਕਰ ਦਿਤਾ, "......ਤੁਸੀਂ ਲੋਕ ਚਾਹ ਪੀਉ, ਮੈਂ ਹੁਣੇ ਆਉਂਦਾ ਹਾਂ ।" ਸੇਠ ਬਾਹਰ ਨਿਕਲ ਗਿਆ । ਕੁਝ ਪਲਾਂ ਵਿਚ ਮੋਟਰ-ਸਾਈਕਲ ਸਟਾਰਟ ਹੋਣ ਦੀ ਆਵਾਜ਼ ।

ਉਸ਼ਾ ਨਰਿੰਦਰ ਨਾਲ ਨਜ਼ਰਾਂ ਨਾ ਮਿਲਾ ਸਕੀ । ਦੋਵੇਂ ਕੁਝ ਦੇਰ ਚੁਪ ਰਹੇ । ਨਰਿੰਦਰ ਨੇ ਚੁਪ ਤੋੜੀ, "ਤੁਸੀਂ ਕਿਹਾ ਸੀ, ਸਭ ਠੀਕ ਹੋ ਗਿਆ ਹੈ, ਆ ਕੇ ਵੇਖ ਲਵੋ ।......ਮੈਨੂੰ

ਦੁਖ ਹੈ, ਮੈਂ ਖ਼ਾਹਮਖ਼ਾਹ ਬਦਮਜ਼ਗੀ ਪੈਦਾ ਕੀਤੀ ।" ਨਰਿੰਦਰ ਪਿਆਲਾ ਖ਼ਤਮ ਕਰਕੇ ਉਠ ਗਿਆ ।

ਨਰਿੰਦਰ ਦੇ ਚਲੇ ਜਾਣ ਬਾਅਦ ਉਸ਼ਾ ਉਵੇਂ ਹੀ ਬੈਠੀ ਰਹੀ ।......ਕੀ ਕਰਾਂ ? ਦੂਜਿਆਂ ਦੇ ਸਾਹਮਣੇ ਮੇਰਾ ਅਪਮਾਨ ਕਿਉਂ ਕਰਦੇ ਨੇ ?...ਕਹਿ ਦੇਂਦੇ ਨੇ ਸੌਰੀ ਅਤੇ ਫਿਰ ਉਹੀ ਗੱਲ ।

ਉਸ਼ਾ ਨੂੰ ਡਿਸਪੈਂਸਰੀ ਤੋਂ ਆਉਂਦੀ ਭਿਣਕ ਤੋਂ ਪਤਾ ਲੱਗ ਗਿਆ ਸੀ, ਪਤੀ ਵਾਪਸ ਆ ਗਿਆ ਹੈ । ਅਠ ਵਜੇ ਦੇ ਲਗਭਗ ਆਵਾਜ਼ ਆਈ, "ਪਰਸੂ ! ਬੇਬੇ ਜੀ ਨੂੰ ਕਹਿ ਦੇ, ਮੈਂ ਭੂਆ ਕੋਲ ਛੋਟੀ ਗਲੀ ਜਾ ਰਿਹਾ ਹਾਂ । ਉਥੋਂ ਹੀ ਖਾ ਕੇ ਆਵਾਂਗਾ ।" ਉਸ਼ਾ ਦਾ ਉਤਰ ਸੁਣਨ ਤੋਂ ਪਹਿਲਾਂ ਹੀ ਸੇਠ ਨਿਕਲ ਗਿਆ ।

ਬੇਬੇ ਦੇ ਜ਼ੋਰ ਦੇਣ ਤੇ ਉਸ਼ਾ ਨੇ ਬੇਦਿਲਿਆਂ ਹੀ ਇਕ ਫੁਲਕਾ ਖਾ ਲਿਆ । ਸੇਠ ਦੀ ਉਡੀਕ ਵਿਚ ਬਾਹਰ ਸਰਦੀ ਵਿਚ ਲਾਅਨ ਵਿਚ ਚਹਿਲਕਦਮੀ ਕਰਦੀ ਰਹੀ । ਦਸ ਵਜੇ ਪਤੀ ਦੇ ਆਉਣ ਦੀ ਬਿੜਕ ਸੁਣੀ ਤਾਂ ਅੰਦਰ ਸੌਣ-ਕਮਰੇ ਵਿਚ ਆ ਗਈ ।

"ਤੁਸੀਂ ਉਠ ਕੇ ਕਿਉਂ ਚਲੇ ਗਏ ?" ਪਤੀ ਦੇ ਆਉਣ ਤੇ ਉਸ਼ਾ ਨੇ ਪੁਛਿਆ ।

"ਤੁਹਾਡੇ ਲੋਕਾਂ ਦੀ ਆਪਸੀ ਗੱਲਬਾਤ ਵਿਚ ਵਿਘਨ ਨਾ ਪੈਣ ਦੇਣ ਲਈ ।"

ਉਸ਼ਾ ਨੇ ਹੈਰਾਨੀ ਨਾਲ ਪਤੀ ਵਲ ਦੇਖਿਆ, "ਤੁਹਾਡੇ ਤੋਂ ਵਖਰੀ ਮੇਰੀ ਆਪਸੀ ਗੱਲਬਾਤ ਕੀ ? ਕੋਈ ਮਿਲਣ ਆਏ ਉਹਦੀ ਏਨੀ ਬੇਇਜ਼ਤੀ......।"

"ਤੂੰ ਚਾਹੁੰਦੀ ਏਂ, ਤੇਰੇ ਮਿਤਰਾਂ ਨਾਲ ਹੱਸਣ ਖੇਡਣ ਦੇ ਵਕਤ ਮੈਂ ਓਹਲਾ ਬਣ ਕੇ ਬੈਠਾ ਰਵ੍ਹਾਂ ?" ਸੇਠ ਦੀ ਆਵਾਜ਼ ਤਿਖੀ ।

"ਤੁਸੀਂ ਕੀ ਕਹਿ ਰਹੇ ਹੋ ?" ਉਸ਼ਾ ਦੀ ਆਵਾਜ਼ ਭਾਰੀ ।

"ਤੂੰ ਇਹੀ ਚਾਹੁੰਦੀ ਹੈਂ । ਉਹਨੂੰ ਤੂੰ ਮੇਰੀ ਰਾਇ ਜਾਂ ਮਰਜ਼ੀ ਨਾਲ ਬੁਲਾਇਆ ਸੀ ?"

"ਬੁਲਾਇਆ ਨਹੀਂ । ਮਰਜ਼ੀ ਦਾ ਮੌਕਾ ਜਾਂ ਸਵਾਲ ਈ ਕੀ ਸੀ । ਪਰਸੋਂ ਉਨ੍ਹਾਂ ਨੇ ਫ਼ਿਕਰ ਨਾਲ ਪੁਛਿਆ । ਮੈਂ ਕਹਿ ਦਿਤਾ ਹੁਣ ਬਿਲਕੁਲ ਠੀਕ ਹੈ । ਆਪ ਦੇਖਣ-ਮਿਲਣ ਚਲੇ ਆਏ । ਪਹਿਲਾਂ ਵੀ ਆਉਂਦੇ ਹੀ ਸਨ ।"

"ਤੂੰ ਫਿਰ ਉਸ ਗੱਲ ਨੂੰ ਛੇੜ ਰਹੀ ਏਂ ।" ਸੇਠ ਦਾ ਲਹਿਜਾ ਦੁਖੀ, "ਉਹਨੂੰ ਭੁਲ ਨਹੀਂ ਸਕਦੀ ? ਮੇਰੇ ਲਈ ਅਸਹਿ ।"

"ਤੁਸੀਂ ਗੱਲ ਸੁਣ ਲਉ ।" ਉਸ਼ਾ ਦੇ ਲਹਿਜੇ ਵਿਚ ਦ੍ਰਿੜ੍ਹਤਾ ।

"ਕੀ ਕਹਿਣਾ ਹੈ ?"

"ਉਨ੍ਹਾਂ ਨਾਲ ਅਸੀਂ ਬਦਤਮੀਜ਼ੀ ਤੇ ਅਨਿਆਂ ਕੀਤਾ ਹੈ । ਉਹ ਕਿੰਨਾ ਘੁਟ ਰਹੇ ਹੋਣਗੇ । ਉਨ੍ਹਾਂ ਦਾ ਤਿੰਨ ਸਾਲ ਦਾ ਵਿਵਹਾਰ ਅਸੀਂ ਭੁਲ ਸਕਦੇ ਹਾਂ ? ਤੁਹਾਡੇ ਪਿਛੋਂ ਉਨ੍ਹਾਂ ਨੇ ਮੇਰੇ ਲਈ ਕੀ ਨਹੀਂ ਕੀਤਾ । ਰਜ਼ਾ ਭਾਈ ਤੋਂ ਪੁਛੋ ।"

"ਤੂੰ ਉਸ ਨਾਲ ਕੀਤੀ ਬਦਤ਼ਮੀਜ਼ੀ ਤੇ ਅਨਿਆਂ ਵੇਖਦੀ ਹੈਂ, ਮੇਰੀ ਸਮਝ ਤੇ ਭਾਵਨਾ ਨਹੀਂ ?" ਸੇਠ ਦਾ ਚਿਹਰਾ ਤਮਤਮਾ ਗਿਆ । ਉਸ਼ਾ ਦਾ ਵੀ ।

"ਤੁਸੀਂ ਸੁਣਨਾ ਨਹੀਂ ਚਾਹੁੰਦੇ ਤਾਂ ਕੀ ਕਰਾਂ ?" ਉਸ਼ਾ ਨੇ ਪਤੀ ਦੀਆਂ ਅੱਖਾਂ ਵਿਚ ਸਿੱਧਾ ਵੇਖਿਆ, "ਮੈਨੂੰ ਆਗਿਆ ਦਿਉ, ਉਨ੍ਹਾਂ ਨੂੰ ਮਿਲ ਕੇ ਇਸ ਕਿੱਸੇ ਲਈ ਆਪਣੇ ਅਤੇ ਤੁਹਾਡੇ ਵਲੋਂ ਮੁਆਫ਼ੀ ਮੰਗ ਲਵਾਂ ।"

"ਮੇਰੀ ਮਰਜ਼ੀ ਨਾ ਹੁੰਦਿਆਂ ਹੋਇਆਂ ਵੀ !"

"ਮੇਰੇ ਖ਼ਿਆਲ ਨਾਲ ਤੁਹਾਡਾ ਉਨ੍ਹਾਂ ਦੇ ਘਰ ਜਾਣਾ ਠੀਕ ਹੁੰਦਾ ਪਰ ਤੁਹਾਨੂੰ ਮਜਬੂਰ ਨਹੀਂ ਕਰ ਰਹੀ। ਮੇਰਾ ਵਿਵੇਕ ਇਸਨੂੰ ਜ਼ਰੂਰੀ ਸਮਝਦਾ ਹੈ।"

"ਵਿਵੇਕ ਦਾ ਬਹਾਨਾ। ਸਾਫ਼ ਕਹਿ, ਉਸਨੂੰ ਮਿਲਣ ਦੀ ਇੰਨੀ ਤੜਪ ਕਿ ਮੇਰੀ ਅਵੱਗਿਆ ਕਰਕੇ ਵੀ ਉਸਨੂੰ ਮਿਲਣ ਲਈ ਬਿਹਬਲ।"

ਉਸ਼ਾ ਨੇ ਪਲ ਭਰ ਪਤੀ ਦੀਆਂ ਅੱਖਾਂ ਵਿਚ ਦੇਖਿਆ, "ਸਾਫ਼ ਕਹਿੰਦੀ ਹਾਂ, ਨਰਿੰਦਰ ਭਾਈ ਦੇ ਨਾਲ ਅਸੀਂ ਬਹੁਤ ਅਨਿਆਂ ਕੀਤਾ। ਉਨ੍ਹਾਂ ਕੋਲੋਂ ਜ਼ਰੂਰ ਖਿਮਾਂ ਮੰਗਣੀ ਚਾਹੁੰਦੀ ਹਾਂ। ਉਹ ਬਹੁਤ ਮਦਦਗਾਰ ਮਿੱਤਰ ਹਨ। ਆਖ਼ਿਰ ਤੁਹਾਨੂੰ ਮੇਰੇ ਉਨ੍ਹਾਂ ਦੇ ਮਿਲਣ ਤੇ ਇਤਰਾਜ਼ ਕਿਉਂ ?"

"ਤੂੰ ਉਸ ਨਾਲ ਪਿਆਰ ਵਿਚ ਮੇਰੀ ਅਵੱਗਿਆ ਕਰੇਂ, ਮੈਂ ਇਤਰਾਜ਼ ਕਰਾਂ ਤੇ ਤੈਨੂੰ ਹੈਰਾਨੀ ?"

ਉਸ਼ਾ ਦੀਆਂ ਅੱਖਾਂ ਨਾਲ, ਗਰਦਨ ਤਣ ਗਈ, "ਤੁਸੀਂ ਕੀ ਪਿਆਰ ਵੇਖਿਆ ?"

"ਮੇਰੀ ਮਰਜ਼ੀ ਨਹੀਂ, ਇਹ ਭਾਵਨਾ ਜਾਣ ਕੇ ਵੀ ਉਸ ਨੂੰ ਇਕੱਲਿਆਂ ਮਿਲਣ ਦੀ ਉਤਸੁਕਤਾ। ਇਹ ਮੇਰੀ ਅਵੱਗਿਆ ਅਪਮਾਨ ਨਹੀਂ ? ਇਹੀ ਹੈ ਪਤੀ ਪਤਨੀ ਦਾ ਸੰਬੰਧ ?"

"ਇਕੱਲਿਆਂ ਕਿਸ ਤਰ੍ਹਾਂ ? ਮੈਂ ਤੁਹਾਨੂੰ ਨਾਲ ਚਲਣ ਲਈ ਕਿਹਾ। ਮੈਂ ਸਦਾ ਤੁਹਾਡੀ ਮੰਨਦੀ ਹਾਂ, ਪਰ ਤੁਹਾਨੂੰ ਮੇਰੇ ਵਿਵੇਕ, ਮੇਰੀ ਭਾਵਨਾ ਦਾ ਕੋਈ ਖ਼ਿਆਲ ਨਹੀਂ। ਤੁਸੀਂ ਮੈਨੂੰ ਅਵਿਨਾਸ਼ ਨਾਲ ਮਿਲਣ ਤੇ ਟੋਕਿਆ, ਮਾਇਆ ਨਾਲ ਮੇਲ ਜੋਲ ਤੇ ਅਸੰਤੋਸ਼। ਹੁਣ ਨਰਿੰਦਰ ਨਾਲ ਮਿਲਣ ਤੇ ਇਤਰਾਜ਼। ਮੈਂ ਆਪਣੇ ਆਪ ਨੂੰ ਹਮੇਸ਼ਾ ਦਬਾਂਦੀ ਰਵ੍ਹਾਂ ?"

"ਤੂੰ ਆਪਣੇ ਆਪ ਨੂੰ ਕੁਚਲਿਆ ਜਾਂ ਮੈਂ ਸਭ ਦੇਖ-ਸਮਝ ਕੇ ਵੀ ਤੇਰੇ ਨਾਲ ਪਤੀ ਦਾ ਵਰਤਾਓ ਨਿਭਾਹੁੰਦਾ ਰਿਹਾ। ਉਸ ਲਈ ਕਿੰਨੀ ਸ਼ਰਮਿੰਦਗੀ ਅਤੇ ਪਸ਼ਚਾਤਾਪ ਮਹਿਸੂਸ ਕੀਤਾ।"

ਉਸ਼ਾ ਦਾ ਚਿਹਰਾ ਘਿਰਣਾ, ਅਪਮਾਨ, ਗੁੱਸੇ ਨਾਲ ਸਿਆਹ। ਅੱਖਾਂ ਬੰਦ ਕਰਕੇ ਗਰਦਨ ਝੁਕਾ ਲਈ।

ਸੇਠ ਨੇ ਡਿਗੇ ਹੋਏ ਪ੍ਰਤੀਦਵੰਦੀ ਨੂੰ ਉਠਣ ਦਾ ਮੌਕਾ ਨਾ ਦੇਣ ਲਈ ਇਕ ਹੋਰ ਵਾਰ ਕੀਤਾ, "ਤੂੰ ਮੈਨੂੰ ਇੰਨਾ ਨਿਕੰਮਾ, ਨਪੁੰਸਕ ਸਮਝ ਲਿਆ ਕਿ ਮੈਨੂੰ ਆਪਣੇ ਪ੍ਰੇਮੀ ਨਾਲ ਐਸ਼ ਕਰਨ ਲਈ ਓਹਲਾ ਬਣ ਕੇ ਨਾਲ ਚਲਣ ਲਈ ਧਮਕਾ ਰਹੀ ਏਂ। ਇਕ ਵਾਰ ਤੈਨੂੰ ਉਹਦੇ ਸਾਥ ਵਿਚ ਛੱਡ ਆਇਆ, ਤੂੰ ਮੈਨੂੰ ਕਕੋਲਡ (ਕੁਲਟਾ ਇਸਤਰੀ ਦਾ ਮੂਰਖ ਪਤੀ) ਸਮਝ ਲਿਆ ਜਿਵੇਂ ਚਾਹੇਂਗੀ, ਮੈਨੂੰ ਨਚਾਂਦੀ ਰਹੇਂਗੀ !"

ਅਮਰ ਉਤੇਜਨਾ ਵਸ ਨਾ ਕਰ ਸਕਣ ਤੇ ਬੈਠਕ ਵਿਚ ਚਲਾ ਗਿਆ। ਸੌਣ ਕਮਰੇ ਵਲ ਦਾ ਦਰਵਾਜ਼ਾ ਜ਼ੋਰ ਦੀ ਬੰਦ ਕਰ ਦਿਤਾ।

**ਉਸ਼ਾ ਪਲਕਾਂ ਬੰਦ ਕਰ ਪਲੰਘ ਤੇ ਚਿਤ ਲੇਟ ਗਈ ਸੀ। ਗੁੱਸੇ ਅਤੇ ਆਵੇਸ਼ ਨਾਲ ਸਿਰ ਵਿਚ ਚੱਕਰ......ਫਿਰ ਉਹੀ ਪਾਗਲਪਨ ਦਾ ਦੌਰਾ। ਕਕੋਲਡ ! ਐਸ਼ ! ਕੀ ਹੋਣ ਵਾਲਾ ਹੈ !**

ਬੈਠਕ ਵਿਚ ਕੁਝ ਰਖਣ ਚੁਕਣ ਦੀ ਆਵਾਜ਼। ਫਿਰ ਕੁਰਸੀ ਖਿਚਣ ਦੀ। ਅਖ਼ਬਾਰ ਖੁਲ੍ਹਣ ਤੇ ਮੋੜਨ ਦੀ ਆਵਾਜ਼। ਊਸ਼ਾ ਚਿਤ ਲੇਟੀ ਪਲਕਾਂ ਬੰਦ ਕਰਕੇ। ਪਤੀ ਦੇ ਕਮਰੇ ਵਿਚ ਆਉਣ, ਕਪੜੇ ਬਦਲਣ ਦੀ ਸਰਸਰਾਹਟ। ਬੱਤੀ ਬੁਝ ਗਈ। ਪਤੀ ਦੇ ਭਾਰ ਨਾਲ ਪਲੰਘ ਹਿਲਿਆ। ਪਤੀ ਚੁਪ ਲੇਟ ਗਿਆ। ਊਸ਼ਾ ਦੂਜੇ ਪਾਸੇ ਮੁੜ ਗਈ।

"ਅਛੀ!"

ਊਸ਼ਾ ਨਿਸਚਲ, ਚੁਪ! ਪਤੀ ਨੇ ਦੂਜੀ ਤੀਜੀ ਵਾਰ ਬੁਲਾਇਆ, "ਸੁਣ।"

"ਕੀ ਹੈ?" ਖਿਝ ਨਾਲ ਬੋਲੀ।

"ਅਛੀ, ਆਈ ਐਮ ਸਾਰੀ! ਪਲੀਜ਼ ਸੁਣੋ।"

"ਸੁਣ ਰਹੀ ਹਾਂ।"

"ਤੂੰ ਬਹੁਤ ਅਵੱਗਿਆ ਕਰ ਰਹੀ ਏਂ, ਇਹ ਅਸਹਿ।"

"ਸੁਣ ਰਹੀ ਹਾਂ।" ਊਸ਼ਾ ਸਿਧੀ ਹੋ ਗਈ।

"ਇਧਰ ਆ।" ਪਤੀ ਦਾ ਹਥ ਉਹਦੀ ਛਾਤੀ ਤੇ। ਊਸ਼ਾ ਨੇ ਹਥ ਪਰੇ ਕਰ ਦਿਤਾ।

"ਤੇਰੇ ਰਵੱਈਏ ਤੋਂ ਤੇਰੀ ਮਾਨਸਿਕ ਹਾਲਤ ਜ਼ਾਹਿਰ ਹੈ।" ਪਤੀ ਦਾ ਲਹਿਜਾ ਪ੍ਰੇਸ਼ਾਨੀ ਭਰਿਆ, "ਮੇਰੀ ਛੋਹ ਵੀ ਅਸਹਿ! ਤੂੰ ਆਖ਼ਰੀ ਫ਼ੈਸਲਾ ਕਰ ਲੈ।"

"ਕੀ?"

"ਤੂੰ ਨਰਿੰਦਰ ਨੂੰ ਜ਼ਰੂਰ ਮਿਲਣਾ ਚਾਹੁੰਦੀ ਏਂ?"

ਊਸ਼ਾ ਦੀ ਚੁਪ ਤੇ ਪਤੀ ਨੇ ਧਮਕਾਇਆ, "ਜਵਾਬ ਦੇ।"

"ਹਾਂ।"

"ਇਹ ਦੋ ਬੇੜੀਆਂ ਦੀ ਸਵਾਰੀ ਅਸੰਭਵ। ਫ਼ੈਸਲਾ ਕਰ ਲੈ, ਉਹ ਜਾਂ ਮੈਂ? ਧਮਕੀ ਦਾ ਲਹਿਜਾ।

"ਫ਼ੈਸਲਾ ਤੇ ਹੋ ਚੁਕਾ।"

"ਕੀ?"

"ਮੈਂ ਮਜਬੂਰ, ਸਦਾ ਲਈ ਕੈਦੀ......।"

ਪਤੀ ਕੁਝ ਪਲ ਲਈ ਚੁਪ। ਫਿਰ ਊਸ਼ਾ ਨੂੰ ਆਪਣੇ ਵਲ ਸਮੇਟਨ ਦੀ ਕੋਸ਼ਿਸ਼। ਊਸ਼ਾ ਨੇ ਉਹਦਾ ਹਥ ਹਟਾ ਦਿਤਾ, "ਮੈਨੂੰ ਸ਼ਰਮਿੰਦਗੀ ਤੇ ਪਸ਼ਚਾਤਾਪ ਦਾ ਕਾਰਣ ਨਹੀਂ ਬਣਨਾ।"

"ਅਛੀ ਪ੍ਰੇਸ਼ਾਨੀ ਵਿਚ ਮੂੰਹੋਂ ਨਿਕਲ ਗਿਆ। ਸਿਰ ਫਟ ਰਿਹਾ ਹੈ। ਨੀਂਦ ਨਹੀਂ ਆ ਸਕੇਗੀ। ਫਿਰ ਹਥ ਪਤਨੀ ਦੇ ਸਰੀਰ ਤੇ।

ਊਸ਼ਾ ਨੇ ਪਤੀ ਦਾ ਹਥ ਫਿਰ ਪਰੇ ਕਰ ਦਿਤਾ, "ਮੈਂ ਨੀਂਦਰ ਦੀ ਦਵਾਈ ਨਹੀਂ।"

"ਅਛੀ।" ਪਤੀ ਨੇ ਫਿਰ ਹਥ ਵਧਾਇਆ।

"ਚੁਪਚਾਪ ਲੇਟ ਵੀ ਨਹੀਂ ਸਕਦੀ।" ਊਸ਼ਾ ਫੁੰਕਾਰ ਨਾਲ ਉਠੀ। ਨੇੜਿਉਂ ਰੈਕ ਤੋਂ ਕੰਬਲ ਲੈ ਬੈਠਕ ਵਿਚ ਸੋਫ਼ੇ ਤੇ ਜਾ ਕੇ ਲੇਟ ਗਈ।

ਕੁਝ ਦੇਰ ਬਾਅਦ ਊਸ਼ਾ ਨੂੰ ਸਰੀਰ ਤੇ ਪਛਾਣੇ ਹੱਥ ਦੀ ਛੋਹ। ਗੁੱਸੇ ਨਾਲ ਉਠ ਬੈਠੀ, "ਕਿਧਰੇ ਸ਼ਾਂਤੀ ਨਹੀਂ ਮਿਲ ਸਕਦੀ।......ਸੜਕ ਤੇ ਚਲੀ ਜਾਵਾਂ?"

ਅਮਰ ਦੰਦ ਪੀਹ ਆਪਣੇ ਪਲੰਘ ਤੇ ਵਾਪਸ ਆ ਗਿਆ।

ਖੜਾਕ ਨਾਲ ਊਸ਼ਾ ਦੀ ਅੱਖ ਖੁਲੀ। ਪਤੀ ਗੁਸਲਖ਼ਾਨੇ ਵਲ ਜਾ ਰਿਹਾ ਸੀ। ਉਹਨੂੰ ਨੀਂਦਰ ਦੇਰ ਨਾਲ ਆਈ ਸੀ, ਦੇਰ ਨਾਲ ਅੱਖ ਖੁਲੀ। ਬਾਰੀ ਦੇ ਪਰਦੇ ਤੇ ਪਹੁ-ਫੁਟਣ ਦਾ ਉਜਾਲਾ। ਊਸ਼ਾ ਰਸੋਈ ਵਿਚ ਚਲੀ ਗਈ। ਅੰਗੀਠੀ ਬਲ ਚੁਕੀ ਸੀ। ਬੇਬੇ ਮਗ ਵਿਚ ਚਾਹ ਮੁੜਕ ਰਹੀ ਸੀ।

"ਬੇਬੇ, ਚਾਹ ਮੈਨੂੰ ਵੀ ਦੇ ਦੇ।"

ਬੇਬੇ ਰੋਜ਼ ਦੇ ਵੇਲੇ ਉਠੀ ਸੀ। ਰਸੋਈ ਵਿਚ ਜਾਂਦਿਆਂ ਊਸ਼ਾ ਨੂੰ ਸੋਫ਼ੇ ਤੇ ਕੰਬਲ ਵਿਚ ਦੂਹਰੀ ਪਈ ਵੇਖ ਫ਼ਿਕਰਮੰਦ......ਕੀ ਫਿਰ ਲੜ ਪਏ! ਊਸ਼ਾ ਨੂੰ ਚਾਹ ਦੇ ਕੇ ਪੁਛ ਲਿਆ, "ਤੂੰ ਸਰਦੀ ਵਿਚ ਇਕ ਕੰਬਲ ਵਿਚ ਸੁਤੀ, ਕੀ ਗੱਲ?"

ਊਸ਼ਾ ਨੇ ਗੱਲ ਬਣਾਈ, "ਬੇਬੇ ਥੋੜੀ ਹੀ ਦੇਰ ਪਹਿਲਾਂ ਉਠ ਕੇ ਗੁਸਲਖ਼ਾਨੇ ਗਈ ਸਾਂ। ਪੇਟ ਵਿਚ ਕੁਝ ਗੁੜਗੁੜ ਸੀ। ਇਥੇ ਹੀ ਲੇਟ ਗਈ। ਸ਼ਾਇਦ ਫਿਰ ਜਾਵਾਂ।"

ਪਤੀ ਪਤਨੀ ਇਕ ਦੂਜੇ ਤੋਂ ਨਜ਼ਰਾਂ ਬਚਾਈਆਂ ਹੋਈਆਂ। ਸੇਠ ਅਖ਼ਬਾਰ ਲੈ ਕੇ ਬਰਾਂਡੇ ਵਿਚ ਜਾ ਬੈਠਾ। ਸਰਦੀਆਂ ਵਿਚ ਕੰਪਾਉਡਰ ਸਾਢੇ ਅਠ ਤਕ ਆਉਂਦਾ ਸੀ। ਗਰੀਬ ਮਰੀਜ਼ਾਂ ਦੇ ਕੋਲ ਘੜੀ ਕਿਥੇ, ਸੂਰਜ ਦੀਆਂ ਕਿਰਣਾਂ ਫੈਲ ਗਈਆਂ ਤਾਂ ਉਠ ਕੇ ਚਲ ਪਏ। ਇਕ ਬੁਢੀ, ਬਹੂ ਤੇ ਬੱਚੇ ਨੂੰ ਲੈ ਕੇ ਆ ਗਈ ਸੀ। ਦੋ ਹੋਰ ਮਰੀਜ਼ ਆ ਗਏ। ਸੇਠ ਮਰੀਜ਼ਾਂ ਨੂੰ ਦੇਖਣ ਵਿਚ ਲੱਗ ਗਿਆ। ਉਨ੍ਹਾਂ ਲਈ ਆਪ ਹੀ ਦਵਾਈ ਬਣਾ ਦਿਤੀ। ਰੁਝੇ ਰਹਿਣ ਦੀ ਕੋਸ਼ਿਸ਼। ਮਨ ਵਿਚ ਪਤਨੀ ਦੇ ਕੀਤੇ ਅਪਮਾਨ ਦਾ ਉਬਾਲ, ਬਦਲੇ ਦਾ ਤੂਫ਼ਾਨ। ਮਰੀਜ਼ਾਂ ਦੇ ਚਲੇ ਜਾਣ ਤੇ ਬੇਚੈਨ, ਫ਼ੈਸਲਾ ਕਰ ਦੇਣ ਦੇ ਨਿਸ਼ਚੇ ਨਾਲ ਅੰਦਰ ਆ ਗਿਆ।

ਪਤਨੀ ਨੂੰ ਉਹਦੇ ਪੜ੍ਹਨ ਦੇ ਕਮਰੇ ਵਿਚ ਆਉਣ ਲਈ ਬੁਲਾਇਆ। ਗੰਭੀਰ ਚਿਹਰਾ, ਨਿਸ਼ਚੇ ਨਾਲ ਅੰਗਰੇਜ਼ੀ ਵਿਚ ਬੋਲਿਆ, "ਤੂੰ ਕਲ ਰਾਤੀਂ ਜੋ ਕੀਤਾ ਉਸ ਨਾਲ ਸਾਡਾ ਪਤੀ ਪਤਨੀ ਦਾ ਬਾਕੀ ਸੰਬੰਧ ਵੀ ਖ਼ਤਮ ਕਰ ਦਿਤਾ।" ਬਹੁਤ ਸੋਚ ਵਿਚਾਰ ਕੇ ਤਿਆਰ ਕੀਤਾ ਭਾਸ਼ਣ ਉਤੇਜਨਾ ਵਿਚ ਗੜਬੜਾ ਗਿਆ, "ਅਸੀਂ ਕਿੰਨੀ ਭਾਵਨਾਵਾਂ ਨਾਲ ਜ਼ਿੰਦਗੀ ਦੀ ਸਾਂਝ ਪਾਈ ਸੀ, ਉਨ੍ਹਾਂ ਦਾ ਇਹ ਅੰਤ। ਸੋ ਸਾਫ਼ ਹੈ, ਤੇਰਾ ਹੁਣ ਪਿਆਰ ਕਿਧਰੇ ਹੋਰ। ਮੈਂ ਤੈਨੂੰ ਅਸਹਿ। ਤੇਰਾ ਕੀ ਫ਼ੈਸਲਾ ਹੈ?"

"ਮੈਂ ਕਹਿ ਚੁਕੀ।" ਊਸ਼ਾ ਦੀ ਨਜ਼ਰ ਖਿੜਕੀ ਦੇ ਬਾਹਰ।

"ਉਹਦਾ ਕੁਝ ਮਤਲਬ ਨਹੀਂ। ਤੇਰਾ ਕਹਿਣਾ ਕਰਨਾ ਪਰਸਪਰ ਵਿਰੋਧੀ। ਫ਼ੈਸਲਾ ਸਾਫ਼ ਹੋਣਾ ਚਾਹੀਦਾ ਹੈ ਅਤੇ ਈਮਾਨਦਾਰੀ ਨਾਲ। ਤੈਨੂੰ ਦੋਹਾਂ ਵਿਚੋਂ ਇਕ ਨੂੰ ਚੁਣਨਾ ਹੋਏਗਾ।......ਕਿਸਨੂੰ ਚੁਣਦੀ ਹੈਂ?"

ਊਸ਼ਾ ਦੀ ਚੁਪ ਤੇ ਪਤੀ ਨੂੰ ਭਰੋਸਾ, ਪਤਨੀ ਉਹਦੇ ਅਖੀਰਲੇ ਵਾਰ ਨਾਲ, ਮਜਬੂਰ ਹੋ ਕੇ ਉਹਦਾ ਫ਼ੈਸਲਾ ਮੰਨਣ ਨੂੰ ਵਿਵਸ਼ ਹੋਏਗੀ। ਉਹ ਆਪਣਾ ਡਸਿਪਲਿਨ ਮੰਨਵਾਣ ਤੇ ਦ੍ਰਿੜ੍ਹ। ਊਸ਼ਾ ਚੁਪ।

ਪਤੀ ਨੇ ਉਤਰ ਲਈ ਜ਼ਿੱਦ ਕੀਤੀ। ਊਸ਼ਾ ਨਜ਼ਰ ਖਿੜਕੀ ਦੇ ਬਾਹਰ, ਸੁੰਨ। ਪਤੀ ਦੇ ਤੀਜੀ ਵਾਰ ਕਹਿਣ ਤੇ ਊਸ਼ਾ ਦੀ ਚੁਪ ਟੁਟੀ। ਆਵਾਜ਼ ਕਮਜ਼ੋਰ ਪਰ ਦ੍ਰਿੜ੍ਹ, "ਹੁਣ ਫਿਰ ਚੁਣਨਾ ਹੈ ਤੇ......ਇਟ ਇਜ਼ ਨਾਟ ਯੂ।"

ਇਟ ਇਜ਼ ਨਾਟ ਯੂ। ਸੇਠ ਦੇ ਤਾਲੂ ਤੇ ਆਕਾਸ਼ ਤੋਂ ਬਰਛੇ ਵਾਂਗ ਡਿਗਿਆ, ਪੂਰੇ ਸਰੀਰ ਨੂੰ ਚੀਰ ਕੇ ਫ਼ਰਸ਼ ਵਿਚ ਧਸ ਗਿਆ। ਦਿਮਾਗ ਸਰੀਰ ਸਭ ਨਿਢਾਲ। ਪਿਛੇ ਹਟ ਕੇ ਬਚਣ ਲਈ ਤਿਲ ਭਰ ਥਾਂ ਨਹੀਂ।

ਸੇਠ ਸੁੰਨ। ਕਈ ਪਲ ਬਾਅਦ ਬੋਲ ਸਕਿਆ, ਚਿਹਰਾ ਲਾਸ਼ ਵਾਂਗ ਸਫ਼ੇਦ। ਡੁਬਦੇ ਨੂੰ ਤਿਨਕੇ ਦੇ ਸਹਾਰੇ ਦੀ ਆਖ਼ਰੀ ਕੋਸ਼ਿਸ਼, "ਠੀਕ ਹੈ। ਤੇਰਾ ਫ਼ੈਸਲਾ ਸੁਣ ਲਿਆ। ਇਹ ਫ਼ੈਸਲਾ ਹੈ ਤੇ ਇਹੀ ਹੋਏਗਾ। ਇਸ ਦੇ ਬਾਅਦ ਸਾਡੇ ਕਠਿਆਂ ਰਹਿਣ ਦਾ ਕੋਈ ਮਤਲਬ ਹੀ ਨਹੀਂ।"

"ਚਲੀ ਜਾਵਾਂਗੀ।" ਊਸ਼ਾ ਦੀ ਨਜ਼ਰ ਪਹਿਲਾਂ ਵਾਂਗ ਖਿੜਕੀ ਦੇ ਬਾਹਰ।

"ਕਿਥੇ ?"

"ਸੋਚ ਲਵਾਂਗੀ।"

ਸੇਠ ਸੋਚ ਕੇ ਬੋਲਿਆ, ਠੀਕ ਹੈ, ਪਰ ਮੇਰੀ ਕੁਝ ਜ਼ਿੰਮੇਵਾਰੀ ? ਤੈਨੂੰ ਕਿਧਰੇ ਜਾਣ, ਰਹਿਣ ਲਈ ਕਿੰਨਾ ਚਾਹੀਦਾ ਹੈ ? ਇਹ ਮੇਰੀ ਅਖ਼ੀਰਲੀ ਜ਼ਿੰਮੇਵਾਰੀ।"

"ਕੁਝ ਨਹੀਂ ਚਾਹੀਦਾ।"

"ਤੇਰੀ ਮਰਜ਼ੀ। ਮੇਰੀ ਜ਼ਿੰਮੇਵਾਰੀ ਖ਼ਤਮ।"

ਊਸ਼ਾ ਉਠ ਕੇ ਸੌਣ ਕਮਰੇ ਵਿਚ ਚਲੀ ਗਈ।

ਡਾਕਟਰ ਸੇਠ ਦਾ ਸਿਰ ਮੋਢਿਆਂ ਤੋਂ ਉਡਦਾ ਜਾ ਰਿਹਾ ਸੀ। ਸਰੀਰ ਰੇਤ ਦੀ ਕੰਧ ਵਾਂਗ ਢਹਿੰਦਾ ਜਾਪਦਾ ਸੀ। ਦਿਮਾਗ਼ ਤੇ ਘੜੀ ਘੜੀ ਇਹੀ ਸੱਟ......ਇਟ ਇਜ ਨਾਟ ਯੂ ! ਇਟ ਇਜ਼ ਨਾਟ ਯੂ ! ਨਾਟ ਯੂ, ਨਾਟ ਯੂ। ਕੁਝ ਦੇਰ ਬਾਅਦ ਦ੍ਰਿੜ੍ਹ ਨਿਸ਼ਚੇ ਨਾਲ ਉਠਿਆ। ਸੋਚਣ ਲਈ ਡਿਸਪੈਂਸਰੀ ਵਲ ਚਲਾ ਗਿਆ। ਦੋ ਮਰੀਜ਼ ਹੋਰ ਆ ਗਏ ਸਨ। ਕੰਪਾਊਂਡਰ ਵੀ ਆ ਗਿਆ ਸੀ। ਅਮਰ ਦਾ ਮਰੀਜ਼ਾਂ ਵਲ ਧਿਆਨ ਨਹੀਂ ਲਗ ਰਿਹਾ ਸੀ।

"ਮੇਰੇ ਸਿਰ ਵਿਚ ਦਰਦ ਹੈ। ਤੁਸੀਂ ਦੇਖ ਲਵੋ।" ਸੇਠ ਕੰਪਾਊਂਡਰ ਨੂੰ ਕਹਿ ਬੈਠਕ ਵਿਚ ਆ ਗਿਆ। ਚਿੰਤਾ ਅਤੇ ਪ੍ਰੇਸ਼ਾਨੀ ਵਿਚ ਸੋਚ ਸਕਣਾ ਮੁਸ਼ਕਲ। ਲਕ ਦੇ ਪਿਛੇ ਹਥ ਬੰਨ੍ਹੀ ਬੈਠਕ ਵਿਚ ਚਹਿਲਕਦਮੀ ਕਰਨ ਲਗਾ, ਕੰਨ ਸੌਣ ਕਮਰੇ ਵਲ। ਉਧਰੋਂ ਬੜਾ ਮਧਮ ਖੜਾਕ। ਕੀ ਕਰ ਰਹੀ ਹੈ ? ਵੀਹ ਮਿੰਟ ਉਤਸੁਕਤਾ ਤੇ ਕਾਬੂ ਨਾ ਪਾ ਸਕਿਆ।

ਸੇਠ ਨੇ ਸੌਣ ਕਮਰੇ ਵਿਚ ਝਾਕਿਆ। ਊਸ਼ਾ ਡ੍ਰੈਸਿੰਗ ਟੇਬਲ ਦੇ ਸ਼ੀਸ਼ੇ ਸਾਹਮਣੇ ਕੰਨ ਵਿਚੋਂ ਬੁੰਦੇ ਲਾਹ ਰਹੀ ਸੀ। ਮੇਜ਼ ਤੇ ਨੋਟਾਂ ਦੇ ਉਪਰ ਗਹਿਣੇ। ਉਹਨੂੰ ਵਿਆਹ ਦੇ ਵੇਲੇ ਭਾਬੋ ਅਤੇ ਪੁਸ਼ਪਾ ਭਾਬੀ ਨੇ ਸੇਠ ਜੀ ਕੋਲੋਂ ਉਹਦੇ ਲਈ ਬਹੁਤ ਸਾਰਾ ਜ਼ੇਵਰ ਕਢਵਾ ਦਿਤਾ ਸੀ। ਉਹਦੇ ਬਾਅਦ ਪ੍ਰਤਾਪ ਦੇ ਜਨਮ ਦੀ ਖ਼ੁਸ਼ੀ ਵਿਚ, ਪ੍ਰਤਾਪ ਦੇ ਨਾਂ ਰਖਣ ਵੇਲੇ, ਸੋਨੇ ਦੇ ਭਾਰੀ ਅਨੰਤ, ਭਾਰੀ ਚੇਨ, ਚੂੜੀਆਂ ਮਿਲਦੀਆਂ ਰਹੀਆਂ ਸਨ। ਪਤੀ ਦੇ ਜੇਲ ਵਿਚ ਰਹਿਣ ਦੇ ਦੌਰਾਨ ਸਰਕਾਰ ਕੋਲੋਂ ਗੁਜ਼ਾਰੇ ਲਈ ਇਕ ਸੌ ਮਹੀਨਾ ਮਿਲ ਰਿਹਾ ਸੀ। ਉਸ ਵਿਚੋਂ ਸਾਢੇ ਤਿੰਨ ਸੌ ਬਚਿਆ। ਸਭ ਰੁਪਿਆ, ਗਹਿਣੇ, ਚਾਬੀਆਂ ਮੇਜ਼ ਤੇ। ਬਾਂਹਾਂ ਵਿਚੋਂ ਸੋਨੇ ਦੀਆਂ ਚੂੜੀਆਂ ਵੀ ਲਾਹ ਦਿਤੀਆਂ। ਕਚ ਦੀਆਂ ਲਾਲ ਚੂੜੀਆਂ ਲਾਹੁੰਦਿਆਂ ਹਥ ਠਿਠਕ ਗਿਆ, ਸੁਹਾਗ ਦਾ ਚਿੰਨ੍ਹ। ਉਨ੍ਹਾਂ ਨੂੰ ਰਹਿਣ ਦਿਤਾ। ਕੀਮਤ ਉਨ੍ਹਾਂ ਦੀ ਕੁਝ ਵੀ ਨਹੀਂ। ਕੇਵਲ ਸੁਹਾਗ ਦਾ ਚਿੰਨ੍ਹ।

ਪਤਨੀ ਦੇ ਇਸ ਕੰਮ ਨਾਲ ਸੇਠ ਵਿਆਕੁਲ, "ਇਹ ਸਭ ਤੇਰੀਆਂ ਜ਼ਾਤੀ ਚੀਜ਼ਾਂ ਨੇ।"

ਉਸ਼ਾ ਨੇ ਨਾਂਹ ਵਿਚ ਸਿਰ ਹਿਲਾਇਆ ਅਤੇ ਕੰਨਾਂ ਵਿਚੋਂ ਬੂੰਦੇ ਉਤਾਰਦੀ ਰਹੀ।

"ਇਕ ਜ਼ਰੂਰੀ ਗੱਲ। ਤੈਨੂੰ ਇਥੋਂ ਕੁਝ ਮੰਜ਼ੂਰ ਨਹੀਂ, ਮੁੰਡੇ ਦਾ ਕੀ ਹੋਏਗਾ ?"

ਬੂੰਦਾ ਖੋਲ੍ਹਣ ਦੀ ਕੋਸ਼ਿਸ਼ ਵਿਚ ਉਸ਼ਾ ਦੀ ਚੁਪ ਤੋਂ ਸੇਠ ਨੂੰ ਕੁਝ ਆਸ, "ਮੁੰਡੇ ਦਾ ਕੀ ਹੋਏਗਾ, ਮੈਨੂੰ ਜਾਣਨ ਦਾ ਹੱਕ ਹੈ।"

ਉਸ਼ਾ ਨੇ ਬੂੰਦਾ ਕੰਨ ਵਿਚੋਂ ਲਾਹ ਕੇ ਮੇਜ਼ ਤੇ ਰਖ ਦਿਤਾ, "ਉਹਨੂੰ ਲੈ ਜਾਵਾਂਗੀ।"

"ਮੈਂ ਮੁੰਡੇ ਦਾ ਪਿਤਾ ਹਾਂ। ਤੂੰ ਮੇਰੇ ਨਾਲ ਸੰਬੰਧ ਨਹੀਂ ਰਖਣਾ ਚਾਹੁੰਦੀ, ਬੱਚੇ ਨਾਲੋਂ ਮੇਰੇ ਸੰਬੰਧ ਨਹੀਂ ਤੋੜ ਸਕਦੀ। ਉਸ ਨਾਲ ਮੇਰਾ ਸੰਬੰਧ ਅਤੇ ਮੈਨੂੰ ਉਹਦੇ ਬਾਰੇ ਜਾਣਨ ਦਾ ਹੱਕ ਹੈ।"

ਸੇਠ ਨੂੰ ਆਪਣੇ ਦਾਉ ਤੇ ਭਰੋਸਾ। ਉਸ਼ਾ ਕੰਧ ਵਲ ਟਿਕਟਿਕੀ ਲਾਈ ਚੁਪ। ਪਤੀ ਦਾ ਤਕਾਜ਼ਾ, "ਮੇਰੇ ਸਵਾਲ ਦਾ ਜਵਾਬ ?"

"ਅਜੇ ਨਹੀਂ ਲਿਜਾ ਰਹੀ।" ਉਸ਼ਾ ਪਤੀ ਤੋਂ ਬਚ ਕੇ ਬੈਠਕ ਵਿਚ ਗਈ, ਬਰਾਂਡਾ ਲਾਅਨ, ਫਟਕੀਆ ਲੰਘ ਕੇ ਸੜਕ ਤੇ। ਗੋਪਾਲਗੰਜ ਵਲ ਪੈਦਲ ਚਲੀ ਗਈ। ਨਾ ਪਰਸ ਲਿਆ, ਨਾ ਸਰਦੀ ਵਿਚ ਸ਼ਾਲ ਜਾਂ ਕੋਈ ਗਰਮ ਕਪੜਾ। ਪਤੀ ਦੰਦ ਦਬਾਈ ਦੇਖਦਾ ਰਹਿ ਗਿਆ, ਬੇਬਸ।

ਸੇਠ ਦੀ ਬੇਚੈਨੀ ਅਤੇ ਫ਼ਿਕਰ ਛਿਣ ਛਿਣ ਵਧ ਰਿਹਾ ਸੀ... ..ਕਿਥੇ ਜਾਏਗੀ ? ਮਾਤਾ ਪਿਤਾ ਕੋਲ ਨਹੀਂ ਜਾ ਸਕਦੀ। ਤਿੰਨ ਸਾਲ ਵਿਚ ਇਕ ਵਾਰ ਵੀ ਨਹੀਂ ਗਈ, ਬੇਬੇ ਦੇ ਨਾਲ ਵੀ ਨਹੀਂ ਗਈ। ਬੇਬੇ ਪ੍ਰਤਾਪ ਨੂੰ ਲੈ ਜਾਂਦੀ ਸੀ। ਉਸ਼ਾ ਕਦੀ ਨਹੀਂ ਸੀ ਗਈ। ਉਹਦਾ ਪ੍ਰਣ ਸੀ—ਜਦੋਂ ਪਤੀ ਨੂੰ ਬੁਲਾਉਣਗੇ, ਇਕੱਠੇ ਜਾਵਾਂਗੇ। ਇਲਾਹਾਬਾਦ ਮਾਇਆ ਕੋਲ, ਜਬਲਪੁਰ ਜਾਂ ਆਗਰਾ ? ਪਰ ਕਿਰਾਇਆ ? ਕਿਸੇ ਕੋਲੋਂ ਨਹੀਂ ਮੰਗ ਸਕਦੀ, ਬਸ ਨਰਿੰਦਰ ਕੋਲੋਂ।

ਗੋਮਤੀ !......ਅਚਾਨਕ ਰੋਮਾਂਚ ਵਿਸ਼ਵਾਸ, ਅਜਿਹੀ ਕਮਜ਼ੋਰ ਨਹੀਂ। ਨਰਿੰਦਰ ਦੇ ਨਾਲ ਕਿਸ ਤਰ੍ਹਾਂ ਰਹਿ ਸਕੇਗੀ ? ਆਪੇ ਆਏਗੀ। ਨਹੀਂ, ਬਹੁਤ ਪੱਕੇ ਨਿਸ਼ਚੇ ਨਾਲ ਗਈ ਹੈ। ਗਹਿਣੇ ਉਹਦੇ ਆਪਣੀ ਚੀਜ਼। ਕਿਉਂ ਛੱਡ ਗਈ ? ਇਸ ਸਭ ਨਾਲ, ਮੇਰੇ ਨਾਲ ਇੰਨੀ ਘ੍ਰਿਣਾ।

"ਡੈਡੀ-ਡੈਡੀ ਡੰਨਾ-ਡੰਨਾ।" ਪ੍ਰਤਾਪ ਦੀ ਸਭ ਤੋਂ ਪਿਆਰੀ ਖੇਡ ਛੜੀ ਲਕੜੀ ਲੈ ਕੇ ਇਧਰ ਉਧਰ ਮਾਰਨਾ। ਕੁਝ ਤੋੜਨਾ ਫੋੜਨਾ। ਪਿਤਾ ਦੇ ਗੋਡਿਆ ਤੇ ਬੈਠਣ ਦੀ ਜ਼ਿਦ। ਅਮਰ ਨੇ ਉਹਦੇ ਸਿਰ ਤੇ ਹਥ ਫੇਰਿਆ। ਹਾਲਤ ਬੱਚੇ ਵਲ ਧਿਆਨ ਦੇਣ ਦੀ ਨਹੀਂ ਸੀ। ਪਰਸੂ ਨੂੰ ਬੁਲਾਇਆ, "ਇਹਨੂੰ ਧੁੱਪੇ ਲੈ ਜਾ।"

ਬੱਚੇ ਨੂੰ ਕੌਣ ਸੰਭਾਲੇਗਾ ? ਬੇਬੇ......ਇਥੇ ਕਿਵੇਂ ਰਹੇਗੀ। ਇਹ ਭੂਆ ਦੇ ਵਸ ਦਾ ਨਹੀਂ। ਅਛੀ ਨੂੰ ਕੀ ਹੋ ਗਿਆ। ਰਜ਼ਾ ਨੂੰ ਵਿਸ਼ਵਾਸ, ਮੇਰੇ ਨਾਲ ਅੰਨ੍ਹਾ ਪਿਆਰ, ਸ਼ਰਧਾ, ਵਿਸ਼ਵਾਸ......ਜ਼ਨਾਨੀ ਕਿਹੋ ਜਿਹੀ ਵੀ ਹੋਵੇ, ਮਾਂ ਬਣ ਜਾਣ ਬਾਅਦ ਉਹਦੀ ਦੁਨੀਆਂ ਬੱਚਾ ਅਤੇ ਪਤੀ। ਬੱਚੇ ਦੇ ਲਗਰ ਨੂੰ ਨਹੀਂ ਛਡ ਸਕਦੀ। ਗੁੱਸੇ ਵਿਚ ਕੀ ਕਰ ਲਿਆ ? ਆਪ ਹੀ ਉਹਦੇ ਮੂੰਹੋਂ ਕਢਵਾਇਆ—ਇਟ ਇਜ਼ ਨਾਟ ਯੂ। ਉਹਨੂੰ ਮਜਬੂਰ ਕਰ ਦਿਤਾ ਇਹ

ਕਹਿਣ ਲਈ ।......ਉਹਦੇ ਤੇ ਵਿਸ਼ਵਾਸ ਕਿਉਂ ਨਹੀਂ ਹੋ ਸਕਿਆ ? ਵਿਸ਼ਵਾਸ ਤੇ ਹੈ ।...... ਈਰਖਾ ਜਾਂ ਆਪਣੇ ਹੱਕ ਦੀ ਅਵੱਗਿਆ ਦੇ ਅਪਮਾਨ ਦੀ ਧਾਰਨਾ ।

"ਅਛੀ ਕਿਥੇ ਗਈ ?" ਬੇਬੇ ਨੇ ਪੁਛਿਆ । ਬੁਢੀ ਸਵੇਰੇ ਤੋਂ ਦੋਹਾਂ ਵਿਚ ਕੁਝ ਹੋਇਆ ਹੈ, ਭਾਂਪ ਗਈ ਸੀ ।

"ਨੇੜੇ ਹੀ ਗਈ ਹੈ । ਹੁਣੇ ਆ ਜਾਏਗੀ ।" ਸੇਠ ਨੂੰ ਕਹਿਣਾ ਪਿਆ ।

ਫਿਰ ਚਿੰਤਾ, ਉਹਨੂੰ ਕੀ ਕਹਿ ਦਿਤਾ । ਅਵੱਗਿਆ, ਅਪਮਾਨ ਦਾ ਅਜੀਬ ਵਹਿਮ । ਹੁਣ ਇੱਜ਼ਤ ਕਿਹੜੀ ? ਸ਼ਹਿਰ ਭਰ ਵਿਚ ਗੱਲ ਫੈਲੇਗੀ ।

ਬਰਾਂਡੇ ਵਿਚ ਆ ਕੇ ਕੰਪਾਊਡਰ ਨੂੰ ਕਿਹਾ, "ਮੈਂ ਜ਼ਰਾ ਜਾ ਰਿਹਾ ਹਾਂ । ਤੁਸੀਂ ਦੇਖ ਲੈਣਾ ।" ਮੋਟਰ ਸਾਈਕਲ ਤੇ ਚਲ ਪਿਆ । ਗੋਪਾਲਗੰਜ, ਨਵਾਬ ਅਲੀ ਰੋਡ ਤੋਂ ਛਤਰ ਮੰਜ਼ਿਲ ਵਲ । ਮੋਟਰ-ਸਾਈਕਲ ਦੀ ਚਾਲ ਤੇਜ਼ । ਸਾਵਧਾਨੀ ਨਾਲ ਆਪਣੇ ਸੱਜੇ ਛਤਰ ਮੰਜ਼ਿਲ ਤੋਂ ਗੋਮਤੀ ਦੇ ਪੁਲ ਵਲ......।

... ... ...

ਨਰਿੰਦਰ ਕੋਹਲੀ ਬੈਠਕ ਵਿਚ ਬਾਰੀ ਤੋਂ ਆਉਂਦੀ ਧੁਪ ਵਿਚ ਆਰਾਮ ਕੁਰਸੀ ਤੇ ਪਸਰਿਆ ਹੋਇਆ ਕੁਝ ਪੜ੍ਹ ਰਿਹਾ ਸੀ । ਯੂਨੀਵਰਸਿਟੀ ਸਾਢੇ ਯਾਰਾਂ ਦੇ ਬਾਅਦ ਜਾਣਾ ਸੀ । ਸਿਗਰੇਟ ਸੁਲਗਾ ਰਿਹਾ ਸੀ । ਗੈਲਰੀ ਵਿਚ ਸੈਂਡਲਾਂ ਦੀ ਆਵਾਜ਼ ਨਾਲ ਨਜ਼ਰ ਉਚੀ ਕੀਤੀ—ਊਸ਼ਾ । ਚਿਹਰਾ ਪੁਰਾਣੇ ਕਾਗ਼ਜ਼ ਵਾਂਗ ਬੇਰੰਗ, ਮੋਢਿਆਂ ਤੇ ਨਾ ਸ਼ਾਲ ਨਾ ਗਰਮ ਕਪੜਾ, ਮੱਥੇ ਤੇ ਬਿੰਦੀ ਵੀ ਨਹੀਂ । ਮਾਮੂਲੀ ਸਫ਼ੇਦ ਧੋਤੀ—ਸਾੜ੍ਹੀ ।

ਨਰਿੰਦਰ ਹੈਰਾਨ । ਸੰਭਲ ਕੇ ਕਿਹਾ, "ਆਉ । ਇਸ ਵੇਲੇ ਕਿਸ ਤਰ੍ਹਾਂ ? ਅਮਰ ਠੀਕ ਹੈ ?" ਸਾਹਮਣੇ ਸੋਫ਼ੇ ਤੇ ਬੈਠਣ ਦਾ ਇਸ਼ਾਰਾ ।

ਊਸ਼ਾ ਬੈਠ ਗਈ । ਸਾਹ ਤੇਜ਼ । ਦੋ ਮੀਲ ਤੁਰ ਕੇ ਆਈ ਸੀ । ਬੋਲਣ ਤੋਂ ਪਹਿਲਾਂ ਡੂੰਘੇ ਸਾਹ ਨਾਲ ਬੁਲ੍ਹ ਗਿਲੇ ਕੀਤੇ ।

"ਕਿਉਂ ਕੀ ਗੱਲ ?" ਨਰਿੰਦਰ ਨੇ ਪੁਛਿਆ ।

ਊਸ਼ਾ ਨੇ ਠੰਢਾ ਸਾਹ ਭਰਿਆ, "ਉਥੋਂ ਛੱਡ ਆਈ । ਉਥੇ ਰਹਿਣਾ ਅਸੰਭਵ ।"

"ਕੀ......ਈ ?" ਨਰਿੰਦਰ ਦੇ ਮੱਥੇ ਤੇ ਡੂੰਘੀਆਂ ਤਿਊੜੀਆਂ ।

"ਸਾਡਾ ਸੰਬੰਧ ਖ਼ਤਮ ।" ਨਜ਼ਰ ਫ਼ਰਸ਼ ਤੇ, "ਉਨ੍ਹਾਂ ਨੇ ਵੀ ਇਹੀ ਕਿਹਾ ।"

ਨਰਿੰਦਰ ਦੇ ਪੁਛਣ ਤੇ ਸੰਖੇਪ ਵਿਚ ਦਸ ਦਿਤਾ : ਸਾਡਾ ਆਪਸੀ ਸਾਥ ਤੇ ਸੰਬੰਧ ਪੂਰੀ ਤਰ੍ਹਾਂ ਖ਼ਤਮ । ਇਲਾਹਾਬਾਦ ਜਾਵਾਂਗੀ । ਵੀਹ ਪੰਝੀ ਰੁਪਏ ਉਧਾਰ ਚਾਹੀਦੇ ਹਨ ।

"ਕੀ ਪਾਗਲਪਨ ! ਗਲਤਫ਼ਹਿਮੀ ਨੂੰ ਸੁਲਝਾਣਾ ਚਾਹੀਦਾ ਹੈ ਜਾਂ ਹੋਰ ਉਲਝਾਣਾ । ਅਮਰ ਬਹੁਤ ਆਨੈਸਟ ਤੇ ਸਿਨਸੀਅਰ ਹੈ । ਪਰ ਸਿੜੀ ਤੇ ਜ਼ਿਦੀ । ਤੁਹਾਨੂੰ ਸੌਬਰ ਤੇ ਅਕਲਮੰਦ ਸਮਝਦਾ ਸਾਂ । ਤੁਸੀਂ ਘਬਰਾਹਟ ਵਿਚ ਆਤਮਘਾਤ ਤੇ ਉਤਾਰੂ । ਹੁਣੇ ਵਾਪਸ ਚਲੋ । ਤੁਹਾਨੂੰ ਛੱਡ ਆਉਂਦਾ ਹਾਂ । ਅਮਰ ਨੂੰ ਸ਼ਿਕਾਇਤ ਮੇਰੇ ਨਾਲ ਹੈ । ਮੈਂ ਘਰ ਨਹੀਂ ਜਾਵਾਂਗਾ । ਹੁਣੇ ਚਲੋ ।" ਨਰਿੰਦਰ ਉਠਣ ਲੱਗਾ ।

"ਮੈਂ ਸਭ ਕੁਝ ਕਰ ਚੁਕੀ ਹਾਂ ।" ਊਸ਼ਾ ਨੇ ਨਾਂਹ ਵਿਚ ਗਰਦਨ ਹਿਲਾਈ, "ਆਖ਼ਰੀ ਫ਼ੈਸਲਾ । ਮੁੜਨ ਦਾ ਸਵਾਲ ਹੀ ਨਹੀਂ । ਫਿਲਹਾਲ ਇਲਾਹਾਬਾਦ ਜਾਵਾਂਗੀ ।"

"ਪ੍ਰਤਾਪ ਦਾ ਕੀ ਹੋਏਗਾ ?"

"ਉਹਨੂੰ ਫਿਰ ਲੈ ਜਾਵਾਂਗੀ। ਕਿਰਾਇਆ ਨਹੀਂ ਹੈ, ਵੀਹ ਪੰਜੀ......।"

"ਵੀਹ ਪੰਜੀ ਕੀ, ਤੁਸੀਂ ਦੋ ਢਾਈ ਸੌ ਲੈ ਜਾਉ। ਪਰ ਦੋਸਤ ਵਲ ਵੀ ਮੇਰੀ ਜ਼ਿੰਮੇਵਾਰੀ ਹੈ।"

"ਮੈਂ ਦੋਸਤ ਨਹੀਂ ?"

"ਤੁਸੀਂ ਮੇਰੇ ਦੋਸਤ ਹੋ, ਪਰ ਪਹਿਲਾਂ ਅਮਰ ਦੀ ਪਤਨੀ। ਤੁਹਾਨੂੰ ਪਤੀ ਦਾ ਘਰ ਛੱਡ ਕੇ ਨੱਸ ਜਾਣ ਵਿਚ ਮਦਦ ਨਹੀਂ ਦੇ ਸਕਦਾ।"

"ਨਸਣ ਦਾ ਕੀ ਮਤਲਬ ?" ਊਸ਼ਾ ਤੜਪ ਕੇ ਖੜੀ ਹੋ ਗਈ, "ਮੈਂ ਛੁਪ ਕੇ ਚੋਰੀ ਨਾਲ ਜਾ ਰਹੀ ਹਾਂ ? ਮੈਨੂੰ ਕਣ ਰੋਕ ਸਕਦਾ ਹੈ ? ਤੁਹਾਡੇ ਮਿੱਤਰ ਦੀ ਮੁਲ ਖ਼ਰੀਦ ਦਾਸੀ ਹਾਂ ਜੋ ਨੱਸ ਰਹੀ ਹਾਂ ? ਕੀ ਚੋਰੀ ਕਰਕੇ ਨੱਸ ਰਹੀ ਹਾਂ......ਬੜੇ ਉਦਾਰ ਅਤੇ ਪ੍ਰਗਤੀਸ਼ੀਲ ਬਣਨ ਵਾਲੇ !" ਗੁਸੇ ਨਾਲ ਗੈਲਰੀ ਵਲ ਵਧ ਗਈ।

"ਮੇਰਾ ਮਤਲਬ ਇਹ ਨਹੀਂ......।" ਨਰਿੰਦਰ ਰਾਹ ਰੋਕਣ ਨੂੰ ਵਧਿਆ।

ਊਸ਼ਾ ਨਿਰੁੱਤਰ ਦਰਵਾਜ਼ੇ ਵਲ ਗਈ। "ਊਸ਼ਾ ਪਲੀਜ਼, ਪਾਗਲ ਨਾ ਬਣੋ ਇਕ ਮਿਟ ਠਹਿਰੋ, ਮੈਂ ਛੱਡ ਆਉਂਦਾ ਹਾਂ......।"

ਊਸ਼ਾ ਅਣਸੁਣੀ ਕਰ ਗਲੀ ਵਿਚ ਉਤਰ ਗਈ।

ਨਰਿੰਦਰ ਮਜਬੂਰ। ਊਸ਼ਾ ਨੂੰ ਗਲੀ ਵਿਚ ਬਾਂਹ ਪਕੜ ਕੇ ਰੋਕ ਨਹੀਂ ਸਕਦਾ ਸੀ। ਊਸ਼ਾ ਘਬਰਾਹਟ ਵਿਚ ਕੁਝ ਅਨਰਥ ਕਰ ਬੈਠੇ। ਅਜੇ ਰਾਤ ਦੇ ਕਪੜਿਆਂ ਉਪਰ ਡ੍ਰੈਸਿਗ ਗਾਊਨ ਵਿਚ ਸੀ। ਫ਼ੌਰਨ ਕਪੜੇ ਬਦਲ ਕੇ ਨਿਕਲਣ ਲਈ ਅੰਦਰ ਆ ਗਿਆ।

ਅਮਿਤ ਯੂਨੀਵਰਸਿਟੀ ਲਈ ਘਰ ਤੋਂ ਸਾਢੇ ਨੌਂ ਵਜੇ ਚਲ ਪਿਆ ਸੀ। ਪੁਲ ਤੋਂ ਯੂਨੀਵਰਸਿਟੀ ਵਲ ਘੁੰਮ ਰਿਹਾ ਸੀ, ਸਾਹਮਣੇ ਸੜਕ ਤੇ ਊਸ਼ਾ, ਪੈਦਲ, ਮੋਢਿਆਂ ਤੇ ਵੀ ਸ਼ਾਲ ਨਹੀਂ, ਨਾ ਕੋਈ ਗਰਮ ਕਪੜਾ। ਊਸ਼ਾ ਦਾ ਚਿਹਰਾ ਸਫ਼ੈਦ-ਫ਼ਕ। ਭਰਾ ਨਾਲ ਨਜ਼ਰ ਮਿਲਣ ਤੇ ਵੀ ਕੋਈ ਭਾਵ ਨਹੀਂ।

ਅਮਿਤ ਭੈਣ ਵਲ ਹੋਇਆ, "ਜੀਜੀ ਕਿਥੋਂ ਆ ਰਹੀ ਏਂ ? ਕੀ ਗੱਲ ?" ਊਸ਼ਾ ਨਾ ਰੁਕੀ ਨਾ ਬੋਲੀ। ਅਮਿਤ ਚਿੰਤਾ ਵਿਚ ਉਹਦੇ ਨਾਲ ਹੀ ਟੁਰ ਪਿਆ। ਫਿਰ ਪੁਛਿਆ, "ਜੀਜੀ, ਕੀ ਹੋਇਆ। ਬਹੁਤ ਪ੍ਰੇਸ਼ਾਨ ਹੋ।"

ਊਸ਼ਾ ਨੇ ਰੁਕ ਕੇ ਥਕਾਵਟ ਨਾਲ ਡੂੰਘਾ ਸਾਹ ਭਰਿਆ, "ਮੀਤੂ......।" ਦੋਵੇਂ ਪੁਲ ਤੇ ਸਨ। ਉਨ੍ਹਾ ਦੇ ਪਿਛੇ ਇਕ ਕਾਰ ਆ ਕੇ ਉਨ੍ਹਾਂ ਕੋਲ ਰੁਕੀ, "ਪਲੀਜ਼ ਅਮਿਤ, ਭੈਣ ਨੂੰ ਗਡੀ ਵਿਚ ਬਿਠਾ। ਤੂੰ ਵੀ ਆ ਜਾ।" ਗੱਡੀ ਦਾ ਦਰਵਾਜ਼ਾ ਖੁਲ੍ਹਿਆ।

ਊਸ਼ਾ ਨੇ ਗਰਦਨ ਹਿਲਾ ਦਿਤੀ, "ਮੈਨੂੰ ਗੱਡੀ ਨਹੀਂ ਚਾਹੀਦੀ।"

ਕੋਹਲੀ ਦੇ ਸੁਭਾਅ ਨਾਲ ਅਮਿਤ ਨੇ ਭੈਣ ਨੂੰ ਫਿਰ ਕਿਹਾ। ਊਸ਼ਾ ਨੂੰ ਨਾ-ਮੰਜ਼ੂਰ। ਪੁਲ ਤੇ ਬਹੁਤ ਸਾਰੇ ਵਿਦਿਆਰਥੀ। ਉਥੇ ਬਹਿਸ ਠੀਕ ਨਹੀਂ ਸੀ।

"ਭੈਣ ਨੂੰ ਫ਼ੌਰਨ ਸਿਧਿਆਂ ਘਰ ਲੈ ਚਲ।" ਕੋਹਲੀ ਨੇ ਮੋਟਰ ਚਲਾ ਦਿਤੀ। ਗਡੀ ਪੁਲ ਲੰਘ ਕੇ ਸਜੇ ਹੱਥ ਛਤਰਮੰਜ਼ਿਲ ਵਲ ਮੁੜ ਗਈ।

ਅਮਿਤ ਫ਼ਿਕਰਮੰਦ, "ਜੀਜੀ ਪਲੀਜ਼ ਕੀ ਗੱਲ ?"

"ਮੀਤੂ ਕੁਝ ਰੁਪਏ ਹਨ ?" ਉਸ਼ਾ ਨੇ ਠੰਢਾ ਸਾਹ ਭਰਿਆ।

"ਡੇਢ ਰੁਪਿਆ ਹੈ। ਕਿਉਂ ਅਜਿਹੀ ਕੀ ਗੱਲ ਹੈ ?"

"ਮੈਨੂੰ ਦਸ ਪੰਦਰਾਂ ਦੀ ਜ਼ਰੂਰਤ......।"

"ਹੋ ਜਾਏਗਾ ਜੀਜੀ", ਅਮਿਤ ਨੇ ਸੋਚ ਕੇ ਕਿਹਾ, "ਪਰ ਗੱਲ ਕੀ ਹੈ ?"

"ਕਦੋਂ ਤਕ ਲਿਆ ਸਕੇਂਗਾ ?"

"ਘੰਟੇ-ਡੇਢ ਘੰਟੇ ਤਕ। ਪਲੀਜ਼ ਕੁਝ ਦਸੋ ਤੇ।" ਅਮਿਤ ਦੀ ਨਜ਼ਰ ਪੁਲ ਦੀ ਉਚਾਈ ਤੋਂ ਸਜੇ ਪਾਸੇ ਛਤਰਮੰਜ਼ਿਲ ਵਲ ਗਈ। ਕੋਹਲੀ ਉਨ੍ਹਾਂ ਨੂੰ ਹੱਥ ਦੇ ਇਸ਼ਾਰੇ ਨਾਲ ਬੁਲਾ ਰਿਹਾ ਸੀ। ਸੜਕ ਦੇ ਕਿਨਾਰੇ ਇਕ ਮੋਟਰ-ਸਾਈਕਲ ਪਈ ਹੋਈ। ਉਸ ਦੇ ਨੇੜੇ ਦੋ ਆਦਮੀ ਖੜੇ ਸਨ। ਉਸ਼ਾ ਦੀ ਨਜ਼ਰ ਸਾਹਮਣੇ ਸੀ।

"ਜੀਜੀ, ਕੋਹਲੀ ਬੁਲਾ ਰਹੇ ਨੇ। ਉਹ ਮੋਟਰ-ਸਾਈਕਲ ਕਿਸ ਤਰ੍ਹਾਂ ਪਈ ਹੈ। ਸਾਡੀ ਗੱਡੀ ਲਗਦੀ ਹੈ। ਕੀ ਐਕਸੀਡੈਂਟ......?"

ਉਸ਼ਾ ਦੀ ਨਜ਼ਰ ਭਰਾ ਦੇ ਇਸ਼ਾਰੇ ਤੇ ਘੁੰਮੀਂ। ਕਲੇਜਾ ਧੱਕ। ਦੋਹਾਂ ਦੇ ਕਦਮ ਉਸ ਵਲ ਤੇਜ਼।

ਨਰਿੰਦਰ ਨੇ ਆਪਣੀ ਗੱਡੀ ਸੜਕ ਦੇ ਖੱਬੇ ਹੱਥ ਰੋਕ ਦਿਤੀ ਸੀ। ਉਨ੍ਹਾਂ ਵਲ ਆ ਰਿਹਾ ਸੀ, "ਮੋਟਰ-ਸਾਈਕਲ ਅਮਰ ਦੀ ਹੈ। ਗੱਡੀ ਟੁੱਟੀ ਹੋਈ, ਖ਼ੂਨ ਹੀ ਖ਼ੂਨ। ਐਕਸੀਡੈਂਟ ਹੋਇਆ ਹੈ।"

ਉਸ਼ਾ ਦੇ ਗੋਡੇ ਲੜਖੜਾ ਗਏ। ਨਰਿੰਦਰ ਨੇ ਉਹਨੂੰ ਬਾਂਹ ਤੋਂ ਫੜ ਲਿਆ। ਅਮਿਤ ਲੰਮੇ ਲੰਮੇ ਕਦਮਾਂ ਨਾਲ ਗੱਡੀ ਦੇਖ ਆਇਆ, "ਆਪਣੀ ਹੀ ਗੱਡੀ ਹੈ। ਸੜਕ ਤੇ ਬਹੁਤ ਸਾਰਾ ਖ਼ੂਨ।"

"ਕੀ ਪਤਾ ਕਿਸਦਾ ਖ਼ੂਨ।" ਨਰਿੰਦਰ ਨੇ ਕਿਹਾ, "ਤੁਹਾਨੂੰ ਘਰ ਛੱਡ ਕੇ ਫਿਰ ਹਸਪਤਾਲ ਤੇ ਕੋਤਵਾਲੀ ਤੋਂ ਪਤਾ ਕਰਨ ਦੀ ਕੋਸ਼ਿਸ਼ ਕਰਦਾ ਹਾਂ।"

"ਨਾਲ ਚਲਾਂਗੀ।" ਉਸ਼ਾ ਰੋਣਹਾਕੀ। ਨਰਿੰਦਰ ਨੇ ਸਮਝਾਇਆ, "ਕਈ ਜਗਹ ਜਾਣਾ ਪੈ ਸਕਦਾ ਹੈ। ਪਤਾ ਕਰ ਲਵਾਂ ਫਿਰ ਲੈ ਜਾਵਾਂਗਾ।"

ਨਰਿੰਦਰ ਅਤੇ ਅਮਿਤ ਉਸ਼ਾ ਨੂੰ ਸਹਾਰਾ ਦੇ ਕੇ ਫਟਕੀਆ ਦੇ ਅੰਦਰ ਲੈ ਗਏ।

ਬਰਾਂਡੇ ਵਿਚ ਖੜੇ ਕੰਪਾਊਡਰ ਨੇ ਦਸਿਆ, "ਡਾਕਟਰ ਸਾਹਬ ਸਾਢੇ ਨੌਂ ਦੇ ਲਗਭਗ ਗੱਡੀ ਤੇ ਗੋਲਾਗੰਜ ਵਲ ਗਏ ਸਨ।"

ਨਰਿੰਦਰ ਨੇ ਉਸ਼ਾ ਨੂੰ ਸੋਫ਼ੇ ਤੇ ਬਿਠਾ ਕੇ ਸਮਝਾਇਆ : ਅੰਦਾਜ਼ਿਆਂ ਅਤੇ ਕਲਪਨਾਵਾਂ ਨਾਲ ਪ੍ਰੇਸ਼ਾਨ ਨਾ ਹੋਵੋ। ਧੀਰਜ ਰਖੋ ਹੋ ਸਕਦਾ ਹੈ, ਉਹਦੀ ਗੱਡੀ ਨਾਲ ਕਿਸੇ ਹੋਰ ਨੂੰ ਸੱਟ ਲੱਗੀ ਹੋਵੇ। ਅਮਿਤ ਨੂੰ ਉਸ਼ਾ ਕੋਲ ਰਹਿਣ ਲਈ ਕਹਿ ਕੇ ਨਰਿੰਦਰ ਚਲਾ ਗਿਆ।

ਬੇਬੇ ਵੀ ਬੜੀ ਫ਼ਿਕਰਮੰਦ। ਅਮਿਤ ਨੇ ਉਹਨੂੰ ਵੀ ਧੀਰਜ ਧਰਨ ਲਈ ਕਿਹਾ।

ਨਰਿੰਦਰ ਉਲਟੇ ਪੈਰੀਂ ਵਾਪਸ। ਉਹਦੇ ਨਾਲ ਡਾਕਟਰ ਸੁਰੇਸ਼ ਤਿਵਾਰੀ। ਤਿਵਾਰੀ ਮੈਡੀਕਲ ਕਾਲਿਜ ਤੋਂ ਆ ਇਆ ਸੀ। ਉਹਨੇ ਦਸਿਆ : ਅਮਰ ਦੀ ਗੱਡੀ ਅਮਰੀਕਨ

ਮਿਲਟਰੀ ਗੱਡੀ ਨਾਲ ਐਕਸੀਡੈਂਟ ਵਿਚ ਦਬੀ ਗਈ। ਸੱਟਾਂ ਬਹੁਤ ਡੂੰਘੀਆਂ ਹਨ। ਊਸ਼ਾ ਨੂੰ ਹਸਪਤਾਲ ਚਲਣ ਲਈ ਕਿਹਾ। ਊਸ਼ਾ ਦਾ ਚਿਹਰਾ ਲਕੜ ਵਾਂਗ, ਪੀਲਾ, ਬੇਜਾਨ। ਉਠ ਖੜੀ ਹੋਈ। ਪੱਪੂ ਦੀ ਨਾਲ ਚਲਣ ਦੀ ਜ਼ਿੱਦ। ਮਾਂ ਦੀ ਸਾੜ੍ਹੀ ਪਕੜ ਲਈ। ਬੇਬੇ ਚੀਹਦੇ ਰੌਲਾ ਪਾਂਦੇ ਬੱਚੇ ਨੂੰ ਅੰਦਰ ਲੈ ਗਈ।

ਸੁਰੇਸ਼ ਨੇ ਆਪਣੀ ਸਾਈਕਲ ਛਡ ਦਿਤੀ। ਸੁਰੇਸ਼ ਨੇ ਦਸਿਆ : ਦੁਰਘਟਨਾ ਛਤਰ-ਮੰਜਿਲ ਦੇ ਨੇੜੇ ਹੋਈ। ਯੂਨੀਵਰਸਿਟੀ ਦੇ ਕੁਝ ਵਿਦਿਆਰਥੀ ਦੌੜੇ ਆਏ। ਅਮਰੀਕਨ ਡਰਾਈਵਰ ਨੂੰ ਸੱਜੇ ਹਥ ਚਲਣ ਦੀ ਆਦਤ। ਉਨ੍ਹਾਂ ਦੀ ਗੱਡੀ ਦਾ ਸਿਟੀਅਰਿੰਗ ਹੀ ਸੱਜੇ ਪਾਸੇ। ਪਿਕਅਪ ਦੇ ਪਿਛੇ ਦੂਜੀ ਗੱਡੀ ਵਿਚ ਉਨ੍ਹਾਂ ਦਾ ਮੇਜਰ ਸੀ। ਉਹਨੇ ਆਪਣੀ ਗ਼ਲਤੀ ਮੰਨ ਲਈ। ਅਮਰ ਨੇ ਫ਼ੌਰਨ ਮੈਡੀਕਲ ਕਾਲਿਜ ਪਹੁੰਚਾਣ ਲਈ ਕਿਹਾ। ਚਾਰ ਵਿਦਿਆਰਥੀ ਅਮਰੀਕਨ ਮਿਲਟਰੀ ਪਿਕਅਪ ਵਿਚ ਅਮਰ ਨੂੰ ਹਸਪਤਾਲ ਲੈ ਗਏ।

ਸੁਰੇਸ਼ ਤਿਵਾਰੀ ਉਥੇ ਹੀ ਸੀ। ਉਹਨੇ ਫ਼ੌਰਨ ਰਜ਼ਾ ਨੂੰ ਖ਼ਬਰ ਭੇਜੀ। ਰਜ਼ਾ ਨੇ ਹਾਊਸ ਸਰਜਨ ਮਿਸਰਾ ਅਤੇ ਇਕ ਹੋਰ ਡਾਕਟਰ ਨੂੰ ਬੁਲਾ ਲਿਆ। ਝਟ ਐਕਸਰੇ ਲਈ ਲੈ ਗਏ। ਇਹ ਖ਼ਬਰ ਦੇਣ ਆਇਆ।

ਊਸ਼ਾ ਤੇ ਅਮਿਤ ਐਕਸਰੇ ਰੂਮ ਦੇ ਬਾਹਰ ਬੈਂਚ ਤੇ ਉਡੀਕ ਵਿਚ ਬੈਠੇ ਸਨ। ਨਰਿੰਦਰ ਉਨ੍ਹਾ ਤੋਂ ਥੋੜੀ ਵਿਥ ਤੇ ਖੜਾ ਸੀ। ਰਜ਼ਾ ਤੇ ਮਿਸਰਾ ਪਹਿਲਾ ਨਿਸ਼ਚਿਤ ਕੀਤੇ ਔਪਰੇਸ਼ਨ ਨੂੰ ਅਗੇ ਪਾ ਕੇ ਅਮਰ ਨੂੰ ਫ਼ੌਰਨ ਔਪਰੇਸ਼ਨ ਥੀਏਟਰ ਵਿਚ ਲਿਜਾਣ ਦੀ ਕੋਸ਼ਿਸ਼ ਵਿਚ ਦੌੜ ਭਜ ਰਹੇ ਸਨ।

ਰਜ਼ਾ ਤੇਜ਼ ਕਦਮਾਂ ਨਾਲ ਐਕਸਰੇ ਰੂਮ ਵਲ ਆਇਆ, "ਭਾਬੀ ਧੀਰਜ ਰਖੋ। ਸਰਜਨ ਨਿਗਮ ਨੇ ਆਗਿਆ ਦੇ ਦਿਤੀ ਹੈ। ਇਸ ਔਪਰੇਸ਼ਨ ਬਾਅਦ ਅਮਰ ਨੂੰ ਲਿਜਾਇਆ ਜਾਏਗਾ। ਐਕਸਰੇ ਪਲੇਟ ਤਿਆਰ ਹੋ ਗਈ। ਜੋ ਕੁਝ ਸੰਭਵ, ਕੋਈ ਕਸਰ ਨਹੀਂ ਛਡੀ ਜਾਏਗੀ।" ਨਰਿੰਦਰ ਨਾਲ ਗੱਲ ਕਰ ਐਕਸਰੇ ਰੂਮ ਵਿਚ ਚਲਾ ਗਿਆ।

ਐਕਸਰੇ ਰੂਮ ਤੋਂ ਹਸਪਤਾਲੀ ਲਾਲ ਕੰਬਲ ਨਾਲ ਢਕੀ ਸਟਰੈਚਰ ਟ੍ਰਾਲੀ ਨਿਕਲੀ। ਬੈਂਚ ਤੇ ਬੈਠੀ ਊਸ਼ਾ ਦੀਆ ਨਜ਼ਰਾਂ ਤੋਂ ਸਟਰੈਚਰ ਉਚਾ। ਟ੍ਰਾਲੀ ਦੇ ਨਾਲ ਰਜ਼ਾ ਤੇ ਸੁਰੇਸ਼। ਰਜਾ ਨੇ ਉਸਾ ਨੂੰ ਬੈਠੇ ਰਹਿਣ ਦਾ ਇਸ਼ਾਰਾ ਕੀਤਾ। ਆਪ ਸਟਰੈਚਰ ਦੇ ਨਾਲ ਚਲਾ ਗਿਆ। ਊਸ਼ਾ ਨੇ ਸਿਰ ਵਿਚ ਆਉਂਦੇ ਚੱਕਰ ਨੂੰ ਥੰਮਨ ਲਈ ਅੱਖਾਂ ਬੰਦ ਕਰ ਲਈਆਂ।

"ਭਾਬੀ!" ਊਸ਼ਾ ਨੇ ਅੱਖਾਂ ਖੋਲ੍ਹੀਆਂ। ਰਜ਼ਾ ਨੇ ਉਹਨੂੰ ਨਾਲ ਆਉਣ ਦਾ ਇਸ਼ਾਰਾ ਕੀਤਾ। ਊਸ਼ਾ ਦੇ ਚਿਹਰੇ ਤੋਂ ਰਜ਼ਾ ਨੂੰ ਡਰ, ਲੜਖੜਾ ਨਾ ਜਾਏ। ਸਹਾਰਾ ਦੇਣ ਲਈ ਊਸ਼ਾ ਦੀ ਬਾਂਹ ਫੜ ਲਈ। ਅਮਿਤ ਨੂੰ ਦੂਜੇ ਪਾਸਿਉਂ ਸਹਾਰਾ ਦੇਣ ਦਾ ਇਸ਼ਾਰਾ। ਨਰਿੰਦਰ ਉਨ੍ਹਾਂ ਦੇ ਪਿਛੇ। ਜਾਂਦਿਆਂ ਜਾਂਦਿਆਂ ਰਜ਼ਾ ਨੇ ਕਿਹਾ, "ਭਾਬੀ ਅਮਰ ਔਪਰੇਸ਼ਨ ਤੋਂ ਪਹਿਲਾਂ ਐਂਟਿਰੂਮ ਵਿਚ ਹੈ। ਤੁਹਾਡੀ ਤਸੱਲੀ ਨਾਲ ਉਹਨੂੰ ਬੜੀ ਮਦਦ ਮਿਲੇਗੀ। ਐਂਟਿਰੂਮ ਵਿਚ ਸਿਰਫ਼ ਔਪਰੇਸ਼ਨ ਥੀਏਟਰ ਦੇ ਡਾਕਟਰ ਜਾ ਸਕਦੇ ਹਨ। ਸਰਜਨ ਨੇ ਤੁਹਾਨੂੰ ਦੋ ਮਿੰਟ ਅਮਰ ਨੂੰ ਧੀਰਜ ਬੰਨਾਉਣ ਲਈ ਆਗਿਆ ਦਿਤੀ ਹੈ। ਸੱਟ ਬੜੀ ਗੰਭੀਰ। ਚਾਰ ਪਸਲੀਆਂ ਟੁਟ ਕੇ ਜਿਗਰ ਅਤੇ ਫੇਫੜਿਆਂ ਵਿਚ ਧਸ ਗਈਆਂ ਹਨ। ਡਾਇਫ਼ਰਾਮ ਤੇ ਵੀ ਸੱਟ ਹੈ।

ਜਿਗਰ ਅਤੇ ਫੇਫੜਿਆਂ ਤੋਂ ਪਸਲੀਆਂ ਕਢਣ ਲਈ ਔਪਰੇਸ਼ਨ ਜ਼ਰੂਰੀ। ਔਪਰੇਸ਼ਨ ਦੀ ਆਗਿਆ ਲਈ ਤੁਹਾਡੇ ਦਸਤਖ਼ਤ ਚਾਹੀਦੇ ਹਨ। ਸਰਜਨ ਨਿਗਮ ਤੋਂ ਬਿਹਤਰ ਹੋਰ ਕੋਹੜਾ ਸਰਜਨ। ਇੰਨਜੈਕਸ਼ਨਾਂ ਦੇ ਅਸਰ ਨਾਲ ਅਮਰ ਦਾ ਦਰਦ ਕਾਬੂ ਵਿਚ ਹੈ। ਧਿਆਨ ਰਹੇ। ਉਹ ਕੁਝ ਵੀ ਕਹੇ, ਉਹਦੇ ਸਾਹਮਣੇ ਡੋਲਣਾ ਨਹੀਂ।"

ਰਜ਼ਾ ਨੇ ਨਰਿੰਦਰ ਅਤੇ ਅਮਿਤ ਨੂੰ ਬਾਹਰ ਉਡੀਕਣ ਲਈ ਕਿਹਾ। ਉਸ਼ਾ ਨੂੰ ਐਂਟਿਰੂਮ ਵਿਚ ਲੈ ਗਿਆ। ਕਮਰੇ ਵਿਚ ਦਵਾਈਆਂ ਦੀ ਤੇਜ਼ ਮਹਿਕ। ਸਿਰ ਤੋਂ ਪੈਰਾਂ ਤਕ ਸਫ਼ੈਦ ਚੋਗੇ ਵਿਚ ਨਰਸਾਂ। ਨਰਸ ਦੇ ਨਕ ਮੂੰਹ ਤੇ ਵੀ ਸਫ਼ੇਦ ਕਪੜਾ, ਕੇਵਲ ਅੱਖਾਂ ਖੁਲੀਆਂ, ਜਿਵੇਂ ਸਫ਼ੈਦ ਭੂਤ। ਉਸ਼ਾ ਦੇ ਸੀਨੇ ਤਕ ਉਚੀ ਸਟਰੈਚਰ ਟ੍ਰਾਲੀ ਤੇ ਅਮਰ। ਚਿਹਰਾ ਪੀਲਾ-ਚਿੱਟਾ। ਗਲ੍ਹਾਂ ਅਤੇ ਬੁਲ੍ਹਾਂ ਤੇ ਪੂੰਝੇ ਹੋਏ ਖ਼ੂਨ ਦੀ ਲਾਲੀ, ਪਲਕਾਂ ਖੁਲ੍ਹੀਆਂ।

'ਅਛੀ......।" ਅਮਰ ਦੇ ਹੋਠਾਂ ਨੇ ਬਿਨਾਂ ਆਵਾਜ਼ ਕਿਹਾ। ਉਸ਼ਾ ਨੇ ਦੰਦ ਘੁਟ ਕੇ ਉਮੜਦੇ ਹੰਝੂਆਂ ਨੂੰ ਨਿਗਲ ਲਿਆ।

"ਤੂੰ ਆ ਗਈ.....।" ਅਮਰ ਦਾ ਹਫਦਾ ਟੁਟਦਾ ਨਿਤਾਣਾ ਸਾਹ, "ਸਭ ਕੁਚਲਿਆ ਗਿਆ......ਬਚਣਾ ਅਸੰਭਵ......ਰਜ਼ਾ ਨੂੰ ਕਹਿ ਦਿਤਾ......।" ਬੁਲ੍ਹਾਂ ਤੇ ਖ਼ੂਨ ਛਲਕ ਆਇਆ। ਨਰਸ ਨੇ ਅਗੇ ਵਧ ਕੇ ਰੂੰ ਨਾਲ ਹੰਝੂ ਪੂੰਝ ਦਿਤੇ।

ਉਸ਼ਾ ਨੇ ਨਾ ਡੋਲਣ ਲਈ ਸਾਹ ਰੋਕ ਅੱਖਾਂ ਬੰਦ ਕਰ ਲਈਆਂ। ਰਜ਼ਾ ਨੇ ਉਹਦੀ ਬਾਂਹ ਨੂੰ ਛੂਹ ਕੇ ਬਾਹਰ ਚਲਣ ਦਾ ਇਸ਼ਾਰਾ।

"ਠਹਿਰੋ......।" ਅਮਰ ਨੇ ਕਿਹਾ, "ਸੁਣੋ", ਉਸ਼ਾ ਨੇ ਅੱਖਾਂ ਖੋਲ੍ਹ ਕੇ ਹਥ ਪਤੀ ਦੇ ਮਥੇ ਤੇ ਰਖ ਦਿਤਾ। "ਪੱਪੂ.. ...ਚਾਚਾ......ਉਦੇਸ਼ ਦਾ ਖ਼ਿਆਲ......ਨਰਿੰਦਰ...... ਮੁਆਫ਼ੀ......।" ਫਿਰ ਬੁਲ੍ਹਾਂ ਤੇ ਖ਼ੂਨ। ਨਰਸ ਨੇ ਅਗੇ ਵਧ ਕੇ ਖ਼ੂਨ ਪੂੰਝ ਦਿਤਾ।

ਰਜ਼ਾ ਨੇ ਉਸ਼ਾ ਨੂੰ ਪਿਛੇ ਕਰਨਾ ਚਾਹਿਆ! ਉਹਨੇ ਸਟਰੈਚਰ ਦਾ ਡੰਡਾ ਪਕੜ ਲਿਆ।

"ਸੁਖੀ......ਰਹਿਣਾ......ਨਾਰਮਲ ਲਾਈਫ਼।" ਆਵਾਜ਼ ਕਮਜ਼ੋਰ। ਫਿਰ ਪਲਕਾਂ ਝਪਕ ਗਈਆਂ।

"ਥਕਾਉ ਨਾ।" ਰਜ਼ਾ ਨੇ ਉਸ਼ਾ ਦੇ ਕੰਨ ਵਿਚ ਕਿਹਾ। ਉਸ਼ਾ ਨੇ ਸਟਰੈਚਰ ਛਡ ਦਿਤਾ। ਗਰਦਨ ਝੁਕਾ ਕੇ ਪਤੀ ਦੇ ਮੱਥੇ ਨੂੰ ਬੁਲ੍ਹਾਂ ਨਾਲ ਛੋਹ ਕੇ ਪਿਛੇ ਹਟ ਗਈ। ਰਜ਼ਾ ਉਹਨੂੰ ਬਾਂਹ ਦੇ ਸਹਾਰੇ ਬਾਹਰ ਲੈ ਗਿਆ। ਉਸ਼ਾ ਦੀਆਂ ਪਲਕਾਂ ਵਿਚ ਹੰਝੂਆਂ ਦੀਆਂ ਧਾਰਾਂ। ਰਜ਼ਾ ਨੇ ਬਰਾਂਡੇ ਵਿਚ ਲਿਆ ਕੇ ਕੁਰਸੀ ਤੇ ਬਿਠਾ ਦਿਤਾ। ਆਪ ਐਂਟਿਰੂਮ ਵਿਚ ਚਲਾ ਗਿਆ।

ਨਰਿੰਦਰ ਬੋਲਣ ਤੋਂ ਅਸਮਰੱਥ। ਰਜ਼ਾ ਦੀ ਭਰੋਈ ਆਵਾਜ਼, "ਭਾਬੀ...... ਅਫ਼ਸੋਸ......।" ਉਸ਼ਾ ਨੇ ਦੋਹਾਂ ਹੱਥਾਂ ਨਾਲ ਪੱਲਾ ਚਿਹਰੇ ਤੇ ਦਬਾ ਲਿਆ। ਅਮਿਤ ਨੇ ਅੱਖਾਂ ਬਚਾ ਕੇ ਬੁਲ੍ਹ ਟੁਕ ਲਏ, ਪੈਂਟ ਦੀ ਜੇਬ ਵਿਚੋਂ ਰੁਮਾਲ ਕਢਣ ਲਈ ਹਥ ਵਧਾਇਆ, ਪਰ ਭੈਣ ਦੇ ਗਲੇ ਵਿਚ ਬਾਂਹਾਂ ਪਾ ਕੇ ਉਹਦਾ ਸਿਰ ਆਪਣੀ ਛਾਤੀ ਨਾਲ ਘੁਟ ਲਿਆ।

ਰਜ਼ਾ ਨੇ ਉਸ਼ਾ ਦੇ ਮੋਢੇ ਤੇ ਹੱਥ ਰਖਿਆ, "ਭਾਬੀ, ਘਰ ਚਲੋ।" ਉਸ਼ਾ ਦਾ ਸਰੀਰ ਦਬਾਏ ਰੋਣ ਨਾਲ ਕੰਬ ਰਿਹਾ ਸੀ। ਰਜ਼ਾ ਨੇ ਉਹਦੇ ਸਿਰ ਤੇ ਹੱਥ ਰਖਿਆ, "ਭਾਬੀ, ਧੀਰਜ......ਘਰ ਦਲੋ।"

ਉਸ਼ਾ ਨੇ ਹੰਝੂਆਂ ਦਾ ਘੁੱਟ ਭਰਿਆ, "ਉਨ੍ਹਾਂ ਦੇ ਨਾਲ।"

ਰਜ਼ਾ ਨੇ ਕਾਨੂੰਨੀ ਮਜਬੂਰੀ ਦਸੀ, "ਐਕਸੀਡੈਂਟ ਪੁਲੀਸ ਕੇਸ ਹੈ। ਸਰੀਰ ਪੁਲੀਸ ਦੀ ਮਰਜ਼ੀ ਨਾਲ ਹੀ ਮਿਲੇਗਾ। ਉਸ ਵਿਚ ਸ਼ਾਮ ਵੀ ਹੋ ਸਕਦੀ ਏ। ਜਲਦੀ ਦੀ ਕੋਸ਼ਿਸ਼ ਕਰਨ ਤੇ ਵੀ ਘਟ ਤੋਂ ਘਟ ਤਿੰਨ ਚਾਰ ਘੰਟੇ।"

"ਉਨ੍ਹਾਂ ਦੇ ਨਾਲ।" ਉਸ਼ਾ ਨੇ ਫਿਰ ਕਿਹਾ।

"ਭਾਬੀ, ਇਥੇ ਦੂਜੇ ਸੀਰੀਅਸ ਔਪਰੇਸ਼ਨ ਹੋ ਰਹੇ ਨੇ। ਸਰਜਨ ਬਹੁਤੀ ਦੇਰ ਠਹਿਰਨ ਦੀ ਆਗਿਆ ਨਹੀਂ ਦੇਣਗੇ।"

ਹਾਲਾਤ ਤੋਂ ਮਜਬੂਰ ਉਸ਼ਾ ਮਧਮ ਆਵਾਜ਼ ਵਿਚ ਰੋ ਪਈ।

"ਇਕ ਵਾਰ ਹੋਰ ਦੇਖ ਲਵਾਂ।"

ਰਜ਼ਾ ਨੇ ਐਂਟਿਰੂਮ ਵਿਚ ਝਾਕ ਕੇ ਦੇਖਿਆ। ਉਸ਼ਾ ਦੀ ਇਕ ਬਾਂਹ ਰਜ਼ਾ ਨੇ ਅਤੇ ਦੂਜੀ ਅਮਿਤ ਨੇ ਆਪਣੀਆਂ ਬਾਹਾਂ ਵਿਚ ਲਈ, "ਭਾਬੀ ਧੀਰਜ ਨਾਲ, ਨਾਲ ਦੇ ਕਮਰੇ ਵਿਚ ਸੀਰੀਅਸ ਔਪਰੇਸ਼ਨ ਹੋ ਰਿਹਾ ਹੈ......।" ਉਧਰੋਂ ਔਜਾਰਾਂ ਦੀ ਖਣਕਾਰ ਸੁਣ ਰਹੀ ਸੀ। "ਆਵਾਜ਼ ਨਹੀਂ।" ਦੋਵੇਂ ਉਸ਼ਾ ਨੂੰ ਅੰਦਰ ਲੈ ਗਏ।

ਅਮਰ ਦਾ ਸਰੀਰ ਨਿਸ਼ਚਲ। ਪਲਕਾਂ ਮੁੰਦੀਆਂ। ਚਿਹਰੇ ਤੇ ਨਿਰਜੀਵ ਸਫ਼ੈਦੀ। ਉਸ਼ਾ ਨੇ ਪਤੀ ਦੀ ਛਾਤੀ ਤੇ ਸਿਰ ਰਖ ਦਿਤਾ। ਬਾਂਹ ਤੇ ਰਜ਼ਾ ਦਾ ਇਸ਼ਾਰਾ, ਚਲੋ। ਉਸ਼ਾ ਨੇ ਪਤੀ ਦਾ ਮੱਥਾ, ਹੋਠ ਚੁੰਮ ਲਏ। ਰਜ਼ਾ ਅਤੇ ਅਮਿਤ ਦੀਆਂ ਬਾਹਾਂ ਵਿਚ ਲੜਖੜਾਂਦੀ ਬਾਹਰ ਆ ਗਈ।

## 5

ਬਾਰ ਰੂਮ ਦੇ ਬਰਾਂਡੇ ਵਿਚ ਵਕੀਲ ਕੋਹਲੀ ਕੁਰਸੀ ਤੇ ਬੈਠੇ ਨੇੜੇ ਖੜੇ ਮਹਿੰਦਰ ਨੂੰ ਮੁਕੱਦਮੇ ਦੇ ਬਾਰੇ ਸਮਝਾ ਰਹੇ ਸਨ। ਬਜਰੀ ਤੇ ਕਾਰ ਦੇ ਪਹੀਆਂ ਦੀ ਸਰਸਰਾਹਟ ਸੁਣ ਨਜ਼ਰ ਉਚੀ ਕੀਤੀ। ਕਚਹਿਰੀ ਵਿਚ ਨਰਿੰਦਰ ਦਾ ਆਉਣਾ ਅਜੀਬ ਅਤੇ ਅਚਾਨਕ। ਬੇਟੇ ਦਾ ਚਿਹਰਾ ਵੇਖ ਹੋਰ ਘਬਰਾਹਟ। ਪਿਤਾ ਦੀਆਂ ਅੱਖਾਂ ਵਿਚ ਸਵਾਲ......?

ਨਰਿੰਦਰ ਭੱਰਾਏ ਗਲੇ ਨਾਲ ਅੱਧੀ ਗੱਲ ਹੀ ਕਹਿ ਸਕਿਆ।

ਕੋਹਲੀ ਦੀਆਂ ਅੱਖਾਂ ਬੰਦ ਹੋ ਗਈਆਂ। ਕੁਝ ਚਿਰ ਚੁਪ। ਪਲਕਾਂ ਖੁਲੀਆਂ ਤਾਂ ਛਲਛਲਾ ਆਈਆਂ। ਅੱਖਾਂ ਰੁਮਾਲ ਨਾਲ ਪੂੰਝ ਲਈਆਂ। ਡੂੰਘਾ ਸਾਹ ਭਰਿਆ, "ਵਾਹ ਰੇ ਕਾਤਿਬੇ ਤਕਦੀਰ। ਕਿਹੀਆਂ ਕਿਹੀਆਂ ਤਕਦੀਰਾਂ ਲਿਖੀਆਂ ਨੇ ਤੂੰ।" ਫਿਰ ਦੋ ਪਲ ਚੁਪ। ਠੰਢਾ ਸਾਹ ਭਰ ਕੇ ਮਹਿੰਦਰ ਵਲ ਦੇਖਿਆ, "ਪੇਸ਼ਕਾਰ ਨੂੰ ਦੂਜੀ ਤਾਰੀਖ਼ ਲਈ ਅਰਜੀ ਦੇ ਕੇ ਜਲਦੀ ਆਉ।"

ਕਚਹਿਰੀ ਤੋਂ ਨਿਕਲ ਕੇ ਬਾਬੂ ਨੇ ਗੱਡੀ ਰੁਕਵਾਈ। ਮਹਿੰਦਰ ਨੂੰ ਹਸਪਤਾਲ ਜਾਣ ਲਈ ਸਲਾਹ ਦਿਤੀ, "ਪੁਲੀਸ ਤੋਂ ਇਜਾਜ਼ਤ ਵਗੈਰਾ ਲੈਣ ਅਤੇ ਦੂਜੇ ਪ੍ਰਬੰਧ ਵਿਚ ਡਾਕਟਰ ਰਜ਼ਾ ਨੂੰ ਮਦਦ ਦੀ ਲੋੜ ਹੋਏਗੀ। ਉਥੋਂ ਛੋਟੀ ਗਲੀ ਵਿਚ ਲੈ ਆਣਾ।"

ਨਰਿੰਦਰ ਨੂੰ ਅਮੀਨਾਬਾਦ ਚਲਣ ਦਾ ਇਸ਼ਾਰਾ।

ਕੋਹਲੀ ਚਿੰਤਾ ਵਿਚ ਸਨ, ਰਤਨਲਾਲ ਭਾਈ ਨੂੰ ਖ਼ਬਰ ਕਿਵੇਂ ਦਿਆਂਗੇ? ਬਾਬੂ ਅਤੇ ਨਰਿੰਦਰ ਦੇ ਚਿਹਰੇ ਵੇਖ ਕੇ ਸੇਠ ਜੀ ਦਾ ਦਿਲ ਦਹਿਲ ਗਿਆ, ਮੁਸ਼ਕਲ ਨਾਲ ਪੁਛਣ ਹੋਇਆ, "ਕੀ ਹੋਇਆ?"

"ਦੁਕਾਨ ਵਧਾ ਦਿਉ......ਘਰ ਚਲੋ।" ਬਾਬੂ ਨੇ ਖ਼ਬਰ ਕਿਸ਼ਤਾਂ ਵਿਚ ਦਿਤੀ।

ਸੇਠ ਜੀ ਦੇ ਹੱਥ ਪੈਰ ਢਿਲੇ, ਲਗਭਗ ਅਧੇ ਬੇਹੋਸ਼। ਨਰਿੰਦਰ ਅਤੇ ਮੁਨੀਮ ਨੇਤਰਾਮ ਨੇ ਉਨ੍ਹਾਂ ਨੂੰ ਸਹਾਰਾ ਦੇ ਕੇ ਗੱਡੀ ਵਿਚ ਬਿਠਾਇਆ।

ਪਰਸੂ ਨੇ ਗਲੀ ਵਿਚ ਖ਼ਬਰ ਪਹੁੰਚਾ ਦਿਤੀ ਸੀ। ਕੁਝ ਪਲਾਂ ਵਿਚ ਖ਼ਬਰ ਫੈਲ ਗਈ। ਹਰੀ ਭਈਆ ਪਰਸੂ ਦੇ ਨਾਲ ਹੀ ਆ ਗਏ ਸਨ। ਸੇਠ ਜੀ ਦੇ ਗਲੇ ਵਿਚ ਬਾਹਾਂ ਪਾ ਕੇ ਫੁੱਟ ਫੁੱਟ ਕੇ ਰੋ ਪਏ। ਸੇਠ ਜੀ ਦੀਆਂ ਸੁਰਖ ਅੱਖਾ ਖੁਸ਼ਕ; ਅਧੇ ਬੇਹੋਸ਼, ਨਿਢਾਲ। ਗਲੀ ਦੀਆਂ ਜਨਾਨੀਆਂ ਵਿਹੜੇ ਵਿਚ ਭੀੜ ਪਾ ਕੇ ਜੁੜੀਆਂ। ਕੋਹਲੀਆਂ ਦੇ ਵਿਹੜੇ ਵਿਚੋਂ ਦੋਹਾਂ ਪਰਿਵਾਰਾਂ ਦੀਆਂ ਜਨਾਨੀਆਂ, ਟੰਡਨ-ਬਜਾਜ ਅਤੇ ਖੰਨਿਆਂ ਦੀਆਂ ਜਨਾਨੀਆਂ, ਮਾਸਟਰਨੀ, ਅਗਰਵਾਲਾਂ ਦੇ ਘਰੋਂ, ਸਾਹਬ ਸਿੰਘ ਅਤੇ ਰਾਮਸਹਾਏ ਦੇ ਘਰੋਂ ਵੀ। ਭੂਆ ਛਾਤੀ ਕੁੱਟ ਕੁੱਟ ਕੇ ਸਿਰ ਖੋਹ ਰਹੀ ਸੀ। ਸ਼ਰੀਕੇ ਟੱਬਰ ਦੀਆਂ ਜਨਾਨੀਆਂ ਪੁਰਾਣਾ ਵੈਰ ਭੁਲਾ ਕੇ ਆ ਗਈਆਂ ਸਨ। ਉਹ ਸੋਗ ਮਨਾਣ ਵਿਚ ਸਭ ਤੋਂ ਅਗੇ। ਹਰਲਾਲ ਦੇ ਪੋਤਰੇ ਗੋਪੀਚੰਦ ਨੂੰ ਦੁਕਾਨ ਤੇ ਖ਼ਬਰ ਲਈ ਭੇਜ ਦਿਤਾਂ ਸੀ।

ਡੂੰਘੇ ਦੁਖ ਵਿਚ ਵੀ ਰੀਤਾਂ ਰਸਮਾਂ ਨਿਭਾਹੁਣੀਆਂ ਜ਼ਰੂਰੀ। ਬਾਬੂ ਨੂੰ ਇਹ ਧਿਆਨ। ਹੋਰ ਕਈ ਚਿੰਤਾਵਾਂ। ਨਰਿੰਦਰ ਨੂੰ ਕਿਹਾ "ਹਸਪਤਾਲ ਤੋਂ ਬਾਡੀ ਘਰ ਹੀ ਆਏਗੀ। ਬਰਾਦਰੀ ਇਥੇ ਹੀ ਜੁੜੇਗੀ। ਅਰਥੀ ਇਥੋਂ ਉਠੇਗੀ। ਬਹੂ ਲਈ ਇਹ ਸਭ ਮੁਸ਼ਕਲ, ਪਰ ਰਸਮਾਂ ਦੇ ਵੇਲੇ ਉਹਦਾ ਇਥੇ ਹੋਣਾ ਬੜਾ ਜ਼ਰੂਰੀ। ਉਹਨੂੰ ਲੈ ਆ। ਪੋਤਰੇ ਨੂੰ ਵੇਖ ਰਤਨ ਭਾਈ ਨੂੰ ਕੁਝ ਢਾਰਸ ਹੋਏਗੀ।"

ਨਰਿੰਦਰ ਨੇ ਗੌਰੀ ਦੀ ਮਦਦ ਨਾਲ ਉਸ਼ਾ ਅਤੇ ਬੇਬੇ ਨੂੰ ਛੋਟੀ ਗਲੀ ਦੇ ਵਿਹੜੇ ਵਿਚ ਪਹੁੰਚਾਇਆ। ਜੁੜੀਆਂ ਜ਼ਨਾਨੀਆਂ ਲਈ ਉਸ਼ਾ ਅਣਜਾਣੀ। ਮਾਸਟਰਨੀ, ਭਾਬੋ, ਪੁਸ਼ਪਾ ਦੀਆਂ ਦਿਲ ਚੀਰਵੀਆਂ ਚੀਕਾਂ ਨਾਲ ਦੂਜੀਆਂ ਨੇ ਪਛਾਣਿਆ ਤਾਂ ਵਿਰਲਾਪ ਅਤੇ ਛਾਤੀ ਪਿਟਣਾ ਹੋਰ ਵੀ ਤੇਜ਼। ਗੰਗਾ ਅਤੇ ਸ਼ਰੀਕਣਾ ਦੇ ਦੋ-ਹਥੇ, ਸਿਰ ਤੇ, ਛਾਤੀਆਂ ਤੇ ਜ਼ੋਰ ਦੀ ਪੈਣ ਲਗੇ। ਉਸ਼ਾ ਹਿੰਦੂ ਵਿਧਵਾ ਦੇ ਲਿਬਾਸ ਵਿਚ। ਸਵੇਰੇ ਪਾਈ ਚਿੱਟੀ ਸਾੜ੍ਹੀ ਹੁਣ ਤਕ ਵਟੋਵੱਟ ਮੈਲੀ।

ਗੌਰੀ ਦੀ ਨਜ਼ਰ ਵਿਧਵਾ ਭਾਬੀ ਤੇ। ਸਰੀਰ ਤੇ ਕੋਈ ਗਹਿਣਾ ਨਹੀਂ ਸੀ। ਵੀਣੀਆਂ ਵਿਚ ਸਿਰਫ਼ ਕਚ ਦੀਆਂ ਲਾਲ ਚੂੜੀਆਂ, ਜੋ ਨਹੀਂ ਹੋਣੀਆਂ ਚਾਹੀਦੀਆਂ ਸਨ। ਗੌਰੀ ਨੇ ਹਥ ਵਧਾ ਕੇ ਚੂੜੀਆਂ ਤੋੜ ਸੁਟੀਆਂ। ਚੀਕ ਪਈ, "ਹਾਇ ਭਈਆ।" ਆਪ ਉਹਨੇ ਹੀ ਭਾਬੀ ਨੂੰ ਕਚ ਦੀਆਂ ਚੂੜੀਆਂ ਪਵਾਈਆਂ ਸਨ, ਉਨ੍ਹਾਂ ਹੱਥਾਂ ਨਾਲ ਹੀ ਤੋੜੀਆਂ। ਇਹ ਉਸ਼ਾ ਦਾ ਪਤੀ ਦੇ ਜੱਦੀ ਘਰ ਵਿਚ ਪਹਿਲੇ ਆਗਮਨ ਵੇਲੇ ਸਵਾਗਤ।

ਖਬਰ ਸੁਣ ਕਿਸ਼ਨਲਾਲ, ਲਛਮੀਚੰਦ-ਦੀਪਚੰਦ ਵੀ ਆ ਗਏ। ਉਨ੍ਹਾਂ ਦੇ ਹੰਝੂ ਤੇ ਵਿਲਕਣਾ ਅਤਿ ਦਾ। ਸਾਢੇ ਚਾਰ ਤਕ ਮਾਸਟਰ ਜੀ ਸਕੂਲੋਂ ਆ ਗਏ। ਹੋਰ ਲੋਕਾਂ ਦੇ ਨਾਲ ਝੰਮਨੀ ਗਲੀ ਤੋਂ ਸਰਾਫ਼ ਜਗਤਰਾਮ ਕਪੂਰ ਵੀ ਆ ਗਏ। ਬਰਾਦਰੀ ਦੇ ਦੁਖ ਸੁਖ ਵੇਲੇ ਉਨ੍ਹਾਂ ਦੀ ਸਲਾਹ ਅਤੇ ਨਿਰਦੇਸ਼ਣ ਆਦਰਯੋਗ ਸੀ।

ਸੇਠ ਜੀ ਦੁਕਾਨ ਤੋਂ ਆ ਕੇ ਮਸਨਦ ਤੇ ਗਾਵ ਤਕੀਏ ਦੇ ਸਹਾਰੇ ਲੁੜਕ ਗਏ ਸਨ। ਹੁਣ ਵੀ ਉਸੇ ਤਰ੍ਹਾਂ ਛਲਕੀਆਂ ਲਾਲ ਅੱਖਾਂ ਠੰਡੇ ਸਾਹ। ਬਾਬੂ ਉਨ੍ਹਾਂ ਦਾ ਸ਼ੋਕ ਪਿਘਲਾਉਣ ਦੀ ਕੋਸ਼ਿਸ਼ ਵਿਚ ਪੋਤਰੇ ਨੂੰ ਉਨਾਂ ਦੀ ਗੋਦ ਵਿਚ ਦੇ ਦੇਂਦੇ। ਪੋਤਰੇ ਨੂੰ ਛਾਤੀ ਨਾਲ ਲਾ ਕੇ ਸੇਠ ਜੀ ਦੀਆਂ ਅੱਖਾਂ ਵੀ ਰਿਸਦੀਆਂ।

ਪੰਜ ਵਜੇ ਮਹਿੰਦਰ, ਡਾਕਟਰ ਰਜ਼ਾ ਅਤੇ ਤਿਵਾਰੀ ਐਂਬੂਲੈਂਸ ਵਿਚ ਡਾਕਟਰ ਅਮਰਨਾਥ ਦਾ ਸਰੀਰ ਲੈ ਕੇ ਆਏ। ਪੋਸਟਮਾਰਟਮ ਬਾਅਦ ਸਾਰੇ ਜਿਸਮ ਨੂੰ ਮੁੜ ਸੀਂ-ਬੰਨ੍ਹ ਕੇ ਜੋੜਿਆ ਗਿਆ ਸੀ। ਰਜ਼ਾ, ਤਿਵਾਰੀ ਅਤੇ ਮਹਿੰਦਰ ਨੇ ਹਸਪਤਾਲ ਦੇ ਨੇੜੇ ਚੌਕ ਤੋਂ ਸਫ਼ੇਦ ਕੋਰਾ ਕਪੜਾ ਅਤੇ ਤਖ਼ਤਾ ਮੰਗਵਾ ਕੇ ਸਰੀਰ ਨੂੰ ਕਫ਼ਨ ਵਿਚ ਲਪੇਟ ਕੇ ਤਖ਼ਤੇ ਤੇ ਰਖ ਲਿਆ ਸੀ। ਰਜ਼ਾ ਅਤੇ ਤਿਵਾਰੀ ਨੇ ਮਹਿੰਦਰ ਦੀ ਰਾਹੀਂ ਬਾਬੂ ਅਤੇ ਜਗਤਰਾਮ ਕਪੂਰ ਨੂੰ ਸਾਵਧਾਨ ਕਰ ਦਿਤਾ: ਸਰੀਰ ਤੇ ਲਿਪਟਿਆ ਬੰਨ੍ਹਿਆ ਸਫ਼ੇਦ ਕਫ਼ਨ ਨਾ ਹਟਾਇਆ ਜਾਏ। ਕਟੇ ਵਡੇ ਸਰੀਰ ਨੂੰ ਦੇਖਣਾ ਅਤੇ ਸੰਭਾਲਣਾ ਤੁਹਾਡੇ ਵਸ ਦਾ ਨਹੀਂ ਹੋਣਾ। ਕਪੂਰ ਦੀ ਆਗਿਆ ਨਾਲ ਸਰੀਰ ਤੋਂ ਕਫ਼ਨ ਹਟਾ ਕੇ ਨਵ੍ਹਾਉਣ ਦੀ ਬਜਾਏ ਉਸ ਤੋਂ ਗੰਗਾ ਜਲ ਦੇ ਛੱਟੇ ਦੇ ਦੇਣਾ ਹੀ ਕਾਫੀ ਸਮਝਿਆ ਗਿਆ।

ਤਖ਼ਤੇ ਤੇ ਸਫ਼ੇਦ ਕਫ਼ਨ ਵਿਚ ਲਿਪਟੇ ਸਰੀਰ ਨੂੰ ਡਿਉਢੀ ਤੋਂ ਵਿਹੜੇ ਵਿਚ ਲੈ ਜਾਣ

ਵੇਲੇ ਉਸ ਤੇ ਸੇਠ ਜੀ ਦੀ ਨਜ਼ਰ ਪੈ ਗਈ "ਆਹ !" ਦਿਲ ਚੀਰਵੀਂ ਕਰਾਹੁਣ ਦੀ ਆਵਾਜ਼। ਸਾਹ ਵਿਚ ਰੁਕਾਵਟ ਨਾਲ ਉਠ ਬੈਠੇ। ਬਾਬੂ ਕੋਲ ਸਨ, ਉਨ੍ਹਾਂ ਨੇ ਫਿਰ ਲਿਟਾਣ ਦੀ ਕੋਸ਼ਿਸ਼ ਕੀਤੀ। ਸੇਠ ਜੀ ਸਾਹ ਵਿਚ ਤਕਲੀਫ਼ ਕਾਰਣ ਲੇਟ ਨਾ ਸਕੇ। ਚਿਹਰੇ ਤੇ ਸਖ਼ਤ ਦਰਦ ਦੀ ਏਂਠਨ। ਰਜ਼ਾ ਤੇ ਤਿਵਾਰੀ ਨੂੰ ਬੈਠਕ ਵਿਚ ਬੁਲਾਇਆ ਗਿਆ। ਡਾਕਟਰਾਂ ਦੀ ਜੇਬ ਵਿਚ ਸਟੈਥਸਕੋਪ ਮੌਜੂਦ। ਡਾਕਟਰਾਂ ਦੇ ਖ਼ਿਆਲ ਵਿਚ ਸੇਠ ਜੀ ਨੂੰ ਮਾਈਲਡ ਹਾਰਟ ਅਟੈਕ।

... ... ...

ਪੰਡਿਤ ਪਹਿਲਾ ਪੀਰੀਅਡ ਪੜ੍ਹਾ ਕੇ ਦਸਵੀਂ ਜਮਾਤ ਵਿਚੋਂ ਨਿਕਲੇ ਤਾਂ ਉਨ੍ਹਾਂ ਦੇ ਸਾਹਮਣੇ ਅਮਿਤ ਆ ਗਿਆ। ਅਮਿਤ ਦਾ ਚਿਹਰਾ, ਲਾਲ ਅੱਖਾਂ, ਭਿਜੀਆਂ ਪਲਕਾਂ ਵੇਖ ਪੰਡਿਤ ਹੈਰਾਨ। ਅਮਿਤ ਨੇ ਸੰਖੇਪ ਵਿਚ ਖ਼ਬਰ ਦਿਤੀ। ਪੰਡਿਤ ਨੇ ਅੱਖਾਂ ਬੰਦ ਕਰ ਗਰਦਨ ਝੁਕਾ ਲਈ। ਕੁਝ ਪਲ ਪ੍ਰਾਰਥਨਾ ਵਿਚ ਚੁੱਪ। ਬੇਟੇ ਨੂੰ ਉਡੀਕਣ ਦਾ ਇਸ਼ਾਰਾ ਕਰ ਛੁਟੀ ਲਈ ਦਫ਼ਤਰ ਵਲ ਚਲੇ ਗਏ।

ਪੰਡਿਤ ਕਾਲਿਜ ਤੋਂ ਬਾਕੀ ਵਕਤ ਦੀ ਛੁਟੀ ਲੈ ਕੇ ਘਰ ਪਹੁੰਚੇ। ਖ਼ਬਰ ਨਾਲ ਮਿਸਿਜ਼ ਪੰਡਿਤ ਦੀਆਂ ਅੱਖਾਂ ਤੋਂ ਝੜੀ। ਬੇਟੀ ਦੇ ਇਸ ਦੁਖ ਸੰਕਟ ਵਿਚ ਉਹਦੀ ਅਵਹੇਲਨਾ ਨਹੀਂ ਸਨ ਕਰ ਸਕਦੇ। ਅਮਿਤ ਨੇ ਦਸ ਦਿਤਾ ਸੀ। ਡਾਕਟਰ, ਕੋਹਲੀ, ਉਸ਼ਾ, ਬੱਚੇ ਅਤੇ ਬੇਬੇ ਨੂੰ ਛੋਟੀ ਗਲੀ ਨਾਲ ਲੈ ਗਏ ਹਨ। ਸ਼ਵ-ਯਾਤਰਾ ਉਥੋਂ ਹੀ ਹੋਏਗੀ। ਪੰਡਿਤ ਦੋ ਤਿੰਨ ਮੌਕਿਆਂ ਤੇ ਹਿੰਦੂ ਲੋਕਾਂ ਦੇ ਘਰਾਂ ਵਿਚ ਅਜਿਹੇ ਸੋਗ ਤੇ ਜਾ ਚੁਕੇ ਸਨ। ਜਾਣਦੇ ਸਨ ਸੋਗ ਦੀਆ ਰੀਤਾਂ ਰਸਮਾਂ, ਦੋਹਾਂ ਬਰਾਦਰੀਆਂ ਵਿਚ ਬਹੁਤ ਫ਼ਰਕ। ਹਿੰਦੂ ਬਰਾਦਰੀ ਵਿਚ ਇਹੋ ਜਿਹੇ ਮੌਕੇ ਤੇ ਵੀ ਜ਼ਨਾਨੀਆਂ ਮਰਦ ਵਖਰੇ ਵਖਰੇ ਬੈਠਦੇ ਹਨ। ਬੇਟੀ ਨੂੰ ਤਸੱਲੀ ਦੇਣ, ਧੀਰਜ ਬੰਨ੍ਹਾਉਣ ਲਈ ਉਹਦੇ ਨੇੜੇ ਜਾ ਸਕਣ ਦਾ ਮੌਕਾ ਬਣ ਸਕੇਗਾ? ਅਮਿਤ ਪਹਿਲਾਂ ਸਾਈਕਲ ਤੇ ਛੋਟੀ ਗਲੀ ਜਾ ਕੇ ਨਰਿੰਦਰ ਨਾਲ ਗੱਲ ਕਰ ਆਇਆ।

ਅਮਿਤ ਮਾਤਾ ਪਿਤਾ ਨੂੰ ਟਾਂਗੇ ਤੇ ਲੈ ਕੇ ਸੂਰਜ ਡੁਬਣ ਵੇਲੇ ਛੋਟੀ ਗਲੀ ਪਹੁੰਚਿਆ। ਨਰਿੰਦਰ ਨੇ ਬਾਬੂ ਨਾਲ ਪੰਡਿਤ ਦੀ ਜਾਣ ਪਛਾਣ ਕਰਵਾਈ। ਹਰੀ ਭਈਆ ਪਹਿਲਾਂ ਹੀ ਜਾਣਦੇ ਸਨ। ਜਵਾਈ ਦੀ ਲਾਸ਼ ਅਰਥੀ ਤੇ ਬੰਨ੍ਹੀ ਜਾ ਰਹੀ ਸੀ। ਹਨੇਰਾ ਘਿਰ ਰਿਹਾ ਸੀ। ਉਨ੍ਹਾਂ ਦਿਨਾਂ ਵਿਚ ਅਰਥੀ 'ਸਵਰਗ ਵਿਮਾਨ' ਤੇ ਸ਼ਮਸ਼ਾਨ ਲੈ ਜਾਣ ਦਾ ਰਵਾਜ ਸ਼ੁਰੂ ਨਹੀਂ ਹੋਇਆ ਸੀ। ਅਰਥੀ ਦੋ ਚਾਰ ਛੇ ਮੀਲ ਮੋਢਿਆਂ ਤੇ ਹੀ ਲਿਜਾਈ ਜਾਂਦੀ ਸੀ। ਰਿਸ਼ਤੇਦਾਰ, ਨਜ਼ਦੀਕੀ ਦੋਸਤ ਵਾਰੀ ਵਾਰੀ ਮੋਢਾ ਦੇਂਦੇ। ਹਨੇਰੇ ਨੂੰ ਦੂਰ ਕਰਨ ਲਈ ਕਈ ਵਡੇ ਵਡੇ ਪੈਟਰੋਮੈਕਸ ਮੰਗਵਾ ਲਏ ਗਏ ਸਨ। ਲੈਂਪਾਂ ਨੂੰ ਸਿਰ ਤੇ ਚੁਕ ਕੇ ਅਰਥੀ ਦੇ ਨਾਲ ਚਲਣ ਲਈ ਮਜ਼ਦੂਰ।

ਉਸ਼ਾ ਵਿਹੜੇ ਵਿਚ ਰੋਂਦੀਆਂ ਕਲਪਦੀਆਂ ਜਨਾਨੀਆਂ ਨਾਲ ਘਿਰੀ ਸੀ। ਨਰਿੰਦਰ ਨੇ ਮਿਸਿਜ਼ ਪੰਡਿਤ ਨੂੰ ਵਿਹੜੇ ਵਿਚ ਪੁਚਾ ਦਿਤਾ। ਬੇਬੇ ਨੇ ਅਗੇ ਵਧ ਮਿਸਿਜ਼ ਪੰਡਿਤ ਨੂੰ ਬਾਹਾਂ ਵਿਚ ਲਿਆ। ਦੋਵੇਂ ਉਚੀ ਉਚੀ ਰੋਣ ਲਗੀਆਂ। ਬਿਹਬਲ ਮਾਂ ਬੇਟੀ ਨੂੰ ਬਾਹਾਂ ਵਿਚ ਲੈ ਕੇ ਕੁਰਲਾਈ, ਤਿੰਨ ਸਾਲ ਪਿਛੋਂ ਬੇਟੀ ਦੇ ਵਿਆਹ ਬਾਅਦ ਪਹਿਲੀ ਮੁਲਾਕਾਤ, ਵਿਧਵਾ ਹੋਣ ਦੇ ਮੌਕੇ ਤੇ। ਮਾਂ ਨੂੰ ਪਛਾਣਨ ਵਿਚ ਉਸ਼ਾ ਨੂੰ ਪਲ ਭਰ ਲੱਗਾ।

ਪੰਡਿਤ ਜ਼ਨਾਨੀਆਂ ਦੀ ਭੀੜ ਵਿਚ ਕਿੰਜ ਜਾਂਦੇ। ਡਿਉਢੀ ਤੋਂ ਬੇਟੀ ਨੂੰ ਮਾਂ ਦੀਆਂ ਬਾਹਾਂ ਵਿਚ ਸਿਸਕਦਿਆਂ ਦੇਖ ਰਹੇ ਸਨ। ਹੰਝੂਆਂ ਨਾਲ ਤਰ ਰੁਮਾਲ ਅਤੇ ਹੰਝੂਆਂ ਨੂੰ ਸੁਕਾਣ ਲਈ ਵਿਅਰਥ।

... ... ...

ਬਾਬੂ ਦਾ ਧਿਆਨ ਲਛਮੀਚੰਦ ਅਤੇ ਦੀਪਚੰਦ ਵਲ ਗਿਆ। ਦੋਹਾਂ ਨੇ ਚਾਚਾ ਡਾਕਟਰ ਅਮਰਨਾਥ ਦਾ ਦਾਹ ਕਰਮ ਕਰਨ ਲਈ ਨਾਈ ਬੁਲਵਾ ਕੇ ਸਿਰ ਮੁੰਨਾ ਲਏ ਸਨ। ਰਵਾਜ ਮੁਤਾਬਿਕ ਇਹ ਉਚਿਤ ਸੀ। ਗਵਾਂਢੀਆਂ ਨੂੰ ਸ਼ਰੀਕਾਂ ਦੀਆਂ ਪੁਰਾਣੀਆਂ ਕਰਤੂਤਾਂ ਭੁਲੀਆਂ ਨਹੀਂ ਸਨ। ਸ਼ਰੀਕਾਂ ਦਾ ਏਨਾ ਦੁਖ ਮਨਾਉਣਾ ਗਵਾਂਢੀਆਂ ਲਈ ਅਜੀਬ।

ਦਵਾਈ ਦੇ ਇੰਜੈਕਸ਼ਨ ਦੇ ਅਸਰ ਹੇਠਾਂ ਸੇਠ ਜੀ ਦੀ ਹਾਲਤ ਸੰਭਲ ਰਹੀ ਸੀ। ਅਰਥੀ ਵਿਹੜੇ ਵਿਚੋਂ ਗਲੀ ਵਿਚ ਕੱਢੀ ਜਾਣ ਲੱਗੀ। ਵਿਰਲਾਪ ਅਤੇ ਛਾਤੀ ਪਿਟਣ ਦੀ ਭੀੜ ਵਿਚ ਜਵਾਰ। ਬਾਬੂ ਨੇ ਅਰਥੀ ਸੇਠ ਜੀ ਦੀ ਨਜ਼ਰ ਤੋਂ ਬਚਾਉਣ ਲਈ ਬੈਠਕ ਦੇ ਭਿਤ ਜੋੜ ਦਿਤੇ ਸਨ। ਗਲੀ ਵਿਚ ਉਚੀ ਉਚੀ ਆਵਾਜ਼ : ਰਾਮ ਨਾਮ ਸੱਤ ਹੈ! ਹਰੀ ਕਾ ਨਾਮ ਸੱਤ ਹੈ! ਰਾਮ ਨਾਮ ਬੋਲੋ ਸੱਤ ਹੈ!

ਪੰਡਿਤ ਨੇ ਪਲਕਾਂ ਮੁੰਦ ਗਰਦਨ ਝੁਕਾ ਮੌਨ ਪ੍ਰਾਰਥਨਾ ਕੀਤੀ......ਤੇਰੀ ਦੇਣ ਤੈਨੂੰ ਸਮਰਪਿਤ। ਰਾਖ ਵਿਚ ਰਾਖ, ਮਿੱਟੀ ਵਿਚ ਮਿੱਟੀ......!

'ਰਾਮ ਨਾਮ ਸੱਤ ਹੈ' ਦੀ ਹੁੰਕਾਰ ਨ ਲ ਸੇਠ ਜੀ ਨੂੰ ਦੂਜਾ ਹਾਰਟ ਅਟੈਕ। ਇਸ ਹਾਲਤ ਵਿਚ ਬਾਬੂ ਸ਼ਮਸ਼ਾਨ ਕਿਵੇਂ ਜਾਂਦੇ। ਮਹਿੰਦਰ, ਨਰਿੰਦਰ ਅਰਥੀ ਦੇ ਨਾਲ ਸ਼ਮਸ਼ਾਨ ਗਏ। ਬਾਬੂ ਡਾਕਟਰਾਂ ਦੇ ਨਾਲ ਬੈਠਕ ਵਿਚ ਰਹੇ।

ਅਰਥੀ ਵਿਦਾ ਹੋ ਜਾਣ ਦੇ ਬਾਅਦ ਵਿਹੜੇ ਵਿਚੋਂ ਬਹੁਤ ਸਾਰੀਆਂ ਜਨਾਨੀਆਂ ਚਲੀਆਂ ਗਈਆਂ। ਪੰਡਿਤ ਨੇ ਵਿਹੜੇ ਵਿਚ ਜਾ ਕੇ ਬੇਟੀ ਦੇ ਸਿਰ ਤੇ ਹੱਥ ਰਖ ਉਹਨੂੰ ਕਲੇਜੇ ਨਾਲ ਲਾ ਲਿਆ। ਧੀਰਜ ਰਖਣ ਦੇ ਸਿਵਾ ਹੋਰ ਕੀ ਕਹਿ ਸਕਦੇ ਸਨ। ਉਸ਼ਾ ਡੈਡੀ ਦੀ ਛਾਤੀ ਤੇ ਸਿਰ ਰਖੀ ਹਿਚਕੀਆਂ ਨਾਲ ਬੇਹਾਲ। ਉਸ਼ਾ ਨੂੰ ਇਸ ਹਾਲ ਵਿਚ ਛੱਡ ਕੇ ਜਾਂਦਿਆਂ ਮਾਂ ਦਾ ਦਿਲ ਧੜਕ ਰਿਹਾ ਸੀ। ਚਾਹੁੰਦੀ ਸੀ, ਬੇਟੀ ਤੇ ਦੋਹਤਰੇ ਨੂੰ ਨਾਲ ਲੈ ਜਾਏ ਪਰ ਮਜਬੂਰੀ।

ਮਾਂ ਅਧ-ਬੇਹੋਸ਼ੀ ਦੀ ਹਾਲਤ ਵਿਚ ਵੀ ਬੱਚੇ ਨੂੰ ਨਹੀਂ ਭੁਲ ਸਕਦੀ। ਪ੍ਰਤਾਪ ਦਾ ਸਵੇਰੇ ਤੋਂ ਰੋ ਰੋ ਕੇ ਬੇਹਾਲ ਹੋਣਾ ਇਸ ਅਸਹਿ ਸਥਿਤੀ ਨੂੰ ਹੋਰ ਵੀ ਔਖਾ ਬਣਾ ਰਿਹਾ ਸੀ। ਬੱਚਾ ਚਾਰੇ ਪਾਸੇ ਸਭ ਨੂੰ ਰੋਂਦਾ ਵੇਖ ਮੁੜ ਮੁੜ ਰੋ ਪੈਂਦਾ। ਉਹਨੂੰ ਡੈਡੀ ਯਾਦ ਆ ਰਹੇ ਸਨ। ਸ਼ਾਮ ਤਕ ਚਿਹਰਾ ਮੁਰਝਾ ਗਿਆ ਸੀ। ਮਿਸਿਜ਼ ਪੰਡਿਤ ਆਪ ਉਹਨੂੰ ਨਾਲ ਲੈ ਜਾਣ ਦੀ ਚਿੰਤਾ ਵਿਚ। ਬੇਬੇ ਬੱਚੇ ਨੂੰ ਦੋ ਚਾਰ ਵਾਰੀ ਘੰਟੇ ਦੋ ਘੰਟੇ ਲਈ ਉਹਦੀ ਨਾਨੀ ਕੋਲ ਲਿਜਾ ਚੁਕੀ ਸੀ। ਪ੍ਰਤਾਪ ਨਾਨੀ ਨਾਲ ਹਿਲਿਆ ਨਹੀਂ ਸੀ। ਉਹਦੇ ਨਾਲ ਕਿਵੇਂ ਚਲਾ ਜਾਂਦਾ। ਬੇਬੇ ਬੱਚੇ ਨੂੰ ਲੈ ਕੇ ਪੰਡਿਤ ਦੇ ਨਾਲ ਚਲੀ ਗਈ। ਮਿਸਿਜ਼ ਪੰਡਿਤ ਰਾਤ ਬੇਟੀ ਦੇ ਕੋਲ ਠਹਿਰ ਗਈ।

ਅਰਥੀ ਲੈ ਜਾਣ ਵਾਲੇ ਲੋਕ ਸ਼ਮਸ਼ਾਨ ਦਾ ਕਰਮ-ਕਾਂਡ ਪੂਰਾ ਕਰ ਰਾਤੀਂ ਯਾਰਾਂ ਵਜੇ ਤਕ ਮੁੜ ਆਏ। ਸੇਠ ਜੀ ਦੀ ਹਾਲਤ ਉਵੇਂ ਹੀ। ਬਾਬੂ ਨੇ ਰਜ਼ਾ ਤੇ ਤਿਵਾਰੀ ਦੇ ਰੋਟੀ ਲਈ ਉਥੇ ਹੀ ਪ੍ਰਬੰਧ ਕਰਵਾ ਦਿਤਾ ਸੀ। ਦੋਵੇਂ ਡਾਕਟਰ ਸੇਠ ਜੀ ਦੇ ਸਿਰਹਾਣੇ ਬੈਠੇ ਰਹੇ।

ਰਾਤੀਂ ਇਕ ਵਜੇ ਫਿਰ ਗਵਾਂਢੀਆ ਨੇ ਗੰਗਾ ਦੇ ਰੋ ਰੋ ਕੇ ਬੈਠੇ ਗਲੇ ਵਿਚੋਂ ਮੌਤ ਦੀ ਖ਼ਬਰ ਦੇਣ ਵਾਲੀ ਚੀਕ ਸੁਣੀ। ਗਵਾਂਢੀ ਭੱਜੇ ਆਏ। ਵਿਰਲਾਪ, ਰੋਣ ਪਿੱਟਣ ਦਾ ਦੂਜਾ ਦੌਰ।

ਪੰਡਿਤ ਤੇ ਅਮਿਤ ਸਵੇਰੇ ਸੂਰਜ ਨਿਕਲਣ ਵਕਤ ਮਿਸਿਜ਼ ਪੰਡਿਤ ਤੇ ਉਸ਼ਾ ਲਈ ਜ਼ਰੂਰੀ ਚੀਜ਼ਾਂ ਲੈ ਕੇ ਆਏ ਤਾਂ ਗਲੀ ਵਿਚ ਫਿਰ ਅਰਥੀ ਦੀ ਤਿਆਰੀ ਵੇਖੀ। ਸਰਾਫ਼ ਜਗਤਰਾਮ ਕਪੂਰ ਫਿਰ ਲਾਲ ਪਰਨਾ ਮੋਢੇ ਤੇ ਰਖੀ ਹਰੀ ਭਈਆ ਦੇ ਨਾਲ ਪ੍ਰਬੰਧ ਵਿਚ ਰੁਝੇ। ਹਰੀ ਭਈਆ ਦੀਆਂ ਅੱਖਾਂ ਹੋਰ ਜ਼ਿਆਦਾ ਸੁਜੀਆਂ ਅਤੇ ਸੁਰਖ। ਹੁਣ ਕਿਸ਼ਨਲਾਲ, ਚਾਚਾ ਦੀ ਅਗਨੀਦਾਨ ਦੀ ਤਿਆਰੀ ਵਿਚ ਆਪਣੇ ਡਿਉਢੀ ਨਾਲ ਲਗੇ ਚਬੂਤਰੇ ਤੇ ਨਾਈ ਕੋਲੋਂ ਸਿਰ ਮੁੰਨਾ ਰਿਹਾ ਸੀ। ਵਿਹੜੇ ਵਿਚ ਉਸ਼ਾ ਰੋਂਦੀਆਂ ਪਿਟਦੀਆਂ ਜ਼ਨਾਨੀਆਂ ਵਿਚਕਾਰ ਘਿਰੀ ਬੈਠੀ ਸੀ। ਪੰਡਿਤ ਦਾ ਅੰਦਾਜ਼ਾ ਦੋ ਤਿੰਨ ਘੰਟੇ ਤੋਂ ਪਹਿਲਾਂ ਅਰਥੀ ਉਠੇਗੀ ਨਹੀਂ। ਪੰਡਿਤ ਅਧੇ ਘੰਟੇ ਤਕ ਨਰਿੰਦਰ, ਮਹਿੰਦਰ, ਹਰੀ ਭਈਆ, ਵਕੀਲ ਸਾਹਬ ਦੇ ਸਾਹਮਣੇ ਅਫ਼ਸੋਸ ਕਰਕੇ ਉਠ ਗਏ।

ਪੰਡਿਤ ਯਾਰ ਵਜੇ ਆਏ ਤਾਂ ਸੇਠ ਜੀ ਦੀ ਅਰਥੀ ਜਾ ਚੁਕੀ ਸੀ। ਉਸ਼ਾ ਰਾਤ ਭਰ ਸੌਂ ਨਹੀਂ ਸਕੀ ਸੀ। ਇਹੀ ਹਾਲਤ ਮਿਸਿਜ਼ ਪੰਡਿਤ ਦੀ। ਉਸ਼ਾ ਦੇ ਚਿਹਰੇ ਤੇ ਮਹੀਨਿਆਂ ਦੀ ਬੀਮਾਰੀ ਦਾ ਪੀਲਾਪਨ। ਮੌਤ ਦੇ ਬਾਅਦ ਹਿੰਦੂ ਪਰਿਵਾਰ ਅਸ਼ੁਧ ਹੋ ਜਾਂਦੇ ਹਨ। ਉਸ ਹਾਲਤ ਵਿਚ ਮੰਜੀ-ਪਲੰਘ ਜਾਂ ਗੱਦੇ ਬਿਸਤਰੇ ਤੇ ਲੇਟਣਾ-ਸੌਣਾ ਮਨਾ। ਮਿਸਿਜ ਪੰਡਿਤ ਨੂੰ ਫ਼ਰਸ਼ੀ ਚਟਾਈ ਤੇ ਨੀਂਦ ਕਿਵੇਂ ਆਉਂਦੀ।

ਪੰਡਿਤ ਤੇ ਮਿਸਿਜ਼ ਪੰਡਿਤ ਨੇ ਸਲਾਹ ਕੀਤੀ : ਹੁਣ ਕੁੜੀ ਲਈ ਇਥੇ ਕੀ ਪਿਆ ਏ। ਜੋ ਈਸ਼ਵਰ ਨੂੰ ਮੰਜ਼ੂਰ ਸੀ। ਕੁੜੀ ਇਸ ਮਾਨਸਿਕ ਸਰੀਰਕ ਕਸ਼ਟ ਵਿਚ ਕਿਵੇਂ ਜੀ ਸਕੇਗੀ। ਉਹਨੂੰ ਆਪਣੇ ਘਰ ਲੈ ਜਾਣ ਲਈ ਵਿਆਕੁਲ ਪਰ ਕਿਸੇ ਨੂੰ ਕਹੇ ਸੁਣੇ ਬਿਨਾਂ ਕਿਵੇਂ ਲੈ ਜਾਂਦੇ। ਵਿਆਹੀ ਧੀ ਪਰਾਇਆ ਧਨ। ਇਸ ਵੇਲੇ ਬਾਬੂ ਵੀ ਸ਼ਮਸ਼ਾਨ ਗਏ ਸਨ।

ਪੰਡਿਤ ਪੁਤਰ ਦੇ ਨਾਲ ਚਾਰ ਵਜੇ ਫਿਰ ਆਏ। ਬੈਠਕ ਦਾ ਹੁਲੀਆ ਬਦਲ ਗਿਆ ਸੀ। ਫ਼ਰਸ਼ੀ ਦਰੀ, ਗੱਦੇਦਾਰ ਮਸਨਦ ਗਾਵ ਤਕੀਏ ਕੁਝ ਨਹੀਂ। ਕੰਧਾਂ ਦੇ ਨਾਲ ਅਤੇ ਵਿਚਕਾਰ ਚਟਾਈਆਂ। ਟੱਬਰ ਦੇ ਮੁਖੀਏ ਦੀ ਥਾਂ ਤੇ ਸਿਰ ਮੁਨਾਈ ਕਿਸ਼ਨਲਾਲ ਚਟਾਈ ਤੇ ਬੈਠਾ ਸੀ। ਉਹਦੇ ਨੇੜੇ ਲਛਮੀਚੰਦ ਤੇ ਦੀਪਚੰਦ। ਉਨ੍ਹਾਂ ਦੇ ਸਾਹਮਣੇ ਚਟਾਈਆਂ ਤੇ ਪੰਜ ਸਤ ਬੰਦੇ ਹੋਰ। ਸਭ ਦੇ ਚਿਹਰਿਆਂ ਤੇ ਦੁਖ ਦੀ ਚੁਪ, ਹਮਦਰਦੀ। ਵਿਹੜੇ ਵਿਚ ਸਿਰ ਝੁਕਾਈ ਜ਼ਨਾਨੀਆਂ। ਉਨ੍ਹਾਂ ਵਿਚ ਉਸ਼ਾ ਤੇ ਉਸ਼ਾ ਦੀ ਮਾਂ। ਜ਼ਨਾਨੀਆਂ ਥੋੜੀ ਥੋੜੀ ਦੇਰ ਬਾਅਦ ਰੋਣ ਲਗਦੀਆਂ। ਪੰਡਿਤ ਤੇ ਅਮਿਤ ਲਈ ਸਭ ਕੁਝ ਓਪਰਾ ਓਪਰਾ। ਪੰਡਿਤ ਹੋਰ ਲੋਕਾਂ ਵਾਂਗ ਦਰਵਾਜ਼ੇ ਦੇ ਨੇੜੇ ਜੁਤੀ ਲਾਹ ਚਟਾਈ ਤੇ ਬੈਠ ਗਏ ਸਨ।

ਪੰਡਿਤ ਦੇ ਸਾਹਮਣੇ ਬੈਠਣ ਤੇ ਕਿਸ਼ਨਲਾਲ ਬੋਲਣ ਲੱਗਾ, "ਸਾਨੂੰ ਤੇ ਉਨ੍ਹਾਂ ਦਾ ਹੀ ਸਹਾਰਾ ਸੀ। ਸਨ ਤੇ ਚਾਚਾ, ਪਰ ਅਸੀਂ ਤੇ ਆਪਣੇ ਪਿਤਾ ਵਾਂਗ ਮੰਨਿਆ। ਸਿਹਤ ਕੋਈ ਬੁਰੀ ਨਹੀਂ ਸੀ, ਬਸ ਪੁਤਰ ਦਾ ਗ਼ਮ ਲੈ ਗਿਆ। ਉਮਰ ਤੇ ਇਕੱਤਰ ਤੋਂ ਵਧ ਨਹੀਂ ਸੀ। ਮੁੰਡੇ ਨੂੰ ਬੜੇ ਅਰਮਾਨਾਂ ਨਾਲ ਡਾਕਟਰੀ ਪੜ੍ਹਾਈ। ਮੁੰਡਾ ਸਾਡੇ ਘਰ ਦਾ ਸੂਰਜ। ਸਾਡੇ ਲਈ ਤੇ ਹੁਣ ਸਭ ਹਨੇਰਾ......। ਭਗਵਾਨ ਨੂੰ ਜੋ ਮੰਜ਼ੂਰ ਸੀ।" ਕਿਸ਼ਨਲਾਲ ਨੇ ਮੋਢ ਤੋਂ ਪਰਨਾ ਲੈ ਅੱਖਾਂ ਤੇ ਦਬਾ ਲਿਆ। ਅਸਮਾਨ ਵਲ ਹੱਥ ਉਚੇ ਕਰਕੇ ਜੋੜ ਦਿਤੇ, "ਸ਼ਿਵ ਸ਼ੰਭੋ! ਸ਼ਿਵ ਸ਼ੰਭੋ!"

ਕਿਸ਼ਨਲਾਲ ਨੇ ਗੱਲ ਖ਼ਤਮ ਹੀ ਕੀਤੀ ਸੀ। ਦੋ ਹੋਰ ਬੰਦੇ ਅਫ਼ਸੋਸ ਕਰਨ ਆ ਗਏ, "......ਅਸੀਂ ਤੇ ਹੁਣੇ ਸੁਣਿਆ, ਜਿਵੇਂ ਨੀਲੇ ਅਸਮਾਨ ਤੋਂ ਬਿਜਲੀ ਡਿਗੀ। ਹੇ ਭਗਵਾਨ ਇਹ ਕਿਸ ਤਰ੍ਹਾਂ! ਬੀਮਾਰੀ ਦੀ ਤੇ ਕੋਈ ਖ਼ਬਰ ਨਹੀਂ ਸੀ।"

ਕਿਸ਼ਨਲਾਲ ਫਿਰ ਹੰਝੂ ਪੂੰਝ ਡੂੰਘੇ ਸਾਹ ਭਰ ਕੇ ਬੋਲਣ ਲੱਗ ਪਿਆ, 'ਸਾਨੂੰ ਤੇ ਉਨ੍ਹਾਂ ਦਾ ਹੀ ਸਹਾਰਾ ਸੀ......।" ਉਹੀ ਸ਼ਬਦ, ਉਹੀ ਗੱਲਾਂ। "......ਸ਼ਿਵ ਸ਼ੰਭੋ......ਸ਼ਿਵ ਸ਼ੰਭੋ!"

ਬੈਠਕ ਤੋਂ ਉਠ ਕੇ ਪੰਡਿਤ ਨਰਿੰਦਰ ਕੋਹਲੀ ਦੇ ਘਰ ਵਲ ਗਏ। ਨਰਿੰਦਰ ਘਰ ਹੀ ਸੀ। ਨਰਿੰਦਰ ਨੂੰ ਬੁਲਵਾ ਕੇ ਪੰਡਿਤ ਨੇ ਬੇਟੀ ਨੂੰ ਘਰ ਲੈ ਜਾਣ ਬਾਰੇ ਗੱਲ ਕੀਤੀ।

ਨਰਿੰਦਰ ਪੰਡਿਤ ਨੂੰ ਬੈਠਕ ਵਿਚ ਲੈ ਗਿਆ, ' ਮਾਸਟਰ ਸਾਹਬ, ਮੈਂ ਤੁਹਾਡੇ ਨਾਲ ਸਹਿਮਤ ਹਾਂ। ਉਸ਼ਾ ਦੇ ਸੰਸਕਾਰ ਆਦਤਾਂ ਲਈ ਇਹ ਸਥਿਤੀ ਸਹਿਣੀ ਮੁਸ਼ਕਲ ਹੈ। ਪਰ ਅਜਿਹੀਆਂ ਸਮੱਸਿਆਵਾਂ ਦੇ ਕਈ ਪਹਿਲੂ ਹੁੰਦੇ ਹਨ। ਪਿਤਾ ਠੀਕ ਰਾਇ ਦੇ ਸਕਣਗੇ।" ਨਰਿੰਦਰ ਨੇ ਪਿਤਾ ਨੂੰ ਬੁਲਵਾ ਲਿਆ।

ਪੰਡਿਤ ਦੇ ਆਣ ਤੋਂ ਪਹਿਲਾਂ ਖ਼ਤਰੇ ਦਾ ਕੁਝ ਪਤਾ ਲੱਗ ਗਿਆ। ਕਿਸ਼ਨਲਾਲ ਮੁੰਡਿਆਂ ਦੇ ਨਾਲ ਸ਼ਮਸ਼ਾਨ ਤੋਂ ਦੋ ਵਜੇ ਆਇਆ। ਆਉਂਦਿਆਂ ਹੀ ਬਹੂ ਦੇ ਹੱਥ ਗੰਗਾ ਨੂੰ ਸੁਨੇਹਾ ਭੇਜਿਆ : ਜੋ ਮੁਸੀਬਤ ਆਣ ਪਈ, ਝਲਣੀ ਹੀ ਪਏਗੀ। ਪਰ ਸੰਸਾਰ ਦੇ ਕੰਮ ਤੇ ਚਲਦੇ ਹੀ ਰਹਿਣਗੇ। ਕਾਗਜ਼ਾਂ ਦੀ ਅਲਮਾਰੀ ਅਤੇ ਤਿਜੋਰੀ ਦੀ ਚਾਬੀ ਦੇ ਦਿਉ। ਦੇਖ ਲਿਆ ਜਾਏ, ਕਿਸ ਕੋਲੋਂ ਲੈਣਾ, ਕਿਸ ਨੂੰ ਦੇਣਾ। ਇਨ੍ਹਾਂ ਗੱਲਾਂ ਵਿਚ ਢਿਲ ਮੱਠ ਠੀਕ ਨਹੀਂ ਹੁੰਦੀ।

ਗੰਗਾ ਦੀ ਜ਼ਬਾਨ ਬੜੀ ਤੇਜ਼, ਅਕਲ ਉੱਨੀ ਨਹੀਂ। ਰਾਤੀਂ ਸੇਠ ਜੀ ਦੇ ਪੂਰੇ ਹੋਣ ਦੀ ਖ਼ਬਰ ਸੁਣਦਿਆਂ, ਭਾਬੋ ਬਹੂ ਅਤੇ ਦੂਜੀਆਂ ਜਨਾਨੀਆਂ ਨੂੰ ਨਾਲ ਲੈ ਕੇ ਸੇਠ ਜੀ ਦੇ ਘਰ ਆ ਗਈ ਸੀ। ਭਾਬੋ ਗੰਗਾ ਦੀ ਸਮਝ ਤੋਂ ਵਾਕਿਫ਼। ਉਨ੍ਹਾਂ ਰੋ ਰੋ ਕੇ ਛਾਤੀ ਪਿਟਦੀ ਬੇਹਾਲ ਗੰਗਾ ਨੂੰ ਉਸੇ ਵੇਲੇ ਹੋਸ਼ਿਆਰ ਕਰ ਦਿਤਾ ਸੀ, "ਭੈਣਾ, ਬਹੂ ਕੁਝ ਸਮਝਦੀ ਨਹੀਂ। ਤੂੰ ਉਠ ਕੇ ਪਹਿਲਾਂ ਕਾਗ਼ਜ਼-ਪਤਰ ਅਤੇ ਤਿਜੋਰੀ ਦੀਆਂ ਚਾਬੀਆਂ ਸਾਂਭ।" ਗੰਗਾ ਸਿਧੀ ਸੀ, ਪਰ ਖਤਰੀਆਂ ਦੀ ਧੀ ਨੂੰਹ। ਉਹ ਸ਼ਰੀਕਾਂ ਦੀ ਪਿਛਲੇ ਤੀਹ ਸਾਲਾ ਦੀ ਵਰਤਣ ਨਹੀਂ ਸੀ ਭੁੱਲੀ। ਉਸ ਬੇਹਾਲੀ ਵਿਚ ਵੀ ਚੌਕੰਨੀ ਹੋ ਗਈ। ਬੈਠਕ ਦੇ ਨਾਲ ਦੇ ਕਮਰੇ ਵਿਚ ਜਾ ਕੇ ਅਲਮਾਰੀ ਨੂੰ ਇਕ ਚੰਗਾ ਮੋਟਾ ਤਾਲਾ ਲਾ ਦਿਤਾ। ਅਲਮਾਰੀ ਦੀ ਅਤੇ ਤਿਜੋਰੀ ਦੀ ਚਾਬੀ ਆਪਣੇ ਲਕ ਨਾਲ ਛੁਪਾ ਲਈ। ਸ਼ਰੀਕਾਂ ਦੀ ਬਹੂ ਸੁਨੇਹਾ ਲੈ ਕੇ ਆਈ, ਉਦੋਂ ਵੀ ਭਾਬੋ ਉਥੇ ਹੀ ਸੀ।

ਗੰਗਾ ਨੇ ਸ਼ਰੀਕ ਬਹੂ ਨੂੰ ਜਵਾਬ ਦਿਤਾ, "ਸਾਨੂੰ ਕੀ ਸਮਝ ਕਾਗਜ਼-ਪੱਤਰ ਦੀ। ਮੈਂ ਹੁਣੇ ਦੇਖ ਕੇ ਕੁੰਜੀਆਂ ਚਾਬੀਆਂ ਭਿਜਵਾ ਦੇਂਦੀ ਹਾਂ।" ਸ਼ਰੀਕ ਬਹੂ ਦੇ ਜਾਂਦਿਆਂ ਹੀ ਗੰਗਾ ਨੇ ਚਾਬੀਆਂ ਭਾਬੋ ਨੂੰ ਦੇ ਦਿਤੀਆਂ, "ਭਾਬੀ, ਕੁੰਜੀਆਂ ਤੂੰ ਆਪਣੇ ਘਰ ਲੈ ਜਾ।"

ਪੰਡਿਤ ਦੀ ਬੇਨਤੀ ਸੁਣ ਕੇ ਕੋਹਲੀ ਬੋਲੇ, "ਤੁਹਾਡੀ ਚਿੰਤਾ, ਭਾਵਨਾ ਨਾਲ ਸਾਨੂੰ ਪੂਰੀ ਹਮਦਰਦੀ। ਆਪਣੇ ਮਿੱਤਰ ਦੀ ਬਹੂ ਤੇ ਪੋਤਰੇ ਵਲ ਸਾਡਾ ਵੀ ਫ਼ਰਜ਼ ਹੈ।" ਕੋਹਲੀ ਨੇ ਦਸਿਆ : ਇਸ ਵੇਲੇ ਬੇਟੇ ਨੂੰ ਲੈ ਕੇ ਬਹੂ ਦੇ ਜਾਣ ਦਾ ਮਤਲਬ ਆਪਣੀ ਲੱਖ ਸਵਾ ਲੱਖ ਦੀ ਵਿਰਾਸਤ ਤੇ ਸ਼ਰੀਕਾਂ ਨੂੰ ਕਬਜ਼ਾ ਕਰ ਲੈਣ ਦਾ ਸੱਦਾ। ਅਸੀਂ ਇਨ੍ਹਾਂ ਲੋਕਾਂ ਦੀ ਨਸ ਨਸ ਤੋਂ ਵਾਕਿਫ਼। ਇਹ ਤੇ ਸ਼ਮਸ਼ਾਨ ਤੋਂ ਆਉਂਦਿਆਂ ਹੀ ਕਾਗਜ਼ ਤੇ ਚਾਬੀਆਂ ਹਥਿਆਣ ਦੀ ਚਿੰਤਾ ਵਿਚ। ਇਨ੍ਹਾਂ ਕੋਲੋਂ ਹਰ ਕਿਸਮ ਦਾ ਖ਼ਤਰਾ। ਬਹੂ ਨੂੰ ਜਾਇਦਾਦ ਸੰਪਤੀ ਦਾ ਮੋਹ ਨਾ ਹੋਵੇ, ਇਹ ਉਹਦਾ ਹੀ ਨਹੀਂ, ਉਹਦੇ ਪੁੱਤਰ ਦਾ ਹੱਕ ਹੈ।......ਭੋਲੇ ਛੋਟੇ ਬੱਚੇ ਨਾਲ ਅਨਿਆਂ ਨਹੀਂ ਹੋਣਾ ਚਾਹੀਦਾ। ਦੋਹਤਰੇ ਦੇ ਹੱਕ ਦੀ ਰਖਿਆ ਕਰਨ ਵਿਚ ਮਦਦ ਤੁਹਾਡਾ ਵੀ ਫ਼ਰਜ਼।

ਪੰਡਿਤ ਨੂੰ ਜ਼ਮੀਨ-ਜਾਇਦਾਦ ਦੀ ਚਿੰਤਾ ਅਤੇ ਝਗੜਿਆਂ ਨਾਲ ਕਦੀ ਵਾਸਤਾ ਨਹੀਂ ਪਿਆ ਸੀ। ਮੰਨ ਗਿਆ, "ਤੁਸੀਂ ਜੋ ਠੀਕ ਸਮਝੋ। ਹੁਣ ਤੁਸੀਂ ਹੀ ਸਾਡੀ ਬੇਟੀ ਦੇ ਗਾਰਡੀਅਨ। ਅਸੀਂ ਇਨ੍ਹਾਂ ਗੱਲਾਂ ਤੋਂ ਅਨਜਾਣ। ਬੇਟੀ ਦੀ ਮਦਦ ਲਈ ਜੋ ਤੁਸੀਂ ਕਹੋ, ਸਾਡੇ ਵਸ ਵਿਚ ਜੋ ਹੋਵੇ ਹਾਜ਼ਰ ਹੈ।"

ਬਾਬੂ ਕੁਝ ਦੇਰ ਸੋਚ ਕੇ ਬੋਲੇ, "ਬਹੁਤ ਚੰਗਾ ਹੋਇਆ, ਤੁਹਾਡੇ ਨਾਲ ਜ਼ਿਕਰ ਹੋ ਗਿਆ। ਅਠ-ਸਾਢੇ ਅਠ ਵਜੇ ਦੇ ਲਗਭਗ ਫਿਰ ਆਉਣ ਦੀ ਤਕਲੀਫ਼ ਜ਼ਰੂਰ ਕਰਨੀ। ਉਸ ਵੇਲੇ ਤੁਹਾਡੇ ਨਾਲ ਚਲ ਕੇ ਬਹੂ ਨਾਲ ਗੱਲਬਾਤ ਕਰ ਲਵਾਂਗੇ।"

ਸਵਾ ਅਠ ਵਜੇ ਪੰਡਿਤ ਅਮਿਤ੍ਰ ਫਿਰ ਆਏ। ਖ਼ਬਰ ਸੁਣ ਕੇ ਬਾਬੂ ਅਤੇ ਭਾਬੋ ਉਸ਼ਾ ਦੇ ਘਰ ਆ ਗਏ। ਉਨ੍ਹਾਂ ਦਿਨਾਂ ਵਿਚ ਲੋਕ ਅਫ਼ਸੋਸ ਲਈ ਸੂਰਜ ਡੁਬਣ ਤੋਂ ਬਾਅਦ ਨਹੀਂ ਜਾਂਦੇ ਸਨ। ਬੈਠਕ ਵਿਚ ਕੇਵਲ ਕਿਸ਼ਨਲਾਲ ਦਾ ਪੁੱਤਰ ਲਛਮੀਚੰਦ ਚਟਾਈ ਤੇ ਪਸਰਿਆ ਹੋਇਆ ਸੀ।

ਬਾਬੂ ਨੇ ਲਛਮੀਚੰਦ ਨੂੰ ਪੰਡਿਤ ਅਤੇ ਅਮਿਤ ਦਾ ਦਸਿਆ, "ਇਹ ਬਹੂ ਦੇ ਪਿਤਾ ਅਤੇ ਭਰਾ ਨੇ। ਉਹਦੇ ਲਈ ਰੋਟੀ ਲੈ ਕੇ ਆਏ ਹਨ। ਲਛਮੀਚੰਦ ਉਠ ਖੜਾ ਹੋਇਆ, "ਤੁਸੀਂ ਲੋਕ ਬੈਠੇ ਹੋ, ਤਦ ਤਕ ਮੈਂ ਵੀ ਦੋ ਗਰਾਹੀਆਂ ਨਿਗਲ ਆਵਾਂ। ਭੂਆ ਲਈ ਭਿਜਵਾ ਦੇਂਦਾ ਹਾਂ।"

ਉਸ਼ਾ, ਮੰਮੀ, ਭੂਆ ਦਿਨ ਭਰ ਅਫ਼ਸੋਸ ਕਰਨ ਵਾਲੀਆਂ ਜ਼ਨਾਨੀਆਂ ਦੇ ਨਾਲ ਬੈਠੀਆਂ ਬੈਠੀਆਂ ਥਕ ਗਈਆਂ ਸਨ। ਹੁਣ ਚਟਾਈਆਂ ਤੇ ਲਕ ਸਿਧਾ ਕਰ ਰਹੀਆਂ ਸਨ। ਮਰਦਾਂ ਦੇ ਆਣ ਨਾਲ ਉਠ ਬੈਠੀਆਂ।

"ਬੇਟੀ, ਤੈਨੂੰ ਦੋ ਮਿੰਟ ਖੇਚਲ ਦਿਆਂਗੇ।" ਬਾਬੂ, ਪੰਡਿਤ ਅਤੇ ਅਮਿਤ ਨਾਲ ਚਟਾਈ ਤੇ ਹੀ ਚੌਕੜੀ ਮਾਰ ਕੇ ਬੈਠ ਗਏ। ਸ਼ਾਮੀਂ ਪੰਡਿਤ ਨਾਲ ਗੱਲਬਾਤ ਦਾ ਜ਼ਿਕਰ, ਉਸ਼ਾ ਨੂੰ ਸਮਝਾਇਆ, "......ਮੰਨਿਆ ਤੂੰ ਆਤਮ-ਨਿਰਭਰ ਹੋਣ ਲਾਇਕ ਹੈਂ, ਪਰ ਪ੍ਰਤਾਪ ਦੇ ਹੱਕ ਦੀ ਰਖਿਆ ਕਰਨਾ ਵੀ ਤੇਰਾ ਫ਼ਰਜ਼ ਹੈ। ਸ਼ਰੀਕਾਂ ਕੋਲੋਂ ਹਰ ਤਰ੍ਹਾਂ ਦਾ ਖ਼ਤਰਾ। ਤੂੰ ਭੂਆ ਨੂੰ

ਨਾਲ ਲੈ ਕੇ ਅਲਮਾਰੀ ਵਿਚੋਂ ਕਾਗਜ਼ ਤੇ ਤਿਜੋਰੀ ਵਿਚੋਂ ਨੋਟਾਂ ਦੀ ਸ਼ਕਲ ਵਿਚ ਰੋਕੜ ਤੇ ਸੋਨੇ ਦੇ ਭਾਰੇ ਗਹਿਣੇ ਕਢ ਲਿਆ। ਗਹਿਣਾ ਰੋਕੜਾ ਸਭ ਤੇਰਾ ਤੇ ਪ੍ਰਤਾਪ ਦਾ ਹੱਕ।" ਪੰਡਿਤ ਵਲ ਦੇਖਿਆ, "ਬੇਟੀ ਤੇ ਬੱਚੇ ਦੇ ਹਿਤ ਵਿਚ ਸਭ ਆਪਣੇ ਨਾਲ ਲੈ ਜਾਉ।" ਭਾਬੋ ਤਿਜੋਰੀ ਤੇ ਅਲਮਾਰੀ ਦੀਆਂ ਚਾਬੀਆਂ ਨਾਲ ਲੈ ਆਈ ਸੀ।

ਭੂਆ ਅਤੇ ਉਸ਼ਾ ਚਾਬੀਆਂ ਲੈ ਕੇ ਅੰਦਰ ਗਈਆਂ। ਆਈਆਂ ਤਾਂ ਝੋਲੀਆਂ ਭਰੀਆਂ ਹੋਈਆਂ ਸਨ। ਸੋਨੇ ਦੇ ਦੋ ਸਵਾ ਦੋ ਸੇਰ ਗਹਿਣੇ। ਅਠ ਹਜ਼ਾਰ ਦੇ ਕਰੰਸੀ ਨੋਟ। ਭੂਆ ਨੇ ਦਸਿਆ ਢਾਈ ਤਿੰਨ ਪਨਸੇਰੀ ਚਾਂਦੀ ਅਤੇ ਚਿਹਰਾਸ਼ਾਹੀ ਰੁਪਿਆ ਹੈ, ਉਹ ਕਿਵੇਂ ਚੁਕੀਏ ?

"ਦੋ ਢਾਈ ਹਜ਼ਾਰ ਦਾ ਹੋਏਗਾ।" ਬਾਬੂ ਨੇ ਅੰਦਾਜਾ ਲਾਇਆ, "ਅਜੇ ਰਹਿਣ ਦਿਉ, ਫਿਰ ਦੇਖਿਆ ਜਾਏਗਾ। ਇਥੇ ਤੁਹਾਨੂੰ ਖ਼ਰਚ ਲਈ ਵੀ ਚਾਹੀਦਾ ਹੈ।"

ਇੰਨਾ ਰੁਪਿਆ, ਜ਼ੇਵਰ ਦੇਖ ਪੰਡਿਤ ਪ੍ਰੇਸ਼ਾਨ, "ਇਸ ਦਾ ਹਿਸਾਬ ਲਿਖ ਲਿਆ ਜਾਏ।"

"ਉਸ ਲਈ ਵਕਤ ਨਹੀਂ। ਤੁਸੀਂ ਆਪ ਲਿਖ ਲੈਣਾ। ਤੁਸੀਂ ਇਹਨੂੰ ਟਿਫਨ ਕੈਰੀਅਰ ਵਿਚ ਭਰੋ। ਜੀਜੀ," ਗੰਗਾ ਵਲ ਦੇਖਿਆ, "ਕੋਈ ਥੈਲਾ ਵੈਲਾ ਕਢ ਦਿਉ ਇਨ੍ਹਾਂ ਨੂੰ।...... ਬਿਹਤਰ ਹੈ ਅਸੀਂ ਲੋਕ ਜਲਦੀ ਚਲੀਏ। ਕਿਸ਼ਨਲਾਲ ਅਤੇ ਉਹਦੇ ਪੁਤਰਾਂ ਦੇ ਆਣ ਤੋਂ ਪਹਿਲਾਂ ਇਹ ਲੋਕ ਡਿਉਢੀ ਬੰਦ ਕਰ ਲੈਣ। ਉਨ੍ਹਾਂ ਨੂੰ ਰਾਤੀਂ ਬੈਠਕ ਵਿਚ ਆਉਣ ਦੇਣਾ ਮੁਨਾਸਿਬ ਨਹੀਂ।"

ਕੁਝ ਦੇਰ ਬਾਅਦ ਲਛਮੀਚੰਦ ਅਤੇ ਦੀਪਚੰਦ ਨੇ ਡਿਉਢੀ ਦਾ ਬੂਹਾ ਖੜਕਾਇਆ। ਉਹ ਬੈਠਕ ਵਿਚ ਸੌਣ ਲਈ ਆਏ ਸਨ। ਭੂਆ ਨੇ ਬੈਠਕ ਦੀ ਖਿੜਕੀ ਵਿਚੋਂ ਕਿਹਾ, "ਭਈਏ, ਇਥੇ ਬੈਠਕ ਵਿਚ ਬਹੂ ਤੇ ਅਸੀਂ ਪਏ ਹੋਏ ਹਾਂ। ਵਿਹੜੇ ਵਿਚ ਹਰੀਆ ਪਰਸੂ ਹੈ। ਇਸ ਵੇਲੇ ਤੁਸੀਂ ਤਕਲੀਫ਼ ਨਾ ਕਰੋ।"

ਦੂਜੇ ਦਿਨ ਸਵੇਰੇ ਅਠ ਤੋਂ ਪਹਿਲਾਂ ਹੀ ਕਿਸ਼ਨਲਾਲ, ਲਛਮੀਚੰਦ-ਦੀਪਚੰਦ ਨਹਾ ਧੋ ਕੇ ਬਰਾਦਰੀ-ਬਾਜ਼ਾਰ ਤੋਂ ਆਉਣ ਵਾਲੇ ਮਰਦਾਂ ਦਾ ਅਫ਼ਸੋਸ ਮੰਨਣ ਲਈ ਆਏ ਤਾਂ ਹੈਰਾਨ। ਬੈਠਕ ਵਿਚ ਵਿਛੀਆਂ ਚਟਾਈਆਂ ਤੇ ਉਸ਼ਾ, ਉਹਦੇ ਨੇੜੇ ਭੂਆ, ਭਾਬੋ, ਟੰਡਨ ਦਾਦੀ ਅਤੇ ਹੇਮਰਾਜ ਦੀ ਮਾਂ ਬੈਠੀਆਂ ਸਨ। ਮਰਦ ਕੇਵਲ ਦੋ। ਕੰਧ ਦੇ ਨਾਲ ਚਟਾਈ ਤੇ ਹਰੀ ਭਈਆ ਤੇ ਮਾਸਟਰ ਜੀ ਦਾ ਦੂਜਾ ਪੁੱਤਰ। ਵੇਦਪ੍ਰਕਾਸ਼ ਉਚੀ ਆਵਾਜ਼ ਵਿਚ ਗੀਤਾ ਪਾਠ ਕਰ ਰਹੇ ਸਨ। ਬੈਠਕ ਵਿਚ ਧੂਫ਼ ਅਗਰਬਤੀ ਦੇ ਪਵਿਤਰ ਧੂੰਏਂ ਦੀ ਖ਼ੁਸ਼ਬੂ। ਕਿਸ਼ਨਲਾਲ ਹੱਕਾ-ਬੱਕਾ ਮੂੰਡਿਆਂ ਨਾਲ ਪਿਛੇ ਹਟ ਗਿਆ। ਜ਼ਨਾਨੀਆਂ ਦੇ ਮੂੰਹ ਕੀ ਲੱਗਦਾ।

ਸ਼ਰੀਕਾਂ ਵਲੋਂ ਪੁਰਖਨ ਹਰਲਾਲ ਦੀ ਵਿਧਵਾ ਦੋ ਬਹੂਆਂ ਨਾਲ ਆਈ। ਬੈਠਕ ਵਿਚ ਆਦਮੀਆਂ ਦੀ ਥਾਵੇਂ ਔਰਤਾਂ ਨੂੰ ਡੇਰਾ ਲਾਈ ਵੇਖ ਹੈਰਾਨੀ ਤੇ ਵਿਰੋਧ ਵਿਚ ਭਾਬੋ ਅਤੇ ਟੰਡਨ ਦਾਦੀ ਨੂੰ ਸੰਬੋਧਨ ਕਰ ਬੋਲੀ, "ਇਹ ਕੀ ਨਵਾਂ ਰਵਾਜ। ਜਨਾਨੀਆਂ ਦਾ ਕਾਇਦਾ ਅੰਦਰ ਵਿਹੜੇ ਵਿਚ ਬੈਠਣ ਦਾ। ਮਰਦ ਲੋਕ ਆਉਣਗੇ ਤਾਂ ਕਿਸ ਨਾਲ ਗੱਲ ਕਰਨਗੇ ?" ਬੁਢੀ ਨੇ ਉਸ਼ਾ ਨੂੰ ਕਿਹਾ, "ਬਹੂ, ਸਾਡੇ ਵਿਚ ਜਨਾਨੀਆਂ ਮਰਦਾਂ ਸਾਹਮਣੇ ਨਹੀਂ ਆਉਂਦੀਆਂ।"

ਉਤਰ ਦਿਤਾ ਭਾਬੋ ਨੇ, "ਪੰਨਾ ਦੀ ਦਾਦੀ, ਰੀਤ ਜੋ ਹੈ, ਸੋ ਹੈ, ਬਹੂ ਵਿਚਾਰੀ ਕੀ ਕਰੇ ? ਘਰ ਵਿਚ ਮਰਦ ਤੇ ਉਹਦਾ ਦੋ ਸਾਲ ਦਾ ਪੁਤਰ। ਕਿਸਮਤ ਨੇ ਜੋ ਉਹਦੇ ਤੇ ਪਾਈ

ਨਿਭਾਹੇਗੀ। ਮਰਦ ਆਉਣਗੇ ਉਧਰ ਚਲੇ ਜਾਣਗੇ। ਕਿਸ਼ਨਲਾਲ ਉਧਰ ਬੈਠ ਜਾਣ। ਇਥੇ ਜਨਾਨੀਆਂ ਬੈਠ ਗਈਆਂ।"

ਪੰਨਾ ਦੀ ਦਾਦੀ ਨੇ ਵਿਰੋਧ ਕੀਤਾ, "ਮਹਿੰਦਰ ਦੀ ਮਾਂ, ਇਹ ਅਨਰਥ ਤੇ ਕਦੀ ਦੇਖਿਆ ਨਹੀਂ ਕਿ ਜਨਾਨੀਆਂ ਮਰਦਾਂ ਤੋਂ ਅਗੇ ਵਧ ਕੇ ਚਲਣ।" ਲਛਮੀਚੰਦ-ਦੀਪਚੰਦ ਦੀਆਂ ਬਹੂਆਂ ਵੀ ਵਿਰੋਧ ਲਈ ਆਈਆਂ।

ਗੀਤਾ ਪਾਠ ਕਰਦੇ ਵੇਦਪ੍ਰਕਾਸ਼ ਦੀ ਕਰਾਰੀ ਆਵਾਜ਼, "ਪਾਠ ਦੇ ਵਕਤ ਇਹ ਕੀ ਰੌਲਾ।"

ਟੰਡਨ ਦਾਦੀ ਨੇ ਆਪਣੀ ਸੱਜੀ ਬਾਂਹ ਫਿਟਕਾਰ ਵਿਚ ਉਚੀ ਕਰ ਹਿਲਾਈ, "ਜਾਓ ਜਾਓ ਬਹੁਤ ਨਾ ਸਿਖਾਓ। ਜਿਸ ਤੇ ਜਿਹਾ ਵਕਤ ਆਏਗਾ, ਜਿਸ ਤੋਂ ਜੋ ਸਰੇਗਾ, ਕਰੇਗਾ। ਤੁਸੀਂ ਕਿਥੋਂ ਦੀਆਂ ਸਰਪੰਚ। ਜਾਓ ਬੈਠੋ ਆਪਣੇ ਘਰ, ਤੁਹਾਨੂੰ ਲੋਕਾਂ ਨੂੰ ਸਭ ਜਾਣਦੇ ਨੇ।" ਭਾਬੋ ਨੇ ਟੰਡਨ ਦਾਦੀ ਨਾਲ ਪਹਿਲਾਂ ਗੱਲ ਕਰਕੇ ਉਹਦਾ ਸਮਰਥਨ ਸਹਾਇਤਾ ਹਾਸਲ ਕਰ ਲਈ ਸੀ। ਨਹੀਂ ਤੇ ਉਹ ਸ਼ਰੀਕਾਂ ਵਲੋਂ ਬੋਲਦੀ।

"ਕੀ ਹੋਇਆ, ਕੀ ਹੋਇਆ ?" ਮਾਸਟਰਨੀ ਗਲੀ ਲੰਘ ਕੇ ਆ ਗਈ, "ਹੇ ਭਗਵਾਨ ਇਹ ਵਕਤ ਲੜਾਈ-ਝਗੜੇ ਦਾ। ਭਗਵਾਨ ਤੋਂ ਡਰੋ।"

ਟੰਡਨ ਬਜਾਜ, ਮਾਸਟਰ ਜੀ, ਖੰਨਾ, ਸਾਹਬ ਸਿੰਘ, ਅਗਰਵਾਲ ਸਭ ਗਲੀ ਵਿਚ ਨਿਕਲ ਆਏ। ਸਭ ਘਰਾਂ ਦੀਆਂ ਜਨਾਨੀਆ ਉਤਸੁਕਤਾ ਨਾਲ ਡਿਉਢੀਆਂ ਜਾਂ ਉਪਰ ਬਾਰੀਆਂ ਤੋਂ ਝਾਕਣ ਲਗੀਆਂ। ਹਰੀ ਭਈਆ ਪਾਠ ਛਡ ਉਠ ਕੇ ਬੋਲਿਆ, "ਸ਼ਾਂਤੀ ਸ਼ਾਂਤੀ।"

ਮਾਸਟਰ ਜੀ ਨੇ ਕਿਸ਼ਨਲਾਲ ਨੂੰ ਦਰਵਾਜ਼ੇ ਤੇ ਆਵਾਜ਼ ਦਿਤੀ, "ਕਿਸਨਲਾਲ ਭਾਈ, ਇਹ ਕੀ ਹੋ ਰਿਹਾ ਹੈ। ਤੁਸੀਂ ਭਾਬੀ ਜੀ ਨੂੰ ਸਮਝਾਉ। ਆਪਣੇ ਘਰ ਵਿਚ ਜਿਵੇਂ ਕੋਈ ਨਿਭਾ ਸਕਦਾ ਹੈ, ਨਿਭਾਹੁੰਦਾ ਹੈ।"

ਟੰਡਨ ਬਜਾਜ ਨੇ ਮਾਸਟਰ ਜੀ ਦਾ ਸਮਰਥਨ ਕੀਤਾ। ਗਵਾਂਢੀਆ ਨੂੰ ਇਕ ਤੇ ਵਿਧਵਾ ਨਾਲ ਹਮਦਰਦੀ, ਇਸ ਤੇ, ਇਹ ਕਿਵੇਂ ਸਹਿ ਲੈਂਦੇ ਕਿ ਕਿਸ਼ਨਲਾਲ ਅਤੇ ਉਹਦੇ ਬੇਟੇ-ਭਤੀਜੇ ਧੋਖੇ ਨਾਲ ਏਨਾ ਵੱਡਾ ਮਕਾਨ ਤੇ ਜਾਇਦਾਦ ਸਾਭ ਲੈਣ।

ਕਿਸ਼ਨਲਾਲ ਲਛਮੀਚੰਦ ਦੀਪਚੰਦ ਆਪਣੇ ਵਿਰੁਧ ਗਲੀ ਦੇ ਲੋਕਾਂ ਦੇ ਮਨਸੂਬੇ ਭਾਂਪ ਗਏ। ਉਸ ਵੇਲੇ ਸਥਿਤੀ ਹਥਾਂ ਵਿਚੋਂ ਨਿਕਲ ਗਈ ਸੀ। ਘਰ ਭਰ ਦੇ ਮਰਦਾਂ ਦਾ ਸਿਰ ਮੁਨਾਉਣਾ ਫਜ਼ੂਲ ਗਿਆ।

ਦੀਪਚੰਦ ਨੇ ਉਚੀ ਆਵਾਜ਼ ਵਿਚ ਆਪਣੇ ਘਰ ਦੀਆਂ ਜਨਾਨੀਆਂ ਨੂੰ ਬੁਲਾਇਆ "ਤਾਈ, ਤੁਸੀਂ ਚਲੋ ਆਪਣੇ ਘਰ ਬੈਠੋ। ਘਰ ਵਿਚ ਝਗੜਾ ਕਰਵਾਣ ਵਾਲਿਆਂ ਨੂੰ ਅਸੀਂ ਵੇਖ ਲਵਾਂਗੇ।"

ਸ਼ਰੀਕੇ ਦੀਆਂ ਜਨਾਨੀਆਂ ਨੂੰ ਮੋਰਚੇ ਤੋਂ ਹਟਣਾ ਪਿਆ। ਪਰ ਹਾਰ ਦਾ ਜ਼ਹਿਰ ਚੁਪ ਹੋ ਕੇ ਕਿਵੇਂ ਨਿਗਲ ਲੈਂਦੀਆਂ। ਵਾਧੀਆਂ ਘਾਟੀਆਂ ਗੱਲਾਂ ਤੋਂ ਗਾਲ੍ਹਾਂ ਤੇ ਉਤਰ ਆਈਆਂ। ਸਭ ਤੋਂ ਪਹਿਲਾਂ ਵਕੀਲ ਕੋਹਲੀ ਤੇ ਗਵਾਂਢ ਵਿਚ ਕਾਲੇ ਸੱਪ ਦਾ ਤਾਅਨਾ ਦਿਤਾ। ਅਤੇ ਫਿਰ ਸਵਰਗਵਾਸੀ ਸੇਠ ਜੀ ਦੇ ਕੁਕਰਮਾਂ ਦਾ ਵਿਖਿਆਨ : ਜਿਹੋ ਜਿਹਾ ਬਾਪ ਉਹੋ ਜਿਹਾ ਪੁਤਰ! ਮਲੇਛਣੀ ਲਿਆ ਕੇ ਬੈਠਾ ਦਿਤੀ......ਜਹਾਨ ਬਜ਼ਾਰ ਦੇ ਛੈਲੇ ਰਿਝਾਉਣ ਵਾਲੀ ਸੋਗ ਮਨਾਉਣ ਬੈਠੀ!

ਪੰਨਾ ਦਾਦੀ ਦੀ ਗੱਲ ਬਿਲਕੁਲ ਗ਼ਲਤ ਨਹੀਂ ਸੀ। ਬਰਾਦਰੀ-ਬਾਜ਼ਾਰ ਦੇ ਲੋਕ ਅਫ਼ਸੋਸ ਦਾ ਫ਼ਰਜ਼ ਪੂਰਾ ਕਰਨ ਆਉਣ ਲਗੇ। ਬੈਠਕ ਵਿਚ ਚਟਾਈਆਂ ਤੇ ਬੈਠੀਆਂ ਜਾਂ ਸੁਬਕਦੀਆਂ ਜਨਾਨੀਆਂ ਨੂੰ ਵੇਖ ਘਬਰਾ ਕੇ ਪਿਛੇ ਹਟ ਜਾਂਦੇ। ਬਾਬੂ ਦੇ ਸੁਝਾਅ ਤੇ ਹਰੀਆ ਤੇ ਵੇਦਪ੍ਰਕਾਸ਼ ਕੁਝ ਚਿਰ ਗਲੀ ਵਿਚ ਖੜੇ ਰਹੇ। ਅਫ਼ਸੋਸ ਲਈ ਆਉਣ ਵਾਲੇ ਮਰਦਾਂ ਨੂੰ ਕਿਸ਼ਨਲਾਲ ਦੀ ਡਿਉਢੀ ਵਲ ਇਸ਼ਾਰਾ ਕਰ ਦੇਂਦੇ।

ਰਤਨਲਾਲ ਸੇਠ ਦੇ ਬੇਟੇ ਅਤੇ ਉਨ੍ਹਾਂ ਦੀ ਆਪਣੀ ਮੌਤ ਨਾਲ ਉਨ੍ਹਾਂ ਦੀ ਸਰਾਫ਼ੇ ਦੀ ਦੁਕਾਨ ਬੰਦ ਸੀ।

ਸੇਠ ਜੀ ਦਾ ਮੁਨੀਮ ਦੁਕਾਨ ਦੇ ਉਪਰ ਕੋਠੜੀ ਵਿਚ ਅਤੇ ਗੁਮਾਸ਼ਤਾ ਅਤੇ ਚੌਕੀਦਾਰ ਜੌਹਰ ਪੌੜੀਆਂ ਦੇ ਹੇਠਾਂ ਰਹਿੰਦਾ ਸੀ। ਸ਼ਰੀਕਾਂ ਨੇ ਮੁਨੀਮ ਕੋਲੋਂ ਦੁਕਾਨ ਦੀਆਂ ਚਾਬੀਆਂ ਮੰਗੀਆਂ। ਮੁਨੀਮ ਨੇਤਰਾਮ ਚਾਬੀਆਂ ਮਾਲਕਣ ਬਹੂ (ਉਸ਼ਾ) ਦੇ ਸਾਹਮਣੇ ਸੌਂਪ ਦੇਣ ਨੂੰ ਤਿਆਰ ਸੀ, ਉਹਦੀ ਆਗਿਆ ਬਿਨਾਂ ਨਹੀਂ। ਸ਼ਰੀਕ ਮਦਦ ਲਈ ਆਦਮੀ ਲੈ ਕੇ ਗਏ ਸਨ। ਉਨ੍ਹਾਂ ਨੇ ਦੁਕਾਨ ਦੇ ਤਾਲੇ ਤੇ ਜ਼ਬਰਦਸਤੀ ਆਪਣਾ ਤਾਲਾ ਮਾਰ ਦਿਤਾ।

ਤੀਜੇ ਦਿਨ ਉਸ਼ਾ ਵਲੋਂ ਅਦਾਲਤ ਵਿਚ ਸ਼ਰੀਕਾਂ ਦੇ ਖ਼ਿਲਾਫ਼ ਮਦਾਖ਼ਲਤ ਬੇਜ਼ਾ ਲਈ ਦਾਅਵਾ ਦਾਇਰ ਕਰ ਦਿਤਾ ਗਿਆ।

ਅਦਾਲਤ ਵਿਚ ਉਸ਼ਾ ਦੀ ਅਰਜ਼ੀ—ਮੈਂ ਉਸ਼ਾ ਸੇਠ, ਅਤੇ ਮੇਰਾ ਪੁਤਰ ਪ੍ਰਤਾਪ ਸੇਠ ਆਪਣੇ ਸਵਰਗੀ ਪਤੀ ਅਤੇ ਮੇਰੇ ਪੁਤਰ ਦੇ ਸਵਰਗੀ ਪਿਤਾ ਡਾਕਟਰ ਅਮਰਨਾਥ ਸੇਠ, ਪੁਤਰ ਸਵਰਗੀ ਰਤਨਲਾਲ ਸੇਠ ਦੀ ਸਾਰੀ ਚਲ-ਅਚਲ ਜਾਇਦਾਦ ਦੇ ਜਾਇਜ਼ ਕਾਨੂੰਨੀ ਵਾਰਸ ਹਾਂ। ਸਾਡੇ ਸ਼ਰੀਕਾਂ (ਸ਼ਰੀਕਾ ਦੇ ਨਾਂ ਤੇ ਪਤੇ) ਨੇ, ਜਿਨ੍ਹਾਂ ਦਾ ਜਾਇਦਾਦ ਅਤੇ ਕਾਰੋਬਾਰ ਦੀ ਹੋ ਚੁਕੀ ਵੰਡ ਬਾਅਦ ਮੇਰੇ ਸਵਰਗਵਾਸੀ ਸਹੁਰਾ ਸਾਹਬ ਅਤੇ ਸਵਰਗਵਾਸੀ ਪਤੀ ਨਾਲ ਕੋਈ ਸੰਬੰਧ ਨਹੀਂ ਸੀ, ਨਾ ਹੀ ਉਨ੍ਹਾਂ ਦੀ ਜਾਇਦਾਦ ਅਤੇ ਕਾਰੋਬਾਰ ਤੇ ਕੋਈ ਹੱਕ ਜਾਂ ਸੰਬੰਧ ਸੀ, ਬਦਨੀਅਤੀ ਨਾਲ ਮੇਰੇ ਸਹੁਰਾ ਸਾਹਬ ਦੀ ਦੁਕਾਨ ਤੇ ਬਿਨਾਂ ਹੱਕ ਤਾਲਾ ਮਾਰ ਕੇ ਮੇਰੀ ਅਤੇ ਮੇਰੇ ਪੁੱਤਰ ਦੀ ਜਾਇਦਾਦ ਤੇ ਜ਼ਬਰਦਸਤੀ ਕਬਜ਼ਾ ਕਰ ਲਿਆ ਹੈ। ਸ਼ਰੀਕਾਂ ਨੂੰ ਅਦਾਲਤ ਨਾਜਾਇਜ਼ ਤਾਲਾ ਖੋਲ੍ਹਣ ਦਾ ਹੁਕਮ ਦੇ ਕੇ ਮੇਰੀ ਅਤੇ ਮੇਰੇ ਪੁੱਤਰ ਦੇ ਕਾਨੂੰਨੀ ਹੱਕ ਦੀ ਰਖਿਆ ਕਰੇ......। ਇਸ ਸ਼ਿਕਾਇਤ ਦੇ ਨਾਲ ਸਵਰਗਵਾਸੀ ਸਹੁਰੇ ਦੀ ਵਿਰਾਸਤ ਦੇ ਵਾਰਸ ਲਈ ਚਿੱਠੀ ਦੇਣ ਲਈ ਵੀ ਅਰਜ਼ੀ ਦੇ ਦਿਤੀ ਗਈ।

ਉਸੇ ਦਿਨ, ਰਾਤੀਂ ਬਾਬੂ ਨੇ ਸੇਠ ਜੀ ਦੇ ਸਈਮ ਗੁੰਨੇ ਨੂੰ ਹੁਕਮ ਦੇ ਦਿਤਾ, ਸਵੇਰੇ ਪਹੁ ਫੁਟਦੇ ਹੀ ਯੱਕਾ ਜੋਤ ਕੇ ਤਿਆਰ ਰਖੇ। ਸਵੇਰੇ ਮਾਸਟਰ ਜੀ ਨਾਲ ਸੈਰ ਨੂੰ ਜਾਂਦੇ ਹੀ ਸਨ। ਉਸ ਸਵੇਰੇ ਪੈਦਲ ਜਾਣ ਦੀ ਬਜਾਏ ਯੱਕੇ ਤੇ ਬੈਠੇ। ਸਾਹਮਣੇ ਚੂੰਨੀਲਾਲ ਖੰਨਾ ਅਤੇ ਪੁੱਤੀਲਾਲ ਰਸਤੋਗੀ ਸੈਰ ਲਈ ਜਾਂਦੇ ਵਿਖਾਈ ਦਿਤੇ। ਬਾਬੂ ਨੇ ਦੋਹਾਂ ਨੂੰ ਪਿਆਰ ਨਾਲ ਬੁਲਾ ਲਿਆ, "ਆਉ ਯੱਕੇ ਤੇ ਚਲੋ, ਤੁਹਾਡੀ ਮਦਦ ਦੀ ਲੋੜ ਹੈ।" ਆਂਢ ਗੁਆਂਢ ਵਿਚ ਬਾਬੂ ਦੀ ਇੱਜ਼ਤ ਸੀ। ਮੁਹੱਲੇ ਦੇ ਦੋਵੇਂ ਗਵਾਂਢੀ ਨਾਲ ਹੋ ਪਏ। ਬਾਬੂ ਨੇ ਮਠੀ ਆਵਾਜ਼ ਵਿਚ ਕੰਮ ਦਸ ਦਿਤਾ।

ਚੂੰਨੀਲਾਲ ਖੰਨਾ ਤੇ ਪੁੱਤੀਲਾਲ ਰਸਤੋਗੀ ਗਵਾਹ ਰਹੇ। ਬਾਬੂ ਨੇ ਭੈਂਸਾਕੁੰਡ ਸ਼ਮਸ਼ਾਨ ਦੇ ਆਚਾਰੀਆ ਨੂੰ ਬੁਲਾ ਕੇ ਆਪਣਾ ਨਾਂ ਪਤਾ ਦਸਿਆ। ਬਾਬੂ ਅਤੇ ਮਾਸਟਰ ਜੀ ਨੇ ਡਾਕਟਰ

ਅਮਰਨਾਥ ਸੇਠ ਅਤੇ ਰਤਨਲਾਲ ਸੇਠ ਦੀਆਂ ਚਿਤਾਵਾਂ ਵਿਚੋਂ ਫੂਲ ਚੁਣੇ ਅਤੇ ਗਾਇਤ੍ਰੀ ਮੰਤ੍ਰ ਪੜ੍ਹ ਕੇ ਦੋਹਾਂ ਦੇ ਫੂਲਾਂ ਨੂੰ ਗੋਮਤੀ ਵਿਚ ਪ੍ਰਵਾਹ ਕਰ ਦਿਤਾ। ਮਾਸਟਰ ਜੀ ਨੇ ਨਦੀ ਕਿਨਾਰੇ ਬੈਠ ਕੇ ਸ਼ਾਂਤੀ ਪਾਠ ਦੇ ਮੰਤਰ ਪੜ੍ਹੇ। ਆਚਾਰੀਆ ਨੂੰ ਖੁਲ੍ਹੀ ਦਕਸ਼ਣਾ ਦੇ ਕੇ ਨੋਟ ਕਰਵਾ ਦਿਤਾ। ਡਾਕਟਰ ਅਮਰਨਾਥ ਸੇਠ ਅਤੇ ਉਹਦੇ ਪਿਤਾ ਰਤਨਲਾਲ ਸੇਠ ਦੇ ਫੁੱਲ, ਦਾਹ ਸੰਸਕਾਰ ਦੇ ਚੌਥੇ ਦਿਨ, ਆਰੀਆ ਸਮਾਜੀ ਰੀਤ ਨਾਲ ਨਦੀ ਵਿਚ ਵਿਸਰਜਿਤ ਕੀਤੇ ਗਏ।

ਬਾਬੂ, ਮਾਸਟਰ ਜੀ, ਚੁੰਨੀਲਾਲ-ਪੁੱਤੀਲਾਲ ਭੈਂਸਾਕੁੰਡ ਤੋਂ ਵਾਪਸ ਆ ਰਹੇ ਸਨ। ਅਧੇ ਰਸਤੇ ਵਿਚ ਕਿਸ਼ਨਲਾਲ ਅਤੇ ਦੀਪਚੰਦ ਉਸੇ ਪਾਸੇ ਜਾਂਦੇ ਵਿਖਾਈ ਦਿਤੇ। ਇਨ੍ਹਾਂ ਲੋਕਾਂ ਨੂੰ ਦੇਖ ਉਨ੍ਹਾਂ ਦੇ ਮੂੰਹ ਫ਼ਕ।

ਬਾਬੂ ਨੇ ਬੜੀ ਉਦਾਰਤਾ ਨਾਲ ਕਿਹਾ : ਤੁਹਾਡੀ ਚਲਣ ਦੀ ਸਲਾਹ ਸੀ ਤਾਂ ਕਹਿ ਦੇਣਾ ਸੀ, ਧੱਕੇ ਤੇ ਨਾਲ ਹੀ ਚਲੇ ਚਲਦੇ। ਅਸੀਂ ਤੇ ਫੂਲ ਚੁਣ ਕੇ ਪ੍ਰਵਾਹ ਕਰ ਦਿਤੇ ਹਨ..... ਸੇਠ ਭਾਈ ਤੇ ਵੈਦਿਕ ਰੀਤਾਂ ਮੰਨਦੇ ਸਨ।

"ਤੁਸੀਂ ਲੋਕ ਚਲੋ। ਅਸੀਂ ਆਪਣਾ ਕੰਮ ਨਿਪਟਾ ਕੇ ਆ ਜਾਵਾਂਗੇ।" ਕਿਸ਼ਨਲਾਲ ਨੇ ਕਹਿ ਦਿਤਾ।

ਬਾਬੂ ਨੇ ਵਾਪਸ ਆ ਕੇ ਪਿਤਾ-ਪੁਤਰ ਦੇ ਫੂਲ ਨਦੀ ਵਿਚ ਪ੍ਰਵਾਹ ਕਰ ਦੇਣ ਦੀ ਖ਼ਬਰ ਗਲੀ ਵਿਚ ਸਭ ਲੋਕਾਂ ਨੂੰ ਦੇ ਦਿਤੀ।

ਕਿਸ਼ਨਲਾਲ ਅਤੇ ਦੀਪਚੰਦ ਭੈਸਾਕੁੰਡ ਤੋਂ ਪਰਤੇ ਤਾਂ ਡੋਰੀ ਨਾਲ ਬੰਨ੍ਹੀ ਕੋਰੀ ਹਾਂਡੀ ਹਥ ਵਿਚ ਲਟਕਾਈ ਹੋਈ। ਉਨ੍ਹਾ ਨੇ ਦਸਿਆ, ਰਤਨਲਾਲ ਭਾਈ ਅਤੇ ਅਮਰ ਦੇ ਫੂਲ ਚੁਣ ਲਿਆਏ ਹਨ। ਹਰਿਦਵਾਰ ਜਾ ਕੇ ਗੰਗਾ ਵਿਚ ਵਿਸਰਜਿਤ ਕਰਾਂਗੇ। ਨਾਲ ਹੀ ਇਹ ਧਮਕੀ, ਸਾਡੇ ਰਿਸ਼ਤੇਦਾਰਾਂ ਦੇ ਫੂਲ ਚੁਣਨ ਦਾ ਕੀ ਹੱਕ।

ਪੰਡਿਤ ਤੇ ਅਮਿਤ ਸੂਰਜ ਡੁਬਣ ਵੇਲੇ ਉਸ਼ਾ ਤੇ ਪ੍ਰਤਾਪ ਦਾ ਹਾਲ ਚਾਲ ਦੇਖ ਜਾਂਦੇ ਸਨ। ਪਿਛਲੀ ਸ਼ਾਮ ਬਾਬੂ ਨੇ ਉਨ੍ਹਾਂ ਨੂੰ ਬੁਲਵਾ ਲਿਆ ਸੀ। ਮਾਸਟਰ ਵੀ ਸਨ। ਬਾਬੂ ਨੇ ਪੰਡਿਤ ਨਾਲ ਗੱਲ ਕੀਤੀ : ਹਿੰਦੂ ਰੂੜ੍ਹੀ ਦੇ ਅਨੁਸਾਰ ਤੇਰ੍ਹਾਂ ਦਿਨ ਅਸ਼ੁਧ ਰਹਿ ਕੇ ਜ਼ਮੀਨ ਤੇ ਸੌਣਾ ਅਤੇ ਹੋਰ ਰੀਤਾਂ ਨਿਭਾਹੁਣੀਆਂ ਉਸ਼ਾ ਲਈ ਮੁਸ਼ਕਲ ਹੋਏਗਾ। ਵੈਦਿਕ ਰੀਤ ਅਨੁਸਾਰ ਚੌਥੇ ਦਿਨ ਹਵਨ ਕਰਾ ਕੇ ਘਰ ਨੂੰ ਸ਼ੁਧ ਕਰ ਲਿਆ ਜਾਏ। ਇਸ ਯੋਜਨਾ ਵਿਚ ਹਰੀ ਭਈਆ ਤੇ ਕੁਝ ਦੂਜੇ ਹਮਦਰਦੀ ਰਖਣ ਵਾਲਿਆਂ ਦੀ ਵੀ ਸਲਾਹ ਸੀ।

ਉਸ਼ਾ ਨੇ ਚਾਰ ਦਿਨ ਤੋਂ ਨਾ ਸਿਰ ਤੇ ਕੰਘੀ ਕੀਤੀ ਸੀ, ਨਾ ਬੁਰਸ਼। ਕੇਸ਼ ਉਲਝ ਕੇ ਬਹੁਤ ਗੰਦੇ ਹੋ ਗਏ ਸਨ। ਮਾਸਟਰ ਜੀ ਨੇ ਸਮਝਾਇਆ, "ਬਹੂ ਤੈਨੂੰ ਹਵਨ ਵਿਚ ਬੈਠਣਾ ਹੈ। ਹਵਨ ਤੇ ਨਹਾ-ਧੋ ਕੇ ਸ਼ੁਧ ਹੋ ਕੇ ਬੈਠਿਆ ਜਾਂਦਾ ਹੈ। ਸਿਰ ਧੋ ਕੇ ਵਾਲ ਬੰਨ੍ਹ ਲੈ।"

ਉਸ਼ਾ ਸਿਰ ਧੋ ਕੇ ਚਟਾਈ ਤੇ ਵਿਹੜੇ ਵਿਚ ਬੈਠੀ ਉਲਝੇ ਵਾਲਾਂ ਨੂੰ ਸੁਲਝਾ ਰਹੀ ਸੀ। ਸ਼ਰੀਕਾਂ ਦੀਆਂ ਅੱਖਾਂ, ਕੰਨ, ਨਕ ਸਭ ਇਸ ਪਾਸੇ ਦੀ ਗਤੀ ਵਿਧੀ ਜਾਣਨ ਲਈ ਚੌਕੰਨੇ।

ਵਿਹੜੇ ਦੇ ਦੂਜੇ ਪਾਸਿਓਂ ਸ਼ਰੀਕਾਂ ਦੇ ਉਚੀ ਉਚੀ ਬੋਲ : ਕਲ ਰੰਡੀ ਹੋਈ, ਚਾਰ ਦਿਨ ਸਬਰ ਨਹੀਂ। ਕੰਘੀ ਪੱਟੀ ਸ਼ਿੰਗਾਰ ਸ਼ੁਰੂ......।

ਭੂਆ ਭੁੜਕ ਕੇ ਸ਼ਰੀਕਣੀਆਂ ਨੂੰ ਰੰਡੀਆਂ ਹੋਣ ਦਾ ਸਰਾਪ ਦੇਣ ਲਗੀ। ਉਸ਼ਾ ਨੂੰ ਵੀ

ਗੁਸਾ ਆ ਗਿਆ। ਅਮਿਤ ਅਤੇ ਪਰਸੂ ਹਾਸਪਿਟਲ ਰੋਡ ਦੀ ਬੰਗਲੀਆ ਦਾ ਸਾਮਾਨ ਸਮੇਟ ਕੇ ਲਿਆ ਰਹੇ ਸਨ। ਸਵੇਰੇ ਸਿਲਾਈ ਦੀ ਟੋਕਰੀ ਲਿਆਏ ਸਨ। ਉਸ਼ਾ ਨੇ ਉਠ ਕੇ ਪਿਟਾਰੀ ਵਿਚੋਂ ਕੈਂਚੀ ਕੱਢ ਲਈ। ਗਰਦਨ ਤੋਂ ਉਪਰ ਵਾਲਾਂ ਦੀ ਇਕ ਮੋਟੀ ਲਿਟ ਪਕੜੀ, ਕੈਂਚੀ ਨਾਲ ਕਟ ਕੇ ਸੁਟ ਦਿਤੀ, ਫਿਰ ਦੂਜੀ, ਤੀਜੀ। ਚੌਥੀ ਲਿਟ ਕਟ ਹੀ ਰਹੀ ਸੀ, ਮਾਸਟਰਨੀ ਨੇ ਦੌੜ ਕੇ ਉਸ਼ਾ ਦੇ ਹੱਥ ਫੜ ਲਏ। "ਬਹੂ ਕੀ ਕਰ ਰਹੀ ਏਂ।......ਪਾਗਲ ਹੋ ਗਈ ?" ਉਸ਼ਾ ਕੋਲੋਂ ਕੈਂਚੀ ਖੋਹ ਲਈ, "ਕੀ ਬਦਸ਼ਗਣੀ ਕਰ ਰਹੀ ਏਂ ! ਬੇਟੇ ਦੀ ਮਾਂ ਕੇਸ ਨਹੀਂ ਕਟਦੀ।" ਉਸ਼ਾ ਜਿੰਨੇ ਵਾਲ ਕਟ ਚੁਕੀ ਸੀ, ਬਾਕੀ ਰਖਣ ਵਿਚ ਕੋਈ ਤੁਕ ਨਹੀਂ ਸੀ। ਮਾਸਟਰਨੀ ਨੇ ਹੰਝੂ ਵਹਾਂਦਿਆਂ ਉਸ਼ਾ ਦੇ ਵਾਲ ਗਰਦਨ ਤਕ ਬਰਾਬਰ ਕਰ ਦਿਤੇ।

ਬਾਬੂ, ਹਰੀ ਭਈਆ ਅਤੇ ਨਰਿੰਦਰ ਦੀ ਕੋਸ਼ਿਸ਼ ਨਾਲ ਸਵਰਗਵਾਸੀ ਆਤਮਾਵਾਂ ਦੀ ਸ਼ਾਂਤੀ ਲਈ ਅਤੇ ਗ੍ਰਹਿ ਸ਼ੁਧੀ ਲਈ ਹਵਨ ਵਿਚ ਹਮਦਰਦੀ ਅਤੇ ਅਫ਼ਸੋਸ ਵਿਚ ਕਾਂਗਰਸੀ, ਆਰੀਆ ਸਮਾਜੀ ਅਤੇ ਯੂਨੀਵਰਸਿਟੀ ਦੇ ਏਨੇ ਲੋਕ ਆਏ ਕਿ ਵਿਹੜੇ ਵਿਚ ਸਮਾ ਨਾ ਸਕੇ। ਮਹਿਮਾਨਾਂ ਨੂੰ ਡਿਉਢੀ, ਬੈਠਕ ਅਤੇ ਬਰਾਂਡੇ ਵਿਚ ਬੈਠਣਾ ਪਿਆ।

ਵੈਦਿਕ ਰੀਤ ਅਤੇ ਧਾਰਮਕ ਕਰਮ-ਕਾਂਡ ਦੇ ਨਾਂ ਤੇ ਬਾਬੂ ਦੇ ਇਨ੍ਹਾਂ ਕਾਨੂੰਨੀ ਪੈਂਤੜਿਆਂ ਦਾ ਮਤਲਬ ਸ਼ਰੀਕ ਖ਼ੂਬ ਸਮਝਦੇ ਸਨ। "ਇਹ ਸਾਡੀ ਬਰਾਦਰੀ-ਖ਼ਾਨਦਾਨ ਦੀ ਰੀਤ ਨਹੀਂ ਹੈ। ਸਾਡੇ ਚਾਚਾ ਪੱਕੇ ਸਨਾਤਨੀ ਹਿੰਦੂ ਸਨ। ਅਸੀਂ ਇਸ ਜਾਲ ਫ਼ਰੇਬ ਦਾ ਮਤਲਬ ਖ਼ੂਬ ਸਮਝਦੇ ਹਾਂ। ਸਾਡੇ ਜੀਉਂਦਿਆਂ ਉਨ੍ਹਾਂ ਦੀ ਜਾਇਦਾਦ ਕੋਈ ਨਹੀਂ ਹੜਪ ਸਕਦਾ। ਚਾਚੇ ਦੇ ਪੋਤੇ ਦੇ ਸਰਪ੍ਰਸਤ ਅਸੀਂ ਹਾਂ। ਅਸੀਂ ਸਭ ਵੇਖ ਲਵਾਂਗੇ......।" ਗਲੀ ਦੇ ਲੋਕਾਂ ਲਈ ਤਮਾਸ਼ਾ। ਸੇਠ ਜੀ ਦੇ ਘਰ ਮੌਤ ਦੇ ਚੌਥੇ ਦਿਨ ਹਵਨ ਨਾਲ ਗ੍ਰਹਿ ਸ਼ੁਧੀ ਕਰ ਦਿਤੀ ਗਈ ਸੀ। ਸ਼ਰੀਕਾਂ ਦੇ ਘਰ ਪੁਰਾਣੇ ਰਵਾਜਾਂ ਮੁਤਾਬਿਕ ਰਤਨਲਾਲ ਸੇਠ ਤੇ ਡਾਕਟਰ ਅਮਰਨਾਥ ਦਾ ਕਿਰਿਆ-ਕਰਮ ਕੀਤਾ ਗਿਆ ਤੇਰ੍ਹਵੇਂ ਦਿਨ।

ਸੇਠ ਜੀ ਦਾ ਦੇਹਾਂਤ ਬੈਠਕ ਵਿਚ ਵਿਛੀ ਮਸਨਦ ਤੇ ਹੋਇਆ ਸੀ। ਰੀਤ ਦੇ ਵਿਚਾਰ ਤੋਂ, ਬੈਠਕ ਦੇ ਫ਼ਰਸ਼ ਦੀ ਦਰੀ, ਭਾਰੀ ਗੱਦਾ, ਮਸਨਦ, ਚੱਦਰ, ਗਾਵ ਤਕੀਏ, ਸਭ ਅਸ਼ੁੱਧ ਹੋ ਗਏ ਸਨ ਅਤੇ ਆਚਾਰੀਆ ਬ੍ਰਾਹਮਣ ਨੂੰ ਦਾਨ ਦੇ ਦਿਤੇ ਗਏ ਸਨ। ਉਸ਼ਾ ਦੇ ਸਾਹਮਣੇ ਸਮੱਸਿਆ। ਅਫ਼ਸੋਸ ਲਈ ਆਉਣ ਜਾਣ ਵਾਲਿਆਂ ਅਤੇ ਹੋਰ ਮਿਲਣ ਗਿਲਣ ਵਾਲਿਆਂ ਨੂੰ ਕਿਥੇ ਬਿਠਾਏ ? ਨਰਿੰਦਰ ਤੇ ਅਮਿਤ ਨੇ ਹਾਸਪਿਟਲ ਰੋਡ ਦੇ ਬੰਗਲੀਆ ਦਾ ਫ਼ਰਨੀਚਰ ਵੀ ਛੋਟੀ ਗਲੀ ਦੇ ਮਕਾਨ ਵਿਚ ਪਹੁੰਚਾ ਦਿਤਾ ਸੀ। ਉਸ਼ਾ ਨੇ ਬੰਗਲੀਆ ਦੀ ਬੈਠਕ ਦਾ ਸੋਫ਼ਾ ਕੁਰਸੀਆਂ, ਛੋਟੀ ਮੇਜ਼ ਉਸ ਘਰ ਦੀ ਬੈਠਕ 'ਚ ਰਖਵਾ ਲਏ।

ਮਾਸਟਰ ਜੀ ਦੇ ਕਹਿਣ ਤੇ ਗੁਮਾਸ਼ਤਾ ਜੌਹਰ ਹਵਨ ਲਈ ਅੰਬ ਦਾ ਸੁਕਾ ਸੁਥਰਾ ਬਾਲਣ ਲੈਣ ਰਾਨੀਗੰਜ ਗਿਆ ਸੀ। ਪੁਲ ਦੇ ਨੇੜੇ ਅਬਦੁਲ ਲਤੀਫ਼ ਨੇ ਜੌਹਰ ਨੂੰ ਆਵਾਜ਼ ਦਿਤੀ, "ਕਹੋ ਦਦਾ ਕਿਧਰ ਜਾ ਰਹੇ ਹੋ ?"

ਜੌਹਰ ਦਾ ਉਦਾਸ ਚਿਹਰਾ ਵੇਖ ਅਬਦੁਲ ਲਤੀਫ਼ ਨੂੰ ਹੈਰਾਨੀ। ਲਤੀਫ਼ ਨੂੰ ਖ਼ਬਰ ਦੇਂਦਿਆਂ ਜੌਹਰ ਦੀਆਂ ਅੱਖਾਂ ਛਲਛਲਾ ਆਈਆਂ। ਲਤੀਫ਼ ਸਕਤੇ ਵਿਚ। ਜੌਹਰ ਦੇ ਨਾਲ ਹੀ ਛੋਟੀ ਗਲੀ ਆ ਗਿਆ, ਪਰ ਘਰ ਦੀ ਡਿਉਢੀ ਤੇ ਠਿਠਕ ਗਿਆ। ਸੋਚ ਰਿਹਾ ਸੀ,

ਹਰੀਆ ਨੂੰ ਬੁਲਾਏ......ਕੀ ਕਰੇ। ਮਾਸਟਰ ਜੀ ਉਹਨੂੰ ਪਛਾਣਦੇ ਸਨ। ਉਨ੍ਹਾਂ ਵਲ ਜਾ ਕੇ ਹੰਝੂ ਪੂੰਝਦੇ ਪੂੰਝਦੇ ਅਰਜ਼ ਕੀਤੀ : ਸੇਠ ਜੀ ਸਾਡੇ ਵਡੇ ਪਿਤਾ (ਪਿਤਾ ਦੇ ਵਡੇ ਭਰਾ) ਅਤੇ ਅਮਰ ਛੋਟਾ ਭਰਾ ਸੀ। ਉਸ਼ਾ ਬੀਬੀ ਉਹਨੂੰ ਪਛਾਣਦੀ ਹੈ। ਮਾਤਮਪੁਰਸੀ ਲਈ ਮਿਲਣਾ ਚਾਹੁੰਦਾ ਸੀ। ਹਵਨ ਲਈ ਕਈ ਲੋਕ ਆ ਚੁੱਕੇ ਸਨ, ਬੈਠਕ ਭਰੀ ਹੋਈ ਸੀ। ਮਾਸਟਰ ਜੀ ਨੇ ਲਤੀਫ਼ ਨੂੰ ਹਵਨ ਲਈ ਰੋਕ ਲਿਆ, "ਇਹ ਭੀੜ ਨਿਪਟ ਜਾਏ, ਫਿਰ ਬਹੂ ਨਾਲ ਗੱਲ ਕਰ ਲਵੀਂ।"

ਪਿਛਲੇ ਤਿੰਨ ਸਾਲਾਂ ਤੋਂ ਉਸ਼ਾ ਖ਼ਾਲਾ ਦੇ ਘਰ ਦੋਹਾਂ ਈਦਾਂ ਨੂੰ ਪਤੀ ਤੇ ਬੇਟੇ ਦੇ ਨਾਲ ਮੁਬਾਰਕ ਕਹਿਣ ਤੇ ਹੋਲੀ ਦੀਵਾਲੀ ਤੇ ਮਠਿਆਈ ਲੈ ਕੇ ਜਾਂਦੀ ਸੀ। ਖ਼ਾਲਾ ਨੇ ਜਿਵੇਂ ਅਮਰ ਦੇ ਜਨਮ ਵੇਲੇ ਬਹੂ-ਬੇਟੇ ਲਈ ਕਪੜੇ ਅਤੇ ਕੰਗਣ ਦਿਤੇ ਸਨ, ਓਵੇਂ ਹੀ ਪ੍ਰਤਾਪ ਦੇ ਜਨਮ ਤੇ ਬੱਚੇ ਅਤੇ ਉਸ਼ਾ ਲਈ ਕਪੜੇ ਲਿਆਈ। ਉਸ਼ਾ ਨੂੰ ਖ਼ਾਲਾ ਦਾ ਬਾਹਾਂ ਵਿਚ ਲੈ ਕੇ ਸਿਰ ਮੱਥਾ ਚੁੰਮ ਚੁੰਮ ਕੇ ਅਸੀਸਾਂ ਦੇਣੀਆਂ, ਤਕੀਏਦਾਰ ਮੂੜ੍ਹੇ ਜਾਂ ਮਸਨਦ ਤੇ ਬੈਠਿਆਂ ਹੁੱਕਾ ਗੁੜਗੁੜਾਨਾ ਅਤੇ ਤਰਜ਼ੇ-ਗੁਫ਼ਤਗੂ ਬਹੁਤ ਪਿਆਰਾ ਲਗਦਾ ਸੀ। ਖ਼ਾਲਾ ਕੋਲੋਂ ਸਦਾ ਕਿਵਾਮ-ਖ਼ਮੀਰ ਹਿਨਾ-ਖ਼ਸ ਦੀ ਮਹਿਕ ਆਉਂਦੀ ਰਹਿੰਦੀ। ਰਤਨੀ ਵਾਂਗ 'ਅੰਮੀ ਜਾਨ' ਕਹਿ ਕੇ ਖ਼ਾਲਾ ਦੀ ਬਗਲ ਵਿਚ ਲਿਪਟ ਜਾਂਦੀ। ਇਨਸ਼ਾ ਨੂੰ ਵੀ ਉਸ਼ਾ ਨਾਲ ਬਹੁਤ ਦੁਲਾਰ। ਅਮਰ-ਉਸ਼ਾ ਨੂੰ ਸਾਹਮਣੇ ਬਿਠਾ ਕੇ ਖੁਆਂਦੀ। ਈਦੁਲਜ਼ੁਹਾ ਦੇ ਮੌਕੇ ਤੇ ਰਤਨੀ ਦੋਹਾ ਦੇ ਸਾਹਮਣੇ ਵਡੇ ਥਾਲ ਵਿਚ ਮਸਾਲੇ ਮਹਿਕਦੀ ਬਿਰਿਆਨੀ ਪਰੋਸ ਦੇਂਦੀ। ਅਮਰ ਚਾਵਲ ਚਾਵਲ ਖਾਂਦਾ, ਮੀਟ ਉਸ਼ਾ ਲਈ। ਕਟੋਰਦਾਨ ਭਰ ਕੇ ਅਮਿਤ-ਬੇਬੇ ਦੇ ਹਿੱਸੇ ਦਾ ਲੈ ਜਾਂਦੀ।

ਅਗਲੀ ਸਵੇਰੇ ਅਬਦੁਲ ਲਤੀਫ਼ ਦੇ ਨਾਲ ਰਤਨੀ ਮਾਤਮਪੁਰਸੀ ਲਈ ਆਈ। ਉਸ਼ਾ ਦੇ ਸਿਰ ਦੇ ਵਾਲ ਕਟੇ, ਬਿਨਾਂ ਬਾਰਡਰ ਦੀ ਚਾਕ ਵਰਗੀ ਚਿੱਟੀ ਸਫ਼ੈਦ ਧੋਤੀ ਵਿਚ ਦੇਖ ਕੇ ਰਤਨੀ ਨੇ ਸਿਰ ਤੇ ਦੋਹਥੜ ਮਾਰਿਆ, "ਹਾਇ ਮੇਰੇ ਚਾਚਾ।" ਉਸ਼ਾ ਨੂੰ ਕਲਾਵੇ ਵਿਚ ਲੈ ਕੇ ਚੀਕ ਨਾਲ "ਅੰਮੂ ਭਾਈ" ਪੁਕਾਰ ਰੋ ਪਈ।

ਰਤਨੀ ਨੇ ਦਸਿਆ......"ਅੰਮੀ ਜਾਨ ਸੁਣ ਕੇ ਕੁਝ ਪਲਾਂ ਲਈ ਬੇਹੋਸ਼। ਫਿਰ ਰੋ ਰੋ ਕੇ ਬੇਹਾਲ। ਅਧੀ ਰਾਤ ਤੀਕ ਜ਼ੋਰ ਦਾ ਬੁਖ਼ਾਰ ਤੇ ਖਾਂਸੀ ਦਾ ਦੌਰਾ। ਸਵੇਰੇ ਅਕਬਰੀ ਦਰਵਾਜ਼ੇ ਤੋਂ ਡਾਕਟਰ ਕਪੂਰ ਨੂੰ ਬੁਲਾ ਕੇ ਦਿਖਾਇਆ। ਭਾਬੀ, ਦਵਾਈ ਨਹੀਂ ਖਾ ਰਹੀ। ਕਹਿ ਰਹੀ ਏ, ਮੈਨੂੰ ਨਹੀਂ ਜ਼ਰੂਰਤ ਦਵਾਈ ਦੀ।......ਏ ਅੱਲਾਹ ਮੈਨੂੰ ਇਹ ਦਿਨ ਦਿਖਾਣ ਲਈ ਬਚਾਈ ਰਖਿਆ। ਮੇਰਾ ਮਸੀਹਾ ਮੇਰਾ ਬੇਟਾ ਸੀ।" ਪਿਛਲੇ ਚਾਰ ਸਾਲ ਵਿਚ ਇਨਸ਼ਾ ਨੇ ਅਮਰ ਦੇ ਨੁਸਖ਼ੇ ਦੇ ਇਲਾਵਾ ਦੂਜੀ ਦਵਾਈ ਨਹੀਂ ਲਈ ਸੀ। "ਰਟ ਲਾਈ ਬੈਠੀ ਹੈ, ਮੈਨੂੰ ਦੁਲਹਿਨ ਕੋਲ ਲੈ ਚਲੋ। ਡਾਕਟਰ ਕਪੂਰ ਦੀ ਚੇਤਾਵਨੀ ਸੀ, ਬੁਖ਼ਾਰ ਟੁਟ ਜਾਣ ਤੇ ਸਤ ਦਿਨ ਪਲੰਘ ਤੋਂ ਨਾ ਉਠਣ।"

ਉਨ੍ਹਾਂ ਨੂੰ ਅੱਧਾ ਘੰਟਾ ਵੀ ਇਕੱਲਿਆਂ ਛਡਣਾ ਨਾਮੁਨਾਸਿਬ। ਰਤਨੀ ਨੂੰ ਜਲਦੀ ਵਾਪਸ ਜਾਣ ਦੀ ਮਜਬੂਰੀ।

ਉਸ਼ਾ ਦੇ ਹੰਝੂ ਨਾ ਰੁਕ ਰਹੇ ਸਨ। ਲਤੀਫ਼ ਨੂੰ ਹੱਥ ਜੋੜ ਕੇ ਕਿਹਾ, "ਅੰਮੀ ਜਾਨ ਨੂੰ ਹੱਥ ਜੋੜ ਕੇ ਕਹਿ ਰਹੀ ਹਾਂ ਕਿ ਦਵਾਈ ਜ਼ਰੂਰ ਖਾਣ। ਹੁਣ ਮੇਰੇ ਸਿਰ ਤੇ ਉਨ੍ਹਾਂ ਦੀ ਹੀ

ਛਾਂ। ਮੈਂ ਤੁਹਾਡੇ ਨਾਲ ਉਨ੍ਹਾਂ ਨੂੰ ਖ਼ੁਦ ਦੇਖਣ ਚਲਦੀ, ਪਰ ਮਜਬੂਰ ਹਾਂ। ਜਦੋਂ ਤੀਕ ਡਾਕਟਰ ਨਾ ਕਹੇ, ਆਉਣ ਦੀ ਕੋਸ਼ਿਸ਼ ਨਾ ਕਰਨ।''

ਉਸ਼ਾ ਨੇ ਲਤੀਫ਼ ਨੂੰ ਡਾਕਟਰ ਰਜ਼ਾ ਦੇ ਨਾਂ ਚਿੱਠੀ ਦੇ ਦਿਤੀ, 'ਡਾਕਟਰ ਭਾਈ ਅੰਮੀ ਜਾਨ ਨੂੰ ਮੇਰੀ ਸੱਸ ਸਮਝੋ ਜਾਂ ਮਾਂ। ਉਨ੍ਹਾਂ ਲਈ ਜੋ ਵੀ ਮੁਮਕਿਨ ਹੋਵੇ, ਮੇਰੀ ਖ਼ਾਤਰ ਗਵਾਰਾ ਕਰਿਆ ਜੇ।'

ਇਨਸ਼ਾ ਨੂੰ ਘਰ ਦੀਆਂ ਪੌੜੀਆਂ ਉਤਰਨ ਲਾਇਕ ਹੋਣ ਵਿਚ ਤਿੰਨ ਹਫ਼ਤੇ ਲੱਗ ਗਏ। ਅਬਦੁਲ ਲਤੀਫ਼ ਵਡੀ ਡੋਲੀ ਵਿਚ ਇਨਸ਼ਾ ਤੇ ਰਤਨੀ ਨੂੰ ਲੈ ਕੇ ਆਇਆ। ਉਸ਼ਾ ਦੀ ਹਾਲਤ ਵੇਖ ਰਤਨੀ ਤੇ ਇਨਸ਼ਾ ਦਾ ਦਿਲ ਟੋਟੇ ਹੋ ਰਿਹਾ ਸੀ ਅਤੇ ਇਨਸ਼ਾ ਦੀ ਹਾਲਤ ਵੇਖ ਉਸ਼ਾ ਰੋਂਦੀ। ਇਨਸ਼ਾ ਕੁਝ ਬੋਲ ਹੀ ਨਹੀਂ ਸਕਦੀ ਸੀ। ਉਸ਼ਾ ਨੂੰ ਛਾਤੀ ਨਾਲ ਲਾ ਰੋਂਦੀ ਰਹੀ। ਇਹੀ ਹਾਲ ਉਸ਼ਾ ਦਾ। ਰਜ਼ਾ ਤੋਂ ਪਤਾ ਲੱਗ ਗਿਆ ਸੀ ਕਿ ਬੁਢੀ ਨੂੰ ਬੜਾ ਸਦਮਾ ਲੱਗਾ ਸੀ......ਕੁਝ ਨਹੀਂ ਕਿਹਾ ਜਾ ਸਕਦਾ, ਕਦੋਂ ਕੀ ਹੋ ਜਾਏ। ਅੰਮੀ ਜਾਨ ਕੋਲੋਂ ਹਮਦਰਦੀ ਜਾਂ ਤਸੱਲੀ ਦੀ ਉਮੀਦ ਕਰਨ ਦੀ ਬਜਾਏ ਉਨ੍ਹਾਂ ਨੂੰ ਧੀਰਜ ਬਨ੍ਹਾਣ ਲਈ ਬਿਹਬਲ।

... ... ...

ਨਿਆਂ ਲਈ ਅਦਾਲਤ ਵਿਚ ਉਸ਼ਾ ਦੀ ਦੁਹਾਈ ਦੀ ਸੁਣਵਾਈ ਲਈ ਪਹਿਲੀ ਤਾਰੀਖ਼ ਅਪਰੈਲ ਦੇ ਦੂਜੇ ਹਫ਼ਤੇ ਵਿਚ ਮਿਲੀ।

ਵਕੀਲ ਕੋਹਲੀ ਦੇ ਅਨੁਭਵ ਅਤੇ ਵਿਸ਼ਵਾਸ, ਸਭ ਕਾਨੂੰਨਾਂ ਦੀ ਵਿਆਖਿਆ ਅਤੇ ਪ੍ਰਯੋਗ ਤੇ ਜੱਜ ਦੀ ਭਾਵਨਾ, ਅਤੇ ਮਾਨਸਿਕ ਹਾਲਤ ਦਾ ਪ੍ਰਭਾਵ ਜ਼ਰੂਰੀ। ਸ਼ਰੀਫ਼ ਘਰਾਣੇ ਦੀ ਪੜ੍ਹੀ ਲਿਖੀ, ਦੁਖ ਦੀ ਮਾਰੀ ਜਵਾਨ ਵਿਧਵਾ ਅਤੇ ਉਸਦੀ ਝੋਲੀ ਵਿਚ ਬੱਚੇ ਲਈ ਜੱਜ ਦੀ ਹਮਦਰਦੀ ਤੋਂ ਮਦਦ ਮਿਲਣ ਦੀ ਆਸ। ਬਾਬੂ ਦੀ ਸਲਾਹ ਸੀ, ਪੇਸ਼ੀ ਵੇਲੇ ਉਸ਼ਾ ਬੱਚੇ ਸਮੇਤ ਅਦਾਲਤ ਵਿਚ ਪੇਸ਼ ਹੋਵੇ।

ਸਹੁਰੇ ਦੀ ਦੁਕਾਨ ਤੇ ਸ਼ਰੀਕਾਂ ਦੇ ਜ਼ਬਰਦਸਤੀ ਕਬਜ਼ੇ ਦੀ ਉਸਾ ਦੀ ਸ਼ਿਕਾਇਤ ਤੇ ਸਹੁਰੇ ਦੇ ਵਾਰਸ ਹੋਣ ਦੇ ਪ੍ਰਮਾਣ-ਪੱਤਰ ਲਈ ਅਰਜ਼ੀ ਤੇ ਸ਼ਰੀਕਾਂ ਵਲੋਂ ਜਵਾਬੀ ਦਾਅਵਾ ਸੀ : ਇਕੱਤੀ ਸਾਲ ਪਹਿਲਾਂ ਘਰ ਦੀ ਕਲਹ ਦੀ ਉਤੇਜਨਾ ਵਿਚ ਜਾਇਦਾਦ ਅਤੇ ਕਾਰੋਬਾਰ ਦੀ ਵੰਡ ਦੇ ਬਾਅਦ ਜਲਦੀ ਹੀ ਸਵਰਗਵਾਸੀ ਰਤਨਲਾਲ ਸੇਠ ਅਤੇ ਸਵਰਗਵਾਸੀ ਰਾਮਲਾਲ ਸੇਠ ਦੇ ਪਤਰਾਂ ਯਾਨੀ ਰਤਨਲਾਲ ਸੇਠ ਦੇ ਸਕੇ ਭਤੀਜਿਆਂ ਦੇ ਟੱਬਰ ਅਤੇ ਕਾਰੋਬਾਰ ਫਿਰ ਸਾਂਝੇ ਹੋ ਗਏ ਸਨ, ਅਤੇ ਰਤਨਲਾਲ ਸਾਂਝੇ ਟੱਬਰ ਦੇ ਕਾਰੋਬਾਰ ਦੇ ਕਰਤਾ ਸਨ। ਰਤਨਲਾਲ ਸੇਠ ਆਪਣੇ ਸਵਰਗਵਾਸੀ ਪੁੱਤਰ ਡਾਕਟਰ ਅਮਰਨਾਥ ਸੇਠ ਦੇ ਅਧਾਰਮਿਕ ਅਵਾਰਾ ਚਾਲਚਲਣ ਤੋਂ ਨਾਖ਼ੁਸ਼ ਅਤੇ ਅਸੰਤੁਸ਼ਟ ਸਨ। ਡਾਕਟਰ ਅਮਰਨਾਥ ਨੇ ਆਪਣੇ ਪਿਤਾ ਦੀ ਮਰਜ਼ੀ ਦੇ ਵਿਰੁੱਧ ਆਪਣੇ ਘਰ ਤੋਂ ਨਸੀ, ਬਦਚਲਣ ਅਤੇ ਦੂਜੇ ਧਰਮ ਦੀ ਜਨਾਨੀ ਉਸ਼ਾ ਪੰਡਿਤ ਨਾਲ ਵਿਆਹ ਕਰ ਲਿਆ ਸੀ। ਰਤਨਲਾਲ ਨੇ ਪੁੱਤਰ ਦਾ ਵਿਆਹ ਸਵੀਕਾਰ ਨਹੀਂ ਕੀਤਾ ਸੀ। ਖ਼ਾਨਦਾਨ ਦੀ ਰੀਤ ਦੇ ਵਿਰੁੱਧ ਪੁੱਤਰ ਦੇ ਇਸ ਵਿਆਹ ਨਾਲ ਰਾਜ਼ੀ ਨਾ ਹੋਣ ਤੇ ਵਿਰੋਧ ਦੇ ਕਾਰਣ ਉਹ ਉਸ ਵਿਆਹ ਵਿਚ ਸ਼ਾਮਿਲ ਵੀ ਨਹੀਂ ਹੋਏ ਸਨ। ਰਤਨਲਾਲ ਨੇ ਆਪਣੇ ਫ਼ੈਸਲੇ ਤੇ ਹੁਕਮ ਦੀ ਅਵੱਗਿਆ ਤੋਂ ਅਸੰਤੁਸ਼ਟ ਅਤੇ ਗੁਸੇ ਹੋ ਕੇ ਪੁਤਰ ਅਮਰਨਾਥ ਨੂੰ

ਟੱਬਰ ਤੋਂ ਵਖਰਾ ਕਰ ਕੇ ਉਹਨੂੰ ਵਾਰਸ ਹੋਣ ਦੇ .ਹੱਕ ਤੋਂ ਵੰਚਿਤ ਕਰ ਦਿਤਾ ਸੀ। ਅਮਰਨਾਥ ਵਿਆਹ ਤੋਂ ਬਾਅਦ ਉਸ ਦੂਜੇ ਧਰਮ ਦੀ ਜ਼ਨਾਨੀ ਨਾਲ ਵਖ ਹੀ ਰਿਹਾ। ਰਤਨਲਾਲ ਨੇ ਕਢੇ ਹੋਏ ਪੁਤਰ ਦੀ ਪਤਨੀ ਉਸ਼ਾ ਅਤੇ ਉਸ ਤੋਂ ਪੈਦਾ ਹੋਏ ਪੁੱਤਰ ਨੂੰ ਕਦੀ ਜੱਦੀ ਘਰ ਵਿਚ ਆਉਣ ਨਹੀਂ ਦਿਤਾ। ਰਤਨਲਾਲ ਦੀ ਮੌਤ ਦੇ ਬਾਅਦ ਉਨ੍ਹਾਂ ਦਾ ਅਗਨੀਦਾਨ ਰਤਨਲਾਲ ਦੇ ਭਤੀਜੇ ਕਿਸ਼ਨਲਾਲ ਸੇਠ ਨੇ ਖ਼ਾਨਦਾਨ ਦੀ ਹਿੰਦੂ ਪਰੰਪਰਾ ਅਨੁਸਾਰ ਕੀਤਾ ਅਤੇ ਰੀਤ ਮੁਤਾਬਿਕ ਤੇਰ੍ਹਵੇਂ ਦਿਨ ਕ੍ਰਿਆ-ਕਰਮ ਕੀਤਾ। ਰਤਨਲਾਲ ਦੇ ਭਤੀਜੇ ਅਤੇ ਪੋਤਰੇ ਭਤੀਜੇ ਹਰਲਾਲ-ਕਿਸ਼ਨਲਾਲ ਸੇਠ ਅਤੇ ਉਨ੍ਹਾਂ ਦੇ ਪੁੱਤਰ ਉਤੇ ਸਵਰਗਵਾਸੀ ਰਤਨਲਾਲ ਦੇ ਸ਼ਰਾਧ ਅਤੇ ਪਿੰਡਦਾਨ ਦੇ ਧਾਰਮਕ ਫ਼ਰਜ਼ ਨਿਭਾਹੁਣ ਦੀ ਜ਼ਿੰਮੇਵਾਰੀ ਹੈ। ਇਸ ਲਈ ਰਾਮਲਾਲ ਅਤੇ ਰਤਨਲਾਲ ਦੇ ਸਾਂਝੇ ਪਰਿਵਾਰ ਦੀ ਸਾਂਝੀ ਜਾਇਦਾਦ ਅਤੇ ਕਾਰੋਬਾਰ ਦੇ ਵਾਰਸ ਰਾਮਲਾਲ ਦੇ ਪੁਤਰ ਅਤੇ ਸਵਰਗਵਾਸੀ ਰਤਨਲਾਲ ਦੇ ਭਤੀਜੇ ਹਰਲਾਲ, ਕਿਸ਼ਨਲਾਲ ਅਤੇ ਉਨ੍ਹਾਂ ਦੇ ਪੁਤਰ ਹਨ। ਡਾਕਟਰ ਅਮਰਨਾਥ ਦੀ ਵਿਧਵਾ ਅਤੇ ਡਾਕਟਰ ਅਮਰਮਾਥ ਦਾ ਪੁਤਰ, ਅਮਰਨਾਥ ਦੀ ਆਪਣੀ ਕਮਾਈ ਤੋਂ ਇਲਾਵਾ ਜੱਦੀ ਜਾਇਦਾਦ ਅਤੇ ਕਾਰੋਬਾਰ ਦੇ ਵਾਰਸ ਨਹੀਂ ਹੋ ਸਕਦੇ। ਇਸ ਅਰਜ਼ੀ ਦੇ ਫ਼ੈਸਲੇ ਤਕ ਡਾਕਟਰ ਅਮਰਨਾਥ ਦੀ ਵਿਧਵਾ ਜਾਂ ਕਿਸੇ ਵੀ ਬੰਦੇ ਨੂੰ ਰਤਨਲਾਲ ਸੇਠ ਦੀ ਦੁਕਾਨ ਅਤੇ ਜੱਦੀ ਚਲ-ਅਚਲ ਜਾਇਦਾਦ ਦੀ ਵਰਤੋਂ ਜਾਂ ਵੇਚ ਨਾ ਸਕਣ ਦਾ ਹੁਕਮ ਦਿਤਾ ਜਾਏ।

ਅਦਾਲਤ ਦੇ ਸਾਹਮਣੇ ਬਥੇਰੇ ਗਵਾਹ : ਦੁਰਘਟਨਾ ਦੇ ਬਾਅਦ ਸਵਰਗਵਾਸੀ ਡਾਕਟਰ ਅਮਰਨਾਥ ਦੀ ਲਾਸ਼, ਉਹਦੇ ਪਿਤਾ ਰਤਨਲਾਲ ਸੇਠ ਦੀ ਮੌਜੂਦਗੀ ਵਿਚ ਜੱਦੀ ਘਰ ਵਿਚ ਲਿਆਂਦੀ ਗਈ ਸੀ। ਅਮਰਨਾਥ ਦੀ ਅਰਥੀ ਜੱਦੀ ਘਰ ਵਿਚੋਂ ਨਿਕਲੀ। ਅਮਰਨਾਥ ਦੀ ਪਤਨੀ ਉਸ਼ਾ ਅਰਥੀ ਉਠੱਣ ਤੋਂ ਪਹਿਲਾਂ ਰਤਨਲਾਲ ਸੇਠ ਦੇ ਸਾਹਮਣੇ ਅਤੇ ਉਹਦੇ ਜਾਣਦਿਆਂ ਹੋਇਆਂ ਜੱਦੀ ਘਰ ਵਿਚ ਸੀ। ਅਦਾਲਤ ਨੇ ਵਾਰਸ ਦੇ ਸਵਾਲ ਬਾਰੇ ਫ਼ੈਸਲਾ ਹੋਣ ਤਕ ਮਧਵਰਤੀ ਹੁਕਮ ਦਿਤਾ। ਦੁਕਾਨ ਤੇ ਦੋਹਾਂ ਧਿਰਾਂ ਦੇ ਤਾਲੇ ਰਹਿਣ। ਝਗੜੇ ਵਾਲੀ ਜਾਇਦਾਦ ਦਾ ਲੇਖਾ ਅਦਾਲਤ ਵਿਚ ਪੇਸ਼ ਕੀਤਾ ਜਾਏ। ਉਸ਼ਾ ਸਹੁਰੇ ਦੀ ਮੌਤ ਦੇ ਵਕਤ ਘਰ ਵਿਚ ਸੀ, ਇਸ ਲਈ ਅਖ਼ੀਰਲੇ ਫ਼ੈਸਲੇ ਤੀਕ ਉਹ ਘਰ ਅਤੇ ਘਰ ਦੀ ਅੰਦਰਲੀ ਸੰਪਤੀ ਦੀ ਮਾਲਕਣ ਮੰਨੀ ਜਾਏ। ਬਾਕੀ ਅਚਲ ਜਾਇਦਾਦ ਦੇ ਕਿਰਾਏ ਜਾਂ ਵਿਕਰੀ ਦੇ ਫ਼ੈਸਲੇ ਤਕ, ਉਹਨੂੰ ਕੋਈ ਹੱਕ ਨਹੀਂ।

ਘੋਰ ਦੁਖ ਦੀ ਜੜਤਾ ਵਿਚ ਵੀ ਕਚਹਿਰੀ ਜਾਣ ਦੀ ਮਜਬੂਰੀ ਉਸ਼ਾ ਲਈ ਅਸਹਿ ਕਸ਼ਟ ਤੇ ਅਪਮਾਨ; ਕਚਹਿਰੀ ਦਾ ਵਕਤ ਸਵੇਰੇ ਦਸ ਵਜੇ ਦਾ ਸੀ। ਸ਼ਾਮੀਂ ਪੰਜ ਵਜੇ ਤੀਕ ਪਤਾ ਨਹੀਂ ਕਦੋਂ ਬੁਲਾਵਾ ਆ ਜਾਏ। ਬੱਚੇ ਨੂੰ ਲੈ ਕੇ ਸਾਢੇ ਨੌਂ ਵਜੇ ਘਰੋਂ ਚਲ ਪਈ ਸੀ। ਕਚਹਿਰੀ ਵਿਚ ਜ਼ਨਾਨੀਆਂ ਕੇਵਲ ਮਜਬੂਰੀ ਦੀ ਹਾਲਤ ਵਿਚ ਹੀ ਜਾਂਦੀਆਂ ਹਨ। ਇਕ ਦਰਖ਼ਤ ਦੇ ਹੇਠਾਂ ਦੋ ਪੇਂਡੂ ਜ਼ਨਾਨੀਆਂ ਜ਼ਮੀਨ ਤੇ ਗੋਡੇ ਜੋੜੀ, ਲੰਮਾ ਝੁੰਡ ਕੱਢੀ ਸਿਰ ਝੁਕਾਈ ਬੈਠੀਆਂ ਸਨ। ਉਸ਼ਾ ਲਈ ਮਹਿੰਦਰ ਨੇ ਬਾਰ ਰੂਮ ਦੇ ਬਰਾਂਡੇ ਵਿਚ ਇਕ ਕੁਰਸੀ ਰਖਵਾ ਦਿਤੀ ਸੀ। ਸਫ਼ੇਦ ਸਾੜ੍ਹੀ ਬਲਾਊਜ਼ ਵਿਚ ਔਰਤ ਆਣ ਜਾਣ ਵਾਲਿਆਂ ਲਈ ਅਜੂਬਾ। ਸਭ ਉਹਨੂੰ ਘੂਰ ਘੂਰ ਕੇ ਵੇਖਦੇ। ਉਡੀਕ ਵਿਚ ਬੈਠੀ ਨੂੰ ਇਕ ਵਜ ਗਿਆ।

ਬਾਰ ਰੂਮ ਵਲ ਜਾਂਦੇ ਆਪਣੇ ਵਕੀਲ ਵਲ ਉਹਨੇ ਰੋਣਹਾਕੀ ਹੋ ਕੇ ਵੇਖਿਆ। ਵਕੀਲ ਨੇ ਤਸੱਲੀ ਦਿਤੀ, ਕੋਸ਼ਿਸ਼ ਕਰ ਰਹੇ ਹਾਂ, ਪੇਸ਼ੀ ਜਲਦੀ ਹੋ ਜਾਏ। ਨਹੀਂ ਤੇ ਦੂਜੀ ਤਰੀਕ ਲਵਾਂਗੇ।

ਮਾਂ ਦੀਆਂ ਬਾਹਾਂ ਵਿਚ ਕੈਦ, ਅਕੇਵੇਂ ਤੋਂ ਪ੍ਰੇਸ਼ਾਨ ਬੱਚੇ ਨੂੰ ਸੰਭਾਲੀ ਰਖਣਾ ਹੋਰ ਮੁਸੀਬਤ। ਆਪਣੀ ਭੁੱਖ ਤ੍ਰੇਹ ਦੀ ਤੇ ਕੋਈ ਗੱਲ ਨਹੀਂ, ਪਰ ਬੱਚੇ ਨੂੰ ਮੁੜ ਮੁੜ ਪਿਆਸ, ਕਦੀ ਪੇਸ਼ਾਬ ਦੀ ਹਾਜਤ। ਢਾਈ ਵਜੇ ਉਹਦੀ ਪੁਕਾਰ ਹੋਈ—ਮੁਸੰਮਾਤ ਔਸ਼ਾ ਸੇਠ ਬੇਵਾ ਡਾਕਟਰ ਅਮਰਨਾਥ ਸੇਠ ਬਨਾਮ ਕਿਸ਼ਨਲਾਲ ਸੇਠ ਹਾਜ਼ਿਰ ਹੋ......ਹੋ। ਪੁਕਾਰ ਦੇ ਇਸ ਤਰੀਕੇ ਨਾਲ ਉਸ਼ਾ ਨੂੰ ਅਪਮਾਨ ਦੀ ਸੱਟ।

ਉਸ਼ਾ ਸਾਢੇ ਚਾਰ ਵਜੇ ਅਦਾਲਤ ਤੋਂ ਪਰਤੀ। ਉਸ਼ਾ ਅਤੇ ਬੱਚਾ ਥਕਾਵਟ ਅਤੇ ਅਕੇਵੇਂ ਨਾਲ ਨਿਢਾਲ, ਚਿਹਰੇ ਤੇ ਮਿੱਟੀ ਦੀਆਂ ਤੈਆਂ। ਬੇਬੇ ਨੇ ਉਹਦੀ ਪਿੱਠ ਤੇ ਹੱਥ ਰਖ ਕੇ ਹੌਂਸਲਾ ਦਿਤਾ।

ਉਸ਼ਾ ਅਦਾਲਤ ਦੇ ਅਪਮਾਨਜਨਕ ਵਤੀਰੇ ਤੇ ਦੇਰ ਤਕ ਉਦਾਸ।

ਰਜ਼ਾ ਪੇਸ਼ੀ ਬਾਰੇ ਪੁਛਣ ਆਇਆ। ਦੁਰਘਟਨਾ ਦੇ ਬਾਅਦ ਰਜ਼ਾ ਦਾ ਵਤੀਰਾ ਹੋਰ ਕੋਮਲ ਅਤੇ ਅਪਣੱਤ ਭਰਿਆ ਹੋ ਗਿਆ ਸੀ। ਉਸ਼ਾ ਲਈ ਵੀ ਪਿਤਾ, ਮਾਂ ਬੇਬੇ ਦੇ ਨਾਲ ਉਹੀ ਬੜਾ ਨਜ਼ਦੀਕੀ ਅਤੇ ਭਰੋਸੇ ਦਾ। ਉਹ ਪਤੀ ਪਤਨੀ ਵਿਚ ਗਲਤਫ਼ਹਿਮੀ ਦੇ ਭੇਦ ਤੋਂ ਵਾਕਿਫ਼, ਪਤੀ ਦੀ ਅਖ਼ੀਰਲੀ ਗੱਲ ਦਾ ਗਵਾਹ। ਅਮਰ ਨੂੰ ਉਸ ਤੇ ਏਨਾ ਵਿਸ਼ਵਾਸ ਕਿ ਪਤਨੀ ਦੇ ਨਾ ਪਹੁੰਚ ਸਕਣ ਦੇ ਡਰ ਨਾਲ ਪਤਨੀ ਦੇ ਮਨ ਦਾ ਗੁੱਸਾ ਦੂਰ ਕਰਨ ਲਈ ਭੇਦ ਭਰਿਆ ਅੰਤਮ ਸੁਨੇਹਾ ਵੀ ਉਹਨੂੰ ਸਾਂਭਣ ਨੂੰ ਦੇ ਦਿਤਾ।

ਰਜ਼ਾ ਦੀ ਹਮਦਰਦੀ ਨਾਲ ਉਸ਼ਾ ਦਾ ਮਨ ਭਰ ਆਇਆ। ਬੁਲ੍ਹ ਟੁਕਦੀ ਬੋਲੀ, "ਡਾਕਟਰ ਭਾਈ, ਕਚਹਿਰੀ ਦੀ ਫ਼ਜ਼ੀਹਤ ਅਸਹਿ। ਮੈਨੂੰ ਇਸ ਜਾਇਦਾਦ ਦੀ ਜ਼ਰੂਰਤ ਨਹੀਂ। ਅਪਾਹਿਜ ਨਹੀਂ ਹਾਂ। ਆਪਣਾ ਤੇ ਲੜਕੇ ਦਾ ਪੇਟ ਭਰ ਸਕਾਂਗੀ। ਜਹੰਨਮ ਵਿਚ ਜਾਏ ਵਿਰਾਸਤ ਤੇ ਜਾਇਦਾਦ।" ਅਦਾਲਤ ਦਾ ਅਪਮਾਨਜਨਕ ਵਰਤਾਓ ਦਸਦਿਆਂ ਉਸ਼ਾ ਨੂੰ ਗੁੱਸਾ ਆ ਗਿਆ।

"ਭਾਬੀ, ਤੁਸੀਂ ਜ਼ਾਇਦਾਦ ਲਈ ਨਹੀਂ ਲੜ ਰਹੇ।" ਰਜ਼ਾ ਨਿਸ਼ਚੇ ਨਾਲ ਬੋਲਿਆ, "ਅਨਿਆਂ ਤੋਂ ਬੇਟੇ ਦੀ ਰਖਿਆ ਕਰ ਰਹੇ ਹੋ। ਸ਼ਰੀਕ ਤੁਹਾਡੇ ਬੇਟੇ ਦਾ ਹੱਕ ਖੋਹਣਾ ਚਾਹੁੰਦੇ ਨੇ। ਅਜਿਹੀ ਹਾਲਤ ਵਿਚ ਅਮਰ ਅਨਿਆਂ ਵਿਰੁੱਧ ਲੜਦਾ। ਅਨਿਆਂ ਦਾ ਵਿਰੋਧ ਨਾ ਕਰਨਾ ਅਨਿਆਂ ਦੀ ਸਹਾਇਤਾ।"

ਉਸ਼ਾ ਦੀ ਚੁਪੀ ਵੇਖ, ਰਜ਼ਾ ਨੇ ਕਿਹਾ, "ਭਾਬੀ, ਬੇਟੇ ਦੇ ਹੱਕ ਦੀ ਰਖਿਆ ਤੁਹਾਡਾ ਅਮਰ ਲਈ ਵੀ ਫ਼ਰਜ਼। ਯਾਦ ਨੇ ਉਹਦੇ ਅੰਤਮ ਸ਼ਬਦ ? ਉਹਨੇ ਨਾ ਕਿਹਾ ਹੁੰਦਾ ਤਾਂ ਵੀ ਇਹ ਤੁਹਾਡਾ ਫ਼ਰਜ਼ ਸੀ।"

ਰਜ਼ਾ ਉਠਣ ਲੱਗਾ। ਉਸ਼ਾ ਨੇ ਰੋਕ ਲਿਆ। ਰਜ਼ਾ ਬੈਠ ਕੇ ਸਿਗਰੇਟ ਪੀਣ ਲੱਗ ਪਿਆ, "ਭਾਬੀ, ਪਸ਼ਚਾਤਾਪ ਲਈ ਕਲਪਨਾ ਵਿਚ ਆਪਣੇ ਆਪ ਨੂੰ ਅਮਰ ਦੇ ਐਕਸੀਡੈਂਟ ਦਾ ਕਾਰਣ ਸਮਝ ਕੇ ਕਿਉਂ ਉਦਾਸ ਹੋ ? ਆਪਣੇ ਆਪ ਨੂੰ ਪੀੜ ਪਹੁੰਚਾਣੀ, ਕਲਪਨਾ ਵਿਚ ਅਪਰਾਧ ਭਾਵਨਾ ਤੋਂ ਕੀ ਫ਼ਾਇਦਾ ? ਮਨ ਕਿਸੇ ਗੱਲ ਨਾਲ ਦੁਖੀ ਹੋ ਜਾਏ ਤਾਂ

ਬੰਦਾ ਆਪਣੇ ਆਪ ਤੇ ਤਰਸ ਕਰ ਕੇ ਸ਼ਾਂਤੀ ਲਭਦਾ ਹੈ। ਆਪਣੇ ਤੇ ਤਰਸ ਕਰਦਾ ਆਪਣੇ ਆਪ ਨੂੰ ਝੁਠਲਾਉਣਾ ਹੈ। ਜਾਣਦੇ ਹੋ, ਨਰਿੰਦਰ ਉਂਜ ਕਿੰਨੀਆਂ ਦਲੀਲਾਂ ਦੇਣ ਵਾਲਾ ਯਥਾਰਥਵਾਦੀ ਹੈ ਪਰ ਅੰਦਰੋਂ ਬਹੁਤ ਭਾਵੁਕ। ਇਸ ਕਾਲਪਨਿਕ ਦੁਖ ਨਾਲ ਉਹ ਵੀ ਕਿੰਨਾ ਮੁਰਝਾ ਗਿਆ ਹੈ।"

ਆਪਣੇ ਦੁੱਖ ਵਿਚ ਡੁਬੀ ਉਸ਼ਾ ਦਾ ਧਿਆਨ ਨਰਿੰਦਰ ਵਲ ਨਹੀਂ ਗਿਆ ਸੀ। ਨਰਿੰਦਰ ਕਈ ਦਿਨਾਂ ਤੋਂ ਆਇਆ ਨਹੀਂ ਸੀ। ਉਸ਼ਾ ਨੇ ਸ਼ਿਕਾਇਤ ਵੀ ਨਹੀਂ ਕੀਤੀ ਸੀ।

ਰਜ਼ਾ ਕਹਿੰਦਾ ਗਿਆ, "ਉਹਨੂੰ ਦਸ ਦਿਤਾ, ਅਮਰ ਦੀ ਗਲਤਫ਼ਹਿਮੀ ਦੂਰ ਹੋ ਗਈ ਸੀ। ਅਮਰ ਦੇ ਅਖ਼ੀਰਲੇ ਸ਼ਬਦ ਵੀ ਉਹਨੂੰ ਦਸ ਦਿਤੇ, ਪਰ ਉਹਦੀ ਤਕਲੀਫ਼ ਦੂਰ ਨਹੀਂ ਹੁੰਦੀ। ਘੜੀ ਘੜੀ ਇਹੀ ਗੱਲ ਕਹਿੰਦੈ—ਕੀ ਬਦਕਿਸਮਤੀ ਕਿ ਅਮਰ ਨੂੰ ਮੇਰੇ ਤੇ ਸ਼ੱਕ ਹੋ ਗਿਆ।"

"ਫ਼ਜ਼ੂਲ ਵਹਿਮ।" ਉਸ਼ਾ ਨੇ ਗੱਲ ਟਾਲਣੀ ਚਾਹੀ।

"ਭਾਬੀ, ਉਂਜ ਉਹ ਬਹੁਤ ਜ਼ਹੀਨ, ਬੇਲਾਗ ਹੈ ਤੇ ਤਰਕ ਭਰੀ ਬਹਿਸ ਕਰਦਾ ਹੈ ਪਰ ਅੰਦਰੋਂ ਉਹ ਬਹੁਤ ਭਾਵੁਕ, ਨਾਜ਼ੁਕ। ਇਕ ਵਾਰ ਤੁਸੀਂ ਉਹਨੂੰ ਆਪ ਸਮਝਾਉ।"

"ਰਜ਼ਾ ਭਾਈ, ਤੁਸੀਂ ਜੋ ਮੁਨਾਸਿਬ ਸਮਝੋ, ਕਰੋ। ਮੈਂ ਚਾਹੁੰਦੀ ਹਾ ਸਭ ਭੁਲ ਜਾਵਾਂ, ਖ਼ਤਮ ਹੀ ਹੋ ਜਾਵਾਂ। ਬਸ ਪੱਪੂ ਦੀ ਵਜਹ ਨਾਲ......।" ਡੂੰਘਾ ਸਾਹ ਭਰ ਕੇ ਅੱਖਾਂ ਮੀਟ ਲਈਆਂ। ਪਲਕਾਂ ਦੇ ਕਿਨਾਰੇ ਭਿੱਜ ਗਏ।

"ਭਾਬੀ, ਇਹ ਬਹੁਤ ਗਲਤ।" ਰਜ਼ਾ ਨੇ ਟੋਕਿਆ, "ਅਮਰ ਦੇ ਅੰਤਮ ਸ਼ਬਦ ਕੀ ਸਨ, ਦੁਖ ਨਾ ਮਨਾਂਦੇ ਰਹਿਣਾ. ...ਹੈਵ ਨਾਰਮਲ ਲਾਈਫ਼।"

"ਲਾਈਫ਼ ਤੇ ਉਨ੍ਹਾਂ ਦੇ ਨਾਲ ਗਈ। ਹੁਣ ਤੇ ਜ਼ਿੰਦਾ ਰਹਿਣ ਦੀ ਮਜਬੂਰੀ।"

ਰਜ਼ਾ ਉਸ਼ਾ ਨੂੰ ਅਜਿਹੀ ਮਾਨਸਿਕ ਹਾਲਤ ਵਿਚ ਕਿਵੇਂ ਛੱਡ ਜਾਂਦਾ, "ਭਾਬੀ ਇਕ ਪਿਆਲਾ ਕੌਫੀ ਪੀ ਕੇ ਜਾਵਾਂਗਾ। ਪਲੀਜ਼, ਉਠੋ!"

... ... ...

ਅਪਰੈਲ ਦੇ ਅੰਤ ਵਿਚ ਅਦਾਲਤ ਨੇ ਉਸ਼ਾ ਬਨਾਮ ਸ਼ਰੀਕਾਂ ਵਿਚ ਵਾਰਸ ਦੇ ਮਾਮਲੇ ਵਿਚ ਫ਼ੈਸਲੇ ਤਕ ਮਧਵਰਤੀ ਸਮੇਂ ਵਿਚ ਸਵਰਗਵਾਸੀ ਰਤਨਲਾਲ ਸੇਠ ਦੀ ਜਾਇਦਾਦ ਦੇ ਪ੍ਰਬੰਧ ਲਈ ਰਿਸੀਵਰ ਨਿਯੁਕਤ ਕਰ ਦਿਤਾ। ਰਿਸੀਵਰ ਨੇ ਰਤਨਲਾਲ ਸੇਠ ਦੇ ਲੈਣ ਦੇਣ ਦੇ ਸਭ ਵਹੀ ਖਾਤੇ ਆਪਣੇ ਕਬਜ਼ੇ ਵਿਚ ਲੈ ਲਏ। ਜਾਇਦਾਦ ਤੋਂ ਕਿਰਾਏ ਦੀ ਆਮਦਨੀ ਦੋ ਸੌ ਪੰਝੱਤਰ ਮਾਸਕ ਸੀ। ਅਦਾਲਤ ਨੇ ਹੁਕਮ ਦਿਤਾ : ਮਧਵਰਤੀ ਦੌਰਾਨ ਵਿਚ ਜਾਇਦਾਦ ਦਾ ਕਿਰਾਇਆ ਰਿਸੀਵਰ ਲਏਗਾ। ਉਸ਼ਾ ਤੇ ਬੱਚਾ ਪਹਿਲਾਂ ਵਾਂਗ ਇਸੇ ਘਰ ਵਿਚ ਰਹਿਣਗੇ। ਜਾਇਦਾਦ ਤੋਂ ਮਿਲਦੇ ਕਿਰਾਏ ਦੀ ਰਕਮ ਵਿਚੋਂ ਉਹ ਸੌ ਰੁਪਿਆ ਮਹੀਨਾ ਗੁਜ਼ਾਰੇ ਲਈ ਲੈਣਗੇ। ਇਕ ਸੌ ਹਰ ਮਹੀਨੇ, ਜਾਇਦਾਦ ਦੀ ਮੁਰੰਮਤ ਅਤੇ ਮੁਕੱਦਮੇ ਦੇ ਖ਼ਰਚ ਆਦਿ ਲਈ ਸਰਕਾਰੀ ਖ਼ਜ਼ਾਨੇ ਵਿਚ ਜਮਾਂ ਹੋਏਗਾ। ਪੰਝੱਤਰ ਰੁਪਈਏ ਮਹੀਨਾ ਰਿਸੀਵਰ ਨੂੰ ਮਿਹਨਤਾਨੇ ਦਾ ਮਿਲੇਗਾ।

ਗੰਗਾ ਭੂਆ ਨੂੰ ਵਿਧਵਾ ਭਤੀਜੇ-ਬਹੂ ਦੀ ਮੁਸ਼ਕਲ ਵਿਚ ਬਹੂ ਤੇ ਪੋਤਰੇ ਲਈ ਤਰਸ ਅਤੇ ਹਮਦਰਦੀ। ਜਦੋਂ ਉਸ਼ਾ ਘਰ ਤੋਂ ਦੂਰ ਸੀ, ਉਹਦੀ ਨੇੜਤਾ ਅਤੇ ਛੋਹ ਤੋਂ ਅਪਵਿੱਤਰਤਾ

ਦਾ ਡਰ ਨਹੀਂ ਸੀ, ਤਾਂ ਉਹਦੇ ਰੂਪ ਅਤੇ ਭਰਾ ਦੇ ਇਕਲੌਤੇ ਪੋਤਰੇ ਦੀ ਮਾਂ ਹੋਣ ਕਰਕੇ ਭੂਆ ਵੀ ਉਹਨੂੰ ਮੰਨਣ ਲੱਗ ਪਈ ਸੀ। ਹੁਣ ਬਹੂ ਭਾਵੇਂ ਕਿੰਨੀ ਵੀ ਸੁਘੜ ਹੈ ਤੇ ਉਹ ਕ੍ਰਿਸਟਾਨ ਦੀ ਬੇਟੀ। ਹੁਣ ਘਰ ਵਿਚ ਦੋ ਦੋ ਮਲੇਛਾਂ, ਊਸ਼ਾ ਅਤੇ ਬੇਬੇ ਦੇ ਹਰ ਪਲ ਨੇੜੇ ਰਹਿਣ ਅਤੇ ਛੂਹ ਜਾਣ ਨਾਲ ਅੰਤਕਾਲ ਵਿਚ ਪਰਲੋਕ ਵਿਗੜਨ ਦਾ ਸਹਿਮ ਅਤੇ ਨਫ਼ਰਤ।

ਹਿੰਦੂ ਵਿਧਵਾ ਸਦਾ ਧਰਮ ਤੋਂ ਡਰਨ ਵਾਲੀ। ਵਿਹੜੇ ਦਾ ਨਲਕਾ ਲਗਿਆ ਤੇਰ੍ਹਾਂ ਸਾਲ ਹੋ ਗਏ ਸਨ। ਭਈਆ ਦੀ ਦੇਖਾ ਦੇਖੀ ਗੰਗਾ ਨਲਕੇ ਦੇ ਪਾਣੀ ਨਾਲ ਨਹਾਉਣ ਤੇ ਲੱਗੀ, ਪਰ ਪੀਣ ਅਤੇ ਰਸੋਈ ਲਈ ਹਰੀਆ ਤਿੰਨ ਚਾਰ ਗਾਗਰਾਂ ਖੂਹ ਤੋਂ ਲੈਂ ਆਉਂਦਾ। ਮਹਿਰੀ ਚੌਕਾ ਭਾਂਡੇ ਨਲਕੇ ਦੇ ਪਾਣੀ ਨਾਲ ਕਰਦੀ ਸੀ ਭੂਆ ਉਨ੍ਹਾਂ ਤੇ ਖੂਹ ਦੇ ਪਾਣੀ ਦੇ ਛਿੱਟੇ ਮਾਰ ਪਵਿੱਤਰ ਕਰ ਲੈਂਦੀ। ਹੁਣ ਕ੍ਰਿਸਟਾਨ ਆਪ ਘਰ ਆ ਬੈਠੀ।

ਸ਼ਰੀਕਾਂ ਨੇ ਗੰਗਾ ਭੂਆ ਨੂੰ ਆਦਰ ਅਤੇ ਮਿੰਨਤ ਨਾਲ ਆਪਣੇ ਵਲ ਕਰਨਾ ਚਾਹਿਆ। ਰਿਸ਼ਤੇ ਤੋਂ ਭੂਆ ਲਈ ਜਿਹੋ ਜਿਹਾ ਰਤਨਲਾਲ ਭਾਈ, ਉਨ੍ਹਾਂ ਦਾ ਬੇਟਾ ਅਤੇ ਪੋਤਰਾ ਉਵੇਂ ਹੀ ਵਡੇ ਭਰਾ ਰਾਮਲਾਲ ਦੇ ਬੇਟੇ ਪੋਤਰੇ। ਕ੍ਰਿਸਟਾਨੀਆਂ ਦੀ ਛੂਤ ਵਿਚ ਰਹਿ ਕੇ ਆਪਣਾ ਪਰਲੋਕ ਕਿਉਂ ਵਿਗਾੜੇਗੀ, ਪਰ ਗੰਗਾ ਸ਼ਰੀਕਾਂ ਦਾ ਪੰਝਤਾਲੀ ਸਾਲ ਦਾ ਅਨੁਭਵ ਕਿਵੇਂ ਭੁਲ ਜਾਂਦੀ। ਉਹ ਸਿਧੀ ਸੀ, ਪਰ ਏਨੀ ਸਿੱਧੀ ਵੀ ਨਹੀਂ ਕਿ ਛੋਟੇ ਭਰਾ ਦੇ ਪੋਤਰੇ ਦੀ ਜਾਇਦਾਦ ਹੜਪ ਲੈਣ ਲਈ ਅਤੇ ਉਹਨੂੰ ਆਪਣੇ ਵਲ ਮਿਲਾਣ ਲਈ ਵਡੇ ਭਰਾ ਦੇ ਬੇਟਿਆਂ ਅਤੇ ਪੋਤਰਿਆਂ ਦੀ ਚਾਲ ਨਾ ਭਾਂਪ ਸਕਦੀ।

ਊਸ਼ਾ ਨੇ ਪੁਸ਼ਪਾ ਭਾਬੀ ਦੇ ਸੁਝਾਅ ਤੇ ਭੂਆ ਦੀ ਭਾਵਨਾ ਦੇ ਖ਼ਿਆਲ ਨਾਲ ਘਰ ਵਿਚ ਪਿਆਜ ਲਹੁਸਨ ਲਿਆਉਣਾ ਮਨ੍ਹਾਂ ਕਰ ਦਿਤਾ ਸੀ। ਭੂਆ ਦੇ ਆਰਾਮ ਦਾ ਖ਼ਿਆਲ ਕਰ ਪਰਸੂ ਉਪਰ ਛੱਤ ਤੇ ਕੋਲੇ ਦੀ ਅੰਗੀਠੀ ਬਾਲ ਦੇਂਦਾ। ਪਰਸੂ ਜਾਂ ਬੇਬੇ ਆਪਣੀ ਰੋਟੀ ਉਪਰ ਬਣਾ ਲੈਂਦੇ ਜਾਂ ਕਦੀ ਵਿਹੜੇ ਵਿਚ ਅੰਗੀਠੀ ਰਖ ਕੇ।

ਊਸ਼ਾ ਦੀ ਸਭ ਚਿੰਤਾ, ਕੋਸ਼ਿਸ਼ ਦੇ ਬਾਵਜੂਦ ਗੰਗਾ ਭੂਆ ਨੂੰ ਛੂਆ-ਛੂਤ ਦੀ ਪ੍ਰੇਸ਼ਾਨੀ। ਉਹ ਨਲਕੇ ਦੇ ਪਾਣੀ ਨਾਲ ਨਹਾਉਣ ਲਗਦੀ ਤਾਂ ਖ਼ਿਆਲ ਆ ਜਾਂਦਾ......ਨਲਕੇ ਨੂੰ ਕ੍ਰਿਸਟਾਨੀਆਂ ਨੇ ਛੋਹਿਆ ਹੋਏਗਾ। ਚੁਟਕੀ ਭਰ ਮਿੱਟੀ ਜਾਂ ਵਿਹੜੇ ਵਿਚ ਇਟ ਦੇ ਫ਼ਰਸ਼ ਤੇ ਹੱਥ ਰਗੜ ਕੇ ਨਲਕੇ ਨੂੰ ਮਾਂਜ ਕੇ ਗੰਗਾ-ਗੋਦਾਵਰੀ-ਜਮਨਾ ਦਾ ਨਾਂ ਲੈ ਨਹਾ ਲੈਂਦੀ। ਬੇਬੇ ਨੂੰ ਆਪਣੇ ਲਈ ਏਨੀ ਘ੍ਰਿਣਾ ਵੇਖ ਤਾਅ ਆ ਜਾਂਦਾ। ਊਸ਼ਾ ਬੁਲ੍ਹਾਂ ਤੇ ਉਂਗਲੀ ਰਖ ਬੇਬੇ ਨੂੰ ਵਰਜ ਦੇਂਦੀ, "ਚੁੱਪ ਜਾਹਿਲਾਂ ਦੇ ਮੂੰਹ ਨਹੀਂ ਲਗਣਾ।" ਬੇਬੇ ਬੜਬੜਾਂਦੀ ਰਹਿ ਜਾਂਦੀ। ਗੰਗਾ ਵਿਚ ਬੇਬੇ ਅਪਵਿੱਤਰ, ਅਛੂਤ ਅਤੇ ਬੇਬੇ ਦੀ ਨਜ਼ਰ ਵਿਚ ਗੰਗਾ ਬਹੁਤ ਗਲੀਜ।

ਗੰਗਾ ਦੀ ਸਾਢੇ ਤਿੰਨ ਚਾਰ ਹਜ਼ਾਰ ਦੀ ਨਿੱਜੀ ਪੂੰਜੀ ਸੀ। ਸੇਠ ਜੀ ਮਹੀਨੇ ਮਹੀਨੇ ਵਿਧਵਾ ਭੈਣ ਦੇ ਨਾਂ ਕੁਝ ਜਮਾ ਕਰਦੇ ਰਹਿੰਦੇ ਸਨ। ਗੰਗਾ ਦੀ ਨਨਾਣ ਗੰਗਾਵਾਸ ਲਈ ਹਰਿਦਵਾਰ ਵਿਚ ਰਹਿੰਦੀ ਸੀ। ਭਰਾ ਦੀ ਮੌਤ ਦੇ ਪੰਜਾਹ ਦਿਨ ਬਾਅਦ ਕੋਹਲੀ ਦੀ ਮਦਦ ਨਾਲ ਆਪਣੀ ਪੂੰਜੀ ਦਾ ਪ੍ਰਬੰਧ ਕਰ ਹਰਿਦਵਾਰ ਚਲੀ ਗਈ।

ਊਸ਼ਾ ਦੇ ਸਾਹਮਣੇ ਸਮੱਸਿਆ, ਪੀ. ਐਚ. ਡੀ. ਦਾ ਕੰਮ ਪੂਰਾ ਕਰੇ ਜਾਂ ਆਪਣੇ ਪੈਰਾਂ ਤੇ ਖੜੇ ਹੋਣ ਦੀ ਕੋਸ਼ਿਸ਼ ਕਰੇ। ਕੋਹਲੀ ਅਤੇ ਪਿਤਾ ਦੀ ਸਲਾਹ ਨਾਲ ਯੱਕਾ ਘੋੜਾ ਵੇਚ ਕੇ

ਹਰ ਤਰ੍ਹਾਂ ਦੀ ਬਚਤ ਦੀ ਕੋਸ਼ਿਸ਼ ਕਰ ਰਹੀ ਸੀ। ਉਸ ਵੇਲੇ ਯੂਨੀਵਰਸਿਟੀ ਅਤੇ ਸਭ ਸਕੂਲਾਂ ਕਾਲਿਜਾਂ ਵਿਚ ਛੁਟੀਆਂ। ਗਲੀ ਦੇ ਗੁਆਂਢ ਵਿਚ ਰੋਜ਼ ਕੋਈ ਪ੍ਰੇਸ਼ਾਨੀ। ਸਭ ਤੋਂ ਵਧ ਚਿੰਤਾ ਬੇਟੇ ਤੇ ਗਲੀ ਦੇ ਭੈੜੇ ਅਸਰ ਦੀ। ਮੁੰਡਾ ਢਾਈ ਸਾਲ ਦਾ ਹੋ ਗਿਆ ਸੀ। ਲੋਕਾਂ ਕੋਲੋਂ ਸੁਣ ਕੇ ਮਾਂ ਭੈਣ ਦੀਆਂ ਗਾਲ੍ਹਾਂ ਤੁਤਲਾਣ ਲੱਗਾ ਸੀ। ਉਸ਼ਾ ਖਿਝਦੀ—ਹਰ ਵੇਲੇ ਜਨਾਨੀਆਂ ਵਿਚ ਰਹੇਗਾ ਜਨਾਨਾ ਹਰਕਤਾਂ ਹੀ ਸਿਖੇਗਾ।

ਇਹ ਚੰਗਾ ਸੀ ਕਿ ਪੱਪੂ ਸਦਾਨੰਦ ਨਾਲ ਹਿਲ ਗਿਆ ਸੀ। ਪਦਮਾ ਨੂੰ ਪੱਪੂ ਕੋਲੋਂ ਆਂਟੀ ਕਹਾਣ ਦਾ ਸ਼ੌਂਕ, ਦੋਹਤਰੇ ਨਾਲ ਨਾਨੀ ਨੂੰ ਵੀ ਲਾਡ ਪਿਆਰ। ਪਦਮਾ ਛਨਿਛਰ ਸ਼ਾਮੀਂ ਉਹਨੂੰ ਲੈ ਜਾਂਦੀ। ਅਮਿਤ ਐਤਵਾਰ ਸ਼ਾਮੀਂ ਜਾਂ ਸੋਮ ਸਵੇਰੇ ਉਹਨੂੰ ਛੱਡ ਜਾਂਦਾ।

ਵੇਦਪ੍ਰਕਾਸ਼ ਅਮਿਤ ਦਾ ਹਾਣੀ। ਅਮਰ ਅਤੇ ਪਾਠਕ ਦੇ ਖ਼ਾਸ ਚੇਲਿਆਂ ਵਿਚੋਂ। ਗਲੀ ਵਿਚ ਠੀਕ ਦਰਵਾਜ਼ੇ ਦੇ ਸਾਹਮਣੇ ਗੁਆਂਢੀ ਦੇ ਨਾਤੇ ਅਤੇ ਆਪਣੇ ਪਿਤਾ ਤੇ ਸੇਠ ਜੀ ਦੀ ਕ੍ਰਿਪਾ ਦੀ ਯਾਦ ਵਿਚ ਉਸ਼ਾ ਭਾਬੀ ਲਈ ਆਦਰ ਅਤੇ ਹਮਦਰਦੀ। ਸਵੇਰੇ ਬਾਹਰ ਜਾਣ ਤੋਂ ਪਹਿਲਾਂ ਅਖ਼ਬਾਰ ਵੇਖਣ ਉਸ਼ਾ ਦੀ ਬੈਠਕ ਵਿਚ ਚਲਾ ਜਾਂਦਾ ਅਤੇ ਭਾਬੀ ਦੀ ਜ਼ਰੂਰਤ ਜਾਂ ਆਰਾਮ ਦੇ ਬਾਰੇ ਪੁਛ ਲੈਂਦਾ।

ਕੁਝ ਦਿਨਾਂ ਤੋਂ ਵੇਦ ਦੀ ਛੋਟੀ ਭੈਣ ਸਰਲਾ ਅਖਬਾਰ ਲੈ ਜਾਂਦੀ। ਉਹੀ ਉਸ਼ਾ ਦੀ ਤਬੀਅਤ ਬਾਰੇ ਵੀ ਪੁੱਛ ਲੈਂਦੀ। ਉਸ਼ਾ ਨੇ ਸਰਲਾ ਤੋਂ ਪੁਛ ਲਿਆ, "ਵੇਦ ਕੁਝ ਦਿਨਾਂ ਤੋਂ ਨਹੀਂ ਦਿਸੇ, "ਕੀ ਗੱਲ ?"

ਸਰਲਾ ਨੇ ਸਾਫ਼ ਕਹਿ ਦਿਤਾ, "ਤੁਹਾਡੀਆਂ ਸ਼ਰੀਕਣਾਂ ਅਤੇ ਗਲੀ ਦੀਆਂ ਦੂਜੀਆਂ ਜ਼ਨਾਨੀਆਂ ਗੱਲਾਂ ਬਣਾਂਦੀਆਂ ਹਨ—ਜਵਾਨ ਲੜਕਾ ਹੈ, ਜਦੋਂ ਵੇਖੋ, ਉਥੇ ਹੀ ਵੜਿਆ ਰਹਿੰਦਾ ਹੈ। ਉਹ ਤੇ ਅਮਿਤ ਭਾਈ ਲਈ ਵੀ ਇਹ ਹੀ ਕਹਿੰਦੀਆਂ ਨੇ। ਡਾਕਟਰ ਸਾਹਬ ਜਾ ਜੋ ਕੋਈ ਆਏ ਬਕਣ ਲੱਗ ਪੈਂਦੀਆਂ ਨੇ।"

ਉਸ ਦਿਨ ਵੇਦ ਬਾਹਰ ਜਾਂਦਿਆਂ ਡਿਉਢੀ ਤੋਂ ਵਾਜ ਮਾਰ ਕੇ ਬੈਠਕ ਵਿਚ ਆ ਗਿਆ। ਉਸ਼ਾ ਨੂੰ ਇਸ਼ਾਰੇ ਨਾਲ ਬੁਲਾ ਕੇ ਹੌਲੀ ਜਿਹੀ ਪੁਛਿਆ : ਸ਼ਾਮੀਂ ਕੋਈ ਮਿਲਣ ਤੇ ਨਹੀਂ ਆ ਰਹੇ ? ਜਯੋਤਸ਼ੀ ਆਉਣਾ ਚਾਹੁੰਦੇ ਨੇ। ਛੇ ਵਜੇ ਲਈ ਕਹਿ ਦਿਆਂ ?

"ਜ਼ਰੂਰ।" ਉਸ਼ਾ ਨੇ ਹਾ ਕਹਿ ਦਿਤੀ।

ਵੇਦਪ੍ਰਕਾਸ਼, ਪਿਤਾ ਮਾਸਟਰ ਜੀ ਅਤੇ ਭਰਾ ਓਮਪ੍ਰਕਾਸ਼ ਤੋਂ ਬਹੁਤ ਫ਼ਰਕ, ਉਹਨੂੰ ਆਪਣੀ ਸੂਝ ਬੂਝ ਤੇ ਭਰੋਸਾ, ਖ਼ੂਬ ਚਲਦੀ ਰਕਮ। ਓਮਪ੍ਰਕਾਸ਼ ਘਰ ਤੋਂ ਵਖ ਰਹਿਣ ਲੱਗ ਪਿਆ ਸੀ, ਘਰ ਵਿਚ ਵਧਦੀ ਜਨਸੰਖਿਆ ਕਾਰਣ ਮਾਸਟਰ ਜੀ ਦੀ ਤਨਖ਼ਾਹ ਵਿਚ ਗੁਜ਼ਾਰਾ ਮੁਸ਼ਕਲ। ਵੇਦ ਇੰਟਰ ਵਿਚ ਸੀ, ਮਾਸਟਰ ਜੀ ਨੂੰ ਭਰਾ ਵਾਂਗਣ ਟਿਊਸ਼ਨਾਂ ਵਿਚ ਮਦਦ ਦੇਂਦਾ। ਉਹਨੂੰ ਰਾਜਨੀਤਿਕ ਕੰਮਾਂ ਵਿਚ ਵੀ ਉਤਸ਼ਾਹ। ਅਮਰ ਨੇ ਵਾਕਫ਼ੀ ਕਰਾ ਦਿਤੀ ਤਾਂ ਸਾਪਤਾਹਿਕ 'ਸੰਘਰਸ਼' ਵਿਚ ਪਰੂਫ਼ ਦੇਖਣ ਅਤੇ ਦੌੜ ਭੱਜ ਦੇ ਕੰਮਾਂ ਵਿਚ ਸਹਾਇਤਾ ਦੇਣ ਲੱਗਾ। ਪਾਠਕ ਦੀ ਸਲਾਹ ਨਾਲ ਕੰਪੋਜ਼ਿੰਗ ਸਿਖਣ ਦੀ ਵੀ ਕੋਸ਼ਿਸ਼ ਕੀਤੀ।

ਵੇਦ ਨੂੰ ਪਿਤਾ ਦੇ ਰਬ ਦੇ ਭਰੋਸੇ ਰਹਿਣ ਅਤੇ ਘਰ ਵਿਚ ਘਾਟ ਵੇਖ ਵੇਖ ਅਕੇਵਾਂ ਹੁੰਦਾ। ਪਿਤਾ ਵਾਂਗ ਸਕੂਲ ਮਾਸਟਰੀ ਜਾਂ ਭਰਾ ਵਾਂਗ ਕਲਰਕੀ ਕਦੀ ਨਾ ਕਰਨ ਦਾ ਫ਼ੈਸਲਾ।

ਪੜ੍ਹਾਈ ਵਿਚ ਕਮਜ਼ੋਰ ਨਹੀਂ ਸੀ, ਪਰ ਬੀ. ਏ. ਪਾਸ ਕਰਨਾ ਸਿਰਫ਼ ਵਕਤ ਦੀ ਬਰਬਾਦੀ ਸਮਝ ਕੇ ਇੰਟਰ ਦੇ ਬਾਅਦ ਪੜ੍ਹਾਈ ਛੱਡ ਦਿਤੀ। ਸਵੇਰੇ ਸ਼ਾਮ ਦੋ ਤਿੰਨ ਪਰੈਸਾਂ ਵਿਚ ਪਰੂਫ਼ ਦੇਖਣ, ਉਨ੍ਹਾਂ ਦੀ ਉਗਰਾਹੀ ਕਰਕੇ ਆਰਡਰ ਲਿਆ ਦੇਣ ਦਾ ਕੰਮ ਵੀ ਕਰਨ ਲੱਗਾ। ਇਸ ਕੰਮ ਵਿਚ ਕਮੀਸ਼ਨ ਤੋਂ ਤੀਹ-ਚਾਲੀ ਰੁਪਏ ਮਹੀਨੇ ਦੇ ਬਣਾ ਲੈਂਦਾ।

ਸੰਗਮ ਪਰੈਸ ਦੇ ਮਾਲਿਕ ਸਤਨਾਰਾਇਣ ਭਾਰਗਵ ਨੂੰ ਆਦਮੀ ਦੀ ਪਰਖ ਸੀ। ਉਹਨੇ ਵੇਦਪ੍ਰਕਾਸ਼ ਨੂੰ ਆਪਣੇ ਕੋਲ ਪੱਕਾ ਕੰਮ ਦੇ ਦਿਤਾ। ਇਕ ਤਰ੍ਹਾਂ ਨਾਲ ਅਸਿਸਟੈਂਟ ਮੈਨੇਜਰ। ਭਾਰਗਵ ਨਾਲ ਉਹਦੀ ਬਣ ਆਈ।

ਸਤਨਾਰਾਇਣ ਭਾਰਗਵ ਲਈ ਸੰਗਮ ਪਰੈਸ ਹੀ ਇਕੋ ਕੰਮ ਨਹੀਂ ਸੀ। ਪਰੈਸ ਉਹਦੇ ਪਿਤਾ ਦੀ ਵਰਾਸਤ ਸੀ। ਲੜਾਈ ਤੋਂ ਪਹਿਲਾਂ ਪਰੈਸ ਇੰਜ ਹੀ ਚਲ ਰਿਹਾ ਸੀ। ਭਾਰਗਵ ਕੋਲ ਉਹਦੇ ਲਈ ਵਕਤ ਹੀ ਕਿਥੇ। ਪਰੈਸ ਦੀ ਬਜਾਏ ਮਿਊਨਸਪੈਲਿਟੀ ਜਾਂ ਪੀ.ਡਬਲੀਊ.ਡੀ. ਦੇ ਛੋਟੇ ਮੋਟੇ ਠੇਕੇ ਲੈਕੇ ਜਾਂ ਥੋਕ ਮਾਲ ਦਾ ਸੌਦਾ ਕਰਕੇ ਅਗੇ ਵੇਚ ਦੇਂਦਾ। ਲੜਾਈ ਸ਼ੁਰੂ ਹੋਣ ਨਾਲ ਇਸ ਵਪਾਰ ਲਈ ਬੜਾ ਚੰਗਾ ਮੌਕਾ।

1940 ਵਿਚ ਸਰਕਾਰ ਨੇ ਜੰਗ ਦੇ ਪੱਖ ਵਿਚ ਜਨ ਭਾਵਨਾ ਨੂੰ ਉਤਸਾਹ ਦੇਣ ਲਈ 'ਜਨ ਸੰਪਰਕ' ਵਿਭਾਗ ਖੋਲ੍ਹ ਦਿਤਾ। ਮਤਲਬ ਸੀ, ਜਨਤਾ ਨੂੰ ਸਰਕਾਰੀ ਦ੍ਰਿਸ਼ਟੀਕੋਣ ਤੋਂ ਸੱਚੀਆਂ ਖ਼ਬਰਾਂ ਦੇ ਕੇ ਦੁਸ਼ਮਣ ਰੇਡੀਓ ਦੇ ਝੂਠੇ ਪ੍ਰਚਾਰ ਅਤੇ ਬਾਗ਼ੀ ਲੋਕਾਂ ਰਾਹੀਂ ਨਿਰਉਤਸਾਹ ਕਰਨ ਅਤੇ ਨਿਰਾਸ਼ਾ ਫੈਲਾਉਣ ਵਾਲੀਆਂ ਖ਼ਬਰਾਂ ਦਾ ਖੰਡਨ ਕਰ ਜਨਤਾ ਦਾ ਮਨੋਬਲ ਵਧਾਉਣਾ।

ਭਾਰਗਵ ਇਹ ਮੌਕਾ ਨਾ ਖੁੰਝਿਆ। ਉਹਨੇ 'ਲੋਕਮਤ' ਸਪਤਾਹਿਕ ਸ਼ੁਰੂ ਕਰ ਦਿਤਾ। ਖ਼ਬਰਾ ਅੰਗਰੇਜ਼ੀ ਦੈਨਿਕਾਂ ਅਤੇ ਰੇਡੀਉ ਤੋਂ ਲੈ ਲਈਆਂ ਜਾਂਦੀਆਂ। ਯੁੱਧ ਦੀਆਂ ਖ਼ਾਸ ਮਹੱਤਵਪੂਰਣ ਯੋਜਨਾਵਾਂ ਦੇ ਸੰਬੰਧ ਵਿਚ ਸਾਈਕਲੋਸਟਾਈਲ ਕੀਤੀਆਂ ਖ਼ਬਰਾਂ, ਲੇਖ, ਕਵਿਤਾ, ਨਜ਼ਮਾਂ, ਚੁਟਕਲੇ, ਤਸਵੀਰਾਂ ਅਤੇ ਕਾਰਟੂਨਾਂ ਦੇ ਤਿਆਰ ਬਲਾਕ ਜਨਸੰਪਰਕ ਵਿਭਾਗ ਤੋਂ ਮਿਲ ਜਾਂਦੇ। ਇਸ ਯੋਜਨਾ ਵਿਚ ਉਸਦਾ ਮੁਖ ਕਰਤਾ ਵੇਦਪ੍ਰਕਾਸ਼। ਸਰਕਾਰ ਮੁਫ਼ਤ ਵੰਡਣ ਲਈ 'ਲੋਕਮਤ' ਦੀਆਂ ਦੋ ਹਜ਼ਾਰ ਕਾਪੀਆਂ ਖ਼ਰੀਦ ਲੈਂਦੀ। ਉਹਦੀ ਕੀਮਤ ਹਰ ਤਿੰਨ ਮਹੀਨੇ ਲਈ ਐਡਵਾਂਸ ਮਿਲ ਜਾਂਦੀ। ਸਰਕਾਰੀ ਇਸ਼ਤਿਹਾਰ ਵੀ ਮਿਲ ਜਾਂਦੇ। ਸਭ ਤੋਂ ਵੱਡੀ ਗੱਲ ਸੀ, ਨੀਊਜ਼ ਪ੍ਰਿੰਟ ਦਾ ਕੋਟਾ। ਯੁਧ ਦੇ ਕਾਰਣ ਬਾਹਰਲੇ ਮੁਲਕਾਂ ਤੋਂ ਕਾਗਜ਼ ਆਉਣ ਵਿਚ ਮੁਸ਼ਕਲ, ਅਤੇ ਯੁਧ ਦੀਆਂ ਕੋਸ਼ਿਸ਼ਾਂ ਲਈ ਕਾਗਜ਼ ਦੀ ਮੰਗ ਬਹੁਤ ਜ਼ਿਆਦਾ। ਕਾਗਜ਼ ਬਲੈਕ ਵਿਚ ਵਿਕ ਰਿਹਾ ਸੀ।

'ਲੋਕਮਤ' ਨੇ ਸ਼ੁਰੂ ਵਿਚ ਪੰਜ ਹਜ਼ਾਰ ਕਾਪੀਆਂ ਦਾ ਕੋਟਾ ਲਿਆ ਸੀ। ਹੁਣ ਪੰਦਰਾਂ ਹਜ਼ਾਰ ਕਾਪੀਆਂ ਦਾ ਕੋਟਾ। ਜਨ-ਸੰਪਰਕ ਵਿਭਾਗ 'ਲੋਕਮਤ' ਦੇ ਕੰਮ ਤੋਂ ਸੰਤੁਸ਼ਟ। ਇਸ ਪਤਰਕਾ ਨੂੰ ਹਰ ਤਰ੍ਹਾਂ ਦੀ ਮਦਦ ਦੇਣ ਲਈ ਤਿਆਰ। ਅਸਲ ਵਿਚ 'ਲੋਕਮਤ' ਛਪਦਾ ਸੀ ਤਿੰਨ ਹਜ਼ਾਰ। ਦੋ ਹਜ਼ਾਰ ਸਰਕਾਰ ਖ਼ਰੀਦ ਲੈਂਦੀ, ਬਾਕੀ ਕਾਪੀਆਂ ਸਕੂਲ, ਲਾਇਬਰੇਰੀਆਂ ਵਿਚ ਮੁਫ਼ਤ ਭੇਜ ਦਿਤੀਆਂ ਜਾਦੀਆਂ। ਵਡੇ ਸਟੇਸ਼ਨ ਦੇ ਰੇਲਵ ਬੁਕ ਸਟਾਲਾਂ ਤੇ ਵਿਕਰੀ ਲਈ ਤਿੰਨ ਤਿੰਨ ਚਾਰ ਚਾਰ ਕਾਪੀਆਂ। ਕੀਮਤ ਦਾ ਕੋਈ ਤਕਾਜ਼ਾ ਨਹੀਂ।

ਮਤਲਬ ਸੀ। ਜਨ ਸੰਪਰਕ ਦੇ ਇਨਸਪੈਕਟਰ ਨੂੰ ਸਟੇਸ਼ਨ ਬੁਕ ਸਟਾਲ ਤੇ 'ਲੋਕਮਤ' ਦਿਸਦਾ ਰਹੇ।

'ਲੋਕਮਤ' ਦੇ ਸੰਪਰਕ ਦੀ ਜਗਹ ਤੇ ਭਾਰਗਵ ਦੇ ਜਵਾਈ ਦਾ ਨਾਂ ਛਪਦਾ, ਪ੍ਰਿੰਟਰ ਪਬਲਿਸ਼ਰ ਦੇ ਅਗੇ ਵੇਦਪ੍ਰਕਾਸ਼ ਦਾ। ਕੰਮ ਸਾਰਾ ਵੇਦ ਕਰਦਾ। ਜਨ ਸੰਪਰਕ ਅਤੇ ਸਿਵਲ ਸਪਲਾਈ ਵਿਭਾਗ ਵਿਚ ਉਹਦਾ ਆਣਾ ਜਾਣਾ ਹੋਣ ਨਾਲ ਅਨੇਕ ਅਫ਼ਸਰਾਂ ਨਾਲ ਰਾਹ ਰਸੂਖ। ਸਰਕਾਰ ਸਮਰਥਕ ਅਖ਼ਬਾਰ ਦਾ ਮੈਨੇਜਰ ਸੀ, ਕੋਤਵਾਲੀ ਅਤੇ ਡਿਉਢੀ ਆਗਾਮੀਰ ਦੀ ਚੌਕੀ ਦੀ ਪੁਲੀਸ ਉਹਨੂੰ ਭਰੋਸੇ ਦਾ ਆਦਮੀ ਮੰਨਦੀ ਸੀ।

ਵੇਦ ਦੀ ਮਿਲਵਰਤਣ ਦੀ ਕੀਮਤ ਭਾਰਗਵ ਸਮਝਦਾ ਸੀ। ਕਾਗ਼ਜ਼ ਦਾ ਕੋਟਾ ਵਧ ਜਾਣ ਤੇ ਤਨਖ਼ਾਹ ਪੰਝੱਤਰ ਮਹੀਨਾ ਕਰ ਦਿਤਾ ਸੀ। ਜਨਸੰਪਰਕ, ਸਿਵਲ ਸਪਲਾਈ-ਕੰਟਰੋਲ ਦੇ ਲੋਕਾਂ ਚਾਹ ਪਾਣੀ, ਪਾਨ ਸਿਗਰੇਟ ਨਾਲ ਖ਼ਾਤਿਰ ਕਰਨ ਲਈ ਢਾਈ ਤਿੰਨ ਰੁਪਏ ਖ਼ਰਚ ਦੀ ਆਗਿਆ ਵੀ। ਉਸ ਜ਼ਮਾਨੇ ਵਿਚ ਇਹ ਬਹੁਤ। ਵੇਦ ਨਾਲ ਪਾਠਕ ਦੀ ਜਾਣ ਪਛਾਣ ਸੰਨ ਅਠੱਤੀ ਤੋਂ। ਪਾਰਟੀ ਲਈ ਗੁਪਤ ਪਰਚੇ ਛਪਵਾਣ ਦਾ ਕੰਮ ਵੇਦ ਦੇ ਜ਼ਿੰਮੇ ਸੀ। ਕਾਗ਼ਜ਼ ਦਾ ਇੰਤਜ਼ਾਮ ਵੀ ਉਹੀ ਕਰ ਦੇਂਦਾ। ਪਾਰਟੀ ਦੇ ਲੋਕਾ ਨਾਲ ਮਿਲਦਾ ਤੇ ਬੜੀ ਹੋਸ਼ਿਆਰੀ ਨਾਲ।

ਉਸ਼ਾ ਦਾ ਦਿਨ ਉਤਸੁਕ ਉਡੀਕ ਵਿਚ ਲੰਘਿਆ। ਪਿਛਲੇ ਦਿਨਾਂ ਵਿਚ ਉਹਨੂੰ ਗੱਲਬਾਤ ਕਰਨ ਦਾ ਮੌਕਾ ਮਿਲਿਆ ਰਜ਼ਾ ਜਾਂ ਅਮਿਤ ਨਾਲ। ਦੋਹਾਂ ਦਾ ਰਾਜਨੀਤਿਕ ਦ੍ਰਿਸ਼ਟੀਕੋਣ ਉਸ਼ਾ ਤੋਂ ਉਲਟ। ਇੰਨੇ ਦਿਨਾਂ ਬਾਅਦ ਆਪਣੇ ਵਿਚਾਰਾਂ ਨਾਲ ਸਹਿਮਤ ਕਿਸੇ ਬੰਦੇ ਨਾਲ ਗੱਲਬਾਤ ਦਾ ਮੌਕਾ।

ਦਸੰਬਰ ਦੇ ਪਹਿਲੇ ਹਫ਼ਤੇ ਸ਼ਯਾਮਾ ਨਿਗਮ ਨੇ ਸੁਨੇਹਾ ਦਿਤਾ ਤਾਂ ਉਸੇ ਦੇ ਨਾਲ ਯੂਨੀਵਰਸਿਟੀ ਤੋਂ ਸਿਧੀ ਫ਼ਤਹਗੰਜ ਦੀ ਬਛਿਆਰੀ ਗਲੀ ਵਿਚੋਂ ਨਿਗਮ ਦੇ ਘਰ ਗਈ ਸੀ। ਪਾਠਕ ਸੰਨ ਇਕਤਾਲੀ ਦੇ ਸ਼ੁਰੂ ਤੋਂ ਹੀ ਫ਼ਰਾਰ। ਭੇਸ ਬਦਲ ਕੇ ਰਹਿੰਦਾ ਸੀ।

ਉਸ਼ਾ ਨੂੰ ਸ਼ਯਾਮਾ ਆਪਣੇ ਘਰ ਲੈ ਗਈ। ਉਹਦਾ ਘਰ ਮਿਸ਼ਰ ਭਵਨ ਦੇ ਪਿਛਵਾੜੇ ਦਾ ਹਿੱਸਾ ਸੀ। ਦੋਹਾਂ ਮਕਾਨਾਂ ਦੇ ਵਿਹੜਿਆਂ ਵਿਚਕਾਰ ਇਕ ਕੋਠਰੀਨੁਮਾ ਦੱਰਾ। ਮਿਸ਼ਰ ਭਵਨ ਦੇ ਵਿਹੜੇ ਵਿਚ ਪਾਠਕ ਉਹਦੀ ਉਡੀਕ ਵਿਚ ਸੀ। ਪੋਥੀ ਪਤਰੇ ਪੜ੍ਹਨ ਵਾਲੇ ਫੂਹੜ ਪੇਂਡੂ ਦਾ ਭੇਸ। ਸਫਾਚਟ ਚਿਹਰੇ ਦੀ ਥਾਵੇਂ ਲੰਮੀਆਂ ਬੁਲ੍ਹ ਕਜਦੀਆਂ ਮੁਛਾਂ, ਕਈ ਦਿਨਾਂ ਦੀ ਹਜਾਮਤ। ਮਥੇ-ਕਨਪਟੀਆਂ ਤੇ ਗਰਦਨ ਤੇ ਚੰਦਨ ਦਾ ਲੇਪ।

ਉਨ੍ਹਾਂ ਦਿਨਾਂ ਵਿਚ ਯੂਨੀਵਰਸਿਟੀ ਦੀਆਂ ਚੋਣਾਂ ਸਾਲ ਵਿਚ ਦੋ ਵਾਰ ਅਗਸਤ ਅਤੇ ਦਸੰਬਰ ਦੀਆਂ ਟਰਮਜ਼ ਵਿਚ ਹੁੰਦੀਆਂ ਸਨ। ਨਵੰਬਰ ਦੇ ਅੰਤ ਤਕ ਕਮਿਉਨਿਸਟਾਂ ਨੇ ਯੁਧ ਨੂੰ ਜਨ ਯੁਧ ਮੰਨ ਕੇ ਯੁਧ ਵਿਰੋਧ ਦੀ ਨੀਤੀ ਬਦਲ ਦਿਤੀ, ਇਸ ਲਈ ਦੇਸ਼ ਦਰੋਹੀ ਗਿਣੇ ਜਾ ਰਹੇ ਸਨ।

ਪਾਠਕ ਨੇ ਉਸ਼ਾ ਨੂੰ ਸਮਝਾਇਆ : ਯੂਨੀਅਨ ਨੂੰ ਫ਼ੈਡਰੇਸ਼ਨ ਦੇ ਅਸਰ ਤੋਂ ਕਢਣ ਦਾ ਬਹੁਤ ਚੰਗਾ ਮੌਕਾ ਹੈ। ਇਹ ਆਣ ਵਾਲੇ ਹਾਲਾਤ ਲਈ ਬਹੁਤ ਜ਼ਰੂਰੀ ਯੁਧ ਵਿਰੋਧ ਲਈ ਭਾਸ਼ਣ ਦੇਣ ਦਾ ਖ਼ਤਰਾ ਹਰਗਿਜ਼ ਨਹੀਂ ਲੈਣਾ। ਸਾਡਾ ਨਾਅਰਾ-ਕਮਿਉਨਿਸਟ ਦੇਸ਼ ਵਿਚ ਫੁਟ ਪਾਣ ਵਾਲੇ ਦੇਸ਼ਦਰੋਹੀ ਵਿਦੇਸ਼ੀ ਏਜੰਟ ਹਨ। ਰਾਸ਼ਟਰ ਦੇ ਨੇਤਾਵਾਂ ਤੇ ਵਿਸ਼ਵਾਸ

ਨਾਲ ਰਾਸ਼ਟਰੀ ਦ੍ਰਿਸ਼ਟੀਕੋਣ ਨਾਲ ਰਾਸ਼ਟਰੀ ਏਕਤਾ ਲਈ ਸਟੂਡੈਂਟਸ ਕਾਂਗਰਸ ਨੂੰ ਵੋਟ ਦਿਉ।

ਉਸ਼ਾ ਨੇ ਵਕੀਲ ਕੋਹਲੀ ਦੀ ਚੇਤਾਵਨੀ ਦੇ ਬਾਵਜੂਦ ਚੋਣ ਵਿਚ ਸਟੂਡੈਂਟ ਕਾਂਗਰਸ ਨੂੰ ਮਿਲਵਰਤਣ ਦਿਤੀ। ਵਾਤਾਵਰਣ ਕੁਝ ਇਸ ਤਰ੍ਹਾਂ ਦਾ ਹੋ ਗਿਆ ਕਿ ਯੂਨੀਅਨ ਉਤੇ ਫ਼ੈਡਰੇਸ਼ਨ ਦਾ ਸਾਰਾ ਪਿਆ ਅਸਰ ਟੁਟ ਕੇ, ਸਟੂਡੈਂਟ ਕਾਂਗਰਸ ਦਾ ਜਾਫ਼ਰ ਯੂਨੀਅਨ ਦਾ ਪ੍ਰੈਜ਼ੀਡੈਂਟ ਬਣ ਗਿਆ। ਉਦੋਂ ਦੀ ਪਾਠਕ ਨਾਲ ਮੁਲਾਕਾਤ ਨਾ ਹੋ ਸਕੀ। ਇਸ ਦੌਰਾਨ ਵਿਚ ਤੇ ਉਸ਼ਾ ਦੀ ਦੁਨੀਆਂ ਹੀ ਖ਼ਤਮ। ਇਸ ਦੇ ਇਲਾਵਾ ਦੇਸ਼ ਵਿਚ ਅਤੇ ਅੰਤਰਰਾਸ਼ਟਰੀ ਸਥਿਤੀ ਵਿਚ ਕੀ ਕੁਝ ਹੋ ਗਿਆ ਸੀ।

ਉਸ਼ਾ ਛੇ ਵਜੇ ਤੋਂ ਪਹਿਲਾਂ ਪ੍ਰਤਾਪ ਦੇ ਉਧੜੇ ਕਪੜੇ ਮੁਰੰਮਤ ਲਈ ਲੈ ਕੇ ਬੈਠਕ ਵਿਚ ਆ ਗਈ ਸੀ। ਗਲੀ ਵਿਚ ਕਦਮਾਂ ਦੀ ਆਵਾਜ਼ ਨਾਲ ਚਿਕ ਨਾਲ ਢਕੀ ਖਿੜਕੀ ਵਲ ਨਜ਼ਰ ਪੈ ਜਾਂਦੀ। ਖਿੜਕੀ ਤੋਂ ਲੰਮੇ ਲੰਮੇ ਦੀ ਝਲਕ, ਡਿਉਢੀ ਦੇ ਦਰਵਾਜ਼ੇ ਤੇ ਭਿਤਾਂ ਦੇ ਕੜੇ ਦੀ ਖਟਖਟਾਹਟ। ਉਸ਼ਾ ਨੇ ਫ਼ੌਰਨ ਉਠ ਕੇ ਦਰਵਾਜ਼ਾ ਖੋਲ੍ਹ ਦਿਤਾ। ਪਾਠਕ ਦੇ ਸਿਰ ਤੇ ਦਬੀ ਹੋਈ ਮੈਲੀ ਟੋਪੀ। ਬਾਕੀ ਉਹੀ ਫੂਹੜ ਪੇਂਡੂ ਵੇਸੀ। ਮੋਢੇ ਤੇ ਲਾਲ ਪਰਨੇ ਵਿਚ ਬੰਨ੍ਹਿਆ ਪੋਥੀ-ਪਤਰਾ। ਹੱਥ ਵਿਚ ਮੋਟਾ ਸੋਟਾ। ਬਿਨਾਂ ਸਾਬਣ ਧੋਣ ਨਾਲ ਬਦਰੰਗ ਕਪੜੇ ਦੇ ਕੁੜਤਾ ਧੋਤੀ। ਪੈਰਾਂ ਵਿਚ ਮਿੱਟੀ ਨਾਲ ਲਿੰਬਿਆ ਚਮਰੌਧਾ।

ਪਾਠਕ ਨੇ ਨੇੜੇ ਕੁਰਸੀ ਤੇ ਬੈਠ ਅਫ਼ਸੋਸ ਤੋਂ ਸ਼ੁਰੂ ਕੀਤਾ, "......ਬਦਕਿਸਮਤੀ ਨਾਲ ਮੁਲਾਕਾਤ ਦਾ ਮੌਕਾ ਨਾ ਬਣ ਸਕਿਆ। ਦੁਖਦਾਈ ਖ਼ਬਰ ਉਹਨੂੰ ਤੇ ਮਾਇਆ ਨੂੰ ਇਲਾਹਾਬਾਦ ਵਿਚ ਮਾਰਚ ਦੇ ਦੂਜੇ ਹਫ਼ਤੇ ਮਿਲੀ ਸੀ। ਉਹ ਉਸ ਸ਼ਾਮ ਜ਼ਰੂਰੀ ਕੰਮ ਨਾਲ ਪਟਨੇ ਜਾ ਰਿਹਾ ਸੀ। ਮਾਇਆ ਨੇ ਆਪਣਾ ਅਫ਼ਸੋਸ ਜ਼ਾਹਿਰ ਕਰਨ ਲਈ ਬੇਨਤੀ ਕੀਤੀ ਸੀ।"

ਉਸ਼ਾ ਨੇ ਦਸਿਆ, "ਮਾਇਆ ਨੇ ਸੁਨੇਹਾ ਦਿਤਾ ਸੀ।"......ਮਾਇਆ ਮਾਰਚ ਦੇ ਤੀਜੇ ਹਫ਼ਤੇ ਆਈ ਸੀ। ਪਹਿਲਾਂ ਹਾਸਪਿਟਲ ਰੋਡ ਤੇ ਗਈ। ਫਿਰ ਪਤਾ ਲੈ ਕੇ ਛੋਟੀ ਗਲੀ ਪਹੁੰਚੀ। ਠਹਿਰ ਨਹੀਂ ਸਕਦੀ ਸੀ, ਆਪਣੀ ਸਾਲ ਭਰ ਦੀ ਬੇਟੀ ਆਇਆ ਨੂੰ ਸੌਂਪ ਕੇ ਆਈ ਸੀ। ਰਾਤੀਂ ਚਲੀ ਗਈ। ਪਾਠਕ ਅਪਰੈਲ ਦੇ ਅਖ਼ੀਰ ਲਖਨਊ ਆਇਆ ਤਾਂ ਉਸ ਦਿਨ ਉਸ਼ਾ ਪੇਸ਼ੀ ਲਈ ਅਦਾਲਤ ਗਈ ਸੀ।

ਉਸ਼ਾ ਨੇ ਸੰਖੇਪ ਵਿਚ ਸ਼ਰੀਕਾਂ ਦੇ ਚੱਕਰ, ਮੁਕੱਦਮੇ ਅਤੇ ਸਭ ਕੁਝ ਰਿਸੀਵਰ ਦੇ ਹੱਥ ਵਿਚ ਹੋਣ ਦੀ ਸਥਿੱਤੀ ਦਸੀ।

ਪਾਠਕ ਨੇ ਡੂੰਘਾ ਸਾਹ ਭਰਿਆ, "ਅਮਰ ਵਰਗਾ ਲਗਨ ਤੇ ਭਰੋਸੇ ਦਾ ਸਾਥੀ......।" ਪੁਛਿਆ, "ਤੁਸੀਂ ਗਾਂਧੀ ਜੀ ਦਾ 'ਕਵਿੱਟ ਇੰਡੀਆ' ਲੇਖ ਅਤੇ ਕਾਂਗਰਸ ਵਰਕਿੰਗ ਕਮੇਟੀ ਦੀ ਇਲਾਹਾਬਾਦ ਬੈਠਕ ਦੀ ਕਾਰਵਾਈ ਪੜ੍ਹੀ ਹੋਏਗੀ। ਨਾ ਪੜ੍ਹੀ ਹੋਵੇ ਤਾਂ ਭੇਜ ਦਿਆਂਗਾ। ਜ਼ਰੂਰ ਪੜ੍ਹੋ।......ਅਜਿਹੇ ਵਕਤ 'ਉਹ' ਨਹੀਂ। ਪਿਛਲੇ ਸਾਲ ਪਹਿਲੀ ਵਾਰ ਅਸੀਂ ਯੂਨੀਵਰਸਿਟੀ ਵਿਚ ਯੂਨੀਅਨ ਤੇ ਕਬਜ਼ਾ ਕਰ ਸਕੇ। ਉਹਦੀ ਵਡਿਆਈ ਬਹੁਤ ਸਾਰੀ ਤੁਹਾਨੂੰ। ਹੁਣ ਤੁਸੀਂ ਵੀ ਮਜਬੂਰ।"

ਊਸ਼ਾ ਪਲ ਭਰ ਚੁੱਪ, "ਮਜਬੂਰੀਆਂ ਜ਼ਰੂਰ ਹਨ, ਸਭ ਨੂੰ ਹਨ। ਜੇ ਮੈਂ ਕੁਝ ਕਰ ਸਕਾਂ......।"

"ਕਰ ਤੇ ਤੁਸੀਂ ਬਹੁਤ ਕੁਝ ਸਕਦੇ ਹੋ। ਕਰਕੇ ਦਿਖਾ ਚੁਕੇ, ਪਰ ਤੁਹਾਨੂੰ ਬੱਚੇ ਦੀ ਜ਼ਿੰਮੇਵਾਰੀ, ਦੂਜੀਆਂ ਜ਼ਿੰਮੇਵਾਰੀਆਂ।"

"ਇਹ ਸਭ ਤੋਂ ਵੱਡੀ ਜ਼ਿੰਮੇਵਾਰੀ।" ਊਸ਼ਾ ਦੀ ਗਰਦਨ ਤਣ ਗਈ, "ਉਨ੍ਹਾਂ ਦੀ ਥਾਵੇਂ ਮੈਂ ਹਾਂ। ਇਹ ਹੀ ਉਨ੍ਹਾਂ ਦੀ ਅੰਤਮ ਗੱਲ ਸੀ।"

"ਦੋਵੇਂ ਕਿਵੇਂ ਨਿਭਣਗੇ ? ਹੁਣ ਸੰਘਰਸ਼ ਦਾ ਪੁਰਾਣਾ ਤਰੀਕਾ ਨਹੀਂ ਚਲੇਗਾ।"

"ਜਿਵੇਂ ਵੀ ਹੋਵੇ ! ਮੇਰਾ ਫ਼ੈਸਲਾ ਅਤੇ ਉਨ੍ਹਾਂ ਦੀ ਗੱਲ।"

ਦੋਹਵਾਂ ਵਿਚ ਨਵੀਂ ਸਥਿਤੀ ਬਾਰੇ ਗੱਲਬਾਤ ਹੋਣ ਲੱਗ ਪਈ।

ਡਿਉਢੀ ਤੇ ਦਸਤਕ ਅਤੇ ਨਾਲ ਹੀ ਆਵਾਜ਼, "ਪ੍ਰਤਾਪ : ਪਰਸੂ।"

"ਕੌਣ ?" ਪਾਠਕ ਤ੍ਰਬਕਿਆ।

"ਰਜ਼ਾ ਭਾਈ, ਡਾਕਟਰ ਰਜ਼ਾ। ਉਨ੍ਹਾਂ ਤੇ ਕਾਹਦਾ ਡਰ।"

"ਡਾਕਟਰ ਰਜ਼ਾ ਅਹਿਮਦ ?" ਪਾਠਕ ਨੇ ਪਲ ਭਰ ਸੋਚਿਆ, "ਆਣ ਦਿਉ।"

ਰਜ਼ਾ ਨੇ ਸਾਈਕਲ ਡਿਉਢੀ ਵਿਚ ਟਿਕਾ ਕੇ ਬੈਠਕ ਵਿਚ ਕਦਮ ਰਖਦਿਆਂ ਫਿਰ ਬੁਲਾਇਆ, "ਪ੍ਰਤਾਪ ਬਹਾਦੁਰ ! ਸਲਾਮ ਬੇਬੇ ਜੀ।" ਰਜ਼ਾ ਓਪਰੇ ਆਦਮੀ ਦੀ ਮੌਜੂਦਗੀ ਵਿਚ ਕੁਝ ਠਿਠਕਿਆ।

"ਹਾਊ ਡੂ ਯੂ ਡੂ ?" ਓਪਰੇ ਨੇ ਮੁਸਕਰਾ ਕੇ ਹੱਥ ਵਧਾਇਆ।

"ਓਏ !" ਪਛਾਣ ਕੇ ਰਜ਼ਾ ਮੁਸਕਰਾਇਆ "ਕੀ ਭੇਸ ਰਚਿਆ ਏ ਯਾਰ !......ਵਾਰੰਟ ! ਹੁਣ ਲੋਕ ਤੇ ਰਿਹਾ ਹੋ ਰਹੇ ਨੇ।"

"ਸਿਰਫ਼ ਲੀਡਰ ਜਾਂ ਇਸ ਜਨਯੁੱਧ ਵਿਚ ਮਿਲਵਰਤਣ ਦੇ ਸਮਰਥਕ ਕਮਿਊਨਿਸਟ। ਅਗੇ ਵੇਖੋ ਕੀ ਹੁੰਦਾ ਹੈ।"

"ਤੁਹਾਡੇ ਖ਼ਿਆਲ ਵਿਚ ਕ੍ਰਿਪੱਸ ਦੇ ਪ੍ਰਸਤਾਵ ਨੂੰ ਠੁਕਰਾ ਦੇਣਾ ਗਲਤੀ ਨਹੀਂ ਸੀ ?" ਰਜ਼ਾ ਨੇ ਚਿੰਤਾ ਨਾਲ ਪੁਛਿਆ, "ਸ਼ਾਇਦ ਮੌਲਾਨਾ ਅਤੇ ਨਹਿਰੂ, ਗਾਂਧੀ ਅਤੇ ਕਾਂਗਰਸ ਨੂੰ ਸਮਝਾ ਸਕਣ।"

"ਗਾਂਧੀ ਜੀ ਨੇ ਦੋ ਟੁੱਕ ਕਹਿ ਦਿਤਾ—ਪਹਿਲਾਂ ਫ਼ੌਰਨ ਪੂਰਣ ਸਵੈਤੰਤਰਤਾ, ਯੁਧ ਵਿਚ ਮਿਲਵਰਤਣ ਦੀ ਗੱਲ ਬਾਅਦ ਵਿਚ। ਜਿਸਦੇ ਕਦਮ ਲੜਖੜਾ ਰਹੇ ਹਨ, ਉਸਦੇ ਵਾਇਦੇ ਦਾ ਕੀ ਭਰੋਸਾ ? ਬਰਤਾਨੀਆ ਦੇ ਵਾਇਦੇ ਦਿਵਾਲੀਏ ਬੈਂਕ ਦੀ ਹੁੰਡੀ।"

"ਇਹ ਹੈ ਗਾਂਧੀ ਦੀ ਅਹਿੰਸਾ ਦੀ ਸਚਾਈ।" ਰਜ਼ਾ ਦੇ ਲਹਿਜੇ ਵਿਚ ਡੰਗ, "ਦੋ ਸਾਲ ਪਹਿਲਾਂ ਜਦੋਂ ਤੀਕ ਬਰਤਾਨੀਆ ਦੇ ਪੈਰ ਮਜਬੂਤ ਲੱਗ ਰਹੇ ਸਨ, ਗਾਂਧੀ ਜੀ ਦੀ ਰਾਇ ਵਿਚ ਯੁਧ ਦੀ ਮੁਸੀਬਤ ਵਿਚ ਫਸੇ ਬ੍ਰਿਟੇਨ ਕੋਲੋਂ ਸੁਤੰਤਰਤਾ ਦੀ ਮੰਗ, ਅਨਿਆਂ ਸੀ ਅਤੇ ਯੁੱਧ ਵਿਚ ਮਿਲਵਰਤਨ, ਮਦਦ ਦੀ ਕੀਮਤ ਮੰਗਣਾ ਅਨੈਤਿਕ। ਹੁਣ ਬਰਤਾਨੀਆ ਦਾ ਦਿਵਾਲਾ ਨਿਕਲਦਾ ਦਿਸ ਰਿਹਾ ਏ, ਤਾਂ ਪਹਿਲਾਂ ਤੋਂ ਵੀ ਜ਼ਿਆਦਾ ਕੀਮਤ ਅਤੇ ਤੁਰੰਤ ਕਵਿੱਟ ਇੰਡੀਆ।"

"ਤੁਸੀਂ ਕਦੋਂ ਤੋਂ ਅਹਿੰਸਾ ਦੇ ਸੰਤ ਬਣ ਗਏ।" ਉਸ਼ਾ ਮੁਸਕਰਾਈ। ਏਨੇ ਦਿਨਾਂ ਪਿਛੋਂ ਉਸ਼ਾ ਦੇ ਚਿਹਰੇ ਤੇ ਮੁਸਕਰਾਹਟ ਨਾਲ ਰਜ਼ਾ ਨੂੰ ਸੰਤੋਸ਼। ਉਸ਼ਾ ਨੇ ਕਿਹਾ, "ਬਰਤਾਨੀਆ ਦੀ ਨਾਜ਼ੀਆਂ ਨਾਲ ਲੜਾਈ ਹੈ ਤੇ ਸਾਡੀ ਬਰਤਾਨੀਆ ਨਾਲ। ਅਸੀਂ ਮੌਕੇ ਤੋਂ ਫ਼ਾਇਦਾ ਕਿਉਂ ਨਾ ਉਠਾਈਏ?"

"ਫ਼ਾਇਦਾ ਇਸ ਸੰਕਟ ਵਿਚ ਆਤਮ-ਰਖਿਆ ਦੀ ਚਿੰਤਾ ਕਰਨ ਵਿਚ ਹੈ ਜਾਂ ਬਰਤਾਨੀਆ ਨੂੰ 'ਕਵਿੱਟ ਇੰਡੀਅ' ਕਹਿ ਕੇ ਆਤਮ ਹੱਤਿਆ ਦਾ ਰਾਹ ਖੋਲ੍ਹਣ ਵਿਚ?"

"ਯੂ ਡੋਂਟ ਵਾਂਟ ਬ੍ਰਿਟਿਸ਼ ਟੂ ਕਵਿੱਟ ਇੰਡੀਆ?" ਉਸ਼ਾ ਨੂੰ ਹੈਰਾਨੀ, "ਬਰਤਾਨੀਆ ਨੂੰ 'ਭਾਰਤ ਛੋੜੋ' ਕਹਿਣਾ ਆਤਮਹੱਤਿਆ ਹੈ?"

"ਜ਼ਰੂਰ।" ਰਜ਼ਾ ਨੇ ਮੰਨਿਆ, "ਪੂਰਬ ਵਿਚ ਜਾਪਾਨ ਭਾਰਤ ਦੀ ਸੀਮਾ ਤੇ ਖੜਾ ਹੈ, ਪੱਛਮ ਵਿਚ ਨਾਜ਼ੀ ਕੋਕੇਸ਼ਸ ਤੇ ਪਹੁੰਚੇ ਹੋਏ ਨੇ। ਇਸ ਵੇਲੇ ਬ੍ਰਿਟੇਨ ਨੂੰ ਭਾਰਤ ਤੋਂ ਨਸ ਜਾਣ ਲਈ ਕਹਿਣ ਦਾ ਮਤਲਬ ਹੈ, ਭਾਰਤ ਨਾਜ਼ੀਆਂ ਤੇ ਜਾਪਾਨੀਆਂ ਨੂੰ ਸੌਂਪ ਦੇਣ ਲਈ ਕਹਿਣਾ। ਅੰਗਰੇਜ਼ ਜਾਨ ਬਚਾ ਕੇ ਨੱਸ ਜਾਣ ਤਾਂ ਜਾਪਾਨ ਇਥੇ ਉਹੀ ਕਰੇਗਾ ਜੋ ਉਹਨੇ ਮੰਨਚੂਰੀਆ, ਕੋਰੀਆ, ਸਿਆਮ, ਮਲਾਇਆ, ਸਿੰਗਾਪੁਰ ਬਰਮਾ ਵਿਚ ਕੀਤਾ।"

"ਗਾਂਧੀ ਨਹੀਂ ਚਾਹੁੰਦੇ ਭਾਰਤ ਵਿਚ ਬਰਤਾਨੀਆ, ਨਾਜ਼ੀਆਂ, ਅਤੇ ਜਾਪਾਨ ਦੀ ਲੜਾਈ ਨਾਲ ਭਾਰਤ ਦੀ ਤਬਾਹੀ ਹੋਵੇ। ਬਰਤਾਨੀਆ ਤੇ ਜਪਾਨੀਆਂ ਨਾਲ ਲੜਾਈ ਦੀ ਤਿਆਰੀ ਲਈ ਪੂਰੇ ਬੰਗਾਲ-ਬਿਹਾਰ ਨੂੰ ਫੂਕ ਕੇ ਉਜਾੜ ਦੇਣ ਲਈ ਤਿਆਰ ਹੈ। ਜਾਪਾਨ ਦੇ ਬੰਗਾਲ ਲੰਘਦਿਆਂ ਹੀ ਪੂਰੇ ਜਮਸ਼ੇਦਪੁਰ ਨੂੰ ਬੰਬਾਂ ਨਾਲ ਉਡਾ ਦੇਣ ਦੀ ਯੋਜਨਾ ਬਣ ਗਈ ਹੈ। ਇਸ ਵਿਚ ਤਬਾਹੀ ਸਾਡੀ ਹੋਏਗੀ ਕਿ ਬਰਤਾਨੀਆ ਦੀ?"

"ਸਾਡੀ!" ਰਜ਼ਾ ਨੇ ਛਾਤੀ ਤੇ ਹੱਥ ਰਖ ਕੇ ਮੰਨਿਆ, "ਇਸੇ ਲਈ ਅਸੀਂ ਚਾਹੁੰਦੇ ਹਾਂ ਕਿ ਬ੍ਰਿਟਿਸ਼ ਤੇ ਅਮਰੀਕਨ ਸੈਨਿਕ ਸ਼ਕਤੀਆਂ ਦੀ ਮਦਦ ਨਾਲ ਨਾਜ਼ੀਆਂ ਨੂੰ ਪੱਛਮ ਵਿਚ ਅਤੇ ਜਾਪਾਨ ਨੂੰ ਪੂਰਬ ਵਿਚ ਭਾਰਤ ਦੀ ਸੀਮਾ ਤੋਂ ਦੂਰ ਰਖਿਆ ਜਾਏ। ਗਾਂਧੀ ਨੂੰ ਬਰਤਾਨੀਆ ਦੀ ਇਹ ਚਿੰਤਾ ਪਤਾ ਲੱਗ ਗਈ ਇਸ ਲਈ ਹੁਣ ਅਹਿੰਸਾ ਦੀ ਰਖਿਆ ਦੇ ਅੰਦੋਲਨ ਬਜਾਏ ਕਵਿੱਟ ਇੰਡੀਆ। ਗਾਂਧੀ ਦੀ ਬ੍ਰਿਟੇਨ ਨੂੰ ਸਲਾਹ ਹੈ ਕਿ ਭਾਰਤ ਦੀ ਰਖਿਆ ਲਈ ਆਪਣਾ ਖ਼ੂਨ ਵਹਾਉਣ ਦੀ ਬਜਾਏ ਰਸਿਆ ਵਸਿਆ, ਹਰਿਆ ਭਰਿਆ ਭਾਰਤ ਨਾਜ਼ੀਆਂ ਤੇ ਜਾਪਾਨੀਆਂ ਦੀ ਥਾਲੀ ਵਿਚ ਪਰੋਸ ਕੇ ਨੱਸ ਜਾਣ।"

"ਤੁਸੀਂ ਅੰਗਰੇਜ਼ਾਂ ਨੂੰ ਜਾਣ ਦਿਉ। ਫਿਰ ਭਾਰਤ ਨਾਜ਼ੀਆਂ ਤੇ ਜਾਪਾਨੀਆਂ ਨੂੰ ਵੀ ਦੇਖ ਲਏਗਾ।" ਉਸ਼ਾ ਬੋਲੀ।

ਰਜ਼ਾ ਦੀਆਂ ਅੱਖਾਂ ਹੈਰਾਨੀ ਨਾਲ ਫੈਲ ਗਈਆਂ। ਉਹਨੇ ਡੂੰਘਾ ਸਾਹ ਲਿਆ, "ਨਾਜ਼ੀਆਂ ਤੇ ਜਾਪਾਨੀਆਂ ਨੂੰ ਵੇਖ ਲਵਾਂਗੇ! ਰਾਜਨੀਤਿਕ ਅੰਦੋਲਨ ਤੇ ਸਤਿਆਗ੍ਰਹਿ ਨਾਲ! ਇਹ ਦਸੋ ਕਾਂਗਰਸ ਦਾ ਜਾਂ ਸਾਡੇ ਰਾਜਨੀਤਿਕ ਅੰਦੋਲਨ ਦਾ ਪ੍ਰਭਾਵ ਹੈ ਕਿੰਨਾ ਤੇ ਕਿਥੇ? ਇਸ ਵੇਲੇ ਬ੍ਰਿਟਿਸ਼ ਫ਼ੌਜ ਵਿਚ ਪੰਜ ਲੱਖ ਤੋਂ ਵਧੀਕ ਹਿੰਦੁਸਤਾਨੀ। ਉਸ ਤੋਂ ਵਧ ਹਿੰਦੁਸਤਾਨੀ ਪੇਟ ਲਈ ਬਰਤਾਨੀਆ ਦੀ ਲੜਾਈ ਦੇ ਕੰਮਾਂ ਵਿਚ ਰੁਝੇ ਹੋਏ ਹਨ। ਜ਼ਾਤੀ ਸਤਿਆਗ੍ਰਹਿ ਵਿਚ ਕਿੰਨੇ ਲੋਕ ਚਲੇ ਗਏ? ਅੰਦੋਲਨ ਦੀ ਲੜਾਈ ਬਰਤਾਨੀਆ ਦੇ ਵਿਰੁੱਧ ਕੀਤੀ ਜਾ ਸਕਦੀ ਹੈ, ਕਿਉਂਕਿ ਬ੍ਰਿਟਿਸ਼ ਜਨਤੰਤਰ ਦਾ ਦਾਅਵਾ ਕਰਦਾ ਹੈ, ਬ੍ਰਿਟਿਸ਼ ਜਨਤਾ

ਜਨਤੰਤਰ ਦੇ ਪੱਖ ਵਿਚ ਹੈ। ਨਾਜ਼ੀਆਂ ਤੇ ਜਾਪਾਨ ਨੂੰ ਜਨਤੰਤਰ ਦੀ ਤਕਲੀਫ਼ ਨਾਲ ਵਾਸਤਾ ਨਹੀਂ। ਇਸ ਵੇਲੇ ਸਾਡੀ ਰਖਿਆ ਜਰਮਨੀ ਤੇ ਜਾਪਾਨ ਦੀ ਹਾਰ ਵਿਚ ਹੀ ਹੈ।"

"ਇਹ ਦੂਰ-ਅੰਦੇਸ਼ੀ ਕਮਿਊਨਿਸਟਾਂ ਨੂੰ ਕਦੋਂ ਤੋਂ ਸੁਝੀ?" ਪਾਠਕ ਨੇ ਪੁਛਿਆ।

"ਦੋਸਤ, ਅਸਲ ਵਿਚ ਯੁੱਧ ਜਨਯੁੱਧ ਹੋ ਗਿਆ ਅਤੇ ਕਰਿਪੱਸ ਦੇ ਪ੍ਰਸਤਾਵ ਵੀ ਸੰਤੋਸ਼ਜਨਕ ਹੋ ਗਏ ਕਿਉਂਕਿ ਕਰਿਪੱਸ ਨੂੰ ਸਮਝੌਤੇ ਲਈ ਸੋਵੀਅਤ ਰਾਜਦੂਤ ਮੈਕਿਸਮ ਨੇ ਭਿਜਵਾਇਆ।"

"ਇਸ ਵੇਲੇ ਕਰਿਪੱਸ ਦੇ ਪ੍ਰਸਤਾਵ ਕਾਂਗਰਸ ਨੂੰ ਸੰਨ ਚਾਲੀ ਦੀ ਮੰਗ ਤੋਂ ਜ਼ਿਆਦਾ ਦੇ ਰਹੇ ਨੇ। ਅਤੇ ਯੁਧ ਦੇ ਸੰਬੰਧ ਵਿਚ ਕਮਿਊਨਿਸਟਾਂ ਦੀ ਨੀਤੀ ਬਦਲੀ ਤਾਂ ਗਾਂਧੀ ਤੇ ਕਾਂਗਰਸ ਨੇ ਵੀ ਬਦਲੀ। ਇਹ ਦੋਹਾਂ ਦੀ ਹਾਲਾਤ ਦੀ ਆਪਣੀ ਆਪਣੀ ਸਮਝ। ਰਾਇ ਨੇ ਸ਼ੁਰੂ ਵਿਚ ਹੀ ਕਹਿ ਦਿਤਾ ਸੀ, ਇਹ ਯੁਧ ਅਸਲੀ ਨਾਜ਼ੀਆਂ ਤੇ ਸੋਵੀਅਤ ਵਿਚ ਨਾਜ਼ੀ ਸਾਮਰਾਜਵਾਦ ਅਤੇ ਜਨਤੰਤਰ ਅਤੇ ਸਮਾਜਵਾਦ ਵਿਚਕਾਰ ਯੁਧ ਹੋਏਗਾ।"

ਪਾਠਕ ਅੜਿਆ ਰਿਹਾ, "ਜਿਨ੍ਹਾਂ ਲੋਕਾਂ ਨੇ ਜਿਤਦੇ ਜਾਪਾਨ ਦੀ ਮਿਲਵਰਤਣ ਨਾਲ ਸਿੰਗਾਪੁਰ ਵਿਚ ਆਜ਼ਾਦ ਹਿੰਦ ਫ਼ੌਜ ਬਣਾਈ ਹੈ, ਉਹ ਵੀ ਕੁਝ ਸਮਝਦੇ ਨੇ।"

ਰਜ਼ਾ ਦਾ ਚਿਹਰਾ ਬਹੁਤ ਗੰਭੀਰ, "ਤੁਹਾਨੂੰ ਪਤਾ ਹੈ ਜਰਮਨੀ ਨੇ ਯੂਰਪ ਵਿਚ ਕਬਜ਼ਾ ਕੀਤੇ ਦੇਸ਼ਾਂ ਨੂੰ ਅਤੇ ਜਾਪਾਨੀਆਂ ਨੇ ਦੱਖਣ ਪੂਰਬੀ ਏਸ਼ੀਆ ਵਿਚ ਸਾਂਭੇ ਦੇਸ਼ਾਂ ਨੂੰ ਕਿਹੋ ਜਿਹੀ ਆਜ਼ਾਦੀ ਦਿਤੀ ਹੈ। ਬਰਮਾ ਤੋਂ ਜੋ ਹਿੰਦੁਸਤਾਨੀ ਨਸ ਕੇ ਆ ਰਹੇ ਹਨ, ਉਨ੍ਹਾਂ ਨੂੰ ਪੁਛ ਲਵੋ।"

"ਤੁਹਾਡੀ ਗੱਲ ਵੀ ਸਪਸ਼ਟ।" ਪਾਠਕ ਵੀ ਗੰਭੀਰ, "ਤੁਹਾਡੇ ਲਈ ਆਪਣੀ ਆਜ਼ਾਦੀ ਪਾਣ ਦੇ ਮੌਕੇ ਤੋਂ ਵਧ ਨਾਜ਼ੀਆ ਅਤੇ ਜਾਪਾਨ ਦੇ ਵਿਰੋਧ ਅਤੇ ਸੋਵੀਅਤ ਦੇ ਨਿਰਦੇਸ਼ਾਂ ਨੂੰ ਮੰਨਣ ਦਾ ਮਹੱਤਵ ਜ਼ਿਆਦਾ।"

"ਦੋਸਤ," ਰਜ਼ਾ ਨੇ ਹਥ ਪਾਠਕ ਦੇ ਗੋਡੇ ਤੇ ਰਖ ਦਿਤਾ, "ਮੇਰੀ ਗੱਲ ਦਾ ਮਤਲਬ ਜੇ ਇਹ ਸਮਝਿਆ ਜੇ, ਤਾਂ ਮੈਂ ਸਮਝਾ ਸਕਣ ਦੇ ਹੀ ਕਾਬਿਲ ਨਹੀਂ।" ਉਹ ਜ਼ੋਰ ਦੀ ਹਸ ਪਿਆ।

ਉਸ਼ਾ ਨੇ ਬੇਸੁਆਦੀ ਦੇ ਡਰ ਤੋਂ ਮੁਸਕਰਾ ਕੇ ਚੇਤਾਵਨੀ ਦਿਤੀ, "ਮਤ-ਭੇਦ ਵਿਚ ਨਾਰਾਜਗੀ ਨਹੀਂ।" ਅਤੇ ਰਜ਼ਾ ਵਲ ਦੇਖ ਕੇ ਆਵਾਜ ਮਾਰੀ, "ਬੇਬੇ, ਡਾਕਟਰ ਭਾਈ ਲਈ ਚਾਹ ਨਹੀਂ ਬਣਾਈ? ਉਠ ਪਈ, "ਮੈਂ ਲਿਆਉਂਦੀ ਹਾਂ।"

ਉਸ਼ਾ ਆਈ ਤਾਂ ਰਜ਼ਾ ਪਾਠਕ ਨੂੰ ਪੇਟ ਠੀਕ ਰਖਣ ਦੀ ਦਵਾਈ ਦਸ ਰਿਹਾ ਸੀ। ਰਜ਼ਾ ਦੇ ਆਪਣੀ ਬਾਂਹ ਤੇ ਵਕਤ ਦੇਖਣ ਤੇ ਉਸ਼ਾ ਸਮਝ ਗਈ ਕਿ ਉਹ ਉਠਣਾ ਚਾਹੁੰਦਾ ਹੈ, ਫਿਰ ਵੀ ਪੁਛ ਲਿਆ, "ਮਿਲਟਰੀ ਵਿਚ ਜਾਣ ਬਾਰੇ ਕੀ ਫ਼ੈਸਲਾ ਕੀਤਾ?"

"ਉਹੀ ਦਸਣ ਆਇਆ ਸਾ।" ਰਜਾ ਨੇ ਕਿਹਾ, "ਕਲ ਅਰਜ਼ੀ ਦਿਤੀ ਹੈ, ਉਹ ਲੋਕ ਜਾਂਚ ਪੜਤਾਲ ਕਰ ਕੇ ਜਵਾਬ ਦੇਣਗੇ।"

ਪਿਆਲਾ ਖ਼ਤਮ ਕਰਕੇ ਰਜਾ ਉਠ ਪਿਆ, "ਪ੍ਰਤਾਪ ਬਹਾਦੁਰ ਨੂੰ ਪਿਆਰ ਦੇਣਾ।" ਪਾਠਕ ਵਲ ਹਥ ਵਧਾ ਕੇ, "ਖ਼ੁਦਾ ਹਾਫ਼ਜ।"

ਪਾਠਕ ਨੂੰ ਚੁਪ ਦੇਖ ਕੇ ਉਸ਼ਾ ਨੇ ਪੁਛ ਲਿਆ, "ਕੀ ਸੋਚਣ ਲਗ ਪਏ?"

ਪਾਠਕ ਦਾ ਲਹਿਜਾ ਚਿੰਤਾ ਭਰਿਆ, "ਵਿਚਾਰਾਂ ਵਿਸ਼ਵਾਸਾਂ ਦੇ ਇੰਨੇ ਡੂੰਘੇ ਫ਼ਰਕ ਨਾਲ ਦੋਸਤੀ ਕਿਵੇਂ ਨਿਭ ਸਕਦੀ ਹੈ ?"

ਊਸ਼ਾ ਨੇ ਪਾਠਕ ਦੀਆਂ ਅੱਖਾਂ ਵਿਚ ਸਿਧਾ ਵੇਖਿਆ, "ਤੁਹਾਨੂੰ ਡਾਕਟਰ ਭਾਈ ਤੋਂ ਡਰ ?"

"ਰਜ਼ਾ ਤੋਂ ਡਰ ਨਹੀਂ", ਪਾਠਕ ਨੇ ਕਿਹਾ, "ਪਰ ਆਪਣੇ ਆਪਣੇ ਵਿਸ਼ਵਾਸਾਂ-ਵਿਚਾਰਾਂ ਲਈ ਦ੍ਰਿੜ੍ਹਤਾ ਜਾਂ ਈਮਾਨਦਾਰੀ, ਭਣਾ ਨੂੰ ਭਰਾ ਤੇ ਗੋਲੀ ਚਲਾਣ ਲਈ ਮਜਬੂਰ ਕਰ ਸਕਦੀ ਹੈ।"

ਊਸ਼ਾ ਵੀ ਖਿੜਕੀ ਵਲ ਦੇਖਦੀ ਚੁਪ ਰਹਿ ਗਈ।

ਪਾਠਕ ਨੇ ਸਿਗਰੇਟ ਸੁਲਗਾ ਲਿਆ। ਕੁਝ ਕਸ਼ ਲੈ ਕੇ ਬੋਲਿਆ, "ਫ਼ਰਵਰੀ ਦੇ ਅੰਤ ਵਿਚ ਨਹਿਰੂ ਅਤੇ ਇੰਦਰਾ ਯੂਨੀਵਰਸਿਟੀ ਵਿਚ ਆਏ ਸਨ। ਨਹਿਰੂ ਲਈ ਤਾਂ ਸਭ ਤੋਂ ਵੱਡੀ ਸਮੱਸਿਆ ਫ਼ਾਸਿਜ਼ਮ ਤੋਂ ਖ਼ਤਰਾ। ਉਨ੍ਹਾਂ ਦਾ ਧਿਆਨ ਸਦਾ ਰਾਸ਼ਟਰੀ ਤੋਂ ਅੰਤਰਰਾਸ਼ਟਰੀ ਵਲ ਜ਼ਿਆਦਾ। ਕਮਿਊਨਿਸਟ ਜੇਲਾਂ ਤੋਂ ਛੁਟ ਆਏ ਹਨ। ਉਹ ਲੋਕ ਨਹਿਰੂ ਦੇ ਭਾਸ਼ਣ ਨੂੰ ਲੈ ਕੇ ਆਪਣਾ ਢੋਲ ਪਿਟ ਰਹੇ ਨੇ। ਜਾਣਦੇ ਹੋ, ਕਮਿਊਨਿਸਟ ਇਥੇ ਦੀ ਗੱਲ ਉਥੇ ਜੋੜ ਕੇ ਆਪਣੇ ਪੱਖ ਵਿਚ ਦਲੀਲ ਬਣਾ ਲੈਣ ਵਿਚ ਬਹੁਤ ਚਤੁਰ।...... ਜੁਲਾਈ ਵਿਚ ਯੂਨੀਵਰਸਿਟੀ ਜਾ ਸਕੋਗੇ ?"

"ਮੇਰੇ ਜਾਣ ਨਾਲ ਕੁਝ ਹੋ ਸਕੇ ਤਾਂ ਜ਼ਰੂਰ ਕੋਸ਼ਿਸ਼ ਕਰਾਂਗੀ।"

"ਯੂਨੀਵਰਸਿਟੀ ਖੁਲ੍ਹਣ ਵਿਚ ਅਜੇ ਦੇਰ।" ਪਾਠਕ ਨੇ ਸੋਚ ਕੇ ਕਿਹਾ, "ਫਿਰ ਆਵਾਂਗਾ।"

ਜਾਪਾਨੀ ਜੰਗੀ ਹਵਾਈ ਜਹਾਜ਼ ਅਪਰੈਲ ਵਿਚ ਸਿੰਗਾਪੁਰ-ਅੰਡੇਮਾਨ ਤੋਂ ਆ ਕੇ ਮਦਰਾਸ ਤ੍ਰਿਚਨਾਪਲੀ ਆਦਿ ਵਿਚ ਤਿੰਨ ਚਾਰ ਵਾਰ ਬੰਬ ਸੁਟ ਗਏ ਸਨ। ਜੂਨ ਸ਼ੁਰੂ ਵਿਚ ਕਲਕੱਤੇ ਦੇ ਦਮਦਮ ਅੱਡੇ ਅਤੇ ਇਟਾਪੁਰ ਵੀ ਜਾਪਾਨੀ ਬੰਬ ਪਏ। ਬਰਮਾ ਦੇ ਗਵਰਨਰ ਅਤੇ ਸਰਕਾਰੀ ਦਫ਼ਤਰ ਫ਼ਰਵਰੀ ਵਿਚ ਹੀ ਸ਼ਿਮਲੇ ਨਸ ਗਏ ਸਨ। ਹੁਣ ਕਲਕੱਤੇ ਤੋਂ ਵੀ ਬਹੁਤ ਸਾਰੇ ਸਰਕਾਰੀ ਅਤੇ ਵਡੇ ਵਡੇ ਬਿਜ਼ਨੈਸ ਦੇ ਦਫ਼ਤਰ. ਦਫ਼ਤਰਾਂ ਦੇ ਨੌਕਰ, ਅਮੀਰ ਲੋਕ, ਹੋਰ ਲੱਖਾਂ ਪਰਿਵਾਰ ਪੱਛਮ ਦੇ ਸ਼ਹਿਰਾਂ ਵਿਚ ਨਸੇ ਆ ਰਹੇ ਸਨ। ਉਹ ਲੋਕ ਕਿਸੇ ਵੀ ਕੀਮਤ ਤੇ ਸਿਰ ਛੁਪਾਣ ਦੀ ਜਗਹ ਲਈ ਉਤਾਵਲੇ। ਅਚਾਨਕ ਮਕਾਨਾਂ ਦੀ ਤੰਗੀ, ਅਤੇ ਕਿਰਾਏ ਬਹੁਤ ਵਧ ਗਏ।

ਸਭ ਪਾਸੇ ਲੜਾਈ ਦੀ ਦਹਿਸ਼ਤ ਅਤੇ ਸਾਵਧਾਨੀ ਦੀਆਂ ਕੋਸ਼ਿਸ਼ਾਂ। ਐਂਗਲੋ ਇੰਡੀਅਨ, ਕ੍ਰਿਸਚਿਅਨ ਅਤੇ ਬਹੁਤ ਸਾਰੇ ਰਾਜਭਗਤ ਪਰਿਵਾਰਾਂ ਦੇ ਜਵਾਨ ਟੈਰੀਟੋਰੀਅਲ ਫ਼ੌਜ ਵਿਚ ਭਰਤੀ ਹੋ ਕੇ ਟਰੇਨਿੰਗ ਲੈਣ ਲਗੇ। ਮੁਸੀਬਤ ਪੈਣ ਤੇ ਸਥਿੱਤੀ ਸੰਭਾਲ ਸਕਣ ਲਈ ਸ਼ਹਿਰਾਂ ਵਿਚ ਸਿਵਲ ਡੀਫ਼ੈਂਸ ਕਮੇਟੀਆਂ ਬਣਾ ਦਿਤੀਆਂ ਗਈਆਂ। ਇਨ੍ਹਾਂ ਕਮੇਟੀਆਂ ਵਿਚ ਕੁਝ ਸਰਕਾਰੀ ਅਫ਼ਸਰ, ਕੁਝ ਸਰਕਾਰਪ੍ਰਸਤ ਖ਼ਿਤਾਬਧਾਰੀ ਰਈਸ ਤੇ ਪੈਨਸ਼ਨੀਏ ਸਨ। ਮੁਹੱਲਿਆਂ ਵਿਚ ਵਾਰਡਨ ਨਿਯੁਕਤ ਕਰ ਦਿਤੇ ਗਏ। ਮਲੇਸ਼ੀਏ (ਸਵਾਹ ਰੰਗੀ) ਦੀ ਵਰਦੀ ਪਾਈ ਸਿਵਿਲ ਗਾਰਡ ਦਿਸਣ ਲੱਗ ਪਏ। ਇਹ ਲੋਕ ਪਾਰਕਾਂ ਵਿਚ ਪਰੇਡ ਕਰਦੇ ਵੀ ਦਿਸਦੇ।

ਸ਼ਹਿਰ ਦੇ ਪਾਰਕਾਂ, ਸਕੂਲਾਂ, ਹਸਪਤਾਲਾਂ ਦੀਆਂ ਖੁਲੀਆਂ ਥਾਵਾਂ ਵਿਚ ਬੰਬ ਡਿਗਣ ਵੇਲੇ ਸਿਰ ਛੁਪਾਣ ਲਈ ਖਾਈਆਂ ਖੋਦ ਦਿਤੀਆਂ ਗਈਆਂ। ਸਰਕਾਰੀ ਇਮਾਰਤਾਂ ਦੇ ਦਰਵਾਜ਼ਿਆਂ ਖਿੜਕੀਆਂ ਦੇ ਸਾਹਮਣੇ ਰਖਿਆ ਲਈ ਰੇਤ ਭਰੀਆਂ ਬੋਰੀਆਂ ਦੀਆਂ ਕੰਧਾਂ। ਉਨ੍ਹਾਂ ਇਮਾਰਤਾਂ ਦੇ ਦਰਵਾਜ਼ਿਆਂ ਖਿੜਕੀਆਂ ਤੇ ਕੱਚ ਉਤੇ ਕਾਗਜ਼ਾਂ ਦੀਆਂ ਡਿੰਗੀਆਂ ਸਿਧੀਆਂ ਕਾਤਰਾਂ ਚਿਪਕਾ ਦਿਤੀਆਂ ਗਈਆਂ ਕਿ ਧਮਾਕਿਆਂ ਨਾਲ ਕੱਚ ਦੇ ਟੁਕੜੇ ਉਡ ਉਡ ਕੇ ਲੋਕਾਂ ਨੂੰ ਜ਼ਖ਼ਮੀ ਨਾ ਕਰ ਦੇਣ। ਹਰ ਮੁਹੱਲੇ ਜਾਂ ਵਾਰਡ ਵਿਚ ਬੰਬਾਂ ਦੀ ਬਾਰਸ਼ ਜਾਂ ਅੱਗ ਲੱਗਣ ਦੇ ਖ਼ਤਰੇ ਲਈ ਫ਼ਸਟ ਏਡ ਦਾ ਪ੍ਰਬੰਧ। ਕਦੇ ਕਦੇ ਇਸ ਉਸ ਮੁਹੱਲੇ ਵਿਚ ਲੱਗੀ ਅੱਗ ਬੁਝਾਣ ਦੀ ਟਰੇਨਿੰਗ ਦਾ ਨਾਟਕ ਵੀ ਹੋ ਜਾਂਦਾ।

ਉਸ ਵੇਲੇ ਤਕ ਇਸ ਦੇਸ਼ ਨੂੰ ਯੁਧ ਦੇ ਸੰਕਟ ਜਾਂ ਤ੍ਰਾਸ ਦਾ ਕੋਈ ਪਤਾ ਨਹੀਂ ਸੀ। ਉਹ ਯੁੱਧ ਜਨਤਾ ਦੀ ਨਜ਼ਰ ਵਿਚ ਆਪਣਾ ਯੁੱਧ ਵੀ ਨਹੀਂ ਸੀ। ਆਮ ਲੋਕਾਂ ਨੂੰ ਅੰਗਰੇਜ਼ਾਂ ਨਾਲ ਨਫ਼ਰਤ ਤੇ ਵਿਰੋਧ। ਜਨਤਾ ਨੂੰ ਸ਼ਹਿਰ ਦੀ ਸੁਰੱਖਿਆ ਦੀਆਂ ਕੋਸ਼ਿਸ਼ਾਂ ਵਿਚ ਕੋਈ ਸਰੋਕਾਰ ਨਹੀਂ। ਜਨਤਾ ਦੀ ਨਜ਼ਰ ਵਿਚ ਸ਼ਹਿਰੀ ਸੁਰੱਖਿਆ ਵਿਚ ਮਦਦ ਦੇਣ ਵਾਲੇ ਸਰਕਾਰੀ ਪਿੱਠੂ, ਜੀ ਹਜ਼ੂਰੀਏ, ਟੋਡੀ ਬੱਚੇ, ਅੰਗਰੇਜ਼ਾਂ ਦੇ ਕੁਤੇ ਸਨ। ਸਰਕਾਰ ਦੇ ਵਰਤਾਉ ਵਿਚ ਸਹਿਮ ਦੇਖ ਕੇ ਜਨਤਾ ਖ਼ੁਸ਼ ਹੁੰਦੀ : ਸਾਲੇ ਅੰਗਰੇਜ਼ਾਂ ਦੀ ਕਛ ਢਿਲੀ। ਹਿਟਲਰ ਦੇ ਡਰ ਤੋਂ ਇਥੇ ਹਜ਼ਾਰਾਂ ਮੀਲ ਦੂਰ ਵੀ ਇਨ੍ਹਾਂ ਦੀ ਜਾਨ ਨਿਕਲ ਰਹੀ ਏ।

ਮੁਸੀਬਤ ਸਿਰ ਤੇ ਆਈ ਵੇਖ ਕਾਂਗਰਸ ਨੂੰ ਵੀ ਸ਼ਹਿਰੀ ਸੁਰੱਖਿਆ ਦੀ ਚਿੰਤਾ। ਕਾਂਗਰਸ ਨੇ ਜਨਤਾ ਨੂੰ ਸਾਵਧਾਨ ਕੀਤਾ। ਇਸ ਨਿਕੰਮੀ ਸਰਕਾਰ ਤੇ ਜਨਤਾ ਨੂੰ ਭਰੋਸਾ ਨਹੀਂ, ਨਾ ਇਹ ਸਰਕਾਰ ਜਨਤਾ ਦੀ ਮਿਲਵਰਤਣ ਹਾਸਲ ਕਰ ਸਕਦੀ ਹੈ, ਸਾਨੂੰ ਮੁਸੀਬਤ ਵਿਚ ਆਤਮ ਰਖਿਆ ਲਈ ਆਪਣੇ ਆਪ ਸਾਵਧਾਨ, ਆਤਮ ਨਿਰਭਰ ਹੋਣਾ ਚਾਹੀਦਾ ਹੈ। ਇਹ ਕੰਮ ਕਾਂਗਰਸ ਦੇ ਸਵੈ ਸੇਵਕ ਸੰਗਠਨ 'ਕੌਮੀ ਸੇਵਾ ਦਲ' ਨੂੰ ਸੌਂਪਿਆ ਗਿਆ। ਸਵੈ ਸੇਵਕਾਵਾਂ ਦੇ ਸੰਗਠਨ ਬਾਰੇ ਵੀ ਸੋਚ ਵਿਚਾਰ ਹੋਣ ਲੱਗੀ।

ਹਰੀ ਭਈਆ ਉਤੇ ਕਾਂਗਰਸ ਦੇ ਸਾਰੇ ਕਾਰਜਕਰਮਾਂ, ਪ੍ਰੋਗਰਾਮਾਂ ਦੀ ਜ਼ਿੰਮੇਵਾਰੀ। ਉਨ੍ਹਾਂ ਨੇ ਉਸ਼ਾ ਨਾਲ ਗੱਲ ਕੀਤੀ : ਸਰਕਾਰ ਨਾਲ ਸਾਡੀ ਨਾ ਮਿਲਵਰਤਣ, ਪਰ ਜਨਤਾ ਦੀ ਮੁਸੀਬਤ ਦੀ ਚਿੰਤਾ ਅਤੇ ਉਨ੍ਹਾਂ ਦੀ ਰਖਿਆ ਸਾਡਾ ਫ਼ਰਜ। ਤੁਸੀਂ ਕੁਝ ਲੜਕੀਆਂ ਨੂੰ ਤਿਆਰ ਕਰੋ। ਇਸ ਕੰਮ ਵਿਚ ਆਪਣਾ ਵਕਤ ਲਗਾਉ ਤੇ ਕਾਂਗਰਸ ਵਲੋਂ ਕੁਝ ਮਾਸਕ ਅਲਾਉਂਸ, ਪੰਜਾਹ ਸੱਠ ਰੁਪਏ ਦਾ ਪ੍ਰਬੰਧ ਹੋ ਜਾਏਗਾ।

ਉਸ਼ਾ ਨੇ ਮੰਨ ਲਿਆ : ਅਲਾਉਂਸ ਦੇਖਿਆ ਜਾਏਗਾ। ਮੇਰੇ ਲਾਇਕ ਕੰਮ ਦਸਿਆ ਜਾਏ; ਹੋਰ—ਕਿਹੋ ਜਿਹੀ ਟਰੇਨਿੰਗ ਦਿਤੀ ਜਾਏਗੀ। ਜੇ ਆਸ ਪਾਸ ਦੇ ਮੁਹੱਲਿਆਂ ਤੋਂ ਕੁਝ ਪਰਿਵਾਰਾਂ ਦੀਆਂ ਕੁੜੀਆਂ ਜਨਾਨੀਆਂ ਤਿਆਰ ਹੋਣ, ਠੀਕ ਥਾਂ ਮਿਲ ਜਾਏ ਤਾਂ ਹਾਜ਼ਰ ਹਾਂ......। ਉਸ਼ਾ ਲਾਲਬਾਗ ਸਕੂਲ ਤੇ ਆਈ. ਟੀ. ਵਿਚ 'ਗਰਲ ਗਾਈਡਸ' ਵਿਚ ਸੀ। ਫ਼ਸਟ ਏਡ ਵੀ ਸਿਖਿਆ ਸੀ। ਉਹਨੇ ਕਿਹਾ, "ਇਹੋ ਜਿਹੀ ਟਰੇਨਿੰਗ ਧੋਤੀ ਸਾੜ੍ਹੀ ਵਿਚ ਕਿਵੇਂ ਹੋਏਗੀ ? ਗਲੀ ਮੁਹੱਲੇ ਦੀਆਂ ਬਹੁਤੀਆਂ ਜਨਾਨੀਆਂ ਧੋਤੀਆਂ ਵਿਚ ਰਹਿੰਦੀਆਂ ਹਨ, ਉਨ੍ਹਾਂ ਨੂੰ ਪੇਟੀਕੋਟ ਦੀ ਵੀ ਆਦਤ ਨਹੀਂ।"

ਹਰੀ ਭਈਆ ਨੇ ਦਸਿਆ : ਇਲਾਹਾਬਾਦ ਵਿਚ ਸਰਕਾਰੀ ਨਿਰਦੇਸ਼ ਨਾਲ ਸੁਤੰਤਰ ਮਹਿਲਾ ਨਗਰ ਰਖਿਆ ਦਲ ਬਣ ਗਿਆ ਹੈ। ਗੋਪੀ ਬਾਬੂ ਦਸ ਰਹੇ ਸਨ, ਉਥੇ ਬਹੁਤ ਚੰਗੀ ਤਰ੍ਹਾਂ ਹੋ ਰਿਹਾ ਹੈ। ਨਹਿਰੂ ਜੀ ਨੇ ਤਾਰੀਫ਼ ਕੀਤੀ ਹੈ। ਉਨ੍ਹਾਂ ਲੋਕਾਂ ਨੇ ਚੁਸਤ ਵਰਦੀ ਬਣਾਈ ਹੈ। ਗੋਡਿਆਂ ਤਕ ਕੁੜਤਾ, ਚੁਸਤ ਚੂੜੀਦਾਰ ਪਜਾਮਾ, ਸਿਰ ਤੇ ਗਾਂਧੀ ਟੋਪੀ, ਸਭ ਚਿਟੇ। ਮੋਢੇ ਤੋਂ ਜਨੇਊ ਪੇਟੀ ਵਾਂਗ ਕਸਿਆ ਹੋਇਆ ਕੇਸਰੀ ਦੁਪੱਟਾ। ਕਵਾਇਦ ਕਰਦੀਆਂ ਹਨ, ਫ਼ਸਟ ਏਡ ਦਾ ਪ੍ਰਦਰਸ਼ਨ ਵੀ। ਉਨ੍ਹਾਂ ਨੇ ਨਹਿਰੂ ਜੀ ਨੂੰ ਸਲਾਮੀ ਦਿਤੀ ਸੀ।

ਹਰੀ ਭਈਆ ਫ਼ੌਰਨ ਕੰਮ ਸ਼ੁਰੂ ਕਰ ਦੇਣਾ ਚਾਹੁੰਦੇ ਸਨ। ਟਰੇਨਿੰਗ ਲਈ ਪਰਦੇਦਾਰ ਜਗਹ ਵੀ ਸੋਚ ਲਈ ਗਈ, ਨਾਦਾਨਮਹੱਲ ਰੋਡ ਦਾ ਚਾਰਦੀਵਾਰੀ ਨਾਲ ਵਲਿਆ ਜ਼ਨਾਨਾ ਪਾਰਕ।

ਵੇਦ ਪ੍ਰਕਾਸ਼ ਨੇ ਪਾਠਕ ਨੂੰ ਦਸ ਦਿਤਾ ਸੀ। ਛੋਟੀ ਗਲੀ ਵਿਚ ਉਸ਼ਾ ਦੇ ਘਰ ਤੇ ਪੁਲੀਸ ਦੀ ਨਜ਼ਰ ਨਹੀਂ ਸੀ। ਉਸ ਘਰ ਵਿਚ ਆਉਣ ਦੇ ਬਾਅਦ ਉਸ਼ਾ ਘਰ ਤੋਂ ਨਿਕਲੀ ਹੀ ਨਹੀਂ ਸੀ। ਸਾਢੇ ਪੰਜ ਮਹੀਨੇ ਵਿਚ ਕੇਵਲ ਤਿੰਨ ਵਾਰ, ਬਸ ਅਦਾਲਤ ਜਾਣ ਲਈ। ਜੁਲਾਈ ਦੇ ਪਹਿਲੇ ਹਫ਼ਤੇ ਪਾਠਕ ਫਿਰ ਉਸ਼ਾ ਦੇ ਘਰ ਆਇਆ।

ਉਸ਼ਾ ਨੇ ਹਰੀ ਭਈਆ ਦੇ ਪ੍ਰਸਤਾਵ ਬਾਰੇ ਪਾਠਕ ਨਾਲ ਜ਼ਿਕਰ ਕੀਤਾ। ਪਾਠਕ ਹਸਿਆ, ਕੰਮ ਤੇ ਚੰਗਾ ਹੈ, ਪਰ ਜਿਨ੍ਹਾਂ ਨੂੰ ਟਰੇਨਿੰਗ ਲਈ ਪਰਦੇ ਦੀ ਲੋੜ ਹੈ, ਕੰਮ ਵੀ ਪਰਦੇ ਵਿਚ ਕਰਨਗੀਆਂ। ਇਲਾਹਾਬਾਦ ਦੇ ਜਿਸ ਮਹਿਲਾ ਰਖਿਅਕ ਦਲ ਦੀ ਤਾਰੀਫ਼ ਗੋਪੀ ਬਾਬੂ ਅਤੇ ਨਹਿਰੂ ਜੀ ਨੇ ਕੀਤੀ, ਉਨ੍ਹਾਂ ਦਾ ਫ਼ੈਨਸੀ ਡਰੈਸ ਸ਼ੋ ਜਾਂ ਬੀਊਟੀ ਪਰੇਡ ਅਸੀਂ ਵੇਖੀ ਹੈ। ਗੋਪੀ ਬਾਬੂ ਰਸਿਕ ਬੰਦੇ। ਨਹਿਰੂ ਵੀ ਵਿਨੋਬਾ ਦੇ ਚੇਲੇ ਨਹੀਂ। ਉਨ੍ਹਾਂ ਦੀ ਤਾਰੀਫ਼ ਦਾ ਮਤਲਬ ਚੰਗਾ ਤਮਾਸ਼ਾ। ਇਲਾਹਾਬਾਦ ਵਿਚ ਅਸੀਂ ਕਿਸੇ ਨੂੰ ਨਹੀਂ ਜਾਣਦੇ। ਮਾਇਆ ਦੋ ਵਾਰ ਉਥੇ ਗਈ ਕਿ ਸੰਗਠਨ ਦੇ ਜ਼ਰੀਏ ਕੰਮ ਦੀ ਗੱਲ ਹੋ ਸਕੇ। ਉਥੇ ਬਸ ਟੂ ਲੁਕ ਸਮਾਰਟ ਦੀ ਗੱਲ। ਸਿਵਿਲ ਲਾਈਨ ਦੀਆਂ ਦਸ ਬਾਰਾਂ ਕੁਆਰੀਆਂ ਜਾਂ ਵਿਆਹੀਆਂ ਕੁੜੀਆਂ ਦਾ ਸ਼ੁਗਲ। ਉਸ ਟਰੁੱਪ ਦੀ ਆਰਗਨਾਈਜ਼ਰ ਮਿਸਿਜ਼ ਪੰਚਨ, ਟਾਕ ਆਫ਼ ਦੀ ਟਾਊਨ। ਆਪਣੇ ਸਾਧਨਾਂ ਨਾਲ ਵਡੇ ਹੌਂਸਲੇ। ਪਹਿਲਾਂ ਯੂਨੀਵਰਸਿਟੀ ਦੇ ਪ੍ਰੋਫ਼ੈਸਰਾਂ ਦੀਆਂ ਮੋਟਰਾਂ ਵਿਚ ਦਿਸਦੀ ਸੀ, ਹੁਣ ਹਾਈਕੋਰਟ ਦੇ ਜਜਾਂ ਤੀਕ ਪਹੁੰਚ ਗਈ। ਉਹਦਾ ਮੀਆਂ ਆਪਣੀ ਬੀਵੀ ਉਤੇ ਹਾਈਕੋਰਟ ਦੇ ਜਜਾਂ ਦੀ ਕ੍ਰਿਪਾ ਆਪਣੀ ਪ੍ਰੈਕਟਿਸ ਲਈ ਫ਼ਾਇਦੇਮੰਦ ਸਮਝਦਾ ਹੈ। ਪੰਚਨ ਸਰਕਾਰੀ ਕ੍ਰਿਪਾ ਅਤੇ ਪੈਸੇ ਲਈ ਟੈਰੀਟੋਰੀਅਲ ਫ਼ੌਜ ਵਿਚ ਕੈਪਟਨ। ਬੀਵੀ ਨਗਰ ਸੁਰੱਖਿਆ ਦਲ ਬਣਾ ਕੇ ਜ਼ਿਲਾ ਮੈਜਿਸਟਰੇਟ ਨੂੰ ਪਰੇਡ ਵਿਖਾਉਂਦੀ ਹੈ। ਇਸ ਬਹਾਨੇ ਡੀ. ਐਮ. ਨਾਲ ਵਾਕਫ਼ੀ, ਲੋਕਾਂ ਤੇ ਦਬਦਬਾ। ਨਹਿਰੂ ਨੂੰ ਵੀ ਸਲਾਮੀ ਦੇਂਦੀ ਹੈ। ਮਾਇਆ ਨੇ ਦਸਿਆ, ਉਸ ਟਰੁੱਪ ਦੀਆਂ ਮੈਂਬਰਾਂ ਨੂੰ ਪਰੇਡ ਵਿਚ ਜਾਣ ਤੋਂ ਪਹਿਲਾਂ ਦੋ ਘੰਟੇ ਜੂੜੇ-ਮੇਕਅਪ ਲਈ ਚਾਹੀਦੇ ਹਨ।

ਪਾਠਕ ਨੇ ਰਾਇ ਦਿਤੀ : ਹਰੀ ਭਈਆ ਕੁੜੀਆਂ ਦੀ ਟਰੇਨਿੰਗ ਦਾ ਪ੍ਰਬੰਧ ਕਰ ਸਕਣ ਤਾਂ ਬਹੁਤ ਚੰਗਾ। ਕੁੜੀਆਂ ਸੰਪਰਕ ਦੇ ਕੰਮ ਵਿਚ ਮਦਦ ਬਣ ਸਕਣਗੀਆਂ। ਸਰਕਾਰੀ ਪਰਿਵਾਰਾਂ ਦੇ ਭੇਦ ਲਿਆ ਸਕਣਗੀਆਂ। ਤੁਹਾਡੀ ਮਦਦ ਸੁਮਿਤਰਾ ਤੇ ਸ਼ਯਾਮਾ ਵੀ ਕਰਨਗੀਆਂ, ਪਰ ਕੁੜੀਆਂ ਨੂੰ ਗਰੁੱਪ ਵਿਚ ਲੈਣ ਵੇਲੇ ਉਨ੍ਹਾਂ ਦੇ ਘਰਬਾਰ ਦਾ ਪੂਰਾ ਹਾਲ

ਪਤਾ ਹੋਣਾ ਚਾਹੀਦਾ ਹੈ। ਸੀ. ਆਈ. ਡੀ. ਇਸ ਵੇਲੇ 'ਕੌਮੀ ਸੇਵਾ ਦਲ' ਦੇ ਟਰੇਨਿੰਗ ਕੈਂਪ ਦੇ ਭੇਦ ਲੈਣ ਲਈ ਸਿਰਤੋੜ ਕੋਸ਼ਿਸ਼ ਕਰ ਰਹੀ ਹੈ। ਪੁਲੀਸ ਕੁੜੀਆਂ ਕੋਲੋਂ ਫ਼ਾਇਦਾ ਉਠਾ ਰਹੀ ਹੈ। ਕਮਿਊਨਿਸਟ ਪਰਿਵਾਰਾਂ ਦੀਆਂ ਕੁੜੀਆਂ ਤੋਂ ਵੀ ਹੋਸ਼ਿਆਰ।

ਚਲਣ ਤੋਂ ਪਹਿਲਾਂ ਪਾਠਕ ਨੇ ਪੁਛਿਆ, "ਯੂਨੀਵਰਸਿਟੀ ਦੇ ਬਾਰੇ ਕੀ ਸੋਚਿਆ ?"

"ਸਟੱਡੀ ਵਿਚ ਤੇ ਅਜੇ ਧਿਆਨ ਕੀ ਲਗੇਗਾ ! ਕੰਮ ਹੋਵੇ ਤੇ ਜਾਣ ਨੂੰ ਤਿਆਰ ਹਾਂ।"

"ਮੇਰੇ ਖ਼ਿਆਲ ਵਿਚ ਜਾਣਾ ਹਰ ਤਰ੍ਹਾਂ ਨਾਲ ਬਿਹਤਰ।" ਪਾਠਕ ਨੇ ਕਿਹਾ, "ਕੰਮ ਤੇ ਹੋਏਗਾ ਹੀ। ਸਾਲ ਭਰ ਪੀ. ਐਚ. ਡੀ. ਲਈ ਕੰਮ ਕੀਤਾ ਹੈ, ਉਹ ਮਿਹਨਤ ਫ਼ਜ਼ੂਲ ਕਿਉਂ ਜਾਏ। ਆਤਮ-ਨਿਰਭਰਤਾ ਲਈ ਇਸ ਦਾ ਫ਼ਾਇਦਾ ਹੋਏਗਾ।"

... ... ...

ਗਰਮੀਆਂ ਦੀਆਂ ਛੁਟੀਆਂ ਬਾਅਦ ਉਸ਼ਾ ਛੇਵੇਂ ਦਿਨ ਯੂਨੀਵਰਸਿਟੀ ਗਈ। ਕੁਝ ਪੁਰਾਣੇ ਵਿਦਿਆਰਥੀ ਦੁਖ ਭਰੀ ਖ਼ਬਰ ਸੁਣ ਚੁਕੇ ਸਨ। ਬਹੁਤ ਸਾਰੇ ਉਸ਼ਾ ਦੀ ਨਵੀਂ ਸ਼ਕਲ ਸੂਰਤ ਤੋਂ ਹੈਰਾਨ। ਪਹਿਲਾਂ ਉਹ ਮਾਡਰਨ ਕੁੜੀਆਂ ਵਾਂਗ ਸਾੜ੍ਹੀ ਦਾ ਪੱਲਾ ਮੋਢੇ ਤੇ ਰਖਦੀ ਸੀ। ਉਹਦਾ ਗੋਰਾ ਮੱਥਾ ਚਟਕ ਲਾਲ ਬਿੰਦੀ ਨਾਲ ਖਿੜ ਜਾਂਦਾ ਸੀ। ਹੁਣ ਬਿਨਾਂ ਬਾਰਡਰ ਦੀ ਸਾੜ੍ਹੀ, ਪੂਰੀ ਬਾਂਹ ਦਾ ਬਲਾਊਜ਼। ਚਿਹਰਾ ਉਦਾਸੀ ਨਾਲ ਕਮਜ਼ੋਰ ਪੀਲਾ। ਮੱਥੇ ਤੋਂ ਬਿੰਦੀ ਗਾਇਬ। ਵਾਲ ਮੋਢਿਆਂ ਤੀਕ ਕਟੇ ਹੋਣ ਤੇ ਸਾੜ੍ਹੀ ਦਾ ਪੱਲਾ ਸਿਰ ਤੇ।

ਉਸ਼ਾ ਇਧਰ ਉਧਰ ਨਜ਼ਰ ਮਾਰਦੀ ਜਾਇਜ਼ਾ ਲਾ ਰਹੀ ਸੀ। ਕਮਿਊਨਿਸਟ ਸੈਸ਼ਨ ਦੇ ਸ਼ੁਰੂ ਤੋਂ ਹੀ ਆਪਣੇ ਕੰਮ ਤੇ ਲੱਗ ਗਏ ਸਨ। ਇਕ ਮਜਮੇ ਵਿਚ ਅਮਿਤ ਅੰਗਰੇਜ਼ੀ ਵਿਚ ਦਹਾੜ ਰਿਹਾ ਸੀ। ਉਨ੍ਹਾਂ ਦਿਨਾਂ ਵਿਚ ਅੰਗਰੇਜ਼ੀ ਵਿਚ ਭਾਸ਼ਣ ਦੇਣ ਵਾਲਾ ਵਿਦਿਆਰਥੀ ਨੇਤਾ ਨਹੀਂ ਸੀ ਬਣ ਸਕਦਾ। ਅਮਿਤ ਸਮਝਾ ਰਿਹਾ ਸੀ, "ਅਸੀਂ ਅੰਤਰਰਾਸ਼ਟਰੀ ਪ੍ਰਭਾਵਾਂ ਤੋਂ ਨਹੀਂ ਬਚ ਸਕਦੇ। ਨਾਜ਼ੀਇਜ਼ਮ ਅਤੇ ਫ਼ਾਸਿਜ਼ਮ ਦਾ ਪ੍ਰਭਾਵ ਸਾਡੇ ਜਿਹੇ ਕਮਜ਼ੋਰ ਦੇਸ਼ਾਂ ਦਾ ਭਵਿੱਖ ਖ਼ਤਮ ਕਰ ਦੇਏਗਾ।"

ਦੂਜੇ ਪਾਸੇ ਕੁਝ ਮੁੰਡਿਆਂ ਦੇ ਘੇਰੇ ਵਿਚ ਖੜੀ ਸੁਰਮਾ ਬੈਨਰਜੀ ਆਪਣੀਆਂ ਤੀਲਿਆਂ ਵਰਗੀਆਂ ਬਾਹਾਂ ਨੂੰ ਹਵਾ ਵਿਚ ਉਲਾਰ ਉਲਾਰ ਕੇ ਬੋਲ ਰਹੀ ਸੀ।

ਉਸ਼ਾ ਨੇ ਅੰਦਾਜ਼ਾ ਲਾਇਆ। ਕਮਿਊਨਿਸਟ ਦਿਸੰਬਰ ਦੀਆ ਚੋਣਾਂ ਵਿਚ ਹਾਰ ਦੀ ਕਸਰ ਪੂਰੀ ਕਰਨ ਲਈ ਤਿਆਰੀ ਕਰ ਰਹੇ ਹਨ। ਫਿਰ ਖ਼ਿਆਲ, ਗਾਂਧੀ ਜੀ ਦੇ 'ਕਵਿੱਟ ਇੰਡੀਆ' ਪ੍ਰਸਤਾਵਾਂ ਦੇ ਬਾਰੇ ਪਾਠਕ ਦੀ ਗੱਲ। ਉਸ ਅੰਦੋਲਨ ਲਈ ਪਹਿਲਾਂ ਤੋਂ ਹੀ ਵਾਤਾਵਰਣ ਤਿਆਰ ਕਰਨਾ ਜ਼ਰੂਰੀ ਅਤੇ ਕਮਿਊਨਿਸਟਾਂ ਦੇ ਪੈਰ ਫਿਰ ਨਾ ਪਕੇ ਹੋਣ ਇਸ ਲਈ ਹੋਸ਼ਿਆਰੀ। ਪਰ ਅਜੇ ਉਹਦਾ ਅਗੇ ਹੋ ਬੋਲਣਾ ਉਚਿਤ ਨਹੀਂ ਸੀ। ਵਾਕਿਫ਼ ਉਸ ਕੋਲ ਅਫ਼ਸੋਸ ਕਰ ਰਹੇ ਸਨ। ਉਹ ਰੀਸਰਚ ਸਕਾਲਰ, ਉਹਦਾ ਜਗਹ ਜਗਹ ਬੋਲਦੇ ਫਿਰਨਾ ਠੀਕ ਨਹੀਂ ਸੀ।

ਐਤਵਾਰ ਸਵੇਰੇ ਝੜੀ ਲੱਗ ਗਈ ਸੀ। ਪਦਮਾ-ਸਦਾਨੰਦ ਨਹੀਂ ਆ ਸਕੇ ਸਨ। ਦਿਨ ਉਦਾਸ ਉਦਾਸ ਸੀ। ਉਸ਼ਾ ਵਕਤ ਕੱਟਣ ਲਈ ਬੈਠਕ ਵਿਚ ਸੋਫ਼ੇ ਤੇ ਲੇਟੀ ਇਕ ਨਾਵਲ ਪੜ੍ਹ ਰਹੀ ਸੀ। ਖੜਾਕ ਨਾਲ ਉਸ਼ਾ ਦੀ ਨਜ਼ਰ ਡਿਉਢੀ ਵਲ ਗਈ। ਸ਼ਯਾਮਾ ਨਿਗਮ ਤੇ ਉਹਦਾ ਭਰਾ। ਨਿਗਮ ਡਿਉਢੀ ਵਿਚ ਛਤਰੀ ਰਖ ਕੇ ਭੈਣ ਦੇ ਪਿਛੇ ਪਿਛੇ ਆ ਗਿਆ।

ਉਹਨੂੰ ਵੇਖ ਉਸ਼ਾ ਦੇ ਦਿਮਾਗ ਵਿਚ ਕਈ ਗੱਲਾਂ ਆਈਆਂ। ਨਿਗਮ ਤੇ ਸ਼ਯਾਮਾ ਦੇ ਸਿਰਫ਼ ਮਿਲਣ ਲਈ ਆਉਣ ਦੀ ਆਸ ਨਹੀਂ ਸੀ, ਖ਼ਾਸ ਕਰਕੇ ਇਸ ਬਾਰਸ਼ ਵਿਚ।

ਨਿਗਮ ਪਾਠਕ ਦਾ ਸੁਨੇਹਾ ਲੈ ਕੇ ਆਇਆ ਸੀ : ਵਰਧਾ ਵਿਚ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ 'ਕੁਇੱਟ ਇੰਡੀਆ' ਤੇ ਸਹਿਮਤ ਹੋ ਗਏ ਸਨ। ਖ਼ਬਰ ਅਖ਼ਬਾਰ ਵਿਚ ਸੀ। ਨਿਗਮ ਪ੍ਰਸਤਾਵ ਦੀ ਛਪੀ ਹੋਈ ਕਾਪੀ ਲਿਆਇਆ ਸੀ।

ਪਾਠਕ ਦਾ ਸੁਨੇਹਾ ਸੁਣ ਕੇ ਉਸ਼ਾ ਨੇ ਦਸਿਆ ਕਲ ਯੂਨੀਵਰਸਿਟੀ ਵਿਚ ਕਮਿਊਨਿਸਟਾਂ ਦੀ ਹਲਚਲ ਵੇਖ ਕੇ ਉਹਨੇ ਵੀ ਸੋਚਿਆ ਸੀ, ਚੋਣਾਂ ਮੁਲਤਵੀ ਕਰਨ ਦਾ ਸੁਝਾਅ ਬਿਲਕੁਲ ਠੀਕ ਹੈ।

ਨਿਗਮ ਨੇ ਫਿਰ ਚੇਤਾਵਨੀ ਦਿਤੀ, "ਵਕਤ ਤੋਂ ਪਹਿਲਾਂ ਗਿਰਫ਼ਤਾਰ ਹੋ ਜਾਣ ਦੀ ਉਗਰਤਾ ਤੋਂ ਸਾਵਧਾਨ।"

ਉਸ਼ਾ ਸੋਮਵਾਰ ਯਾਰਾਂ ਵਜੇ ਯੂਨੀਵਰਸਟੀ ਪੁਜੀ। ਸੇਨ ਨੇ ਦਸਿਆ, ਜੇਲ ਤੋਂ ਛੁਟ ਕੇ ਆਏ ਕਮਿਊਨਿਸਟ ਕਵਾਡ੍ਰੇਂਗਲ ਵਿਚ ਇਕੱਠੇ ਜੁੜੇ ਹਨ। ਸਾਡੇ ਸਾਥੀਆਂ ਨੂੰ ਬੋਲਣ ਨਹੀਂ ਦੇ ਰਹੇ। ਸੇਨ ਦੇ ਨਾਲ ਉਸ਼ਾ ਕਵਾਡ੍ਰੇਂਗਲ ਵਲ ਚਲੀ ਗਈ।

ਕਾਮਰੇਡ ਜਾਫਰੀ ਬੋਲ ਰਿਹਾ ਸੀ। ਉਹ ਜੇਲ ਤੋਂ ਛੁਟ ਕੇ ਆਇਆ ਹੀਰੋ, ਬਹੁਤ ਚੰਗਾ ਸਪੀਕਰ, ਸਾਫ਼ ਆਵਾਜ਼, ਆਤਮ ਵਿਸ਼ਵਾਸ ਝਲਕਦਾ, ਲੱਛੇਦਾਰ ਭਾਸ਼ਾ, ਨਾਟਕੀ ਅਦਾ, ਭਾਵ ਦੇ ਮੁਤਾਬਿਕ ਆਵਾਜ਼ ਦਾ ਉਤਾਰ ਚੜ੍ਹਾ, "ਤੁਸੀਂ ਏਨੀ ਜਲਦੀ ਨਹੀਂ ਭੁਲ ਸਕਦੇ।" ਮੁਸਕਰਾਹਟ ਨਾਲ ਭਰਵੱਟੇ ਉਚੇਂ ਹੋ ਗਏ, ਉਹਨੇ ਉਂਗਲੀ ਉਚੀ ਕੀਤੀ, "ਯੁਧ ਸ਼ੁਰੂ ਹੁੰਦਿਆਂ ਹੀ ਸਾਮਰਾਜਵਾਦ ਨਾਲ ਟੱਕਰ ਲੈਣ ਵਾਲੇ ਸਭ ਤੋਂ ਅਗੇ ਕਿਹੜੇ ਲੋਕ ਸਨ ?" ਉਹਨੇ ਛਾਤੀ ਠੋਕੀ, "ਅਜ ਵੀ ਅਸੀਂ ਉਸੇ ਤਰ੍ਹਾਂ ਨਿਰਭੈ, ਈਮਾਨਦਾਰ ਅਤੇ ਫ਼ਰਜ ਪੂਰਾ ਕਰਨ ਦੀ ਭਾਵਨਾ ਨਾਲ ਹਾਲਾਤ ਦੇ ਅਨੁਸਾਰ ਠੀਕ ਮੋਰਚਾ ਲੈ ਰਹੇ ਹਾਂ। ਅਸੀਂ ਆਪਣੀ ਮਾਤਭੂਮੀ ਤੇ ਆਏ ਖ਼ਤਰੇ ਦੇ ਸਾਹਮਣੇ ਕਬੂਤਰ ਵਾਂਗ ਅੱਖ ਬੰਦ ਕਰਕੇ ਨਿਰਭੈ ਨਹੀਂ ਹੋ ਸਕਦੇ।"

ਦੋ ਵਿਦਿਆਰਥੀਆਂ ਨੇ ਕੁਝ ਪੁਛਣਾ ਚਾਹਿਆ, "ਸ਼ਟ ਅਪ!......ਬਾਅਦ ਵਿਚ! ......ਡੋਂਟ ਡਿਸਟਰਬ!......ਬਾਅਦ ਵਿਚ!" ਸੁਰਮਾ ਬੈਨਰਜੀ ਅਤੇ ਦੂਜੇ ਕਮਿਊਨਿਸਟਾਂ ਨੇ ਉਨ੍ਹਾਂ ਨੂੰ ਚੁੱਪ ਕਰਵਾ ਦਿਤਾ।

ਜਾਫਰੀ ਨੇ ਸ੍ਰੋਤਿਆਂ ਵਲ ਹੱਥ ਫੈਲਾ ਕੇ ਪੁਛਿਆ, "ਸਾਡੇ ਨੇਤਾਵਾਂ ਵਿਚੋਂ ਅੰਤਰਰਾਸ਼ਟਰੀ ਰਾਜਨੀਤੀ ਅਤੇ ਹਾਲਾਤ ਨੂੰ ਪੰਡਿਤ ਨਹਿਰੂ ਤੋਂ ਬਿਹਤਰ ਕੌਣ ਸਮਝਦਾ ਹੈ! ਤੁਹਾਨੂੰ ਯਾਦ ਹੈ, ਫ਼ਰਵਰੀ ਦੇ ਆਖ਼ਰੀ ਹਫ਼ਤੇ ਵਿਚ", ਉਹਨੇ ਯੂਨੀਅਨ ਹਾਲ ਵਲ ਇਸ਼ਾਰਾ ਕੀਤਾ, "ਉਸ ਹਾਲ ਵਿਚ ਪੰਡਿਤ ਨਹਿਰੂ ਨੇ ਸਾਨੂੰ ਸਾਵਧਾਨ ਕੀਤਾ ਸੀ। ਨਹਿਰੂ ਚੀਨ ਜਾ ਕੇ ਆਪਣੀਆਂ ਅੱਖਾਂ ਨਾਲ ਜਾਪਾਨ ਦੇ ਜਾਨਵਰਾਂ ਵਰਗੇ ਫ਼ਾਸਿਜ਼ਮ ਦੀਆਂ ਹਰਕਤਾਂ ਵੇਖ ਆਏ ਸਨ। ਨਹਿਰੂ ਨੇ ਸਾਨੂੰ ਚੇਤਾਵਨੀ ਦਿਤੀ ਸੀ। ਦੋਸਤੋ, ਤੁਹਾਨੂੰ ਨਹਿਰੂ ਦੇ ਸ਼ਬਦ ਯਾਦ ਹੋਣਗੇ : ਮੈਂ ਉਨ੍ਹਾਂ ਦੇ ਸ਼ਬਦ ਦੁਹਰਾ ਰਿਹਾ ਹਾਂ। ਉਨ੍ਹਾਂ ਦੇ ਸ਼ਬਦ—ਜ਼ਰੂਰੀ ਨਹੀਂ ਕਿ ਸਾਡੇ ਦੁਸ਼ਮਣ ਦਾ ਦੁਸ਼ਮਣ ਸਾਡਾ ਦੋਸਤ ਅਤੇ ਮਦਦਗਾਰ ਹੋਵੇ। ਉਹ ਇਸ ਦੁਸ਼ਮਣ ਤੋਂ

ਜ਼ਿਆਦਾ ਖੂੰਖਾਰ ਅਤੇ ਖ਼ਤਰਨਾਕ ਹੋ ਸਕਦਾ ਹੈ।......ਸਾਡਾ ਭਵਿੱਖ ਅੰਤਰਰਾਸ਼ਟਰੀ ਸੰਸਾਰ ਵਿਚ ਜਨਤੰਤਰ ਅਤੇ ਰਾਸ਼ਟਰਾਂ ਦੇ ਆਪਣੇ ਫ਼ੈਸਲੇ ਕਰ ਸਕਣ ਦੇ ਹੱਕਾਂ ਦਾ ਆਦਰ ਕਰਨ ਤੇ ਨਿਰਭਰ ਕਰਦਾ ਹੈ। ਫ਼ਾਸਿਜ਼ਮ ਦਾ ਵਿਰੋਧ ਕਿਸੇ ਦੂਜੇ ਦੀ ਸਹਾਇਤਾ ਨਹੀਂ, ਸਾਡੀ ਆਤਮ-ਰਖਿਆ ਦਾ ਯੁਧ ਹੈ। ਫ਼ਾਸਿਸਟ ਵਿਰੋਧ ਨੂੰ ਕਮਜ਼ੋਰ ਬਣਾਉਣਾ ਕੌਮੀ ਖ਼ੁਦਕਸ਼ੀ ਅਤੇ ਆਪਣੀ ਮਾਤ-ਭੂਮੀ ਨਾਲ ਦਗ਼ਾ ਹੈ......।"

ਉਸ਼ਾ ਮਜਮੇ ਨੂੰ ਚਾਰੋਂ ਪਾਸਿਉਂ ਘੇਰੀ ਭੀੜ ਵਿਚ ਦੋ ਕਦਮ ਅਗੇ ਵਧ ਗਈ। "ਲੀਡਰਾਂ ਦੀਆਂ ਕੋਟੇਸ਼ਨਾਂ ਦਾ ਗ਼ਲਤ ਇਸਤੇਮਾਲ ਈਮਾਨਦਾਰੀ ਨਹੀਂ ਹੈ।" ਉਸ਼ਾ ਨੇ ਉਚੀ ਆਵਾਜ਼ ਵਿਚ ਟੋਕਿਆ। ਉਹਨੂੰ ਧਮਕਾ ਕੇ ਚੁਪ ਨਹੀਂ ਕਰਾਇਆ ਜਾ ਸਕਦਾ ਸੀ। ਉਹਦੇ ਲਹਿਜੇ ਵਿਚ ਚੁਣੌਤੀ, "ਸਾਨੂੰ ਯਾਦ ਦਿਵਾਇਆ ਜਾ ਰਿਹਾ ਹੈ, ਫ਼ਰਵਰੀ ਵਿਚ ਨਹਿਰੂ ਨੇ ਕੀ ਕਿਹਾ ਸੀ ਪਰ ਪੰਦਰਾਂ ਜੁਲਾਈ ਦੇ ਕੁਇੱਟ ਇੰਡੀਆ ਪ੍ਰਸਤਾਵ ਵਿਚ ਗਾਂਧੀ, ਨਹਿਰੂ ਅਤੇ ਪੂਰੀ ਕਾਂਗਰਸ ਵਰਕਿੰਗ ਕਮੇਟੀ ਨੇ ਫ਼ਾਸਿਜ਼ਮ ਦੇ ਵਿਰੋਧ ਵਿਚ ਜਿਸ ਇਕੋ ਇਕ ਨੈਤਿਕ ਅਤੇ ਸੰਭਵ ਰਸਤੇ ਦੀ ਮੰਗ ਕੀਤੀ ਹੈ, ਕਮਿਊਨਿਸਟਾਂ ਦੀ ਫ਼ਰਜ਼ ਪੂਰਾ ਕਰਨ ਦੀ ਭਾਵਨਾ ਅਤੇ ਈਮਾਨਦਾਰੀ ਉਸ ਤੇ ਕਿਉਂ ਪਰਦਾ ਪਾ ਰਹੀ ਏ ?"

"ਹਿਅਰ ਹਿਅਰ......ਇਨਕਲਾਬ ਜ਼ਿੰਦਾਬਾਦ ! ਕੁਇੱਟ ਇੰਡੀਆ ! ਮਹਾਤਮਾ ਗਾਂਧੀ ਦੀ ਜੈ !" ਭੀੜ ਵਿਚੋਂ ਉਸ਼ਾ ਦੇ ਸਮਰਥਨ ਵਿਚ ਨਾਅਰੇ।

ਉਸ਼ਾ ਬੋਲਦੀ ਗਈ, "......ਇਹ ਬੜੇ ਅਫ਼ਸੋਸ ਦੀ ਅਤੇ ਸ਼ਰਮਨਾਕ ਹਰਕਤ ਹੈ ਕਿ ਜਦੋਂ ਸਾਡੀ ਯੂਨੀਅਨ ਦਾ ਪ੍ਰੈਜ਼ੀਡੈਂਟ ਬਿਨਾਂ ਕਿਸੇ ਮੁਕੱਦਮੇ ਜਾਂ ਉਸ ਤੇ ਲਾਏ ਹੋਏ ਇਲਜ਼ਾਮ ਸਾਬਤ ਹੋਏ ਬਿਨਾਂ ਜੇਲ ਵਿਚ ਸੜ ਰਿਹਾ ਹੈ, ਜਨਤੰਤਰ ਦੀ ਰਖਿਆ ਦਾ ਦਾਅਵਾ ਕਰਨ ਵਾਲੇ ਕਾਮਰੇਡ ਫ਼ਾਸਿਜ਼ਮ ਦੇ ਵਿਰੋਧ ਦੇ ਪਰਦੇ ਵਿਚ ਯੂਨੀਅਨ ਤੇ ਕਬਜ਼ਾ ਕਰ ਲੈਣ ਦੀਆਂ ਚਾਲਾਂ ਚਲ ਰਹੇ ਨੇ। ਪਰ ਦੇਸ਼ ਭਗਤ ਵਿਦਿਆਰਥੀ ਇਹ ਚਾਲਾਂ ਸਫ਼ਲ ਨਹੀਂ ਹੋਣ ਦੇਣਗੇ। ਜਦੋਂ ਤੀਕ ਬਿਨਾਂ ਕਸੂਰ ਦੇ ਜੇਲਾਂ ਵਿਚ ਬੰਦ ਸਾਡੇ ਸਾਥੀ ਛੁਟ ਕੇ ਨਹੀਂ ਆ ਜਾਂਦੇ, ਯੂਨੀਅਨ ਦੇ ਚੁਨਾਵ ਨਹੀਂ ਹੋਣਗੇ।"

ਸ਼ੇਮ ! ਸ਼ੇਮ ! ਡਾਉਨ ਵਿਦ ਟਰੇਟਰਜ਼ ! ਸਟੂਡੈਂਟ ਕਾਂਗਰਸ ਦੇ ਸਮਰਥਕਾਂ ਨੇ ਨਾਅਰੇ ਲਾਏ, ਇਨਕਲਾਬ ਜ਼ਿੰਦਾਬਾਦ ! ਮਹਾਤਮਾ ਗਾਂਧੀ ਦੀ ਜੈ ! ਸਟੂਡੈਂਟ ਕਾਂਗਰਸ ਜ਼ਿੰਦਾਬਾਦ ! ਉਸ਼ਾ ਦੇ ਸਮਰਥਨ ਵਿਚ ਭੀੜ ਵਿਚ ਤਾੜੀਆਂ ਦੀ ਗੂੰਜ।

ਜਾਫਰੀ ਧੀਰਜ ਨਾਲ ਮੁਸਕਰਾਹਟ ਨਾਲ ਉਤਰ ਦੇ ਸਕਣ ਦੇ ਮੌਕੇ ਦੀ ਉਡੀਕ ਵਿਚ। ਤਾੜੀਆਂ ਦੀ ਗੂੰਜ ਖ਼ਤਮ ਹੁੰਦਿਆਂ ਹੀ ਜਾਫਰੀ ਨੇ ਬਾਂਹ ਉਚੀ ਕਰ ਲਲਕਾਰਿਆ, "ਦੋਸਤੋ......।"

ਅਵਿਨਾਸ਼ ਤੇ ਸਿਨਹਾ ਨੇ ਗਲੇਫਾੜ ਨਾਅਰੇ ਉਚੇ ਕਰ ਦਿਤੇ, ਇਨਕਲਾਬ ਜ਼ਿੰਦਾਬਾਦ ! ਕੁਇੱਟ ਇੰਡੀਆ ਜ਼ਿੰਦਾਬਾਦ ! ਮਹਾਤਮਾ ਗਾਂਧੀ ਦੀ ਜੈ ! ਡਾਊਨ-ਡਾਊਨ ਵਿਦ ਟਰੇਟਰਜ਼ ! ਗੱਦਾਰ ਮੁਰਦਾਬਾਦ ! ਨਾਅਰੇ ਤੇ ਨਾਅਰੇ।

ਜਾਫਰੀ ਧੀਰਜ ਨਾਲ ਮੁਸਕਰਾਂਦਾ ਰਿਹਾ। ਅਵਿਨਾਸ਼, ਸਿਨਹਾ ਤੇ ਦੂਜੇ ਕਾਂਗਰਸੀ ਸਟੂਡੈਂਟ ਭੀੜ ਨੂੰ ਜਲੂਸ ਵਾਂਗ ਪਿਛੇ ਲਾ ਕੇ ਨਾਅਰੇ ਲਾਂਦੇ ਕੈਂਪਸ ਵਿਚ ਚੱਕਰ ਲਾਣ ਲੱਗੇ,

ਡਾਊਨ-ਡਾਊਨ ਵਿਚ ਕਮਿਊਨਿਸਟ ਫ਼ੈਡਰੇਸ਼ਨ !......ਜਦੋਂ ਤੀਕ ਸਾਡੇ ਸਾਥੀ ਜੇਲ ਵਿਚ, ਚੁਨਾਵ ਨਹੀਂ ਹੋਏਗਾ ।"

ਉਸ਼ਾ ਕਵਾਡ੍ਰੇਂਗਲ ਦੀ ਮੀਟਿੰਗ ਬਾਅਦ ਘਰ ਵਾਪਸ ਜਾਣ ਲਈ ਗੇਟ ਵਲ ਜਾ ਰਹੀ ਸੀ । ਆਵਾਜ਼ ਪਛਾਣ ਕੇ ਖਬੇ ਪਾਸੇ ਵੇਖਿਆ । "ਸਾਨੂੰ ਭਾਵੁਕਤਾ ਭਰੇ ਨਾਅਰਿਆਂ ਨਾਲ ਬਹਿਕਣਾ ਨਹੀਂ ਚਾਹੀਦਾ......!" ਅਮਿਤ ਦੂਜੇ ਪਾਸੇ ਮੂੰਹ ਕੀਤੀ ਦਸ ਬਾਰਾਂ ਮੁੰਡਿਆਂ ਨਾਲ ਘਿਰਿਆ ਬੋਲ ਰਿਹਾ ਸੀ । ਉਸ਼ਾ ਨੇ ਫਾਟਕ ਤੋਂ ਨਿਕਲ ਕੇ ਰਾਜਾਬਾਜ਼ਾਰ ਲਈ ਯੱਕਾ ਲੈ ਲਿਆ !

ਕਵਾਡ੍ਰੇਂਗਲ ਦੀ ਮੀਟਿੰਗ ਦੇ ਬਾਅਦ ਸੇਨ ਤੇ ਅਵਿਨਾਸ਼ ਨੇ ਉਸ਼ਾ ਨੂੰ ਕਿਹਾ ਸੀ : ਤੁਸੀਂ ਕਾਮਰੇਡਾਂ ਦਾ ਹਫ਼ਤੇ ਭਰ ਦਾ ਜਮਿਆ ਪ੍ਰਸਤਾਵ ਇਕ ਫੂਕ ਨਾਲ ਉਡਾ ਦਿਤਾ । ਉਸ਼ਾ ਉਤਸਾਹਤ ਸੀ । ਨਾਲ ਹੀ ਖ਼ਿਆਲ ਆਇਆ, ਅਮਿਤ ਆ ਕੇ ਜ਼ਰੂਰ ਬਹਿਸੇਗਾ—ਜੀਜੀ, ਤੁਸੀਂ ਸਮਝਣਾ ਨਹੀਂ ਚਾਹੁੰਦੇ । ਅੰਤਰਰਾਸ਼ਟਰੀ ਰੂਪ ਵਿਚ ਲਾਠੀ ਦੀ ਸ਼ਕਤੀ ਦੀ ਮਾਨਤਾ ਅਤੇ ਜਨਤੰਤ੍ਰ ਦਾ ਅਲੋਪ ਹੋਣਾ ਸਾਡੇ ਲਈ ਆਤਮਨਿਰਣੈ ਦੇ ਮੌਕੇ ਜਾਂ ਜਨਤੰਤ੍ਰ ਦੀ ਸੰਭਾਵਨਾ ਨਹੀਂ ਰਹਿਣ ਦਏਗਾ । ਕੋਈ ਵੀ ਰਾਸ਼ਟਰ ਅੰਤਰਰਾਸ਼ਟਰੀ ਪ੍ਰਭਾਵਾਂ ਤੋਂ ਅਛੂਤਾ ਨਹੀਂ ਰਹਿ ਸਕਦਾ ।......ਕਮਿਊਨਿਸਟ ਆਪ ਸਭ ਕੁਝ ਮਾਸਕੋ ਦੀ ਖਿੜਕੀ ਤੋਂ ਦੇਖਣਗੇ, ਸਾਡੇ ਨਜ਼ਰੀਏ ਨੂੰ ਤੰਗ ਕਹਿਣਗੇ ।......ਮੈਂ ਤੇ ਉਹਦਾ ਕੁਝ ਲਿਹਾਜ਼ ਕਰ ਦਿਆਂ, ਉਹ ਜ਼ਿੱਦੀ ਕਦੀ ਨਹੀਂ ਮੰਨ ਸਕਦਾ । ਪਾਠਕ ਦੀ ਗੱਲ ਯਾਦ ਆ ਗਈ, ਵਿਸ਼ਵਾਸਾਂ ਵਿਚਾਰਾਂ ਦੇ ਭੇਦ......।

ਉਸ਼ਾ ਸਿਧੀ ਗਲੀ ਦੇ ਸਿਰੇ ਤੇ ਯੱਕੇ ਤੋਂ ਉਤਰ ਕੇ ਛੋਟੀ ਗਲੀ ਵਿਚ ਮੁੜੀ ਤਾਂ ਸਾਹਮਣੇ ਡਾਕਟਰ ਰਜ਼ਾ ਸਾਈਕਲ ਤੇ ਦਿਸਿਆ, "ਹੈਲੋ ਭਾਬੀ, ਬੜੇ ਵਕਤ ਤੇ ਆ ਗਈ । ਪਤਾ ਨਹੀਂ ਸੀ ਯੂਨੀਵਰਸਿਟੀ ਜਾਣਾ ਸ਼ੁਰੂ ਕਰ ਦਿਤਾ ।" ਉਹਦੇ ਲਹਿਜੇ ਵਿਚ ਉਤਸ਼ਾਹ ।

"ਅਜੇ ਪੰਜ ਵਜੇ ਨੇ । ਮੈਨੂੰ ਕੀ ਪਤਾ, ਤੁਸੀਂ ਜਲਦੀ ਆ ਸਕਦੇ ਹੋ ।"

"ਠੀਕ ਕਿਹਾ, ਮੈਂ ਜਲਦੀ ਆ ਗਿਆ ਬੇਅਦਬੀ ਮੁਆਫ਼ ਕਰਨਾ......।" ਕਹਿੰਦਿਆਂ ਕਹਿੰਦਿਆਂ ਰਜ਼ਾ ਨੇ ਆਪਣਾ ਕੋਟ ਲਾਹ ਕੇ ਕੁਰਸੀ ਦੀ ਪਿੱਠ ਤੇ ਲਟਕਾ ਦਿਤਾ । ਕਮੀਜ ਪਸੀਨੇ ਨਾਲ ਤਰ ।

"ਕਿਸ ਮੁਹਿੰਮ ਤੋਂ ਆ ਰਹੇ ਹੋ ?" ਉਸ਼ਾ ਨੇ ਰਜ਼ਾ ਦੇ ਪਸੀਨੇ ਅਤੇ ਥਕਾਵਟ ਵਲ ਵੇਖ ਹਮਦਰਦੀ ਨਾਲ ਪੁਛਿਆ ।

"ਮੁਹਿੰਮ ਤੇ ਜਾ ਰਹੇ ਹਾਂ । ਸਭ ਫ਼ਾਰਮੈਲਟੀ ਪੂਰੀ ਹੋ ਗਈ । ਸਮਝ ਲਉ, ਖ਼ੁਦਾ ਹਾਫ਼ਿਜ਼ ਕਹਿਣ ਆਏ ਹਾਂ, ਫਿਰ ਆਉਣ ਦੀ ਕੋਸ਼ਿਸ਼ ਜ਼ਰੂਰ ਕਰਾਂਗਾ, ਪਰ ਕਿਧਰੇ ਟਾਈਮ ਹੀ ਨਾ ਮਿਲੇ । ਬਹੁਤ ਕੁਝ ਸਾਂਭਣਾ ਹੈ । ਅਠਾਈ ਤਾਰੀਖ਼ ਸਵੇਰੇ ਮੇਲ ਤੋਂ ਹੈਦਰਾਬਾਦ ਲਈ ਬੁਕਿੰਗ ।"

"ਸਚ !" ਉਸ਼ਾ ਦੇ ਭਰਵੱਟੇ ਉਠ ਗਏ, "ਅਠਵੇਂ ਦਿਨ !" ਚਿਹਰੇ ਦਾ ਉਤਸਾਹ ਗ਼ਾਇਬ ।

"ਵਾਹ ਭਾਬੀ, ਤੁਹਾਨੂੰ ਦਸ ਦਿਤਾ ਸੀ, ਕਿਸੇ ਵੀ ਦਿਨ ਆਰਡਰਜ਼ ਮਿਲ ਜਾਣ ।"

ਰਜ਼ਾ ਨੇ ਉਸ਼ਾ ਦੀ ਅਧੀਰਤਾ ਵੇਖ ਕੇ ਕਿਹਾ, "ਵਿਚ ਆਉਣ ਦੀ ਕੋਸ਼ਿਸ਼ ਜ਼ਰੂਰ

ਕਰਾਂਗਾ। ਹੁਣੇ ਤੇ ਕੈਂਟ ਤੋਂ ਸਫ਼ਰ ਦੇ ਵਾਰੰਟ ਲੈ ਕੇ ਘਰ ਜਾਣ ਤੋਂ ਪਹਿਲਾਂ ਤੁਹਾਡੇ ਵਲ ਆਇਆ ਹਾਂ। ਜਾਣ ਦੀ ਤਾਰੀਖ਼ ਦਸਣ ਲਈ।"

ਰਜ਼ਾ ਦੀ ਫ਼ੌਜ ਵਿਚ ਜਾਣ ਦੀ ਖ਼ਵਾਹਿਸ਼ ਦੇ ਕਾਰਣ ਉਸ਼ਾ ਨੂੰ ਪਤਾ ਸਨ। ਆਪਣੇ ਫ਼ੌਜ ਦੇ ਜਾਣ ਦੀ ਕੋਸ਼ਿਸ਼ ਅਤੇ ਉਥੇ ਮੰਜ਼ੂਰੀ ਦੇ ਬਾਰੇ ਵੀ ਉਹ ਉਸ਼ਾ ਨੂੰ ਦਸਦਾ ਰਿਹਾ ਸੀ। ਫਿਰ ਵੀ ਉਸ਼ਾ ਨੂੰ ਧਕਾ, ਜਿਵੇਂ ਵਿਸ਼ਵਾਸ ਨਹੀਂ ਸੀ ਕਿ ਸਚਮੁਚ ਚਲਾ ਜਾਏਗਾ। ਉਸ ਵਕਤ ਰਜਾ ਹੀ ਉਹਦਾ ਸਭ ਤੋਂ ਨੇੜੇ, ਉਹਦੀ ਭਾਵਨਾ ਨੂੰ ਜਾਣਨ ਵਾਲਾ। ਪਤੀ ਦਾ ਸਭ ਤੋਂ ਵਧ ਵਿਸ਼ਵਾਸਪਾਤਰ, ਉਹਦੇ ਅੰਤਮ ਸ਼ਬਦਾਂ ਦਾ ਗਵਾਹ। ਉਸ਼ਾ ਦੀ ਸਭ ਤੋਂ ਵਧ ਔਖੀ ਘੜੀ ਵਿਚ ਉਹਨੇ ਹੀ ਤਸੱਲੀ ਦੇਣ ਲਈ ਉਹਦੀ ਪਿਠ ਤੇ ਹਥ ਰਖਿਆ ਸੀ।

ਉਸ਼ਾ ਸੰਭਲਣ ਲਈ ਅੱਖਾਂ ਚੁਰਾਂਦੀ ਕਈ ਪਲ ਚੁਪ ਰਹਿ ਗਈ ਅਤੇ ਯਾਦਾਂ ਵਿਚੋਂ ਕਿੰਨਾ ਕੁਝ ਲੰਘ ਗਿਆ।

... ... ...

ਨਵੰਬਰ ਦੇ ਦੂਜੇ ਹਫ਼ਤੇ ਵਿਚ ਰਜ਼ਾ ਗੋਤੀ ਦੇ ਨਾਲ ਮਠਿਆਈ ਲੈ ਕੇ ਉਸ਼ਾ ਦੇ ਘਰ ਆਪਣੀ ਤਰੱਕੀ ਦੀ ਖ਼ੁਸ਼ਖ਼ਬਰੀ ਦੇਣ ਆਇਆ ਸੀ। ਸਰਜਰੀ ਦੇ ਸੀਨੀਅਰ ਲੈਕਚਰਰ ਗੋਇਲ ਨੂੰ ਆਗਰਾ ਮੈਡੀਕਲ ਕਾਲਿਜ ਵਿਚ ਸਰਜਰੀ ਦੀ ਰੀਡਰਸ਼ਿਪ ਮਿਲ ਗਈ ਸੀ। ਰਜ਼ਾ ਐਮ. ਐਸ. ਕਰ ਚੁਕਾ ਸੀ। ਸਰਜਰੀ ਦਾ ਹੈਡ ਪ੍ਰੋਫ਼ੈਸਰ ਨਿਗਮ, ਪ੍ਰੋਫ਼ੈਸਰ ਹਾਮਿਦ ਅਤੇ ਜਾਇਸਵਾਲ ਉਹਦੇ ਸਹਾਇਕ ਸਨ। ਸਰਜਰੀ ਦੇ ਅਸਿਸਟੈਂਟ ਪ੍ਰੋਫ਼ੈਸਰ ਅਬਦੁਲ ਸਮਦ ਦੇ ਇਤਰਾਜ ਦੇ ਬਾਵਜੂਦ ਰਜ਼ਾ ਨੂੰ ਸੀਨੀਅਰ ਲੈਕਚਰਾਰ ਬਣਾ ਦਿਤਾ ਗਿਆ।

ਦਿਸੰਬਰ ਦੇ ਅੰਤ ਵਿਚ ਪ੍ਰੋਫ਼ੈਸਰ ਹਾਮਿਦ ਰੀਟਾਇਰ ਹੋ ਗਏ। ਜਨਵਰੀ ਵਿਚ ਰਜ਼ਾ ਦੇ ਇਸ ਪੋਸਟ ਤੇ ਕਨਫ਼ਰਮੇਸ਼ਨ ਦਾ ਸਵਾਲ ਉਠਿਆ। ਸਮਦ ਦੇ ਉਜ਼ਰ ਦੇ ਕਾਰਣ ਕਨਫ਼ਰਮੇਸ਼ਨ ਤਿੰਨ ਮਹੀਨਿਆਂ ਲਈ ਮੁਲਤਵੀ ਹੋ ਗਈ। ਮਾਰਚ ਦੇ ਅਖ਼ੀਰ ਵਿਚ ਪ੍ਰੋਫ਼ੈਸਰ ਨਿਗਮ ਦਾ ਵਕਤ ਵੀ ਪੂਰਾ ਹੋ ਰਿਹਾ ਸੀ। ਰਜ਼ਾ ਨੂੰ ਚੇਤਾਵਨੀ ਮਿਲ ਗਈ, ਸਮਦ ਉਹਦੀ ਡਿਮੋਸ਼ਨ ਕਰਾਉਣ ਦੀ ਪੂਰੀ ਕੋਸ਼ਿਸ਼ ਕਰੇਗਾ।

ਤਨਖ਼ਾਹ ਵਧਣ ਅਤੇ ਨਵੇਂ ਪਦ ਦੀ ਕਨਫ਼ਰਮੇਸ਼ਨ ਦੇ ਪੂਰੇ ਵਿਸ਼ਵਾਸ ਵਿਚ ਰਜ਼ਾ ਨੇ ਕਮਾਲ ਅਤੇ ਨਾਦਿਰਾ ਨੂੰ ਸਕੂਲ ਦੇ ਕਿੰਡਰਗਾਰਟਨ ਵਿਚ ਭਰਤੀ ਕਰਵਾ ਦਿਤਾ ਸੀ। ਹੁਣ ਚਿੰਤਾ, ਜੇ ਉਹਨੂੰ ਪੁਰਾਣੇ ਪਦ ਅਤੇ ਘਟ ਤਨਖ਼ਾਹ ਤੇ ਵਾਪਸ ਆਉਣਾ ਪਿਆ ਤਾਂ ਅਪਮਾਨ ਤੇ ਕੈਰੀਅਰ ਬਰਬਾਦ ਹੋਣ ਤੇ ਤਕਲੀਫ਼ ਦੇ ਨਾਲ ਬੱਚਿਆਂ ਦੀ ਪੜ੍ਹਾਈ ਦੇ ਭਵਿੱਖ ਦਾ ਵੀ ਸਵਾਲ।

ਸੇਠ ਦੇ ਜੇਲ ਤੋਂ ਆਉਣ ਤੇ, ਨਰਿੰਦਰ ਨਾਲ ਪਹਿਲਾਂ ਬਣੇ ਸਿਨੇਮਾ ਦੇ ਪ੍ਰੋਗਰਾਮ ਦੇ ਕਾਰਣ ਪਤੀ ਪਤਨੀ ਵਿਚ ਝੰਜਟ ਦੀ ਤੀਜੀ ਸ਼ਾਮ ਰਜਾ ਰਾਤੀਂ ਨੌਂ ਵਜੇ ਆਇਆ ਸੀ। ਬੜੀ ਦੇਰ ਗੱਲਾਂ ਕਰਦਾ ਰਿਹਾ—

"ਮੈਨੂੰ ਸਰਕਾਰੀ ਨੌਕਰੀ ਜਾਂ ਯੁਧ ਦੀ ਸਹਾਇਤਾ ਵਿਚ ਸਿਧਾਂਤਕ ਉਜ਼ਰ ਨਹੀਂ। ਇਹ ਪਾਖੰਡ ਵੀ ਫ਼ਾਲਤੂ ਕਿ ਫ਼ਾਸਿਸਟ ਵਿਰੋਧੀ ਯੁਧ ਵਿਚ ਫ਼ਰਜ਼ ਪੂਰਾ ਕਰਨ ਜਾ ਰਿਹਾ ਹਾਂ। ਵਿਗਿਆਨਿਕ ਖੇਤਰ ਵਿਚ ਕੁਝ ਕਰ ਸਕਣ ਦੀ ਮੇਰੀ ਖ਼ਵਾਹਿਸ਼ ਲਈ ਮੌਕਾ ਨਹੀਂ ਰਿਹਾ। ਮਾਰਚ ਦੇ ਅੰਤ ਵਿਚ ਸਮਦ ਮੇਰੇ ਤੇ ਸੱਟ ਲਾਏਗਾ। ਪੁਰਾਣੇ ਪਦ ਤੇ ਮੁੜ ਲੱਗਣ

ਦੀ ਬੇਇਜ਼ਤੀ, ਤਨਖ਼ਾਹ ਵਿਚ ਕਮੀ ਨਾਲ ਬੱਚਿਆਂ ਦੀ ਪੜ੍ਹਾਈ ਦੇ ਭਵਿੱਖ ਦੀ ਬਰਬਾਦੀ ਮੇਰੇ ਲਈ ਅਸਹਿ ਹੋਵੇਗੀ। ਮੇਰਾ ਨਿਸ਼ਚਾ ਹੈ, ਅਜਿਹੀ ਹਾਲਤ ਆਉਂਦਿਆਂ ਹੀ ਫ਼ੌਜ ਵਿਚ ਦਰਖ਼ਾਸਤ ਦੇ ਦਿਆਂਗਾ। ਉਥੇ ਡਾਕਟਰਾਂ, ਖ਼ਾਸ ਕਰ ਸਰਜਨਾਂ ਦੀ ਬੜੀ ਮੰਗ। ਇਥੇ ਤਿੰਨ ਸੌ ਤੇ ਅਪਮਾਨ ਨਾਲ ਕਿਉਂ ਸੁਬਕਦਾ ਰਵ੍ਹਾਂ। ਐਮ. ਐਸ. ਹਾਂ, ਮੇਜਰ ਦਾ ਰੈਂਕ ਸਿਧਾ ਮਿਲੇਗਾ। ਸਪੈਸ਼ਲਿਸਟ ਦਾ ਅਲਾਉਂਸ ਮਿਲਾ ਕੇ ਨੌਂ ਸੌ ਹਜ਼ਾਰ ਮਹੀਨਾ। ਯੁਧ ਦਾ ਜੋਖਿਮ ਹੈ ਤਾਂ ਐਡਵੈਂਚਰ ਵੀ, ਵਿਲਾਇਤ ਜਾਣ ਦਾ ਵੀ ਚਾਂਸ।"

"ਅੱਗਾ ਪਿਛਾ ਸੋਚ ਲੈ।" ਸੇਠ ਨੇ ਸਾਵਧਾਨ ਕੀਤਾ ਸੀ, "ਫ਼ੌਜੀ ਕੰਮ ਤੇ ਐਡਵੈਂਚਰ ਤੇਰੇ ਸੁਭਾਅ ਨੂੰ ਫ਼ਿਟ ਨਹੀਂ ਬੈਠੇਗਾ। ਤੇਰੀ ਕਲਪਨਾ ਤੇ ਐਂਬੀਸ਼ਨ ਪੈਸਾ ਕਮਾਣ ਦੀ ਬਜਾਏ ਸਰਜਰੀ ਵਿਚ ਨਵੇਂ ਤਰੀਕਿਆਂ ਦੇ ਸ਼ੋਧ ਦੀ ਸੀ।"

"ਉਹਦੇ ਲਈ ਕਾਲਿਜ ਵਿਚ ਕੀ ਮੌਕਾ ਰਹਿ ਗਿਆ?" ਰਜ਼ਾ ਨੇ ਕਿਹਾ, "ਉਹਦੀ ਸੰਭਾਵਨਾ ਦੂਜਾ ਰਾਹ ਬਣਾ ਸਕਣ ਤੇ ਹੀ। ਫ਼ੌਜ ਵਿਚ ਟੈਂਪਰੇਰੀ ਕਮਿਸ਼ਨ ਜਾਂ ਜੰਗ ਦੇ ਦੌਰਾਨ ਹੀ ਕੰਮ ਦੀ ਅਰਜ਼ੀ ਦਿਆਂਗਾ। ਇਸ ਕੰਮ ਲਈ ਬਿਨਾਂ ਤਨਖ਼ਾਹ ਦੇ ਛੁਟੀ ਉਹਦਾ ਪਿਉ ਵੀ ਨਾਮੰਜ਼ੂਰ ਨਹੀਂ ਕਰ ਸਕਦਾ। ਬਸ਼ਰਤੇ ਜ਼ਿੰਦਗੀ, ਫ਼ੌਜ ਤੋਂ ਮਿਲੀ ਰਕਮ ਨਾਲ ਬੱਚੇ ਕਾਨਵੈਂਟ ਵਿਚ ਪੜ੍ਹ ਸਕਣਗੇ, ਗੇਤੀ ਨੂੰ ਖ਼ਰਚ ਦੀ ਪ੍ਰੇਸ਼ਾਨੀ ਨਹੀਂ ਹੋਏਗੀ। ਲੜਾਈ ਦੇ ਬਾਅਦ ਇੰਗਲੈਂਡ ਜਾ ਕੇ ਐਫ਼. ਆਰ. ਸੀ. ਐਸ. ਕਰ ਸਕਣ ਲਈ ਪੈਸਾ ਬਚਾ ਸਕਾਂਗਾ।"

"ਡਾਕਟਰ ਭਾਈ, ਤੁਸੀਂ ਸਭ ਇਕ ਪਾਸੇ ਦਾ ਸੋਚ ਰਹੇ ਹੋ।" ਉਸ਼ਾ ਨੇ ਟੋਕ ਦਿਤਾ ਸੀ, "ਗੇਤੀ ਭਾਬੀ ਦੋ ਬੱਚਿਆਂ ਨੂੰ ਲੈ ਕੇ ਇਕੱਲੀ ਕਿਵੇਂ ਰਹੇਗੀ? ਉਹਦੀ ਅੰਮੀਜਾਨ ਵੀ ਨਹੀਂ ਰਹੇ।"

ਰਜ਼ਾ ਗੱਲ ਕਰਦਿਆਂ ਸੇਠ ਵਲ ਝੁਕ ਗਿਆ ਸੀ। ਉਸ਼ਾ ਦੇ ਸਵਾਲ ਤੇ ਸਿਧਿਆਂ ਹੋ ਕੇ ਉਸ਼ਾ ਵਲ ਦੇਖਿਆ, "ਭਾਬੀ!" ਠਿਠਕ ਕੇ ਕੋਟ ਦੀਆਂ ਜੇਬਾਂ ਵਿਚੋਂ ਸਿਗਰੇਟ ਤੇ ਮਾਚਸ ਕਢ ਲਏ। ਸਿਗਰੇਟ ਸੁਲਗਾ ਕੇ ਬੋਲਿਆ, "ਇਸ ਸਭ ਕੁਝ ਦੀ ਜ਼ਰੂਰਤ ਦਾ ਇਕ ਕਾਰਣ ਆਪ ਗੇਤੀ। ਅਮਰ ਜਾਣਦਾ ਹੈ ਮੈਂ ਗੇਤੀ ਨੂੰ ਆਪਣੇ ਵਰਗਾ ਬਣਾਉਣ ਵਿਚ ਅਸਫਲ ਰਿਹਾ, ਉਹਦੇ ਵਰਗਾ ਬਣਨਾ ਨਾਮੰਜ਼ੂਰ, ਤੁਹਾਨੂੰ ਕੀ ਦਸਾਂ ਅਸੀਂ ਇਕ ਦੂਜੇ ਲਈ ਬਣੇ ਦੰਪਤੀ ਨਹੀਂ। ਮੈਨੂੰ ਉਹਦੇ ਸੁਭਾਅ ਤੋਂ ਅਕੇਵਾਂ। ਉਹਨੂੰ ਮੇਰੇ ਨਾਲ ਸੰਤੋਸ਼ ਨਹੀਂ।"

ਉਸ਼ਾ ਨੂੰ ਘਬਰਾਹਟ ਦਾ ਰੋਮਾਂਚ, ਪਤਨੀ ਦਾ ਪਤੀ ਨਾਲ ਉਸ ਤਰ੍ਹਾਂ ਅਸੰਤੁਸ਼ਟ ਰਹਿਣ ਨਾਲੋਂ ਹੋਰ ਵੱਡਾ ਕੀ ਇਲਜ਼ਾਮ। ਰਜ਼ਾ ਦੀ ਗੱਲ ਵਿਚ ਇਸ਼ਾਰਾ। ਇਸ ਬਾਰੇ ਸੇਠ ਉਹਨੂੰ ਪਹਿਲਾਂ ਦਸ ਚੁਕਾ ਸੀ, ਉਹਦੇ ਸਾਹਮਣੇ ਕਹਿਣ ਵਿਚ ਝਿਜਕ।

"ਪੱਪੂ ਨੀਂਦ ਵਿਚ ਬੜੇ ਹੱਥ ਪੈਰ ਮਾਰਦਾ ਹੈ। ਰਜ਼ਾਈ ਸੁਟ ਨਾ ਦਿਤੀ ਹੋਵੇ। ਬੇਬੇ ਵਾਲਾਕਦਰ ਗਈ ਸੀ, ਆਈ ਨਹੀਂ।"

ਉਸ਼ਾ ਉਠ ਕੇ ਚਲੀ ਗਈ। ਸਾਢੇ ਦਸ ਹੋ ਚੁਕੇ ਸਨ। ਸੌਣ-ਕਮਰੇ ਵਿਚ ਜਾ ਲੇਟੀ। ਪਤੀ ਨੂੰ ਆਉਣ ਵਿਚ ਏਨੀ ਦੇਰ ਹੋ ਗਈ ਕਿ ਉਹਦੇ ਆਣ ਤੇ ਬੱਤੀ ਬੁਝਾਏ ਬਿਨਾ ਹੀ ਡੂੰਘੀ ਨੀਂਦ ਵਿਚ। ਰਜ਼ਾ ਦੀਆਂ ਗੱਲਾਂ ਸੋਚਦਿਆਂ ਸੋਚਦਿਆਂ ਸੇਠ ਨੂੰ ਵੀ ਨੀਂਦ ਆ ਗਈ।

ਦੂਜੇ ਦਿਨ ਰਜ਼ਾ ਦੀ ਗੱਲ ਊਸ਼ਾ ਨੂੰ ਕਈ ਵਾਰ ਯਾਦ ਆਈ, ਪਰ ਪਤੀ ਨੂੰ ਰੁਝਿਆਂ ਵੇਖ ਇਸ ਵਿਸ਼ੇ ਬਾਰੇ ਗੱਲ ਕਰਨ ਲਾਇਕ ਇਕਾਂਤ ਦਾ ਮੌਕਾ ਨਾ ਬਣ ਸਕਿਆ। ਸ਼ਾਮੀਂ ਰੋਟੀ ਬਾਅਦ ਦੋਵੇਂ ਰਿਫਾਏਆਮ ਕਲੱਬ ਚਹਿਲਕਦਮੀ ਲਈ ਚਲੇ ਤਾਂ ਊਸ਼ਾ ਨੇ ਫਟਕੀਆ ਤੋਂ ਨਿਕਲਦਿਆਂ ਹੀ ਪੁਛ ਲਿਆ, "ਰਜ਼ਾ ਭਾਈ ਕਲ ਕੀ ਕਹਿ ਰਹੇ ਸਨ......ਕਿ ਉਸ ਨੂੰ ਗੇਤੀ ਤੋਂ ਅਕੇਵਾਂ, ਗੇਤੀ ਨੂੰ ਉਨ੍ਹਾਂ ਨਾਲ ਸੰਤੋਸ਼ ਨਹੀਂ ?"

"ਕਲ ਤੋਂ ਇਹੀ ਸੋਚ ਰਹੀ ਏਂ ! ਇੰਨੀ ਉਤਸੁਕ ਸੈਂ ਤਾਂ ਰਜ਼ਾ ਕੋਲੋਂ ਪੁਛ ਕਿਉਂ ਨਹੀਂ ਲਿਆ ।"

ਸੜਕ ਤੇ ਬਿਜਲੀ ਦੇ ਖੰਭੇ ਅਗੇ ਪਿਛੇ ਦੂਰ ਸਨ। ਮਧਮ ਰੌਸ਼ਨੀ ਵਿਚ ਪਤੀ ਵਲ ਘੂਰ ਕੇ ਗੁਸਾ ਦਿਖਾਣ ਦਾ ਕੋਈ ਫ਼ਾਇਦਾ ਨਹੀਂ ਸੀ। "ਨਾਨਸੈਂਸ !" ਊਸ਼ਾ ਨੇ ਵਿਰੋਧ ਦਾ ਡੂੰਘਾ ਸਾਹ ਲਿਆ, ਪਤੀ ਦੇ ਲੱਕ ਤੇ ਚੂੰਢੀ ਵਢ ਲਈ, "ਇਹ ਉਨ੍ਹਾਂ ਕੋਲੋਂ ਪੁਛਣ ਦੀ ਗੱਲ ਹੈ ! ਤੁਹਾਨੂੰ ਕੀ ਦਸਿਆ ਉਨ੍ਹਾਂ ਨੇ ? ਇਸ ਤਰ੍ਹਾਂ ਪਤਨੀ ਦੀ ਬੇਇਜ਼ਤੀ !"

"ਪਤਨੀ ਜਾਂ ਕਿਸੇ ਦੀ ਬੀਮਾਰੀ ਦੇ ਜ਼ਿਕਰ ਨਾਲ ਅਪਮਾਨ ਦਾ ਕੀ ਸਵਾਲ !" ਸੇਠ ਨਾਜ਼ਕ ਵਿਸ਼ੇ ਤੇ ਡਾਕਟਰ ਦੇ ਬੇਲਾਗ ਲਹਿਜੇ ਵਿਚ ਬੋਲਿਆ, "ਰਜ਼ਾ ਕਹਿੰਦਾ ਹੈ, ਗੇਤੀ ਦੀ ਕਾਮ ਇੱਛਾ ਨਾਰਮਲ ਨਹੀਂ, ਆਦਮੀ ਕੋਲੋਂ ਆਮ ਵਰਤਾਓ ਦੀ ਥਾਂ ਬਲਾਤਕਾਰ ਦੀ ਚਾਹ। ਕਾਮ ਖੇਡ ਵਿਚ ਕੁਝ ਜ਼ੋਰ ਜਾਂ ਪੀੜ ਨਾਲ ਰਸ ਅਤੇ ਤ੍ਰਿਪਤੀ ਵਧਦੀ ਹੈ। ਅਜਿਹੀਆਂ ਕਈ ਪ੍ਰਵਿਰਤੀਆਂ ਅਨੇਕਾਂ ਆਦਮੀਆਂ ਜ਼ਨਾਨੀਆਂ ਵਿਚ ਹੁੰਦੀਆਂ ਹਨ, ਕਈ ਲੋਕਾਂ ਵਿਚ ਤਾਂ ਖ਼ੂਨ ਵਹਿੰਦੇ ਦੇਖਣ ਜਾਂ ਇਥੋਂ ਤੀਕ ਕਿ ਕਤਲ ਆਦਿ ਦੀ ਪ੍ਰਵਿਰਤੀ ਹੁੰਦੀ ਹੈ। ਹਸਪਤਾਲਾਂ ਵਿਚ ਅਜਿਹੇ ਮਾਮਲੇ ਆਉਂਦੇ ਰਹਿੰਦੇ ਹਨ। ਇਹੋ ਜਿਹੀ ਜਿਸਮਾਨੀ ਜਾਂ ਮਾਨਸਿਕ ਪ੍ਰਵਿਰਤੀ ਇਕ ਤਰ੍ਹਾਂ ਦੀ ਬੀਮਾਰੀ। ਆਪਣੇ ਸੁਭਾ ਤੋਂ ਬੇਬਸ, ਪਰ ਰਜ਼ਾ ਕਦੋਂ ਤੀਕ ਪਤਨੀ ਦੀ ਬੀਮਾਰੀ ਦੀ ਸਜ਼ਾ ਭੋਗੇ।"

ਊਸ਼ਾ ਚੁਪ ਗਰਦਨ ਝੁਕਾਈ ਟੁਰਦੀ, ਸੋਚਦੀ ਰਹੀ।

"ਰਜ਼ਾ ਦੀ ਪ੍ਰੇਸ਼ਾਨੀ ਸਮਝ ਆਈ ?" ਪਤੀ ਨੇ ਪੁਛ ਲਿਆ।

ਊਸ਼ਾ ਨੇ ਆਸ ਪਾਸ ਵੇਖਿਆ, ਇਕਾਂਤ ਸੀ। ਫਿਰ ਵੀ ਆਵਾਜ਼ ਨੀਵੀਂ ਕਰਕੇ ਬੋਲੀ, "ਰਾਜੇ, ਤੁਸੀਂ ਬਹੁਤ ਸਿਧੇ, ਰਜ਼ਾ ਭਾਈ ਇਕ ਨੰਬਰ ਚੰਟ ! ਮੈਂ ਇਹ ਨਹੀਂ ਕਹਿੰਦੀ ਕਿ ਇਸ ਤਰ੍ਹਾਂ ਹੁੰਦਾ ਨਹੀਂ ਹੋਏਗਾ, ਪਰ ਇਹ ਵੀ ਉੱਨਾ ਹੀ ਸੰਭਵ ਹੈ ਕਿ ਮਰਦ ਦਾ ਦਿਲ ਇਕ ਔਰਤ ਤੋਂ ਭਰ ਜਾਏ......।"

"ਤੇਰਾ ਮਤਲਬ, ਰਜ਼ਾ ਬਹੁਤ ਚੰਟ ਚਤੁਰ—ਮੈਂ ਬੁਧੂ ?" ਸੇਠ ਨੇ ਟੋਕਿਆ।

"ਰਾਜੇ, ਇਹ ਮਤਲਬ ਨਹੀਂ", ਊਸ਼ਾ ਨੇ ਤਰਲਾ ਪਾਇਆ, "ਰਜ਼ਾ ਭਾਈ ਨੇ ਇਕ ਮੈਡੀਕਲ ਪੁਆਇੰਟ ਸੁਝਾ ਦਿਤਾ, ਤੁਸੀਂ ਦੋਸਤ ਨਾਲ ਹਮਦਰਦੀ ਹੋਣ ਕਰਕੇ ਮੰਨ ਗਏ। ਮੇਰਾ ਵੀ ਸਵਾਲ ਹੈ, ਉਨ੍ਹਾਂ ਦੇ ਵਿਆਹ ਨੂੰ ਛੇ ਸਾਲ ਤੋਂ ਜ਼ਿਆਦਾ ਹੋਏ। ਗੇਤੀ ਭਾਬੀ ਨੂੰ ਇਹ ਬੀਮਾਰੀ ਏਨੇ ਦਿਨ ਬਾਅਦ ਹੋ ਗਈ ? ਰਜ਼ਾ ਦੀ ਪਰਖ, ਸਮਝ ਵਿਚ ਕਸੂਰ ਨਹੀਂ ਹੋ ਸਕਦਾ ?"

"ਤੂੰ ਬਹੁਤ ਵਕੀਲ ਬਣ ਗਈ।" ਸੇਠ ਮੁਸਕਰਾਇਆ। ਉਹ ਕਲੱਬ ਦੇ ਸਾਹਮਣੇ ਦੋਰਾਹੇ ਤੇ ਪਹੁੰਚ ਕੇ ਮੁੜਨ ਵਾਲੇ ਸਨ। ਸੇਠ ਨੇ ਕਿਹਾ, "ਰਜ਼ਾ ਦਾ ਘਰ ਏਥੋਂ ਨੇੜੇ।

ਤੂੰ ਆਪ ਚਲ। ਤੂੰ ਆਪ ਰਜ਼ਾ ਨੂੰ ਬਦਮਾਸ਼ੀ ਲਈ ਡਾਂਟ ਦੇਈਂ। ਮੈਂ ਦੋਸਤ ਨਾਲ ਹਮਦਰਦੀ ਰਖਦਾ ਹੋਇਆ ਵੀ ਕੁਝ ਨਾ ਕਹੂੰਗਾ।"

"ਮੈਂ ਨਹੀਂ ਬੋਲਦੀ ਤੁਹਾਡੇ ਨਾਲ।" ਉਸ਼ਾ ਨੇ ਝਮਕ ਕੇ ਮਾਣ ਨਾਲ ਪਤੀ ਨੂੰ ਕਿਹਾ, "ਤੁਹਾਡੇ ਦੋਸਤ ਜਾਣਨ, ਤੁਸੀਂ ਜਾਣੋ; ਮੈਨੂੰ ਕੀ !"

"ਤੂੰ ਤਾਂ ਬਿਨਾਂ ਜਾਣੇ ਹੀ ਸਭ ਕੁਝ ਜਾਣਦੀ ਏਂ।" ਪਤੀ ਨੇ ਚਿੜ੍ਹਾਇਆ, "ਇਹ ਕਿਵੇਂ ਸੋਚ ਲਿਆ ਕਿ ਰਜ਼ਾ ਨੂੰ ਵਿਆਹ ਦੇ ਛੇ ਸਾਲ ਬਾਅਦ ਇਹ ਸ਼ਿਕਾਇਤ ਹੋ ਗਈ ?" ਰਜ਼ਾ ਨੇ ਤਾਂ ਸ਼ਾਦੀ ਦੇ ਛੇ ਮਹੀਨੇ ਬਾਅਦ ਹੀ ਮੈਨੂੰ ਤੇ ਨਰਿੰਦਰ ਨੂੰ ਇਹ ਦਸਿਆ ਸੀ। ਉਹਨੇ ਇਹ ਤਾਂ ਮੰਨਿਆ ਕਿ ਛੇ ਮਹੀਨੇ ਉਹ ਆਪ ਪਹਿਲੇ ਆਵੇਗ ਦੀ ਮਸਤੀ ਵਿਚ ਮਤਵਾਲਾ ਰਿਹਾ, ਫਿਰ ਇਕ ਹੱਦ ਬਾਅਦ ਘਬਰਾਣ ਲੱਗਾ। ਉਹਨੇ ਦਸਿਆ, ਗੇਤੀ ਨਾਲ ਜ਼ੋਰ ਜ਼ਬਰਦਸਤੀ ਨਾ ਕਰਨ ਨਾਲ ਜਾਂ ਪੀੜ ਨਾ ਪਹੁੰਚਾਣ ਨਾਲ, ਉਹਨੂੰ ਮਹੀਨੇ, ਡੇਢ ਮਹੀਨੇ ਬਾਅਦ ਇਹ ਸ਼ਿਕਾਇਤ ਹੋ ਜਾਂਦੀ ਹੈ, ਪਤੀ ਦਾ ਕਿਧਰੇ ਹੋਰ ਪਿਆਰ। ਉਹਦੀ ਚਿੰਤਾ ਨਹੀਂ, ਪਰ ਕਿਸੇ ਨਾ ਕਿਸੇ ਕਾਰਣ, ਪਤੀ ਨੂੰ ਮਾਰਨ ਕੁਟਣ ਲਈ ਮਜਬੂਰ ਕਰ ਦੇਏਗੀ। ਰਜ਼ਾ ਨੂੰ ਪਹਿਲਾਂ ਅਜਿਹੇ ਵਤੀਰੇ ਤੇ ਸ਼ਰਮਿੰਦਗੀ, ਪਰ ਦੇਖਿਆ, ਜਿੰਨੀ ਕਰਾਰੀ ਮਾਰ, ਗੇਤੀ ਨੂੰ ਉੱਨਾ ਵਧ ਸੰਤੋਸ਼। ਮਹੀਨੇ ਡੇਢ ਮਹੀਨੇ ਬਾਅਦ ਫਿਰ ਭੜਕ। ਅਤੇ ਇਹ ਰੋਗ ਵਧਦਾ ਹੀ ਜਾ ਰਿਹਾ ਹੈ।"

ਉਸ਼ਾ ਸੋਚਦੀ ਰਹੀ, ਦੋ ਦਿਨ ਪਹਿਲਾਂ ਸੋਚਿਆ ਸੀ, ਪਤੀ ਸਹਿਨਸ਼ੀਲ ਨਹੀਂ, ਸੋ ਹੁਣ ਦੁਖ ਹੋਇਆ। ਪਤੀ ਦੇ ਉਦਾਰ ਅਤੇ ਦਲੀਲ ਭਰੇ ਵਿਚਾਰਾਂ ਲਈ ਅਭਿਮਾਨ ਵੀ : ਰਜ਼ਾ ਤੇ ਗੇਤੀ ਦੀ ਬਦਕਿਸਮਤੀ ਲਈ ਦੋਹਾਂ ਲਈ ਦਿਲ ਵਿਚ ਅਸਪਸ਼ਟ ਜਿਹੀ ਹਮਦਰਦੀ। ਪਤੀ ਕੋਲੋਂ ਸੁਣੀ, ਪੁਸ਼ਪਾ ਭਾਬੀ ਤੇ ਉਹਦੇ ਪਤੀ ਵਿਚਕਾਰ ਅਣਮੇਲ ਦੀ ਲੰਮੀ ਯਾਤਨਾ ਦੀ ਗੱਲ ਵੀ ਯਾਦ ਆ ਗਈ। ਸੋਚਦੀ ਰਹੀ ਪਰਿਵਾਰਾਂ ਰਾਹੀਂ ਕੀਤੇ ਵਿਆਹਾਂ ਵਿਚ ਹੀ ਨਹੀਂ, ਸਗੋਂ ਆਪ ਵਿਆਹ ਕਰਨ ਵਾਲੇ ਲੋਕਾਂ ਵਿਚ ਵੀ ਅਜਿਹੀ ਸਥਿੱਤੀ ਹੋ ਸਕਦੀ ਹੈ। ਇਹੋ ਜਿਹੇ ਅਣਮੇਲ ਦਾ ਇਲਾਜ ਵੀ ਕੀ, ਜੋ ਵਿਆਹ ਬਾਅਦ ਹੀ ਸਾਹਮਣੇ ਆਏ।

ਉਸ਼ਾ ਨੇ ਰਸਲ ਦੀ ਕਿਤਾਬ "ਮੈਰੇਜ ਐਂਡ ਮੋਰੇਲਸ' ਪੜ੍ਹੀ ਸੀ। ਆਦਮੀ ਜ਼ਨਾਨੀ ਵਿਚ ਆਪਸੀ ਜਾਣ ਪਛਾਣ ਲਈ ਵਿਆਹ ਤੋਂ ਪਹਿਲਾਂ ਕਾਮ-ਸੰਬੰਧਾਂ ਦੇ ਸੁਝਾਅ ਬਾਰੇ ਬੜੀ ਸ਼ਰਮਿੰਦਗੀ ਦਾ ਅਹਿਸਾਸ ਹੋਇਆ ਸੀ। ਹੁਣ ਖ਼ਿਆਲ, ਉਸ ਨੈਤਿਕਤਾ ਵਿਚ ਦੰਪਤੀ ਦੇ ਆਪਸ ਵਿਚ ਅਣਮੇਲ ਕਾਰਨ ਲੰਮੀ ਪੀੜ ਦੀ ਸੰਭਾਵਨਾ ਵੀ ਸ਼ਾਮਲ। ਅਜਿਹੇ ਵਿਆਹ ਨੂੰ ਖਿਚੀ ਜਾਣ ਵਿਚ ਕੀ ਨੈਤਿਕਤਾ ? ਰਸਲ ਦੇ ਸੁਝਾਅ ਤੇ ਅਪਰਾਧੀ ਮਹਿਸੂਸ ਕੀਤੇ ਬਿਨਾਂ ਵਿਚਾਰ ਨਹੀਂ ਕੀਤਾ ਜਾ ਸਕਦਾ ?

ਉਸ਼ਾ ਨੇ ਚੁਪ ਤੋੜਨ ਲਈ ਕਿਹਾ, "ਤੁਸੀਂ ਆਪਣਾ ਨਵਾਂ ਮਕਾਨ ਦਿਖਾਇਆ ਨਹੀਂ। ਮੈਂ ਕਦੀ ਗੇਤੀ ਭਾਬੀ ਨੂੰ ਮਿਲ ਆਵਾਂ। ਉਹ ਤੇ ਕਦੀ ਆਏਗੀ ਹੀ ਨਹੀਂ।"

"ਉਹ ਆਪ ਨਹੀਂ ਆ ਸਕੇਗੀ।" ਰਜ਼ਾ ਨੇ ਕਿਹਾ, "ਤੁਹਾਨੂੰ ਕਿਹਾ ਸੀ ਆਉਣ ਲਈ। ਤੁਹਾਨੂੰ ਕਮਯੂਨਿਲ ਲੋਕਾਂ ਨਾਲ ਵਾਕਫ਼ੀ ਨਾਪਸੰਦ। ਤੁਹਾਨੂੰ ਦਸਿਆ ਸੀ, ਮੇਰਾ ਸਾਂਢੂ ਫ਼ਜ਼ਲ ਅਹਿਮਦ ਮਜ਼ਹਬ ਤੇ ਰਸਮ ਰਿਵਾਜ ਬਾਰੇ ਕਮਯੂਨਿਲ ਜਾਂ ਕੱਟੜ ਨਹੀਂ। ਸਿਰਫ਼ ਰਾਜਨੀਤਿਕ ਦ੍ਰਿਸ਼ਟੀ ਤੋਂ ਕਮਯੂਨਿਲ ਹੈ, ਉਹਦਾ ਫ਼ਾਇਦਾ ਵੀ ਉਠਾ ਰਿਹਾ ਹੈ। ਇਹ ਗੱਲ

ਮੈਨੂੰ ਬਹੁਤ ਨਾਪਸੰਦ, ਪਰ ਉਹਦੀ ਮਦਦ ਦੇ ਸਿਵਾ ਗੇਤੀ ਲਈ ਹੋਰ ਪ੍ਰਬੰਧ ਨਜ਼ਰ ਨਹੀਂ ਆਇਆ।"

ਰਜ਼ਾ ਦਸ ਚੁਕਾ ਸੀ। ਉਹਦੇ ਫ਼ੌਜ ਵਿਚ ਜਾਣ ਦੇ ਖ਼ਿਆਲ ਨਾਲ ਗੇਤੀ, ਉਹਦੇ ਪਿਤਾ, ਸੰਬੰਧੀ, ਰਜ਼ਾ ਦਾ ਆਪਣਾ ਟੱਬਰ ਸਾਰੇ ਹੀ ਅਸਹਿਮਤ ਸਨ। ਸਿਰਫ਼ ਉਹਦੇ ਹਮਜ਼ੁਲਫ਼ ਨੇ ਉਹਦੀ ਰਾਇ ਦਾ ਸਮਰਥਨ ਕੀਤਾ ਸੀ। ਸਾਂਢੂ ਨੂੰ ਮੁਸਲਿਮ ਰੂੜ੍ਹੀਵਾਦੀ ਤਰੀਕਾ ਨਾਪਸੰਦ। ਆਪਣੀ ਧੀ ਨੂੰ ਆਧੁਨਿਕ ਵਿਦਿਆ ਦਿਲਵਾਣਾ ਚਾਹੁੰਦਾ ਸੀ, ਘਰ ਵਿਚ ਵੀ ਨਵਾਂ ਤੌਰ ਤਰੀਕਾ ਸ਼ੁਰੂ ਕਰਨ ਦਾ ਖ਼ਵਾਹਿਸ਼ਮੰਦ।

ਲਖਨਊ ਵਿਚ ਜਿਥੇ ਹੁਣ ਮਹੱਲਨੁਮਾ ਵਿਧਾਇਕ ਨਿਵਾਸ ਬਣ ਗਏ ਹਨ, ਉਸ ਵੇਲੇ ਦਾਰੁਲ ਸ਼ਫ਼ਾ ਦੇ ਖ਼ਸਤਾ ਹਾਲ ਮੁਹੱਲੇ ਦੀ ਬਸਤੀ ਸੀ। ਉਸੇ ਥਾਂ ਤੇ ਫ਼ਜ਼ਲ ਅਹਿਮਦ ਤੇ ਰਜ਼ਾ ਨੇ ਆਪਣੇ ਟੱਬਰਾਂ ਤੋਂ ਦੂਰ ਰਹਿਣ ਲਈ ਇਕ ਖ਼ਸਤਾ ਹਾਲ ਪੁਰਾਣੇ ਢੰਗ ਦਾ, ਪਰ ਚੰਗਾ ਵੱਡਾ ਮਕਾਨ ਕਿਰਾਏ ਤੇ ਲੈ ਲਿਆ ਸੀ। ਉਥੇ ਖ਼ਾਸ ਆਰਾਮ ਸੀ। ਬੱਚਿਆਂ ਲਈ ਲਾਲਬਾਗ਼ ਦਾ ਸਕੂਲ ਤੇ ਕਾਨਵੈਂਟ ਸਕੂਲ ਨੇੜੇ ਸੀ ਅਤੇ ਦੋ ਸਾਲ ਪਹਿਲਾਂ ਕੈਂਟ ਰੋਡ ਤੇ ਨਵੇਂ ਤਰੀਕੇ ਦਾ ਮਾਂਟੈਸਰੀ ਸਕੂਲ ਵੀ ਖੁਲ੍ਹ ਗਿਆ ਸੀ।

ਬੇਬੇ ਨੂੰ ਚਾਹ ਦਾ ਪਾਣੀ ਰਖਣ ਲਈ ਕਹਿ ਕੇ ਉਸ਼ਾ ਮੁਸਕਰਾਈ, "ਡਾਕਟਰ ਭਾਈ, ਤੁਸੀਂ ਤੇ ਬ੍ਰਿਟਿਸ਼ ਫ਼ੌਜ ਦੇ ਸਿਪਾਹੀ। ਜਾਣਦੇ ਹੀ ਹੋ, ਅਸੀਂ ਤੇ ਤੁਹਾਡੇ ਵਿਰੋਧੀ ਮੋਰਚੇ ਤੇ। ਅਸੀਂ ਯੁਧ ਵਿਰੋਧ ਵਿਚ ਕੁਇੱਟ ਇੰਡੀਆ ਅੰਦੋਲਨ ਵਿਚ ਸ਼ਾਮਲ ਹੋ ਜਾਈਏ, ਤਾਂ ਤੁਸੀਂ ਸਰਕਾਰ ਦੇ ਹੁਕਮ ਨਾਲ ਸਾਡੇ ਤੇ ਗੋਲੀ ਚਲਾਉਗੇ?"

"ਭਾਬੀ, ਅੰਦੋਲਨਾਂ ਦੀ ਰੋਕਥਾਮ ਪੁਲੀਸ ਦਾ ਕੰਮ, ਫ਼ੌਜ ਦਾ ਨਹੀਂ। ਫ਼ੌਜ ਦੂਜੇ ਦੇਸ਼ਾਂ ਨਾਲ ਲੜਾਈ ਲਈ। ਅਸੀਂ ਜਰਮਨ-ਜਾਪਾਨੀਆਂ ਨਾਲ ਲੜ ਸਕਦੇ ਹਾਂ; ਹਿੰਦੁਸਤਾਨੀਆਂ ਨਾਲ ਕਿਹੀ ਲੜਾਈ। ਤੁਸੀਂ ਕੀ ਜਾਪਾਨੀ ਫ਼ੌਜ ਵਲੋਂ ਲੜਨ ਲਈ ਅਗੇ ਵਧੋਗੇ?" ਰਜ਼ਾ ਹਸਿਆ।

"ਕੀ ਪਤਾ!" ਉਸ਼ਾ ਵੀ ਹਸ ਪਈ।

"ਤੁਸੀਂ ਜਾਪਾਨੀਆਂ ਦੀ ਕਰਤੂਤ ਵੇਖ ਕੇ ਉਨ੍ਹਾਂ ਵਲੋਂ ਨਹੀਂ, ਉਨ੍ਹਾਂ ਨਾਲ ਹੀ ਲੜੋਗੇ।" ਰਜ਼ਾ ਨੇ ਵਿਸ਼ਵਾਸ ਨਾਲ ਕਿਹਾ।

ਉਸ਼ਾ ਫਿਰ ਚੁਪ। ਰਜ਼ਾ ਹੀ ਬੋਲਿਆ, "ਅਜੇ ਤੇ ਦੋ ਮਹੀਨੇ ਟਰੇਨਿੰਗ ਰਹੇਗੀ। ਫਿਰ ਦੇਖੋ, ਬੇਸ ਕੈਂਪ ਵਿਚ ਭੇਜਦੇ ਨੇ ਕਿ ਫ਼ਰੰਟ ਤੇ। ਆਉਣ ਵਾਲੇ ਵਕਤ ਦਾ ਕੀ ਪਤਾ, ਪਰ ਮੇਰਾ ਮਨ ਕਹਿੰਦਾ ਹੈ, ਇਹ ਸਾਡੀ ਅਖ਼ੀਰਲੀ ਮੁਲਾਕਾਤ ਨਹੀਂ, ਨਾ ਸਾਡੇ ਸੰਪਰਕ ਦਾ ਅੰਤ।"

"ਤੁਸੀਂ ਮੇਰੇ ਮੂੰਹ ਦੀ ਗੱਲ ਕਹਿ ਦਿਤੀ।" ਉਸ਼ਾ ਮੁਸਕਰਾਈ।

— — —

ਉਸ਼ਾ ਦਾ ਖ਼ਿਆਲ ਸੀ, ਹੁਣ ਸ਼ੁਰੂ ਕਰ ਦਿਤਾ ਤਾਂ ਢਿਲ ਕਰਨੀ ਠੀਕ ਨਹੀਂ। ਸੋਮਵਾਰ ਵੀ ਯਾਰਾਂ ਵਜੇ ਯੂਨੀਵਰਸਿਟੀ ਜਾਣ ਦਾ ਖ਼ਿਆਲ ਸੀ। ਸਵਾ ਨੌਂ ਸ਼ਯਾਮਾ ਆ ਗਈ, ਹੱਥ ਵਿਚ ਕਿਤਾਬਾਂ-ਨੋਟਬੁਕ।

"ਆਉ ! ਆਉ ! ਮੈਂ ਤੇ ਆਪ ਯੂਨੀਵਰਸਿਟੀ ਜਾ ਰਹੀ ਹਾਂ, ਯਾਰਾਂ ਵਜੇ।" ਉਸ਼ਾ ਨੇ ਸਵਾਗਤ ਕੀਤਾ, ਅੱਖਾਂ ਵਿਚ ਉਤਸੁਕਤਾ।

"ਇਸੇ ਅੰਦਾਜ਼ੇ ਨਾਲ ਜੋਤਸ਼ੀ ਭਈਆ ਨੇ ਭੇਜਿਆ ਹੈ।" ਸ਼ਯਾਮਾ ਨੇ ਦਸਿਆ, "ਤੁਹਾਡੇ ਪਰਸੋਂ ਦੇ ਭਾਸ਼ਣ ਦੀ ਰੀਪੋਰਟ ਉਨ੍ਹਾਂ ਨੂੰ ਮਿਲ ਗਈ। ਉਨ੍ਹਾਂ ਵਲੋਂ ਬਹੁਤ ਸਰਾਹੁਨਾ ਤੇ ਵਧਾਈ। ਭਈਆ ਦਾ ਵਿਚਾਰ ਹੈ, ਕਿ ਤੁਸੀਂ ਕੁਝ ਤੇਜ਼ ਬੋਲ ਗਏ। ਹੁਣ ਕੁਝ ਦਿਨ ਯੂਨੀਵਰਸਿਟੀ ਵਿਚ ਚੁਪ ਰਵ੍ਹੋ। ਤੁਹਾਡੇ ਪਰਸੋਂ ਦੇ ਭਾਸ਼ਣ ਤੇ ਪੁਲੀਸ ਦੀ ਪ੍ਰਤੀ-ਕਿਰਿਆ ਦੇਖ ਲਈ ਜਾਏ। ਵੇਦ ਭਈਆ ਨੂੰ ਕਹਿਣਾ ਧਿਆਨ ਰਖਣ, ਪੁਲੀਸ ਨੇ ਤੁਹਾਡੇ ਤੇ ਨਿਗਰਾਨੀ ਤੇ ਨਹੀਂ ਸ਼ੁਰੂ ਕਰ ਦਿਤੀ।"

ਦੋ ਦਿਨ ਬਾਅਦ ਵੇਦ ਨੇ ਖ਼ਬਰ ਦਿਤੀ, ਸੀ. ਆਈ. ਡੀ. ਦਾ ਆਦਮੀ ਸਿਧੀ ਗਲੀ ਵਿਚ ਪੁਛ ਗਿਛ ਕਰਕੇ ਕਾਲੀ ਸਾੜ੍ਹੀ ਵਾਲੀ ਬੀਬੀ ਦਾ ਮਕਾਨ ਵੇਖ ਗਿਆ ਹੈ। ਯਕੀਨ ਦਿਲਾਇਆ ਕਿ ਇਸ ਗਲੀ ਵਿਚ ਤੁਹਾਡੇ ਬਾਰੇ ਕੋਈ ਰੀਪੋਰਟ ਨਹੀਂ ਦਏਗਾ, ਪਰ ਫਿਰ ਵੀ ਹੁਸ਼ਿਆਰੀ ਬਿਹਤਰ।

ਉਸ਼ਾ ਦੋ ਦਿਨ ਬਾਅਦ ਯੂਨੀਵਰਸਿਟੀ ਗਈ। ਕਮਿਊਨਿਸਟਾਂ ਦਾ ਕੰਮ, ਏਧਰ ਉਧਰ ਛੋਟੇ ਮੋਟੇ ਦਲਾਂ ਵਿਚ ਚਲ ਰਿਹਾ ਸੀ। ਉਸ਼ਾ ਚੁਪਚਾਪ ਲਾਇਬਰੇਰੀ ਵਿਚ ਚਲੀ ਗਈ। ਤਿੰਨ ਵਜੇ ਆ ਰਹੀ ਸੀ ਤਾਂ ਫ਼ੈਡਰੇਸ਼ਨ ਵਾਲੇ ਇਨਕਲਾਬ ਜ਼ਿੰਦਾਬਾਦ ਤੋਂ ਫ਼ਾਸਿਸਟ ਵਿਰੋਧ ਤੇ ਜਨਤੰਤ੍ਰ ਦੇ ਸਮਰਥਕ ਨਾਅਰੇ ਲਾ ਰਹੇ ਸਨ। ਉਨ੍ਹਾਂ ਦੇ ਪਿਛੇ ਪਿਛੇ ਸਟੂਡੈਂਟ ਕਾਂਗਰਸ ਦੇ ਕੁਝ ਮੁੰਡੇ 'ਗ਼ੱਦਾਰ ਮੁਰਦਾਬਾਦ ! ਮਹਾਤਮਾ ਗਾਂਧੀ ਦੀ ਜੈ ! ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਲਾ ਰਹੇ ਸਨ। ਉਸ਼ਾ ਨਜ਼ਰ ਬਚਾਈ ਨਿਕਲ ਗਈ।

ਅਮਿਤ ਐਤਵਾਰ ਪਦਮਾ ਨੂੰ ਲੈ ਕੇ ਆਇਆ। ਬਹਿਸ ਦੀ ਜਗਹ ਮਖ਼ੌਲ ਹੀ ਕਰਦਾ ਰਿਹਾ। ਉਸ਼ਾ ਦਾ ਧਿਆਨ ਅਖ਼ਬਾਰ ਦੀਆਂ ਖ਼ਬਰਾਂ ਵਲ ਦਵਾਇਆ......ਸੋਵੀਅਤ ਫ਼ੌਜਾਂ ਨੇ ਨਾਜ਼ੀਆਂ ਕੋਲੋਂ ਖਾਰਕੋਬ ਤੇ ਰੋਸਤੋਵ ਵਾਪਸ ਲੈ ਲਏ ਸਨ। ਦੂਜੇ ਦੋ ਮੋਰਚਿਆਂ ਤੇ ਨਾਜ਼ੀ ਕਈ ਮੀਲ ਪਿਛੇ ਹਟੇ ਸਨ। ਅਮਿਤ ਨੇ ਕਈ ਕਾਰਣ ਦਸੇ......ਹੁਣ ਸਥਿਤੀ ਤੇਜ਼ੀ ਨਾਲ ਬਦਲੇਗੀ।

ਤਿੰਨ ਅਗਸਤ, ਸੋਮਵਾਰ। ਸਰਲਾ ਨੇ ਸੁਨੇਹਾ ਦਿਤਾ, ਤੁਹਾਡੀ ਸਹੇਲੀ ਨੇ ਤਿੰਨ ਵਜੇ ਯੂਨੀਵਰਸਿਟੀ ਆਣ ਨੂੰ ਕਿਹਾ ਹੈ। ਕਾਲੀ ਸਾੜ੍ਹੀ ਵਿਚ ਨਾ ਜਾਣਾ।

ਉਸ਼ਾ ਗਰਲਜ਼ ਕਾਮਨ ਰੂਮ ਵਿਚ ਗਈ। ਸ਼ਯਾਮਾ ਉਡੀਕ ਵਿਚ ਸੀ। ਦੋਵੇਂ ਟੁਰ ਪਈਆਂ।

"ਮੰਕੀ ਬਰਿੱਜ ਦੇ ਬਜਾਏ ਡਾਲੀਗੰਜ ਦੇ ਰਸਤੇ ਚਲੀਏ। ਉਹ ਰਸਤਾ ਬਹੁਤ ਲੰਮਾ ਹੈ ਪਰ ਉਸ ਪੁਲ ਤੋਂ ਯੱਕੇ ਤੇ ਅਮੀਨਾਬਾਦ ਜਾਣ ਵਿਚ ਸਾਫ਼ ਦੇਖ ਸਕਾਂਗੇ, ਕੋਈ ਫਾਲੋ ਤੇ ਨਹੀਂ ਕਰ ਰਿਹਾ।" ਸ਼ਯਾਮਾ ਨੇ ਸੁਝਾਇਆ।

ਸ਼ਯਾਮਾ ਤੇ ਉਸ਼ਾ ਕੈਂਪਸ ਦੇ ਅੰਦਰਲੇ ਰਸਤੇ ਤੋਂ ਬਾਬੂਗੰਜ ਤੋਂ ਡਾਲੀਗੰਜ ਤਕ ਪੈਦਲ ਗਈਆਂ। ਉਦੋਂ ਅਮੀਨਾਬਾਦ ਲਈ ਯੱਕਾ ਲੈ ਲਿਆ। ਅਮੀਨਾਬਾਦ ਤੋਂ ਫਿਰ ਪੈਦਲ।

ਫ਼ਤਹਿਗੰਜ ਵਿਚ ਸ਼ਯਾਮਾ ਇਕ ਲੰਮੀ ਲਗਭਗ ਸੁੰਨੀ ਗਲੀ ਵਿਚੋਂ ਲੰਘੀ। ਦੋ ਮੋੜਾਂ ਤੇ ਰੁਕ ਕੇ ਦੇਖ ਲਿਆ, ਕੋਈ ਪਿੱਛਾ ਨਹੀਂ ਕਰ ਰਿਹਾ ਸੀ। ਘਰ ਦੇ ਦਰਵਾਜ਼ੇ ਤੇ ਸ਼ਯਾਮਾ ਦੀ

ਦਸਤਕ ਦੇ ਉਤਰ ਵਿਚ ਭਿਤ ਖੋਲ੍ਹੇ ਸ਼ਯਾਮਾ ਦੀ ਮਾਂ ਨੇ। ਜਿਆ ਦੀ ਨਜ਼ਰ ਉਸ਼ਾ ਦੇ ਚਿਹਰੇ ਤੇ ਪੈ ਗਈ।

ਉਸ਼ਾ ਨੂੰ ਯਾਦ ਸੀ, ਜਿਆ ਦੇ ਘਰ ਅਤੇ ਅੰਦਰ ਮਿਸ਼ਰ ਭਵਨ ਵਿਚ ਉਹਦਾ ਨਾਂ ਇੰਦੂ ਹੈ ਅਤੇ ਯਾਦ ਆ ਗਿਆ, ਪਹਿਲੀ ਵਾਰ ਜਿਆ ਨੂੰ ਅਤੇ ਅੰਦਰ ਸਰਸਵਤੀ ਦੀ ਮਾਂ ਤੇ ਭੂਆ ਨੂੰ ਵੀ ਉਸ਼ਾ ਦੀ ਅਣਵਿਧੀ ਨਕ ਵੇਖ ਕੇ ਬਹੁਤ ਹੈਰਾਨੀ ਅਤੇ ਉਤਸੁਕਤਾ ਹੋਈ ਸੀ।

ਉਸ਼ਾ ਅਠ ਮਹੀਨੇ ਪਹਿਲਾਂ ਸ਼ਯਾਮਾ ਦੇ ਘਰ ਆਈ ਤਾਂ ਪੱਲਾ ਅਧੇ ਸਿਰ ਤੇ ਸੀ। ਉਦੋਂ ਉਸ਼ਾ ਦੇ ਸਿਰ ਦੇ ਪਿਛੇ ਭਰਿਆ ਹੋਇਆ ਜੂੜਾ ਸੀ, ਤੇ ਮੱਥੇ ਤੇ ਲਾਲ ਚਟਕ ਬਿੰਦੀ। ਹੁਣ ਉਸ਼ਾ ਦੇ ਸਿਰ ਦੇ ਕੇਸ ਕਟ ਦੇਣ ਕਾਰਣ ਸਾੜ੍ਹੀ ਨਾਲ ਸਿਰ ਪੂਰਾ ਕਜਿਆ ਸੀ। ਮੱਥੇ ਤੋਂ ਬਿੰਦੀ ਗ਼ਾਇਬ। ਉਸ਼ਾ ਨੇ ਜਿਆ ਦੀ ਹੈਰਾਨੀ ਭਾਂਪ ਕੇ ਅਣਦੇਖੀ ਕਰ ਦਿਤੀ।

ਉਸ਼ਾ ਜਿਸ ਹਿੰਦੂ ਜਾਂ ਮੁਸਲਮਾਨ ਪਰਿਵਾਰ ਵਿਚ ਜਾਂਦੀ, ਜ਼ਨਾਨੀਆਂ ਨੂੰ ਉਹਦੀ ਅਣਵਿਧੀ ਨਕ ਤੇ ਹੈਰਾਨੀ। ਇਨਸ਼ਾ ਨੇ ਅਮਰ ਦੇ ਸਾਹਮਣੇ ਕਿਹਾ ਸੀ, "ਹਾਇ ਕਿੰਨੀ ਪਿਆਰੀ ਸੂਤੀ ਹੋਈ ਨਕ ਹੈ ਦੁਲਹਿਨ ਦੀ। ਇਹੋ ਜਿਹੀ ਸਪਾਟ ਅਣਵਿਧੀ ਨਕ ਲੋਕ ਚੰਗੀ ਨਹੀਂ ਮੰਨਦੇ......ਰਤਨੀ ਨੂੰ ਬਹੁਤ ਵਧੀਆ ਅੰਦਾਜ਼ਾ ਹੈ। ਗੁਆਂਢ ਵਿਚ ਲੋਕ ਉਸੇ ਨੂੰ ਹੀ ਬੁਲਾਂਦੇ ਹਨ। ਹਲਦੀ ਲੱਗੀ ਡੋਰੀ ਪਲ ਭਰ ਵਿਚ ਪਾ ਦਏਗੀ। ਦਰਦ ਨਹੀਂ ਹੋਏਗੀ, ਨਕ ਪਕੇਗਾ ਵੀ ਨਹੀਂ। ਮੈਂ ਆਪਣੇ ਹੱਥ ਨਾਲ ਹੀਰੇ ਦੀ ਕਣੀ ਦੀ ਕਿਲ ਪਾ ਦਿਆਂਗੀ। ਬਹੁਤ ਫਬੇਗੀ ਇਹਨੂੰ।"

ਇਨਸ਼ਾ ਨੇ ਉਸ਼ਾ ਦੀਆਂ ਗਲ੍ਹਾਂ ਤੇ ਪਿਆਰ ਕੀਤਾ ਸੀ।

"ਅੰਮੀ ਜਾਨ, ਇਨ੍ਹਾਂ ਦੀ ਨਕ ਚੰਗੀ ਲੱਗਦੀ ਹੈ ਤਾਂ ਉਹਨੂੰ ਕਟਣਾ ਕਿਉਂ ਚਾਹੁੰਦੇ ਹੋ?" ਸੇਠ ਹੱਸ ਪਿਆ ਸੀ।

"ਹਾਇ, ਹਾਇ, ਨੌਜ!" (ਨਊਜ਼ ਵਿਲੱਾਹ—ਸ਼ੈਤਾਨ ਨਾ ਸੁਣ ਲਏ) ਇਨਸ਼ਾ ਦੇ ਮੱਥੇ ਤੇ ਤੀਊੜੀਆਂ।

ਨਾਰਾਜ਼ ਹੋ ਗਈ ਸੀ, "ਅਜਿਹੀ ਗੱਲ ਸਾਡੇ ਦੁਸ਼ਮਣਾਂ ਦੇ ਹੋਵੇ। ਬੇਟੇ, ਅਜਿਹੀ ਬਦਕਲਾਮੀ ਨਹੀਂ ਕਰਦੇ।"

ਉਸ਼ਾ ਮੁਸਕਰਾ ਕੇ ਰਹਿ ਗਈ। ਉਹਨੂੰ ਕੁਝ ਕਹਿਣਾ ਨਾ ਪਿਆ। ਇਨਸ਼ਾ ਜਾਂ ਰਤਨੀ ਨੇ ਵੀ ਫਿਰ ਉਹ ਜ਼ਿਕਰ ਨਾ ਛੇੜਿਆ।

ਉਸ਼ਾ ਦੇ ਪਹਿਲੀ ਵਾਰ ਆਣ ਤੇ ਜਿਆ ਅਤੇ ਸਰਸਵਤੀ ਦੀ ਮਾਂ ਦੇ ਸਮਾਧਾਨ ਲਈ ਪਾਠਕ ਨੇ ਗੱਲ ਬਣਾ ਦਿਤੀ ਸੀ: ਇਹ ਉਤਰਾਖੰਡ ਦੀ ਬੜੀ ਉਚੀ ਬ੍ਰਾਹਮਣ ਹੈ। ਇਨ੍ਹਾਂ ਲੋਕਾਂ ਦੇ ਪਾਸੇ ਕੁੜੀ ਦੇਵੀ ਮੰਨੀ ਜਾਂਦੀ ਹੈ। ਇਨ੍ਹਾਂ ਦੇ ਵਿਚ ਕੁੜੀ ਦਾ ਨਕ ਛੇਦਨਾ ਬੁਰਾ ਮੰਨਿਆ ਜਾਂਦਾ ਹੈ। ਦੋਵੇਂ ਬੁਢੀਆਂ "ਰਾਮ ਜੀ ਜਾਣਨ" ਸੋਚ ਕੇ ਚੁਪ। ਸਰਸਵਤੀ ਉਦੋਂ ਮਹਿਲਾ ਕਾਲਿਜ ਦੀ ਦਸਵੀਂ ਜਮਾਤ ਵਿਚ ਸੀ। ਇਹੋ ਜਿਹੀ ਗਪ ਕਿਵੇਂ ਨਿਗਲ ਲੈਂਦੀ। ਉਹਨੇ ਖੋਦ ਖੋਦ ਕੇ ਸ਼ਯਾਮਾ ਕੋਲੋਂ ਉਸ਼ਾ ਦੀ ਅਸਲੀਅਤ ਜਾਣ ਲਈ। ਉਹਨੂੰ ਉਸ਼ਾ ਚੰਗੀ ਲਗੀ ਸੀ।

ਪਾਠਕ ਸਰਸਵਤੀ ਤੋਂ ਰਾਜਨੀਤਿਕ ਕੰਮ ਦੇ ਸੁਨੇਹੇ ਕਈ ਥਾਂਵਾਂ ਤੇ ਭਿਜਵਾਂਦਾ ਰਹਿੰਦਾ। ਕੁੜੀ ਨੂੰ ਇਸ ਵਿਚ ਐਡਵੇਂਚਰ ਦਾ ਰਸ ਮਿਲਦਾ।

ਸ਼ਯਾਮਾ ਆਪਣੇ ਵਿਹੜੇ ਵਿਚ ਕੋਨੇ ਦੇ ਬੂਹੇ ਵਿਚੋਂ ਉਸ਼ਾ ਨੂੰ ਮਿਸ਼ਰ ਭਵਨ ਲੈ ਗਈ। ਵਿਹੜੇ ਵਿਚ ਪਾਠਕ ਦੀ ਮਾਸੀ, ਸਰਸਵਤੀ ਦੀ ਮਾਂ ਦਿਸ ਪਈ। ਉਸ਼ਾ ਨੇ ਆਦਰ ਨਾਲ ਗਰਦਨ ਝੁਕਾ ਕੇ ਪੁਛ ਲਿਆ, "ਸਰਸਵਤੀ ਉਪਰ ਹੈ ?"

"ਅਜੇ ਸਕੂਲ ਤੋਂ ਕਿਥੇ ਆਈ। ਯਾਰਵੀਂ ਵਿਚ ਪੜ੍ਹਨ ਲਗ ਪਈ ਏ ਨਾ।"

ਸ਼ਯਾਮਾ ਤੇ ਉਸ਼ਾ ਪੌੜੀਆਂ ਤੇ ਉਪਰਲੀ ਮੰਜ਼ਿਲ ਦੇ ਬਰਾਂਡੇ ਵਿਚ ਚਲੀਆਂ ਗਈਆਂ। ਪਾਠਕ ਪਹਿਲਾਂ ਵਾਂਗ ਤਖ਼ਤ ਤੇ ਹੀ ਬੈਠਾ ਹੋਇਆ ਸੀ। ਗਰਮੀ ਦੇ ਕਾਰਣ ਕੇਵਲ ਬਨੈਨ ਤੇ ਧੋਤੀ। ਸਿਰ ਦੇ ਵਾਲ, ਦਾੜ੍ਹੀ ਉਸੇ ਤਰ੍ਹਾਂ ਪਰ ਸਾਫ਼ ਸੁਥਰੇ। ਕੁੜੀਆਂ ਨੂੰ ਵੇਖ ਕੇ ਉਠ ਗਿਆ, "ਸਾਰੀ ! ਇਕ ਮਿੰਟ !" ਅੰਦਰ ਕਮਰੇ ਵਿਚ ਜਾ ਕੇ ਕੁੜਤਾ ਪਾ ਆਇਆ। ਉਸ਼ਾ ਪਾਠਕ ਦੇ ਕੋਲ ਤਖ਼ਤ ਤੇ ਬੈਠੀ। ਸ਼ਯਾਮਾ ਜ਼ਰਾ ਪਰੇ ਹਟ ਕੇ ਤਖ਼ਤ ਤੋਂ ਇਕ ਕਿਤਾਬ ਲੈ ਕੇ ਪੰਨੇ ਪਲਟਣ ਲਗ ਪਈ।

ਪਾਠਕ ਅੰਦਰੋਂ ਕਾਗ਼ਜ਼ ਵੀ ਲੈਂਦਾ ਆਇਆ ਸੀ। ਉਹਨੇ ਯੂਨੀਵਰਸਿਟੀ ਵਿਚ ਉਸ਼ਾ ਦੇ ਪਿਛਲੇ ਭਾਸ਼ਣ ਦੀ ਸਰਾਹੁਨਾ ਕਰਦਿਆਂ ਕਰਦਿਆਂ ਇਕ ਛਪਿਆ ਹੋਇਆ ਕਾਗ਼ਜ਼ ਉਹਦੇ ਵਲ ਵਧਾ ਦਿਤਾ, "ਆਲ ਇੰਡੀਆ ਕਾਂਗਰਸ ਕਮੇਟੀ ਦੇ ਨੌਂ ਅਗਸਤ, ਬੰਬਈ ਅਧੀਵੇਸ਼ਨ ਲਈ ਕਵਿੱਟ ਇੰਡੀਆ ਰੈਜ਼ੋਲੀਊਸ਼ਨ ! ਮੂਲ ਪ੍ਰਸਤਾਵ ਉਹੀ ਹੈ ਵਰਮਾ ਵਾਲਾ। ਅੰਤ ਦੇ ਦੋ ਪੈਰਾਗਰਾਫ਼ ਨਵੇਂ ਹਨ। ਉਨ੍ਹਾਂ ਨੂੰ ਵੇਖ ਲਵੋ।"

ਉਸ਼ਾ ਨੇ ਪ੍ਰਸਤਾਵ ਪੜ੍ਹ ਲਿਆ। ਪਾਠਕ ਨੇ ਦੂਜਾ ਛਪਿਆ ਕਾਗ਼ਜ਼ ਉਹਨੂੰ ਦਿਤਾ, "ਇਹ ਪਟਾਭੀ ਦਾ ਗੁਪਤ ਸਰਕੂਲਰ। ਪਟਾਭੀ ਇਜ਼ ਗਾਂਧੀ'ਸ ਵਾਇਸ !" ਦੂਜਾ ਕਾਗ਼ਜ਼ ਪੜ੍ਹ ਕੇ ਉਸ਼ਾ ਦੇ ਚਿਹਰੇ ਤੇ ਤਤਪਰਤਾ ਦਾ ਭਾਵ। ਇਹ ਹੈ ਆਗਾਮੀ ਸੰਘਰਸ਼ ਦਾ ਰਸਤਾ। ਗਿਰਫ਼ਤਾਰ ਹੋ ਜਾਣ ਦਾ ਸੰਘਰਸ਼ ਨਹੀਂ ਹੈ। ਗਿਰਫ਼ਤਾਰੀ ਤੋਂ ਬਚਣ ਲਈ ਫ਼ਰਾਰ ਹੋ ਕੇ ਲੜਾਈ ਜਾਰੀ ਰਖਣੀ ਹੋਏਗੀ।" ਪਾਠਕ ਨੇ ਸਮਝਾਇਆ, "ਨੇਤਾਵਾਂ ਦੇ ਗਿਰਫ਼ਤਾਰ ਹੋ ਜਾਣ ਦੇ ਸਭ ਨਿਰਦੇਸ਼-ਨਿਰਣੈ ਵਰਕਰਜ਼ ਦੇ, ਸਾਡੇ ਲੋਕਾਂ ਦੇ ਹਥ ਵਿਚ। ਭਰੋਸੇਯੋਗ ਖ਼ਬਰ ਹੈ, ਕਿ ਸਰਕਾਰ ਪੂਰੀ ਤਰ੍ਹਾਂ ਤਿਆਰ ਹੈ। ਸਭ ਅਫ਼ਸਰਾਂ ਤੇ ਪੁਲੀਸ ਦੇ ਲੋਕਾਂ ਦੀਆਂ ਛੁਟੀਆਂ ਕੈਂਸਲ ਕਰ ਦਿਤੀਆਂ ਗਈਆਂ ਹਨ। ਕੰਮ ਕਰਨ ਵਾਲੇ ਕਾਂਗਰਸੀਆਂ ਦੀਆਂ ਸੂਚੀਆਂ ਤਿਆਰ ਹਨ। ਬਹੁਤਿਆਂ ਤੇ ਨਿਗਰਾਨੀ ਸ਼ੁਰੂ। ਵਰਕਿੰਗ ਕਮੇਟੀ ਦੀ ਮੀਟਿੰਗ ਚਾਰ ਦੀ ਸ਼ਾਮ ਹੈ। ਏ. ਆਈ. ਸੀ. ਸੀ. ਵਿਚ ਪ੍ਰਸਤਾਵ ਨੌਂ ਨੂੰ ਜਾਏਗਾ। ਪ੍ਰਸਤਾਵ ਪਾਸ ਹੁੰਦਿਆਂ ਹੀ ਇਕੋ ਝਪਟੇ ਵਿਚ ਸਭ ਨੇਤਾ ਗਿਰਫ਼ਤਾਰ ਕਰ ਲਏ ਜਾਣਗੇ। ਬੰਬਈ ਬੰਦਰ ਤੇ ਜਹਾਜ਼ ਤਿਆਰ ਹੈ। ਪੂਰੀ ਕਾਰਜਕਰਣੀ ਨੂੰ ਗਿਰਫ਼ਤਾਰ ਕਰ ਕੇ ਦਖਣੀ ਅਫ਼ਰੀਕਾ, ਮੋਰੀਸ਼ਸ ਭੇਜ ਦਿਤਾ ਜਾਏਗਾ।" ਪਾਠਕ ਨੇ ਸਿਧਾ ਉਸ਼ਾ ਦੀਆਂ ਅੱਖਾਂ ਵਿਚ ਦੇਖਿਆ, "ਕਿਉਂ ?"

"ਤਿਆਰ ਹਾਂ ! ਜਦੋਂ ਕਹੋ !" ਉਸ਼ਾ ਨੇ ਪਲਕ ਝਪਕੇ ਬਿਨਾਂ ਉਤਰ ਦਿਤਾ।

"......ਨੌਂ ਐਤਵਾਰ ਹੈ। ਕਹਿਣਾ ਮੁਸ਼ਕਲ ਹੈ, ਬੰਬਈ ਤੋਂ ਕਿਹੋ ਜਿਹੀ ਅਤੇ ਕਦੋਂ ਖ਼ਬਰਾਂ ਮਿਲਣਗੀਆਂ। ਕਮਿਊਨਿਸਟ ਏ. ਆਈ. ਸੀ. ਸੀ. ਵਿਚ ਕੁਇਟ ਇੰਡੀਆ ਪ੍ਰਸਤਾਵ ਦੀ ਮੰਗ ਦਾ ਸਮਰਥਨ ਕਰਨਗੇ, ਪਰ ਦੇਸ਼ਾਂ ਦੀ ਸੀਮਾਂ ਤੇ ਫ਼ਾਸਿਸਟ ਹਮਲੇ ਦੀ ਸਥਿਤੀ

ਵਿਚ ਯੁਧ ਵਿਰੋਧੀ ਅੰਦੋਲਨ ਮੁਲਤਵੀ ਰਖਣ ਦਾ ਸੰਸ਼ੋਧਨ ਪੇਸ਼ ਕਰਨਗੇ। ਇਥੇ ਸੰਘਰਸ਼ ਦਾ ਸ਼ੁਰੂ ਯੂਨੀਵਰਸਿਟੀ ਤੋਂ ਹੋਏਗਾ। ਕੂਚ ਦੀ ਲਲਕਾਰ ਤੁਸੀਂ ਦਿਉਗੇ। ਯੂਨੀਵਰਸਿਟੀ ਜਾਉ ਤਾਂ ਨੌਂ ਤਕ ਬਿਲਕੁਲ ਚੁਪ।"

ਦੂਜੇ ਦਿਨ ਸਵੇਰੇ ਸਰਲਾ ਅਖ਼ਬਾਰ ਲੈਣ ਆਈ ਤਾਂ ਉਸ ਨੇ ਕਿਹਾ, "ਭਈਆ ਨੂੰ ਕਹਿਣਾ ਮੈਨੂੰ ਮੀਤੂ ਨਾਲ ਜ਼ਰੂਰੀ ਕੰਮ ਹੈ।"

ਅਮਿਤ ਸੱਤ ਦੀ ਸ਼ਾਮ ਨੂੰ ਆਇਆ। ਉਸ ਨੇ ਬਿਸਕੁਟ ਦੇ ਦੋ ਖ਼ਾਲੀ ਟੀਨ ਦੇ ਡਬੇ ਸਾਮਾਨ ਨਾਲ ਭਰੇ, ਕੱਸ ਬੰਨ੍ਹ ਕੇ ਤਿਆਰ, ਉਹਨੂੰ ਦੇ ਦਿਤੇ, "ਇਹ ਡੈਡੀ-ਮੰਮੀ ਨੂੰ ਸੌਂਪ ਦੇਈਂ, ਮੇਰੀ ਤੇ ਪੱਪੂ ਦੀ ਅਮਾਨਤ।"

ਅਮਿਤ ਘਾਗ ਮੁੰਡਾ। ਯੁਧ ਵਿਰੋਧੀ ਉਗਰ ਲੋਕਾਂ ਨਾਲ ਭੈਣ ਦੀ ਹਮਦਰਦੀ ਅਤੇ ਸੰਪਰਕ ਨੂੰ ਜਾਣਦਾ ਸੀ। ਉਹਦਾ ਅੰਦਾਜ਼ਾ, ਭੈਣ ਨੂੰ ਤਲਾਸ਼ੀ ਲਈ ਪੁਲੀਸ ਦੇ ਆਣ ਦਾ ਡਰ ਹੈ, ਉਹਨੇ ਪੁਛਿਆ, "ਡੈਡੀ ਨੂੰ ਸੌਂਪ ਦਿਆਂ ਜਾਂ......?"

ਮਤਲਬ ਸਮਝ ਕੇ ਉਸ਼ਾ ਨੇ ਵਿਸ਼ਵਾਸ ਦਿਵਾਇਆ, "ਕੁਝ ਨਕਦੀ, ਕੁਝ ਗਹਿਣੇ ਹਨ।"

ਨੌਂ ਅਗਸਤ ਸਵੇਰੇ ਉਸ਼ਾ ਨੀਂਦਰ ਖੁਲ੍ਹਦਿਆਂ ਹੀ ਅਖ਼ਬਾਰ ਦੀ ਉਡੀਕ ਵਿਚ। ਅਖ਼ਬਾਰ ਆਉਂਦਿਆਂ ਹੀ ਪੜ੍ਹਨ ਲੱਗੀ। ਪ੍ਰਸਤਾਵ ਦਾ ਮਸੌਦਾ ਪਤਾ ਸੀ। ਕਾਰਜਕਾਰਿਣੀ ਦੇ ਪ੍ਰਸਤਾਵ ਸਰਵ ਸੰਮਤੀ ਨਾਲ ਪਾਸ ਹੋਣ ਦੀ ਆਸ ਸੀ ਹੀ। ਉਸ਼ਾ ਨੂੰ ਹੈਰਾਨੀ, ਹੈਡ ਲਾਈਨਜ਼ ਵਿਚ ਪ੍ਰਸਤਾਵ ਪਾਸ ਹੋਣ ਦੀ ਖ਼ਬਰ। ਉਹਦੇ ਹੇਠਾਂ ਸਬ ਹੈਡਿੰਗ ਵਿਚ ਦੂਜੀ ਖ਼ਬਰ—ਵਾਇਸਰਾਏ ਨੂੰ ਕਵਿੱਟ ਇੰਡੀਆ ਪ੍ਰਸਤਾਵ ਤੇ ਸਦਭਾਵਨਾ ਨਾਲ ਵਿਚਾਰ ਦੀ ਪ੍ਰਾਰਥਨਾ ਲਈ ਗਾਂਧੀ ਦੀ ਚਿੱਠੀ।......ਕਾਂਗਰਸ ਗਾਂਧੀ ਦੀ ਚਿੱਠੀ ਤੇ ਸ਼ਾਂਤੀ ਅਤੇ ਸਦਭਾਵਨਾ ਨਾਲ ਵਿਚਾਰ ਕਰਨ ਲਈ ਵਾਇਸਰਾਏ ਨੂੰ ਤਿੰਨ ਹਫ਼ਤੇ ਦੇਏਗੀ। ਵਾਇਸਰਾਏ ਤੋਂ ਹਮਦਰਦੀ ਭਰਿਆ ਜਵਾਬ ਨਾ ਪਾ ਕੇ ਅੰਦੋਲਨ ਸ਼ੁਰੂ ਕਰਨ ਤੋਂ ਪਹਿਲਾਂ ਗਾਂਧੀ ਅਮਰੀਕਾ ਦੇ ਰਾਸ਼ਟਰਪਤੀ ਰੂਜ਼ਵੇਲਟ ਅਤੇ ਚੀਨ ਦੇ ਰਾਸ਼ਟਰਪਤੀ ਚਿਆਂਗ ਕਾਈ ਸ਼ੇਕ ਨੂੰ ਭਾਰਤੀ ਰਾਸ਼ਟਰੀ ਕਾਂਗਰਸ ਅਤੇ ਬ੍ਰਿਟਿਸ਼ ਸਰਕਾਰ ਵਿਚਕਾਰ ਦਖ਼ਲ ਦੇਣ ਲਈ ਬੇਨਤੀ ਕਰਨਗੇ।

ਉਸ਼ਾ ਦੇ ਸਿਰ ਵਿਚ ਗੁਸੇ ਨਾਲ ਚੱਕਰ। ਉਹ ਆਪਣੀ ਬੇੜੀ ਅੰਦੋਲਨ ਵਿਚ ਠੇਲ ਦੇਣ ਲਈ ਲੰਗਰ ਖੋਲ੍ਹੀ ਤਿਆਰ, ਇਥੇ ਅਜੇ ਵਾਇਸਰਾਏ ਤੋਂ ਅਪੀਲ ਤੇ ਸੰਭਾਵਨਾ ਦੀ ਆਸ ਵਿਚ ਤਿੰਨ ਹਫ਼ਤੇ ਉਡੀਕ। ਫਿਰ ਅੰਤਰਰਾਸ਼ਟਰੀ ਅਪੀਲਾਂ ਦੇ ਸਿਲਸਿਲੇ ਵਿਚ ਸ਼ਾਇਦ ਤਿੰਨ ਮਹੀਨੇ ਜਾਂ ਜ਼ਿਆਦਾ।

ਕੁਇਟ ਇੰਡੀਆ ਪ੍ਰਸਤਾਵ ਦੇ ਸੰਬੰਧ ਵਿਚ ਵੇਦ ਨੂੰ ਵੀ ਬਹੁਤ ਉਤਸੁਕਤਾ। ਉਹ ਸ਼ਹਿਰ ਦੀ ਪੁਲੀਸ ਦੀ ਤਿਆਰੀ ਤੋਂ ਵੀ ਵਾਕਿਫ਼। ਉਸ ਦਿਨ ਖ਼ਬਰ ਲਈ ਆਪ ਹੀ ਆ ਗਿਆ। ਉਸ਼ਾ ਅਖ਼ਬਾਰ ਉਹਦੇ ਵਲ ਵਧਾ ਚੁਪ ਰਹੀ।

ਵੇਦ ਪੂਰੀ ਖ਼ਬਰ ਪੜ੍ਹ ਕੇ ਫੁਟ ਪਿਆ, "ਇਹ ਕਿਹੀ ਕਾਮੇਡੀ! ਗਾਂਧੀ ਅੱਠ ਮਹੀਨਿਆਂ ਤੋਂ ਬ੍ਰਿਟਿਸ਼ ਸਰਕਾਰ ਤੋਂ ਨਿਆਂ, ਨੈਤਿਕਤਾ ਤੇ ਸਦਭਾਵਨਾ ਲਈ ਪੂਰੀ ਨਿਰਾਸ਼ਾ ਜ਼ਾਹਿਰ ਕਰਦੇ ਆਏ ਹਨ, ਇਸ ਲਈ ਕੁਇਟ ਇੰਡੀਆ ਪ੍ਰਸਤਾਵ ਵਿਚ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਨਿਕਲ ਜਾਣ ਦੀ ਲਲਕਾਰ। ਉਸ ਲਲਕਾਰ ਤੋਂ ਹੁਣ ਸਦਭਾਵਨਾ ਦੀ ਅਪੀਲ! ਮੁਸ਼ਕਲ ਬੁਝਾਰਤ ਹੈ।"

ਉਸ਼ਾ ਚੁਪ, ਦੋਵੇਂ ਹੱਥ ਦਿਖਾ ਦਿਤੇ, ਜੋ ਹੈ, ਤੇਰੇ ਸਾਹਮਣੇ।

ਵੇਦ ਹੋਰ ਗੁੱਸੇ,"ਜੋ ਨਾਟਕ ਕਲ ਵਰਕਿੰਗ ਕਮੇਟੀ ਵਿਚ ਹੋਇਆ, ਅਜ ਏ.ਆਈ.ਸੀ.ਸੀ. ਵਿਚ ਹੋਏਗਾ। ਗਾਂਧੀ ਜੀ ਨੂੰ ਡਿਕਟੇਟਰ ਮੰਨਿਆ ਤਾਂ ਉਨ੍ਹਾਂ ਦੀ ਗੱਲ ਤੇ ਇਤਰਾਜ਼ ਕੌਣ ਕਰੇਗਾ ? ਕਮਿਊਨਿਸਟਾਂ ਦਾ ਸੰਸ਼ੋਧਨ ਅੰਦੋਲਨ ਅਗੇ ਪਾਣ ਦੇ ਹੀ ਪੱਖ ਵਿਚ।"

ਉਸ਼ਾ ਬੇਬਸੀ ਦਾ ਇਸ਼ਾਰਾ ਕਰ ਕੇ ਚੁੱਪ।

... ... ...

ਐਤਵਾਰ ਸੀ। ਵੇਦ ਪ੍ਰਕਾਸ਼ ਨੂੰ ਪਰੈਸ ਨਹੀਂ ਜਾਣਾ ਸੀ। ਦੋ ਦਿਨ ਪਹਿਲਾਂ ਸਿਬਤੇਹਸਨ ਦੇ ਸੁਨੇਹੇ ਦੇ ਉਤਰ ਵਿਚ ਕਹਿ ਭੇਜਿਆ ਸੀ, ਐਤਵਾਰ ਸਵੇਰੇ ਹਾਜ਼ਿਰ ਹੋਵੇਗਾ। ਨਵਾਬ ਫੱਰੇ ਦਾ ਛੋਟਾ ਬੇਟਾ ਸਿਬਤੇਹਸਨ ਅਤੇ ਵੇਦ ਸਕੂਲ ਵਿਚ ਜਮਾਤੀ ਸਨ। ਦੋਹਾਂ ਨੂੰ ਸਪੋਰਟਸ ਦਾ ਸ਼ੌਕ। ਸਪੋਰਟਸ ਵਿਚ ਵੇਦ ਦੀ ਗਤੀ ਬਹੁਮੁਖੀ। ਕਨਕੈਯਾ ਤੋਂ ਕ੍ਰਿਕੇਟ ਤਕ। ਨਵਾਬ ਫੱਰੇ ਦੀ ਹਵੇਲੀ ਦੇ ਹਾਤੇ ਵਿਚ ਕ੍ਰਿਕੇਟ ਲਈ ਚੰਗੀ ਥਾਂ ਸੀ। ਸਿਬਤੇ ਨੇ ਆਪਣੀ ਕ੍ਰਿਕੇਟ ਟੀਮ ਬਣਾਈ ਸੀ। ਵੇਦ ਟੀਮ ਦਾ ਸਭ ਤੋਂ ਚੰਗਾ ਬਾਲ ਸੁੱਟਣ ਵਾਲਾ। ਵੇਦ ਗੁਫ਼ਤਗੂ ਦੇ ਲਹਿਜੇ, ਅਦਬ-ਸਲੀਕੇ ਤੋਂ ਵਾਕਿਫ਼। ਨਵਾਬ ਸਾਹਬ ਅਤੇ ਵਡੇ ਨਵਾਬਜ਼ਾਦੇ ਨੂਰਲ ਹਸਨ ਨੂੰ ਵੀ ਪਸੰਦ। ਵੇਦ ਲਈ ਨਵਾਬ ਸਾਹਿਬ ਦਾ ਦੀਵਾਨ ਤਫ਼ਰੀਹ ਦੀ ਥਾਂ। ਉਨ੍ਹਾਂ ਦੇ ਘਰ ਰੇਡੀਉ ਵੀ ਸੀ। ਉਸ ਤੋਂ ਵਧ ਦਿਲਚਸਪ ਮੁਸਾਹਿਬਾਂ ਅਤੇ ਖ਼ੁਦ ਨਵਾਬ ਸਾਹਿਬ ਦੀਆਂ ਟਿੱਪਣੀਆਂ। ਨਵਾਬ ਸਾਹਿਬ ਅਤੇ ਨਵਾਬਜ਼ਾਦੇ ਅੰਗਰੇਜ਼ਾਂ ਦੇ ਵਫ਼ਾਦਾਰ ਰਾਜਭਗਤ। ਪਰ ਵਡੇ ਨਵਾਬ ਸਾਹਿਬ ਨੂੰ ਅੰਗਰੇਜ਼ੀਅਤ ਤੋਂ ਡੂੰਘੀ ਨਫ਼ਰਤ। ਉਨ੍ਹਾਂ ਦੇ ਖ਼ਿਆਲ ਵਿਚ ਅੰਗਰੇਜ਼ੀ ਤਹਿਜੀਬ, ਗੁਫ਼ਤਗੂ, ਪੋਸ਼ਾਕ ਸਭ ਲਈ ਕੋਈ ਤਰੀਕਾ ਨਹੀਂ, ਅਤੇ ਕਮੀਨੇ। ਨਵਾਬ ਸਾਹਿਬ ਦੇ ਗਰਦਨ ਤਕ ਕਟੇ ਪੱਟੇਦਾਰ ਵਾਲਾਂ ਵਿਚਕਾਰ ਚੀਰ ਹੁੰਦਾ। ਮਖ਼ਮਲ ਦੀ ਜ਼ਰੀਦਾਰ ਉਚੀ ਟੋਪੀ, ਛਕਲੀਆ ਅਚਕਲ, ਚੂੜੀਦਾਰ ਪਜਾਮਾ, ਕਾਮਦਾਰ ਮਲੀਮਸ਼ਾਹੀ ਜੁਤੀ। ਬੇਟੇ ਅੰਗਰੇਜ਼ੀ ਤਾਲੀਮ ਦੇ ਅਸਰ ਹੇਠਾਂ ਆਧੁਨਿਕ ਹੇਅਰ ਕਟ ਕਰਵਾਂਦੇ, ਸ਼ੌਕੀਆ ਸੂਟ ਪਤਲੂਨ ਵੀ ਪਾ ਲੈਂਦੇ।

ਦੀਵਾਨ ਵਿਚ ਨਵਾਬ ਸਾਹਿਬ ਲਈ ਖ਼ੂਬ ਵਡੇ ਤਖ਼ਤ ਤੇ ਮੋਟੀ ਮਸਨਦ ਅਤੇ ਮਖ਼ਮਲੀ ਜ਼ਰੀਦਾਰ ਗਿਲਾਫ਼ਾਂ ਵਾਲੇ ਤਕੀਏ ਸਨ। ਮਹਿਮਾਨ ਅਗਲੇ ਪਾਸੇ ਜਰਾ ਨੀਵੀਆਂ ਮਸਨਦਾਂ ਤੇ ਬੈਠਦੇ। ਕੁਝ ਮੂੜ੍ਹਿਆਂ ਅਤੇ ਪੰਜ ਕਿਸਮ ਕਿਸਮ ਦੀਆਂ ਕੁਰਸੀਆਂ ਵੀ। ਨਵਾਬ ਸਾਹਿਬ ਦੇ ਸਾਹਮਣੇ ਹਰ ਵਕਤ ਖ਼ਮੀਰਾ ਮਹਿਕਦਾ ਨੇਚਾ ਰਹਿੰਦਾ। ਮਹਿਮਾਨਾਂ ਲਈ ਦੋ ਹੋਰ ਨੇਚੇ ਘੁਮਾਏ ਜਾਂਦੇ। ਖ਼ੁਸ਼ਬੂਦਾਰ ਜ਼ਰਦੇ ਅਤੇ ਕਿਮਾਮ ਲਗੇ ਪਾਨ ਆਉਂਦੇ ਰਹਿੰਦੇ। ਨਵਾਬ ਸਾਹਿਬ ਘੰਟੇ ਡੇਢ ਘੰਟੇ ਵਿਚ ਫੋਕਾ ਹੋ ਚੁਕਿਆ ਪਾਨ ਸੁਟ ਕੇ ਨਵਾਂ ਪਾਨ ਲੈਂਦੇ ਰਹਿੰਦੇ।

ਵੇਦ ਨਵਾਬ ਸਾਹਿਬ ਦੇ ਦੀਵਾਨ ਵਿਚ ਪਹੁੰਚਿਆ ਤਾਂ ਦੋ ਚਾਰ ਲੋਕਾਂ ਦੇ ਨਾਲ ਨੂਰਲ ਮੌਜੂਦ ਸੀ। ਰੇਡੀਓ ਤੇ ਖ਼ਬਰਾਂ ਤੋਂ ਪਹਿਲਾਂ ਸੰਗੀਤ ਚਲ ਰਿਹਾ ਸੀ। ਕੰਧ ਵਾਲੀ ਘੜੀ ਵਿਚ ਅਠ ਵਿਚ ਦੋ ਮਿੰਟ। ਨਵਾਬ ਸਾਹਬ ਕਦੀ ਸਵੇਰੇ ਦੀਵਾਨ ਵਿਚ ਆਉਂਦੇ, ਕਦੀ ਨਾ ਆਉਂਦੇ। ਅੰਗਰੇਜ਼ੀ ਨਾ ਜਾਣਦੇ ਸਨ ਇਸ ਲਈ ਉਨ੍ਹਾਂ ਦੀ ਮੌਜੂਦਗੀ ਵਿਚ ਅੰਗਰੇਜ਼ੀ ਪ੍ਰੋਗਰਾਮ ਲਾਉਣ ਦੀ ਬੇਅਦਬੀ ਨਾ ਕੀਤੀ ਜਾਂਦੀ ਸੀ। ਨੂਰਲ ਦੇ ਤਾਲੁਕਦਾਰ ਕਾਲਿਜ ਵਿਚ ਇੰਟਰ ਤਕ ਪੜ੍ਹ ਕੇ ਛੱਡ ਦਿਤਾ ਸੀ। ਤੇਜ਼ ਅਕਲ ਵਾਲਾ ਜਵਾਨ, ਅੰਗਰੇਜ਼ੀ

ਅਖ਼ਬਾਰ ਮਜ਼ੇ ਨਾਲ ਪੜ੍ਹਦਾ ਸੀ। ਅੰਗਰੇਜ਼ੀ ਖ਼ਬਰਾਂ ਵੀ ਸੁਣਦਾ।

ਖ਼ਬਰਾਂ ਸ਼ੁਰੂ ਹੋਈਆਂ। ਪਹਿਲਾਂ ਮੁਖ ਖ਼ਬਰਾਂ। ਤੀਜੇ ਵਾਕ ਤੋਂ ਹੀ ਨੂਰਲ ਅਤੇ ਵੇਦ ਦੇ ਚਿਹਰੇ ਤੇ ਤਣਾਉ। ਕਾਂਗਰਸ ਵਰਕਿੰਗ ਕਮੇਟੀ ਨੇ ਕੁਇਟ ਇੰਡੀਆ ਪ੍ਰਸਤਾਵ ਪਾਸ ਕਰ ਦਿਤਾ ਸੀ। ਬੰਬਈ ਵਿਚ ਮਿਸਟਰ ਗਾਂਧੀ ਕਾਂਗਰਸ ਪ੍ਰੈਜ਼ੀਡੈਂਟ ਮੌਲਾਨਾ ਆਜ਼ਾਦ ਅਤੇ ਵਰਕਿੰਗ ਕਮੇਟੀ ਦੇ ਸਾਰੇ ਮੈਂਬਰ ਸਵੇਰੇ ਗਿਰਫਤਾਰ ਕਰ ਲਏ ਗਏ ਸਨ। ਹੋਰ ਥਾਵਾਂ ਤੇ ਕਾਂਗਰਸੀ ਵਰਕਰਾਂ ਦੀ ਗ੍ਰਿਫਤਾਰੀ ਦੇ ਹੁਕਮ।

ਖ਼ਬਰਾਂ ਦੇ ਨਾਲ ਸੈਕ੍ਰੇਟਰੀ ਆਫ਼ ਸਟੇਟ ਫ਼ਾਰ ਇੰਡੀਆ ਐਮਰੀ ਦੀ ਟਿਪਣੀ : ਕਾਂਗਰਸ ਨੇ ਜਨਤੰਤਰ ਉਤੇ ਫ਼ਾਸਿਜ਼ਮ ਦੇ ਭਿਆਨਕ ਹਮਲੇ ਦੇ ਨਾਜ਼ੁਕ ਹਾਲਾਤ ਵਿਚ ਜਦੋਂ ਭਾਰਤ ਦੀ ਸੀਮਾ ਤੇ ਜਾਪਾਨੀ ਹਮਲਾ ਹੋ ਰਿਹਾ ਹੈ, ਕੁਇਟ ਇੰਡੀਆ ਪ੍ਰਸਤਾਵ ਨਾਲ ਬਰਬਾਦੀ ਦੀ ਖੁਲ੍ਹੀ ਬਗਾਵਤ ਦੀ ਧਮਕੀ ਦਿਤੀ ਹੈ। ਸਰਕਾਰ ਦੇ ਹੱਥ ਵਿਚ ਕਾਂਗਰਸ ਦੇ ਅੰਦਰਲੇ ਹੁਕਮਾਂ ਦੇ, ਗਲਤ ਹੁਕਮਾਂ ਦੇ ਸਬੂਤ ਮੌਜੂਦ ਹਨ, ਜਿਨ੍ਹਾਂ ਤੋਂ ਸਪੱਸ਼ਟ ਹੈ ਕਿ ਕੁਇਟ ਇੰਡੀਆ ਅੰਦੋਲਨ ਅਹਿੰਸਾਤਮਕ ਕਰਾਂਤੀ ਦੇ ਨਾਂ ਤੇ ਬਰਬਾਦੀ ਦਾ ਅਭਿਆਨ ਹੈ। ਪਟਾਭੀ ਸੀਤਾਰਮੈਇਆ ਅਤੇ ਯੂ. ਪੀ. ਦੇ ਕਾਂਗਰਸ ਤੋਂ ਜਨਰਲ ਸਕੱਤਰ ਕੇ. ਡੀ. ਮਾਲਵੀਆ ਦੇ ਹੁਕਮਾਂ ਵਿਚ ਯੁੱਧ ਦੀ ਨਾਜ਼ੁਕ ਸਥਿਤੀ ਵਿਚ ਆਵਾਜਾਈ ਤੇ ਸੰਪਰਕ ਦੇ ਸਾਧਨਾਂ ਸੜਕਾਂ, ਰੇਲ, ਤਾਰ ਡਾਕ ਅਤੇ ਸ਼ਾਸਨ ਦੇ ਇੰਤਜਾਮ ਦੇ ਕੇਂਦਰਾਂ ਵਿਚ ਤਬਾਹੀ ਨਾਲ ਫ਼ਾਸਿਸਟ ਦੁਸ਼ਮਣ ਦੀ ਸਹਾਇਤਾ ਅਤੇ ਜਨਤੰਤਰ ਦੇ ਨਾਲ ਵਿਸ਼ਵਾਸਘਾਤ ਦੇ ਪ੍ਰੋਗਰਾਮ ਦੇ ਸੁਝਾਅ ਹਨ। ਬ੍ਰਿਟਿਸ਼ ਸਰਕਾਰ ਮਿਸਟਰ ਗਾਂਧੀ ਅਤੇ ਕਾਂਗਰਸ ਦੀ ਉਨ੍ਹਾਂ ਦੇ ਪ੍ਰਸਤਾਵ ਤੇ ਹਮਦਰਦੀ ਨਾਲ ਵਿਚਾਰ ਦੀ ਅਪੀਲ ਦੇ ਧੋਖੇ ਵਿਚ ਕਾਂਗਰਸ ਨੂੰ ਤਬਾਹੀ ਦਾ ਪ੍ਰੋਗਰਾਮ ਸ਼ੁਰੂ ਕਰਨ ਤੇ ਉਹਨੂੰ ਉਤਸਾਹਿਤ ਕਰਨ ਦਾ ਮੌਕਾ ਦੇਣ ਦਾ ਆਤਮਘਾਤੀ ਭੋਲਾਪਨ ਨਹੀਂ ਵਿਖਾ ਸਕਦੀ......।

"ਸਰਕਾਰ ਨੇ ਪਹਿਲ ਕਰ ਦਿਤੀ।" ਖ਼ਬਰਾਂ ਖ਼ਤਮ ਹੁੰਦੇ ਹੀ ਨੂਰਲ ਬੋਲਿਆ, "ਲੜਾਈ ਵਿਚ ਪਹਿਲੇ ਜਬਰਦਸਤੀ ਵਾਰ ਦੀ ਬਹੁਤ ਮਹੱਤਤਾ।"

"ਸਹੀ ਹੈ ਨਵਾਬ ਸਾਹਬ।" ਵੇਦ ਨੇ ਉਠਦਿਆਂ ਹੋਇਆਂ ਉਹਨੂੰ ਝੁਕ ਕੇ ਤਸਲੀਮ ਕੀਤਾ। ਉਹ ਫ਼ੌਰਨ ਪਰਤ ਕੇ ਉਸ਼ਾ ਨੂੰ ਖ਼ਬਰ ਦੇਣ ਲਈ ਉਤਾਵਲਾ।

"ਸ਼ਹਿਰ ਵਿਚ ਹਲਚਲ ਤੋਂ ਜ਼ਾਹਿਰ ਸੀ, ਸਰਕਾਰ ਤਿਆਰ ਹੈ।" ਨੂਰਲ ਨੇ ਇਹ ਵੀ ਕਿਹਾ।

"ਬਜਾ ਫ਼ਰਮਾਇਆ ਨਵਾਬ ਸਾਹਿਬ।" ਵੇਦ ਜਾਣ ਲਈ ਸਲਾਮ ਕਰਨ ਨੂੰ ਹੀ ਸੀ ਕਿ ਨਵਾਬ ਸਾਹਿਬ ਨੇ ਦੀਵਾਨ ਵਿਚ ਕਦਮ ਰਖਿਆ। ਵੇਦ ਨੇ ਫਿਰ ਝੁਕ ਕੇ ਸਲਾਮ ਕੀਤਾ। ਨਵਾਬ ਦੇ ਆਉਂਦਿਆਂ ਹੀ ਉਥੋਂ ਉਠ ਪੈਣਾ ਗੁਸਤਾਖ਼ੀ ਜਾਪਦੀ। ਨਵਾਬ ਦੇ ਬੈਠ ਜਾਣ ਤੇ ਇਕ ਵਾਰ ਬੈਠ ਜਾਣਾ ਜ਼ਰੂਰੀ ਸੀ।

ਨਵਾਬ ਨੇ ਕਿਰਪਾ ਨਾਲ ਵੇਦ ਨੂੰ ਸੰਬੋਧਨ ਕਰ ਲਿਆ, "ਕਹੋ ਸਾਹਬਜ਼ਾਦੇ, ਖ਼ੈਰੀਅਤ ਹੈ ਮੁਦਤਾਂ ਬਾਅਦ ਨਿਆਜ਼ ਹਾਸਲ ਹੋਇਆ।"

ਵੇਦ ਨੇ ਝੁਕ ਕੇ ਫਿਰ ਤਸਲੀਮ ਨਾਲ ਸ਼ੁਕਰੀਆ ਕਿਹਾ। ਹਿੰਦੁਸਤਾਨੀ ਵਿਚ ਖ਼ਬਰਾਂ ਸ਼ੁਰੂ ਹੋ ਗਈਆਂ।

"ਧਿਆਨ ਨਾਲ ਸੁਣਿਆ ਜਾਵੇ।" ਨਵਾਬ ਸਾਹਿਬ ਨੇ ਚੁਪ ਦਾ ਇਸ਼ਾਰਾ ਕਰਨ ਵਿਚ ਹੱਥ ਉਚਾ ਕੀਤਾ। ਵੇਦ ਦੰਦ ਪੀਹ ਕੇ ਚੁਪ ਰਹਿਣ ਲਈ ਮਜਬੂਰ। ਉਹਨੂੰ ਪੂਰੀਆਂ ਖ਼ਬਰਾਂ ਹਿੰਦੁਸਤਾਨੀ ਵਿਚ ਦੂਜੀ ਵਾਰ ਸੁਣਨੀਆਂ ਪਈਆਂ।

ਖ਼ਬਰਾਂ ਖ਼ਤਮ ਹੁੰਦਿਆਂ ਹੀ ਵੇਦ ਉਠਣ ਲਈ ਕਸਮਸਾਇਆ। ਉਦੋਂ ਤਕ ਨਵਾਬ ਸਾਹਿਬ ਨੇਚੇ ਦੇ ਦੋ ਕਸ਼ ਲੈ ਕੇ ਬੋਲ ਪਏ, "ਬਹੁਤ ਸਹੀ। ਅੰਗਰੇਜ ਸਿਆਸਤਦਾਨ ਨੇ। ਹਕੂਮਤ ਦਾ ਇਹੀ ਠੀਕ ਤਰੀਕਾ ਹੈ, ਰਿਆਇਆ ਦੀ ਕੀ ਮਜਾਲ ਕਿ ਸ਼ਹਿਨਸ਼ਾਹ ਨੂੰ ਧਮਕਾਏ......।" ਬੋਲਦਿਆਂ ਬੋਲਦਿਆਂ ਨਵਾਬ ਨੇ ਖ਼ਵਾਸ ਨੂੰ ਪਾਨਾਂ ਲਈ ਇਸ਼ਾਰਾ ਕਰ ਦਿਤਾ।

ਨਵਾਬ ਪਾਨ ਲਈ ਹੁਕਮ ਕਰ ਚੁਕੇ ਸਨ। ਪਾਨ ਲਏ ਬਿਨਾਂ ਉਠਣਾ ਵੀ ਬੇਅਦਬੀ। ਵੇਦ ਨੂੰ ਲੱਗ ਰਿਹਾ ਸੀ, ਕੀੜੀਆਂ ਦੇ ਭਠੇ ਤੇ ਬੈਠਾ ਹੋਵੇ, ਪਰ ਮਹਿਫ਼ਲ ਦੇ ਅਦਬ ਕਾਇਦੇ ਤੋਂ ਮਜਬੂਰ।

ਇਕ ਖ਼ਿਦਮਤਗਾਰ ਵਡਾ ਪਾਨਦਾਨ ਤੇ ਤੌਲੀਆ ਲੈ ਕੇ ਹਾਜ਼ਿਰ ਹੋਇਆ, ਦੂਜਾ ਨੌਕਰ ਟੂਟੀਵਾਲਾ ਲੋਟਾ ਤੇ ਚਿਰਮਚੀ ਲੈ ਕੇ। ਨਵਾਬ ਗਾਵ ਤਕੀਏ ਤੋਂ ਜ਼ਰਾ ਅਗੇ ਝੁਕ ਆਏ। ਨੌਕਰ ਨੇ ਦੋਹਾਂ ਹੱਥਾਂ ਵਿਚ ਫੜੀ ਚਿਰਮਚੀ ਉਨ੍ਹਾਂ ਦੇ ਸਾਹਮਣੇ ਕਰ ਦਿਤੀ। ਨਵਾਬ ਨੇ ਮੂੰਹ ਵਿਚ ਭਰੇ ਪਾਨ ਨੂੰ ਚਿਰਮਚੀ ਵਿਚ ਥੁਕ ਦਿਤਾ। ਦੂਜੇ ਨੌਕਰ ਨੇ ਲੋਟੇ ਦੀ ਟੂਟੀ ਉਨ੍ਹਾਂ ਦੇ ਮੂੰਹ ਵਿਚ ਲਾ ਕੇ ਪਾਣੀ ਦਿਤਾ। ਨਵਾਬ ਨੇ ਚਿਰਮਚੀ ਵਿਚ ਦੋ ਚੁਲੀਆਂ ਕਰਕੇ ਮੂੰਹ ਸਾਫ਼ ਕੀਤਾ। ਦੂਜੇ ਨੌਕਰ ਨੇ ਤੌਲੀਏ ਦੇ ਨਾਲ ਨਵਾਬ ਦਾ ਮੂੰਹ ਸਾਫ਼ ਕੀਤਾ। ਨੌਕਰ ਨੇ ਪਾਨਦਾਨ ਵਿਚੋਂ ਦੋ ਪਾਨ ਕਢ ਕੇ ਸਾਹਮਣੇ ਕੀਤੇ। ਨਵਾਬ ਨੇ ਮੂੰਹ ਖੋਲ੍ਹ ਦਿਤਾ। ਨੌਕਰ ਨੇ ਪਾਨ ਨਵਾਬ ਦੇ ਮੂੰਹ ਵਿਚ ਰਖ ਦਿਤੇ। ਨਵਾਬ ਨੇ ਪਾਨ ਜਮਾਣ ਲਈ ਮੂੰਹ ਹਿਲਾਇਆ। ਨੌਕਰ ਨੇ ਫ਼ਰਸ਼ ਤੋਂ ਉਗਾਲਦਾਨ ਚੁਕ ਕੇ ਉਨ੍ਹਾਂ ਦੇ ਸਾਹਮਣੇ ਕਰ ਦਿਤਾ। ਨਵਾਬ ਨੇ ਇਕ ਵਾਰੀ ਪਾਨ ਦੀ ਪੀਕ ਨੂੰ ਉਗਾਲਦਾਨ ਵਿਚ ਥੁੱਕ ਕੇ ਮਹਿਫ਼ਲ ਵਲ ਇਸ਼ਾਰਾ ਕੀਤਾ। ਨੌਕਰ ਨੇ ਪਹਿਲਾਂ ਨੂਰਲ ਨੂੰ ਪਾਨ ਹਾਜ਼ਰ ਕੀਤਾ, ਫਿਰ ਦੂਜੇ ਮਹਿਮਾਨਾਂ ਦੇ ਸਾਹਮਣੇ। ਮਹਿਮਾਨਾਂ ਨੇ ਇਧਰ ਉਧਰ, 'ਪਹਿਲੇ ਆਪ, ਪਹਿਲੇ ਆਪ' ਕਹਿ ਕੇ ਔਖਿਆਂ ਹੋ ਕੇ ਪਾਨ ਲਏ।

ਵੇਦ ਦੰਦ ਪੀਸਦਾ ਨਵਾਬ ਲਈ ਸ਼ੁਭ ਕਾਮਨਾਵਾਂ ਕਰ ਰਿਹਾ ਸੀ, ਪਰ ਪਾਨ ਲੈ ਕੇ, ਖਲੋ ਕੇ ਝੁਕ ਕੇ ਸਲਾਮ ਕੀਤਾ, ਨਵਾਬ ਦੇ ਸਾਹਮਣੇ ਮੂੰਹ ਕੀਤੀ ਦੋ ਕਦਮ ਪਿਛੇ ਹਟ ਕੇ ਹੀ ਉਥੋਂ ਨਿਕਲ ਸਕਿਆ।

ਵੇਦ ਨਵਾਬ ਫੱਰੇ ਦੀ ਹਵੇਲੀ ਤੋਂ ਸਾਈਕਲ ਤੇਜ਼ ਚਲਾਉਂਦਾ ਆਇਆ। ਉਸ਼ਾ ਦੇ ਨੇੜੇ ਬੈਠ ਕੇ ਨੇਤਾਵਾਂ ਦੀ ਗਿਰਫਤਾਰੀ ਦੀ ਖ਼ਬਰ ਸੁਣਾਈ, ਖ਼ਾਸ ਤੌਰ ਤੇ ਐਮਰੀ ਦੀ ਟਿਪਣੀ, "......ਦੀਦੀ ਠਨ ਗਈ।"

ਖ਼ਬਰ ਨਾਲ ਉਸ਼ਾ ਨੂੰ ਦੂਜੀ ਚਿੰਤਾ। ਨੇਤਾਵਾਂ ਦੀ ਗਿਰਫ਼ਤਾਰੀ ਦੀ ਖ਼ਬਰ ਤੋਂ ਸੰਘਰਸ਼ ਸ਼ੁਰੂ ਹੋਣ ਦਾ ਫ਼ੈਸਲਾ ਸੀ। ਸੰਘਰਸ਼ ਦਾ ਸ਼ੁਰੂ ਯੂਨੀਵਰਸਿਟੀ ਤੋਂ। ਐਤਵਾਰ ਯੂਨੀਵਰਸਿਟੀ ਬੰਦ। ਗਿਰਫ਼ਤਾਰੀ ਦੀ ਖ਼ਬਰ ਦੀ ਆਸ ਦਸ ਤਾਰੀਖ਼ ਨੂੰ ਸੀ। ਸਰਕਾਰ ਨੇ ਇਕ ਦਿਨ ਪਹਿਲਾਂ ਸੱਟ ਮਾਰੀ। ਪਾਠਕ ਨੇ ਨਿਰਦੇਸ਼ ਦੀ ਉਡੀਕ ਲਈ ਕਿਹਾ ਸੀ। ਉਹਨੂੰ ਪਤਾ ਨਹੀਂ

ਸੀ, ਸ਼ੁਰੂ ਦਾ ਕੀ ਪ੍ਰੋਗਰਾਮ ਸੋਚਿਆ ਗਿਆ ਸੀ। ਉਹਨੇ ਵੇਦ ਵਲ ਦੇਖਿਆ, "ਸ਼ਹਿਰ ਵਿਚ ਖ਼ਬਰ ਕਿਵੇਂ ਪਹੁੰਚੇਗੀ ? ਕਾਂਗਰਸੀ ਕੀ ਕਰ ਰਹੇ ਨੇ ?"

"ਜਗ੍ਹਾ ਜਗ੍ਹਾ ਲਾਊਡ ਸਪੀਕਰ ਲਗੇ ਸਰਕਾਰੀ ਰੇਡੀਓ ਨੇ, ਸਰਕਾਰ ਖ਼ਬਰ ਅਤੇ ਗੁਪਤ ਸਰਕੂਲਰ ਵੀ ਲੋਕਾਂ ਨੂੰ ਆਪ ਹੀ ਦਸ ਦਏਗੀ।" ਵੇਦ ਨੇ ਕਿਹਾ, "ਤੁਹਾਨੂੰ ਖ਼ਬਰ ਦੇਣ ਆਇਆ ਸਾਂ। ਹੁਣ ਦੇਖ ਕੇ ਆਉਂਦਾ ਹਾਂ।"

ਵੇਦ ਚੌਥੇ ਪਹਿਰ ਆਇਆ। ਪਹਿਲੀ ਖ਼ਬਰ ਦਿਤੀ, ਸੀ. ਆਈ. ਡੀ. ਦਾ ਅ ਦਮੀ ਤੁਹਾਡੀ ਬਾਬਤ ਪੁਛਤਾਛ ਕਰਕੇ ਇਹ ਮਕਾਨ ਦੇਖ ਗਿਆ ਹੈ, ਅਤੇ ਦਸਿਆ : ਸਕਸੈਨਾ ਸਾਹਿਬ ਅਤੇ ਗੋਪੀ ਬਾਬੂ ਏ. ਆਈ. ਸੀ. ਸੀ. ਵਿਚ ਬੰਬਈ ਗਏ ਹਨ। ਗੁਪਤਾ ਜੀ, ਹਰੀ ਭਈਆ, ਗੰਜੂਰ ਸਾਹਿਬ ਗਿਰਫ਼ਤਾਰ ਕਰ ਲਏ ਗਏ। ਕਾਂਗਰਸ ਦਫ਼ਤਰ ਤੇ ਪੁਲੀਸ ਨੇ ਆਪਣਾ ਤਾਲਾ ਮਾਰ ਪਹਿਰਾ ਲਾ ਦਿਤਾ ਹੈ। ਬਾਜ਼ਾਰ ਵਿਚ ਬਹੁਤ ਦੁਕਾਨਾ ਬੰਦ, ਕੁਝ ਖੁਲ੍ਹੀਆਂ ਵੀ ਹਨ। ਲੀਗ ਵਾਲੇ ਕਹਿੰਦੇ ਫਿਰ ਰਹੇ ਨੇ, ਜਿਨਾਹ ਦਾ ਹੁਕਮ ਹੈ, ਕਿ ਮੁਸਲਮਾਨ ਨਾ ਜੰਗ ਦੀ ਮੁਖ਼ਾਲਫ਼ਿਤ ਵਿਚ ਕਾਂਗਰਸ ਦੇ ਨਾਲ, ਨਾ ਜੰਗ ਦੀ ਹਿਮਾਇਤ ਵਿਚ ਅੰਗਰੇਜ਼ਾਂ ਦੇ। ਮੁਸਲਮਾਨ ਨੀਊਟਰਲ ਹਨ, ਉਨ੍ਹਾਂ ਨੂੰ ਹੜਤਾਲ ਨਾਲ ਵਾਸਤਾ ਨਹੀਂ।

ਵੇਦ ਯੂਨੀਵਰਸਿਟੀ ਦਾ ਵੀ ਚੱਕਰ ਲਾ ਆਇਆ ਸੀ। ਦਸਿਆ, ਹੋਸਟਲਾਂ ਵਿਚ ਖ਼ੂਬ ਗਰਮਾ ਗਰਮੀ ਸੀ। ਫ਼ੈਡਰੇਸ਼ਨ ਵਾਲੇ ਜਲੂਸ ਕਢ ਕੇ ਨਾਅਰੇ ਲਾ ਰਹੇ ਸਨ—ਮਹਾਤਮਾ ਗਾਂਧੀ ਦੀ ਜੈ ! ਸਾਡੇ ਲੀਡਰ ਛਡੇ ਜਾਣ ! ਇਹ ਜ਼ੁਲਮ ਨਹੀਂ ਚਲੇਗਾ ! ਇਨਕਲਾਬ ਜ਼ਿੰਦਾਬਾਦ ! ਫ਼ਾਸਿਜ਼ਮ ਮੁਰਦਾਬਾਦ ! ਫ਼ਾਸਿਸਟ ਪਿੱਠੂ ਮੁਰਦਾਬਾਦ ! ਸੰਸਾਰ ਦੇ ਮਜ਼ਦੂਰੋ ਇਕ ਹੋਵੋ ! ਹਿੰਦੂ ਮੁਸਲਿਮ ਇਕ ਹੋਵੋ ! ਦੇਸ਼ ਦੀ ਆਵਾਜ਼ ਹੈ, ਲੀਡਰ ਸਾਡੇ ਸਰਤਾਜ ਹੈਂ ! ਆਜ਼ਾਦੀ ਲਈ ਫ਼ੈਡਰੇਸ਼ਨ ਨੂੰ ਵੋਟ ਦਿਊ। ਏਕਤਾ ਲਈ ਫ਼ੈਡਰੇਸ਼ਨ ਨੂੰ ਵੋਟ ਦਿਉ। 'ਕੁਇਟ ਇੰਡੀਆ' ਜਾਂ 'ਭਾਰਤ ਛੋੜੋ' ਦੇ ਨਾਅਰੇ ਨਹੀਂ ਲਗ ਰਹੇ। ਫ਼ੈਡਰੇਸ਼ਨ ਦੇ ਜਲੂਸ ਦੇ ਅਗੇ ਸੁਰਮਾ ਬੈਨਰਜੀ, ਲਤਾ ਸ਼ਰਮਾ, ਵਾਜਿਦਾ ਅਤੇ ਹਮੀਦਾ ਮੁਠਾਂ ਕਸ ਬਾਹਾਂ ਉਲਾਰ ਉਲਾਰ ਕੇ ਨਾਅਰੇ ਲਾ ਰਹੀਆਂ ਸਨ।

ਸਟੂਡੈਂਟ ਕਾਂਗਰਸ ਵਾਲਿਆਂ ਦਾ ਜਲੂਸ ਵਖ, ਉਨ੍ਹਾਂ ਦੇ ਨਾਅਰੇ—ਮਹਾਤਮਾ ਗਾਂਧੀ ਦੀ ਜੈ ! ਅੰਗ੍ਰੇਜ਼ੋ ਭਾਰਤ ਛੋੜੋ ! ਇਨਕਲਾਬ ਜ਼ਿੰਦਾਬਾਦ ! ਭਗਤ ਸਿੰਘ ਜ਼ਿੰਦਾਬਾਦ ! ਸਾਮਰਾਜਵਾਦ ਮੁਰਦਾਬਾਦ ! ਹਿੰਦੂ ਮੁਸਲਿਮ ਇਕ ਹੋਵੋ ! ਅੰਤਿਮ ਸੰਘਰਸ਼ ਵਿਚ ਨਿਕਲੋ ! ਕਰੋ ਜਾਂ ਮਰੋ ! ਗ਼ੱਦਾਰਾਂ ਤੋਂ ਹੋਸ਼ਿਆਰ ! ਸਾਡੇ ਲੀਡਰ ਜੇਲ ਵਿਚ ਹਨ। ਈਲੈਕਸ਼ਨ ਨਹੀਂ ਹੋਏਗਾ ! ਦੋਹਾਂ ਜਲੂਸਾਂ ਵਿਚ ਸਾਹਮਣਾ ਹੁੰਦਾ ਹੁੰਦਾ ਬਚਿਆ।

ਗੋਲਾਗੰਜ ਵਿਚ ਰੀਟਾਇਰਡ ਦਰੋਗਾ ਹਾਸ਼ਮ ਗੁੰਡਿਆਂ ਨੂੰ ਲੈ ਕੇ ਮੁਸਲਮਾਨਾਂ ਨੂੰ ਭੜਕਾ ਰਿਹਾ ਹੈ। ਮੁਸਲਮਾਨਾਂ ਨੂੰ ਹਿੰਦੂ ਰਾਜ ਦੇ ਖ਼ਤਰੇ ਦੀ ਮੁਖ਼ਾਲਫ਼ਤ ਕਰਨੀ ਜ਼ਰੂਰੀ ਹੈ ! ਕਾਂਗਰਸੀ ਹਿੰਦੂ, ਅੰਗ੍ਰੇਜ਼ਾਂ, ਮੁਸਲਮਾਨਾਂ ਅਤੇ ਈਸਾਈਆਂ ਦੇ ਖ਼ਿਲਾਫ਼ ਆਪਣੀ ਹਿਮਾਇਤ ਵਿਚ ਬੁਤ-ਪ੍ਰਸਤ ਜਾਪਾਨੀ ਬੋਧੀਆਂ ਨੂੰ ਬੁਲਾ ਰਹੇ ਹਨ......।

ਉਸ਼ਾ ਪਿੰਜਰੇ ਵਿਚ ਬੰਦ ਪੰਛੀ ਵਾਂਗ ਵਿਆਕੁਲ, ਕੀ ਕਰੇ ? ਵੇਦ ਨੂੰ ਤਰਲਾ ਕੀਤਾ, ਇਸ ਮਕਾਨ ਤੇ ਪੁਲੀਸ ਦੀ ਨਜ਼ਰ ਹੈ ਉਥੇ (ਪਾਠਕ ਨੂੰ) ਖ਼ਬਰ ਮਿਲ ਜਾਣੀ ਚਾਹੀਦੀ ਹੈ। ਕੋਈ ਆਣ ਜਾਣ ਵਾਲਾ ਮੁਸੀਬਤ ਵਿਚ ਨਾ ਫਸ ਜਾਏ।

"ਕੋਸ਼ਿਸ਼ ਕਰਾਂਗਾ" ਵੇਦ ਨੂੰ ਪਾਠਕ ਦਾ ਪੱਕਾ ਠਿਕਾਣਾ ਪਤਾ ਨਹੀਂ ਸੀ। ਕਿਸੇ ਭਰੋਸੇਯੋਗ ਬੰਦੇ ਰਾਹੀਂ ਸੁਨੇਹਾ ਭੇਜ ਸਕਦਾ ਸੀ।

ਊਸ਼ਾ ਰਾਤ ਭਰ ਚਿੰਤਾ ਵਿਚ। ਸਵੇਰੇ ਅਖ਼ਬਾਰ ਦੀ ਆਵਾਜ ਆਉਂਦਿਆਂ ਹੀ ਉਧਰ ਦੌੜੀ......। ਨੇਤਾਵਾਂ ਨੂੰ ਗਿਰਫ਼ਤਾਰੀ ਬਾਅਦ ਜਹਾਜ਼ ਤੋਂ ਮੋਰੀਸ਼ਸ ਜਾਂ ਦਖਣੀ ਅਫ਼ਰੀਕਾ ਨਹੀਂ, ਸਪੈਸ਼ਲ ਟਰੇਨ ਤੋਂ ਦੇਸ਼ ਦੇ ਹੀ ਕਿਸੇ ਅਗਿਆਤ ਥਾਂ ਤੇ ਭੇਜ ਦਿਤਾ ਗਿਆ ਸੀ। ਯੂ. ਪੀ. ਵਿਚ ਪੰਜ ਤੋਂ ਵਧ ਗਿਰਫ਼ਤਾਰੀਆਂ ਹੋ ਚੁਕੀਆਂ ਸਨ। ਬਨਾਰਸ, ਆਗਰਾ, ਇਲਾਹਾਬਾਦ, ਕਾਨਪੁਰ ਵਿਚ ਵਿਦਿਆਰਥੀਆਂ ਦੇ ਛੁਟਪੁਟ ਜਲੂਸਾਂ ਨੂੰ ਲਾਠੀ ਚਾਰਜ ਨਾਲ ਤਿਤਰ ਬਿਤਰ ਕਰ ਜਾਣ ਦੀਆਂ ਖ਼ਬਰਾਂ ਸਨ। ਲਖਨਊ ਵਿਚ ਕੁਝ ਵੀ ਨਹੀਂ। ਊਸ਼ਾ ਦੁਬਿਧਾ ਵਿਚ......ਯੂਨੀਵਰਸਿਟੀ ਜਾਏ ਜਾਂ ਨਹੀਂ ?

ਦਿਨ ਚੜ੍ਹ ਆਇਆ ਸੀ, ਪਰ ਸੂਰਜ ਦੀਆਂ ਕਿਰਣਾਂ ਅਜੇ ਮਕਾਨ ਦੀਆਂ ਛਤਾਂ ਦੇ ਬਨੇਰਿਆਂ ਤੋਂ ਹੇਠਾਂ ਨਾ ਉਤਰੀਆਂ ਸਨ। ਡਿਊਢੀ ਤੇ ਦਸਤਕ ਨਾਲ ਊਸ਼ਾ ਨੂੰ ਚਿੰਤਾ, ਇੰਨੀ ਜਲਦੀ ਕੌਣ ? ਖਿੜਕੀ ਦੀ ਚਿਕ ਤੋਂ ਗਲੀ ਵਿਚ ਝਾਕ ਕੇ ਵੇਖਿਆ, ਕੋਈ ਘਰੇਗਣ ਜ਼ਨਾਨੀ ਚੱਦਰ ਕੀਤੀ, ਛੋਟਾ ਜਿਹਾ ਝੁੰਡ। ਊਸ਼ਾ ਨੂੰ ਹੈਰਾਨੀ। ਜਾ ਕੇ ਡਿਊਢੀ ਦੀ ਕੁੰਡੀ ਖੋਲ੍ਹੀ।

ਊਸ਼ਾ ਹੈਰਾਨ ਤੇ ਫਿਰ ਚਿੰਤਾ ਮੁਸਕਰਾਹਟ ਵਿਚ ਬਦਲ ਗਈ, "ਬੜੀ ਪੁਰਖਣ ਬਣੀ ਏਂ !"

ਸ਼ਯਾਮਾ ਸੀ। ਸਾਦੀ ਸਾੜ੍ਹੀ ਤੇ ਦੁਪੱਟਾ ਕੀਤੀ, ਛੋਟਾ ਜਿਹਾ ਝੁੰਡ। ਹਥ ਵਿਚ ਝੂਲਦੀ ਮੰਦਿਰ ਲੈ ਜਾਣ ਵਾਲੀ ਛੋਟੀ ਟੋਕਰੀ। ਵਿਚ ਚਾਰ ਛੇ ਫੁੱਲ, ਪੂਜਾ ਦੀ ਛੋਟੀ ਥਾਲੀ। ਊਸ਼ਾ ਨੇ ਉਹਨੂੰ ਸਾੜ੍ਹੀ ਤੇ ਦੁਪੱਟਾ ਕੀਤੀ ਕਦੇ ਨਹੀਂ ਵੇਖਿਆ ਸੀ। ਸ਼ਯਾਮਾ ਨੇ ਬੈਠਕ ਵਿਚ ਆ ਕੇ ਦੁਪੱਟਾ ਇਕ ਪਾਸੇ ਰਖ ਦਿਤਾ। ਦੋਵੇਂ ਸਿਰ ਜੋੜ ਕੇ ਹੌਲੀ ਹੌਲੀ ਗੱਲਾਂ ਕਰਨ ਲਗੀਆਂ।

ਸ਼ਯਾਮਾ ਪਾਠਕ ਦਾ ਸੁਨੇਹਾ ਲਿਆਈ ਸੀ। ਉਂਗਲੀਆਂ ਤੇ ਗਿਣ ਗਿਣ ਕੇ ਇਕ ਇਕ ਗੱਲ ਦਸੀ। ਚਾਹ ਲਈ ਵੀ ਨਾ ਠਹਿਰੀ। "ਤੁਸੀਂ ਦਸ ਤਕ ਜ਼ਰੂਰ ਪੁਜ ਜਾਣਾ।"

ਸ਼ਯਾਮਾ ਦੇ ਚਲੇ ਜਾਣ ਤੇ ਊਸ਼ਾ ਦੀ ਵਿਆਕੁਲਤਾ ਹੁਸ਼ਿਆਰੀ ਵਿਚ ਬਦਲ ਗਈ। ਤਿਆਰ ਹੁੰਦਿਆਂ ਬੇਬੇ ਨੂੰ ਕਿਹਾ, "ਅਜ ਕਚਹਿਰੀ ਵਿਚ ਤਾਰੀਖ ਹੈ।" ਕੁਝ ਦੇਰ ਬਾਅਦ ਹੋਰ ਦਸਿਆ, "ਸ਼ਰੀਕਾਂ ਨੇ ਬਹੁਤ ਝਗੜੇ ਪਾ ਦਿਤੇ ਨੇ। ਵਕੀਲ ਕਹਿ ਰਿਹਾ ਸੀ, ਇਲਾਹਾਬਾਦ ਹਾਈਕੋਰਟ ਵਿਚ ਦਰਖ਼ਾਸਤ ਦੇਣੀ ਪਏਗੀ। ਉਹਦੇ ਨਾਲ ਦੁਪਹਿਰ ਦੀ ਗੱਡੀ ਉਥੇ ਚਲੀ ਜਾਵਾਂਗੀ। ਰਾਤ ਇਲਾਹਾਬਾਦ ਵਿਚ ਸਹੇਲੀ ਕੋਲ ਰਹਿ ਪਵਾਂਗੀ। ਇਲਾਹਾਬਾਦ ਗਈ ਤਾਂ ਕਲ ਸਵੇਰੇ ਆਵਾਂਗੀ, ਨਹੀਂ ਤੇ ਕਲ ਸ਼ਾਮੀਂ ਜਾਂ ਪਰਸੋਂ ਸਵੇਰੇ। ਤੇਰਾ ਇਥੇ ਕਲਿਆਂ ਦਿਲ ਨਹੀਂ ਲਗਣਾ। ਮੰਮੀ ਦੇ ਘਰ ਚਲੀ ਜਾਈਂ। ਵਾਪਸ ਆ ਕੇ ਬੁਲਵਾ ਲਵਾਂਗੀ।"

ਊਸ਼ਾ ਤਿਆਰ ਹੋ ਗਈ। ਬਿਨਾਂ ਬਾਰਡਰ ਦੀ ਕਾਲੀ ਸਾੜ੍ਹੀ-ਬਲਾਊਜ਼। ਸਭ ਤੋਂ ਵਡਾ ਪਰਸ ਲਿਆ। ਖ਼ੂਬ ਭਰਿਆ ਸੀ। ਦਸ ਦਸ ਦੇ ਚਾਰ ਨੋਟ ਅਤੇ ਦਸ ਟੁਟੇ ਰੁਪਏ ਬੇਬੇ ਦੀ ਮੁਠ ਵਿਚ ਰਖ ਦਿਤੇ।

"ਇਹ ਮੈਂ ਕਿਥੇ ਸਾਂਭਾਂਗੀ।" ਬੇਬੇ ਪ੍ਰੇਸ਼ਾਨ।

"ਜ਼ਿਆਦਾ ਕਢ ਲਏ। ਇੰਨੇ ਕੀ ਕਰਾਂਗੀ।" ਉਸ਼ਾ ਨੇ ਕਿਹਾ, "ਕਿਧਰੇ ਰਖ ਲੈ।"

ਉਸ਼ਾ ਪਰਸ ਠੀਕ ਕਰ ਰਹੀ ਸੀ। ਬੇਬੇ ਨੂੰ ਚਿੰਤਾ, ਮੁੰਡਾ ਮਾਂ ਨੂੰ ਜਾਂਦਿਆਂ ਨਾ ਦੇਖ ਲਏ। ਉਹਨੂੰ ਬੁਲਾਇਆ, "ਪੱਪੂ, ਦੌੜੋ ਦੌੜੋ ਛਤ ਤੇ ਪਤੰਗ ਡਿਗੀ।"

ਉਸ਼ਾ ਨੇ ਵਾਜ ਮਾਰੀ, "ਪੱਪੂ ਬੇਟੇ ਆਉ, ਮਾਮਾ ਨੂੰ ਬਾਈ ਬਾਈ ਕਰੋ!"

ਬੇਬੇ ਹੈਰਾਨ, ਕੁੜੀ ਕੀ ਕਰ ਰਹੀ ਏ। ਮੁੰਡੇ ਨੂੰ ਸੰਭਾਲਣਾ ਮੁਸ਼ਕਲ ਹੋ ਜਾਏਗਾ। ਫਿਰ ਖ਼ਿਆਲ, ਵਿਚਾਰੀ ਕਲ ਤਕ ਬੱਚੇ ਨੂੰ ਛੱਡ ਕੇ ਬਾਹਰ ਜਾ ਰਹੀ ਏ।

ਪੱਪੂ ਨੇ ਮਾਂ ਦੇ ਨਾਲ ਜਾਣ ਦੀ ਜ਼ਿੱਦ ਵਿਚ ਉਹਦੀ ਸਾੜ੍ਹੀ ਮੁਠਾਂ ਵਿਚ ਕਸ ਲਈ। ਗਲਾ ਖੋਲ ਕੇ ਰੋਇਆ। ਉਸ਼ਾ ਨੇ ਮੁੰਡੇ ਨੂੰ ਬੇਬੇ ਦੀ ਝੋਲੀ ਵਿਚ ਦੇ ਦਿਤਾ। ਜ਼ੋਰ ਲਾ ਕੇ ਮੁੰਡੇ ਦੀ ਮੁੱਠ ਖੋਲੀ। ਜਾਂਦਿਆਂ ਜਾਂਦਿਆਂ ਮੂੰਹ ਬੰਦ ਕਰ ਉਹਦੇ ਹੱਥ ਚੁੰਮ ਲਏ।

ਕੈਸਰਬਾਗ ਤੋਂ ਅਗੇ ਵਰਸਿਟੀ ਵਲ ਜਾਂਦੇ ਵਿਦਿਆਰਥੀਆਂ ਦੀ ਗਿਣਤੀ ਆਮ ਤੋਂ ਬਹੁਤ ਜ਼ਿਆਦਾ। ਸਵੇਰ ਅਖ਼ਬਾਰ ਵਿਚ ਖ਼ਬਰ ਸੀ, ਸ਼ਹਿਰ ਵਿਚ ਦਫ਼ਾ 144 ਲਾਗੂ ਕਰ ਦਿਤੀ ਗਈ ਹੈ। ਫ਼ੈਡਰੇਸ਼ਨ ਅਤੇ ਸਟੂਡੈਂਟ ਕਾਂਗਰਸ, ਦੋਵਾਂ ਪਾਸਿਆਂ ਦੇ ਵਰਕਰਜ਼ ਵਿਰੋਧ ਪ੍ਰਦਰਸ਼ਨ ਲਈ ਵਿਦਿਆਰਥੀਆਂ ਨੂੰ ਬਟੋਰ ਬਟਾਰ ਕੇ ਵਰਸਿਟੀ ਲਿਆ ਰਹੇ ਸਨ। ਜਲੂਸ ਲਈ ਯੂਨੀਵਰਸਿਟੀ ਪੁਲ ਦੇ ਦੋਵੇਂ ਪਾਸੇ ਲਠੈਤ, ਬੰਦੂਕਚੀ ਅਤੇ ਘੁੜਸਵਾਰ ਪੁਲੀਸ ਭਾਰੀ ਗਿਣਤੀ ਵਿਚ। ਪੁਲੀਸ ਦੇ ਵਡੇ ਅੰਗਰੇਜ਼ ਅਫ਼ਸਰ ਮੌਜੂਦ।

ਉਸ਼ਾ ਨੇ ਯੂਨੀਅਨ ਹਾਲ ਦੇ ਨੇੜੇ ਫਾਟਕ ਤੇ ਸਵਾਰੀ ਛੱਡ ਦਿਤੀ। ਉਦੋਂ ਪੁਲੀਸ ਅਤੇ ਖ਼ੁਫ਼ੀਆ ਪੁਲੀਸ ਵਰਸਿਟੀ ਦੇ ਅੰਦਰ ਕਦਮ ਨਹੀਂ ਰਖ ਸਕਦੇ ਸੀ। ਵਿਦਿਆਰਥੀਆਂ ਜਾਂ ਸਟਾਫ਼ ਵਿਚ ਭੇਦੀਆਂ ਦੀ ਗੱਲ ਦੂਜੀ। ਉਨ੍ਹਾਂ ਦਿਨਾਂ ਵਿਚ ਪੁਲ ਤੋਂ ਯੂਨੀਵਰਸਿਟੀ ਤਕ ਸੜਕ ਦਾ ਨਕਸ਼ਾ ਬਿਲਕੁਲ ਦੂਜਾ ਸੀ। ਉਸ਼ਾ ਯੂਨੀਅਨ ਹਾਲ ਦੇ ਸਾਹਮਣਿਉਂ ਲੰਘ ਰਹੀ ਸੀ, ਸੁਰਮਾ ਬੈਨਰਜੀ ਉਹਦੇ ਕੋਲ ਦੌੜ ਕੇ ਆਈ, "ਕਾਮਰੇਡ ਹਰੀਸ਼ ਅਤੇ ਸ਼ਰਮਾ ਤੁਹਾਡੀ ਉਡੀਕ ਵਿਚ ਹਨ।"

ਸੁਰਮਾ ਉਹਨੂੰ ਆਰਟ ਡੀਪਾਰਟਮੈਂਟ ਦੇ ਸਟਾਫ਼-ਰੂਮ ਵਲ ਲੈ ਗਈ। ਕਾਮਰੇਡ ਹਰੀਸ਼ ਤੇ ਸ਼ਰਮਾ ਉਹਨੂੰ ਦੇਖ ਉਧਰ ਆ ਗਏ, ਦੂਜੇ ਪਾਸਿਉਂ ਅਵਿਨਾਸ਼, ਸਿੰਘ ਅਤੇ ਸਿਨਹਾ ਵੀ। ਹਰੀਸ਼ ਨੇ ਬੈਠਦਿਆਂ ਹੀ ਗੱਲ ਸ਼ੁਰੂ ਕੀਤੀ, "ਸਾਨੂੰ ਸੁਨੇਹਾ ਮਿਲਿਆ ਹੈ, ਸਟੂਡੈਂਟ ਕਾਂਗਰਸ ਅਜ ਦਾ ਪ੍ਰੋਗਰਾਮ ਸਾਂਝਾ ਕਰਨ ਲਈ ਤਿਆਰ ਹੈ। ਤੁਹਾਡਾ ਕੀ ਸੁਝਾਅ ਤੇ ਸ਼ਰਤਾਂ ਹਨ?"

"ਕੁਇਟ ਇੰਡੀਆਂ ਰੇਜ਼ੋਲੀਊਸ਼ਨ ਤੁਹਾਨੂੰ ਪਤਾ ਹੈ?" ਉਸ਼ਾ ਨੇ ਸਾਫ਼ ਕਿਹਾ, "ਤੁਹਾਡਾ ਪ੍ਰਸਤਾਵ ਸੰਘਰਸ਼ ਲਈ ਪੁਕਾਰ। ਤੁਸੀਂ ਕਿਥੋਂ ਤੀਕ ਮਿਲਵਰਤਣ ਦਿਉਗੇ?"

"ਸਾਡੀ ਨੀਤੀ ਤੁਹਾਨੂੰ ਪਤਾ ਹੈ। ਸਾਂਝੇ ਪ੍ਰੋਗਰਾਮ ਲਈ ਸਾਡਾ ਸੁਝਾਅ ਹੈ," ਹਰੀਸ਼ ਨੇ ਜੇਬ ਵਿਚੋਂ ਇਕ ਕਾਗਜ਼ ਕਢ ਲਿਆ, "ਪਹਿਲੀ ਗੱਲ, ਇਸ ਵੇਲੇ ਮੁਖ ਨਾਅਰਾ ਲੀਡਰਾਂ ਦੀ ਗਿਰਫ਼ਤਾਰੀ ਦਾ ਵਿਰੋਧ ਅਤੇ ਉਨ੍ਹਾਂ ਦੀ ਰਿਹਾਈ ਦੀ ਮੰਗ।"

"ਗਿਰਫ਼ਤਾਰੀ ਦਾ ਵਿਰੋਧ ਠੀਕ ਹੈ।" ਉਸ਼ਾ ਨੇ ਕਿਹਾ, "ਰਿਹਾਈ ਦੀ ਮੰਗ ਨਿਸਫਲ ਰਹੇਗੀ, ਉਸਦਾ ਫ਼ਾਇਦਾ?"

"ਗਿਰਫ਼ਤਾਰੀ ਦੇ ਵਿਰੋਧ ਵਿਚ ਰਿਹਾਈ ਦੀ ਮੰਗ ਸ਼ਾਮਿਲ। ਇਸ ਗੱਲ ਤੇ ਜਨਤਾ ਦਾ ਗੁੱਸਾ ਜਗਾਉਣਾ ਤੇ ਜਨਤਾ ਦੀ ਮਿਲਵਰਤਣ ਹਾਸਲ ਕਰਨੀ ਹੈ।" ਹਰੀਸ਼ ਨੇ ਕਿਹਾ।

ਉਸ਼ਾ ਨੇ ਅਵਿਨਾਸ਼ ਸਿਨਹਾ ਵਲ ਵੇਖਿਆ। "ਠੀਕ ਹੈ।" ਦੋਹਾਂ ਨੇ ਮੰਨਿਆ। ਉਸ਼ਾ ਨੇ ਵੀ ਹਾਮੀ ਭਰੀ। ਹਰੀਸ਼ ਨੇ ਦੂਜੀ ਗੱਲ ਕਹੀ, "ਅਜ ਦੇ ਪ੍ਰਦਰਸ਼ਨ ਵਿਚ ਚੋਣਾਂ ਦਾ ਮਾਮਲਾ ਨਾ ਛੇੜਿਆ ਜਾਏ। ਤੀਜੀ, ਸਭ ਅਤੇ ਜਲੂਸ ਵਿਚ ਫ਼ੈਡਰੇਸ਼ਨ ਅਤੇ ਸਟੂਡੈਂਟ ਕਾਂਗਰਸ ਦੇ ਵਿਰੁੱਧ ਨਾਅਰੇ ਨਾ ਲਗਾਏ ਜਾਣ।" ਉਹਨੇ ਕਾਗ਼ਜ਼ ਉਸ਼ਾ ਨੂੰ ਦਿਖਾ ਦਿਤਾ।

"ਮੰਜ਼ੂਰ ਹੈ।" ਉਸ਼ਾ ਨੇ ਸਵੀਕਾਰ ਕਰ ਲਿਆ।

"ਵਿਰੋਧ ਪ੍ਰਦਰਸ਼ਨ ਦੇ ਦੋ ਹਿੱਸੇ ਹੋ ਸਕਦੇ ਹਨ।" ਹਰੀਸ਼ ਨੇ ਫਿਰ ਕਿਹਾ, "ਇਕ ਰੈਲੀ, ਦੂਜਾ ਜਲੂਸ। ਸ਼ਹਿਰ ਵਿਚ ਦਫ਼ਾ 144 ਹੈ। ਤੁਸੀਂ ਚਾਹੋ ਤਾਂ ਰੈਲੀ ਕੰਟਰੋਲ ਕਰ ਲਉ। ਭਾਵੇਂ ਜਲੂਸ ਲੀਡ ਕਰ ਲਉ।"

"ਅਸੀਂ ਦੋਹਾਂ ਵਿਚ ਬਰਾਬਰ ਦਾ ਹਿੱਸਾ ਲਵਾਂਗੇ।" ਸਿਨਹਾ ਨੇ ਕਿਹਾ।

"ਜ਼ਰੂਰ ਦੋਹਾਂ ਵਿਚ ਹਿੱਸਾ ਲਉ, ਪਰ ਜ਼ਿੰਮੇਵਾਰੀ ਵੰਡੀ ਜਾਣੀ ਚਾਹੀਦੀ ਹੈ। ਉਸ ਵਿਚ ਦਖ਼ਲ ਨਹੀਂ।"

"ਅਸੀਂ ...ਰੈਲੀ ਪ੍ਰੀਸਾਈਡ ਕਰਾਂਗੇ।" ਸਿਨਹਾ ਨੇ ਕਿਹਾ।

ਉਸ਼ਾ ਨੇ ਉਹਦੇ ਵਲ ਅਸੰਤੋਸ਼ ਨਾਲ ਵੇਖਿਆ।

"ਮੈਂ ਜਲੂਸ ਵਿਚ ਲਾਠੀਆਂ ਖਾਣ, ਸਹਿਣ ਨੂੰ ਤਿਆਰ ਹਾਂ।" ਸਿਨਹਾ ਨੇ ਛਾਤੀ ਠੋਕੀ, "ਪਰ ਜਲੂਸ ਵਿਚ ਦੂਜਿਆਂ ਨੂੰ ਨਾਲ ਲੈ ਜਾਣ ਦੀ ਜ਼ਿੰਮੇਵਾਰੀ ਨਹੀਂ ਲੈ ਸਕਦਾ।"

"ਰੈਲੀ ਤੇ ਕੈਂਪਸ ਦੇ ਅੰਦਰ ਹੋਏਗੀ।" ਸ਼ਰਮਾ ਦਾ ਲਹਿਜਾ ਸਖ਼ਤ, "ਸ਼ਹਿਰ ਨੂੰ ਕੀ ਪਤਾ ਲਗੇਗਾ ?"

ਹਰੀਸ਼ ਨੇ ਉਹਦੀ ਬਾਂਹ ਤੇ ਹੱਥ ਰਖ ਕੇ ਚੁਪ ਕਰਾ ਦਿਤਾ।

"ਤੁਸੀਂ ਜਲੂਸ ਕਢਣ ਦੀ ਜ਼ਿੰਮੇਵਾਰੀ ਲੈਂਦੇ ਹੋ ?" ਉਸ਼ਾ ਨੇ ਪੁਛਿਆ।

"ਹਾਂ ਲੈਂਦੇ ਹਾਂ। ਜੋ ਸੰਭਵ ਹੋਏਗਾ ਕਰਾਂਗੇ।"

"ਕੀ ਪਲਾਨ ਹੈ ? ਯੋਜਨਾ ਆਪਸੀ ਸੁਝਾਅ ਨਾਲ ਬਣਾਣੀ ਬਿਹਤਰ।" ਉਸ਼ਾ ਨੇ ਪੁਛਿਆ।

"ਆਪਣੀ ਯੋਜਨਾ ਉਦੋਂ ਦਸਾਂਗੇ, ਜਦੋਂ ਜ਼ਿੰਮੇਵਾਰੀ ਸਾਨੂੰ ਦਿਤੀ ਜਾਏਗੀ। ਤੁਹਾਡੇ ਸੁਝਾਅ ਸੁਣਾਂਗੇ, ਜੇ ਅਮਲ ਕਰ ਸਕਣ ਵਾਲੇ ਹੋਏ ਤਾਂ ਮੰਨਾਂਗੇ।"

"ਜ਼ਿੰਮੇਵਾਰੀ ਤੁਹਾਡੀ ਰਹੀ।" ਉਸ਼ਾ ਨੇ ਮੰਨ ਲਿਆ। ਹਰੀਸ਼ ਨੇ ਪੰਜ ਵਾਕਾਂ ਵਿਚ ਆਪਣੀ ਯੋਜਨਾ ਦਸ ਦਿਤੀ। ਹਰੀਸ਼ ਜਲੂਸ ਦਾ ਕਮਾਂਡਰ ਮੰਨਿਆ ਜਾਵੇ, ਰੈਲੀ ਦਾ ਪ੍ਰੈਜ਼ੀਡੈਂਟ ਸਿਨਹਾ, ਮੁਖ ਸਪੀਕਰ ਉਸ਼ਾ।

ਆਰਟ ਡੀਪਾਰਟਮੈਂਟ ਦਾ ਕੁਆਡ੍ਰੈਂਗਲ ਭੀੜ ਨਾਲ ਖਚਾਖਚ ਭਰਿਆ ਸੀ, ਬਰਾਂਡਿਆਂ ਵਿਚ ਵੀ ਵਿਦਿਆਰਥੀ। ਲਾਅਨ ਦੇ ਸਿਰੇ ਤੇ ਭਾਸ਼ਣ ਦੇਣ ਵਾਲਿਆਂ ਲਈ ਛੋਟਾ ਜਿਹਾ ਤਖ਼ਤਪੋਸ਼। ਸਿਨਹਾ, ਹਰੀਸ਼, ਸ਼ਰਮਾ, ਅਵਿਨਾਸ਼, ਉਸ਼ਾ ਨੂੰ ਤਖ਼ਤਪੋਸ਼ ਵਲ ਲੈ ਗਏ।

ਸ਼ਯਾਮਾ ਤੇ ਦੂਜੀਆਂ ਕੁੜੀਆਂ ਬਰਾਂਡੇ ਵਿਚ ਸਨ। ਤਖ਼ਤਪੋਸ਼ ਤੇ ਖੜਾ ਫ਼ੈਡਰੇਸ਼ਨ ਦਾ

ਖੜੇ ਬੋਲ ਰਿਹਾ ਸੀ। ਉਸੇ ਨੇ ਕਿਹਾ, "ਸਾਥੀਓ, ਹੁਣ ਸਭਾ ਦੀ ਨਿਯਮਤ ਕਾਰਵਾਈ ਸ਼ੁਰੂ ਹੁੰਦੀ ਹੈ।"

ਸਿੰਘ ਨੇ ਘੋਸ਼ਣਾ ਕੀਤੀ, "ਕਾਮਰੇਡ ਸਿਨਹਾ ਨੂੰ ਬੇਨਤੀ ਹੈ, ਕਿ ਉਹ ਸਭਾਪਤੀ ਦਾ ਆਸਣ ਲੈਣ।"

ਸਿਨਹਾ ਤਖ਼ਤਪੋਸ਼ ਤੇ ਆ ਕੇ ਬੋਲਿਆ, "ਸਾਥੀ ਵਿਦਿਆਰਥੀਓ, ਇਸ ਮੁਸੀਬਤ ਦੀ ਘੜੀ ਸਾਨੂੰ ਵਿਦੇਸ਼ੀ ਦਾਸਤਾ ਅਤੇ ਸਾਮਰਾਜਵਾਦ ਨਾਲ ਯੁਧ ਵਿਚ ਪਰਸਪਰ ਭੇਦ ਭਾਵ ਭੁਲਾ ਕੇ ਆਪਣੇ ਨੇਤਾਵਾਂ ਨਾਲ ਵਫ਼ਾਦਾਰ ਸੈਨਿਕਾਂ ਵਾਂਗ ਇਕ ਜਾਨ ਹੋ ਕੇ ਉਠਣਾ ਹੈ।...... ਪਹਿਲਾਂ ਕਾਮਰੇਡ ਆਨੰਦ ਬੋਲਣਗੇ।"

ਕਾਮਰੇਡ ਆਨੰਦ ਪੱਕਾ ਕਮਿਊਨਿਸਟ। ਬਹੁਤ ਪੈਂਤੜੇ ਅਤੇ ਦਲੀਲਾਂ ਨਾਲ ਬੋਲਣ ਵਾਲਾ। ਉਹਨੇ ਕਿਹਾ : ਜਨਤਾ ਆਪਣੇ ਸਰਤਾਜ ਨੇਤਾਵਾਂ ਦੀ ਗਿਰਫ਼ਤਾਰੀ ਦੀ ਸੱਟ ਨਾਲ ਸਿਰ ਝੁਕਾ ਕੇ ਚੁੱਪ ਨਹੀਂ ਹੋ ਜਾਏਗੀ। ਬ੍ਰਿਟਿਸ਼ ਸਰਕਾਰ ਦਾ ਇਹ ਤਰੀਕਾ ਫ਼ਾਸਿਸਟ ਵਿਰੋਧ ਦਾ ਸਹੀ ਤਰੀਕਾ ਨਹੀਂ ਹੈ। ਕੁਇੱਟ ਇੰਡੀਆ ਰੇਜ਼ੋਲੀਊਸ਼ਨ ਫ਼ਾਸਿਸਟ ਦੁਸ਼ਮਣ ਦੀ ਮਦਦ ਲਈ ਤਿਆਰ ਨਹੀਂ ਹੈ, ਬਲਕਿ ਫ਼ਾਸਿਜ਼ਮ ਨਾਲ ਲੜਨ ਲਈ ਵਕਤ ਦੀ ਮੰਗ ਹੈ......। ਭੀੜ ਤੋਂ ਵਿਰੋਧੀ ਨਾਅਰੇ, "ਨੋ ਕੰਪਰੋਮਾਈਜ਼! ਫ਼ਾਈਨਲ ਸਟਰੱਗਲ! ਡਾਊਨ ਵਿਦ ਟਰੇਟਰਜ਼। ਕਾਮਰੇਡ ਉਸ਼ਾ! ਕਾਮਰੇਡ ਉਸ਼ਾ ਬੋਲੋ।"

ਸਿਨਹਾ ਨੇ ਖੜੇ ਹੋ ਕੇ ਭੀੜ ਨੂੰ ਚੁੱਪ ਕਰਾਇਆ, "ਵਿਦਿਆਰਥੀ ਸਾਥੀਓ, ਦੇਸ਼ ਦੇ ਨੇਤਾਵਾਂ ਤੇ ਸਰਕਾਰ ਰਾਹੀਂ ਚੁਕੇ ਕਦਮਾਂ ਦੇ ਵਿਰੋਧ ਵਿਚ ਅਸੀਂ ਸਭ ਵਿਦਿਆਰਥੀ ਅਤੇ ਭਾਰਤਵਾਸੀ ਸੰਘਰਸ਼ ਵਿਚ ਇਕ ਹਾਂ। ਸਾਥੀਓ, ਧੀਰਜ ਨਾਲ ਸੁਣੋ। ਮੈਂ ਕਾਮਰੇਡ ਉਸ਼ਾ ਸੇਠ ਨੂੰ ਆਉਣ ਦੀ ਬੇਨਤੀ ਕਰਦਾ ਹਾਂ।"

ਉਸ਼ਾ ਤਖ਼ਤਪੋਸ਼ ਉਤੇ ਚਲੀ ਗਈ, ਕਾਲੀ ਸਾੜ੍ਹੀ-ਬਲਾਊਜ਼। ਚਿਹਰੇ ਤੇ ਤਮਤਮਾਹਟ ਦੁਖ ਅਤੇ ਗੁੱਸੇ ਦੀ ਪ੍ਰਤੀਕ ਜਵਾਲਾ ਅਤੇ ਧੂੰਏ ਦਾ ਸਰੂਪ। "ਸਟੂਡੈਂਟ ਕਾਮਰੇਡ, ਸਿਟੀਜ਼ਨਸ! ਕੰਟਰੀਮੈਨ।" ਅੰਗਰੇਜ਼ੀ ਵਿਚ ਭਾਵਪੂਰਤ ਕੰਬਦੀ ਜ਼ਨਾਨਾ ਆਵਾਜ਼ ਦੀ ਪ੍ਰੇਰਕ ਲਲਕਾਰ, "ਸਾਡੇ ਰਾਸ਼ਟਰ ਦੇ ਗੌਰਵ ਅਤੇ ਰਾਸ਼ਟਰੀ ਭਾਵਨਾ ਦੇ ਪ੍ਰਤੀਕ ਗਾਂਧੀ ਅਤੇ ਸਾਡੇ ਨੇਤਾਵਾਂ ਨੇ ਸਾਡੇ ਰਾਸ਼ਟਰੀ ਜੀਵਨ ਅਤੇ ਹੋਂਦ ਦੇ ਅਧਿਕਾਰ ਲਈ ਸਾਨੂੰ ਮੋਰਚੇ ਤੇ ਬੁਲਾਇਆ ਹੈ। ਬ੍ਰਿਟਿਸ਼ ਸਾਮਰਾਜਵਾਦੀ ਫ਼ਾਸਿਜ਼ਮ ਨੇ ਸਾਨੂੰ ਕੁਚਲ ਸਕਣ ਦੇ ਹੰਕਾਰ ਵਿਚ ਸਾਡੇ ਤੇ ਪਹਿਲਾਂ ਸੱਟ ਮਾਰ ਕੇ ਇਸ ਸੰਘਰਸ਼ ਨੂੰ ਸਾਡੇ ਲਈ ਅੰਤਿਮ ਮੋਰਚਾ ਬਣਾ ਦਿਤਾ ਹੈ।......ਇਸ ਸੰਘਰਸ਼ ਦਾ ਅੰਤ ਸਾਡੀ ਸੁਤੰਤਰਤਾ ਨਾਲ ਹੋਏਗਾ ਜਾਂ ਸਾਡੇ ਅੰਤਮ ਸਾਹਾਂ ਅਤੇ ਸਾਡੇ ਖ਼ੂਨ ਦੀਆਂ ਅੰਤਮ ਬੂੰਦਾਂ ਨਾਲ। ਗਾਂਧੀ ਦਾ ਹੁਕਮ ਸਪੱਸ਼ਟ ਹੈ—ਸਾਨੂੰ ਲਾਸ਼ਾਂ ਅਤੇ ਖ਼ੂਨ ਦੇ ਦਲਦਲ ਨੂੰ ਲੰਘ ਕੇ ਅਗੇ ਵਧਣਾ ਹੈ, ਜਾਂ ਉਸ ਵਿਚ ਡੁੱਬ ਜਾਣਾ ਹੈ।"

ਭੀੜ ਤੋਂ ਬਹੁਤ ਉਚੇ ਨਾਅਰੇ—'ਇਨਕਲਾਬ ਜ਼ਿੰਦਾਬਾਦ! ਕੁਇੱਟ ਇੰਡੀਆ! ਡੂ ਆਰ ਡਾਈ!' ਦੂਜੇ ਪਾਸਿਉਂ ਨਾਅਰੇ—'ਸਾਡੇ ਨੇਤਾਵਾਂ ਨੂੰ ਛੋੜੋ! ਫ਼ਾਸਿਜ਼ਮ ਮੁਰਦਾਬਾਦ, ਇਨਕਲਾਬ ਜ਼ਿੰਦਾਬਾਦ।'

ਉਸ਼ਾ ਦੀ ਆਵਾਜ਼ ਹੋਰ ਉਚੀ, "......ਇਸ ਸੰਘਰਸ਼ ਵਿਚ ਸਾਡੇ ਨੇਤਾ ਸਭ ਤੋਂ ਪਹਿਲਾਂ ਸਿਰ ਤੇ ਕਫ਼ਨ ਬੰਨ੍ਹ ਕੇ ਅਗੇ ਵਧੇ ਨੇ, ਅਤੇ ਆਪਣੀ ਜ਼ਿੰਮੇਵਾਰੀ ਸਾਡੇ ਮੋਢਿਆਂ ਤੇ ਸੌਂਪ ਗਏ ਨੇ। ਸਾਡੇ ਸੈਨਾਪਤੀ ਨੇਤਾਵਾਂ ਦੀ ਗਿਰਫ਼ਤਾਰੀ ਦੇ ਬਾਅਦ ਹਰ ਸੈਨਿਕ ਆਪਣੀ ਥਾਂ ਤੇ ਸੈਨਾਪਤੀ ਹੈ ਅਤੇ ਉਹਦਾ ਫ਼ਰਜ਼ ਆਪਣੀ ਮੰਜ਼ਿਲ ਤੀਕ ਪਹੁੰਚਣਾ ਹੈ। ਸਾਥੀਉ, ਤੁਸੀਂ ਵੀ ਸਿਰ ਤੇ ਕਫ਼ਨ ਬੰਨ੍ਹ ਕੇ, ਕਦਮ ਪਿਛੇ ਨਾ ਹਟਾਣ ਦਾ ਪ੍ਰਣ ਲੈ ਕੇ ਅਗੇ ਵਧੋ।" ਸਮਰਥਨ ਵਿਚ ਆਕਾਸ਼ ਚੀਰਦੇ ਨਾਅਰੇ।

"ਚਰਚਿਲ ਅਤੇ ਐਮਰੀ ਦੀ ਸਰਕਾਰ ਸਾਡੇ ਆਤਮਨਿਰਣੇ ਦੀ ਮੰਗ ਨੂੰ ਬਗ਼ਾਵਤ ਕਹਿ ਸਾਨੂੰ ਕੁਚਲਣ ਦੇ ਅਧਿਕਾਰ ਦਾ ਦਾਅਵਾ ਕਰ ਰਹੀ ਹੈ। ਸਾਥੀਓ, ਸਾਡੀ ਲਲਕਾਰ ਹੈ, ਅਸੀਂ ਬਾਗ਼ੀ ਹਾਂ। ਬਗ਼ਾਵਤ ਹਰ ਇਕ ਗ਼ੁਲਾਮ ਰਾਸ਼ਟਰ ਦਾ ਜਨਮਸਿਧ ਅਧਿਕਾਰ ਤੇ ਫ਼ਰਜ਼ ਹੈ। ਸਾਥੀਉ, ਅਸੀਂ ਸਵੀਕਾਰ ਕਰਦੇ ਹਾਂ, ਕੁਇੱਟ ਇੰਡੀਆ ਰੇਜ਼ੋਲੀਉਸ਼ਨ ਬਰਤਾਨੀਆ ਦੇ ਫ਼ਾਸਿਸਟ ਦਮਨ ਤੋਂ ਬਗਾਵਤ ਹੈ, ਅਤੇ ਉਹ ਸਾਡੀ ਅਤੇ ਮਾਨਵੀ ਸੁਤੰਤਰਤਾ ਦਾ ਕਰੁਸੇਡ ਹੈ।" ਉਸ਼ਾ ਨੇ ਗੁਪਤ ਕਾਂਗਰਸ ਸਰਕੂਲਰ ਦੇ ਨਿਰਦੇਸ਼ ਭੀੜ ਨੂੰ ਦੇ ਦਿਤੇ, "ਸਾਥੀਉ ਇਹ ਸੰਗਰਾਮ ਹੈ, ਅੰਦੋਲਨ ਨਹੀਂ। ਸਾਨੂੰ ਆਪਣੀ ਗੁਲਾਮੀ ਦੀ ਪੂਰੀ ਮਸ਼ੀਨ, ਆਪਣੇ ਦਮਨ ਦੀਆਂ ਪ੍ਰਬੰਧਕ ਕਚਹਿਰੀਆਂ, ਤਹਸੀਲਾਂ, ਥਾਣਿਆਂ, ਆਵਾਜਾਈ ਦੇ ਅਤੇ ਸੰਪਰਕ ਦੇ ਸਾਰੇ ਸਾਧਨਾਂ ਨੂੰ ਖ਼ਤਮ ਕਰ ਦੇਣਾ ਹੈ। ਫ਼ਾਸਿਜ਼ਮ ਨਾਲ ਲੜਨ ਲਈ ਬਰਤਾਨੀਆ ਜੋ ਕੁਝ ਕਰ ਰਿਹਾ ਹੈ, ਬ੍ਰਿਟਿਸ਼ ਫ਼ਾਸਿਜਮ ਨਾਲ ਲੜਨ ਲਈ ਸਾਨੂੰ ਉਸ ਤੋਂ ਵਧ ਕਰਨਾ ਹੋਏਗਾ। ਸਾਡਾ ਉਦੇਸ਼ ਅਤੇ ਨਾਅਰਾ ਹੈ, ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕਢੋ! ਕਰੋ ਜਾਂ ਮਰੋ!" ਬਹੁਤ ਉਚੇ ਨਾਅਰੇ—"ਮਹਾਤਮਾ ਗਾਂਧੀ ਦੀ ਜੈ!......ਇਨਕਲਾਬ ਜ਼ਿੰਦਾਬਾਦ।"

ਉਸ਼ਾ ਦੇ ਤਖ਼ਤਪੋਸ਼ ਤੋਂ ਉਤਰਦਿਆਂ ਹੀ ਕਾਮਰੇਡ ਹਰੀਸ਼ ਉਪਰ ਪਹੁੰਚ ਗਿਆ। ਕਮਿਉਨਿਸਟ ਨੂੰ ਸਟੇਜ ਤੇ ਦੇਖ ਕੇ ਫਿਰ ਨਾਅਰੇ—'ਗੱਦਾਰ ਮੁਰਦਾਬਾਦ!' ਹਰੀਸ਼ ਨੇ ਦੋਵੇਂ ਬਾਹਾਂ ਝਟਕੇ ਨਾਲ ਅਸਮਾਨ ਵਲ ਉਪਰ ਚੁਕੀਆਂ "ਕਾਮਰੇਡ ਸਟੂਡੈਂਟਸ! ਸਾਡੇ ਨੇਤਾਵਾਂ ਦੀ ਗਿਰਫਤਾਰੀ ਦੇ ਵਿਰੋਧ ਦੀ ਆਵਾਜ਼ ਯੂਨੀਵਰਸਿਟੀ ਦੀ ਚਾਰਦੀਵਾਰੀ ਵਿਚ ਹੀ ਕੈਦ ਨਹੀਂ ਰਹੇਗੀ। ਇਹ ਪੁਕਾਰ ਸ਼ਹਿਰ ਤਕ ਲੈ ਜਾਣ ਲਈ ਸਾਡੇ ਨਾਲ ਜਲੂਸ ਵਿਚ ਚਲੋ।" ਉਹਨੇ ਉਂਗਲੀ ਹਿਲਾਈ। "ਯਾਦ ਰਖੋ, ਸ਼ਹਿਰ ਵਿਚ ਦਫ਼ਾ 144 ਹੈ। ਪਰ ਤੁਸੀਂ ਕਾਮਰੇਡ ਉਸ਼ਾ ਦੇ ਸੁਝਾਅ ਅਨੁਸਾਰ ਸਿਰ ਤੇ ਕਫ਼ਨ ਬੰਨ੍ਹ ਕੇ ਸਾਡੇ ਨਾਲ ਆਉ। ਜਲੂਸ ਵਿਚ ਹਿੱਸਾ ਲੈਣ ਵਾਲੇ ਸਿਪਾਹੀ ਯੂਨੀਅਨ ਹਾਲ ਵਿਚ ਇਕੱਠੇ ਹੋ ਜਾਣ।"

ਇਨਕਲਾਬ ਜ਼ਿੰਦਾਬਾਦ ਦੇ ਨਾਅਰੇ। ਵਿਦਿਆਰਥੀ ਕੁਆਡ੍ਰੈਂਗਲ ਤੋਂ ਆਰਟ ਡੀਪਾਰਟਮੇਂਟ ਦੇ ਕਮਰੇ ਲੰਘ ਲੰਘ ਕੇ ਯੂਨੀਅਨ ਹਾਲ ਵਲ ਨਸਣ ਲਗੇ। ਭੀੜ ਖਿੰਡਰ ਪੁੰਡਰ ਗਈ। ਵਿਦਿਆਰਥੀ ਮੁੰਡੇ ਕੁੜੀਆਂ ਦੀ ਛੋਟੀ ਜਿਹੀ ਭੀੜ ਬਰਾਂਡਿਆਂ ਵਿਚੋਂ ਦੀ ਆਰਟ ਡੀਪਾਰਟਮੈਂਟ ਦੇ ਸਟਾਫ਼ਰੂਮ ਵਲ ਚਲੀ ਗਈ। ਉਸੇ ਵਿਚ ਕਾਲੀ ਸਾੜ੍ਹੀ ਪਾਈ ਉਹ ਮੁਟਿਆਰ। ਕੁਝ ਹੀ ਪਲਾਂ ਵਿਚ ਸਟਾਫ਼-ਰੂਮ ਵਿਚੋਂ ਤਿੰਨ ਚਾਰ ਕੁੜੀਆਂ ਕੁਆਡ੍ਰੈਂਗਲ ਤੇ ਸੜਕ ਵਲ ਨਿਕਲ ਗਈਆਂ। ਉਨ੍ਹਾਂ ਵਿਚ ਕਾਲੀ ਸਾੜ੍ਹੀ ਵਾਲੀ ਉਹ ਕੁੜੀ ਨਹੀਂ ਸੀ।

ਆਰਟਸ ਸੈਕਸ਼ਨ ਦੇ ਸਟਾਫ਼ਰੂਮ ਦੇ ਸਾਇੰਸ ਬਲਾਕ ਵਲ ਦਰਵਾਜ਼ੇ ਤੋਂ ਇਕ ਜਵਾਨ ਕੁੜੀ ਨਿਕਲੀ, ਪੀਲੀ ਛੀਟ ਦੀ ਸਾੜ੍ਹੀ ਵਿਚ। ਸਿਰ ਤੇ ਮੱਥੇ ਤੋਂ ਹੇਠਾਂ ਤਕ ਪੱਲਾ। ਆਰਟ ਬਲਾਕ ਅਤੇ ਸਾਇੰਸ ਬਲਾਕ ਦੇ ਵਿਚਕਾਰ ਵਰਸਿਟੀ ਦੀ ਅਦਰਲੀ ਸੜਕ ਤੇ ਤਿੰਨ ਰਿਕਸ਼ਾ ਖੜੇ ਸਨ। ਉਨ੍ਹੀਂ ਦਿਨੀਂ ਰਿਕਸ਼ਾ ਬਹੁਤੇ ਨਹੀਂ ਸਨ ਚਲਦੇ। ਸਵਾਰੀ ਦੇਖ ਕੇ ਇਕ ਰਿਕਸ਼ਾ ਅਗੇ ਵਧਿਆ। ਰਿਕਸ਼ਾ ਵਾਲੇ ਨੇ ਮੋਢੇ ਤੇ ਪਰਨਾ ਲੈ ਕੇ ਰਿਕਸ਼ਾ ਦੀ ਗੱਦੀ ਝਾੜੀ ਤੇ ਬੁਲਾਇਆ "ਆਉ ਹਜ਼ੂਰ!" ਕੁੜੀ ਦੇ ਬੈਠਦਿਆਂ ਹੀ ਰਿਕਸ਼ਾ ਚਲ ਪਿਆ। ਸੌ ਕਦਮ ਅਗੇ ਮੋੜ ਤੇ ਸਜੇ ਹਥੋਂ ਆਉਂਦੇ ਸਾਈਕਲ ਤੇ ਆਂਦੇ ਇਕ ਜਵਾਨ ਨੇ ਇਸ਼ਾਰਾ ਕੀਤਾ—ਆ ਜਾਉ! ਰਿਕਸ਼ਾ ਤੇਜ਼ ਹੋ ਗਿਆ। ਲਾਇਬਰੇਰੀ ਤੋਂ ਅਗੇ ਰਿਕਸ਼ਾ ਪ੍ਰੋਫ਼ੈਸਰਾਂ ਦੇ ਬੰਗਲਿਆਂ ਦੇ ਸਾਹਮਣਿਉਂ ਨਿਕਲ ਕੇ ਯੂਨੀਵਰਸਿਟੀ ਕੈਂਪਸ ਤੋਂ ਗੋਕਰਣਨਾਥ ਰੋਡ ਤੇ ਬਾਬੂ ਗੰਜ ਵਲ ਵਧ ਗਿਆ!

ਬਾਬੂ ਗੰਜ ਦੀ ਫ਼ੈਜ਼ਾਬਾਦ ਰੋਡ ਵਲ ਪਹਿਲੀ ਗਲੀ ਵਿਚ ਛੋਟੇ ਦੋ ਮੰਜ਼ਿਲੇ ਮਕਾਨ ਦੇ ਸਾਹਮਣੇ ਰਿਕਸ਼ਾ ਰੁਕਿਆ। ਮਕਾਨ ਦੇ ਬੂਹੇ ਤੇ ਦਸਤਕ ਦੇਣ ਲਈ ਰਿਕਸ਼ਾਵਾਲੇ ਦਾ ਹੱਥ ਲਗਾਂਦਿਆਂ ਹੀ ਬੂਹਾ ਖੁਲ੍ਹ ਗਿਆ, ਜਿਵੇਂ ਛੋਹ ਨਾਲ ਖੁਲ੍ਹਣ ਵਾਲੇ ਭਿਤ ਹੋਣ। ਰਿਕਸ਼ਾ ਚਾਲਕ ਦੇ ਇਸ਼ਾਰੇ ਨਾਲ ਉਸ਼ਾ ਉਤਰ ਰਹੀ ਸੀ, ਉਹਦੇ ਨਾਲ ਨਜ਼ਰ ਮਿਲੀ ਸਾਥੀ ਮੋਤੀਰਾਮ : ਰਿਕਸ਼ੇ ਤੇ ਬੈਠਣ ਵੇਲੇ ਉਤੇਜਨਾ ਵਿਚ ਧਿਆਨ ਨਾਲ ਨਹੀਂ ਵੇਖਿਆ ਸੀ। ਮੋਤੀਰਾਮ ਭੇਸ ਤੋਂ ਸਚਮੁਚ ਦਾ ਰਿਕਸ਼ਾਵਾਲਾ।

ਉਸ਼ਾ ਨੂੰ ਅਣਜਾਣੇ ਘਰ ਪਰਿਵਾਰ ਦੇ ਦਰਵਾਜੇ ਤੇ ਪਹੁੰਚਾ ਮੋਤੀਰਾਮ ਝਟ ਰਿਕਸ਼ਾ ਦੁੜਾ ਕੇ ਲੈ ਗਿਆ। ਉਸ਼ਾ ਖੁਲ੍ਹੇ ਦਰਵਾਜੇ ਵਲ ਝਿਜਕ ਕੇ ਵਧੀ। ਅਧ-ਖੁਲੇ ਭਿਤਾਂ ਤੋਂ ਦਿਸਦੀ ਜ਼ਨਾਨੀ ਨੇ ਬੜੇ ਨਿਘ ਨਾਲ ਸਵਾਗਤ ਕੀਤਾ, ਜਿਵੇਂ ਉਤਸੁਕ ਉਡੀਕ ਵਿਚ ਸੀ। ਦਰਵਾਜੇ ਤੇ ਕੁੰਡੀ ਮਾਰ ਕੇ ਪਰਾਹੁਣੀ ਨੂੰ ਵਿਹੜੇ ਵਿਚਲੀਆਂ ਪੌੜੀਆਂ ਤੋਂ ਉਪਰ ਲੈ ਗਈ। ਛੋਟਾ ਕਮਰਾ ਪ੍ਰਾਹੁਣੀ ਲਈ ਤਿਆਰ ਸੀ।

ਘਰਵਾਲੀ ਨੇ ਉਸ਼ਾ ਨੂੰ ਚਿਟੇ ਬਿਸਤਰਾ ਵਿਛੇ ਪਲੰਘ ਤੇ ਬਿਠਾਇਆ। ਸਿਰਹਾਣੇ ਬਿਨਾਂ ਭਿਤਾਂ ਦੀ ਅਲਮਾਰੀ ਵਿਚ ਰਖੀ ਸੁਰਾਹੀ ਵਿਚੋਂ ਸ਼ੀਸ਼ੇ ਦੇ ਗਲਾਸ ਵਿਚ ਪਾਣੀ ਲੈ ਕੇ ਉਹਦੇ ਵਲ ਵਧਾ ਦਿਤਾ। ਉਸ਼ਾ ਉਤੇਜਨਾ ਨਾਲ ਪਸੀਨਾ ਪਸੀਨਾ ਹੋ ਗਈ ਸੀ। ਪਾਣੀ ਪੀ ਰਹੀ ਸੀ, ਹੇਠਾਂ ਡਿਉਢੀ ਦੇ ਦਰਵਾਜ਼ਿਆਂ ਤੇ ਜੋਰ ਦੀ ਖਟ ਖਟ।

ਉਸ਼ਾ ਤ੍ਰਬਕੀ......ਕੀ ਕਿਸੇ ਨੇ ਪਿੱਛਾ ਕੀਤਾ? ਖੜਾਕ ਨਾਲ ਘਰਵਾਲੀ ਦੇ ਮੂੰਹ ਤੇ ਆਉਂਦਾ ਆਉਂਦਾ ਤਣਾਉ ਰੁਕ ਗਿਆ, ਜਿਵੇਂ ਖੜਾਕ ਪਛਾਣ ਕੇ ਫ਼ਿਕਰ ਉਤਰ ਗਿਆ ਹੋਵੇ।

"ਹੁਣੇ ਆਈ ਭੈਣ ਜੀ!" ਕਹਿ ਕੇ ਪੌੜੀਆਂ ਉਤਰ ਗਈ।

ਬੂਹਾ ਖੁਲ੍ਹਣ ਤੇ ਬੱਚੇ ਦੀ ਆਵਾਜ਼, "ਚਾਚੀ ਅਜ ਛੁਟੀ। ਅੰਗਰੇਜ਼ਾਂ ਨੇ ਗਾਂਧੀ-ਬਾਬਾ ਨੂੰ ਕੈਦ ਕਰ ਲਿਆ। ਹੜਤਾਲ ਦੀ ਛੁਟੀ।"

ਘਰਵਾਲੀ ਦਾ ਬੇਟਾ ਬੀਰ ਸਿੰਘ ਹੜਤਾਲ ਦੇ ਕਾਰਣ ਸਕੂਲ ਤੋਂ ਵਾਪਸ ਆ ਗਿਆ ਸੀ। ਸੱਤ ਅੱਠ ਸਾਲ ਦਾ ਮੁੰਡਾ। ਉਪਰ ਆਉਣ ਵੇਲੇ ਜ਼ਨਾਨੀ ਬੀਰੂ ਦੀ ਦੋ ਸਾਲ ਦੀ ਭੈਣ ਨੂੰ ਨਾਲ ਲੈ ਆਈ ਸੀ। ਹੇਠਾਂ ਵਿਹੜੇ ਵਿਚ ਸੁਤੀ ਕੁੜੀ ਦੀ ਨੀਂਦਰ ਦਰਵਾਜ਼ੇ ਦੇ

ਖੜਕਣ ਨਾਲ ਖੁਲ੍ਹ ਗਈ ਸੀ। ਜਨਾਨੀ ਨੁਕਰ ਤੋਂ ਛੋਟਾ ਮੂੜ੍ਹਾ ਮੰਜੀ ਦੇ ਨੇੜੇ ਖਿਚ ਕੇ ਬੈਠ ਗਈ। ਮੰਜੀ ਦੇ ਸਿਰਹਾਣਿਉਂ ਪੱਖੀ ਲੈ ਕੇ ਉਸ਼ਾ ਨੂੰ ਹਵਾ ਕਰਨ ਲੱਗੀ।

"ਨਾ ਨਾ, ਇਹ ਕੀ ਕਰ ਰਹੇ ਹੋ।" ਉਸ਼ਾ ਨੇ ਝਿਜਕ ਨਾਲ ਉਹਦਾ ਹੱਥ ਫੜ ਲਿਆ।

"ਕੋਈ ਗੱਲ ਨਹੀਂ, ਭੈਣ ਜੀ। ਤੁਸੀਂ ਧੁਪ ਵਿਚੋਂ ਆਏ ਹੋ ਬੜਾ ਪਸੀਨਾ ਆ ਰਿਹਾ ਏ।" ਉਸ਼ਾ ਪੱਖੀ ਉਹਦੇ ਹੱਥ ਵਿਚੋਂ ਲੈ ਕੇ ਹਿਲਾਉਣ ਲੱਗੀ—ਆਪਣੇ ਆਪ ਨੂੰ ਘਰਵਾਲੀ ਨੂੰ ਅਤੇ ਉਹਦੀ ਧੀ ਨੂੰ ਵੀ ਹਵਾ ਲੱਗੇ।

ਘਰਵਾਲੀ ਪ੍ਰਾਹੁਣੀ ਵਲ ਝੁਕ ਕੇ ਨੀਵੀਂ ਆਵਾਜ਼ ਵਿਚ ਬੋਲੀ, "ਭੈਣ ਜੀ, ਬੀਰੂ ਦੇ ਪਿਤਾ ਕਹਿ ਗਏ ਨੇ ਗੁਆਂਢਣਾਂ ਆ ਕੇ ਪੁਛਣ ਤਾਂ ਤੁਸੀਂ ਕਹਿ ਦਿਉ, ਬੀਰੂ ਦੀ ਭੂਆ ਹੈ। ਮੇਰਠ ਤੋਂ ਦੇਵਰ ਲਈ ਰਿਸ਼ਤਾ ਦੇਖਣ ਆਈ ਹੈ.....।" ਘਰਵਾਲੀ ਦੀ ਨਜ਼ਰ ਆਪਣੇ ਚਿਹਰੇ ਤੇ ਦੇਖ ਕੇ ਉਸ਼ਾ ਨੂੰ ਆਪਣੀ ਅਣਵਿਧੀ ਨੱਕ ਵਲ ਉਹਦੀ ਉਤਸੁਕਤਾ ਦਾ ਅੰਦਾਜ਼ਾ ਹੋ ਗਿਆ।

ਜ਼ਨਾਨੀ ਨੇ ਦਸਿਆ, ਬੀਰੂ ਦਾ ਪਿਤਾ ਸੈਕ੍ਰੀਟੇਰੀਏਟ ਵਿਚ ਕਲਰਕ ਸੀ। ਉਸ਼ਾ ਉਹਦੇ ਢੰਗ ਤੋਂ ਸਮਝ ਗਈ, ਉਹ ਮਹਿਮਾਨ ਨੂੰ ਸ਼ਰਣ ਦੇਣ ਦੇ ਖ਼ਤਰੇ ਤੋਂ ਜਾਣੂੰ ਹੈ : ਉਹਦੇ ਲਈ ਅਭਿਮਾਨ ਦੀ ਭਾਵਨਾ।

"ਭੈਣ ਜੀ ਰੋਟੀ ਇਥੇ ਲੈ ਆਵਾਂ ਜਾਂ ਹੇਠਾਂ ਚੌਂਕੇ ਵਿਚ ਚਲੋਗੇ ?"

ਘਰਵਾਲੀ ਨੇ ਪੁਛਿਆ। ਉਸ਼ਾ ਨੇ ਮੁਆਫ਼ੀ ਮੰਗ ਲਈ। ਘਰ ਤੋਂ ਟੁਰਣ ਵੇਲੇ ਬੇਬੇ ਨੇ ਉਹਨੂੰ ਰਜ ਕੇ ਖੁਆ ਪਿਆ ਦਿਤਾ ਸੀ। ਘਰਵਾਲੀ ਉਹਨੂੰ ਆਰਾਮ ਕਰਨ ਲਈ ਛੱਡ ਹੇਠਾਂ ਚਲੀ ਗਈ।

ਉਸ਼ਾ ਮੰਜੀ ਤੇ ਲੇਟ ਗਈ, ਪਰ ਮਨ ਵਿਚ ਚਿੰਤਾ......ਯੂਨੀਵਰਸਿਟੀ ਵਿਚ ਕੀ ਹੋ ਰਿਹਾ ਹੋਵੇਗਾ ? ਵਿਰੋਧ ਪ੍ਰਦਰਸ਼ਨ ਲਈ ਜਲੂਸ ਕਿਵੇਂ ਨਿਕਲਿਆ ਹੋਵੇਗਾ ? ਸ਼ਹਿਰ ਵਿਚ ਦਫ਼ਾ 144 ਤੇ ਪੁਲ ਤੇ ਹਥਿਆਰਬੰਦ ਪੁਲੀਸ ਭਾਰੀ ਗਿਣਤੀ ਵਿਚ। ਉਹਨੂੰ ਆਪ ਜਲੂਸ ਵਿਚ ਜਾਣਾ ਚਾਹੀਦਾ ਸੀ, ਪਰ ਹੁਕਮ......। ਮੁਦਤਾਂ ਬਾਅਦ ਬਿਨਾਂ ਪੱਖੇ ਦੇ ਮਕਾਨ ਵਿਚ ਸੀ। ਅਗਸਤ ਦੀ ਗਰਮੀ। ਪੱਖੀ ਹਿਲਾਂਦੀ ਰਹੀ। ਨੀਂਦਰ ਪੈ ਗਈ ਤਾਂ ਪੱਖੀ ਰੁਕ ਗਈ।

ਉਸ਼ਾ ਦੀ ਨੀਂਦਰ ਦੋ ਘੰਟਿਆਂ ਬਾਅਦ ਟੁਟੀ। ਪਲਕ ਖੁਲ੍ਹਦਿਆਂ ਫਿਰ ਖ਼ਿਆਲ...... ਜਲੂਸ ਕਿਵੇਂ ਨਿਕਲਿਆ ਹੋਵੇਗਾ ? ਸ਼ਹਿਰ ਵਿਚ ਕੀ ਹੋ ਰਿਹਾ ਹੈ ? ਪੱਪੂ ਤੇ ਬੇਬੇ। .....ਪੱਪੂ ਸ਼ਾਮ ਤਕ ਤੇ ਭੁਲਿਆ ਰਹੇਗਾ, ਰਾਤੀਂ ਉਹਨੂੰ ਯਾਦ ਕਰੇਗਾ। ਵਿਚਾਰੀ ਬੇਬੇ......।

ਘਰਵਾਲੀ ਨੇ ਸਾਢੇ ਪੰਜ ਵਜੇ ਉਸ਼ਾ ਨੂੰ ਪਤੀ ਦੇ ਦਫ਼ਤਰ ਤੋਂ ਆਉਣ ਦੀ ਖ਼ਬਰ ਦਿਤੀ।

ਸੂਰਤ ਸਿੰਘ ਨੇ ਸ਼ਰਧਾ ਨਾਲ ਬਹੁਤ ਝੁਕ ਕੇ ਨਮਸਕਾਰ ਕੀਤਾ, ਜਿਵੇਂ ਪੈਰ ਛੂਹ ਲੈਣਾ ਚਾਹੁੰਦਾ ਹੋਵੇ। ਨੇੜੇ ਮੂੜ੍ਹੇ ਤੇ ਬੈਠ ਕੇ ਦਸਿਆ : ਸ਼ਹਿਰ ਵਿਚ ਦਫ਼ਾ 144 ਦੇ ਕਾਰਣ ਪੰਜ ਆਦਮੀਆਂ ਤੋਂ ਵਧ ਇਕੱਠੇ ਹੋਣ ਜਾਂ ਇਕੱਠਿਆਂ ਟੁਰਨ ਦੀ ਮਨਾਹੀ। ਯੂਨੀਵਰਸਿਟੀ ਦੇ ਪੁਲ ਤੇ ਪੁਲੀਸ ਦੀ ਬਹੁਤ ਭਾਰੀ ਗਾਰਦ। ਨਿਸ਼ਾਤਗੰਜ ਤੋਂ ਡਾਲੀਗੰਜ ਦੇ ਪੁਲਾਂ ਤੇ ਵੀ ਪੁਲੀਸ ਦਾ ਜ਼ਬਰਦਸਤ ਪਹਿਰਾ। ਸਟੂਡੈਂਟਸ ਚਾਰ-ਚਾਰ, ਪੰਜ-ਪੰਜ ਦੀਆਂ ਟੋਲੀਆਂ

ਵਿਚ ਦਸ ਪੰਦਰਾਂ ਕਦਮਾਂ ਦੇ ਫ਼ਾਸਲੇ ਤੇ ਤਿੰਨ ਪੁਲਾਂ ਤੋਂ ਗੋਮਤੀ ਪਾਰ ਜਾ ਕੇ ਇਧਰ ਉਧਰ ਖਿੰਡਦੇ ਰਹੇ। ਕੁਝ ਬੇੜੀਆਂ ਤੇ ਪਾਰ ਹੋ ਗਏ। ਸੈਂਕੜੇ ਡਾਲੀਗੰਜ ਸਟੇਸ਼ਨ ਤੋਂ ਟਰੇਨ ਤੇ ਬੈਠ ਕੇ ਸਿਟੀ ਸਟੇਸ਼ਨ ਗਏ ਅਤੇ ਗੋਮਤੀ ਵਲ ਮੁੜ ਆਏ। ਠੀਕ ਤਿੰਨ ਵਜੇ ਯੂਨੀਵਰਸਿਟੀ ਪੁਲ ਦੇ ਸਾਹਮਣੇ ਸਭ ਪਾਸਿਉਂ ਢਾਈ ਤਿੰਨ ਹਜ਼ਾਰ ਵਿਦਿਆਰਥੀਆਂ ਦੀ ਭੀੜ। ਜਲੂਸ ਹਜ਼ਰਤਗੰਜ ਵਲ ਵਧ ਗਿਆ। ਬਹੁਤ ਉਚੇ ਨਾਅਰੇ—'ਮਹਾਤਮਾ ਗਾਂਧੀ ਦੀ ਜੈ! ਸਾਡੇ ਲੀਡਰ ਛੱਡੇ ਜਾਣ! ਅੰਗਰੇਜ਼ੋ ਭਾਰਤ ਛੱਡੋ! ਤਾਨਾਸ਼ਾਹੀ ਨਹੀਂ ਚਲੇਗੀ! ਸਾਮਰਾਜਵਾਦ ਦਾ ਨਾਸ਼ ਹੋਵੇ! ਫ਼ਾਸਿਸਟ ਮੁਰਦਾਬਾਦ! ਕਵਿੱਟ ਇੰਡੀਆ! ਜ਼ਾਲਮ ਸਰਕਾਰ ਨੂੰ ਤੋੜੋ! ਅੰਗਰੇਜ਼ ਸਰਕਾਰ ਮੁਰਦਾਬਾਦ! ਹਿੰਦੂ-ਮੁਸਲਿਮ ਇਕ ਹੋਵੋ!'

ਪੁਲੀਸ ਸਭ ਪਾਸਿਉਂ ਦੌੜ ਪਈ। ਪੁਲੀਸ ਨੇ ਰਾਹ ਰੋਕ ਕੇ ਜਲੂਸ ਨੂੰ ਤਿਤਰ ਬਿਤਰ ਕਰਨ ਲਈ ਲਾਠੀ ਚਾਰਜ ਕੀਤਾ। ਵਿਦਿਆਰਥੀ ਸੜਕ ਦੇ ਦੋਵੇਂ ਪਾਸੇ ਪਾਰਕ ਵਿਚ ਖਿੰਡਰ ਪੁੰਡਰ ਗਏ। ਦੋ ਸੌ ਕਦਮ ਅਗੇ ਜਾ ਕੇ ਫਿਰ ਜਲੂਸ ਬਣ ਗਿਆ।

ਪੁਲੀਸ ਫਿਰ ਉਨ੍ਹਾਂ ਦੇ ਪਿਛੇ ਦੌੜੀ ਫਿਰ ਲਾਠੀ ਚਾਰਜ। ਤੀਹ ਚਾਲ੍ਹੀ ਸਟੂਡੈਂਟਸ ਨੂੰ ਸੱਟਾਂ ਲੱਗੀਆਂ। ਉਨ੍ਹਾਂ ਨੂੰ ਗਿਰਫ਼ਤਾਰ ਕਰ ਲਿਆ ਗਿਆ। ਲਾਠੀ ਦੀ ਸੱਟ ਨਾਲ ਯੂਨੀਵਰਸਿਟੀ ਦੇ ਕਮਿਊਨਿਸਟ ਲੀਡਰ ਹਰੀਸ਼ ਤਿਵਾਰੀ ਦੀ ਬਾਂਹ ਟੁਟ ਗਈ। ਜਲੂਸ ਤੇ ਚੌਥਾ ਲਾਠੀ ਚਾਰਜ ਨਰਹੀ ਵਾਲੇ ਚੌਰਾਹੇ ਤੇ ਹੋਇਆ।

ਸੂਰਤ ਸਿੰਘ ਨੇ ਦਸਿਆ : ਕਮਿਊਨਿਸਟਾਂ ਨੇ ਝੰਡੇ ਵਾਲੇ ਪਾਰਕ ਵਿਚ ਜਲਸਾ ਕੀਤਾ। ਜਲਸੇ ਵਿਚ ਬਹੁਤ ਘਟ ਲੋਕ ਸਨ। ਜ਼ਿਲਾ ਮੈਜਿਸਟਰੇਟ ਲੂਈਸ ਲਾਇਡ ਨੇ ਲਾਠੀ ਚਾਰਜ ਰੋਕ ਦਿਤਾ। ਸ਼ਹਿਰ ਵਿਚ ਪੁਲੀਸ ਦੀ ਗਸ਼ਤ ਜਾਰੀ ਹੈ।

ਸੂਰਤ ਸਿੰਘ ਕਹਿੰਦਾ ਗਿਆ, "ਸੈਕ੍ਰੇਟੇਰੀਅਟ ਵਿਚ ਅਜਕਲ ਮੁਸਲਮਾਨ ਅਫ਼ਸਰ ਅਤੇ ਕਲਰਕ ਬਹੁਤ ਖ਼ੁਸ਼ ਜਿਵੇਂ ਉਨ੍ਹਾਂ ਦਾ ਰਾਜ ਹੋ ਗਿਆ ਹੋਵੇ। ਕੁਝ ਸ਼ਰੀਫ਼ ਮੁਸਲਮਾਨ ਸ਼ਰਮਿੰਦੇ, ਅੱਖਾਂ ਚੁਰਾਈ। ਅੰਗਰੇਜ਼ ਮੁਸਲਮਾਨਾਂ ਨੂੰ ਸ਼ਹਿ ਦੇ ਰਹੇ ਨੇ, ਹੁਣ ਹਿੰਦੂ ਕਾਂਗਰਸ ਦਾ ਰਾਜ ਨਹੀਂ ਹੋ ਸਕੇਗਾ। ਪਹਿਲਾਂ ਵੀ ਦਸ ਵਿਚ ਚਾਰ ਨੌਕਰੀਆਂ ਮੁਸਲਮਾਨਾਂ ਨੂੰ ਦਿਤੀਆਂ ਜਾਂਦੀਆਂ ਸਨ, ਹੁਣ ਅਠ ਨੌਂ। ਭੈਣ ਜੀ ਪੇਟ ਲਈ ਈਮਾਨ ਵੇਚਣ ਵਾਲੇ ਹਿੰਦੂ ਵੀ ਘਟ ਨਹੀਂ। ਅਸੀਂ ਹੀ ਕੀ ਕਰ ਰਹੇ ਹਾ। ਸਭ ਸਮਝਦੇ ਨੇ ਪੇਟ ਲਈ ਵਿਦੇਸ਼ੀਆਂ ਦੀ ਗ਼ੁਲਾਮੀ ਕਰ ਰਹੇ ਹਾਂ। ਆਤਮਾ ਨੂੰ ਚੋਟ ਲੱਗਦੀ ਹੈ, ਪਰ ਫਸ ਚੁਕੇ ਹਾਂ। ਪਤਨੀ, ਦੋ ਬੱਚੇ ਘਰ ਬੁੱਢੀ ਮਾਂ। ਘਰ ਸਿਰਫ਼ ਤੀਹ ਵਿਘੇ ਜ਼ਮੀਨ, ਉਸ ਤੋਂ ਦੋ ਭਰਾ ਖੇਤੀ ਨਾਲ ਆਪਣੇ ਬਾਲ ਬੱਚਿਆਂ ਦਾ ਪੇਟ ਪਾਲ ਰਹੇ ਨੇ। ਜੋ ਲੋਕ ਦੇਸ਼ ਲਈ ਜਾਨ ਤੇ ਜੋਖਮ ਲੈ ਰਹੇ ਨੇ, ਧੰਨ ਹਨ।"

ਕਾਲਿਜ ਵਿਚ ਪੜ੍ਹਦਿਆਂ ਸੂਰਤ ਸਿੰਘ ਨੂੰ ਵੀ ਦੇਸ਼ ਭਗਤੀ ਦੀ ਉਮੰਗ ਸੀ। ਸੰਨ 34 ਵਿਚ ਬੀ.ਏ. ਕੀਤਾ, ਤਾਂ ਅੰਦੋਲਨ ਦਬ ਗਿਆ ਸੀ। ਉਹਦਾ ਪਿਤਾ ਪਿਛਲੀ ਵੱਡੀ ਜੰਗ ਵਿਚ ਮੈਸੋਪੋਟਾਮੀਆ ਵਿਚ ਲੜਿਆ ਸੀ। ਹਵਲਦਾਰ ਸੀ। ਲੜਾਈ ਵਿਚ ਲੰਗੜਾ ਹੋ ਕੇ ਰੀਟਾਇਰ ਹੋਇਆ ਤਾਂ ਪੈਨਸ਼ਨ ਮਿਲ ਗਈ ਸੀ। ਇਸੇ ਲਈ ਉਹਦੇ ਪੁੱਤਰ ਨੂੰ ਨੌਕਰੀ ਮਿਲ ਗਈ।

ਸਵੇਰੇ ਊਸ਼ਾ ਦੀ ਅੱਖ ਖੁਲ੍ਹੀ ਤਾਂ ਛੇ ਵਜਣ ਵਾਲੇ ਸਨ। ਸੂਰਤ ਸਿੰਘ ਬਾਹਰ ਗਿਆ ਹੋਇਆ ਸੀ। ਵਾਪਸ ਆਇਆ ਤਾਂ ਦੁਧ ਅਤੇ ਹੋਰ ਚੀਜ਼ਾਂ ਖ਼ਰੀਦਣ ਦੇ ਨਾਲ ਅਖ਼ਬਾਰ ਵੀ

ਲੈ ਆਇਆ, ਚਿਹਰੇ ਤੇ ਉਤੇਜਨਾ। ਦੁਧ ਦੀ ਡੋਲਚੀ ਅਤੇ ਸਬਜ਼ੀ ਇਕ ਪਾਸੇ ਰਖ ਕੇ ਅਖ਼ਬਾਰ ਉਸ਼ਾ ਦੇ ਸਾਹਮਣੇ ਰਖ ਦਿਤੀ। ਬੋਲ ਨਾ ਸਕਿਆ। ਉਂਗਲੀ ਨਾਲ ਪਹਿਲੇ ਪੰਨੇ ਦੇ ਹੇਠਲੇ ਹਿੱਸੇ ਉਤੇ ਇਕ ਖ਼ਬਰ ਦਿਖਾਈ। ਖ਼ਬਰ ਸੀ, ਪੁਲੀਸ ਵਿਦਿਆਰਥਣ ਮੁਟਿਆਰ ਦੀ ਖੋਜ ਵਿਚ। ਪੀ. ਐਚ. ਡੀ. ਦੀ ਵਿਦਿਆਰਥਣ ਉਸ਼ਾ ਸੇਠ ਯੂਨੀਵਰਸਿਟੀ ਵਿਚ ਜੰਗ ਵਿਰੋਧੀ ਰਾਜਦਰੋਹੀ ਉਤੇਜਕ ਲੈਕਚਰ ਦੇਣ ਦੇ ਬਾਅਦ ਯੂਨੀਵਰਸਿਟੀ ਕੈਂਪਸ ਤੋਂ ਲਾਪਤਾ। ਪੁਲੀਸ ਉਸ਼ਾ ਸੇਠ ਦੀ ਤਲਾਸ਼ ਵਿਚ ਉਹਦੇ ਘਰ ਅਤੇ ਸ਼ਹਿਰ ਦੀਆਂ ਕਈ ਹੋਰ ਥਾਵਾਂ ਤੇ ਉਹਦੀ ਖੋਜ ਅਤੇ ਛਾਨਬੀਣ ਕਰ ਰਹੀ ਏ। ਉਸ਼ਾ ਸੇਠ ਅਜੇ ਤਕ ਲਾਪਤਾ।

ਅਖ਼ਬਾਰ ਵਿਚ ਆਪਣੀ ਖ਼ਬਰ ਵੇਖ ਕੇ ਉਸ਼ਾ ਨੂੰ ਰੋਮਾਂਚ ਦੀ ਸਿਹਰਨ ਹੋਈ। ਉਤੇਜਨਾ ਜ਼ਾਹਿਰ ਨਾ ਹੋਣ ਦੇਣ ਲਈ ਦੋ ਮਿੰਟ ਚੁਪਚਾਪ ਗਰਦਨ ਝੁਕਾਈ ਬੈਠੀ ਰਹੀ। ਅਧੀ ਅਖ਼ਬਾਰ ਸੂਰਤ ਸਿੰਘ ਵਲ ਵਧਾਈ ਤਾਂ ਉਹਨੇ ਹੱਥ ਜੋੜ ਦਿਤੇ, "ਧੰਨ ਸ਼ਕਤੀ ਮਾਤਾ।"

ਉਸ਼ਾ ਦੀ ਗਰਦਨ ਸ਼ਰਮ ਨਾਲ ਨੀਵੀਂ ਹੋ ਗਈ, ਦੂਜੀਆਂ ਖ਼ਬਰਾਂ ਵੇਖਣ ਲੱਗੀ। ਵਿਦਿਆਰਥੀਆਂ ਦੇ ਜਲੂਸ ਉਤੇ ਪੁਲੀਸ ਦੇ ਲਾਠੀ-ਚਾਰਜ ਦੀ ਖ਼ਬਰ। ਵਾਈਸ ਚਾਂਸਲਰ ਦੇ ਆਰਡਰ ਨਾਲ ਯੂਨੀਵਰਸਿਟੀ ਅਨਿਸ਼ਚਤ ਸਮੇਂ ਲਈ ਬੰਦ। ਇਕ ਛੋਟੀ ਖ਼ਬਰ— ਬਾਗ਼ੀ ਭੀੜ ਨੇ ਚਾਰਬਾਗ ਸਟੇਸ਼ਨ ਦੇ ਪਾਰਸਲ ਦਫ਼ਤਰ ਵਿਚ ਵੜ ਕੇ ਕਾਗਜ਼ ਪੱਤਰ ਸਾੜ ਕੇ ਨਕਦੀ ਲੁੱਟ ਲਈ ਸੀ। ਪੁਲੀਸ ਬਾਗ਼ੀਆਂ ਦੀ ਖੋਜ ਕਰ ਰਹੀ ਸੀ। ਦੂਜੇ ਸ਼ਹਿਰਾਂ ਬਨਾਰਸ, ਇਲਾਹਾਬਾਦ ਤੋਂ ਵੀ ਪੁਲੀਸ ਤੇ ਵਿਦਿਆਰਥੀਆਂ ਦੀ ਮੁਠ-ਭੇੜ ਦੇ ਸਮਾਚਾਰ। ਅਖ਼ਬਾਰ ਪੜ੍ਹ ਕੇ ਉਸ਼ਾ ਦਾ ਅੰਦਾਜ਼ਾ, ਸਮਾਚਾਰਾਂ ਨੂੰ ਦਬਾ ਕੇ ਮਹੱਤਵਹੀਨ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।

ਡਿਉਢੀ ਦੇ ਭਿਤਾਂ ਤੇ ਦਸਤਕ ਦੀ ਅਵਾਜ਼ ਨਾਲ ਸੂਰਤ ਸਿੰਘ ਨੇ ਬੂਹਾ ਖੋਲ੍ਹਿਆ। ਉਸ਼ਾ ਦੀ ਨਜ਼ਰ ਕਨੱਖੀ ਨਾਲ ਉਪਰ ਚਲੀ ਗਈ। ਅੰਦਰ ਆਇਆ ਖ਼ਾਕੀ ਕਮੀਜ਼ ਚਿੱਟਾ ਪਜਾਮਾ ਪਾਈ ਜਵਾਨ, ਬੇੜੀ ਵਰਗੀ ਖ਼ਾਕੀ ਟੋਪੀ, ਹੱਥ ਵਿਚ ਸੋਟੀ, ਪੁਲਸੀਆ ਜਿਹਾ। ਉਸ਼ਾ ਦੇ ਤ੍ਰਬਕਣ ਤੋਂ ਪਹਿਲਾਂ ਹੀ ਸੂਰਤ ਸਿੰਘ ਨੇ ਜਵਾਨ ਨੂੰ ਬਾਹਾਂ ਵਿਚ ਲੈ ਉਹਨੂੰ ਗਲੇ ਨਾਲ ਲਾ ਲਿਆ। ਉਹਨੂੰ ਉਸ਼ਾ ਕੋਲ ਲੈ ਆਇਆ, "ਮੋਤੀ ਆਏ ਹਨ।" ਉਸ਼ਾ ਨੇ ਪਛਾਣ ਲਿਆ ਸੀ।

"ਤੁਸੀਂ ਕਲ ਭੈਣ ਜੀ ਨੂੰ ਆਪ ਰਿਕਸ਼ਾ ਚਲਾ ਕੇ ਲਿਆਏ।" ਸੂਰਤ ਸਿੰਘ ਨੇ ਪੁਛਿਆ। ਅੱਖਾਂ ਵਿਚ ਸਰਾਹੁਨਾ।

"ਉਸ ਤੋਂ ਸੋਡ਼ ਹੋਰ ਕੀ ਹੁੰਦਾ? ਕਲ ਸਵੇਰੇ ਰਿਕਸ਼ਾ ਦਿਨ ਭਰ ਚਲਾਉਣ ਲਈ ਕਿਰਾਏ ਤੇ ਲੈ ਲਿਆ ਸੀ।"

"ਯਾਰ, ਤੁਸੀਂ ਸਚਮੁਚ ਮੋਤੀ! ਤੁਹਾਡਾ ਜਵਾਬ ਨਹੀਂ। ਅਖ਼ਬਾਰ ਵਿਚ ਭੈਣ ਜੀ ਦੀ ਖ਼ਬਰ ਆ ਗਈ।" ਸੂਰਤ ਸਿੰਘ ਨੇ ਅਖ਼ਬਾਰ ਮੋਤੀ ਨੂੰ ਵਿਖਾਇਆ।

"ਸਾਨੂੰ ਪਤਾ ਏ।" ਮੋਤੀ ਬੋਲਿਆ, "ਸਾਨੂੰ ਪੂਰੀ ਖ਼ਬਰ। ਇਨ੍ਹਾਂ ਦੀ ਗਲੀ ਤੋਂ ਵੀ ਪਤਾ ਲੱਗ ਗਿਆ। ਪੁਲੀਸ ਨੇ ਕਲ ਇਨ੍ਹਾਂ ਨੂੰ ਅਰੈਸਟ ਕਰਨ ਲਈ ਸ਼ਾਮੀਂ ਛੇ ਵਜੇ ਇਨ੍ਹਾਂ ਦੇ

ਘਰ ਛਾਪਾ ਮਾਰਿਆ। ਇਨ੍ਹਾਂ ਦੀ ਬੁਢੀ ਮਾਸੀ ਬਹੁਤ ਘਬਰਾਈ, ਰੋਈ ਧੋਈ। ਉਹਨੇ ਦੁਹਾਈ ਦਿਤੀ, ਕੁੜੀ ਤਰੀਕ ਤੇ ਕਚਹਿਰੀ ਗਈ ਸੀ। ਇਲਾਹਾਬਾਦ ਦੀ ਵਡੀ ਕਚਹਿਰੀ ਦਾ ਕਾਗਜ਼ ਲੈਣ ਗਈ ਹੈ। ਇਨ੍ਹਾਂ ਦਾ ਬੇਟਾ ਡਰ ਗਿਆ। ਪੁਲੀਸ ਨੇ ਮਕਾਨ ਦੇ ਕੋਨੇ ਕੋਨੇ ਦੀ ਤਲਾਸ਼ੀ ਲਈ। ਕੁਝ ਕਾਗਜ਼ ਕਿਤਾਬਾਂ ਲੈ ਗਈ।"

ਉਸ਼ਾ ਦੰਦ ਪੀਹ ਕੇ ਚੁੱਪ।

ਮੋਤੀ ਨੇ ਦਸਿਆ, "ਪੁਲੀਸ ਨੇ ਗੁਆਂਢੀਆਂ ਤੋਂ ਪੁਛਿਆ, ਕਿਥੇ ਕਿਥੇ ਆਉਂਦੀ ਜਾਂਦੀ ਹੈ ? ਸਭ ਨੇ ਕਿਹਾ, ਕਿਧਰੇ ਆਉਂਦਿਆਂ ਜਾਉਂਦਿਆਂ ਨਹੀਂ ਵੇਖਿਆ। ਬਸ ਕਦੀ ਤਾਰੀਖ਼ ਤੇ ਕਚਹਿਰੀ ਜਾਂਦੀ ਹੈ ਜਾਂ ਕਾਲਿਜ। ਪੁਲੀਸ ਇਨ੍ਹਾਂ ਦੀ ਬੁਢੀ ਮਾਸੀ ਅਤੇ ਬੱਚੇ ਨੂੰ ਲੈ ਕੇ ਤੁਹਾਡੇ ਮਾਂ ਬਾਪ ਦੇ ਘਰ ਤਲਾਸ਼ੀ ਲਈ ਜਾ ਪਹੁੰਚੀ। ਉਥੇ ਵੀ ਪੂਰੇ ਘਰ ਦੀ ਤਲਾਸ਼ੀ। ਬੁਢੀ ਬੱਚਾ ਉਥੇ ਹੀ ਰਹਿ ਗਏ।"

ਪੁਲੀਸ ਵਾਪਸ ਚਲੀ ਗਈ ਤਾਂ ਤੁਹਾਡੀਆਂ ਗੁਆਂਢੀ ਸ਼ਰੀਕਣਾਂ ਬਕਣ ਲੱਗੀਆਂ— ਹਾਇ ਹਾਇ ਕਿਹ ਜਿਹੀ ਭੈਣ ! ਅਸੀਂ ਹੋਰ ਚਲਿੱਤਰ ਤੇ ਦੇਖੇ ਸੁਣੇ ਸਨ, ਪਰ ਇਹ ਨਹੀਂ ਸਾਂ ਜਾਣਦੇ ਕਿ ਜ਼ਨਾਨੀ ਚੋਰੀ ਡਕੈਤੀ ਵੀ ਕਰਦੀ ਏ। ਗਲੀ ਦੇ ਕਈ ਮੁੰਡੇ ਇਧਰੋਂ ਉਧਰੋਂ ਉਨ੍ਹਾਂ ਨੂੰ ਧਮਕਾਣ ਲਗੇ—ਗਲੀ ਵਿਚ ਕਿਸੇ ਨੇ ਕਿਸੇ ਨੂੰ ਗਾਲ੍ਹਾਂ ਸ਼ਾਲ੍ਹਾਂ ਕਢੀਆਂ ਤਾਂ ਠੀਕ ਨਹੀਂ ਹੋਵੇਗਾ......ਕਿਸੇ ਨੂੰ ਕੁਝ ਹੋ ਜਾਏ, ਅਸੀਂ ਨਹੀਂ ਜਾਣਦੇ। ਸਭ ਚੁਪ !

ਮੋਤੀਰਾਮ ਨੇ ਸਭ ਖ਼ਬਰ ਦੇ ਕੇ ਕਿਹਾ, "ਭੈਣ ਜੀ, ਅਸੀਂ ਤੁਹਾਨੂੰ ਲੈਣ ਆਏ ਹਾਂ। ਤਿਆਰ ਹੋ ਜਾਉ, ਮੈਂ ਯੱਕਾ ਲੈ ਆਉਂਦਾ ਹਾਂ।"

ਮੋਤੀਰਾਮ ਨੇ ਸੂਰਤ ਸਿੰਘ ਦੀ ਪਤਨੀ ਨੂੰ ਆਵਾਜ਼ ਮਾਰੀ, "ਭਾਬੀ, ਭੈਣ ਜੀ ਦੇ ਲਈ ਕੋਈ ਦੁਪੱਟਾ ਓੜ੍ਹਨੀ ਕਢ ਦਿਉ। ਬਾਜ਼ਾਰ ਵਿਚੋਂ ਜਾਵਾਂਗੇ ਤਾਂ ਝੁੰਡ ਕਢਣਾ ਠੀਕ ਹੋਵੇਗਾ।" ਉਹ ਯੱਕਾ ਲੈਣ ਚਲਾ ਗਿਆ।

ਘਰਵਾਲੀ ਨੇ ਪੀਲੇ ਰੰਗ ਦੀ ਚੁੰਨੀ ਕਢ ਦਿਤੀ। ਉਹਨੇ ਉਸ਼ਾ ਦੇ ਦੁਪੱਟਾ ਕਰਨ ਦੇ ਢੰਗ ਤੋਂ ਭਾਂਪ ਲਿਆ ਕਿ ਉਹਨੂੰ ਚੁੰਨੀ ਕਰਨ ਦੀ ਜਾਚ ਨਹੀਂ। ਉਹ ਦੁਪੱਟਾ ਕਰਨ ਦਾ ਤਰੀਕਾ ਸਮਝਾਉਣ ਲੱਗੀ, ਝੁੰਡ ਕਿਵੇਂ ਕਢਿਆ ਜਾਂਦਾ ਹੈ। ਉਸ਼ਾ ਨੇ ਦੋ ਵਾਰ ਆਪ ਓੜ੍ਹਨੀ ਕਰਕੇ ਸਮਝ ਲਿਆ। ਆਪਣਾ ਪਰਸ ਛੋਟੀ ਗੰਢੜੀ ਵਿਚ ਬੰਨ੍ਹ ਲਿਆ।

ਉਸ਼ਾ ਯੱਕੇ ਤੇ ਬੈਠੀ ਤਾਂ ਮੱਥੇ ਤੋਂ ਦੋ ਹੱਥ ਦਾ ਝੁੰਡ ਕਢਿਆ ਹੋਇਆ ਸੀ। ਝੁੰਡ ਵਿਚੋਂ ਇਧਰ ਉਧਰ ਦੇਖਣ ਦੀ ਕਲਾ ਤੋਂ ਅਣਭਿੱਜ। ਉਹਦੇ ਲਈ ਝੁੰਡ ਅੱਖਾਂ ਦੇ ਸਾਹਮਣੇ ਘਬਰਾ ਦੇਣ ਵਾਲਾ ਓਹਲਾ—ਪਰਦਾ। ਮੋਤੀਰਾਮ ਨੇ ਯੱਕਾ ਇਕ ਗਲੀ ਦੇ ਸਾਹਮਣੇ ਰੁਕਵਾਇਆ। ਉਸ਼ਾ ਨੇ ਯੱਕੇ ਤੋਂ ਉਤਰ ਕੇ ਚਾਰ ਕਦਮ ਗਲੀ ਵਿਚ ਲੰਘਿਆ ਹੀ ਸੀ। "ਦੀਦੀ ਆ ਗਈ।" ਸ਼ਯਾਮਾ ਦੀ ਪਛਾਣੀ ਆਵਾਜ਼। ਮੋਤੀਰਾਮ ਨਮਸਤੇ ਕਰਕੇ ਪਰਤ ਪਿਆ।

"ਦੀਦੀ, ਝੁੰਡ ਨਾਲ ਟੁਰਨ ਨਹੀਂ ਹੋ ਰਿਹਾ।" ਸ਼ਯਾਮਾ ਹੱਸ ਪਈ, "ਗਲੀ ਵਿਚ ਕੀ ਜ਼ਰੂਰਤ !"

... ... ...

ਸ਼ਯਾਮਾ ਦੀ ਦਸਤਕ ਨਾਲ ਬੂਹਾ ਖੁਲ੍ਹਿਆ। ਉਸ਼ਾ ਨੂੰ ਦੇਖ ਕੇ ਜਿਯਾ ਨੂੰ ਇਸ ਵਾਰ ਵੀ ਹੈਰਾਨੀ......ਇਹ ਜ਼ਨਾਨੀ ਸਦਾ ਨਵੇਂ ਭੇਸ ਵਿਚ ਰੂਪ ਵਿਚ। ਪਹਿਲਾਂ ਆਈ ਤਾਂ ਨਵੇਂ ਫ਼ੈਸ਼ਨ ਦੀ ਚੰਗੀ ਸਾੜ੍ਹੀ ਵਿਚ, ਜਵਾਨੀ ਨਾਲ ਖਿੜਿਆ ਚਿਹਰਾ, ਫਿਰ ਵਿਧਵਾ ਦੇ ਉਦਾਸ ਭੇਸ ਵਿਚ, ਹੁਣ ਪੁਰਾਣੇ ਫੈਸ਼ਨ ਦੀ ਸਾੜ੍ਹੀ ਤੇ ਓੜ੍ਹਨੀ ਕੀਤੀ ਹੋਈ। ਛੋਟੇ ਵਿਹੜੇ ਵਿਚ ਛਾਂ ਸੀ। ਸ਼ਯਾਮਾ ਨੇ ਮੰਜੀ ਡਾਹ ਕੇ ਉਸ਼ਾ ਨੂੰ ਆਰਾਮ ਲਈ ਬਿਠਾਇਆ। ਗਲਾਸ ਵਿਚ ਪਾਣੀ ਦਿਤਾ। ਸੋਚਿਆ ਮਾਂ ਉਤਸੁਕਤਾ ਤੇ ਹੈਰਾਨੀ ਦਾ ਭਾਰ ਹਲਕਾ ਕਰਨ ਲਈ ਇਧਰ ਉਧਰ ਗੁਆਂਢ ਵਿਚ ਚਰਚਾ ਨਾ ਕਰਦੀ ਫਿਰੇ। ਜਿਯਾ ਨੂੰ ਉਸ਼ਾ ਦਾ ਨਾਂ ਪਹਿਲਾਂ ਇੰਦੂ ਦਸ ਚੁਕੀ ਸੀ। ਹੁਣ ਆਪਣੇ ਘਰ ਉਹਦੇ ਆਣ ਦੀ ਚਰਚਾ ਕਿਸੇ ਨਾਲ ਕਰਨ ਵਿਚ ਖ਼ਤਰੇ ਦਾ ਇਸ਼ਾਰਾ ਦੇ ਦਿਤਾ। ਮਾਂ ਪੁਤਰ ਧੀ ਦੇ ਅਜਿਹੀ ਪ੍ਰੇਸ਼ਾਨੀ ਘਰ ਲੈ ਆਉਣ ਲਈ ਚਿੰਤਿਤ, ਪਰ ਪੜ੍ਹੇ ਲਿਖੇ ਜਵਾਨ ਬੱਚਿਆਂ ਨੂੰ ਕੀ ਕਹਿੰਦੀ!

ਸ਼ਯਾਮਾ ਮਾਂ ਨਾਲ ਗੱਲ ਕਰਕੇ ਉਸ਼ਾ ਨੂੰ ਵਿਹੜੇ ਦੇ ਕੋਨੇ ਵਾਲੇ ਬੂਹੇ ਵਿਚੋਂ ਮਿਸ਼ਰ ਭਵਨ ਦੇ ਵਿਹੜੇ ਵਿਚ ਲੈ ਗਈ। ਉਸ ਵਿਹੜੇ ਵਿਚ ਸੱਜੇ ਪਾਸੇ ਦੇ ਬਰਾਂਡੇ ਵਿਚ ਹਮੇਸ਼ਾ ਦੀ ਤਰ੍ਹਾਂ ਸਰਸਵਤੀ ਦੀ ਸਿਰ ਮੁੰਨੀ ਜੋਗਨ ਭੂਆ। ਮੱਥੇ ਬਾਹਾਂ ਤੇ ਚੰਦਨ ਲਗਾਈ ਜਪ ਪਾਠ ਵਿਚ ਰੁਝੀ। ਭੂਆ ਚੁਪ ਰਹਿੰਦੀ ਪਰ ਦੇਖਦੀ ਸਭ ਸੀ।

ਉਸ਼ਾ ਨੇ ਆਦਰ ਨਾਲ ਭੂਆ ਵਲ ਸਿਰ ਝੁਕਾ ਦਿਤਾ। ਸ਼ਯਾਮਾ ਉਹਨੂੰ ਪੌੜੀਆਂ ਤੋਂ ਉਪਰ ਲੈ ਗਈ।

ਪਾਠਕ ਨੇ ਖੜਾਕ ਸੁਣ ਮੁੜ ਕੇ ਦੇਖਿਆ ਅਤੇ ਕਮਰੇ ਵਿਚ ਆ ਗਿਆ। ਉਸ਼ਾ ਨੂੰ ਦੇਖ ਖ਼ੁਸ਼ੀ ਨਾਲ ਖਿੜ ਗਿਆ।

"ਗਰੈਂਡ! ਬਹੁਤ ਬਹੁਤ ਵਧਾਈ!"

ਸ਼ਯਾਮਾ ਤੇ ਉਸ਼ਾ ਨੂੰ ਬਰਾਂਡੇ ਵਿਚ ਤਖ਼ਤਪੋਸ਼ ਤੇ ਬਿਠਾ ਕੇ ਪਾਠਕ ਵੀ ਗੋਡੇ ਮੋੜ ਕੇ ਉਥੇ ਹੀ ਬੈਠ ਗਿਆ, "ਰਾਤੀਂ ਉਸ ਮਕਾਨ ਵਿਚ ਪ੍ਰੇਸ਼ਾਨੀ ਤੇ ਨਹੀਂ ਹੋਈ?"

"ਨਹੀਂ ਨਹੀਂ! ਬਹੁਤ ਹੀ ਸੱਜਣ ਦੰਪਤੀ! ਬਹੁਤ ਖ਼ਾਤਿਰ......!"

ਉਸ਼ਾ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ, ਸਰਸਵਤੀ ਦੌੜੀ ਆਈ। ਨੇੜੇ ਜਾਂਦੇ ਪਿਠ ਪਿਛੇ ਛੁਪਾਈ ਹੋਈ ਅਖ਼ਬਾਰ ਉਸ਼ਾ ਦੇ ਸਾਹਮਣੇ ਕਰ ਉਂਗਲੀ ਖ਼ਬਰ ਤੇ ਰਖ ਦਿਤੀ—ਪੁਲੀਸ ਮੁਟਿਆਰ ਵਿਦਿਆਰਥਣ ਦੀ ਖੋਜ ਵਿਚ।

"ਦੇਖ ਲਈ!" ਉਸ਼ਾ ਨੇ ਸਰਸਵਤੀ ਨੂੰ ਜਫੀ ਵਿਚ ਲਿਆ। ਕੁੜੀ ਉਹਨੂੰ ਪਿਆਰੀ ਲੱਗਦੀ ਸੀ। ਪਦਮਾ ਤੋਂ ਡੇਢ ਦੋ ਸਾਲ ਵੱਡੀ, ਛਰਹਰੀ, ਗੋਰੇ ਚਿਹਰੇ ਤੇ ਫੁਟਦੀ ਜਵਾਨੀ ਦੀ ਸੁੰਦਰਤਾ, ਚੁਲਬੁਲੀ, ਹੰਸੋੜ।

"ਤੁਹਾਡੇ ਲੈਕਚਰ ਨਾਲ ਸ਼ਹਿਰ ਵਿਚ ਬਹੁਤ ਸਨਸਨੀ ਹੈ।" ਪਾਠਕ ਨੇ ਕਿਹਾ।

"ਭਈਆ ਜੀ ਦੀਦੀ ਤੇ ਬਹਾਦੁਰੀ ਪ੍ਰੇਰਣਾ ਦੀ ਮੂਰਤ ਵਾਂਗ ਬੋਲੀ। ਸ਼ਰੋਤਾ ਮੰਤਰ ਮੁਗਧ।" ਸ਼ਯਾਮਾ ਸਰਾਹੁਨਾ ਨਾਲ ਗਦਗਦ।

"ਤੁਹਾਡੇ ਭਾਸ਼ਣ ਅਤੇ ਤੁਹਾਨੂੰ ਗਿਰਫ਼ਤਾਰ ਕਰਨ ਵਿਚ ਪੁਲੀਸ ਦੀ ਅਸਫ਼ਲਤਾ ਨਾਲ ਪਬਲਿਕ ਦੇ ਸਾਹਮਣੇ ਤੁਹਾਡੀ ਇਮੇਜ ਬਣ ਗਈ......।"

ਪਾਠਕ ਨੇ ਜਲੂਸ ਕਢਣ ਵਿਚ ਕਮਿਊਨਿਸਟਾਂ ਦੀ ਅਕਲਮੰਦੀ ਤੇ ਦਲੇਰੀ ਦੀ ਤਾਰੀਫ਼ ਕੀਤੀ ।

"ਮਾਂ ਜੀ ਨੇ ਕਾਲਿਜ ਵਿਚ ਭਰਤੀ ਹੋਣ ਦੀ ਇਜਾਜ਼ਤ ਦੇ ਦਿਤੀ ?" ਊਸ਼ਾ ਨੇ ਸਰਸਵਤੀ ਵਲ ਵੇਖਿਆ ।

"ਮੈਂ ਚਾਚਾ ਕੋਲੋਂ ਬਾਰ ਬਾਰ ਅਖਵਾਇਆ ਤਾਂ ਮੰਨੀ ।" ਸਰਸਵਤੀ ਨੇ ਆਪਣੀ ਚਾਲਾਕੀ ਦਸੀ ।

ਊਸ਼ਾ ਦੀ ਪਿੱਠ ਤੇ ਹੱਥ ਰਖ ਕੇ ਸ਼ਯਾਮਾ ਹੱਸ ਪਈ, "ਭਈਆ ਜੀ, ਦੀਦੀ ਦੁਪੱਟੇ, ਝੁੰਡ ਵਿਚ ਇਵੇਂ ਲੜਖੜਾ ਰਹੀ ਸੀ ਕਿ ਹੁਣ ਡਿਗੀ ਡਿਗੀ ।"

"ਚਾਦਰ, ਝੁੰਡ ਬਲਕਿ ਬੁਰਕਾ ਹੁਣ ਤੁਹਾਡੇ ਲਈ ਬਹੁਤ ਜ਼ਰੂਰੀ । ਨਹੀਂ ਤੇ ਤੁਹਾਡੀ ਅਣਵਿਧੀ ਨਕ ਤੇ, ਮੂੰਹੋਂ ਬੋਲਦੀ ਪਛਾਣ । ਚਾਦਰ ਝੁੰਡ ਦੀ ਪ੍ਰੈਕਟਿਸ ਅਜ ਸ਼ਾਮ ਤੋਂ ਪਹਿਲਾਂ ਜ਼ਰੂਰੀ ।" ਸ਼ਯਾਮਾ ਵਲ ਦੇਖਿਆ, "ਇਹ ਟਰੇਨਿੰਗ ਅਜ ਹੋ ਜਾਏ ।"

"ਚਾਚਾ !" ਸਰਸਵਤੀ ਨੇ ਡੂੰਘਾ ਸਾਹ ਲੈ ਕੇ ਚੇਤਾਵਨੀ ਦਿਤੀ । ਖਬੇ ਪਾਸੇ ਦੇ ਬਰਾਂਡੇ ਵਿਚੋਂ ਇਟਾਂ ਦੇ ਫ਼ਰਸ਼ ਤੇ ਖੜਾਵਾਂ ਦੀ ਆਵਾਜ਼ । ਸਭ ਦੀ ਨਜ਼ਰ ਉਸੇ ਪਾਸੇ । ਤ੍ਰਿਵੇਦੀ ਰਸੋਈ ਵਲੋਂ ਹੌਲੀ ਹੌਲੀ ਆ ਰਹੇ ਸਨ । ਪਿੰਡੇ ਤੇ ਸਿਰਫ਼ ਖੱਦਰ ਦੀ ਬਨੈਨ, ਲੱਕ ਤੇ ਧੋਤੀ । ਸਾਹਮਣੇ ਤਿੰਨ ਕੁੜੀਆਂ ਨੂੰ ਵੇਖ ਕੇ ਮੁਸਕਰਾਏ । ਮਿਟੀਆਂ ਮਿਟੀਆ ਅੱਖਾਂ, ਮੋਟੇ ਸ਼ੀਸ਼ਿਆਂ ਦੇ ਚਸ਼ਮੇ ਵਿਚ ਬੰਦ ਹੀ ਨਜ਼ਰ ਆ ਰਹੀਆਂ ਸਨ ।

ਪਾਠਕ ਨੇ ਸਰਸਵਤੀ ਵਲ ਦੇਖਿਆ, "ਤੂੰ ਤੇ ਕਿਹਾ, ਖਾ ਕੇ ਉਧਰ ਚਲੇ ਗਏ ।"

"ਬਹੁਤ ਦੇਰ ਪਹਿਲਾਂ ਰਸੋਈ ਵਿਚ ਗਏ ਸਨ ।" ਸਰਸਵਤੀ ਨੇ ਆਪਣੀ ਭੁਲ ਲਈ ਦੁਖ ਨਾਲ ਕਿਹਾ, "ਮੈਨੂੰ ਕੀ ਪਤਾ, ਮਾਂ ਜੀ ਨਾਲ ਗੱਲਾਂ ਕਰਦੇ ਰਹੇ ।"

"ਇਹ ਏ. ਆਈ. ਸੀ. ਸੀ. ਦੀ ਮੀਟਿੰਗ ਲਈ ਬੰਬਈ ਗਏ ਸਨ ।" ਪਾਠਕ ਨੇ ਨੀਵੀਂ ਆਵਾਜ਼ ਵਿਚ ਊਸ਼ਾ ਨੂੰ ਦਸਿਆ, "ਨੌਂ ਦੀ ਸਵੇਰ ਗਿਰਫਤਾਰੀਆਂ ਹੋ ਗਈਆਂ ਤਾਂ ਫ਼ੌਰਨ ਉਥੋਂ ਨਸੇ । ਛੁਪਦੇ ਛੁਪਦੇ ਅਜ ਸਵੇਰੇ ਇਥੇ ਪਹੁੰਚੇ ਨੇ । ਹੁਣ ਵੀ ਗਿਰਫਤਾਰੀ ਤੋਂ ਛੁਪੇ ਹੋਏ ਨੇ ।"

ਉਪਰ ਦੀ ਮੰਜ਼ਿਲ ਵਿਚ ਜਾਣ ਲਈ ਬਰਾਂਡੇ ਬਰਾਂਡੇ ਰਾਹੀਂ ਉਹੀ ਰਸਤਾ । ਤ੍ਰਿਵੇਦੀ ਦੇ ਨੇੜੇ ਆਉਣ ਤੇ ਪਾਠਕ ਆਦਰ ਵਿਚ ਖੜਾ ਹੋ ਗਿਆ, ਉਹਦੇ ਨਾਲ ਊਸ਼ਾ ਤੇ ਸ਼ਯਾਮਾ ਨੇ ਉਠ ਕੇ ਨਮਸਕਾਰ ਕੀਤਾ ।

ਤ੍ਰਿਵੇਦੀ ਜੀ ਨੇ ਇਸ਼ਾਰੇ ਨਾਲ ਅਸੀਸ ਦੇ ਕੇ ਕਿਹਾ, "ਕੀ ਮਿਸਕੋਟ ਹੋ ਰਹੀ ਏ ?" ਤਖ਼ਤਪੋਸ਼ ਤੇ ਬੈਠਦੇ ਹੋਏ ਬੋਲੇ, "ਬੈਠੋ ਬੈਠੋ ।" ਸਰਸਵਤੀ ਨੂੰ ਬਾਂਹ ਤੋਂ ਪਕੜ ਕੇ ਕੋਲ ਬਿਠਾ ਲਿਆ, ਹੱਥ ਉਹਦੇ ਮੋਢੇ ਤੇ ਸੀ । ਊਸ਼ਾ ਵਲ ਮੁੜੇ ।

"ਚਾਚਾ ਜੀ, ਇਹ ਇੰਦੂ ਜੀ ।" ਸਰਸਵਤੀ ਊਸ਼ਾ ਦੀ ਜਾਣ ਪਛਾਣ ਕਰਾਉਂਦਿਆਂ ਬੋਲੀ ।

ਤ੍ਰਿਵੇਦੀ ਜੀ ਨੇ ਪਲ ਵਿਚ ਹੀ ਸਰਸਵਤੀ ਨੂੰ ਘੂਰ ਕੇ ਪੁਛਿਆ, "ਇੰਦੂ ਜੀ ਨੂੰ ਕਦੋਂ ਤੋਂ ਜਾਣਦੀ ਹੈਂ ?" ਫਿਰ ਊਸ਼ਾ ਨੂੰ ਪੁਛਿਆ, "ਦਸੋ ਇੰਦੂ ਜੀ, ਮੈਨੂੰ ਪਛਾਣਿਆ ? ਸਿਹਤ ਠੀਕ, ਖ਼ੁਸ਼ ਹੋ ?"

ਉਸ਼ਾ ਅਚਕਚਾ ਗਈ, ਉਹਨੇ ਤ੍ਰਿਵੇਦੀ ਜੀ ਦੀ ਪਹਿਲੀ ਤਕਣੀ ਤੋਂ ਭਾਂਪ ਲਿਆ ਸੀ। ਪਛਾਣ ਗਏ ਨੇ। "ਧੰਨਵਾਦ, ਮੈਂ ਪਹਿਲਾਂ ਹੀ ਨਮਸਕਾਰ ਕੀਤਾ ਸੀ। ਤੁਹਾਡੇ ਆਸ਼ੀਰਵਾਦ ਨਾਲ ਠੀਕ ਹਾਂ। ਸਿਤੋ ਮੈਨੂੰ ਇੰਦੂ ਬੁਲਾਂਦੀ ਹੈ।"

"ਹੂੰ!" ਇਸ਼ਾਰਾ, ਸਭ ਸਮਝਦੇ ਹਾਂ, ਫਿਰ ਉਸ਼ਾ ਵਲ, "ਸ਼ਾਬਾਸ਼! ਏਨੀ ਦਲੇਰੀ ਤੇ ਚਤੁਰਾਈ ਲਈ ਵਧਾਈ।" ਪਾਠਕ ਨੂੰ ਵੀ ਸੰਬੋਧਨ ਕੀਤਾ, "ਇਸ ਸੰਘਰਸ਼ ਦਾ ਪ੍ਰੋਗਰਾਮ ਜੇਲਾਂ ਨੂੰ ਭਰਨਾ ਨਹੀਂ, ਜੇਲਾਂ ਨੂੰ ਤੋੜਨਾ ਹੈ। ਸਰਕਾਰ ਨੇ ਤੁਹਾਡੇ ਲੋਕਾਂ ਲਈ ਕੁਝ ਜਲਦੀ ਹੀ ਰਾਹ ਖੋਲ੍ਹ ਦਿਤਾ। ਗਾਂਧੀ ਜੀ ਦੇ ਨਿਰਦੇਸ਼ ਅਤੇ ਸੁਝਾਅ ਤੁਹਾਨੂੰ ਮਿਲ ਗਏ। ਇਸ ਸੰਘਰਸ਼ ਦੀ ਸਟ੍ਰੇਟੇਜੀ ਲੜਾਈ ਨੂੰ ਲੰਮਾ ਕਰ ਕੇ ਦੁਸ਼ਮਣ ਨੂੰ ਥਕਾਉਣ ਵਿਚ ਨਹੀਂ, ਫ਼ੌਰਨ ਅਚਾਨਕ ਸੱਟ ਨਾਲ ਉਹਨੂੰ ਅੰਗਹੀਨ ਕਰਨ ਵਿਚ ਹੈ। ਅਸੀਂ ਬੰਬਈ ਵਿਚੋਂ ਜਿਵੇਂ ਤਿਵੇਂ ਨਿਕਲ ਆਏ। ਚਾਰ ਪੰਜ ਦਿਨਾਂ ਵਿਚ ਜੋ ਕੁਝ ਕਰ ਸਕੀਏ। ਇਸ ਉਮਰ ਵਿਚ ਫ਼ਰਾਰੀ ਮੇਰੇ ਵਸ ਦੀ ਨਹੀਂ। ਇਹ ਮੋਰਚਾ ਤੁਸੀਂ ਸਭ ਨੇ ਸਾਂਭਣਾ ਹੈ।" ਉਠਣ ਲਈ ਗੋਡਿਆਂ ਤੇ ਹੱਥ ਰਖ ਕੇ ਕਿਹਾ, "ਤੁਸੀਂ ਲੋਕ ਬੈਠੋ, ਕੁਝ ਆਰਾਮ ਕਰ ਲਵਾਂ, ਇਕਤਾਲੀ ਘੰਟਿਆਂ ਦੇ ਸਫ਼ਰ ਨੇ ਥਕਾ ਦਿਤਾ।" ਸਿਤੋ ਦੀ ਪਿੱਠ ਤੇ ਥਪਕੀ ਦਿਤੀ, "ਬੇਟਾ ਮੇਰੇ ਲਈ ਦੋ ਵਧੀਆ ਪਾਨ ਆਪਣੇ ਹੱਥ ਨਾਲ ਲਾ ਕੇ ਲਿਆ।" ਉਪਰਲੀਆਂ ਪੌੜੀਆਂ ਵਲ ਚਲੇ ਗਏ।

ਸਿਤੋ ਨੇ ਤ੍ਰਿਵੇਦੀ ਜੀ ਦੇ ਪਿਛੇ ਮੂੰਹ ਚਿੜਾ ਦਿਤਾ, "ਦਿਨ ਭਰ ਪਾਨ। ਉਪਰ ਹੱਥ ਪਕੜ ਕੇ ਬਿਠਾ ਲੈਣਗੇ। ਸਿਰ, ਮੋਢਿਆਂ ਤੇ ਪਿਠ ਤੇ ਹੱਥ ਫੇਰਦੇ ਥਪਕੀ ਦੇਂਦੇ ਰਹਿਣਗੇ। ਮੈਨੂੰ ਨਹੀਂ ਚੰਗਾ ਲਗਦਾ।"

"ਜਾ ਚਾਚਾ ਨੂੰ ਜਲਦੀ ਪਾਨ ਦੇ ਕੇ ਆ। ਕੰਮ ਹੈ।" ਪਾਠਕ ਨੇ ਕਿਹਾ।

ਸਿਤੋ ਤ੍ਰਿਵੇਦੀ ਜੀ ਨੂੰ ਪਾਨ ਦੇ ਕੇ ਆਈ ਤਾਂ ਸ਼ਯਾਮਾ ਚਲੀ ਗਈ ਸੀ। ਸਿਤੋ ਫਿਰ ਉਸ਼ਾ ਦੇ ਨੇੜੇ ਬੈਠ ਗਈ।

ਪਾਠਕ ਨੇ ਸਿਤੋ ਨੂੰ ਨਾਲ ਦੇ ਕਮਰੇ ਵਿਚ ਵਿਛੀ ਸੀਤਲਪਾਈ (ਇਕ ਕਿਸਮ ਦੀ ਮੁਲਾਇਮ ਚਟਾਈ) ਦਿਖਾਈ, "ਸੀਤਲਪਾਈ ਜੰਗਲੇ ਦੇ ਨਾਲ ਵਿਛਾ ਕੇ ਲੇਟ ਜਾ।"

"ਮੈਂ ਇਥੋਂ ਵੇਖ ਰਹੀ ਹਾਂ।" ਸਿਤੋ ਨੂੰ ਉਸ਼ਾ ਦੇ ਕੋਲ ਬੈਠਣ ਅਤੇ ਉਸ਼ਾ ਦੀਆਂ ਗੱਲਾਂ ਸੁਣਨ ਦਾ ਚਾਅ।

"ਨਹੀਂ, ਤੂੰ ਉਥੇ ਲੇਟ।" ਪਾਠਕ ਨੇ ਕਿਹਾ, "ਇਹ ਗੱਲਾਂ ਬੱਚੇ ਨਹੀਂ ਸੁਣਦੇ।"

ਪਾਠਕ ਕਮਰੇ ਵਿਚ ਜਾ ਕੇ ਇਕ ਝੋਲਾ ਲੈ ਆਇਆ। ਕੁਝ ਦੇਰ ਉਸ਼ਾ ਵਲ ਝੁਕ ਕੇ ਨੀਵੀਂ ਆਵਾਜ਼ ਵਿਚ ਗੱਲਬਾਤ ਕਰਦਾ ਰਿਹਾ। ਥੈਲੇ ਵਿਚੋਂ ਕਾਗ਼ਜ਼ ਕਢ ਕੇ ਉਸ਼ਾ ਨੂੰ ਪੜ੍ਹਨ ਲਈ ਦਿਤੇ। ਫਿਰ ਦੋਹਾਂ ਵਿਚ ਕੁਝ ਸਲਾਹ।

"ਸੁਣ", ਪਾਠਕ ਨੇ ਸਿਤੋ ਨੂੰ ਕਿਹਾ, "ਇਨ੍ਹਾਂ ਨੂੰ ਆਪਣੇ ਕਮਰੇ ਵਿਚ ਲੈ ਜਾ। ਇਨ੍ਹਾਂ ਨੇ ਕੁਝ ਲਿਖਣਾ ਹੈ। ਮਾਸੀ ਪੁਛੇਗੀ ਤੇ ਕੀ ਕਹੇਂਗੀ?"

"ਕਹਿਣਾ ਕੀ! ਪਹਿਲਾਂ ਵੀ ਤੇ ਆਂਦੇ ਸੀ। ਮਾਂ ਜੀ ਕਿਹੜਾ ਅਖ਼ਬਾਰ ਪੜ੍ਹਦੇ ਨੇ। ਕਹਿ ਦਿਆਂਗੀ, ਸ਼ਯਾਮਾ ਦੇ ਘਰ ਆਈ ਸੀ। ਮੈਂ ਗੱਲਾਂ ਕਰਨ ਲਈ ਇਨ੍ਹਾਂ ਨੂੰ ਲੈ ਆਈ ਹਾਂ।"

ਪਾਠਕ ਤਖ਼ਤਪੋਸ਼ ਤੇ ਬੈਠਾ ਉਡੀਕ ਵਿਚ ਬਾਰ ਬਾਰ ਘੜੀ ਵਿਚ ਵਕਤ ਦੇਖ ਰਿਹਾ ਸੀ। ਉਸ਼ਾ ਕਮਰੇ ਵਿਚੋਂ ਵੀਹ ਮਿਟ ਬਾਅਦ ਬਾਹਰ ਆ ਗਈ। ਪਾਠਕ ਨੇ ਕਾਗ਼ਜ਼ਾਂ ਤੇ ਨਜ਼ਰ ਮਾਰ ਉਸ਼ਾ ਨੂੰ ਵਾਪਸ ਦੇ ਦਿਤੇ, "ਮੈਂ ਜਾ ਰਿਹਾ ਹਾਂ, ਕਲ ਸਵੇਰੇ ਮੁਲਾਕਾਤ ਹੋਵੇਗੀ। ਨਿਗਮ ਦੇ ਆਉਂਦਿਆਂ ਹੀ ਸਭ ਸਮੇਟਣ ਲਈ ਕਹਿ ਦੇਣਾ।" ਟੁਰਦਿਆਂ ਟੁਰਦਿਆਂ ਹਥ ਉਸ਼ਾ ਵਲ ਵਧਾ ਦਿਤਾ, "ਪਹਿਲਾ ਪੜਾ ਰਾਜ਼ੀ ਖ਼ੁਸ਼ੀ ਪਾਰ ਹੋ ਗਿਆ। ਰਾਤੀਂ ਦੂਜੇ ਪ੍ਰਸਥਾਨ ਲਈ ਸ਼ੁਭ ਕਾਮਨਾ।" ਉਸ਼ਾ ਨੇ ਨਿਰਸੰਕੋਚ ਹਥ ਮਿਲਾਇਆ।

ਛੇ ਵਜੇ ਸ਼ਯਾਮਾ ਦੇ ਨਾਲ ਦੇਵਸ਼ੰਕਰ ਨਿਗਮ ਵੀ ਆਇਆ। ਉਹਨੇ ਦਸਿਆ : ਸ਼ਹਿਰ ਭਰ ਵਿਚ ਉਸ਼ਾ ਦਾ ਚਰਚਾ ਸੀ। ਅਨੇਕ ਅਫ਼ਵਾਹਾਂ, ਉਸ਼ਾ ਨੇ ਲੈਕਚਰ ਵਿਚ ਕਿਹਾ— ਅਸੀਂ ਇਕ ਵੀ ਅੰਗ੍ਰੇਜ਼ ਨੂੰ ਜੀਉਂਦਾ ਨਹੀਂ ਰਹਿਣ ਦਿਆਂਗੇ, ਕਚਹਿਰੀਆਂ, ਦਫ਼ਤਰ, ਰੇਲ, ਤਾਰ-ਡਾਕ ਸਭ ਫ਼ਨਾਹ ਕਰ ਦਿਤੇ ਜਾਣ। ਯੂਨੀਵਰਸਿਟੀ ਦੇ ਚਾਰੋ ਪਾਸੇ ਲਠੈਤ, ਬੰਦੂਕਚੀ ਅਤੇ ਘੁੜ-ਸਵਾਰ ਪੁਲੀਸ ਦਾ ਘੇਰਾ। ਵਡੇ ਵਡੇ ਅੰਗ੍ਰੇਜ਼ ਅਫ਼ਸਰ ਮੌਜੂਦ ਉਸ਼ਾ ਲੈਕਚਰ ਦੇ ਕੇ ਜਲਸੇ ਤੋਂ ਨਿਕਲੀ। ਪੁਲੀਸ ਨੇ ਉਹਨੂੰ ਘੇਰ ਲਿਆ। ਉਸ਼ਾ ਪੁਲੀਸ ਦੇ ਘੇਰੇ ਵਿਚੋਂ ਸੜਕ ਤਕ ਆਈ ਅਤੇ ਲਾਪਤਾ। ਪੁਲੀਸ ਦੇਖਦੀ ਰਹਿ ਗਈ।

ਦੂਜੀ ਅਫ਼ਵਾਹ : ਉਸ਼ਾ ਪੁਲੀਸ ਦੇ ਘੇਰੇ ਨੂੰ ਤੋੜ ਕੇ ਦੌੜੀ, ਪੁਲੀਸ ਉਹਦੇ ਪਿਛੇ। ਉਸ਼ਾ ਇਕ ਛਲਾਂਗ ਵਿਚ ਯੂਨੀਵਰਸਿਟੀ ਦੀ ਉਚੀ ਵਾੜ ਪਾਰ ਕਰ ਸੜਕ ਤੇ ਕੁਦ ਗਈ। ਸੜਕ ਤੇ ਅੰਗ੍ਰੇਜ਼ ਪੁਲੀਸ ਅਫ਼ਸਰ ਦੀ ਮੋਟਰ ਸੀ। ਉਸ਼ਾ ਨੇ ਮੋਟਰ ਵਿਚ ਬੈਠ ਕੇ ਡਰਾਈਵਰ ਨੂੰ ਪਿਸਤੌਲ ਵਿਖਾਇਆ, ਚਲੋ! ਪੁਲੀਸ ਦੇਖਦੀ ਰਹਿ ਗਈ।

ਡਰਾਈਵਰ ਅਧੀ ਰਾਤੀਂ ਵਾਪਸ ਆਇਆ। ਉਹਨੇ ਦਸਿਆ ਸੀਤਾਪੁਰ ਤੋਂ ਵੀਹ ਮੀਲ ਅਗੇ ਜਾ ਕੇ ਉਹ ਬੇਹੋਸ਼ ਹੋ ਗਿਆ। ਉਹਨੂੰ ਹੋਸ਼ ਆਇਆ ਤਾਂ ਰਾਤ ਦਾ ਹਨੇਰਾ। ਮੋਟਰ ਜੰਗਲ ਦੇ ਕਿਨਾਰੇ ਸੀ। ਉਹਦੇ ਸਾਹਮਣੇ ਸਟੀਅਰਇੰਗ ਤੇ ਸੌ ਰੁਪੈ ਦਾ ਨੋਟ। ਪੁਲੀਸ ਦਾ ਸਭ ਪਾਸੇ ਸੌ ਸੌ ਮੀਲ ਤਕ ਘੇਰਾ ਹੈ। ਉਸ਼ਾ ਦਾ ਕਿਧਰੇ ਪਤਾ ਨਹੀਂ ਕੋਈ ਕਹਿੰਦਾ ਹੈ, ਕਲਕੱਤਾ ਚਲੀ ਗਈ, ਕੋਈ ਕਹਿੰਦਾ ਹੈ, ਬੰਬਈ ਪਹੁੰਚ ਗਈ......। ਨਿਗਮ ਹਸਿਆ, "ਚੌਵੀ ਘੰਟਿਆਂ ਵਿਚ ਤੁਸੀਂ ਲੀਜੈਂਡ ਬਣ ਗਏ।"

ਉਸ਼ਾ ਵੀ ਹਸ ਪਈ, "ਦੇ ਹੈਵ ਮੇਡ ਏ ਵਿਚ ਆਫ਼ ਮੀ।"

ਨਿਗਮ ਦੇ ਲਹਿਜੇ ਵਿਚ ਹਮਦਰਦੀ ਉਮੜ ਆਈ, "ਸੰਗਮ ਪ੍ਰੈਸ ਵਿਚ ਵੇਦਪ੍ਰਕਾਸ਼ ਨਾਲ ਮਿਲ ਕੇ ਆਇਆ ਹਾਂ। ਪੁਲੀਸ ਦੇ ਛਾਪੇ ਬਾਅਦ ਵਕੀਲ ਕੋਹਲੀ ਅਤੇ ਵੇਦ ਦੇ ਪਿਤਾ ਮਾਸਟਰ ਜੀ ਦੀ ਸਲਾਹ ਨਾਲ ਤੁਹਾਡੀ ਮਾਸੀ ਪ੍ਰਤਾਪ ਨੂੰ ਲੈ ਕੇ ਵਾਲਾਕਦਰ ਤੁਹਾਡੇ ਫ਼ਾਦਰ ਦੇ ਘਰ ਚਲੀ ਗਈ। ਪੁਲੀਸ ਕਲ ਉਥੇ ਵੀ ਤਲਾਸ਼ੀ ਲੈਣ ਗਈ ਸੀ। ਤੁਹਾਡੇ ਫ਼ਾਦਰ, ਬਲਕਿ ਭਰਾ ਅਮਿਤ ਪੰਡਿਤ ਨੇ ਨਿਧੜਕ ਕਹਿ ਦਿਤਾ—ਤੁਸੀਂ ਮਨਚਾਹੇ ਢੰਗ ਨਾਲ ਤਲਾਸ਼ੀ ਲੈ ਸਕਦੇ ਹੋ। ਪਰ ਨਿਆਂ ਅਤੇ ਈਮਾਨਦਾਰੀ ਦਾ ਤਕਾਜ਼ਾ ਹੈ ਕਿ ਤੁਸੀਂ ਆਪ ਕੁਝ ਰਖ ਕੇ ਇਥੋਂ ਲਭੀ ਚੀਜ਼ ਨਾ ਦਸ ਦਿਉ। ਉਸ਼ਾ ਸੇਠ ਮੇਰੀ ਭੈਣ ਹੈ, ਪਰ ਉਸ਼ਾ ਦੇ ਅਤੇ ਮੇਰੇ ਰਾਜਨੀਤਿਕ ਖ਼ਿਆਲਾਂ ਵਿਚ ਫ਼ਰਕ ਹੈ। ਮੇਰੀ ਭੈਣ ਨੇ ਵਿਆਹ ਦੇ ਬਾਅਦ ਇਥੇ ਕਦੀ ਕਦਮ ਨਹੀਂ ਰਖਿਆ। ਸਾਡੇ ਡੈਡੀ ਕ੍ਰਿਸਚਿਅਨ ਕਾਲਿਜ ਦੇ ਪ੍ਰੋਫ਼ੈਸਰ, ਉਹ

ਰਾਜਨੀਤੀ ਵਿਚ ਦਿਲਚਸਪੀ ਨਹੀਂ ਰਖਦੇ। ਮੈਂ ਆਪ ਫ਼ਾਸਿਸਟ ਵਿਰੋਧੀ ਹਾਂ, ਯੁਧ ਦੀਆਂ ਕੋਸ਼ਿਸ਼ਾਂ ਦੇ ਵਿਰੋਧ ਦੀ ਨੀਤੀ ਨੂੰ ਦੇਸ਼ ਹਿਤ ਦੇ ਵਿਰੁਧ ਸਮਝਦਾ ਹਾਂ।"

ਪ੍ਰਤਾਪ ਦਾ ਆਪਣੀਆਂ ਨਾਨੀ ਅਤੇ ਮਾਸੀਆਂ ਨਾਲ ਦਿਲ ਲੱਗ ਗਿਆ ਹੈ—ਉਸ਼ਾ ਨੂੰ ਤਸੱਲੀ ਹੋਈ।

ਰਾਤੀਂ ਸਾਢੇ ਨੌਂ ਵਜੇ ਲਖਨਊ ਚਾਰਬਾਗ ਸਟੇਸ਼ਨ ਦੀ ਮੇਨ ਡਿਉਢੀ ਵਿਚ ਟਾਂਗੇ ਤੋਂ ਇਕ ਸ਼ਰੀਫ ਨੌਜਵਾਨ, ਪਰਦਾਪੋਸ਼ ਜਨਾਨੀ ਅਤੇ ਸਾਹਮਣਿਉਂ ਟਾਂਗੇ ਵਾਲੇ ਦੇ ਨਾਲ ਬੈਠਾ ਇਕ ਨੌਕਰ ਉਤਰਿਆ। ਟਿਕਟ ਪਹਿਲਾਂ ਤੋਂ ਹੀ ਖ਼ਰੀਦੇ ਹੋਏ ਸਨ। ਨੌਜਵਾਨ ਲਖਨਵੀ ਵੇਸ ਵਿਚ—ਟਸਰੀ ਸ਼ੇਰਵਾਨੀ, ਖੁਲ੍ਹੇ ਪਾਉਂਚਿਆਂ ਵਾਲਾ ਸਫ਼ੈਦ ਪਜਾਮਾ, ਕਾਲੇ ਵਾਰਨਿਸ਼ੀ ਚਮਾਚਮ ਪੰਪ ਸ਼ੂ, ਪੁਰਾਣੇ ਫ਼ੈਸ਼ਨ ਦੀ ਗੋਲ ਫ਼ੈਲਟ ਕਿਸ਼ਤੀ ਟੋਪੀ, ਨਾਲ ਨਾਜ਼ੁਕ ਛੜੀ। ਉਹਦੇ ਦੂਜੇ ਹੱਥ ਵਿਚ ਪੇਚਦਾਰ ਢਕਣ ਲਗਿਆ ਕੜੇ ਨਾਲ ਝੂਲਦਾ ਗੰਗਾਜਲੀ ਲੋਟਾ। ਉਨ੍ਹਾਂ ਦਿਨਾਂ ਵਿਚ ਪਵਿਤਰਤਾ ਤੇ ਛੂਤ ਦਾ ਬਹੁਤ ਖ਼ਿਆਲ ਕਰਨ ਵਾਲੇ ਮੁਸਾਫ਼ਿਰ ਇਹੋ ਜਿਹੀ ਗੜਵੀ ਹੀ ਵਰਤਦੇ ਸਨ।

ਨੌਜਵਾਨ ਦੇ ਪਿਛੇ ਜਨਾਨੀ ਨੇ ਸਾੜ੍ਹੀ ਤੇ ਸਫ਼ੈਦ ਰੇਸ਼ਮੀ ਚਦਰ ਲਈ ਮੱਥੇ ਤੋਂ ਹੇਠਾਂ ਗਿਠ ਭਰ ਲੰਮਾ ਝੁੰਡ ਕਢਿਆ ਹੋਇਆ। ਉਨ੍ਹਾਂ ਦੇ ਪਿਛੇ ਕੁਲੀ ਤੋਂ ਸਮਾਨ ਚੁਕਵਾਈ ਜਵਾਨ ਨੌਕਰ, ਲਖਨਊਆ ਪੇਂਡੂ ਵਾਂਗ ਲੰਮੇ ਢਿਲੇ ਕੁੜਤੇ ਤੇ ਗੋਡਿਆਂ ਤਕ ਧੋਤੀ ਵਿਚ। ਟੋਪੀ ਤੇ ਲਾਲ ਪਰਨਾ ਬੰਨ੍ਹਿਆ ਹੋਇਆ। ਨੌਕਰ ਦੀ ਇਕ ਬਾਂਹ ਹੇਠਾਂ ਉਹਦੀ ਗੰਢੜੀ। ਦੂਜੇ ਹੱਥ ਵਿਚ ਸਮਾਨ ਨਾਲ ਭਰੀ ਟੋਕਰੀ। ਇਹ ਲੋਕ ਸਟੇਸ਼ਨ ਤੇ ਸਜੇ ਹੱਥ ਇਲਾਹਾਬਾਦ ਪੈਸੇਂਜਰ ਦੇ ਪਲੇਟਫ਼ਾਰਮ ਵਲ ਜਾ ਰਹੇ ਸਨ।

ਨਿਗਮ ਨੇ ਉਸ਼ਾ ਨੂੰ ਜਨਾਨਾ ਇੰਟਰ ਕੰਪਾਰਟਮੈਂਟ ਵਿਚ ਬਿਠਾ ਦਿਤਾ। ਮੋਤੀਰਾਮ ਨੇ ਕੁਲੀ ਤੋਂ ਉਠਵਾਇਆ ਸਮਾਨ, ਵਾਰਨਿਸ਼ੀ ਟਰੰਕ, ਦਰੀ ਵਿਚ ਬੰਨ੍ਹਿਆ ਬਿਸਤਰਾ, ਕੈਨਵਸ ਦਾ ਬੈਗ ਮਾਲਕਣ (ਉਸ਼ਾ) ਦੇ ਨਾਲ ਜਨਾਨਾ ਡੱਬੇ ਵਿਚ ਰਖਵਾ ਦਿਤੇ। ਆਪਣੇ ਹੱਥ ਦੀ ਟੋਕਰੀ ਵੀ ਰਖ ਦਿਤੀ। ਆਪਣੀ ਗੰਢੜੀ ਲੈ ਕੇ ਨਾਲ ਦੇ ਥਰਡ ਕਲਾਸ ਵਿਚ ਬੈਠ ਗਿਆ। ਕੁਝ ਹੀ ਪਲਾਂ ਵਿਚ ਗੱਡੀ ਟੁਰ ਪਈ।

ਪਾਠਕ ਦੇ ਕਹਿਣ ਤੇ ਉਸ਼ਾ ਪਲੇਟਫ਼ਾਰਮ ਤੋਂ ਉਹਲੇ ਦੀ ਥਾਂ ਤੇ ਬੈਠੀ ਸੀ। ਜਨਾਨੀਆਂ, ਜਨਾਨੀਆਂ ਤੋਂ ਪਰਦਾ ਨਹੀਂ ਕਰਦੀਆਂ। ਉਸ਼ਾ ਨੇ ਝੁੰਡ ਹਟਾਣ ਤੋਂ ਪਹਿਲਾਂ ਵੇਖ ਲਿਆ, ਨਾਲ ਦੀਆਂ ਮੁਸਾਫ਼ਿਰ ਜਨਾਨੀਆਂ ਤਿੰਨੋ ਮੁਸਲਮਾਨ ਸਨ। ਉਨ੍ਹਾਂ ਗੱਡੀ ਟੁਰਨ ਤੀਕ ਮੂੰਹ ਤੇ ਨਕਾਬ ਪਾਈ ਰਖੀ। ਇਕ ਬੁਢੀ ਦੇ ਲਿਬਾਸ ਤੋਂ ਈਸਾਈ ਹੋਣ ਦਾ ਅੰਦਾਜ਼ਾ। ਤੇਜ਼ ਹੁੰਦੀ ਗੱਡੀ ਦੀ ਬਾਰੀ ਵਿਚੋਂ ਉਸ਼ਾ ਦੀ ਨਜ਼ਰ ਰੇਲਵੇ ਲਾਈਨ ਦੇ ਕਿਨਾਰੇ ਪਿਛੇ ਛੁਟਦੇ ਜਾਂਦੇ ਲਖਨਊ ਦੇ ਘਰਾਂ ਵਲ। ਇਸ ਪਾਸੇ ਕਦੀ ਨਾ ਆਈ ਸੀ। ਇਹ ਮੁਹੱਲੇ ਤੇ ਇਥੋਂ ਦੇ ਲੋਕ ਉਹਦੇ ਲਈ ਅਨਜਾਣ ਪਰ ਉਹਦੇ ਸ਼ਹਿਰ ਦੇ ਮੁਹੱਲੇ ਅਤੇ ਲੋਕ......। ਮਨ ਵਿਚ ਬੇਟੇ, ਮਾਤਾ, ਪਿਤਾ, ਭਰਾ ਭੈਣ ਅਤੇ ਬੇਬੇ ਨੂੰ ਸਦਾ ਲਈ ਛਡ ਜਾਣ ਦੀ ਟੀਸ...। ਇਸ ਸੰਘਰਸ਼ ਦਾ ਅੰਤ ਕੀ...ਕਦੋਂ ਹੋਏਗਾ......।

... ... ...

ਬਿਰਜੂ ਸਾਢੇ ਯਾਰਾਂ ਵਜੇ ਕੜਕਦੀ ਧੁਪ ਵਿਚ ਇਲਾਹਾਬਾਦ ਰਾਮਬਾਗ ਸਟੇਸ਼ਨ ਤੇ ਪਹੁੰਚਿਆ । ਪਿਛਲੇ ਦਿਨ ਅਧੀ ਰਾਤ ਤੀਕ ਦਮ ਤੋੜ ਨਸ੍ਹ ਭੱਜ, ਫਿਰ ਸੰਘਰਸ਼ ਕਮੇਟੀ ਵਿਚ ਅਗੇ ਦੇ ਪ੍ਰੋਗਰਾਮ ਦੀ ਸਲਾਹ । ਚਾਰ ਵਜੇ ਸ਼ਯਾਮ ਜੀ ਦਾ ਹੁਕਮ, ਸਿਕਰੌਲ ਸਟੇਸ਼ਨ ਤੋਂ ਛੇ ਵਜੇ ਦੀ ਪੈਸੈਂਜਰ ਤੋਂ ਇਲਾਹਾਬਾਦ ਜਾਣ ਦਾ । ਸਵੇਰੇ ਦੀ ਪੈਸੈਂਜਰ ਵਿਚ ਕਚਹਿਰੀ ਜਾਣ ਵਾਲਿਆਂ ਦੀ ਖਚਾਖਚ ਭੀੜ । ਬਿਰਜੂ ਨੂੰ ਲਕ ਸਿਧਾ ਕਰਨ ਦੀ ਵੀ ਥਾਂ ਨਹੀਂ । ਊਂਘ ਵਿਚ ਪੰਜ ਘੰਟੇ ਬੈਠਿਆਂ ਬੈਠਿਆਂ ਇਲਾਹਾਬਾਦ ਪਹੁੰਚਿਆ । ਬਿਰਜੂ ਨੀਂਦ ਥਕਾਵਟ ਦੀ ਚਿੰਤਾ ਨਾ ਕਰ ਭਰੋਸੇਯੋਗ ਸੰਪਰਕ ਲਈ ਫ਼ੌਰਨ ਕਰਨੈਲਗੰਜ ਗਿਆ । ਉਹਦੇ ਖਟਖਟਾਉਣ ਨਾਲ ਬੂਹਾ ਖੋਲ੍ਹਿਆ ਸਾਥੀ ਦੇ ਬੁਢੇ ਪਿਤਾ ਨੇ । ਬੁਢੇ ਦੀ ਨਜ਼ਰ ਵਿਚ ਸ਼ਕ, ਸਹਿਮ ਅਤੇ ਗੁਸਾ । ਰੁਖਾ ਉਤਰ : ਘਰ ਵਿਚ ਨਹੀਂ ਹੈ । ਅਤੇ ਦਰਵਾਜ਼ਾ ਖਟਾਕ ਦੇ ਕੇ ਬੰਦ ਹੋ ਗਿਆ । ਅੰਦਰੋਂ ਕੁੰਡੀ ਮਾਰਨ ਦੀ ਆਵਾਜ਼ ।

ਬਿਰਜੂ ਨੇੜੇ ਕਟਰੇ ਵਿਚ ਗਿਆ । ਦੂਜੇ ਸਾਥੀ ਦਾ ਬੂਹਾ ਖੜਕਾਇਆ । ਇਸ ਦਰਵਾਜ਼ੇ ਤੇ ਵੀ ਲਗਭਗ ਪਹਿਲੇ ਵਰਗਾ ਸਵਾਗਤ, ਪਰ ਉਹਦੇ ਸਵਾਲ ਦਾ ਜਵਾਬ ਮਿਲ ਗਿਆ— ਕਿਸੇ ਕੰਮ ਨਾਲ ਕਾਨਪੁਰ ਗਿਆ ਹੈ । ਬਿਰਜੂ ਦਾ ਅੰਦਾਜ਼ਾ, ਸਾਥੀ ਗਿਰਫ਼ਤਾਰੀ ਦੇ ਡਰ ਕਰਕੇ ਫੁਰ ਹੋ ਗਏ ।

ਬਿਰਜੂ ਨੇ ਲੂਕਰਗੰਜ ਦੇ ਲਈ ਯੱਕੇ ਤੇ ਬੈਠਣ ਤੋਂ ਪਹਿਲਾਂ 'ਲੀਡਰ' ਲੈ ਲਿਆ ਸੀ । ਪਿਛਲੇ ਤਿੰਨ ਦਿਨ ਵਿਚ ਇਲਾਹਾਬਾਦ ਵਿਚ ਬਹੁਤ ਗਿਰਫ਼ਤਾਰੀਆਂ ਹੋ ਚੁਕੀਆ ਸਨ । ਦਸ ਅਤੇ ਯਾਰਾਂ ਅਗਸਤ ਦੋਵੇਂ ਦਿਨ ਜ਼ਨਾਨੀਆਂ ਪੁਲੀਸ ਦੇ ਲਾਠੀ ਚਾਰਜ ਦੇ ਬਾਵਜੂਦ ਜਲੂਸ ਦੇ ਅਗੇ ਸਨ । ਨਹਿਰੂ ਪਰਿਵਾਰ ਦੀਆਂ ਅਤੇ ਹੋਰ ਕਈ ਜ਼ਨਾਨੀਆਂ ਗਿਰਫ਼ਤਾਰ ਹੋ ਗਈਆਂ ਸਨ ।

ਬਿਰਜੂ ਲੂਕਰਗੰਜ ਵਿਚ ਅਸਫ਼ਲ ਹੋ ਕੇ ਰਾਨੀਮੰਡੀ, ਮੁੱਠੀਗੰਜ ਵੀ ਗਿਆ । ਕਿਧਰੇ ਕੋਈ ਸੰਪਰਕ ਨਾ ਹੋ ਸਕਿਆ । ਸੋਚਿਆ, ਇਲਾਹਾਬਾਦ ਵਿਚ ਵਕਤ ਬਰਬਾਦ ਕਰਨ ਦੀ ਬਜਾਏ ਰਾਤ ਦੀ ਗੱਡੀ ਲਖਨਊ ਚਲਿਆ ਜਾਏ । ਸ਼ਯਾਮ ਜੀ ਨੇ ਲਖਨਊ ਵਿਚ ਸੰਪਰਕ ਸੂਤਰ ਦਸ ਦਿਤਾ ਸੀ । ਆਪ ਵੀ ਲਖਨਊ ਅਤੇ ਲਖਨਊ ਦੇ ਕੰਮ ਕਰਨ ਵਾਲਿਆਂ ਤੋਂ ਚੰਗੀ ਤਰ੍ਹਾਂ ਵਾਕਿਫ਼ ।

ਸਟੇਸ਼ਨ ਜਾਣ ਤੋਂ ਪਹਿਲਾਂ ਲੂਕਰਗੰਜ ਵਿਚ ਜੋਸ਼ੀ ਦੇ ਘਰ ਸੁਨੇਹਾ ਦੇਣ ਗਿਆ : ਗੱਜਨ ਨਾਲ ਮੁਲਾਕਾਤ ਹੋਵੇ ਤੇ ਕਹਿ ਦੇਣਾ, ਠਾਕੁਰ ਨਾਲ ਬਹੁਤ ਜ਼ਰੂਰੀ ਕੰਮ ਹੈ । ਸੰਪਰਕ ਲਈ ਲਖਨਊ ਜਾ ਰਿਹਾ ਹਾਂ । ਉਥੇ ਕੁਝ ਨਾ ਬਣਿਆ ਤੇ......।

"ਅੰਦਰ ਆ ਜਾਉ ।" ਗੱਜਨ ਦੀ ਹਲਕੀ ਜਿਹੀ ਆਵਾਜ਼ ਆਈ, "ਤੁਹਾਡੇ ਆਉਣ ਦੀ ਖ਼ਬਰ ਮਿਲ ਗਈ । ਲਖਨਊ ਇਥੇ ਹੀ ਆ ਗਿਆ । ਚਲੋ ਮੇਰੇ ਨਾਲ ।"

ਬਿਰਜੂ ਨੂੰ ਲੈਕੇ ਗੱਜਨ ਰਾਨੀਮੰਡੀ ਵਲ ਚਲਿਆ । ਉਹਨੂੰ ਇਕ ਖਪਰਿਆਂ ਵਾਲੇ ਘਰ ਦੇ ਓਪਰੇ ਜਿਹੇ ਮਕਾਨ ਵਿਚ ਲੈ ਗਿਆ । ਗੱਜਨ ਨੇ ਤਖ਼ਤਪੋਸ਼ ਤੇ ਬੈਠ ਕੇ ਇਕ ਹੱਥ ਨਾਲ ਪੱਖੀ ਝੱਲਦੇ, ਮੈਗਜ਼ੀਨ ਪੜ੍ਹਦੇ ਬਜ਼ੁਰਗ ਦੇ ਨੇੜੇ ਬੈਠ ਗੱਲ ਕੀਤੀ । ਬਜ਼ੁਰਗ ਨੇ ਬਿਰਜੂ ਨੂੰ ਵੇਖ ਅੰਦਰ ਦਰਵਾਜ਼ੇ ਵਲ ਇਸ਼ਾਰਾ ਕੀਤਾ ।

ਵਿਹੜੇ ਵਿਚ ਖਪਰਿਆਂ ਵਾਲੇ ਬਰਾਂਡੇ ਵਿਚ ਦੋ ਮੰਜੀਆਂ ਸਨ। ਮੰਜੀ ਤੇ ਇਕ ਨੌਜਵਾਨ ਉਹਦੇ ਵਲ ਪਿਠ ਕੀਤੀ ਸਿਗਰੇਟ ਦੇ ਕਸ਼ ਲੈ ਰਿਹਾ ਸੀ। ਨੌਜਵਾਨ ਨੇ ਖੜਾਕ ਹੋਣ ਤੇ ਮੁੜ ਕੇ ਵੇਖਿਆ। ਨਜ਼ਰਾਂ ਮਿਲਣ ਤੇ ਦੋਹਵਾਂ ਪਾਸੇ ਵਾਛਾਂ ਖਿੜ ਗਈਆਂ। ਇਧਰੋਂ ਬਿਰਜੂ ਅਗੇ ਵਧਿਆ, ਉਧਰੋਂ ਨੌਜਵਾਨ। ਦੋਵੇਂ ਘੁੱਟ ਕੇ ਜੱਫੀ ਪਾ ਕੇ ਮਿਲੇ।

"ਮੈਂ ਦੁਪਹਿਰੀਂ ਤੇਰੇ ਘਰ ਗਿਆ।" ਬਿਰਜੂ ਨੇ ਦਸਿਆ, "ਸ਼ਾਇਦ ਤੇਰੇ ਵਡੇ ਭਾਈ ਸਾਹਬ ਸਨ। ਮੈਨੂੰ ਬੜੇ ਸ਼ੱਕ ਨਾਲ ਵੇਖਿਆ, ਫਿਰ ਬੋਲੇ, ਪਰਸੋਂ ਕਾਨਪੁਰ ਗਏ ਹਨ। ਪਹਿਲਾਂ ਮੈਂ ਕਰਨੈਲਗੰਜ ਗਿਆ ਸੀ। ਉਥੇ ਬੰਸੀ ਵੀ ਲਾਪਤਾ। ਮੈਨੂੰ ਅੰਦਾਜ਼ਾ ਹੋ ਗਿਆ ਸੀ।"

ਬਿਰਜੂ ਨੂੰ ਕੋਲ ਬਿਠਾ ਕੇ ਰਾਮ ਲਹਿਰ ਸਿੰਘ ਨੇ ਦਸਿਆ, "ਅਸੀਂ ਪਰਸੋਂ ਸ਼ਾਮੀਂ ਘਰ ਜਾ ਰਹੇ ਸਾਂ। ਆਜ਼ਾਦ ਪਾਰਕ ਦੇ ਸਾਹਮਣੇ ਉਧਰੋਂ ਆਉਂਦੇ ਇਕ ਗੁਆਂਢੀ ਨੇ ਸਾਨੂੰ ਦਸ ਦਿਤਾ, ਤਿੰਨ ਵਜੇ ਸਾਡੇ ਘਰ ਪੁਲੀਸ ਗਈ ਸੀ। ਸਾਡੇ ਘਰ ਬੜੀ ਠੋਕ ਵਜਾ ਕੇ ਤਲਾਸ਼ੀ ਹੋਈ, ਫਿਰ ਮੇਰਾ ਪੁਛਿਆ। ਮੇਰੇ ਘਰ ਵਾਲਿਆਂ ਨੇ ਕਹਿ ਦਿਤਾ, ਮੈਂ ਸਵੇਰੇ ਕਾਨਪੁਰ ਗਿਆ ਹਾਂ, ਨੌਕਰੀ ਦੇ ਬਾਰੇ ਗੱਲ ਕਰਨ ਲਈ। ਪੁਲੀਸ ਦੇ ਹੱਥ ਕੁਝ ਕਾਗਜ਼ ਜ਼ਰੂਰ ਲੱਗ ਗਏ। ਮੈਂ ਘਰ ਗਿਆ ਹੀ ਨਹੀਂ। ਗੁਆਂਢੀ ਨੂੰ ਕਹਿ ਦਿਤਾ, ਘਰ ਦਸ ਦੇਏ ਕਿ ਮੈਨੂੰ ਖ਼ਬਰ ਮਿਲ ਗਈ। ਬੰਸੀ ਤੇ ਬਹੁਤ ਬਚਿਆ।" ਲਹਿਰੀ ਨੇ ਦਸਿਆ, ਪੁਲੀਸ ਉਹਨੂੰ ਗਿਰਫ਼ਤਾਰ ਕਰਨ ਗਈ : ਗਲਤੀ ਨਾਲ, ਨਾਲ ਦੀ ਗਲੀ ਵਿਚ ਉਹਦੇ ਘਰ ਬਾਰੇ ਪੁਛਿਆ। ਗਲੀ ਵਿਚ ਕੋਈ ਭਲਾ ਆਦਮੀ। ਉਹਨੇ ਮਕਾਨ ਦੂਜੀ ਗਲਤ ਗਲੀ ਵਿਚ ਦਸ ਦਿਤਾ। ਪੁਲੀਸ ਨੂੰ ਉਧਰ ਜਾਂਦਿਆਂ ਵੇਖ ਆਪਣੀ ਧੀ ਨੂੰ ਬੰਸੀ ਦੇ ਘਰ ਦੌੜਾ ਕੇ ਖ਼ਬਰ ਕਰ ਦਿਤੀ। ਪੁਲੀਸ ਭਟਕ ਭਟਕ ਕੇ ਉਹਦੇ ਘਰ ਪੁੱਜੀ ਉਦੋਂ ਤਕ ਬੰਸੀ ਉਡ ਚੁਕਿਆ ਸੀ।

"ਤਾਹੀਏਂ!" ਬਿਰਜੂ ਨੇ ਲਹਿਰੀ (ਰਾਮਲਹਿਰ ਸਿੰਘ) ਦੇ ਭੇਸ ਨੂੰ ਵੇਖ ਕੇ ਕਿਹਾ ਲਹਿਰੀ ਆਮ ਤੌਰ ਤੇ ਕੁੜਤਾ ਪਜਾਮਾ ਪਾਂਦਾ ਸੀ। ਇਸ ਵੇਲੇ ਕੋਲ ਕੱਥਈ ਕਪੜੇ ਦੀ ਸ਼ੇਰਵਾਨੀ, ਚੌੜੇ ਬਾਰਡਰ ਵਾਲੀ ਹਰੀ ਮਖ਼ਮਲ ਦੀ ਬੇੜੀ-ਨੁਮਾ ਟੋਪੀ ਅਤੇ ਧੁੱਪ ਦੀ ਐਨਕ ਪਈ ਹੋਈ ਸੀ। ਮੰਜੀ ਦੇ ਹੇਠਾਂ ਟੀਨ ਦਾ ਬੈਗਨੁਮਾ ਬਕਸਾ, ਅਲੀਗੜ੍ਹ ਦੇ ਤਾਲਾ-ਏਜੰਟ ਦਾ ਰੂਪ-ਵੇਸ।

"ਆ ਗਏ।" ਗੱਜਨ ਨੇ ਕਿਹਾ। ਬਿਰਜੂ ਦੀ ਨਜ਼ਰ ਦਰਵਾਜ਼ੇ ਵਲ ਗਈ। ਵਧੀਆ ਸਫੇਦ ਕੁਰਤਾ, ਮਹੀਨ ਧੋਤੀ, ਮੋਢਿਆਂ ਤੇ ਗਰਦ ਦਾ ਦੁਪੱਟਾ ਲਈ ਇਕ ਬੰਦਾ ਮੁਸਕਰਾਂਦਾ ਹੋਇਆ ਅੰਦਰ ਆਇਆ। ਉਹਦੇ ਚਿਹਰੇ ਤੇ ਸ਼ੌਕ ਨਾਲ ਠੁਕਰਾਨਾ ਢੰਗ ਦੀਆਂ ਪਲੀਆਂ ਪੋਸੀਆਂ ਅਕੜਾਈਆਂ ਹੋਈਆਂ ਮੁਛਾਂ-ਦਾੜ੍ਹੀ। ਮਥੇ ਤੇ ਕੰਨ ਤੇ ਸਫੇਦ ਚੰਦਨ। ਗਰਦਨ ਤਕ ਕਟੇ,ਚਿਕਨੇ ਕਾਲੇ ਪਟਿਆਂ ਤੇ ਉਚੀ, ਚਿਕਨ ਦੀ ਚੋਣਾਂ ਵਾਲੀ ਇਲਾਹਾਬਾਦੀ ਦੁਪਲੀਆ ਟੋਪੀ। ਹਥ ਵਿਚ ਗੰਢਾਂ ਵਾਲੀ ਮਜ਼ਬੂਤ ਮੋਟੀ ਛੜੀ, ਅਮੀਰ ਪੰਡੇ ਦਾ ਰੂਪ।

ਆਉਣ ਵਾਲੇ ਨੂੰ ਦੇਖ ਕੇ ਬਿਰਜੂ ਦੇ ਮੂੰਹ ਤੇ ਪਲ ਭਰ ਓਪਰੇ ਲਈ ਦੁਬਿਧਾ। ਨਜ਼ਰ ਮਿਲੀ ਤਾਂ ਉਛਲ ਕੇ ਛਾਤੀ ਨਾਲ ਜਾ ਲਗਾ, "ਠਾਕੁਰ ਦਾ, ਇਹ ਪੰਡਾਗਿਰੀ ਕਦੋਂ ਤੋਂ ?"

"ਕਦੋਂ ਆਇਆ ? ਉਥੇ ਕੀ ਹਾਲ ? ਤੁਸੀਂ ਲੋਕਾਂ ਨੇ ਨੌਂ ਨੂੰ ਹੀ ਜਲੂਸ ਕਢ ਦਿਤਾ।"

ਪਾਠਕ ਨੇ ਮੰਜੀ ਤੇ ਬੈਠ ਕੇ ਪੁਛਿਆ । "ਹੋਰ ਕੀ ਹਾਲ ਚਾਲ ?"

"ਦਾਦਾ, ਉਥੇ ਤੇ ਮਚ ਗਈ । ਤਿੰਨ ਆਦਮੀ ਖੇਤ ਰਹੇ ‡ ਦੋ ਪੁਲੀਸ ਵਾਲੇ ਵੀ ।"

"ਕੀ ?" ਪਾਠਕ ਦੇ ਭਰਵੱਟੇ ਤਣ ਗਏ, "ਅਖ਼ਬਾਰ ਵਿਚ ਸੀ । ਨੌਂ ਤੇ ਦਸ ਨੂੰ ਵਿਦਿਆਰਥੀਆਂ ਦੇ ਛੋਟੇ ਛੋਟੇ ਜਲੂਸ ਨਿਕਲੇ । ਕੋਈ ਕੋਈ ਦੁਕਾਨ ਬੰਦ ਸੀ । ਕਲ ਭੀੜ ਨੇ ਕੁਝ ਲੁਟ-ਖਸੁਟ ਕੀਤੀ ਤਾਂ ਪੁਲੀਸ ਨੇ ਚੇਤਾਵਨੀ ਲਈ ਗੋਲੀ ਚਲਾਈ । ਭੀੜ ਤਿਤਰ ਬਿਤਰ ਹੋ ਗਈ ।"

"ਸੈਂਸਰਡ ਨੀਊਜ਼ ! ਬਕਵਾਸ ! ਅਸੀਂ ਤੇ ਉਥੇ ਹੀ ਸਾਂ ।" ਬਿਰਜੂ ਨੇ ਵਿਰੋਧ ਕੀਤਾ ।

"ਉਹ ਤੇ ਹੋਏਗਾ ਹੀ । ਤੂੰ ਦਸ । ਸ਼ਯਾਮ ਸ਼ਰਮਾ ਨੇ ਕਿਹਾ ਸੀ, ਪਹਿਲੀ ਅਗਸਤ, ਤਿਲਕ ਜਯੰਤੀ ਤੋਂ ਤਿਆਰੀ ਕਰ ਦਿਆਂਗੇ ।"

"ਪਹਿਲੀ ਅਗਸਤ ਤੋਂ ਤੇ ਯੂਨੀਵਰਸਿਟੀ ਕੈਂਪਸ ਵਿਚ । ਪਹਿਲਾਂ ਦਸਿਆ ਗਿਆ ਕਿ ਬੰਬਈ ਤੋਂ ਨੌਂ ਦੀ ਸ਼ਾਮ ਖ਼ਬਰ ਆਏਗੀ । ਬਿਰਲਾ ਹੋਸਟਲ ਵਿਚ ਸ਼ਰਮਾ ਜੀ ਨੇ ਨੌਂ ਦੀ ਸਵੇਰ ਰੇਡੀਓ ਤੇ ਖ਼ਬਰ ਸੁਣ ਲਈ । ਉਨ੍ਹਾਂ ਨੇ ਪੰਦਰਾਂ ਵੀਹ ਸਟੂਡੈਂਟਸ ਤੁਰੰਤ ਦੁੜਾ ਦਿਤੇ । ਐਤਵਾਰ ਗੀਤਾ ਭਵਨ ਵਿਚ ਵਾਈਸ ਚਾਂਸਲਰ ਦਾ ਪ੍ਰਵਚਨ ਸੀ । ਰਾਧਾਕ੍ਰਿਸ਼ਣਨ ਵਿਦਵਾਨ ਭਾਵੇਂ ਕਿੰਨੇ ਹੀ ਮਹਾਨ ਹੋਣ, ਪਰ ਸਰਕਾਰ ਦੇ ਇਕ ਨੰਬਰ ਚਾਪਲੂਸ ।"

"ਰਾਜਭਗਤ ਨਾ ਹੁੰਦੇ ਤਾਂ 'ਸਰ' ਕਿਵੇਂ ਬਣਦੇ ।" ਲਹਰੀ ਨੇ ਟੋਕ ਦਿਤਾ ।

"ਰਾਧਾਕਿਸ਼ਣਨ ਪ੍ਰਵਚਨ ਤੋਂ ਪਹਿਲਾਂ ਰੇਡੀਓ ਤੇ ਨੇਤਾਵਾਂ ਦੀ ਗਿਰਫਤਾਰੀ ਅਤੇ ਐਮਰੀ ਦੀ ਸਟੇਟਮੈਂਟ ਸੁਣ ਆਏ ਹੋਣਗੇ । ਦਾਦਾ, ਐਮਰੀ ਨੇ ਮਜ਼ਾ ਕਰ ਦਿਤਾ, ਆਪ ਲੋਕਾਂ ਨੂੰ ਬਗਾਵਤ ਦਾ ਪ੍ਰੋਗਰਾਮ ਦਸ ਦਿਤਾ ।"

"ਸਾਥੀਆਂ ਨੇ ਦੌੜ ਦੌੜ ਕੇ ਸਭ ਹੋਸਟਲਾਂ ਵਿਚ ਐਲਾਨ ਕਰ ਦਿਤਾ, ਸਭ ਲੋਕ ਗੀਤਾ ਹਾਲ ਚਲੋ । ਅਸਰਾਨੀ ਤੇ ਗਾਂਧੀ ਤੋਂ ਜ਼ਿਆਦਾ ਗਾਂਧੀਵਾਦੀ । ਉਹ ਬੋਲੇ, ਗਾਂਧੀ ਜੀ ਵਾਇਲੰਟ ਬਗਾਵਤ ਦਾ ਹੁਕਮ ਨਹੀਂ ਦੇ ਸਕਦੇ । ਸਰਕਾਰ ਵਾਇਲੈਂਸ ਦਾ ਪ੍ਰੋਗਰਾਮ ਦਸ ਕੇ ਜਨਤਾ ਨੂੰ ਉਤੇਜਿਤ ਕਰ ਕੇ ਦਮਨ ਦਾ ਮੌਕਾ ਚਾਹੁੰਦੀ ਏ ।"

"ਗੀਤਾ ਹਾਲ ਵਿਚ ਕਿੰਨੇ ਕੁ ਲੋਕ ਆਏ ?" ਪਾਠਕ ਨੇ ਪੁਛਿਆ ।

"ਮਾਮੂਲੀ ਤੌਰ ਤੇ ਸਮਝੋ ਤਾਂ ਸੱਠ-ਸੱਤਰ । ਵਾਈਸ ਚਾਂਸਲਰ ਆਏ ਤਾਂ ਹਾਲ ਠਸਾਠਸ ਭਰਿਆ ਹੋਇਆ । ਪ੍ਰਵਚਨ ਹੁੰਦਿਆਂ ਹੁੰਦਿਆਂ ਹਾਲ ਦੇ ਬਾਹਰ ਹਜ਼ਾਰ ਸਟੂਡੈਂਟਸ ।

"ਰਾਧਾਕ੍ਰਿਸ਼ਣਨ ਨੇ ਕੀ ਕਿਹਾ ।" ਪਾਠਕ ਨੂੰ ਉਤਸੁਕਤਾ ।

"ਦਾਦਾ, ਮੈਨੂੰ ਲੱਗਾ, ਰੇਡੀਓ ਤੇ ਆਈ ਖ਼ਬਰ ਨਾਲ ਹਾਲ ਵਿਚ ਭੀੜ ਦੇਖ ਰਾਧਾਕ੍ਰਿਸ਼ਣਨ ਦਹਿਲ ਗਏ । ਬੀ. ਐਚ. ਯੂ ਦੀ ਤੇ ਪਰੰਪਰਾ ਰਾਸ਼ਟਰੀ ਸੰਘਰਸ਼ ਵਿਚ ਅਗੇ ਰਹਿਣ ਦੀ । ਰਾਧਾਕ੍ਰਿਸ਼ਣਨ ਨੇ ਕਿਹਾ, ਗੀਤਾ ਆਪਣੀ ਬੁਧੀ ਨੂੰ ਟਿਕਾਈ ਰਖਣ ਦਾ ਉਪਦੇਸ਼ ਦੇਂਦੀ ਹੈ । ਸਭ ਸੁਖ-ਦੁਖ ਆਵੇਸ਼-ਉਤੇਜਨਾ ਆਵੇਗ ਵਿਚ ਅਕਲ ਸਥਿਰ ਰਖੋ । ਦਮ ਸਾਧੀ ਰਖੋ । ਕਿਸੇ ਵੀ ਵਿਚਾਰ ਭਾਵਨਾ ਨਾਲ ਵਿਚਲਿਤ ਜਾਂ ਉਤੇਜਿਤ ਨਾ ਹੋਵੋ । ਮਤਲਬ ਕਿ ਰਾਸ਼ਟਰੀ ਅਪਮਾਨ ਦੀ ਸੱਟ ਖਾ ਕੇ ਸ਼ਾਂਤ ਬਣੇ ਰਹੋ ।"

"ਰਾਧਾਕ੍ਰਿਸ਼ਣਨ ਹਾਲ ਵਿਚੋਂ ਨਿਕਲੇ ਤਾਂ ਭੀੜ ਨੂੰ ਅਣਦੇਖਿਆ ਕਰ ਆਪਣੀ ਮੋਟਰ ਤੇ

ਵਾਈਸ ਚਾਂਸਲਰ ਨਿਵਾਸ ਭਜ ਗਏ। ਉਦੋਂ ਡਾਕਟਰ ਗੈਰੋਲਾ ਨੇ ਸਟੂਡੈਂਟਸ ਨੂੰ ਲਲਕਾਰ ਕੇ ਰੇਡੀਓ ਦੀ ਖ਼ਬਰ ਦਸੀ—ਸਰਕਾਰ ਨੇ ਸਾਡੇ ਲੀਡਰਾਂ ਨੂੰ ਗਿਰਫ਼ਤਾਰ ਕਰਕੇ ਦੇਸ਼ ਨੂੰ ਚੁਣੌਤੀ ਦਿਤੀ ਹੈ। ਜਵਾਨੋ, ਗਾਂਧੀ ਜੀ ਦਾ ਅੰਤਮ ਹੁਕਮ ਹੈ, ਡੂ ਆਰ ਡਾਈ! ਕਰੋ ਜਾਂ ਮਰੋ!"

"ਗੈਰੋਲਾ ਨੇ ਕਿਹਾ, ਇਸ ਪਲ ਅਸੀਂ ਸੁਤੰਤਰਤਾ ਦੇ ਸਿਪਾਹੀ ਹਾਂ। ਸਾਨੂੰ ਫ਼ੌਜੀਆਂ ਵਾਂਗ ਡਸਿਪਲਿਨ ਵਿਚ ਰਹਿਣਾ ਹੋਏਗਾ। ਵਿਦਿਆਰਥੀ ਸਿਪਾਹੀ ਚਾਰ ਚਾਰ ਦੀਆਂ ਲਾਈਨਾਂ ਬਣਾ ਲੈਣ।"

"ਦਾਦਾ ਮੈਡੀਕਲ ਕਾਲਿਜ ਦਾ ਸੁਕੁਲ ਹੈ ਨਾ, ਉਹਨੂੰ ਡਾਢੀ ਸੁਝੀ! ਉਹਨੇ ਕਿਹਾ ਅਸੀਂ ਮੋਰਚੇ ਤੇ ਜਾ ਰਹੇ ਹਾਂ। ਅਸੀਂ ਯੂਨੀਵਰਸਿਟੀ ਦੇ ਪਿਤਾ ਮਹਾਮਨਾਂ ਮਾਲਵੀਆ ਜੀ ਦਾ ਆਸ਼ੀਰਵਾਦ ਲੈ ਕੇ ਕੂਚ ਕਰਾਂਗੇ।

"ਦਾਦਾ, ਮਾਲਵੀਆ ਜੀ ਦੀ ਸਿਹਤ ਬਹੁਤ ਗੜਬੜ। ਡਾਕਟਰਾਂ ਦਾ ਸਖ਼ਤ ਹੁਕਮ, ਮਾਲਵੀਆ ਜੀ ਨੂੰ ਬਿਲਕੁਲ ਡਿਸਟਰਬ ਨਾ ਕੀਤਾ ਜਾਏ। ਵਿਦਿਆਰਥੀ ਚਾਰ ਚਾਰ ਦੀਆਂ ਲਾਈਨਾਂ ਵਿਚ ਮਾਲਵੀਆ ਜੀ ਦੇ ਬੰਗਲੇ ਵਲ ਟੁਰ ਪਏ। ਮਾਲਵੀਆ ਜੀ ਸਵੇਰੇ ਬੰਗਲੇ ਦੇ ਸਾਹਮਣੇ ਵਾਲੇ ਸਜੇ ਹੱਥ ਦੇ ਕਮਰੇ ਵਿਚ ਰਹਿੰਦੇ ਹਨ। ਕਮਰੇ ਦੀ ਵਡੀ ਖਿੜਕੀ ਵਿਚ ਸੀਖਾਂ ਲਗੀਆਂ ਹਨ। ਲੋਕ ਉਥੋਂ ਹੀ ਦਰਸ਼ਨ ਕਰ ਲੈਂਦੇ ਹਨ। ਮਾਲਵੀਆ ਜੀ ਵੀ ਰੇਡੀਓ ਸੁਣ ਕੇ ਬਹੁਤ ਡੋਲੇ ਹੋਏ ਸਨ। ਸ਼ਯਾਮ ਜੀ ਅਤੇ ਸੁਕੁਲ ਨੇ ਜਾ ਕੇ ਪ੍ਰਾਰਥਨਾ ਕੀਤੀ, ਵਿਦਿਆਰਥੀ ਬਾਪੂ ਦੀ ਗਿਰਫਤਾਰੀ ਨਾਲ ਹੋਏ ਰਾਸ਼ਟਰੀ ਅਪਮਾਨ ਦਾ ਵਿਰੋਧ ਕਰਨ ਜਾ ਰਹੇ ਨੇ। ਅਸੀਂ ਤੁਹਾਡੇ ਆਸ਼ੀਰਵਾਦ ਲਈ ਖਿੜਕੀ ਦੇ ਸਾਹਮਣਿਉਂ ਪ੍ਰਣਾਮ ਕਰਕੇ ਨਿਕਲ ਜਾਵਾਂਗੇ।"

"ਦਾਦਾ, ਮਾਲਵੀਆ ਜੀ ਕਿੰਨੇ ਮਾਡਰੇਟ ਹੋਣ, ਪਰ ਰਾਧਾਕ੍ਰਿਸ਼ਣਨ ਵਾਂਗ ਮਰਸਨਰੀ ਇਨਟਲੈਕੁਚੁਅਲ ਨਹੀਂ। ਰਾਸ਼ਟਰੀ ਅਪਮਾਨ ਨਹੀਂ ਸਹਿ ਸਕਦੇ। ਬੋਲੇ, ਗਾਂਧੀ ਦੀ ਗਿਰਫਤਾਰੀ ਕੌਮ ਦੀ ਬੇਇਜ਼ਤੀ। ਉਸ ਅਨਿਆਂ ਦੇ ਵਿਰੁੱਧ ਅਤੇ ਗਾਂਧੀ ਦੇ ਆਦਰ ਵਿਚ ਮੇਰੀ ਪੂਰੀ ਮਿਲਵਰਤਣ।

"ਸੁਕੁਲ ਨੇ ਵਿਦਿਆਰਥੀਆਂ ਨੂੰ ਮਾਲਵੀਆ ਜੀ ਦਾ ਸੁਨੇਹਾ ਸੁਣਾ ਦਿਤਾ। ਵਿਦਿਆਰਥੀ ਪ੍ਰਣਾਮ ਵਿਚ ਹੱਥ ਜੋੜੀ ਖਿੜਕੀ ਦੇ ਸਾਹਮਣਿਉਂ ਨਿਕਲਦੇ ਗਏ। ਮਾਲਵੀਆ ਜੀ ਨੂੰ ਮਸਨਦੀ ਤਕੀਏ ਦੇ ਸਹਾਰੇ ਬਿਠਾ ਦਿਤਾ ਗਿਆ ਸੀ। ਉਨ੍ਹਾਂ ਆਸ਼ੀਰਵਾਦ ਵਿਚ ਹੱਥ ਉਚਾ ਕੀਤਾ ਹੋਇਆ ਸੀ। ਬੰਦ ਅੱਖਾਂ ਤੋਂ ਧਸੀਆਂ ਹੋਈਆਂ ਗੱਲ੍ਹਾਂ ਤੇ ਹੰਝੂਆਂ ਦੀਆਂ ਧਾਰਾਂ। ਵਿਦਿਆਰਥੀਆਂ ਵਿਚ ਅੰਗਰੇਜ਼ਾਂ ਦੇ ਖ਼ਿਲਾਫ਼ ਗੁੱਸੇ ਦੀ ਬਿਜਲੀ ਭੜਕ ਉਠੀ।

"ਵਿਦਿਆਰਥੀਆਂ ਦਾ ਜਲੂਸ ਸ਼ਹਿਰ ਵਲ ਵਧਿਆ। ਅਗੇ ਕਾਂਗਰਸ ਦਾ ਝੰਡਾ। ਟੁਰੇ ਤਾਂ ਪੰਦਰਾਂ ਸੋਲ੍ਹਾਂ ਸੌ ਸਨ। ਯੂਨੀਵਰਸਿਟੀ ਤੋਂ ਨਿਕਲੇ ਤਾਂ ਸ਼ਹਿਰ ਦੇ ਲੋਕ ਨਾਲ ਰਲਣ ਲੱਗ ਪਏ। ਕੁਝ ਲੋਕ ਅੱਸੀ ਵਿਚ ਵਧੇ। ਸੁਨਾਰਪੁਰਾ, ਗੋਦੋਲਿਆ, ਚੌਕ ਤਕ ਹੋਰ ਤਿੰਨ-ਚਾਰ ਹਜ਼ਾਰ। ਸੁਨਾਰਪੁਰਾ ਦੇ ਬਿੰਦੇਸਰੀ ਪਾਠਕ ਅਤੇ ਕੁਝ ਦੂਜੇ ਲੋਕ ਹੜਤਾਲ ਕਰਵਾ ਰਹੇ ਸਨ। ਜਲੂਸ ਦੇ ਨਾਅਰੇ ਸੁਣੇ ਤਾਂ ਦੁਕਾਨਾਂ ਦੇ ਬੂਹੇ, ਤਖਤੇ ਪਟਾਪਟ ਖ ਟਾਖਟ ਬੰਦ ਹੋਣ ਲਗੇ।

"ਟਾਊਨ ਹਾਲ ਦੇ ਸਾਹਮਣੇ ਮੈਦਾਗਿਨ* ਪਹੁੰਚਦਿਆਂ ਪਹੁੰਚਦਿਆਂ ਪੰਦਰਾਂ ਵੀਹ ਹਜ਼ਾਰ ਦੀ ਭੀੜ। ਮੈਦਾਨ ਵਿਚ ਕਾਂਗਰਸ ਦਾ ਝੰਡਾ ਗਡ ਕੇ ਗੈਰੋਲਾ ਨੇ 'ਭਾਰਤ ਛਡੋ' ਸੰਗਰਾਮ ਦੀ ਲਲਕਾਰ ਦਿਤਾ—ਨੇਤਾਵਾਂ ਦੇ ਰਿਹਾ ਹੋਣ ਤਕ ਸ਼ਹਿਰ ਵਿਚ ਮੁਕੰਮਲ ਹੜਤਾਲ ਰਹੇਗੀ। ਛਾਤੀ ਠੋਕ ਕੇ ਕਿਹਾ—ਸਾਡਾ ਪ੍ਰੋਗਰਾਮ ਉਹੀ ਹੈ ਜੋ ਐਮਰੀ ਨੇ ਦਸਿਆ। ਇਕ ਵੀ ਅੰਗ੍ਰੇਜ਼ ਹਿੰਦੁਸਤਾਨ ਵਿਚ ਨਹੀਂ ਰਹਿ ਸਕੇਗਾ।

"ਸ਼ਹਿਰ ਵਿਚ ਪੁਲੀਸ ਚੌਕੰਨੀ ਸੀ, ਪਰ ਬੋਲੀ ਕੁਝ ਨਹੀਂ। ਸੁਦਿਆ ਕਲਕਟਰ ਫ਼ਿਨਲੇ ਦਾ ਆਰਡਰ ਸੀ, ਜਲੂਸ ਤੋੜ ਫੋੜ, ਲੁਟਪਾਟ ਨਾ ਕਰੇ ਤਾਂ ਪੁਲੀਸ ਦਖ਼ਲ ਨਾ ਦੇਵੇ। ਦਾਦਾ, ਫ਼ਿਨਲੇ ਬਾਰੇ ਤੇ ਸੁਣਿਆ ਹੋਏਗਾ। ਸਾਫ਼ ਹਿੰਦੀ ਬੋਲਦਾ ਹੈ। ਜ਼ਬਾਨ ਦਾ ਮਿੱਠਾ। ਸ਼ਹਿਰਾਂ ਦੇ ਰਈਸਾਂ ਨਾਲ ਬਹਿਣ ਉਠਣ। ਡਾਕਟਰ ਭਗਵਾਨਦਾਸ ਤੋਂ ਹਿੰਦੂ ਦਰਸ਼ਨ ਪੜ੍ਹਦਾ ਹੈ। ਸੁਣਿਆ ਹੈ ਕਿ ਆਇਰਿਸ਼ ਹੈ। ਆਇਰਲੈਂਡ ਵੀ ਬਰਤਾਨੀਆ ਨਾਲ ਨਾਰਾਜ਼।"

"ਦਾਦਾ, ਮਜ਼ਾ ਤੇ ਆਇਆ। ਦੂਜੇ ਦਿਨ ਦਸ ਤਾਰੀਖ਼, ਸੋਮਵਾਰ। ਸਭ ਸਕੂਲਾਂ-ਕਾਲਿਜਾਂ ਦੇ ਮੁੰਡੇ ਪ੍ਰਦਰਸ਼ਨ ਵਿਚ ਸ਼ਾਮਿਲ। ਉਧਰੋਂ ਉਦੇ-ਪ੍ਰਤਾਪ ਕਾਲਿਜ ਦੇ ਮੁੰਡੇ ਇਧਰੋਂ ਡੀ. ਏ. ਵੀ ਕਾਲਿਜ ਅਤੇ ਹਰੀਸ਼ ਚੰਦ ਸਕੂਲ ਦੇ। ਸੱਤ ਅੱਠ ਹਜ਼ਾਰ ਦੀ ਭੀੜ ਬਰੁਨਾ ਪਾਰ ਕਚਹਿਰੀ ਪਹੁੰਚ ਗਈ। ਲੋਕਾਂ ਨੇ ਕਿਹਾ, ਵਿਚਕਾਰਲੇ ਗੁੰਬਦ ਤੇ ਯੂਨੀਅਨ ਜੈਕ ਹਟਾ ਕੇ ਕਾਂਗਰਸ ਦਾ ਝੰਡਾ ਲਾਇਆ ਜਾਏਗਾ। ਕਚਹਿਰੀ ਦੀ ਗਾਰਦ ਨੇ ਭੀੜ ਨੂੰ ਕਚਹਿਰੀ ਦੀ ਸਾਹਮਣੀ ਸੜਕ ਤੇ ਰੋਕਿਆ ਤਾਂ ਅਸਮਾਨ ਚੀਰਦੇ ਨਾਅਰੇ—ਮਹਾਤਮਾ ਗਾਂਧੀ ਦੀ ਜੈ! ਅੰਗ੍ਰੇਜ਼ੋ ਭਾਰਤ ਛਡੋ! ਇਨਕਲਾਬ ਜ਼ਿੰਦਾਬਾਦ!

"ਫ਼ਿਨਲੇ ਕਚਹਿਰੀ ਵਿਚ ਸੀ। ਭੀੜ ਦੇ ਸਾਹਮਣੇ ਆ ਗਿਆ। ਬੋਲਿਆ, "ਏਨਾ ਸ਼ੋਰ ਸ਼ਰਾਬਾ ਕਿਉਂ? ਕੀ ਹੋ ਗਿਆ?"

"ਭੀੜ ਨੇ ਲਲਕਾਰਿਆ, ਕਚਹਿਰੀ ਤੇ ਅੰਗ੍ਰੇਜ਼ਾਂ ਦਾ ਨਹੀਂ ਭਾਰਤ ਦਾ ਝੰਡਾ ਲਗੇਗਾ।"

ਫਿਨਲੇ ਨੇ ਭੁਲਾਇਆ, "ਤੁਸੀਂ ਕਾਂਗਰਸੀ ਹੋ। ਕਾਂਗਰਸ ਦੀ ਨੀਤੀ ਵਾਇਲੈਂਸ ਅਤੇ ਤਬਾਹੀ ਮਚਾਣ ਦੀ ਨਹੀਂ। ਤੁਸੀਂ ਸਿਧਾਂਤਕ ਪ੍ਰਦਰਸ਼ਨ ਸ਼ਹਿਰ ਵਿਚ ਕਰੋ। ਕਚਹਿਰੀ ਦੇ ਕੰਮ ਵਿਚ ਗੜਬੜੀ ਮਚਾਉਣਾ ਠੀਕ ਨਹੀਂ। ਕਿਸੇ ਨੂੰ ਨਿਆਂ ਲਈ ਦਰਖ਼ਾਸਤ ਦੇਣੀ ਹੈ, ਕੋਈ ਲੰਮੇ ਮੁਕੱਦਮੇ ਦਾ ਫ਼ੈਸਲਾ ਸੁਣਨ ਆਇਆ ਹੈ, ਕਿਸੇ ਨੂੰ ਖ਼ਜ਼ਾਨੇ ਵਿਚ ਜਮਾਂ ਕਰਵਾਣਾ, ਕਿਸੇ ਨੂੰ ਲੈਣਾ। ਉਨ੍ਹਾਂ ਸਭ ਦਾ ਖ਼ਿਆਲ ਰਖਣਾ ਚਾਹੀਦਾ ਹੈ।"

"ਭੀੜ ਦਾ ਸ਼ੋਰ, ਕਚਹਿਰੀ ਤੇ ਭਾਰਤ ਦਾ ਝੰਡਾ ਲਗੇਗਾ। ਕਚਹਿਰੀ ਆਪਣਾ ਕੰਮ ਕਰੇ ਅਸੀਂ ਸਿਰਫ਼ ਝੰਡਾ ਲਾਣਾ ਹੈ।"

"ਫਿਨਲੇ ਇਕ ਨੰਬਰ ਚਾਲਾਕ। ਬੋਲਿਆ, ਕੋਈ ਆਦਮੀ ਕਚਹਿਰੀ ਦੇ ਅੰਦਰ ਕਿਸੇ ਦਰਵਾਜ਼ੇ ਕਮਰੇ ਵਿਚ ਕਦਮ ਨਹੀਂ ਰਖੇਗਾ। ਕੋਈ ਸ਼ੋਰ ਨਹੀਂ ਹੋਏਗਾ। ਝੰਡਾ ਬੇਸ਼ਕ ਲਗਾ ਦਿਉ। ਦਾਦਾ, ਉਹ ਕਚਹਿਰੀ ਦੇ ਦੋਹਾਂ ਬਾਹੀਆਂ (ਵਿੰਗਜ਼) ਦੇ ਵਿਚਕਾਰਲਾ ਗੁੰਬਦ! ਜਿਸ ਤੇ ਯੂਨੀਅਨ ਜੈਕ ਲਗਾ ਹੈ, ਸੱਠ ਫ਼ੁਟ ਤੋਂ ਉਚਾ। ਫਿਨਲੇ ਨੂੰ ਖ਼ਿਆਲ, ਪੌੜੀਆਂ ਦੇ ਬਿਨਾਂ ਕੋਈ ਦੂਜੀ ਛਤ ਤੇ ਜਾਏਗਾ ਕਿਵੇਂ? ਗੁੰਬਦ ਉਸ ਤੋਂ ਵੀ ਉਚਾ।

*ਵਾਰਾਨਸੀ ਵਿਚ ਟਾਊਨ ਹਾਲ ਦੇ ਸਾਹਮਣੇ, ਜਿਥੇ ਹੁਣ ਸ਼ਰਣਾਰਥੀ ਬਾਜ਼ਾਰ ਵਸ ਗਿਆ ਹੈ 1947 ਤੋਂ ਪਹਿਲਾਂ ਵੱਡਾ ਮੈਦਾਨ ਸੀ।

"ਪਰ ਦਾਦਾ, ਬਨਾਰਸੀ ਕਿਸ ਤੋਂ ਪਿਛੇ ? ਇਕ ਆਦਮੀ ਨੇ ਕੰਧ ਤੇ ਹਥ ਟਿਕਾ ਦਿਤਾ, ਦੂਜਾ ਉਚਕ ਕੇ ਉਹਦੇ ਮੋਢਿਆਂ ਤੇ। ਈਸਰਗੰਗੀ ਮੁਹੱਲੇ ਦਾ ਜਯਸਵਾਲਾਂ ਦਾ ਚੌਦਾਂ, ਪੰਦਰਾਂ ਸਾਲਾਂ ਦਾ ਮੁੰਡਾ ਰਾਮਪ੍ਰਕਾਸ਼ ਉਨ੍ਹਾਂ ਲੋਕਾਂ ਦੇ ਮੋਢਿਆਂ ਤੇ ਚੜ੍ਹ ਗਿਆ। ਦਾਦਾ, ਕਪੂਰ ਨੇ ਦਸਿਆ ਕਿ ਮੁੰਡੇ ਨੇ ਅਗੇ ਪਰਨਾਲੇ ਦਾ ਪਾਈਪ ਪਕੜ ਲਿਆ ਅਤੇ ਬਾਂਦਰ ਵਾਂਗ ਇਹ ਜਾ, ਉਹ ਜਾ, ਗੁੰਬਦ ਤੇ ਜਾ ਪੁਜਾ। ਭੀੜ ਦੇ ਨਾਅਰਿਆਂ ਨਾਲ ਅਸਮਾਨ ਗੂੰਜ ਰਿਹਾ ਸੀ—ਅੰਗ੍ਰੇਜ਼ੋ ਭਾਰਤ ਛੱਡੋ ! ਇਨਕਲਾਬ ਜ਼ਿੰਦਾਬਾਦ ! ਰਾਮਪ੍ਰਕਾਸ਼ ਨੇ ਯੂਨੀਅਨ ਜੈਕ ਪਕੜ ਕੇ ਝਟਕਿਆ ਤਾਂ ਪੁਲੀਸ ਨੇ ਉਹਦੇ ਵਲ ਬੰਦੂਕਾਂ ਤਾਣੀਆਂ। ਫਿਨਲੇ ਨੇ ਉਨ੍ਹਾਂ ਨੂੰ ਰੋਕ ਦਿਤਾ। ਰਾਮਪ੍ਰਕਾਸ਼ ਨੇ ਲਕ ਦੁਆਲੇ ਕਾਂਗਰਸ ਦਾ ਝੰਡਾ ਬੰਨ੍ਹਿਆ ਸੀ। ਉਹਨੇ ਯੂਨੀਅਨ ਜੈਕ ਦੀ ਥਾਂ ਤੇ ਭਾਰਤ ਦਾ ਝੰਡਾ ਲਹਿਰਾ ਦਿਤਾ। ਦਾਦਾ, ਫਿਰ ਨਾਅਰਿਆਂ ਦਾ ਕੀ ਕਹਿਣਾ !

"ਇਕ ਆਦਮੀ ਫ਼ਿਨਲੇ ਨਾਲ ਭਿੜ ਗਿਆ, ਹੁਣ ਕਲਕਟਰ ਅੰਗ੍ਰੇਜ਼ ਨਹੀਂ ਅਸੀਂ ਹਾਂ। ਤੁਸੀਂ ਇਥੋਂ ਨਿਕਲੋ, ਅਸੀਂ ਕੰਮ ਸੰਭਾਲਾਂਗੇ।"

"ਠੀਕ ਹੈ, ਕਲਕਟਰ ਤੁਸੀਂ ਹੀ ਹੋ।" ਫਿਨਲੇ ਹਸ ਪਿਆ, "ਪਰ ਤੁਹਾਨੂੰ ਇਹ ਕੰਮ ਸਿਖਣਾ ਪਏਗਾ। ਸਾਡੇ ਨਾਲ ਬੈਠ ਕੇ ਵੇਖੋ। ਅਸੀਂ ਤੁਹਾਡਾ ਹੀ ਕੰਮ ਕਰ ਰਹੇ ਹਾਂ। ਬਾਕੀ ਲੋਕ ਜਾਣ। ਇਥੇ ਕਚਹਿਰੀ ਵਿਚ ਕੰਮ ਲਈ ਆਏ ਲੋਕਾਂ ਦਾ ਹਰਜ਼ ਨਹੀਂ ਕਰਨਾ ਚਾਹੀਦਾ।"

"ਭੀੜ ਕਚਹਿਰੀ ਤੇ ਆਜ਼ਾਦੀ ਦਾ ਝੰਡਾ ਲਹਿਰਾ ਕੇ ਸੁਤੰਤਰਤਾ ਦੀ ਘੋਸ਼ਣਾ ਕਰਨ ਲਈ ਸ਼ਹਿਰ ਵਲ ਵਧ ਪਈ।

"ਸੰਘਰਸ਼ ਕਮੇਟੀ ਨੇ ਫ਼ੌਰਨ ਫ਼ੈਸਲਾ ਕੀਤਾ, ਸ਼ਹਿਰ ਦਾ ਸ਼ਾਸਨ ਕਾਂਗਰਸ ਨੂੰ ਸੌਂਪ ਦਿਤਾ ਜਾਏ। ਗੈਰੋਲਾ, ਸ਼ਯਾਮ ਸ਼ਰਮਾ, ਸੁਕੁਲ ਅਤੇ ਕਈ ਲੋਕ ਸ੍ਰੀ ਪ੍ਰਕਾਸ਼ ਬਾਬੂ ਨੂੰ ਸ਼ਾਸਨ ਸੂਤਰ ਸੰਭਾਲਣ ਲਈ ਪ੍ਰਾਰਥਨਾ ਕਰਨ ਲਈ ਸਿਗਰਾ ਵਿਚ ਉਨ੍ਹਾਂ ਦੇ ਘਰ ਜਾ ਪੁਜੇ। ਲੋਕ ਹੈਰਾਨ। ਸ੍ਰੀ ਪ੍ਰਕਾਸ਼ ਬਾਬੂ ਨੂੰ ਪੁਲੀਸ ਕੁਝ ਚਿਰ ਪਹਿਲਾਂ ਗਿਰਫ਼ਤਾਰ ਕਰਕੇ ਲੈ ਗਈ ਸੀ।"

ਭੀੜ ਨੇ ਕਲਕਟਰ ਦੇ ਬੰਗਲੇ ਤੇ ਧਾਵਾ ਬੋਲ ਦਿਤਾ, ਉਚੇ ਨਾਅਰੇ ਤੇ ਲਲਕਾਰ—ਸਾਡੇ ਨੇਤਾ ਨੂੰ ਰਿਹਾ ਕਰੋ ! ਸ੍ਰੀ ਪ੍ਰਕਾਸ਼ ਬਾਬੂ ਨੂੰ ਰਿਹਾ ਕਰੋ !

ਫਿਨਲੇ ਫਿਰ ਭੀੜ ਦੇ ਸਾਹਮਣੇ ਨਿਕਲ ਆਇਆ। ਦੋਵੇਂ ਹੱਥ ਉਚੇ ਕਰਕੇ ਸੁਣਨ ਦਾ ਇਸ਼ਾਰਾ, ਤੁਸੀਂ ਲੋਕ ਸ੍ਰੀ ਪ੍ਰਕਾਸ਼ ਬਾਬੂ ਨੂੰ ਪ੍ਰੇਸ਼ਾਨ ਨਾ ਕਰੋ। ਉਹ ਬਹੁਤ ਸ਼ਾਂਤ ਸੁਭਾਅ ਦੇ ਹਨ। ਉਨ੍ਹਾਂ ਨੂੰ ਸ਼ੋਰ ਸ਼ਰਾਬੇ ਅਤੇ ਉਤੇਜਨਾ ਨਾਲ ਪ੍ਰੇਸ਼ਾਨੀ ਹੋਵੇਗੀ। ਉਹ ਜਦੋਂ ਚਾਹੁਣਗੇ, ਘਰ ਚਲੇ ਜਾਣਗੇ।

ਜਨਤਾ ਨੂੰ ਉਦੋਂ ਤੀਕ ਪਤਾ ਲੱਗ ਗਿਆ, ਸ੍ਰੀ ਪ੍ਰਕਾਸ਼ ਬਾਬੂ ਨੇ ਆਪ ਫ਼ੋਨ ਤੇ ਕਲੈਕਟਰ ਨੂੰ ਬੇਨਤੀ ਕੀਤੀ ਸੀ ਕਿ ਉਹ 'ਕੁਇਟ ਇੰਡੀਆ' ਅੰਦੋਲਨ ਲਈ ਭਾਸ਼ਣ ਦੇਣ ਜਾ ਰਹੇ ਨੇ। ਉਨ੍ਹਾਂ ਨੂੰ ਗਿਰਫਤਾਰ ਕਰ ਲਿਆ ਜਾਏ। ਜਨਤਾ ਮੂੰਹ ਲਟਕਾਈ ਵਾਪਸ ਚਲੀ ਗਈ।

ਰਾਤੀਂ ਯੂਨੀਵਰਸਿਟੀ ਵਿਚ ਗੈਰੋਲਾ ਦੇ ਘਰ ਸੰਘਰਸ਼ ਕਮੇਟੀ ਨੇ ਅਗਲਾ ਪ੍ਰੋਗਰਾਮ ਨਿਸ਼ਚਿਤ ਕੀਤਾ। ਨੇੜੇ ਦੇ ਪਿੰਡਾਂ ਅਤੇ ਛੋਟੇ ਸ਼ਹਿਰਾਂ ਫ਼ੈਜ਼ਾਬਾਦ, ਜੌਨਪੁਰ, ਆਜ਼ਮਗੜ੍ਹ ਬਲੀਆ ਵਿਚ ਕਰਾਂਤੀ ਸੰਘਰਸ਼ ਸ਼ੁਰੂ ਕਰਨ ਲਈ ਨੌਜਵਾਨਾਂ ਦੇ ਜਥੇ ਭੇਜ ਦਿਤੇ ਗਏ।

ਤਾਰਘਰ, ਕਲੈਕਟਰੇਟ ਅਤੇ ਪੁਲੀਸ ਦੇ ਕੁਝ ਲੋਕਾਂ ਵਿਚ ਵੀ ਰਾਸ਼ਟਰੀ ਭਾਵਨਾ। ਉਨ੍ਹਾਂ ਨੇ ਖ਼ਬਰ ਦਿਤੀ ਕਿ ਪੁਲੀਸ ਸੁਪਰ-ਇਨਟੈਨਡੈਂਟ. ਮਾਰਸ਼, ਡਿਪਟੀ ਕਲੈਕਟਰ ਭੂਪਨਾਰਾਇਣ ਸਿੰਘ ਵਗੈਰਾ ਰਾਜਭਗਤ ਅਫ਼ਸਰਾਂ ਨੇ ਲਖਨਊ ਵਿਚ ਗਵਰਨਰ ਨੂੰ ਕਲੈਕਟਰ ਦੀ ਕਮਜ਼ੋਰ ਨੀਤੀ ਦੀ ਸ਼ਿਕਾਇਤ ਦੀ ਤਾਰ ਦੇ ਕੇ ਤੁਰੰਤ ਕੁਮੁਕ ਲਈ ਸੁਨੇਹੇ ਭੇਜ ਦਿਤੇ ਹਨ। ਇਹ ਵੀ ਸੁਣਿਆ ਕਿ ਸੀ. ਆਈ. ਡੀ. ਫ਼ਿਨਲੇ ਨੂੰ ਖ਼ਬਰ ਦਿਤੀ, ਵਰਸਿਟੀ ਵਿਚ ਵਿਦਰੋਹੀ ਵਿਦਿਆਰਥੀਆਂ ਨੇ ਯੂ. ਟੀ. ਸੀ. ਦੀਆਂ ਡੇਢ ਦੋ ਸੌ ਰਾਈਫ਼ਲਾਂ ਤੇ ਕਬਜ਼ਾ ਕਰ ਲਿਆ ਹੈ। ਉਤੇਜਿਤ ਵਿਦਿਆਰਥੀਆਂ ਦੀ ਗਿਣਤੀ ਸ਼ਹਿਰ ਦੀ ਪੁਲੀਸ ਤੋਂ ਕਿਧਰੇ ਵਧ। ਫ਼ਿਨਲੇ ਨੂੰ ਡਰ, ਜਨਤਾ ਦਾ ਪਲੜਾ ਭਾਰੀ ਵੇਖ ਕੇ ਪੁਲੀਸ ਵੀ ਬਾਗ਼ੀ ਨਾ ਹੋ ਜਾਏ। ਉਹਨੇ ਹਾਲਾਤ ਉਤੇ ਕਾਬੂ ਪਾਇਆ ਹੋਇਆ ਸੀ। ਉਹਨੇ ਆਪ ਵੀ ਹਥਿਆਰਬੰਦ ਪੁਲੀਸ ਅਤੇ ਫ਼ੌਜੀ ਕੁਮੁਕ ਲਈ ਸੁਨੇਹਾ ਭੇਜਿਆ ਸੀ।

"ਯੂ. ਟੀ. ਸੀ. ਸੈਂਟਰ ਦੀ ਫ਼ੌਜੀ ਗਾਰਦ ਨੇ ਕੀ ਕੀਤਾ?" ਪਾਠਕ ਨੇ ਟੋਕਿਆ। "ਕਿੰਨੀਆਂ ਰਾਈਫ਼ਲਾਂ ਗੋਲੀ ਗੱਟਾ ਮਿਲਿਆ?"

"ਗੈਰੋਲਾ ਨੇ ਮਨ੍ਹਾਂ ਕਰ ਦਿਤਾ ਸੀ, ਫ਼ੌਜੀਆਂ ਨਾਲ ਉਲਝਣਾ ਠੀਕ ਨਹੀਂ। ਉਥੇ ਦਾ ਫ਼ੋਨ ਕਟ ਦਿਤਾ ਕਿ ਉਹ ਸ਼ਹਿਰ ਨਾਲ ਗੱਲ ਨਾ ਕਰ ਸਕਣ।"

"ਉਲਝਣ ਦਾ ਕੀ ਮਤਲਬ!" ਪਾਠਕ ਦੇ ਲਹਿਜੇ ਵਿਚ ਖਿੱਝ, "ਉਨ੍ਹਾਂ ਦੀ ਹਮਦਰਦੀ ਲੈਣੀ ਚਾਹੀਦੀ ਸੀ। ਇਹ ਗੱਲ ਮਹੀਨਾ ਪਹਿਲਾਂ ਸੋਚਣ ਦੀ ਸੀ। ਉਨ੍ਹਾਂ ਨੂੰ ਦਸਣਾ ਸੀ, ਕਚਹਿਰੀ ਤੇ ਆਪਣਾ ਝੰਡਾ ਲੱਗ ਗਿਆ।

ਇਕ ਦੋਹਾਂ ਨੂੰ ਲਿਜਾ ਕੇ ਦਿਖਾ ਦੇਂਦੇ। ਏਨਾ ਹਥਿਆਰ ਮਸਾਲਾ ਆਪਣੇ ਕੋਲ ਹੁੰਦਾ ਤਾਂ ਕਿੰਨੇ ਕੰਮ ਆਉਂਦਾ।"

ਬਿਰਜੂ ਨੇ ਹੋਰ ਦਸਿਆ, "ਲੋਕਾਂ ਨੂੰ ਸ਼ਕ, ਦੂਜੇ ਦਿਨ ਕਚਹਿਰੀ ਤੇ ਫਿਰ ਨਾ ਯੂਨੀਅਨ ਜੈਕ ਲੱਗ ਜਾਵੇ। ਯਾਰਾਂ ਨੂੰ ਨੌਂ ਦਸ ਵਜੇ ਭੀੜ ਦਾ ਬਹੁਤ ਵੱਡਾ ਰੇਲਾ ਕਚਹਿਰੀ ਵਲ ਗਿਆ। ਯਾਰਾਂ ਨੂੰ ਸ਼ਹਿਰ ਵਿਚ ਹਥਿਆਰ ਬੰਦ ਪੁਲੀਸ ਵੀ ਵਧ ਗਿਣਤੀ ਵਿਚ।

"ਬਰੁਨਾ ਦੇ ਪੁਲ ਦੇ ਇਧਰ ਨਦੇਸਰ ਵਿਚ ਹਥਿਆਰਬੰਦ ਪੁਲੀਸ ਰਸਤਾ ਰੋਕੀ ਖੜੀ ਸੀ। ਸੁਪਰਇਨਟੈਨਡੈਂਟ ਮਾਰਸ਼, ਕੋਤਵਾਲ ਸਿਦੀਕੀ, ਅਤੇ ਡਿਪਟੀ ਕਲਕਟਰ ਭੂਪਨਾਰਾਇਣ ਸਿੰਘ। ਪੁਲੀਸ ਨੇ ਹੁਕਮ ਦਿਤਾ ਪਬਲਿਕ ਪਿਛੇ ਹਟ ਜਾਏ। ਪੁਲ ਪਾਰ ਕਰਨਾ ਮਨ੍ਹਾਂ ਹੈ। ਭੀੜ ਨਾਅਰੇ ਲਾਂਦੀ ਅਗੇ ਵਧੀ। ਮਾਰਸ਼ ਨੇ ਗੋਲੀ ਚਲਵਾ ਦਿਤੀ। ਦੋ ਆਦਮੀ ਡਿਗ ਪਏ ਤਾਂ ਭੀੜ ਦੇ ਪੈਰ ਉਖੜ ਗਏ। ਨੱਸਦੀ ਭੀੜ ਤੇ ਲਠੈਤ ਪੁਲੀਸ ਨੇ ਹਮਲਾ ਕਰ ਦਿਤਾ।

"ਸੰਘਰਸ਼ ਕਮੇਟੀ ਨੇ ਨਿਸ਼ਚਾ ਕੀਤਾ, ਜਨਤਾ ਨੂੰ ਡੀਮਾਰੇ-ਲਾਈਜ਼ ਨਹੀਂ ਹੋਣ ਦਿਆਂਗੇ। ਸੰਘਰਸ਼ ਦੀ ਲਲਕਾਰ ਲਈ ਸ਼ਹਿਰ ਵਿਚ ਜਗਹ ਜਗਹ ਜਲੂਸ ਕਢਣ ਦਾ ਆਰਡਰ ਦੇ ਦਿਤਾ। ਹਰੀਸ਼ਚੰਦ ਦੀ ਤਿਮੁਹਾਣੀ (ਤਿੰਨ ਸੜਕਾਂ ਦਾ ਮੇਲ) ਤੇ ਪੁਲੀਸ ਦੇ ਨਾਲ ਫ਼ੌਜੀ ਗਾਰਦ ਵੀ ਮੌਜੂਦ। ਜਲੂਸ ਨਹੀਂ ਰੁਕਿਆ ਤਾਂ ਭੂਪਨਾਰਾਇਣ ਸਿੰਘ ਨੇ ਗੋਰੇ ਫ਼ੌਜੀਆਂ ਕੋਲੋਂ ਗੋਲੀ ਚਲਵਾ ਦਿਤੀ। ਜਲੂਸ ਦੇ ਅਗੇ ਸੀ ਸੁਨਾਰਪੁਰਾ ਦਾ ਬਿੰਦੇਸਰੀ ਪਾਠਕ। ਉਹਨੇ ਲੋਕਾਂ ਨੂੰ ਦੌੜਦਿਆਂ ਵੇਖਿਆ ਤਾਂ ਲਲਕਾਰ ਕੇ ਅਗੇ ਵਧਿਆ। ਦੂਜੀ ਵਾਰ ਹੋਰ ਜ਼ਿਆਦਾ

ਫ਼ਾਇਰਿੰਗ ! ਦੋ ਤਿੰਨ ਮੁੰਡੇ ਡਿਗ ਪਏ। ਬਿੰਦੇਸਰੀ ਨੇ ਕਿਹਾ ਲੇਟ ਜਾਉ, ਰੇਂਗਦੇ ਅਗੇ ਵਧੋ। ਫ਼ੌਜੀਆਂ ਨੂੰ ਡੇਗ ਦਿਉ। ਫਿਰ ਫ਼ਾਇਰਿੰਗ ਹੋਈ ਤਾਂ ਭੀੜ ਰੁਕ ਨਾ ਸਕੀ। ਬਿੰਦੇਸਰੀ ਦੇ ਪੈਰ ਵਿਚ ਗੋਲੀ ਲਗੀ। ਇਕ ਵਿਚਾਰਾ ਮਲਾਹ ਮਾਰਿਆ ਗਿਆ, ਇਕ ਕੁੜੀ ਵੀ ਗੋਲੀ ਲਗਣ ਨਾਲ ਘਾਇਲ ਹੋ ਗਈ। ਯੂਨੀਵਰਸਿਟੀ ਦੇ ਵਿਦਿਆਰਥੀ ਚਾਲੀ ਜ਼ਖ਼ਮੀਆਂ ਨੂੰ ਚੁਕ ਕੇ ਯੂਨੀਵਰਸਿਟੀ ਹਸਪਤਾਲ ਲੈ ਗਏ।

"ਸਾਨੂੰ ਸਭ ਨੂੰ ਬੜੀ ਚਿੰਤਾ, ਮਾਰ ਖਾਕੇ ਜਨਤਾ ਦਬ ਨਾ ਜਾਏ। ਦੇਵੇਨ ਅਤੇ ਸ਼ਯਾਮ ਜੀ ਨੇ ਰਾਇ ਦਿਤੀ ਸਰਕਾਰ ਤੇ ਸਾਹਮਣਿਉਂ ਨਹੀਂ, ਬਾਹੀਆਂ ਤੋਂ ਵਾਰ ਕਰਨਾ ਚਾਹੀਦਾ ਹੈ। ਪਹਿਲਾ ਸਰਕਾਰ ਨਾਲ ਪਿੰਡਾਂ ਵਿਚ ਲੋਹਾ ਲਿਆ ਜਾਏ। ਧਾਨਾਪੁਰ ਤੋਂ ਸ਼ੁਰੂ ਹੋਵੇ। ਉਥੇ ਕਾਮਤਾ ਬਾਬੂ ਦਾ ਪ੍ਰਭਾਵ। ਉਹ ਉੱਗਰ ਕਾਂਗਰਸੀ। ਉਨ੍ਹਾਂ ਨੂੰ ਖ਼ਬਰ ਮਿਲੀ ਸੀ ਕਿ ਕਚਹਿਰੀ ਤੇ ਕਾਂਗਰਸੀ ਝੰਡਾ ਲਗ ਗਿਆ। ਕਾਮਤਾ ਨੇ ਹੁਕਮ ਦਿਤਾ, ਇਥੇ ਥਾਣੇ ਤੇ ਵੀ ਕਾਂਗਰਸੀ ਝੰਡਾ ਲਗੇਗਾ। ਥਾਣੇਦਾਰ ਨੇ ਭੀੜ ਆਉਂਦੀ ਵੇਖੀ ਤਾਂ ਸਿਪਾਹੀਆਂ ਨੂੰ ਬੰਦੂਕਾਂ ਦੇ ਕੇ ਥਾਣੇ ਦੀ ਛਤ ਤੇ ਚੜ੍ਹਾ ਦਿਤਾ। ਸਿਪਾਹੀਆਂ ਦੀ ਗੋਲੀ ਨਾਲ ਇਕ ਆਦਮੀ ਡਿਗ ਪਿਆ। ਕਾਮਤਾ ਬਾਬੂ ਦੀ ਲਲਕਾਰ ਨਾਲ ਭੀੜ ਨੇ ਥਾਣੇ ਨੂੰ ਘੇਰ ਕੇ ਅੱਗ ਲਾ ਦਿਤੀ। ਸਿਪਾਹੀ ਛਤ ਤੋਂ ਛਾਲਾਂ ਮਾਰ ਕੇ ਨੱਸੇ ਤਾਂ ਭੀੜ ਨੇ ਦੋਹਾਂ ਨੂੰ ਪਕੜ ਕੇ ਅੱਗ ਵਿਚ ਧਕੇਲ ਦਿਤਾ। ਬਸ। ਪਿੰਡ ਵਿਚ ਅੱਗ ਫੈਲ ਗਈ। ਜੌਨਪੁਰ ਲਾਈਨ ਤੇ ਦੋ ਸਟੇਸ਼ਨ ਫੂਕ ਦਿਤੇ। ਬਨਾਰਸ ਦਾ ਹਵਾਈ ਅੱਡਾ ਬਾਬਤਪੁਰ ਖੋਦ ਕੇ ਬੇਕਾਰ ਕਰ ਦਿਤਾ।

"ਯੂਨੀਵਰਸਿਟੀ ਦੇ ਫਾਟਕ ਤੇ ਸੰਘਰਸ਼ ਕਮੇਟੀ ਦਾ ਤਾਲਾ ਹੈ। ਚੌਵ੍ਹੀ ਘੰਟੇ ਪਹਿਰਾ। ਸੀ. ਆਈ. ਡੀ, ਪੁਲੀਸ ਕੋਈ ਨੇੜੇ ਨਹੀਂ ਫਟਕ ਸਕਦਾ। ਪੁਲੀਸ ਆਏ ਤਾਂ ਅਜਿਹੀ ਇੱਟਾਂ ਪੱਥਰਾਂ ਦੀ ਬਾਰਸ਼ ਹੋਵੇ ਕਿ ਸਾਲਿਆਂ ਨੂੰ ਛਟੀ ਦਾ ਦੁਧ ਯਾਦ ਆ ਜਾਏ।

"ਸ਼ਾਮੀਂ ਸਰਕੂਲਰ ਦੇ ਮੁਤਾਬਿਕ ਸੰਪਰਕ ਅਤੇ ਆਵਾਜਾਈ ਦੇ ਸਾਧਨ ਖ਼ਤਮ ਕਰਨ ਲਈ ਪਿੰਡਾਂ ਵਿਚ ਦਸ ਭੇਜ ਦਿਤੇ ਗਏ। ਇੰਨਜੀਨੀਅਰਿੰਗ ਕਾਲਿਜ ਤੋਂ ਬਹੁਤ ਮਦਦ ਮਿਲੀ। ਔਜ਼ਾਰ ਵੀ ਮਿਲ ਗਏ। ਹੁਣ ਪੁਲਾਂ ਲਈ ਮਸਾਲਾ ਚਾਹੀਦਾ ਹੈ। ਸ਼ਯਾਮ ਜੀ ਨੇ ਸਾਨੂੰ ਪ੍ਰਾਪੇਗੰਡਾ ਮੇਟੀਰੀਅਲ ਅਤੇ ਗਵਾਲੀਅਰ ਵਾਲਾ ਮਾਲ ਲੈਣ ਭੇਜਿਆ ਹੈ।......ਲੈ ਕੇ ਜਲਦੀ ਜਾਣਾ ਹੈ।"

ਪਾਠਕ ਨੇ ਕੁਝ ਪਲ ਸੋਚ ਕੇ ਤਸੱਲੀ ਦਿਤੀ, "ਹੋ ਜਾਏਗਾ। ਉਹਦੇ ਵਿਚ ਚਾਰ ਪੰਜ ਘੰਟੇ ਲਗ ਜਾਣਗੇ। ਤੇਰੇ ਨਾਲ ਹੋਰ ਵੀ ਜ਼ਰੂਰੀ ਗੱਲ ਕਰਨੀ ਹੈ। ਸਾਢੇ ਅਠ-ਪੌਣੇ ਨੌਂ ਵਜੇ ਦੇ ਵਿਚ ਘੰਟਾਘਰ ਤੋਂ ਜਾਨਸਟਨਗੰਜ ਦੇ ਵਿਚਕਾਰ ਰਹਿਣਾ।" ਪਾਠਕ ਲਹਰੀ ਦੇ ਨਾਲ ਚਲਾ ਗਿਆ।

ਬ੍ਰਜੇਸ਼ ਸਿੰਘ ਉਰਫ਼ ਬਿਰਜੂ ਨੇ ਬੀ.ਏ. ਇਲਾਹਾਬਾਦ ਯੂਨੀਵਰਸਿਟੀ ਤੋਂ ਕੀਤਾ ਸੀ। ਬਿਰਜੂ ਵਿਦਿਆਰਥੀ ਚੰਗਾ ਸੀ, ਪਰ ਅਠਾਰਾਂ ਦੀ ਉਮਰ ਤਕ ਆਜ਼ਮਗੜ੍ਹ ਬਲੀਆ ਦੇ ਪ੍ਰਭਾਵ ਨਾਲ ਸ਼ੌਂਕ ਅਤੇ ਵਿਉਹਾਰ ਵਿਚ ਪੇਂਡੂ। ਇਲਾਹਾਬਾਦ ਦੇ ਕਾਲਿਜਾਂ ਅਤੇ ਹੋਸਟਲਾਂ ਵਿਚ ਪੂਰਬੀ ਪੇਂਡੂ ਵਿਦਿਆਰਥੀ ਸ਼ਹਿਰੀ ਵਿਦਿਆਰਥੀਆਂ ਦੇ ਤਿਖੇ ਮਨੋਰੰਜਨ ਦੇ ਪਾਤਰ। ਇੰਸ ਪਖੋਂ ਬਲੀਆ ਦੇ ਪੇਂਡੂ ਅਨਾੜੀ ਸਾਕਾਰ ਭੋਲਾਪਣ। ਉਨ੍ਹਾਂ ਦੇ ਨਾਂ 'ਬਲਿਯਾਟਿਕ'। 'ਟਿਕ' ਇਸ਼ਾਰਾ ਮਾਤਰ। ਕੁਝ ਪੂਰਬੀ ਦੇਹਾਤੀ ਵਿਦਿਆਰਥੀ ਸ਼ਹਿਰੀਆਂ ਦੇ ਮਖ਼ੌਲ ਨੂੰ

ਚੁਪਚਾਪ ਸੁਣਦੇ, ਅਤੇ ਫਿਰ ਮਜ਼ਾਕ ਨੂੰ ਭੋਲੀ ਚੁਟਕੀ ਨਾਲ ਪਲਟਾ ਕੇ ਮਜ਼ਾਕ ਕਰਨ ਵਾਲੇ ਨੂੰ ਮਿੱਟੀ ਕਰ ਦੇਂਦੇ।

ਬਿਰਜੂ ਵਿਚ ਏਨੀ ਸਹਿਨਸ਼ੀਲਤਾ ਨਹੀਂ ਸੀ। ਬਚਪਨ ਵਿਚ ਮੱਝ ਦੇ ਦੁਧ ਦੀਆਂ ਧਾਰਾਂ ਲੈ ਕੇ ਖੇਤਾਂ ਵਿਚ ਉਛਲ ਕੁਦ ਵਿਚ ਨਿਧੜਕ। ਫਿਰ ਪੜ੍ਹਾਈ ਲਈ ਬੇਔਲਾਦ ਮਾਮੇ ਦੇ ਘਰ ਆਜ਼ਮਗੜ੍ਹ ਗ਼ਾਜ਼ੀਪੁਰ ਦੇ ਕਸਬਿਆਂ ਅਤੇ ਬਲੀਆ ਵਿਚ ਰਿਹਾ। ਉਹਦਾ ਸੁਭਾਅ ਅਤੇ ਵਿਚਾਰਾਂ ਤੇ ਮਾਮੇ ਦਾ ਅਸਰ। ਬਚਪਨ ਤੋਂ ਕਸਰਤ—ਅਖਾੜੇ ਦਾ ਸ਼ੌਕ। ਆਪਣੀਆਂ ਗੱਲਾਂ ਤੇ ਬੜਾ ਭਰੋਸਾ। ਮਖ਼ੌਲ ਵਿਚ ਬੇਇਜ਼ਤੀ ਦਾ ਸ਼ੱਕ ਹੋਣ ਤੇ ਹੀ ਹੱਥ ਚਲਾ ਦੇਂਦਾ। ਤਿੰਨਾਂ ਚਾਰਾਂ ਨਾਲ ਭਿੜ ਜਾਣ ਤੋਂ ਵੀ ਬੇਝਿਜਕ।

ਉਸ ਵਕਤ ਯੂਨੀਵਰਸਿਟੀ ਵਿਚ ਫ਼ੈਡਰੇਸ਼ਨ ਦਾ ਬੜਾ ਜ਼ੋਰ ਸੀ। ਬਿਰਜੂ ਵੀ ਮਾਨਵੀ ਆਦਰਸ਼ਾਂ ਤੋਂ ਪ੍ਰਭਾਵਤ ਹੋਇਆ ਪਰ ਕਾਂਗਰਸ ਸਮਾਜਵਾਦੀਆਂ, ਖ਼ਾਸ ਕਰ ਪਾਠਕ ਦੇ ਸਾਥ ਨਾਲ ਉਹਨੂੰ ਕਮਿਊਨਿਸਟ ਅੰਤਰਰਾਸ਼ਟਰੀਅਤਾ ਵਿਚ ਆਪਣੇ ਰਾਸ਼ਟਰ ਦੀ ਅਵਹੇਲਨਾ ਚੁਭਣ ਲੱਗੀ। ਸਮਾਜਵਾਦ ਦੇ ਵਲ ਝੁਕਾ ਕਾਰਣ ਉਹਦੀ ਹਮਦਰਦੀ ਕਾਂਗਰਸ ਸਮਾਜ-ਵਾਦੀਆਂ ਨਾਲ ਹੋ ਗਈ।

ਬਿਰਜੂ ਐਮ.ਏ. ਲਈ 1938 ਵਿਚ ਲਖਨਊ ਚਲਾ ਗਿਆ। ਘਰ ਦੀ ਥੋੜੀ ਜਿਹੀ ਜ਼ਮੀਨ ਤੇ ਖੇਤੀ ਸੰਭਾਲਣ ਲਈ ਵੱਡਾ ਭਰਾ ਸੀ। ਬਿਰਜੂ ਦਾ ਖ਼ਿਆਲ ਪੁਰਾਤਤਵ ਵਿਚ ਸ਼ੋਧ ਨਾਲ ਪੀ. ਐਚ.ਡੀ. ਕਰਨਾ, ਬਿਰਜੂ ਦੀ ਪੜ੍ਹਾਈ ਦੀ ਖ਼ਵਾਹਿਸ਼ ਨਾਲ ਮਾਮਾ ਵੀ ਉਤਸਾਹਤ। ਪੁਰਾਤਤਵ ਵਿਚ ਸ਼ੋਧ ਅਧਿਐਨ ਵਿਚ ਨਿਰਦੇਸ਼ ਲਈ ਬੀ. ਐਚ. ਯੂ. ਵਿਚ ਡਾਕਟਰ ਵਾਸੁਦੇਵ ਸ਼ਰਣ ਅਗਰਵਾਲ ਤੋਂ ਬਿਹਤਰ ਹੋਰ ਕੌਣ ਹੋ ਸਕਦਾ ਸੀ। ਬਿਰਜੂ ਨੂੰ ਪਾਠਕ ਦੀ ਵੀ ਸਲਾਹ : ਬੀ. ਐਚ. ਯੂ. ਵਿਚ ਪੜ੍ਹਾਈ ਲਈ ਏਨੇ ਵਧੀਆ ਮੌਕੇ ਦੇ ਇਲਾਵਾ ਆਪਣੇ ਪੂਰਬੀ ਜ਼ਿਲਿਆਂ ਵਿਚ ਪਿਛੜੀ ਰਾਜਨੀਤਿਕ ਚੇਤਨਾ ਲਈ ਕੁਝ ਕਰਨ ਦੀ ਵੀ ਚਿੰਤਾ ਸਹੀ। ਬਿਰਜੂ 1941 ਤੋਂ ਬੀ. ਐਚ. ਯੂ. ਚਲਾ ਗਿਆ ਸੀ। ਉਥੇ ਸ਼ਯਾਮ ਸ਼ਰਮਾ ਦਾ ਖ਼ਾਸ ਵਿਸ਼ਵਾਸਪਾਤਰ ਸਹਿਯੋਗੀ।

ਸ਼ਯਾਮ ਸ਼ਰਮਾ ਨੇ ਦਸ ਅਗਸਤ ਦੀ ਰਾਤ ਸੰਘਰਸ਼ ਸੰਮਤੀ ਦੇ ਫ਼ੈਸਲੇ ਦੇ ਅਨੁਸਾਰ ਸਵੇਰੇ ਚਾਰ ਵਜੇ ਬਿਰਜੂ ਨੂੰ ਛੇ ਵਜੇ ਦੀ ਪੈਸਿੰਜਰ ਤੋਂ ਇਲਾਹਾਬਾਦ ਜਾਣ ਦਾ ਹੁਕਮ ਦਿਤਾ, ਪ੍ਰਾਪੇਗੰਡਾ ਮੈਟੀਰੀਅਲ ਡਾਈਨਾਮਾਈਟ ਸੰਪਰਕ ਦਸ ਦਿਤੇ।

ਬਿਰਜੂ ਹੋਸ਼ਿਆਰੀ ਨਾਲ ਸਾਢੇ ਅਠ ਤੋਂ ਤਿੰਨ ਮਿੰਟ ਪਹਿਲਾਂ ਘੰਟਾਘਰ ਪਹੁੰਚ ਗਿਆ। ਸਜੇ ਫੁਟਪਾਥ ਦੀਆਂ ਦੁਕਾਨਾਂ ਤੇ ਸਰਸਰੀ ਨਜ਼ਰ ਮਾਰਦਾ ਟਹਿਲਦਾ ਹੋਇਆ ਜਾਨਸਟਨਗੰਜ ਵਲ ਗਿਆ। ਇਕ ਪਨਵਾੜੀ ਤੋਂ ਪਾਨ ਲਿਆ ਅਤੇ ਅਗੇ ਵਧ ਗਿਆ। ਰੇਲ ਪੁਲ ਦੇ ਹੇਠਾਂ ਤੋਂ ਪਾਵਰ ਹਾਊਸ ਦੇ ਫਵਾਰਿਆਂ ਦ ਸਾਹਮਣਿਉਂ ਮੁੜ ਕੇ ਦੂਜੇ ਪਾਸੇ ਦੇ ਫੁਟਪਾਥ ਤੇ ਘੰਟਾਘਰ ਵਲ ਆ ਰਿਹਾ ਸੀ। ਜ਼ੀਰੋ ਰੋਡ ਦੇ ਸਾਹਮਣੇ ਪੁਜਾ ਤਾਂ ਜੋਸ਼ੀ ਆ ਗਿਆ ਸੀ। ਨਜ਼ਰਾਂ ਮਿਲਣ ਤੇ ਜੋਸ਼ੀ ਨੇ ਅੱਖ ਨਾਲ ਸਜੇ ਇਸ਼ਾਰਾ ਕੀਤਾ ਤੇ ਜ਼ੀਰੋ ਰੋਡ ਵਲ ਮੁੜ ਪਿਆ। ਬਿਰਜੂ ਉਹਦੇ ਪਿਛੇ। ਜ਼ੀਰੋ ਰੋਡ ਤੇ ਸਜੇ ਹੱਥ ਦੂਜੀ ਗਲੀ ਵਿਚ ਮੁੜਦਿਆਂ ਜੋਸ਼ੀ ਤੇ ਬਿਰਜੂ ਗਲੀ ਵਿਚ ਇਕ ਮਕਾਨ ਦੀ ਡਿਉਢੀ ਵਿਚੋਂ ਪੌੜੀਆਂ ਤੋਂ ਦੂਜੀ ਮੰਜ਼ਿਲ ਤੇ ਚਲੇ ਗਏ। ਪੌੜੀਆਂ ਦੇ ਨਾਲ ਦੇ ਕਮਰੇ ਵਿਚ ਇਕ ਜਵਾਨ ਰੇਡੀਓ ਤੇ ਪ੍ਰੋਗਰਾਮ ਲਾ ਰਿਹਾ ਸੀ।

ਜਵਾਨ ਨੇ ਜੋਸ਼ੀ ਨੂੰ ਦੇਖ ਦੂਜੀ ਕੰਧ ਦੇ ਨਾਲ ਤਖ਼ਤਪੋਸ਼ ਵਲ ਇਸ਼ਾਰਾ ਕੀਤਾ। ਤਖ਼ਤ ਤੇ ਦੂਜਾ ਨੌਜਵਾਨ ਬੈਠਾ ਸੀ। ਪਿਛੇ ਕੰਧ ਤੇ ਲੱਗੀ ਬਿਜਲੀ ਦੀ ਰੌਸ਼ਨੀ ਦੇ ਚਾਨਣੇ ਵਿਚ ਮੂੰਹ ਦੇ ਸਾਹਮਣੇ ਹੱਥਾਂ ਵਿਚ ਫੜੀ ਅਖ਼ਬਾਰ ਤੇ ਨਜ਼ਰ। ਨੌਜਵਾਨ ਨੇ ਖੜਾਕ ਸੁਣ ਅਖ਼ਬਾਰ ਹੇਠਾਂ ਕੀਤਾ ਤਾਂ ਬਿਰਜੂ ਗਦਗਦ, ਬੰਸੀਧਰ ਦੂਬੇ! ਬੰਜੀਧਰ ਦੂਬੇ ਵੀ ਨਵੇਂ ਭੇਸ ਵਿਚ—ਕਮੀਜ਼ ਚੂੜੀਦਾਰ ਪਜਾਮਾ, ਕੋਲ ਹੀ ਬੰਦ ਗਲੇ ਦਾ ਰਿਆਸਤੀ ਫ਼ੈਸ਼ਨ ਦਾ ਕੋਟ ਉਸੇ ਢੰਗ ਨਾਲ ਬੰਨ੍ਹਿਆ ਹੋਇਆ ਰਖਿਆ ਸੀ। ਬੰਸੀ ਨੇ ਦਸਿਆ, ਸਵੇਰ ਤੋਂ ਅਖ਼ਬਾਰ ਦੇਖਣ ਦਾ ਵਕਤ ਨਹੀਂ ਮਿਲਿਆ ਸੀ। ਬੰਸੀ ਨੇ ਅਖ਼ਬਾਰ ਦੇ ਤੀਜੇ ਪੰਨੇ ਦੇ ਅੰਤਮ ਕਾਲਮ ਵਿਚ ਪਹਿਲੀ ਖ਼ਬਰ ਬਿਰਜੂ ਨੂੰ ਵਿਖਾਈ "ਭਾਈ ਕਮਾਲ ਕਰ ਦਿਤਾ ਕਾਮਰੇਡ ਨੇ! ਕਲ ਵੀ ਖ਼ਬਰ ਸੀ, ਯੂਨੀਵਰਸਿਟੀ ਵਿਚ ਕੁਇਟ ਇੰਡੀਆ ਦੀ ਲਲਕਾਰ ਦੇ ਕੇ ਪੁਲੀਸ ਦੇ ਘੇਰੇ ਵਿਚੋਂ ਨਿਕਲ ਗਈ।"

ਬਿਰਜੂ ਨੇ ਦੁਪਹਿਰੀਂ ਹੀ 'ਲੀਡਰ' ਵਿਚ ਖ਼ਬਰ ਪੜ੍ਹ ਲਈ ਸੀ। ਲਖਨਊ ਤੋਂ ਯਾਰਾਂ ਅਗਸਤ ਦਾ ਸਮਾਚਾਰ ਸੀ—ਫ਼ਰਾਰ ਵਿਦਿਆਰਥਣ ਮੁਟਿਆਰ ਉਸ਼ਾ ਸੇਠ ਦੇ ਭਰਮ ਵਿਚ ਦੋ ਵੈਕਾਈ ਕੁੜੀਆਂ ਨੂੰ ਪ੍ਰੇਸ਼ਾਨੀ। ਲਖਨਊ-ਫੈਜਾਬਾਦ ਸੜਕ ਤੇ ਬਾਰਾਬੰਕੀ ਵਲ ਬੜੀ ਤੇਜ ਜਾਂਦੀ ਮੋਟਰ ਦਾ ਪਿਛਾ ਕਰ ਕੇ ਲਖਨਊ ਪੁਲੀਸ ਨੇ ਗੱਡੀ ਨੂੰ ਰੋਕ ਲਿਆ। ਗੱਡੀ ਵਿਚ ਵੈਕਾਈ ਵਰਦੀ ਵਾਲੀਆਂ ਦੋ ਕੁੜੀਆਂ ਨੇ ਫ਼ੌਜੀ ਸੇਵਾ ਦੇ ਅਤੇ ਆਈਡੈਂਟਟੀ ਕਾਰਡਜ਼ ਪੁਲੀਸ ਨੂੰ ਵਿਖਾਏ, ਪਰ ਪੁਲੀਸ ਨੂੰ ਵਿਸ਼ਵਾਸ ਨਾ ਹੋਇਆ। ਪੁਲੀਸ ਦੋਹਾਂ ਕੁੜੀਆਂ ਨੂੰ ਸਖ਼ਤ ਪਹਿਰੇ ਵਿਚ ਲਖਨਊ ਵਾਪਸ ਲੈ ਆਈ। ਫ਼ੌਜੀ ਅਫ਼ਸਰਾਂ ਨੇ ਕੁੜੀਆਂ ਦੀ ਪਛਾਣ ਕਰ ਕੇ ਉਨ੍ਹਾਂ ਦੇ ਵਿਸ਼ਿਸ਼ਟ ਕੰਮ ਲਈ ਬਾਰਾਬੰਕੀ ਸਟੇਸ਼ਨ ਡਿਪੋ ਤੇ ਭੇਜੇ ਜਾਣ ਦੀ ਗਵਾਹੀ ਦੇਣ ਤੇ ਹੀ ਉਨ੍ਹਾਂ ਨੂੰ ਰਿਹਾਈ ਮਿਲੀ। ਫ਼ੌਜੀ ਅਫ਼ਸਰ ਜਰੂਰੀ ਕੰਮਾਂ ਵਿਚ ਅਜਿਹੇ ਦਖ਼ਲ ਨਾਲ ਬੜੇ ਨਾਰਾਜ਼ ਨੇ। ਲਖਨਊ ਦੇ ਸਰਕਾਰੀ ਹਲਕਿਆਂ ਵਿਚ ਇਸ ਖ਼ਬਰ ਦੀ ਬਹੁਤ ਚਰਚਾ ਹੈ।

ਉਸ਼ਾ ਸੇਠ ਦੇ ਦਸ ਅਗਸਤ ਨੂੰ ਯੂਨੀਵਰਸਿਟੀ ਕੈਂਪਸ ਵਿਚ ਭਾਸ਼ਣ ਦੇ ਕੇ ਫ਼ਰਾਰ ਹੋ ਜਾਣ ਦਾ ਸਮਾਚਾਰ ਬਿਰਜੂ ਨੇ ਪਿਛਲੇ ਦਿਨ ਸ਼ਾਮੀਂ ਬਨਾਰਸ ਵਿਚ ਹੀ ਵੇਖ ਲਿਆ ਸੀ। ਉਥੇ ਵੀ ਲੋਕ ਉਸ਼ਾ ਦੀ ਬਹਾਦੁਰੀ ਨਾਲ ਪ੍ਰਭਾਵਤ ਸਨ। ਬਾਰਾਂ ਨੂੰ ਇਸ ਸੰਬੰਧ ਵਿਚ ਦੂਜੀ ਖ਼ਬਰ।

"ਅਸੀਂ ਤੇ ਉਸ਼ਾ ਸੇਠ ਨੂੰ ਵੇਖਿਆ ਹੈ। ਅਸੀਂ ਉਦੋਂ ਲਖਨਊ ਵਰਸਿਟੀ ਵਿਚ ਰਹੇ। ਯਮੇ ਇੰਗਲਸ਼ ਵਿਚ ਰਹੀ।" ਬਿਰਜੂ ਉਤੇਜਨਾ ਵਿਚ ਭੋਜਪੁਰੀ ਲਹਿਜੇ ਤੇ ਆ ਗਿਆ, "ਭਈ ਪਰਸੈਨਿਲਟੀ ਰਹੀ ਇਮਪਰੈਸਵ।" ਪੂਰਬੀ ਪਾਸੇ ਦਾ ਸਦਾਚਾਰੀ ਨੌਜਵਾਨ, ਕਿਸੇ ਮੁਟਿਆਰ ਨੂੰ ਸੁੰਦਰ ਸੁਦਰਸ਼ਨ ਕਿਵੇਂ ਕਹਿੰਦਾ "ਆਈ ਸੀ ਜਮ ਕੇ ਸਪੀਚ ਦੇਂਦੀ ਰਹੀ, ਘੰਟੀ ਅਲਸਾ ਗਲਾ, ਕਿ ਪੁਛੋ ਨਾ ਪਰ ਕੌ ਪਤਾ ਸੀ ਕਿ ਝਾਂਸੀ ਦੀ ਰਾਣੀ ਹੋ ਜਾਏਗੀ।"

ਉਸ਼ਾ ਦੀ ਬਹਾਦੁਰੀ ਦੀ ਤਾਰੀਫ਼ ਕਰ ਬਿਰਜੂ ਨੇ ਰੇਡੀਓ ਵਿਚ ਰੁਝੇ ਸਾਥੀ ਵਲ ਸੰਕੇਤ ਕੀਤਾ,

"ਬਰਲਿਨ, ਰੋਮ ਲਗਾ ਰਹੇ ਹੋ ਕਿ ਸਿੰਗਾਪੁਰ?"

ਬੰਸੀ ਨੇ ਚੁਪ ਰਹਿਣ ਦਾ ਇਸ਼ਾਰਾ ਕੀਤਾ। ਰੇਡੀਉ ਤੋਂ ਟੁਕ-ਟੁਕ, ਟੁਕ ! ਨਾਲ ਨੌਂ ਵਜੇ। "ਇਹ ਤੇ ਆਲ ਇੰਡੀਆ ਰੇਡੀਓ......ਸਭ ਝੂਠ।" ਬਿਰਜੂ ਦੇ ਲਹਿਜੇ ਵਿਚ ਘਿਰਣਾ, "ਰੋਮ-ਬਰਲਿਨ ਲਾਉ ਤਾਂ ਗਰਮ ਖ਼ਬਰ ਆਏ।"

"ਸੁਣ ਤੇ ਲੈ।" ਬੰਸੀ ਨੇ ਕਿਹਾ, "ਝੂਠ ਤੇ ਹੋਏਗਾ ਹੀ। ਕੋਈ ਕੰਮ ਦੀ ਗੱਲ ਵੀ ਨਿਕਲ ਆਂਦੀ ਏ।" ਰੇਡੀਓ ਬਹੁਤ ਹੌਲੀ ਬੋਲ ਰਿਹਾ ਸੀ। ਬੰਸੀ ਅਤੇ ਜੋਸ਼ੀ ਰੇਡੀਓ ਦੇ ਨੇੜੇ ਜਾ ਕੇ ਧਿਆਨ ਨਾਲ ਸੁਣਨ ਲਈ ਫ਼ਰਸ਼ ਤੇ ਉਕੜੂੰ ਹੋ ਕੇ ਬੈਠ ਗਏ। ਬਿਰਜੂ ਨੂੰ ਪਿਛਲੇ ਛੱਤੀ ਘੰਟੇ ਲੱਕ ਸਿਧਾ ਕਰਨ ਦਾ ਟਾਈਮ ਨਹੀਂ ਮਿਲਿਆ ਸੀ। ਤਖ਼ਤਪੋਸ਼ ਤੇ ਚਿਤ ਪਸਰ ਗਿਆ ਸੀ। ਰੇਡੀਓ ਦੀ ਆਵਾਜ਼ ਆ ਰਹੀ ਸੀ। ਅੰਗ੍ਰੇਜ਼ੀ ਦੀਆਂ ਖ਼ਬਰਾਂ ਦੇ ਬਾਅਦ ਹਿੰਦੁਸਤਾਨੀ ਵਿਚ ਸਮਾਚਾਰ। ਉਦੋਂ ਹਿੰਦੀ ਉਰਦੂ ਦੇ ਪ੍ਰਸਾਰਣ ਵਖਰੇ ਨਹੀਂ ਹੁੰਦੇ ਸਨ। ਖ਼ਬਰਾਂ ਫ਼ਾਰਸੀ ਨਾਲ ਲਦੀ ਹਿੰਦੁਸਤਾਨੀ ਵਿਚ ਸੁਣਾਈਆਂ ਜਾਂਦੀਆਂ ਸਨ।

ਖ਼ਬਰਾਂ ਖ਼ਤਮ ਹੁੰਦਿਆਂ ਹੁੰਦਿਆਂ ਹੇਠਾਂ ਪੌੜੀਆਂ ਤੇ ਆਹਟ। ਜੋਸ਼ੀ ਜੰਗਲੇ ਦੇ ਹੇਠਾਂ ਵੇਖ ਕੇ ਪੌੜੀਆਂ ਉਤਰ ਗਿਆ। ਜੋਸ਼ੀ ਦੇ ਨਾਲ ਪਾਠਕ ਵੀ ਆਇਆ। ਉਹ ਬਿਰਜੂ ਦੇ ਨੇੜੇ ਤਖ਼ਤਪੋਸ਼ ਤੇ ਬੈਠ ਗਿਆ। ਉਹਦੇ ਆਣ ਤੇ ਬਿਰਜੂ ਉਠ ਬੈਠਾ ਸੀ। ਉਹਨੇ ਰੇਡੀਓ ਦੇ ਨੇੜੇ ਬੈਠੇ ਜਵਾਨ ਤੋਂ ਪੁਛਿਆ, "ਸਮਾਚਾਰਾਂ ਵਿਚ ਕੋਈ ਕੰਮ ਦੀ ਗੱਲ ?"

ਹਾਂ ਵਾਇਸਰਾਏ ਅਤੇ ਪ੍ਰਾਂਤਾਂ ਦੇ ਗਵਰਨਰਾਂ ਨੇ ਸਰਕਾਰੀ ਅਮਲੇ, ਖ਼ਾਸ ਤੌਰ ਤੇ ਪੁਲੀਸ ਨੂੰ ਸੂਹ ਦਿਤੀ ਹੈ। ਵਰਤਮਾਨ ਹਾਲਾਤ ਵਿਚ ਉਨ੍ਹਾਂ ਨੂੰ ਇੰਤਜ਼ਾਮ ਸ਼ਾਂਤੀ ਤੇ ਸਰਵਜਨਿਕ ਯਾਨੀ ਸਰਕਾਰੀ ਸੰਪਤੀ ਦੀ ਰਖਿਆ ਲਈ ਖ਼ਾਸ ਅਧਿਕਾਰ ਦੇ ਦਿਤੇ ਗਏ ਹਨ। ਅਫ਼ਸਰ ਤੇ ਪੁਲੀਸ ਹਾਲਾਤ ਅਨੁਸਾਰ ਆਪਣੇ ਫ਼ੈਸਲੇ ਨਾਲ ਜ਼ਰੂਰੀ ਤਾਕਤ ਵਰਤ ਸਕਦੇ ਹਨ। ਇੰਤਜ਼ਾਮ ਦੀ ਰਖਿਆ ਲਈ ਉਨ੍ਹਾਂ ਦੇ ਕੰਮ ਦੇ ਵਿਰੋਧ ਵਿਭਾਗ ਵਲੋਂ ਜਾਂ ਕੋਈ ਕਾਨੂੰਨੀ ਤਹਕੀਕਾਤ ਜਾਂ ਕਾਰਵਾਈ ਨਹੀਂ ਕੀਤੀ ਜਾਏਗੀ। ਉਨ੍ਹਾਂ ਦੀ ਰਾਜਭਗਤੀ ਅਤੇ ਫ਼ਰਜ਼ ਪੂਰਾ ਕਰਨ ਦੇ ਬਦਲੇ ਇਨਾਮ ਵੀ ਦਿਤੇ ਜਾਣਗੇ।

"ਇਸ ਐਲਾਨ ਨਾਲ ਸਰਕਾਰ ਦਾ ਇਕ ਝੂਠ ਤੇ ਸਾਹਮਣੇ ਆ ਗਿਆ।" ਜੋਸ਼ੀ ਨੇ ਕਿਹਾ, "ਕਿ ਜਨਤਾ ਦੀ ਇਸ ਅੰਦੋਲਨ ਨਾਲ ਕੋਈ ਹਮਦਰਦੀ ਨਹੀਂ ਹੈ। ਆਮ ਜਨਤਾ ਕਾਂਗਰਸ ਦੇ ਇਸ ਉਪੱਦਰ ਨਾਲ ਪ੍ਰੇਸ਼ਾਨ ਏ। ਪੁਲੀਸ ਨੂੰ ਪੁਚਕਾਰ ਕੇ ਖ਼ਾਸ ਅਧਿਕਾਰ ਦੇਣ ਦਾ ਕਾਰਣ ਹੈ ਕਿ ਅੰਦੋਲਨ ਫੇਲ ਰਿਹਾ ਏ ਅਤੇ......।"

ਰੇਡੀਓ ਤੇ ਦੂਜਾ ਪ੍ਰੋਗਰਾਮ ਲਾਣ ਵਿਚ ਰੁਝੇ ਨੌਜਵਾਨ ਨੇ ਚੁਪ ਰਹਿਣ ਦਾ ਇਸ਼ਾਰਾ ਕੀਤਾ, "......ਇਹ ਕਾਂਗਰਸ ਰੇਡੀਓ ਹੈ।" ਪਾਠਕ ਦੇ ਨਾਲ ਬਿਰਜੂ ਵੀ ਰੇਡੀਉ ਕੋਲ ਆ ਗਿਆ। ਬਿਰਜੂ ਨੂੰ ਰੋਮਾਂਚ। "ਤੁਸੀਂ ਯੂ. ਪੀ. ਦੇ ਵਿਦਿਆਰਥੀ ਨੇਤਾ ਲਿਖਨਊ ਯੂਨੀਵਰਸਿਟੀ ਦੀ ਉਸ਼ਾ ਸੇਠ ਦਾ ਸੁਨੇਹਾ ਸੁਣੋ। ਉਸ਼ਾ ਅੰਗ੍ਰੇਜ਼ੀ ਵਿਚ ਬੋਲੇਗੀ। ਅਜਕਲ ਦੇ ਹਾਲਾਤ ਵਿਚ ਉਹਦੇ ਨਾਲ ਇੰਟਰਵੀਊ ਸੰਭਵ ਨਹੀਂ। ਇਹ ਤੁਹਾਡੀ ਖ਼ੁਸ਼ਕਿਸਮਤੀ ਹੈ ਕਿ ਤੁਸੀਂ ਉਨ੍ਹਾਂ ਦਾ ਸੁਨੇਹਾ ਸੁਣ ਰਹੇ ਹੋ।" ਨੌਜਵਾਨਾਂ ਦੇ ਦਿਲ ਦੀ ਧੜਕਣ ਤੇਜ਼ ਹੋ ਗਈ। "ਉਨ੍ਹਾਂ ਦੇ ਬਾਅਦ ਯੂ. ਪੀ. ਕਾਂਗਰਸ ਦੇ ਜਨਰਲ ਸੈਕ੍ਰੇਟਰੀ ਕੇਸ਼ਵਦੇਵ ਮਾਲਵੀਆ 'ਭਾਰਤ ਛਡੋ' ਸੰਘਰਸ਼ ਦੇ ਪ੍ਰੋਗਰਾਮ ਲਈ ਹੁਕਮ ਦੇਣਗੇ।"

ਕੁੜੀ ਦੀ ਆਵਾਜ਼ ਸਪਸ਼ਟ ਅੰਗ੍ਰੇਜ਼ੀ ਵਿਚ, "ਦੇਸ਼ ਦੇ ਨਰ ਨਾਰੀਉ ਅਤੇ ਨੌਜਵਾਨੋ, ਆਪਣੇ ਮਹਾਤਮਾ ਗਾਂਧੀ ਜੀ ਦੇ ਹੁਕਮ ਨਾਲ ਅਸੀਂ ਅੰਗ੍ਰੇਜ਼ਾਂ ਨੂੰ ਭਾਰਤ ਤੋਂ ਕਢਣ ਦੇ ਸੰਘਰਸ਼ ਵਿਚ 'ਕਰੋ ਜਾਂ ਮਰੋ' ਦੇ ਪ੍ਰਣ ਨਾਲ ਕੁਦ ਚੁਕੇ ਹਾਂ।......ਦਾਸਤਾ ਤੋਂ ਮੁਕਤੀ ਦਾ ਇਕ ਮਾਤਰ ਇਤਿਹਾਸਕ ਰਾਹ ਸ਼ੋਸ਼ਕ ਸ਼ਕਤੀ ਤੋਂ ਬਗ਼ਾਵਤ ਹੈ। "ਅੰਗ੍ਰੇਜ਼ੋ ਭਾਰਤ ਛੱਡੋ" ਉਸੇ ਖੁਲ੍ਹੀ ਬਗ਼ਾਵਤ ਦੀ ਲਲਕਾਰ ਹੈ। ਬਗ਼ਾਵਤ ਦਾਸਤਾ ਤੋਂ ਪੀੜਿਤ ਹਰ ਸਮਾਜ ਦਾ ਜਨਮ ਸਿਧ ਅਧਿਕਾਰ ਹੈ।

"ਇਸ ਖੁਲ੍ਹੀ ਬਗ਼ਾਵਤ ਦਾ ਰਸਤਾ ਬਾਪੂ ਦੇ 'ਸਿਕਸ ਕਮਾਂਡਮੇਂਟਸ' (ਛੇ ਹੁਕਮ) ਵਿਚ ਸਪਸ਼ਟ ਹੈ। ਪਹਿਲਾ ਹੁਕਮ—ਪ੍ਰਸਤਾਵ ਪਾਸ ਹੋਣ ਦੀ ਘੜੀ ਤੋਂ ਹਰ ਭਾਰਤੀ ਪੂਰੀ ਤਰ੍ਹਾਂ ਸੁਤੰਤਰ ਨਾਗਰਿਕ ਹੈ। ਸਾਡੇ ਲਈ ਇਕੋ ਇਕ ਕਾਨੂੰਨ ਭਾਰਤੀ ਜਨਤਾ ਦੇ ਬਹੁਮਤ ਦਾ ਨਿਰਣੈ ਹੋਏਗਾ। ਅੰਗ੍ਰੇਜ਼ੀ ਸਰਕਾਰ ਦੇ ਸਭ ਕਾਨੂੰਨ ਦਾਸਤਾ ਦੇ ਬੰਧਨ ਅਤੇ ਸਾਡੇ ਲਈ ਮੰਨਣਯੋਗ ਨਹੀਂ।

ਬਾਪੂ ਦਾ ਦੂਜਾ ਹੁਕਮ—ਅਹਿੰਸਾ ਸਾਡਾ ਲਕਸ਼ ਹੈ, ਪਰ ਅਹਿੰਸਾ ਦਾ ਅਰਥ ਹਿੰਸਾ ਨੂੰ ਸਹਿ ਕੇ ਹਿੰਸਾ ਨੂੰ ਉਤਸਾਹਤ ਕਰਨਾ ਨਹੀਂ ਹੈ। ਅਹਿੰਸਾ ਦੇ ਲਈ ਵਿਦੇਸ਼ੀ ਸ਼ਾਸਨ ਦੇ ਜ਼ੁਲਮ ਦੀ ਹਿੰਸਾ ਦੇ ਵਿਰੁਧ, ਇਸ ਧਰਮਯੁਧ ਵਿਚ ਅਸੀਂ ਸਭ ਤਰ੍ਹਾਂ ਦੇ ਸਾਧਨਾਂ ਦਾ ਇਸਤੇਮਾਲ ਕਰਨਾ ਹੈ।

ਬਾਪੂ ਦਾ ਤੀਜਾ ਹੁਕਮ—ਵਿਦੇਸ਼ੀ ਸਰਕਾਰ ਦੇ ਸ਼ਸਤਰਾਂ ਦੀ ਸ਼ਕਤੀ ਤੋਂ ਨਾ ਡਰੋ। ਤੁਸੀਂ ਸਰਕਾਰੀ ਪ੍ਰਬੰਧ ਅਤੇ ਕੰਮਾਂ ਵਿਚ ਹੜਤਾਲ ਨਾਲ ਨਾਮਿਲਵਰਤਣ ਕਰਕੇ ਸਰਕਾਰ ਦੀ ਸ਼ਸਤਰ ਸ਼ਕਤੀ ਨੂੰ ਨਿਕੰਮਾ ਕਰ ਸਕਦੇ ਹੋ। ਸਰਕਾਰ ਨੂੰ ਕਿਸੇ ਵੀ ਤਰ੍ਹਾਂ ਦਾ ਸਹਿਯੋਗ ਦੇਣਾ ਰਾਸ਼ਟਰ ਨਾਲ ਧਰੋਹ ਹੈ। ਲੋਕਾਂ ਨੂੰ ਅਜਿਹੇ ਅਪਰਾਧ ਤੋਂ ਰੋਕਣਾ ਸਾਡਾ ਕਰਤਵ ਹੈ। ਸਰਕਾਰੀ ਇੰਤਜ਼ਾਮ ਵਿਚ ਗੜਬੜੀ ਕਰਨ ਅਤੇ ਉਹਨੂੰ ਨਿਕੰਮਾ ਕਰਨ ਲਈ ਜੋ ਵੀ ਜ਼ਰੂਰੀ ਹੋਵੇ ਕਰਨਾ ਚਾਹੀਦਾ ਹੈ।

ਬਾਪੂ ਦਾ ਚੌਥਾ ਹੁਕਮ—ਵਿਦੇਸ਼ੀ ਜ਼ਾਲਮ ਸਾਮਰਾਜਸ਼ਾਹੀ ਨੂੰ ਖ਼ਤਮ ਕਰਨ ਲਈ ਇਸ ਇੰਤਜ਼ਾਮ ਦੀਆਂ ਸਭ ਕੇਂਦਰੀ ਸ਼ਕਤੀਆਂ—ਸਰਕਾਰੀ ਦਫ਼ਤਰਾਂ, ਕਚਹਿਰੀਆਂ, ਥਾਣਿਆਂ, ਜੇਲ੍ਹਾਂ ਨੂੰ ਆਪਣੇ ਕਬਜ਼ੇ ਵਿਚ ਕਰ ਲੈਣਾ ਜ਼ਰੂਰੀ ਹੈ। ਇਸ ਕੰਮ ਵਿਚ ਸਾਨੂੰ ਸਰਕਾਰ ਦੀ ਲਾਠੀ, ਤਲਵਾਰ ਅਤੇ ਤੋਪ ਦਾ ਵੀ ਸਾਹਮਣਾ ਕਰਨਾ ਪਏਗਾ। ਸਾਨੂੰ ਇਸ ਕੰਮ ਲਈ ਸਿਰ ਤੇ ਕਫ਼ਨ ਬੰਨ੍ਹ ਕੇ ਪਿਛੇ ਨਾ ਹਟਣ ਦੇ ਨਿਸ਼ਚੇ ਨਾਲ ਅਗੇ ਵਧਣਾ ਹੈ।

ਬਾਪੂ ਦਾ ਪੰਜਵਾਂ ਹੁਕਮ—ਰਾਸ਼ਟਰੀ ਮੁਕਤੀ ਦੇ ਸੰਗਰਾਮ ਵਿਚ ਕਿਸੇ ਵੀ ਜੋਖਿਮ ਤੋਂ ਝਿਜਕਣਾ ਕਾਇਰਤਾ ਹੈ। ਦੁਸ਼ਮਣ ਸਰਕਾਰ ਨੂੰ ਖ਼ਤਮ ਕਰਨ ਲਈ ਪੂਰੇ ਦੇਸ਼ ਵਿਚ ਬਗ਼ਾਵਤ ਦੀ ਅੱਗ ਲਾ ਦਿਉ। ਦੁਸ਼ਮਣ ਦੀ ਫ਼ੌਜੀ ਅਤੇ ਜੰਗੀ ਤਾਕਤ ਨੂੰ ਖ਼ਤਮ ਕਰਨ ਲਈ ਉਹਦੇ ਹੱਥ ਪੈਰ, ਆਵਾਜਾਈ ਦੇ ਅਤੇ ਸੰਪਰਕ ਦੇ ਸਾਧਨ ਰੇਲ ਲਾਈਨਾਂ, ਸੜਕਾਂ, ਪੁਲਾਂ, ਡਾਕ, ਤਾਰ, ਫ਼ੋਨ ਨੂੰ ਤਬਾਹ ਕਰ ਦਿਉ। ਇਸ ਵੇਲੇ ਦੁਸ਼ਮਣ ਦੀ ਕਿਸੇ ਤਰ੍ਹਾਂ ਦੀ ਮਦਦ ਕਰਨੀ ਰਾਸ਼ਟਰ ਨਾਲ ਧੋਖਾ ਹੈ। ਜੋ ਲੋਕ ਸਵਾਰਥ ਕਰਕੇ ਦੁਸ਼ਮਣ ਦੇ ਸਹਾਇਕ ਬਣੇ ਰਹਿਣਾ ਚਾਹੁੰਦੇ ਹਨ, ਉਹ ਵੀ ਦੇਸ਼ ਦੇ ਦੁਸ਼ਮਣ ਹਨ।

ਬਾਪੂ ਦਾ ਛੇਵਾਂ ਹੁਕਮ—ਇਸ ਧਰਮਯੁੱਧ ਵਿਚ ਜੂਝ ਜਾਣ ਦੇ ਪ੍ਰਣ ਨਾਲ ਸਿਰ ਤੇ ਕਫ਼ਨ ਬੰਨ੍ਹ ਕੇ ਅਗੇ ਵਧੋ। ਇਸ ਸੰਘਰਸ਼ ਦਾ ਅੰਤ ਸਾਡੀ ਜਿਤ ਨਾਲ ਜਾਂ ਸਾਡੇ ਅੰਤਮ ਸਾਹਾਂ ਅਤੇ ਖ਼ੂਨ ਦੀਆਂ ਅੰਤਮ ਬੂੰਦਾਂ ਨਾਲ ਹੋਏਗਾ।"

ਨੌਜਵਾਨ ਸਾਹ ਰੋਕੀ ਸੁਣ ਰਹੇ ਸਨ। ਉਸ਼ਾ ਸੇਠ ਦੀ ਆਵਾਜ਼ ਪਿਛੋਂ ਕੇਸ਼ਵਦੇਵ ਮਾਲਵੀਆ ਨੇ ਬਾਪੂ ਦੇ ਹੁਕਮ ਨੂੰ ਵਿਸਤਾਰ ਨਾਲ ਸਮਝਾ ਕੇ ਸੰਘਰਸ਼ ਲਈ ਪ੍ਰੇਰਣਾ ਦਿਤੀ। ਰੇਡੀਓ ਨੇੜੇ ਬੈਠੇ ਨੌਜਵਾਨਾਂ ਨੇ ਦਸਿਆ, "ਮਾਲਵੀਆ ਕਲ ਵੀ ਬੋਲੇ ਸਨ। ਕਲ ਅੰਗਰੇਜ਼ੀ ਵਿਚ ਬੋਲੇ ਸਨ। ਇਹ ਠੀਕ ਕਿ ਸਟੂਡੈਂਟਸ ਅਤੇ ਇਨਟਲੈਕੁਚਅਲ ਲੋਕਾਂ ਲਈ ਉਸ਼ਾ ਸੇਠ ਅਤੇ ਜਨਤਾ ਲਈ ਮਾਲਵੀਆ।"

ਰੇਡੀਓ ਬੰਦ ਹੋ ਜਾਣ ਤੇ ਪਾਠਕ ਨੇ ਸਭ ਵਲ ਵੇਖਿਆ, "ਦਸੋ ਕੈਸਾ ਰਿਹਾ ?"

ਤਿੰਨਾਂ ਜਵਾਨਾਂ ਦੇ ਮੂੰਹਾਂ ਤੇ ਉਤੇਜਨਾ ਦੀ ਚਮਕ। ਬੰਸੀ ਨੇ ਪੁਛਿਆ, "ਕੀ ਲਖਨਊ ਰੇਡੀਓ ਤੇ ਸਾਡਾ ਕਬਜ਼ਾ ਹੋ ਗਿਆ ? ਉਥੋਂ ਹੀ ਬਰਾਡਕਾਸਟ ਹੁੰਦਾ ਹੈ ਨਾ !"

"ਉਹ ਵੀ ਹੋਏਗਾ।" ਪਾਠਕ ਨੇ ਕਿਹਾ, "ਵਕਤ ਆਉਣ ਤੇ !"

"ਸੁਣਿਆ ਨਹੀਂ ਕਾਂਗਰਸ ਰੇਡੀਓ !' ਰੇਡੀਓ ਸੈਟ ਕਰਨ ਵਾਲਾ ਨੌਜਵਾਨ ਬੋਲਿਆ, "ਕਾਂਗਰਸ ਰੇਡੀਓ। ਸੰਘਰਸ਼ ਦਾ ਆਪਣਾ ਰੇਡੀਓ। ਅਜੇ ਇਹਦੀ ਹੱਦ ਪੰਜਾਹ ਮੀਲ ਤਕ, ਬਸ !"

ਬੰਸੀ ਦੀਆਂ ਅੱਖਾਂ ਵਿਚ ਹੋਰ ਵੀ ਹੈਰਾਨੀ, "ਉਸ਼ਾ ਸੇਠ ਅਤੇ ਮਾਲਵੀਆ ਇਲਾਹਾਬਾਦ ਵਿਚ......ਭਈ ਕਮਾਲ ਕਰ ਦਿਤਾ। ਸਰਕਾਰ ਦੀ ਨਕ ਹੇਠਾਂ ਫੁਲਝੜੀ ਛੱਡ ਦਿਤੀ ਨਾ ! ਦਾਦਾ ਇਹੋ ਜਿਹਾ ਬਰਾਡਕਾਸਟ ਬਨਾਰਸ ਵਿਚ ਵੀ ਕਰਵਾ ਦਿਉ। ਉਸ਼ਾ ਸੇਠ ਇਕ ਵਾਰ ਬੀ. ਐਚ. ਯੂ, ਵਿਚ ਦਹਾੜ ਦੇਏ ਤਾਂ ਜੋਨ ਆਫ਼ ਆਰਕ ਵਾਂਗ ਰੈਵੋਲੀਊਸ਼ਨ ਲੀਡ ਕਰ ਕੇ ਲੈ ਜਾਏ।"

"ਹੂੰ !" ਪਾਠਕ ਨੇ ਲਹਿਰੀ ਅਤੇ ਬਿਰਜੂ ਨੂੰ ਨਾਲ ਚਲਣ ਦਾ ਇਸ਼ਾਰਾ ਕੀਤਾ। ਡਿਉਢੀ ਵਿਚੋਂ ਪਾਠਕ ਨੇ ਆਪਣੀ ਸਾਈਕਲ ਲੈ ਲਈ। ਜੀ. ਟੀ. ਰੋਡ ਤੋਂ ਹੌਲੀ ਹੌਲੀ ਕੀਟਗੰਜ ਵਲ ਚਲਣ ਲਈ ਕਿਹਾ। ਆਪ ਬੰਸੀ ਦੇ ਨਾਲ ਹੀਵੇਟ ਰੋਡ ਵਲ ਮੁੜ ਗਿਆ।

ਬਿਰਜੂ ਜੀ. ਟੀ. ਰੋਡ ਤੇ ਕੀਟਗੰਜ ਤਕ ਪਹੁੰਚ ਚੁਕਾ ਸੀ, ਪਿਛੋਂ ਆ ਕੇ ਪਾਠਕ ਉਹਦੇ ਨਾਲ ਸਾਈਕਲ ਠੇਲ੍ਹਦਾ ਪੈਦਲ ਟੁਰਨ ਲੱਗ ਪਿਆ। ਦਸ ਵਜ ਰਹੇ ਸਨ। ਸੜਕਾਂ ਬਾਜ਼ਾਰ ਲਗਭਗ ਖ਼ਾਲੀ। ਪਾਠਕ ਆਵਾਜ਼ ਨੀਵੀਂ ਕਰ ਕੇ ਬੋਲਿਆ, "ਤੂੰ ਜੋ ਸਮਾਨ ਦਸਿਆ ਸੀ, ਸਟੇਸ਼ਨ ਚਲਾ ਗਿਆ। ਸਵੇਰੇ ਠੀਕ ਜਗਹ ਪਹੁੰਚ ਜਾਏਗਾ। ਤੇਰੇ ਲਈ ਜ਼ਿਆਦਾ ਜ਼ਰੂਰੀ ਕੰਮ ਹੈ, ਬਹੁਤ ਸਮਝ ਅਤੇ ਜ਼ਿੰਮੇਵਾਰੀ।" ਪਾਠਕ ਨੇ ਬਿਰਜੂ ਵਲ ਵੇਖਿਆ।

ਬਿਰਜੂ ਦੀ ਗਰਦਨ ਤਤਪਰਤਾ ਵਿਚ ਤਣ ਗਈ, "ਹੁਕਮ ਕਰੋ।"

"ਤੂੰ ਕਿਹਾ, ਬਨਾਰਸ ਵਿਚ ਉਸ਼ਾ ਜੀ ਦਾ ਪ੍ਰਭਾਵ ਬਹੁਤ ਫ਼ਾਇਦੇਮੰਦ ਹੋ ਸਕਦਾ ਹੈ।"

"ਜਾਦੂ ਹੋ ਜਾਏਗਾ ਦਾਦਾ ! ਦਸ ਤਾਰੀਖ਼ ਦੇ ਜਲੂਸ ਵਿਚ ਗਰਲਜ਼ ਹੋਸਟਲ ਦੀਆਂ ਕੁੜੀਆਂ, ਸਨੇਹ ਦਮਯੰਤੀ, ਲੀਲ੍ਹਾ ਜਸਰਾ ਜਲੂਸ ਦੇ ਅਗੇ ਚਲੀਆਂ ਤਾਂ ਮੁੰਡਿਆਂ ਵਿਚ ਕੀ ਜੋਸ਼ ਰਿਹਾ। ਦਾਦਾ, ਲੋਕਾਂ ਦਾ ਮਾਰਲ ਵਧਦਾ ਹੈ ਨਾ ? ਉਸ਼ਾ ਜੀ ਤਾਂ ਹੁਣ ਝਾਂਸੀ ਦੀ ਰਾਣੀ ਹੀ ਬਣ ਗਏ।"

"ਤੁਹਾਡੇ ਬਲੀਆ ਵਿਚ ਅਜੇ ਦੁਪਹਿਰ ਤਕ ਵੀ ਇਕਦਮ ਸੰਨਾਟਾ। ਉਥੇ ਕਲਕਟਰ ਨਿਗਮ ਤੇ ਤਸੀਲਦਾਰ ਨੇ ਐਸਾ ਸਹਿਮ ਜਮਾਇਆ ਏ ਕਿ ਪੱਤਾ ਵੀ ਨਹੀਂ ਹਿਲਣ ਦੇਂਦੇ। ਬਲੀਆ ਦਾ ਮਹੱਤਵ ਸਮਝਦੇ ਹੋ? ਪੂਰਬ ਤੋਂ ਬਲੀਆ ਹੀ ਯੂ. ਪੀ. ਦਾ ਰਸਤਾ। ਬਿਹਾਰ ਵਿਚ ਸੰਘਰਸ਼ ਬਹੁਤ ਅਗੇ ਵਧ ਗਿਆ। ਛਪਰਾ ਤੇ ਸਮਝੋ ਆਪਣੇ ਹੱਥ ਵਿਚ। ਯਾਦ ਹੈ, ਮਾਰਚ ਵਿਚ ਬਰਮਾ ਤੋਂ ਸਰਕਾਰ ਸ਼ਿਮਲੇ ਨੱਸ ਗਈ ਤਾਂ ਅਸੀਂ ਕੀ ਕਿਹਾ ਸੀ? ਹੱਲਾ ਪੂਰਬ ਵਲੋਂ ਹੋਏਗਾ। ਬਲੀਆ ਵਿਚ ਰਾਹ ਸਾਫ਼ ਰਹਿਣਾ ਚਾਹੀਦਾ ਏ। ਸਮਝਦੇ ਹੋ। ਇਹ ਤੁਹਾਡੀ ਬਲੀਆ ਵਾਲਿਆਂ ਦੀ ਜ਼ਿੰਮੇਵਾਰੀ।"

ਕੀਟਗੰਜ ਤੋਂ ਅਗੇ ਪਾਠਕ ਨੇ ਜੀ. ਟੀ. ਰੋਡ ਦੇ ਸਜੇ ਵਡੇ ਬੋਹੜ ਦੇ ਦਰਖ਼ਤ ਦੇ ਨੇੜੇ ਉਚੀ ਕੁਰਸੀ ਦੇ ਇਕ ਪੁਰਾਣੇ ਢੰਗ ਦੇ ਵਡੇ ਮਕਾਨ ਵਿਚਲੀ ਡਿਉਢੀ ਤੇ ਦਸਤਕ ਦਿਤੀ। ਦਰਵਾਜ਼ਾ ਇਕ ਬਜ਼ੁਰਗ ਔਰਤ ਨੇ ਖੋਲ੍ਹਿਆ। ਚੰਗੇ ਘਰ ਦੀ। ਮਧ ਪ੍ਰਦੇਸ਼, ਮਹਾਰਾਸ਼ਟਰ ਜਹਾ ਵੇਸ।

ਪਾਠਕ ਦੇ ਸਵਾਲ ਤੇ ਜਵਾਬ ਦਿਤਾ, ਅਜੇ ਨਹੀਂ ਪਰਤੀ।

ਬਿਰਜੂ ਨੂੰ ਪਾਠਕ ਡਿਉਢੀ ਦੇ ਨਾਲ ਦੀ ਬੈਠਕ ਵਿਚ ਲੈ ਗਿਆ। ਬੈਠਕ ਛੋਟੀ ਪਰ ਆਰਾਮਦਾਇਕ। ਕੋਨੇ ਵਿਚ ਟੇਬਲ ਫ਼ੈਨ। ਪਾਠਕ ਨੇ ਦੋ ਕੁਰਸੀਆਂ ਬੈਠਕ ਦੀ ਬਾਰੀ ਵਲ ਖਿਚ ਲਈਆਂ। ਬੈਠਕ ਵਿਚ ਬੱਤੀ ਬੰਦ ਕਰ ਦਿਤੀ। ਬਿਰਜੂ ਨੂੰ ਕੋਲ ਬਿਠਾ ਕੇ ਅਗਲਾ ਪ੍ਰੋਗਰਾਮ ਬਣਾਂਦਾ ਰਿਹਾ। ਪਾਠਕ ਦੀ ਨਜ਼ਰ ਖਿੜਕੀ ਤੋਂ ਸੜਕ ਤੇ ਪੂਰਬ ਵਲ। "ਸ਼ਾਇਦ ਆ ਰਹੇ ਨੇ।" ਪਾਠਕ ਨੇ ਕਿਹਾ। ਪਾਠਕ ਨੇ ਖਿੜਕੀ ਬੰਦ ਕਰ ਬੈਠਕ ਵਿਚ ਰੌਸ਼ਨੀ ਕਰ ਦਿਤੀ, ਅਤੇ ਡਿਉਢੀ ਵਿਚ ਚਲਾ ਗਿਆ। ਬੈਠਕ ਤੋਂ ਡਿਉਢੀ ਵਿਚ ਚਾਨਣ ਆ ਰਿਹਾ ਸੀ। ਬਿਰਜੂ ਦੀ ਨਜ਼ਰ ਉਤਸੁਕਤਾ ਨਾਲ ਉਸੇ ਪਾਸੇ।

ਡਿਉਢੀ ਦੇ ਬੂਹੇ ਤੇ ਖੜਾਕ ਹੁੰਦਿਆਂ ਪਾਠਕ ਨੇ ਬੂਹਾ ਖੋਲ੍ਹ ਦਿਤਾ। ਬਿਰਜੂ ਨੂੰ ਡਿਉਢੀ ਦੇ ਅੰਦਰ ਆਉਂਦੀ ਮੁਟਿਆਰ ਦੀ ਝਲਕ ਮਿਲੀ। ਪਾਠਕ ਨੇ ਉਹਦੇ ਸਵਾਗਤ ਵਿਚ ਹੱਥ ਵਧਾਇਆ। ਮੁਟਿਆਰ ਦੇ ਚਿਹਰੇ ਤੇ ਮੁਸਕਰਾਹਟ, ਦੋਹਾਂ ਨੇ ਨਿਰਸੰਕੋਚ, ਅਪਣੱਤ ਭਰੀ, ਗੂੜ੍ਹੀ ਮਿਤਰਤਾ ਨਾਲ ਹੱਥ ਮਿਲਾਇਆ। ਬਿਰਜੂ ਨੂੰ ਰੋਮਾਂਚ। ਸਮਾਜਿਕ ਰਾਜਨੀਤਿਕ ਕਰਾਂਤੀ! ਪੁਰਾਣੇ ਸੰਸਕਾਰ ਖ਼ਤਮ......ਪਾਠਕ ਵਰਗਾ ਸਵੈ-ਕਾਬੂ ਵਾਲਾ ਨੌਜਵਾਨ।

ਮੁਟਿਆਰ ਦੇ ਪਿਛੇ ਇਕ ਹੋਰ ਜਵਾਨ ਕੁੜੀ ਨੇ ਅੰਦਰ ਆ ਕੇ ਡਿਉਢੀ ਦੀ ਕੁੰਡੀ ਬੰਦ ਕਰ ਦਿਤੀ। ਪਾਠਕ ਅਤੇ ਮੁਟਿਆਰ ਨੇ ਬੈਠਕ ਵਿਚ ਕਦਮ ਰਖਿਆ। ਬਿਰਜੂ ਉਹਦੇ ਸਤਿਕਾਰ ਵਜੋਂ ਖੜਾ ਹੋ ਗਿਆ। ਮੁਟਿਆਰ ਨੂੰ ਪਛਾਣ ਕੇ ਉਹਨੂੰ ਦੂਜੀ ਵਾਰ ਰੋਮਾਂਚ...... ਉਸ਼ਾ ਸੇਠ। ਬਿਰਜੂ ਨੇ ਉਸ਼ਾ ਨੂੰ ਦੋ ਸਾਲ ਪਹਿਲਾਂ ਲਖਨਊ ਵਰਸਿਟੀ ਵਿਚ ਦੇਖਿਆ ਸੀ। ਉਸ਼ਾ ਪਹਿਲਾਂ ਨਾਲੋਂ ਕੁਝ ਕਮਜ਼ੋਰ, ਚਿਹਰਾ ਵਧ ਗੰਭੀਰ ਰੋਹਬੀਲਾ।

ਪਾਠਕ ਤੇ ਉਸ਼ਾ ਦੇ ਪਿਛੇ ਦੂਜੀ ਜਵਾਨ ਕੁੜੀ ਬੈਠਕ ਵਿਚ ਆ ਗਈ। ਉਹਦੇ ਦੁਧੀਆ ਸਾਂਵਲੇ ਚਿਹਰੇ ਤੇ ਖ਼ੁਸ਼ੀ ਦੀ ਉਮੰਗ। ਬੋਲੀ, "ਭਈ ਉਸ਼ਾ ਜੀ ਨੇ ਕਮਾਲ ਕਰ ਦਿਤਾ। ਵੇਰੀ ਪ੍ਰੀਸਾਈਜ਼! ਸਪੱਸ਼ਟ, ਪੂਰੀ ਗੱਲ, ਪ੍ਰੇਰਕ! ਇਕ ਵੀ ਫ਼ਾਲਤੂ ਸ਼ਬਦ ਨਹੀਂ! ਇੰਨੀ

ਸਾਫ਼ ਆਵਾਜ਼, ਮਾਲਵੀਆ ਅਤੇ ਪਟੇਲ ਨੇ ਬੜਾ ਸਲਾਹਿਆ। ਕਿਹਾ, ਨਵੀਂ ਭਾਰਤ ਕੋਕਿਲਾ। ਪਟੇਲ ਨੇ ਕਿਹਾ, ਸੀ ਮਸਟ ਹੈਵ ਆਲ ਇੰਡੀਆ ਟੂਰ।"

"ਬਿਲਕੁਲ ਸਹੀ, ਅਸੀਂ ਵੀ ਸੁਣਿਆ।" ਪਾਠਕ ਨੇ ਸਮਰਥਨ ਕੀਤਾ।

"ਛੋਟਾ ਅਟੈਚੀ ਦੇ ਦਿਉ।" ਪਾਠਕ ਨੇ ਕੁੜੀ ਨੂੰ ਕਿਹਾ, "ਯਾਰ੍ਹਾਂ ਵਜ ਰਹੇ ਨੇ। ਰੋਟੀ ਜਲਦੀ ਦੇ ਦਿਉ।" ਬਿਰਜੂ ਵਲ ਇਸ਼ਾਰਾ ਕੀਤਾ, "ਇਹ ਕਾਮਰੇਡ ਵੀ ਖਾਏਗਾ। ਰਾਤੀਂ ਇਥੇ ਹੀ ਰਹੇਗਾ।"

ਪਾਠਕ ਨੇ ਬਿਰਜੂ ਨੂੰ ਨਾਲ ਦੀ ਕੁਰਸੀ ਤੇ ਬੈਠਣ ਨੂੰ ਕਿਹਾ। ਉਸ਼ਾ ਵਲ ਇਸ਼ਾਰਾ ਕਰ ਕੇ ਪੁਛਿਆ, "ਲਖਨਊ ਵਰਸਿਟੀ ਵਿਚ ਦੇਖਿਆ ਹੋਏਗਾ। ਪਛਾਣਿਆ ?"

ਬਿਰਜੂ ਨੇ ਇਸ਼ਾਰੇ ਨਾਲ ਹਾਂ ਕਿਹਾ। ਉਦੋਂ ਵਰਸਿਟੀ ਦੇ ਦੋ ਢਾਈ ਹਜ਼ਾਰ ਵਿਦਿਆਰਥੀਆਂ ਵਿਚ ਤੀਹ-ਚਾਲੀ ਕੁੜੀਆਂ। ਸਾਰੀਆਂ ਕੁੜੀਆਂ ਪਛਾਣੀਆਂ ਜਾ ਸਕਦੀਆਂ ਸਨ। ਕੁੜੀਆਂ ਲਈ ਸਾਰੇ ਮੁੰਡਿਆਂ ਨੂੰ ਪਛਾਣਨਾ ਮੁਸ਼ਕਲ ਸੀ।

ਉਸ਼ਾ ਨੇ ਬਿਰਜੂ ਨੂੰ ਧਿਆਨ ਨਾਲ ਵੇਖਿਆ, "ਅਵਿਨਾਸ਼ ਜਾਂ ਦੀਖਸ਼ਤ ਨਾਲ ਵੇਖਿਆ ਹੋਵੇਗਾ।"

ਬਿਰਜੂ ਪਛਾਣੇ ਜਾਣ ਦੇ ਸੋਭਾਗ ਨਾਲ ਖ਼ੁਸ਼।

ਪਾਠਕ ਨੇ ਉਸ਼ਾ ਦੀ ਬਿਰਜੂ ਨਾਲ ਜਾਣ ਪਛਾਣ ਕਰਵਾਈ, "ਬ੍ਰਿਜੇਸ਼ ਸਿੰਘ ਉਰਫ਼ ਕਾਮਰੇਡ ਬਿਰਜੂ. ਅਗਲੀ ਮੰਜਿਲ ਤੇ ਤੁਹਾਡੀ ਏ. ਡੀ. ਸੀ. ਅੰਗ ਰਖਿਅਕ ਤੇ ਦੁਭਾਸ਼ੀਆ। ਬਨਾਰਸ ਤੋਂ ਅਗੇ ਤੁਹਾਨੂੰ ਦੁਭਾਸ਼ੀਏ ਦੀ ਜ਼ਰੂਰਤ। ਬਨਾਰਸ ਸੁਨੇਹਾ ਭੇਜ ਦਿਤਾ ਹੈ। ਚੌਦਾਂ ਅਗਸਤ ਸਵੇਰੇ ਦਾ ਪ੍ਰੋਗਰਾਮ ਬਣ ਚੁਕਾ ਹੈ।" ਬਿਰਜੂ ਵਲ ਦੇਖਿਆ, "ਪਲੀਜ਼ ਰੀਮੈਂਬਰ ਇਕ ਵਾਰ ਬਰਾਡਕਾਸਟ ਬਾਅਦ ਫ਼ੌਰਨ ਸਮਾਨ ਹਟਾ ਦਿਤਾ ਜਾਏ। ਸਰਕਾਰ ਦੇ ਐਕਸਪਰਟ ਬਰਾਡਕਾਸਟ ਦੀ ਡਾਇਰੈਕਸ਼ਨ ਆਸਾਨੀ ਨਾਲ ਪਕੜ ਸਕਦੇ ਨੇ। ਇਥੇ ਮਾਲਵੀਆ ਜੀ ਦੇ ਕਹਿਣ ਤੇ ਉਸ਼ਾ ਜੀ ਦੇ ਕਾਰਣ ਦੋ ਵਾਰ ਬਰਾਡਕਾਸਟ ਦਾ ਖ਼ਤਰਾ ਮੁਲ ਲੈਣਾ ਪਿਆ। ਇਹ ਠੀਕ ਨਹੀਂ ਹੈ ਇਹੋ ਜਿਹੀ ਜੋਖਿਮ ਦੂਜੀ ਵਾਰ ਕਿਸੇ ਹਾਲਤ ਵਿਚ ਨਹੀਂ ਲੈਣੀ ਚਾਹੀਦੀ।"

ਕੁੜੀ ਨੇ ਆ ਕੇ ਛੋਟਾ ਅਟੈਚੀ ਕੇਸ ਪਾਠਕ ਨੂੰ ਦੇ ਦਿਤਾ, "ਆ ਜਾਉ, ਮਾਂ ਰੋਟੀ ਪਰੋਸ ਰਹੀ ਏ।"

"ਚਲੋ, ਅਸੀਂ ਆ ਰਹੇ ਹਾਂ।" ਪਾਠਕ ਨੇ ਅਟੈਚੀ ਉਸ਼ਾ ਤੇ ਬਿਰਜੂ ਦੇ ਸਾਹਮਣੇ ਖੋਲ੍ਹ ਦਿਤੀ, "ਇਹ ਦੇਖੋ ਕੀ ਹੈ ?"

ਬਿਰਜੂ ਦੇ ਭਰਵੱਟੇ ਉਚੇ ਹੋ ਗਏ, ਹੈਰਾਨ-ਉਤਸਾਹ ਭਰੀ ਮੁਸਕਾਨ। ਉਸ਼ਾ ਵੀ ਮੁਸਕਰਾਈ, "ਸਿਨੇਮਾ ਅਤੇ ਤਸਵੀਰਾਂ ਵਿਚ ਤੇ ਦੇਖਿਆ ਹੈ। ਪਟਾਖੇ ਚਲਾਣ ਲਈ ਸਾਰੇ ਮੁੰਡੇ ਖ਼ਰੀਦਦੇ ਨੇਂ।"

"ਇਹ ਹੈ ਅੰਗਰੇਜ਼ੀ ਕਾਨੂੰਨ ਦੀ ਬਰਕਤ। ਅਜਿਹੀਆਂ ਚੀਜ਼ਾਂ ਅਸੀਂ ਸਿਨੇਮਾ ਅਤੇ ਤਸਵੀਰਾਂ ਵਿਚ ਹੀ ਵੇਖ ਸਕਦੇ ਹਾਂ। ਛੋਟੇ ਮੋਟੇ ਹਥਿਆਰ ਵੀ ਦੇਸ਼ ਦੇ ਨੜਿਨਵੇ ਫ਼ੀ ਸਦੀ ਲੋਕਾਂ ਲਈ ਅਜੂਬਾ ਹਨ।" ਪਾਠਕ ਨੇ ਕਿਹਾ, "ਅਤੇ ਗਾਂਧੀ ਜੀ ਦੀ ਅਹਿੰਸਾ ਵਿਚ ਤਾਂ ਇਹ ਸਭ ਮਨ੍ਹਾਂ।"

ਪਾਠਕ ਨੇ ਅਟੈਚੀ ਵਿਚੋਂ ਦੋ ਪਿਸਤੌਲ ਕਢੇ, ਇਕ 3.5 ਬੋਰ ਦਾ ਛੇ ਇੰਚ ਨਾਲੀ ਦਾ ਕੋਲਟ ਪਿਸਤੌਲ, ਦੂਜਾ ਬਹੁਤ ਛੋਟਾ ਲਗਭਗ ਸਾਢੇ ਤਿੰਨ-ਚਾਰ ਇੰਚ ਨਾਲੀ ਦਾ ਖਿਡਾਉਣੇ ਵਰਗਾ। ਪਾਠਕ ਨੇ ਦੋਹਾਂ ਪਿਸਤੌਲਾਂ ਨੂੰ ਖੋਲ੍ਹ ਕੇ ਮੈਗਜ਼ੀਨ ਵਿਚ ਕਾਰਤੂਸ ਭਰਨ, ਕਢਣ ਤੇ ਕਾਰਤੂਸ ਚਲਾਣ ਦੀ ਜਾਚ ਦਸੀ। ਪਿਸਤੌਲ ਨਾਲ ਫ਼ਾਇਰ ਕਰਨ, ਪਿਸਤੌਲ ਵਿਚ ਗੋਲੀ ਰਹਿਣ ਦੇ ਉਸ ਉਤੇ ਸੇਫਟੀ ਕੈਚ ਨਾਲ ਆਪਣੇ ਆਪ ਗੋਲੀ ਚਲ ਜਾਣ ਦੇ ਖ਼ਤਰੇ ਤੋਂ ਬਚਣ ਦਾ ਤਰੀਕਾ ਦਸ ਦਿਤਾ।

ਉਸ਼ਾ ਨੇ ਛੋਟਾ ਕੋਲਟ ਬਿਨਾਂ ਗੋਲੀ ਚਲਾ ਕੇ ਤਰੀਕਾ ਸਮਝ ਲਿਆ। ਪਾਠਕ ਨੇ ਉਸ਼ਾ ਨੂੰ ਕਿਹਾ, "ਇਹਨੂੰ ਆਸਾਨੀ ਨਾਲ ਸਦਾ ਆਪਣੇ ਕੋਲ ਰਖ ਸਕਦੇ ਹੋ। ਇਹਦੀ ਗੋਲੀ ਬਹੁਤ ਛੋਟੀ ਏ। ਸਿਰ, ਕਨਪਟੀ ਜਾਂ ਦਿਲ ਵਿਚ ਲੱਗ ਜਾਏ ਤਾ ਪੂਰੀ ਘਾਤਕ ਹੋਏਗੀ। ਜ਼ਨਾਨੀਆਂ ਨੂੰ ਕਈ ਤਰ੍ਹਾਂ ਦੀਆਂ ਮੁਸ਼ਕਲਾਂ ਆ ਸਕਦੀਆਂ ਹਨ। ਅਜਿਹਾ ਮੌਕਾ ਵੀ ਸੰਭਵ, ਜਦੋਂ ਆਤਮ-ਸਨਮਾਨ ਦੀ ਰਖਿਆ ਦਾ ਇਕੋ ਰਾਹ, ਪਿਸਤੌਲ ਕਨਪਟੀ ਤੇ ਰਖ ਕੇ ਆਤਮ-ਹਤਿਆ ਕੀਤੀ ਜਾ ਸਕੇ।" ਪਾਠਕ ਦਾ ਚਿਹਰਾ ਬਹੁਤ ਗੰਭੀਰ ਹੋ ਗਿਆ।

"ਥੈਂਕ ਯੂ ਫ਼ਾਰ ਵੇਰੀ ਪਰੈਸ਼ਿਅਸ ਇਨਸਟਰੂਮੈਂਟ।" ਉਸ਼ਾ ਮੁਸਕਰਾਈ।

ਉਸ਼ਾ, ਪਾਠਕ ਬਿਰਜੂ ਉਠ ਹੀ ਰਹੇ ਸਨ, ਕੁੜੀ ਉਨ੍ਹਾਂ ਨੂੰ ਫਿਰ ਬੁਲਾਣ ਆਈ। ਉਸ਼ਾ ਨੇ ਪਾਠਕ ਬਿਰਜੂ ਦੇ ਨਾਲ ਊਨੀ ਆਸਣ ਤੇ ਬੈਠ, ਸਾਹਮਣੇ ਚੌਂਕੀ ਤੇ ਰਖੀ ਥਾਲੀ ਵਿਚ ਸ਼ੁਧ ਹਿੰਦੂ ਤਰੀਕੇ ਨਾਲ ਰੋਟੀ ਖਾਧੀ। ਪਾਠਕ ਨੇ ਉਸ਼ਾ ਨੂੰ ਅੰਦਾਜ਼ਨ ਹੀ ਦਸ ਦਿਤਾ, ਬਨਾਰਸ ਵਿਚ ਦੂਜੀ ਤਰ੍ਹਾਂ ਦੀ ਥਾਂ ਜਾਂ ਪਰਿਵਾਰ ਵਿਚ ਠਹਿਰਨਾ ਪੈ ਸਕਦਾ ਹੈ। ਕੁੜੀ ਨੇ ਕੁਝ ਜ਼ਰੂਰੀ ਚੀਜ਼ਾਂ ਉਸ਼ਾ ਨੂੰ ਆਪਣੇ ਟੀਨ ਦੇ ਬਕਸੇ ਵਿਚ ਰਖਣ ਨੂੰ ਦੇ ਦਿਤੀਆਂ।

ਉਸ਼ਾ ਤੇ ਬਿਰਜੂ ਪੋਹ ਫੁੱਟਣ ਤੋਂ ਪਹਿਲਾਂ ਜਾਣ ਲਈ ਤਿਆਰ ਸਨ। ਉਸ਼ਾ ਨੇ ਰੁਦਰਾਕਸ਼ ਦੀ ਇਕ ਮਾਲਾ ਪਾ ਲਈ ਸੀ। ਕੁੜੀ ਨੇ ਉਹਦੇ ਲਈ ਸਫ਼ੇਦ ਚੰਦਨ ਦਾ ਲੇਪ ਤਿਆਰ ਕਰ ਦਿਤਾ ਸੀ। ਮਥੇ ਤੇ ਲੇਪ ਲਾਂਦਿਆਂ ਉਸ਼ਾ ਨੂੰ ਸਰਸਵਤੀ ਦੀ ਸਿਰ ਮੁੰਨੀ ਭੂਆ ਦੀ ਯਾਦ ਆ ਗਈ। ਪਾਠਕ ਵਲ ਦੇਖ ਮੁਸਕਰਾਈ, "ਤੁਹਾਡੀ ਚੇਲੀ ਬਣ ਗਈ।" ਸਫ਼ਰ ਲਈ ਉਸ਼ਾ ਦੇ ਮੋਢਿਆਂ ਤੇ ਚਿਟੀ ਰੇਸ਼ਮੀ ਚਾਦਰ ਸੀ, ਝੁੰਡ ਕਢਣ ਲਈ ਸਿਰ ਤੇ ਪੱਲਾ।

ਬਿਰਜੂ ਤੇ ਉਸ਼ਾ ਨੂੰ ਸਟੇਸ਼ਨ ਲਈ ਭੇਜਣ ਤੋਂ ਪਹਿਲਾਂ ਪਾਠਕ ਸੁਨੇਹੇ ਦੀ ਉਡੀਕ ਵਿਚ ਬਿਹਬਲ ਮੁੜ ਮੁੜ, ਘੜੀ ਵੇਖ ਰਿਹਾ ਸੀ।

ਪੂਰਬ ਤੋਂ ਸਾਈਕਲ ਤੇ ਆਂਦੇ ਜਵਾਨ ਨੂੰ ਦੇਖ ਪਾਠਕ ਨੂੰ ਰਤਾ ਧਰਵਾਸ ਆਈ। ਜਵਾਨ, ਪਾਠਕ ਨੂੰ ਹੌਲੀ ਜਿਹੀ ਸੁਨੇਹਾ ਦੇ ਕੇ ਚਲਾ ਗਿਆ। ਪਾਠਕ ਦਾ ਚਿਹਰਾ ਜ਼ਿਆਦਾ ਗੰਭੀਰ, "ਸਮਾਨ ਨਹੀਂ ਕਢਿਆ ਜਾ ਸਕਿਆ। ਮੁਹੱਲੇ ਵਿਚ ਹਾਲਾਤ ਗੜਬੜ। ਦੂਜੀ ਗੱਡੀ ਵਿਚ ਭੇਜਣ ਦੀ ਕੋਸ਼ਿਸ਼ ਕਰਾਂਗੇ।"

ਪਾਠਕ ਨੇ ਬਿਰਜੂ ਨੂੰ ਕਿਹਾ, "ਉਥੇ ਤਿਆਰੀ ਰਖਣਾ, ਸਮਾਨ ਪਹੁੰਚ ਗਿਆ ਤਾਂ ਦੋ ਘੰਟੇ ਵਿਚ ਫਿਟ ਹੋ ਜਾਏਗਾ।" ਪਾਠਕ ਨੇ ਫਿਰ ਚੇਤਾਵਨੀ ਦਿਤਾ, "ਇਹ ਕੰਮ ਹੋਵੇ ਨਾ ਹੋਵੇ, ਕਲ ਦੇ ਪ੍ਰੋਗਰਾਮ ਵਿਚ ਕੋਈ ਢਿਲ ਨਹੀਂ।"

ਸਫ਼ਰ ਦੇ ਪੰਜ ਘੰਟੇ ਝੂਡ ਦੀ ਪ੍ਰੇਸ਼ਾਨੀ ਤੋਂ ਬਚਣ ਲਈ ਉਸ਼ਾ ਰਾਮਬਾਗ ਸਟੇਸ਼ਨ ਤੇ ਜ਼ਨਾਨਾ ਡਿਬੇ ਵਿਚ ਬੈਠੀ। ਗੱਡੀ ਬਨਾਰਸ ਸਟੇਸ਼ਨ ਪਲੇਟਫ਼ਾਰਮ ਤੇ ਪਹੁੰਚੀ ਤਾਂ ਮੱਥੇ ਤੇ ਝੂਡ ਖਿਚ ਲਿਆ। ਗੱਡੀ ਰੁਕਣ ਤੇ ਕੁਝ ਪਲ ਬਾਅਦ ਜ਼ਨਾਨਾ ਆਵਾਜ਼,

"ਪਦਮਾ ਦੀਦੀ ਜੀ ਨਮਸਤੇ।"

ਉਸ਼ਾ ਨੇ ਬੁਲਾ ਰਹੀ ਜਵਾਨ ਕੁੜੀ ਨੂੰ ਦੇਖ ਕੇ ਜਵਾਬ ਦਿਤਾ। ਸਾਧਾਰਣ ਨਕ ਨਕਸ਼ਾ, ਖਤਰੀ ਕੁੜੀਆਂ ਵਰਗਾ ਰੂਪ ਰੰਗ। ਉੱਨੀ ਵੀਹ ਦੀ ਉਮਰ। ਧਾਨੀ ਰੰਗ ਦੀ ਰੇਸ਼ਮੀ ਸਾੜ੍ਹੀ ਸਿਰ ਤੇ ਪੱਲਾ, ਮੋਢਿਆਂ ਤੇ ਹਲਕਾ ਬਾਦਾਮੀ ਰੇਸ਼ਮੀ ਦੁਪੱਟਾ, ਮਧਵਰਗੀ ਖਾਂਦੇ ਪੀਂਦੇ ਪਰਿਵਾਰ ਦਾ ਢੰਗ।

ਮਰਦਾਨੇ ਡਬੇ ਤੋਂ ਬਿਰਜੂ ਆ ਗਿਆ। ਇਲਾਹਾਬਾਦ ਤੋਂ ਚੱਲਣ ਵੇਲੇ ਉਹਨੇ ਕਪੜੇ ਬਦਲ ਲਏ ਸਨ, ਧਾਰੀਦਾਰ ਲੰਮਾ ਕੁੜਤਾ, ਗੋਡਿਆਂ ਤੀਕ ਧੋਤੀ, ਮੋਢੇ ਤੇ ਪਰਨਾ, ਸਿਰ ਤੇ ਕਸੀਦੇ ਦੀ ਬਨਾਰਸੀ ਟੋਪੀ। ਬਿਰਜੂ ਨੇ ਉਸ਼ਾ ਦਾ ਸਾਮਾਨ ਲੈ ਲਿਆ। ਸਟੇਸ਼ਨ ਤੇ ਸੰਨਾਟਾ, ਨਾ ਮੁਸਾਫ਼ਿਰਾਂ ਦੀ ਗਹਿਮਾ ਗਹਿਮੀ, ਨਾ ਖੋਂਚੇ ਵਾਲਿਆਂ ਦੀਆਂ ਆਵਾਜ਼ਾਂ, ਥਾਂ ਥਾਂ ਤੇ ਲਠੈਤੀ ਤੇ ਬੰਦੂਕਚੀ ਪੁਲੀਸ।

ਸਟੇਸ਼ਨ ਦੇ ਬਾਹਰ ਵੀ ਉਜਾੜ, ਸੁੰਨਸਾਨ। ਜਗਹ ਜਗਹ ਹਥਿਆਰਾਂ ਨਾਲ ਲੈਸ ਸਿਪਾਹੀ। ਚਾਰ ਛੇ ਸਵਾਰੀਆਂ ਸਨ, ਉਨ੍ਹਾਂ ਨੂੰ ਦੂਜੇ ਮੁਸਾਫ਼ਿਰ ਲੈ ਕੇ ਚਲ ਪਏ ਸਨ। ਬਿਰਜੂ ਇਧਰ ਉਧਰ ਵੇਖ ਕੇ ਰਿਕਸ਼ਾ ਲੈ ਆਇਆ। ਲੈਣ ਲਈ ਆਈ ਕੁੜੀ ਉਸ਼ਾ ਨੂੰ ਦਸ ਰਹੀ ਸੀ, ਸ਼ਹਿਰ ਵਿਚ ਚਾਰ ਦਿਨ ਤੋਂ ਹੜਤਾਲ ਹੈ। ਸਟੇਸ਼ਨ ਆਉਂਦਿਆਂ ਹੋਇਆਂ, ਅੱਧਾ ਰਾਹ ਪੈਦਲ ਆਈ ਸੀ। ਪਿਛਲੇ ਚਾਰ ਦਿਨਾਂ ਦੀਆਂ ਘਟਨਾਵਾਂ ਦਾ ਕੁਝ ਹਾਲ, ਜੋ ਉਸ਼ਾ ਇਲਾਹਾਬਾਦ ਵਿਚ ਸੁਣ ਆਈ ਸੀ।

ਕੁੜੀ ਨੇ ਦਸਿਆ : ਮਾਂ ਜੀ ਕੱਟੜ ਰੂੜ੍ਹੀਵਾਦੀ, ਬਹੁਤ ਛੂਆ-ਛਾਤ ਮੰਨਣ ਵਾਲੀ। ਮੇਰੀ ਭਾਬੀ ਦੇ ਹੱਥ ਦੀ ਬਣੀ ਦਾਲ ਤਕ ਤੋਂ ਪਰਹੇਜ਼। ਮਾਂ ਦੇ ਇਲਾਵਾ ਵਡਾ ਭਰਾ, ਭਾਬੀ। ਭਰਾ ਤੇ ਭਾਬੀ ਤੁਹਾਡੇ ਬਾਰੇ ਜਾਣਦੇ ਹਨ। ਤੁਹਾਡੇ ਕੰਮ ਲਈ ਚੌਥੀ ਮੰਜਿਲ ਤੇ ਪ੍ਰਬੰਧ ਹੈ। ਸਾਡੇ ਵਿਹੜੇ ਵਿਚ ਦੋ ਹੋਰ ਟੱਬਰ ਹਨ। ਬਹੁਤ ਪੁਰਾਣੇ ਖ਼ਿਆਲਾਂ ਦੇ ਲੋਕ, ਅਨਪੜ੍ਹ ਜ਼ਨਾਨੀਆਂ। ਅਸੀਂ ਲੋਕ ਖੰਨੇ ਖਤਰੀ ਹਾਂ। ਤੁਹਾਡੇ ਬਾਰੇ ਕਹਿ ਦਿਤਾ ਹੈ, ਸਾਡੇ ਪ੍ਰੋਫ਼ੈਸਰ ਜ਼ੁਤਸੀ ਸਾਹਬ ਦੀ ਭੈਣ ਤੀਰਥ ਯਾਤਰਾ ਤੇ ਗਯਾ, ਜਗਨਨਾਥਪੁਰੀ ਜਾ ਰਹੀ ਹੈ। ਭਗਤਣ ਹੈ। ਬਾਬਾ ਵਿਸ਼ਵਨਾਥ ਦੇ ਦਰਸ਼ਨ ਲਈ ਆ ਰਹੀ ਹੈ। ਕਸ਼ਮੀਰੀ ਹੈ, ਇਥੋਂ ਦੀ ਬੋਲੀ ਨਹੀਂ ਜਾਣਦੀ। ਭਾਬੀ ਹਿੰਦੀ ਪੜ੍ਹ ਲੈਂਦੀ ਹੈ। 'ਆਜ' ਵਿਚ ਤੁਹਾਡੇ ਬਾਰੇ ਪੜ੍ਹਿਆ ਹੈ। ਉਹਨੂੰ ਦਸ ਵੀ ਦਿਤਾ ਹੈ ਕਿ ਹੋਸ਼ਿਆਰ ਰਹਿਣ, ਦੂਜੀਆਂ ਜ਼ਨਾਨੀਆਂ ਤੁਹਾਨੂੰ ਪ੍ਰੇਸ਼ਾਨ ਨਾ ਕਰਨ। ਮੇਰਾ ਨਾਂ ਪੂਨਮ ਹੈ। ਮੈਡੀਕਲ ਥਰਡ ਈਅਰ ਵਿਚ ਹਾਂ......।

ਬਿਰਜੂ ਉਨ੍ਹਾਂ ਦੀ ਰਿਕਸ਼ਾ ਪਿਛੇ ਸਾਈਕਲ ਤੇ ਆ ਰਿਹਾ ਸੀ। ਰਿਕਸ਼ਾ ਤੰਗ ਗਲੀ ਦੇ ਸਿਰ ਤੇ ਰੁਕੀ। ਕੁੜੀ ਤੇ ਉਸ਼ਾ ਦੇ ਪਿਛੇ ਪਿਛੇ ਬਿਰਜੂ ਸਾਮਾਨ ਚੁਕੀ ਵਡੇ ਮਕਾਨ ਦੀ ਡਿਉਢੀ ਵਿਚ ਚਲਾ ਗਿਆ।

ਪੂਨਮ ਦੀ ਭਾਬੀ ਕੁਝ ਸਹਿਮੀ ਹੋਈ ਸੀ, ਪਰ ਮਹਿਮਾਨ ਦਾ ਬਹੁਤ ਆਦਰ ਕੀਤਾ। ਉਸ਼ਾ ਨੂੰ ਪ੍ਰੇਸ਼ਾਨੀ ਤੋਂ ਬਚਾਣ ਲਈ ਪੂਨਮ ਬੜੀ ਚੌਕਸ। ਗੁਆਂਢੀਆਂ ਨੂੰ ਸੁਣਾ ਕੇ ਭਾਬੀ ਨੂੰ

ਕਿਹਾ, 'ਦੀਦੀ ਕਹਿੰਦੀ ਹੈ, ਗੱਡੀ ਵਿਚ ਹਰ ਤਰ੍ਹਾਂ ਦੇ ਲੋਕਾਂ ਦੇ ਨਾਲ ਬੈਠਣਾ-ਛੂਹਣਾ ਹੁੰਦਾ ਹੈ। ਪਹਿਲਾਂ ਨਹਾ ਕੇ, ਕਪੜੇ ਬਦਲ ਕੇ ਪੂਜਾ ਕਰੇਗੀ।'

ਉਸ਼ਾ ਨੇ ਨਹਾ ਕੇ ਕਪੜੇ ਬਦਲੇ। ਉਦੋਂ ਤਕ ਪੂਨਮ ਨੇ ਉਸ਼ਾ ਦੇ ਟੀਨ ਦੇ ਬਕਸੇ ਵਿਚੋਂ ਚੰਦਨ ਲੈਕੇ ਘਿਸ ਕੇ ਤਿਆਰ ਕਰ ਦਿਤਾ ਸੀ। ਉਸ਼ਾ ਨੇ ਫਿਰ ਮੱਥੇ ਤੇ ਚੰਦਨ ਲਾ ਲਿਆ। ਪੂਨਮ ਉਹਨੂੰ ਰੋਟੀ ਲਈ ਰਸੋਈ ਵਿਚ ਲੈ ਗਈ। ਪੂਨਮ ਨੇ ਪ੍ਰਾਹੁਣੀ ਲਈ ਤੀਜੀ ਮੰਜ਼ਿਲ ਤੇ ਆਪਣੇ ਕਮਰੇ ਵਿਚ ਪ੍ਰਬੰਧ ਕਰ ਲਿਆ ਸੀ। ਛੋਟਾ ਆਰਾਮਦਾਇਕ ਕਮਰਾ। ਕਮਰੇ ਵਿਚ ਪਲੰਘ, ਮੇਜ਼ ਕੁਰਸੀ ਨਹੀਂ ਸਨ। ਲੰਬੇ ਤਖ਼ਤਪੋਸ਼ ਤੇ ਗੱਦਾ, ਸਿਰ੍ਹਾਣਾ। ਦੂਜੀ ਕੰਧ ਦੇ ਨਾਲ ਘਟ ਚੌੜੇ ਤਖ਼ਤਪੋਸ਼ ਤੇ ਪੂਨਮ ਦੇ ਪੜ੍ਹਨ ਲਿਖਣ ਦਾ ਸਾਮਾਨ। ਕਮਰੇ ਵਿਚ ਟੇਬਲ ਫ਼ੈਨ। ਪੂਨਮ ਉਸ਼ਾ ਦੇ ਨਾਲ ਤਖ਼ਤ ਤੇ ਬੈਠ ਕੇ ਗੱਲਾਂ ਕਰ ਰਹੀ ਸੀ। ਦੇਖਿਆ, ਇਕ ਗੁਆਂਢਣ ਸਜੇ ਪਾਸੇ ਦੇ ਛੱਜੇ ਤੋਂ ਝਾਕ ਰਹੀ ਸੀ। ਕੁਝ ਦੇਰ ਬਾਅਦ ਪੂਨਮ ਦੀ ਉਮਰ ਦੀ ਹੀ ਇਕ ਕੁੜੀ ਦਰਵਾਜ਼ੇ ਵਿਚੋਂ ਝਾਕ ਕੇ ਪਿਛੇ ਹਟ ਗਈ। ਪੂਨਮ ਖਿਝ ਗਈ, "ਇਨ੍ਹਾਂ ਜ਼ਨਾਨੀਆਂ ਨੂੰ ਕਿੰਨੀ ਖੁਤਖੁਤੀ। ਗੋਬਿੰਦ (ਬਿਰਜੂ) ਪੰਜ ਵਜੇ ਆਣ ਨੂੰ ਕਹਿ ਗਏ ਨੇ। ਮੈਂ ਦਰਵਾਜ਼ਾ ਬੰਦ ਕਰ ਦੇਂਦੀ ਹਾਂ। ਤੁਸੀਂ ਸਫ਼ਰ ਨਾਲ ਥਕੇ ਹੋਏ ਹੋ। ਕੁਝ ਦੇਰ ਸੌਂ ਲਵੋ।"

ਕੁਝ ਚਿਰ ਬਾਅਦ ਉਸ਼ਾ ਦੀ ਝਪਕੀ ਟੁਟ ਗਈ। ਦਿਨ ਵਿਚ ਸੌਣ ਦੀ ਆਦਤ ਨਹੀਂ ਸੀ। ਲੇਟੀ ਸੀ, ਪਰ ਮਨ ਵਿਚ ਅਨੇਕ ਕਲਪਨਾਵਾਂ। ਇਲਾਹਾਬਾਦ ਵਿਚ ਮਾਇਆ ਦੀ ਯਾਦ ਆਈ। ਮਾਇਆ ਇਕ ਦਿਨ ਪਹਿਲਾਂ ਜਲੂਸ ਵਿਚ ਗਿਰਫ਼ਤਾਰ ਹੋ ਗਈ ਸੀ। ਵਿਹਲੀ ਲੇਟੀ ਉਸ਼ਾ ਦੀ ਕਲਪਨਾ ਵਿਚ ਪੱਪੂ, ਬੇਬੇ, ਮੰਮੀ, ਡੈਡੀ। ਸੋਚਿਆ ਵਕਤ ਕਟਣ ਲਈ ਕੀ ਪੜ੍ਹੇ ? ਪੂਨਮ ਦੀਆਂ ਕਿਤਾਬਾਂ ਤੇ ਨਜ਼ਰ ਮਾਰੀ—ਗ੍ਰੇ ਦੀ ਅਨੈਟਮੀ......ਬੈਸਟ ਅਤੇ ਟੇਲਰ ਦੀ ਫ਼ਿਜ਼ਿਆਲੋਜੀ। ਯਾਦ ਆਇਆ। ਇਲਾਹਾਬਾਦ ਵਿਚ ਗੀਤਾ ਨੇ ਉਹਦੇ ਬਕਸੇ ਵਿਚ ਪਾਠਕ ਦੇ ਸੁਝਾਅ ਤੇ ਭਾਗਵਤ ਦੀ ਪੋਥੀ ਰਖ ਦਿਤੀ ਸੀ।

ਉਸ਼ਾ ਨੇ ਉਠ ਕੇ ਬਕਸੇ ਵਿਚੋਂ ਪੋਥੀ ਕਢ ਲਈ। ਭਗਵਤ ਉਸ ਲਈ ਨਵੀਂ ਪੁਸਤਕ। ਵਿਅਰਥ ਦੀਆਂ ਸੋਚਾਂ ਦੀ ਕਲਪਨਾ ਤੋਂ ਬਚਣ ਲਈ ਹਿੰਦੂ ਪੁਰਾਣ ਕਥਾ ਲਈ ਉਤਸੁਕਤਾ। ਪੋਥੀ ਭਾਰੀ ਸੀ। ਲੇਟਿਆਂ ਲੇਟਿਆਂ ਪੜ੍ਹਨ ਵਿਚ ਉਹਨੂੰ ਸੰਭਾਲ ਸਕਣਾ ਮੁਸ਼ਕਲ। ਬੈਠ ਕੇ ਪੜ੍ਹਣ ਲੱਗੀ। ਜੋ ਵਰਕਾ ਖੁਲ੍ਹਿਆ, ਉਥੋਂ ਹੀ। ਸਕੂਲ ਵਿਚ ਮੈਟਰਿਕ ਤਕ ਹਿੰਦੀ ਪੜ੍ਹੀ ਸੀ। ਆਸਾਨੀ ਨਾਲ ਪੜ੍ਹ ਲੈਂਦੀ ਸੀ। ਪਰ ਭਾਗਵਤ ਦੀ ਹਿੰਦੀ ਸਕੂਲੀ ਕਿਤਾਬਾਂ ਦੀ ਹਿੰਦੀ ਤੋਂ ਵੱਖ। ਕਿਤਾਬ ਵਿਚ ਕ੍ਰਿਸ਼ਣ ਜਨਮ ਦਾ ਪਰਸੰਗ : ਵਾਸੁਦੇਵ ਅਤੇ ਦੇਵਕੀ ਦੀ ਸੰਤਾਨ ਦੀ ਜੰਮਦਿਆ ਹੀ ਹੱਤਿਆ ਕਰ ਦੇਣ ਲਈ ਰਾਜਾ ਕੰਸ ਨੇ ਉਨ੍ਹਾਂ ਨੂੰ ਪੱਥਰ ਦੀਆਂ ਕੰਧਾਂ ਅਤੇ ਲੋਹੇ ਦੇ ਜੰਗਲਿਆਂ ਵਿਚ ਬੰਦੀ ਬਣਾ ਦਿਤਾ ਸੀ। ਬਾਲਕ ਦਾ ਜਨਮ ਹੁੰਦਿਆਂ ਹੀ ਲੋਹੇ ਦੇ ਦਰਵਾਜ਼ੇ ਆਪਣੇ ਆਪ ਖੁਲ੍ਹ ਗਏ। ਪਹਿਰੇਦਾਰ ਨੀਂਦਰ ਵਿਚ ਬੇਸੁੱਧ......।

ਵਾਸੁਦੇਵ ਨਵੇਂ ਜੰਮੇ ਬੱਚੇ ਦੀ ਜਾਨ ਬਚਾਣ ਲਈ ਉਹਨੂੰ ਛਜ ਵਿਚ ਲਈ ਜਮਨਾ ਪਾਰ ਗੋਕੁਲ ਲੈ ਜਾ ਰਹੇ ਸਨ। ਨਦੀ ਦੀਆਂ ਲਹਿਰਾਂ ਵਾਸੁਦੇਵ ਦੇ ਲੱਕ ਤੋਂ ਉਪਰ ਛਾਤੀ ਤਕ ਜਾ ਪੁਜੀਆਂ। ਵਾਸੁਦੇਵ ਨੇ ਬੱਚੇ ਦੀ ਰਖਿਆ ਲਈ ਛਜ ਨੂੰ ਉਚਾ ਚੁਕਿਆ। ਲਹਿਰਾਂ ਮੋਢਿਆਂ ਤਕ ਵਾਸੁਦੇਵ ਨੇ ਛਜ ਸਿਰ ਤੇ ਰਖ ਲਿਆ। ਲਹਿਰਾਂ ਦੇ ਹੋਰ ਉਚਾ ਉਠਣ ਤੇ

ਵਾਸੁਦੇਵ ਨਿਰਾਸ਼। ਲਹਿਰਾਂ ਹੋਰ ਉਚੀਆਂ ਉਠੀਆਂ, ਪਲ ਭਰ ਲਈ ਵਾਸੁਦੇਵ ਦੇ ਸਿਰ ਤੋਂ ਵੀ ਉਚੀਆਂ। ਜਮਨਾ, ਛਜ ਵਿਚ ਪਏ ਨਵੇਂ ਜੰਮੇ ਬੱਚੇ ਦੇ ਰੂਪ ਵਿਚ ਭਗਵਾਨ ਦੇ ਚਰਨ ਛੋਹ ਕੇ ਅਚਾਨਕ ਵਾਸੁਦੇਵ ਦੇ ਗੋਡਿਆਂ ਤੀਕ......!

ਉਸ਼ਾ ਮਨ ਵਿਚ ਮੁਸਕਰਾਈ, ਕੀ ਕਲਪਨਾ ਹੈ! ਭਗਤਾਂ ਨੂੰ ਕੁਦਰਤੀ ਸ਼ਕਤੀਆਂ ਤੋਂ ਉਚੀਆਂ ਸ਼ਕਤੀਆਂ ਦੀ ਕਲਪਨਾ ਨਾਲ ਕਿੰਨਾ ਸਹਾਰਾ ਮਿਲਦਾ ਹੈ। ਬਿਲਕੁਲ ਬਾਈਬਲ ਦੀਆਂ ਚਮਤਕਾਰੀ ਕਥਾਵਾਂ ਵਾਂਗ। ਤਰਕ ਦੇ ਬਲ ਦੇ ਬਿਨਾਂ ਵਿਸ਼ਵਾਸ ਨੂੰ ਸਦਾ ਚਮਤਕਾਰ ਦੇ ਸਹਾਰੇ ਦੀ ਲੋੜ।

ਕਮਰੇ ਦੇ ਦਰਵਾਜ਼ੇ ਤੇ ਹਲਕੀ ਦਸਤਕ ਨਾਲ ਉਸ਼ਾ ਨੇ ਉਧਰ ਤਕਿਆ। ਇਕ ਭਿੱਤ ਹੌਲੀ ਜਿਹੀ ਖੁਲ੍ਹਿਆ, ਝੀਤ ਵਿਚੋਂ ਪੂਨਮ ਨੇ ਝਾਕਿਆ। ਮਹਿਮਾਨ ਨੂੰ ਬੈਠੀ ਦੇਖ ਕੇ ਅੰਦਰ ਆ ਗਈ।

"ਭੈਣ ਜੀ, ਇਨ੍ਹਾਂ ਜਾਹਿਲ ਔਰਤਾਂ ਨੇ ਪ੍ਰੇਸ਼ਾਨ ਕਰ ਦਿਤਾ। ਇਨ੍ਹਾਂ ਦੀ ਉਤਸੁਕਤਾ ਦਾ ਅੰਤ ਨਹੀਂ। ਅਸੀਂ ਇਨ੍ਹਾਂ ਨੂੰ ਚੁਪ ਕਰਾਣ ਲਈ ਕਹਿ ਦਿਤਾ ਸੀ—ਅਮਰਨਾਥ, ਕੇਦਾਰਨਾਥ, ਬਦਰੀਨਾਥ ਸਭ ਤੀਰਥਾਂ ਦੀ ਯਾਤਰਾ ਕਰ ਕੇ ਆ ਰਹੇ ਨੇ। ਹਰ ਵੇਲੇ ਭਗਵਤ ਭਜਨ ਵਿਚ ਲੀਨ ਰਹਿੰਦੇ ਨੇ। ਬਾਲ-ਜੋਗਨ ਹਨ। ਬੋਲਦੀਆਂ ਨਹੀਂ। ਪਰ ਉਨ੍ਹਾਂ ਨੂੰ ਅਜਿਹੀ ਭਗਤਣੀ ਦੇ ਦਰਸ਼ਨਾਂ ਦੀ ਉਤਸੁਕਤਾ।

"ਇਕ ਮੇਰੀ ਸ਼ਰੀਕੇ ਵਿਚ ਭਾਬੀ ਹੈ। ਉਹਦਾ ਸਾਲ ਭਰ ਦਾ ਮੁੰਡਾ ਹੈ। ਉਹਨੂੰ 'ਸੁਕਾ' ਰੋਗ ਹੈ। ਮੈਂ ਸਮਝਾਇਆ, ਹਸਪਤਾਲ ਲੈ ਆਉ। ਦਵਾਈ ਦਿਲਵਾ ਦਿਆਂਗੀ ਜਾਂ ਨੁਸਖ਼ਾ ਲਿਖ ਦਿਆਂਗੀ। ਪੂਜਾ, ਟੂਣਾ-ਟੋਟਕਾ ਕਰਦੀ ਰਹਿੰਦੀ ਹੈ, ਦਵਾਈ ਤੇ ਵਿਸ਼ਵਾਸ ਨਹੀਂ? ਦੋ ਘੰਟੇ ਤੋਂ ਮੁਸੀਬਤ ਕੀਤੀ ਹੋਈ ਸੀ। ਰੋਂਦੀ ਜਾ ਰਹੀ ਏ। ਮੁੰਡੇ ਨੂੰ ਭਗਤਣ ਕੋਲੋਂ ਫੂਕ ਮਰਵਾ ਦਿਉ। ਤੁਸੀਂ ਬੱਚੇ ਨੂੰ ਆਸ਼ੀਰਵਾਦ ਦੇ ਕੇ ਫੂਕ ਮਾਰ ਦਿਉ।"

ਉਸ਼ਾ ਦੀ ਨਜ਼ਰ ਦਰਵਾਜ਼ੇ ਵਲ ਗਈ। ਦਰਵਾਜ਼ੇ ਵਿਚ ਬਹੁਤ ਉਦਾਸ ਜ਼ਨਾਨੀ, ਗੋਦੀ ਵਿਚ ਬੇਹੋਸ਼ ਜਿਹੇ ਬੱਚੇ ਨੂੰ ਲਈ ਹੋਈ।

ਪੂਨਮ ਨੇ ਆਪਣੇ ਪੜ੍ਹਨ ਦੇ ਤਖ਼ਤ ਤੋਂ ਉਨੀ ਆਸਣ ਚੁਕ ਕੇ ਫ਼ਰਸ਼ ਤੇ ਵਿਛਾ ਦਿਤਾ। ਉਸ਼ਾ ਉਹਦੇ ਤੇ ਚੌਕੜੀ ਮਾਰ ਕੇ ਬੈਠ ਗਈ। ਬੱਚੇ ਨੂੰ ਗੋਦ ਵਿਚ ਲਈ ਜ਼ਨਾਨੀ ਆਸਣ ਦੇ ਸਾਹਮਣੇ ਫ਼ਰਸ਼ ਤੇ ਬੈਠ ਗਈ। ਬੱਚੇ ਨੂੰ ਦੋਹਾਂ ਹੱਥਾਂ ਵਿਚ ਲੈ ਉਸ਼ਾ ਦੇ ਸਾਹਮਣੇ ਅਗੇ ਕਰ ਦਿਤਾ। ਮਾਂ ਦੇ ਹੰਝੂ ਵਹਿ ਰਹੇ ਸਨ। ਉਸ਼ਾ ਲਈ ਵੀ ਹੰਝੂ ਰੋਕਣਾ ਬੜਾ ਮੁਸ਼ਕਲ। ਉਹ ਅੱਖਾਂ ਬੰਦ, ਧਿਆਨ ਲਾ, ਹੱਥ ਜੋੜ ਕੁਝ ਪਲ ਚੁਪ ਰਹੀ। ਦੋਵੇਂ ਹੱਥ ਬੱਚੇ ਦੇ ਪਿੰਡੇ ਤੇ ਰਖ ਦਿਤੇ। ਮੁਸ਼ਕਲ ਨਾਲ ਆਪਣੇ ਆਪ ਤੇ ਕਾਬੂ ਪਾਇਆ ਹੋਇਆ ਸੀ। ਬੱਚੇ ਦੇ ਪਿੰਡੇ ਫੂਕ ਮਾਰੀ।

ਉਸ਼ਾ ਉਥੋਂ ਉਠ ਤਖ਼ਤ ਤੇ ਲੇਟ ਗਈ। ਲਗਭਗ ਦੋ ਸਾਲ ਪਹਿਲਾਂ ਪੱਪੂ ਦੀ ਬੀਮਾਰੀ ਦੀ ਯਾਦ ਨਾਲ ਮਨ ਘਬਰਾ ਗਿਆ। ਉਦੋਂ ਪੱਪੂ ਅਠਾਰ੍ਹਾਂ ਮਹੀਨਿਆਂ ਦਾ ਸੀ। ਹੁਣ ਉਹ ਪੱਪੂ ਨੂੰ ਛੱਡ ਕੇ......। ਉਸ਼ਾ ਦੰਦ ਪੀਹ ਕੇ ਉਠ ਬੈਠੀ, ਕੀ ਹੋ ਰਿਹਾ ਏ ਮੈਨੂੰ! ਹੁਣ ਮੇਰੇ ਲਈ ਸਾਰਾ ਦੇਸ਼ ਹੀ ਪੱਪੂ।

ਬੂਹੇ ਤੇ ਫਿਰ ਖਟ ਖਟ। ਪੂਨਮ ਨੇ ਆ ਕੇ ਯਾਦ ਕਰਵਾਇਆ, ਸਵਾ ਪੰਜ ਵਜੇ ਨੇ। ਉਸ਼ਾ ਨੂੰ ਸਾਢੇ ਪੰਜ ਬਾਹਰ ਜਾਣਾ ਸੀ। ਦੂਜੀ ਖ਼ਬਰ ਦਿਤੀ, "ਗੋਬਿੰਦ ਕਹਿੰਦੇ ਨੇ, ਸਾਢੇ ਚਾਰ ਦੀ ਗੱਡੀ ਤੇ ਸਮਾਨ ਨਹੀਂ ਆਇਆ। ਉਥੇ ਹਾਲਾਤ ਠੀਕ ਨਹੀਂ ਹਨ।"

ਪੂਨਮ ਸਾਢੇ ਪੰਜ ਮਹਿਮਾਨਾਂ ਨੂੰ ਨਾਲ ਲੈ ਕੇ ਟੁਰਨ ਲੱਗੀ ਤਾਂ ਗੁਆਂਢੀਆਂ ਨੂੰ ਸੁਣਾ ਕੇ ਮਾਂ ਤੇ ਭਾਬੀ ਨੂੰ ਕਿਹਾ, "ਦੀਦੀ ਵਿਸ਼ਵਨਾਥ ਬਾਬਾ ਅਤੇ ਗੰਗਾ ਜੀ ਦੇ ਦਰਸ਼ਨ ਲਈ ਜਾ ਰਹੀ ਹੈ।" ਪੂਨਮ ਨੇ ਹੁਣ ਹਲਕੇ ਅਸਮਾਨੀ ਰੰਗ ਦੀ ਸੂਤੀ ਸਾੜ੍ਹੀ ਪਾਈ ਹੋਈ ਸੀ, ਮੋਢਿਆਂ ਤੇ ਸਵੇਰ ਵਾਂਗ ਹੀ ਹਲਕਾ ਰੇਸ਼ਮੀ ਦੁਪੱਟਾ। ਉਸ਼ਾ ਚਿੱਟੀ ਸਾੜ੍ਹੀ, ਰੇਸ਼ਮੀ ਦੁਪੱਟੇ ਵਿਚ।

ਉਸ਼ਾ ਨੇ ਡਿਉਢੀ ਤੋਂ ਨਿਕਲ ਕੇ ਛੋਟਾ ਜਿਹਾ ਝੁੰਡ ਕੱਢ ਲਿਆ। ਗਲੀ ਦੇ ਸਿਰੇ ਤੇ ਰਿਕਸ਼ਾ ਉਡੀਕ ਵਿਚ ਸੀ। ਰਿਕਸ਼ਾ ਦੇ ਕੋਲ ਸਾਈਕਲ ਫੜੀ ਬਿਰਜੂ। ਦੋਵੇਂ ਰਿਕਸ਼ਾ ਤੇ ਬੈਠ ਗਈਆਂ। ਰਿਕਸ਼ਾ ਗਲੀ ਵਿਚੋਂ ਬਾਜ਼ਾਰ ਵਿਚ ਪੈ ਗਿਆ। ਦੁਕਾਨਾਂ ਬੰਦ। ਸਭ ਪਾਸੇ ਸੁੰਨਾਪਨ, ਜਗਹ ਜਗਹ ਲਠੈਤ ਪੁਲੀਸ, ਕਿਧਰੇ ਬੰਦੂਕਚੀ ਸਿਪਾਹੀ। ਸਹਿਮ ਦਾ ਵਾਤਾਵਰਣ। ਬਾਜ਼ਾਰ ਵਿਚ ਆ ਕੇ ਪੂਨਮ ਨੇ ਵੀ ਛੋਟਾ ਝੁੰਡ ਕੱਢ ਲਿਆ। ਉਸ਼ਾ ਸਿਰਫ਼ ਸਾਹਮਣੇ ਹੀ ਵੇਖ ਸਕਦੀ ਸੀ। ਬਿਰਜੂ ਅਗੇ ਚਲ ਰਿਹਾ ਸੀ। ਬਿਰਜੂ ਨੂੰ ਸਾਈਕਲ ਤੋਂ ਉਤਰਦਿਆਂ ਵੇਖ ਪੂਨਮ ਨੇ ਰਿਕਸ਼ਾ ਰੁਕਵਾ ਲਿਆ। ਦੋਵੇਂ ਰਿਕਸ਼ਾ ਤੋਂ ਉਤਰ ਗਈਆਂ।

ਬਿਰਜੂ ਫਿਰ ਸਾਈਕਲ ਤੇ ਦਸ ਕਦਮ ਅਗੇ ਖਬੇ ਹੱਥ ਗਲੀ ਵਿਚ ਮੁੜ ਗਿਆ। ਪੂਨਮ ਤੇ ਉਸ਼ਾ ਉਹਦੇ ਪਿਛੇ ਪੈਦਲ। ਗਲੀ ਦੇ ਪੁਰਾਣੇ ਮਕਾਨਾਂ ਦੀਆਂ ਇਟਾਂ ਖੁਰ ਰਹੀਆਂ ਸਨ। ਦੋ ਸੌ ਕਦਮ ਚਲ ਕੇ ਖ਼ਾਲੀ ਥਾਂ, ਜਿਵੇਂ ਬਜ਼ਾਰ ਦਾ ਪਿਛਵਾੜਾ। ਸਰਪਤ, ਕੰਡਿਆਲੀਆਂ ਝਾੜੀਆਂ ਤੇ ਕੁਝ ਅੱਕ ਦੇ ਬੂਟੇ। ਪੱਛਮ ਵਲ ਝੁਕ ਗਏ ਸੂਰਜ ਦੀਆਂ ਕਿਰਣਾਂ ਘਰਾਂ ਦੀਆਂ ਛਤਾਂ ਤੋਂ ਤਿਲਕ ਕੇ ਉਜੜੀ ਥਾਂ ਤੇ ਫਿਕੀ ਜਿਹੀ ਧੁੱਪ। ਸਾਹਮਣੇ ਪੁਰਾਣੀਆਂ ਇੱਟਾਂ ਦੀ ਖੰਡਹਰ ਉਚੀ ਕੰਧ। ਕੰਧ ਵਿਚ ਪੱਥਰ ਦੀ ਚੌਖਟ। ਚੌਖਟ ਦੇ ਵਿਚਕਾਰ ਇਕ ਜਵਾਨ, ਦੋਵੇਂ ਹੱਥ ਲੱਕ ਦੇ ਪਿਛੇ, ਤਤਪਰ। ਦੋਵੇਂ ਪੈਰ ਫੈਲਾ ਕੇ ਰਾਹ ਰੋਕੀ।

ਖੰਡਹਰ ਕੰਧ ਅੰਦਰ ਚੰਗਾ ਵਡਾ ਵਿਹੜਾ। ਵਿਹੜੇ ਵਿਚ ਵੀ ਕੰਡਿਆਲੀ ਤੇ ਉਚੀ ਉਚੀ ਘਾਹ। ਸਾਹਮਣੇ ਮਕਾਨ ਦਾ ਛੱਤ ਟੁਟਿਆ ਖੰਡਹਰ। ਵਿਹੜੇ ਵਿਚ ਚੌਦਾਂ ਪੰਦਰਾਂ ਜਵਾਨ। ਬਹੁਤੇ ਨੌਜਵਾਨ। ਮਹਿਮਾਨਾਂ ਦੇ ਆਣ ਤੋਂ ਪਹਿਲਾਂ ਕੁਝ ਮੁੰਡੇ ਕੰਧ ਨਾਲ ਸਹਾਰਾ ਲਈ ਖੜੇ ਜਾਂ ਵਿਹੜੇ ਵਿਚ ਪਏ ਮਲਬੇ ਉਤੇ ਬੈਠੇ ਗੱਲਾਂ ਕਰ ਰਹੇ ਸਨ। ਉਸ਼ਾ ਤੇ ਪੂਨਮ ਦੇ ਆਣ ਬਾਅਦ ਸਭ ਸਾਵਧਾਨ ਹੋ ਗਏ, ਚੁਪ।

ਅਗੇ ਹੋ ਲੈਣ ਆਇਆ ਨਜਵਾਨ ਬਿਰਜੂ, ਉਸ਼ਾ ਤੇ ਪੂਨਮ ਨੂੰ ਖੰਡਹਰ ਵਲ ਵਿਹੜੇ ਦੇ ਸਿਰੇ ਤਕ ਲੈ ਗਿਆ। ਜਵਾਨਾਂ ਨੂੰ ਨੇੜੇ ਆਉਣ ਦਾ ਇਸ਼ਾਰਾ। ਜਵਾਨਾਂ ਦੇ ਚਿਹਰੇ ਤੇ ਹੈਰਾਨੀ, ਉਤਸੁਕਤਾ ਦੀ ਇਕਾਗਰਤਾ।

ਨੌਜਵਾਨ ਨੇਤਾ ਇਕ ਕਦਮ ਅਗੇ ਵਧਿਆ। ਆਵਾਜ਼ ਉਚੀ ਨਹੀਂ, ਗੰਭੀਰ ਤੇ ਅਧਿਕਾਰ ਭਰੀ, "ਸਾਥੀਓ, ਸਾਡੀ ਖ਼ੁਸ਼ਕਿਸਮਤੀ ਹੈ ਕਿ ਦੇਸ਼ ਦੇ ਵਿਦਿਆਰਥੀਆਂ ਦੀ ਪ੍ਰਮੁਖ ਨੇਤਾ, ਡਾਕਟਰ ਉਸ਼ਾ ਸੇਠ ਪੀ. ਐਚ. ਡੀ. ਸਾਡੇ ਸਾਹਮਣੇ ਹੈ। ਤੁਸੀਂ ਜਾਣਦੇ ਹੋ ਸਾਡੀ ਵੀਰ ਸਨਾਨੀ ਨੇ ਕਿਸ ਤਰ੍ਹਾਂ ਹਥਿਆਰਬੰਦ ਪੁਲੀਸ ਦੇ ਘੇਰਿਆਂ ਨੂੰ ਤੋੜ ਕੇ ਸਰਕਾਰ ਨੂੰ ਨੀਵਾਂ

ਦਿਖਾਇਆ ਹੈ।" ਊਸ਼ਾ ਜੀ ਆਪਣੇ ਅਮੀਰ ਪਰਿਵਾਰ ਦੀ ਰਾਜਸੀ ਸ਼ਾਨ ਦਾ ਤਿਆਗ ਕਰ," ਨੇਤਾ ਨੇ ਬਾਂਹ ਉਚੀ ਕੀਤੀ, "ਆਪਣੇ ਗੋਦ ਦੇ ਇਕਲੌਤੇ ਬੇਟੇ ਦਾ ਮੋਹ ਤਿਆਗ ਕੇ ਵਿਦੇਸ਼ੀ ਦੁਸ਼ਮਣ ਨੂੰ ਭਾਰਤ ਤੋਂ ਕੱਢਣ ਲਈ ਸੰਗਰਾਮ ਵਿਚ ਰਾਹ ਦਿਖਾਉਣ ਲਈ ਜਾਨ ਤਲੀ ਤੇ ਧਰ ਕੇ ਦੇਸ਼ ਦਾ ਦੌਰਾ ਕਰ ਰਹੀ ਹੈ। ਉਹ ਸਾਡੇ ਦੇਸ਼ ਦੇ ਨਵਯੁਵਕਾਂ ਦੀ ਮਾਤਾ ਹੈ। ਇਹ ਦੇਸ਼ ਮਾਤਾ ਦੀ ਪੂਜਾ ਕਰਦਾ ਹੈ। ਅਸੀਂ ਉਨ੍ਹਾਂ ਦੇ ਹੁਕਮ ਤੇ ਇਸ਼ਾਰੇ ਤੇ ਆਪਣਾ ਸਿਰ ਬਲੀਦਾਨ ਕਰਨ ਲਈ ਹਾਜ਼ਰ ਹਾਂ। ਤੁਸੀਂ ਧਿਆਨ ਨਾਲ ਉਨ੍ਹਾਂ ਦੀ ਗੱਲ ਸੁਣੋ।"

ਊਸ਼ਾ ਪੂਰੀ ਤਾਕਤ ਨਾਲ ਭਾਵ ਆਵੇਗ ਨੂੰ ਵਸ ਵਿਚ ਕਰਕੇ ਬੋਲੀ, "ਦੇਸ਼ ਦੀ ਮੁਕਤੀ ਲਈ ਕੁਇੱਟ ਇੰਡੀਆ ਸੰਗਰਾਮ ਵਿਚ ਸਿਰ ਤੇ ਕਫ਼ਨ ਬੰਨ੍ਹ ਕੇ ਅਗੇ ਵਧਣ ਵਾਲੇ ਨੌਜਵਾਨੋ, ਮੈਂ ਤੁਹਾਡੀ ਆਦਰ ਭਾਵਨਾ ਲਈ ਹੈਸਾਨਮੰਦ ਹਾਂ। ਮੈਂ, ਤੁਸੀਂ, ਤੇ ਸਾਡੇ ਦੇਸ਼ ਦੇ ਲੱਖਾਂ ਜਵਾਨ ਅਤੇ ਹਰ ਇਕ ਭਾਰਤੀ ਨਰ ਨਾਰੀ ਸਾਰੇ ਮਹਾਤਮਾ ਗਾਂਧੀ ਦੇ ਸੈਨਿਕ ਹਾਂ। ਸਾਡੇ ਨੇਤਾ ਨੇ ਕੁਇੱਟ ਇੰਡੀਆ ਦੇ ਸੰਗਰਾਮ ਦਾ ਪ੍ਰੋਗਰਾਮ ਆਪਣੇ ਸਿਕਸ ਕਮਾਂਡਮੈਂਟਸ ਵਿਚ ਸਪੱਸ਼ਟ ਕਰ ਦਿਤਾ ਹੈ। ਉਹ ਛੇ ਆਦੇਸ਼ ਸਾਡੇ ਕੁਇੱਟ ਇੰਡੀਆ ਧਰਮਯੁਧ ਦੇ ਛੇ ਸੂਤਰ ਜਾਂ ਛੇ ਮੰਤਰ ਹਨ......।" ਊਸ਼ਾ ਅੰਗਰੇਜ਼ੀ ਵਿਚ ਬੋਲੀ, ਬਹੁਤ ਧੀਰਜ ਨਾਲ, ਹੌਲੀ ਤੇ ਸਪੱਸ਼ਟ। ਉਹਦੇ ਜੋਗਣ ਵੇਸ ਰੁਦ੍ਰਾਕਸ਼ ਦੀ ਮਾਲਾ, ਮੱਥੇ ਤੇ ਚੰਦਨ ਅਤੇ ਸਪੱਸ਼ਟ ਸ਼ੁਧ ਅੰਗਰੇਜ਼ੀ ਉਚਾਰਣ ਨਾਲ ਯੁਵਕਾਂ ਤੇ ਜਾਦੂਈ ਅਸਰ।

ਊਸ਼ਾ ਨੇ ਗਾਂਧੀ ਜੀ ਦੇ ਛੇ ਆਦੇਸ਼ਾਂ ਦੀ ਵਿਆਖਿਆ ਕਰ ਕੇ ਤਿੰਨ ਚਾਰ ਵਾਕ ਪ੍ਰੇਰਣਾ ਲਈ ਕਹੇ, "ਕੁਇੱਟ ਇੰਡੀਆ ਧਰਮਯੁਧ ਦੀ ਜਯੋਤੀ ਨੂੰ ਪਿੰਡਾਂ ਵਿਚ ਹਰ ਨਰ-ਨਾਰੀ ਤਕ ਪਹੁੰਚਾਉਣਾ ਸਾਡਾ ਸਭ ਦਾ ਫ਼ਰਜ਼ ਹੈ......।"

ਊਸ਼ਾ ਦੇ ਬਾਅਦ ਬਿਰਜੂ ਨੇ ਮੁਠੀਆਂ ਬੰਦ ਕਰ ਨੌਜਵਾਨਾਂ ਨੂੰ ਲਲਕਾਰਿਆ, "...ਤੁਸੀਂ ਦੁਰਗਾ ਦੀ ਅਵਤਾਰ—ਆਪਣੀ ਸੈਨਾਨੀ ਦਾ ਹੁਕਮ ਸੁਣਿਆ। ਸਾਡੀ ਮਾਤ-ਭੂਮੀ ਵਿਦੇਸ਼ੀ ਸ਼ਾਸਨ ਨਾਲ ਭ੍ਰਸ਼ਟ ਹੋ ਚੁਕੀ ਹੈ। ਆਪਣੀ ਮਾਤ-ਭੂਮੀ ਨੂੰ ਸਾਨੂੰ ਇਸ ਵਿਦੇਸ਼ੀ ਸ਼ਾਸਕ ਅਤੇ ਉਹਦੀ ਸਹਾਇਤਾ ਵਿਚ ਦੇਸ਼ ਦਾ ਲਹੂ ਵੇਚਣ ਵਾਲਿਆਂ ਦੇ ਖ਼ੂਨ ਨਾਲ ਪਵਿੱਤਰ ਕਰਨਾ ਹੈ। ਸਾਡੀ ਦਾਸਤਾ ਦਾ ਪਾਪ ਦਾਸਭੂਮੀ ਵਿਚ ਵਹਿਣ ਵਾਲੀ ਗੰਗਾ ਵਿਚ ਇਸ਼ਨਾਨ ਨਾਲ ਨਹੀਂ, ਧਰਮਯੁਧ ਵਿਚ ਵਹਾਏ ਜਾਣ ਵਾਲੇ ਖ਼ੂਨ ਦੀ ਗੰਗਾ ਵਿਚ ਨਹਾਉਣ ਨਾਲ ਹੀ ਧੁਲੇਗਾ।"

ਨੇਤਾ ਨੇ ਸਾਵਧਾਨੀ ਦੇ ਇਸ਼ਾਰੇ ਵਿਚ ਬਾਂਹ ਚੁਕੀ। ਨੇਤਾ ਦੇ ਹੱਥ ਵਿਚ ਰੀਵਾਲਵਰ ਸੀ, "ਸੈਨਿਕੋ ਸਾਵਧਾਨ! ਪਹਿਲਾ ਸੈਨਾਪਤੀ ਊਸ਼ਾ ਸੇਠ ਅਤੇ ਉਹਦੇ ਰਖਿਅਕ ਵਿਹੜੇ ਤੋਂ ਜਾਣਗੇ। ਦੂਜਾ ਕੋਈ ਇਸ ਥਾਂ ਤੋਂ ਨਾ ਹਿਲੇ। ਹਕਮ-ਅਦੂਲੀ ਤੇ ਗੋਲੀ ਮਾਰ ਦਿਤੀ ਜਾਏਗੀ।"

ਨੇਤਾ ਦੇ ਹੁਕਮ ਤੋਂ ਪਹਿਲਾਂ ਇਕ ਨੌਜਵਾਨ ਉਠ ਕੇ ਬਾਹਰ ਗਿਆ। ਦੋ ਪੱਲ ਪਿਛੋਂ ਊਸ਼ਾ ਤੇ ਪੂਨਮ, ਉਨ੍ਹਾਂ ਦੇ ਪਿਛੇ ਬਿਰਜੂ।

ਊਸ਼ਾ ਤੇ ਪੂਨਮ ਖੰਡਹਰ ਹਾਤੇ ਤੋਂ ਬਾਹਰ ਨਿਕਲੀਆਂ ਤਾਂ ਸੂਰਜ ਦੀਆਂ ਕਿਰਣਾਂ ਜ਼ਮੀਨ ਤੇ ਨਹੀਂ ਸਨ, ਪਰ ਪੱਛਮ ਅਤੇ ਅਧੇ ਆਕਾਸ਼ ਤੀਕ ਲਾਲੀ। ਊਸ਼ਾ ਉਤੇਜਨਾ ਅਤੇ ਸਾੜ੍ਹੀ ਤੇ ਰੇਸ਼ਮੀ ਚਾਦਰ ਦੇ ਕਾਰਣ ਪਸੀਨਾ ਪਸੀਨਾ। ਦੋਵੇਂ ਬਾਜ਼ਾਰ ਦੇ ਰਾਹ ਵਾਪਸ ਜਾ ਰਹੀਆਂ ਸਨ। ਬਿਰਜੂ ਉਨ੍ਹਾਂ ਤੋਂ ਤੀਹ ਚਾਲੀ ਕਦਮ ਅਗੇ ਸਾਈਕਲ ਧਕੇਲਦਾ ਜਾ ਰਿਹਾ ਸੀ।

ਉਹਨੇ ਇਕ ਰਿਕਸ਼ਾ ਰੋਕ ਲਿਆ। ਰਿਕਸ਼ੇ ਤੇ ਬੈਠ ਕੇ ਪੂਨਮ ਨ ਕਿਹਾ, "ਦੀਦੀ ਜੀ ਕਾਸ਼ੀ ਆਏ ਹੋ ਤਾਂ ਗੰਗਾ ਵੀ ਦੇਖ ਲਉ। ਘਾਟ ਤੇ ਠੰਢੀ ਹਵਾ ਨਾਲ ਕੁਝ ਚੈਨ ਮਿਲੇਗਾ। ਅਜੇ ਵਕਤ ਹੈ।" ਸੁਝਾਅ ਉਸ਼ਾ ਨੂੰ ਚੰਗਾ ਲੱਗਾ।

ਰਿਕਸ਼ਾ ਬਜ਼ਾਰ-ਬਜ਼ਾਰ ਜਾ ਰਹੀ ਸੀ। ਉਸ਼ਾ ਦਾ ਦਿਲ ਸੀ ਖੁਲ੍ਹੀ ਹਵਾ ਵਿਚ ਗੰਗਾ ਕਿਨਾਰੇ ਜਾਣ ਦਾ। ਰਿਕਸ਼ਾ ਰੁਕਿਆ ਤਾਂ ਸਾਹਮਣੇ ਇਕ ਭਾਰੀ ਭਰਕਮ ਸਾਹਨ। ਸਾਹਨ ਫੂੰਕਾਰ ਨਾਲ ਪੂਛਲ ਆਪਣੀ ਪਿੱਠ ਤੇ ਫਟਕਾਰ ਇਕ ਕਦਮ ਅਗੇ ਵਧਿਆ। ਉਸ਼ਾ ਦਾ ਜਿੰਨਾ ਪਸੀਨਾ ਹਵਾ ਲਗਣ ਨਾਲ ਰਿਕਸ਼ਾ ਵਿਚ ਸੁਕਿਆ ਸੀ, ਇਕ ਦਮ ਉਸ ਤੋਂ ਵਧ। ਸਾਹਨ ਸਿੰਗ ਨੀਵੇਂ ਕਰ ਰਿਕਸ਼ਾ ਨੂੰ ਉਛਾਲ ਦੇਂਦਾ ਤਾਂ ਰਿਕਸ਼ਾ ਦਸ ਬਾਰਾ ਫ਼ੁਟ ਅਸਮਾਨ ਵਿਚ ਉਛਲ ਕੇ ਵੀਹ ਫ਼ੁਟ ਦੂਰ ਜਾ ਡਿਗਦਾ, ਪਰ ਸਾਹਨ ਰਿਕਸ਼ਾ ਤੇ ਦੋ ਕੁੜੀਆਂ ਨੂੰ ਵੇਖ ਉਦਾਸੀਨ ਹੋ ਕੇ ਫੂੰਕਾਰਦਾ ਸਿਰ ਹਿਲਾ ਕੇ ਦੂਜੇ ਪਾਸੇ ਮੁੜ ਗਿਆ; ਆਖ਼ਿਰ ਹਿੰਦੂ ਸੀ ਅਤੇ ਬਨਾਰਸੀ। ਉਸ਼ਾ ਨੇ ਸੌਖਾ ਸਾਹ ਲਿਆ।

ਉਸ਼ਾ ਤੇ ਪੂਨਮ ਰਿਕਸ਼ੇ ਤੋਂ ਉਤਰ ਇਟਾਂ ਦੇ ਫ਼ਰਸ਼ ਤੇ ਪੰਜਾਹ ਕਦਮ ਅਗੇ ਵਧੀਆਂ ਤਾਂ ਮੰਗਣ ਵਾਲਿਆਂ ਦੀ ਭੀੜ ਨੇ ਆ ਘੇਰਿਆ। ਮੰਗਤਿਆਂ ਤੋਂ ਵਧ ਸਿਰ ਮੁੰਨੀਆਂ, ਬੁਢੀਆਂ ਕਮਜ਼ੋਰ ਜਨਾਨੀਆਂ, ਲੱਕ ਤੋਂ ਗੋਡਿਆਂ ਤਕ ਧੋਤੀਆਂ ਲਪੇਟੀ, ਧੋਤੀ ਦਾ ਪੱਲਾ ਮੋਢਿਆਂ ਤੇ ਸੁੱਟੀ, ਆਪਣੀਆਂ ਸੁਕੀਆਂ ਸੜੀਆ ਲਟਕਦੀਆਂ ਛਾਤੀਆਂ ਦੇ ਨੰਗੇਜ ਤੋਂ ਨਿਰਸੰਕੋਚ। ਕੁਝ ਬੱਚੇ, ਅਪਾਹਿਜ।

ਨਦੀ ਦੇ ਸਾਹਮਣੇ ਬਹੁਤ ਬੇੜੀਆਂ, ਕੁਝ ਲੋਕ ਤੈਰ ਰਹੇ ਸਨ। ਇਕ ਪਾਸੇ ਪੂਰਾ ਜਿਸਮ ਧੋਤੀ ਨਾਲ ਕਜੀਆਂ ਦੋ ਜ਼ਨਾਨੀਆਂ ਪਾਣੀ ਵਿਚੋਂ ਨਿਕਲੀਆਂ। ਮਹੀਨ ਕਪੜੇ ਦੀਆਂ ਧੋਤੀਆਂ ਭਿਜ ਕੇ ਉਨ੍ਹਾਂ ਦੇ ਪਿੰਡੇ ਨਾਲ ਚਿਪਕ ਗਈਆਂ ਸਨ। ਚਿਪਕੀਆਂ ਧੋਤੀਆਂ ਵਿਚੋਂ ਸਿਹਤਮੰਦ ਜਿਸਮ, ਰੀੜ੍ਹ, ਮੋਢੇ ਪੂਰਾ ਜਿਸਮ ਸਾਹਮਣੇ, ਪਰ ਚਿਹਰੇ ਕਜੇ ਹੋਏ।

"ਇਹ ਕਿਹੋ ਜਿਹਾ ਪਰਦਾ!"

"ਦੀਦੀ, ਐਨਾਟਮੀ ਤਾ ਸਭ ਦੀ ਇਕੋ ਜਿਹੀ। ਪਛਾਣ ਤਾਂ ਚਿਹਰੇ ਤੋਂ; ਉਹ ਪਰਦੇ ਵਿਚ ਤਾਂ ਪਰਦਾ।"

ਉਸ਼ਾ ਸਮਰਥਨ ਵਿਚ ਮੁਸਕਰਾਈ। ਉਸ ਦੀ ਨਜ਼ਰ ਗਿੱਲੇ ਕਪੜਿਆਂ ਵਿਚ ਨਿਕਲੀਆਂ ਜ਼ਨਾਨੀਆਂ ਵਲ।

ਜਨਾਨੀਆਂ ਨੇ ਨਵੀਆਂ ਸੁਕੀਆਂ ਸਾੜ੍ਹੀਆਂ-ਧੋਤੀਆਂ ਦੇ ਪੱਲੇ ਸਿਰ ਤੋਂ ਲੈ ਕੇ ਪਹਿਲਾਂ ਝੁੰਡ ਕਢੇ ਅਤੇ ਸਿਰ ਮੂੰਹ ਤੋਂ ਗਿਲੀਆਂ ਧੋਤੀਆਂ ਖਿਚ ਦਿਤੀਆਂ। ਉਹਦੇ ਬਾਅਦ ਸੁਕੀਆਂ ਧੋਤੀਆਂ, ਖਿਸਕ ਕੇ ਮੋਢਿਆਂ ਤੇ ਲਕ ਤਕ ਆ ਗਈਆਂ ਅਤੇ ਗਿਲੀਆਂ ਧੋਤੀਆਂ ਬਿਲਕੁਲ ਹੇਠਾਂ ਤਿਲਕ ਗਈਆਂ। ਜ਼ਨਾਨੀਆਂ ਨੇ ਉਵੇਂ ਹੀ ਬਲਾਊਜ਼ ਸਾੜ੍ਹੀ ਦੇ ਪਰਦੇ ਵਿਚ ਉਪਰ ਚੜ੍ਹਾ ਲਏ।

"ਵੰਡਰਫੁਲ!" ਉਸ਼ਾ ਨੇ ਸਲਾਹਿਆ। "ਖੁਲੇ ਆਮ ਨਦੀ ਵਿਚ ਨਹਾ ਕੇ ਖੁਲੇ ਮੈਦਾਨ ਵਿਚ ਕਪੜੇ ਵੀ ਬਦਲ ਲਏ, ਅਤੇ ਸਰੀਰ ਦਾ ਇਕ ਇੰਚ ਹਿੱਸਾ ਦਿਖਾਈ ਨਹੀਂ ਦਿਤਾ।"

ਨਦੀ ਵਿਚ ਕਈ ਬੇੜੀਆਂ ਤੇ ਪੌੜੀਆਂ ਤੇ ਵੀ ਜ਼ਨਾਨੀਆਂ ਸਿਰ ਤੋਂ ਪੈਰਾਂ ਤਕ ਕਜੀਆਂ ਹੋਈਆਂ ਸਨ, ਪਰ ਆਦਮੀ ਕੇਵਲ ਲਾਲ ਲੰਗੋਟ ਜਾਂ ਲੱਕ ਤੇ ਸਿਰਫ਼ ਤੌਲੀਆ ਬੰਨ੍ਹੀ ਹੀ। ਊਸ਼ਾ ਨੂੰ ਹੈਰਾਨੀ, ਮਰਦਾਂ ਦੇ ਨੰਗੇਜ ਤੇ ਕਿਸੇ ਨੂੰ ਉਜ਼ਰ ਨਹੀਂ।

ਕਈ ਬੇੜੀਆਂ ਤੇ ਅਤੇ ਪੌੜੀਆਂ ਤੇ ਵੀ ਮਰਦ ਉਤਸ਼ਾਹ ਨਾਲ ਹੁਮਕ ਹੁਮਕ ਕੇ ਸਿਲਾਂ ਤੇ ਕੁਝ ਪੀਸ ਰਹੇ ਸਨ।

"ਇਹ ਕੀ ਪੀਸ ਰਹੇ ਨੇ ?"

"ਭੰਗ।"

"ਇਥੇ ਬੈਠ ਕੇ ਨਸ਼ਾ ਵੀ ਕਰਦੇ ਨੇ ?"

"ਬਹੁਤ ਲੋਕ ਇਥੇ ਵੀ ਭੰਗ ਪੀ ਲੈਂਦੇ ਨੇ। ਕਾਸ਼ੀ ਵਿਚ ਇਸਦਾ ਬਹੁਤ ਰਵਾਜ ਹੈ। ਇਹ ਤੇ ਬਮ-ਭੋਲੇ ਸ਼ਿਵਜੀ ਮਹਾਰਾਜ ਦਾ ਪ੍ਰਸਾਦ।"

ਪੂਨਮ ਨੇ ਦਸਿਆ, ਸਤ ਵਜ ਰਹੇ ਨੇ। ਦੋਵੇਂ ਉਠ ਕੇ ਪੌੜੀਆਂ ਚੜ੍ਹਨ ਲੱਗ ਪਈਆਂ।

"ਜ਼ਰਾ ਸੱਜੇ ਦੇਖੋ।"

ਊਸ਼ਾ ਨੇ ਸਜੇ ਪਾਸੇ ਮੁੜ ਕੇ ਵੇਖਿਆ, ਦੋ ਥਾਵਾਂ ਤੋਂ ਧੂੰਆਂ ਉਠ ਰਿਹਾ ਸੀ। ਵਿਚਕਾਰ ਤ੍ਰਿਸ਼ੂਲ ਗਡਿਆ ਹੋਇਆ। ਪੂਰੇ ਜਿਸਮ ਤੇ ਸਵਾਹ ਮਲੀ ਨੰਗੇ ਲੋਕ, ਸਿਰਾਂ ਤੇ ਜਟਾਵਾਂ ਬੰਨ੍ਹੀਆਂ ਹੋਈਆਂ। ਅਜਿਹੇ ਸਾਧੂ ਊਸ਼ਾ ਨੇ ਪਹਿਲਾਂ ਵੀ ਵੇਖੇ ਸਨ। ਇਨ੍ਹਾਂ ਟੋਲੀਆਂ ਵਿਚ ਲੋਕ ਚਿਲਮਾਂ ਉਚੀਆਂ ਚੁਕ ਕਸ਼ ਲੈ ਰਹੇ ਸਨ।

"ਸਾਧੂ ਸੰਨਿਆਸੀ।" ਪੂਨਮ ਨੇ ਦਸਿਆ, "ਉਪਰ ਤੁਸੀਂ ਭੀਖ ਮੰਗਦੀਆਂ ਜ਼ਨਾਨੀਆਂ ਵੇਖੀਆਂ। ਇਥੇ ਗਲੀ ਗਲੀ ਜਵਾਨ-ਬੁਢੀਆਂ ਮੰਗਦੀਆਂ ਹਨ। ਅਕਸਰ ਬਾਲ ਜਾਂ ਨਿਰਸੰਤਾਨ ਵਿਧਵਾਵਾਂ ਦੇ ਘਰਾਂ ਦੇ ਲੋਕ ਉਨ੍ਹਾਂ ਨੂੰ ਬਨਾਰਸ ਲਿਆ ਕੇ ਉਨ੍ਹਾਂ ਦੇ ਸਿਰ ਮੁਨਵਾ ਕੇ ਇਥੇ ਹੀ ਛੱਡ ਜਾਂਦੇ ਹਨ। ਵਿਚਾਰੀਆਂ ਮੰਗਣ ਤੇ ਮਜਬੂਰ ਜਾਂ ਫਿਰ ਜਿਵੇਂ ਗੁਜ਼ਾਰਾ ਚਲੇ।"

ਊਸ਼ਾ ਚੁਪ ਰਹੀ। ਮਨ ਵਿਚ ਸੋਚਿਆ ਇਹ ਸਭ ਧਰਮ ਦੇ ਨਾਂ ਤੇ......ਜ਼ਬਰਦਸਤੀ ਬਣਾਈਆਂ ਗਈਆਂ। 'ਨਨਚ'।

"ਕਾਸ਼ੀ ਦੀ ਤੇ ਪਛਾਣ ਹੀ, "ਰਾਂਡ ਸਾਂਡ, ਸਾਧੂ-ਸੰਨਿਆਸੀ, ਇਨ੍ਹਾਂ ਤੋਂ ਬਚੋ ਤਾਂ ਸੇਵੋ ਕਾਸ਼ੀ", ਪੂਨਮ ਬੋਲੀ।

ਊਸ਼ਾ ਤੇ ਪੂਨਮ ਘਾਟ ਦੀਆਂ ਪੌੜੀਆਂ ਚੜ੍ਹ ਕੇ ਉਪਰ ਪਹੁੰਚੀਆਂ ਤਾਂ ਬਿਰਜੂ ਪਾਨ ਦੀ ਦੁਕਾਨ ਤੇ ਸਾਈਕਲ ਫੜੀ ਖਲੋਤਾ ਦਿਸਿਆ। ਉਹ ਰਿਕਸ਼ਾ ਤੇ ਬੈਠ ਗਈਆਂ। ਬਿਰਜੂ ਸਾਈਕਲ ਤੇ ਤੀਹ ਚਾਲ੍ਹੀ ਕਦਮ ਪਿਛੇ ਚਲ ਰਿਹਾ ਸੀ।

ਪੂਨਮ ਨੇ ਇਕ ਸੌੜੀ ਗਲੀ ਦੇ ਮੂੰਹ ਤੇ ਰਿਕਸ਼ਾ ਰੋਕ ਲਿਆ। ਗਲੀ ਵਿਚ ਬਿਰਜੂ ਕੁੜੀਆਂ ਤੋਂ ਕੁਝ ਕਦਮ ਅਗੇ ਹੋ ਗਿਆ ਸੀ। ਊਸ਼ਾ ਨੇ ਇਸ ਤੋਂ ਪਹਿਲਾਂ ਇੰਨੇ ਉਚੇ ਮਕਾਨਾਂ ਵਿਚ ਇੰਨੀਆਂ ਸੌੜੀਆਂ ਗਲੀਆਂ ਕਦੀ ਨਹੀਂ ਵੇਖੀਆਂ ਸਨ। ਗਲੀ ਵਿਚ ਦਿਲ ਕੱਚਾ ਕਰ ਦੇਣ ਵਾਲੀ ਬੋ।

ਦੋਵੇਂ ਕੁੜੀਆਂ ਬਿਰਜੂ ਦੇ ਪਿਛੇ ਇਕ ਸ਼ਾਨਦਾਰ ਮਕਾਨ ਦੀ ਕੁਰਸੀ ਦੀਆਂ ਪੰਜ ਪੌੜੀਆਂ ਚੜ੍ਹੀਆਂ। ਡਿਉਢੀ ਖ਼ੂਬ ਚੌੜੀ, ਉਹਦਾ ਬੂਹਾ ਖੁਲ੍ਹਿਆ। ਵਿਚਕਾਰ ਰਸਤਾ ਰੋਕਣ ਲਈ ਬੈਠਾ

ਜਵਾਨ ਤਲੀ ਤੇ ਸੁਰਤੀ ਮਲ ਰਿਹਾ ਸੀ। ਬਿਰਜੂ ਨੇ ਝੁਕ ਕੇ ਹੌਲੀ ਜਿਹੀ ਕੁਝ ਕਿਹਾ, ਜਵਾਨ ਰਾਹ ਦੇਣ ਲਈ ਇਕ ਪਾਸੇ ਹਟ ਗਿਆ। ਗਲੀ ਦੇ ਸੌੜੇਪਨ ਦੇ ਮੁਕਾਬਲੇ, ਮਕਾਨ ਦਾ ਵਿਹੜਾ ਬਹੁਤ ਵੱਡਾ, ਜਿਵੇਂ ਕਿਸੇ ਸਕੂਲ ਜਾਂ ਪਬਲਿਕ ਪਲੇਸ ਦਾ ਹੋਵੇ।

ਦਸ਼ਾਸ਼ਵਮੇਧ ਤੋਂ ਟੁਰਦਿਆਂ ਹੀ ਬਿਰਜੂ ਨੇ ਦਸ ਦਿਤਾ ਸੀ, ਸ਼ਯਾਮ ਜੀ ਜ਼ਰੂਰੀ ਸਲਾਹ, ਖ਼ਾਸ ਕਰ ਊਸ਼ਾ ਨੂੰ ਮਿਲਣ ਲਈ ਯੂਨੀਵਰਸਿਟੀ ਤੋਂ ਆਏ ਹਨ। ਪੁਲੀਸ-ਫ਼ੋਜ ਯੂਨੀਵਰਸਿਟੀ ਦੇ ਅੰਦਰ ਜਾ ਨਹੀਂ ਸਕੀ, ਪਰ ਵਰਸਿਟੀ ਨੂੰ ਚਾਰੋਂ ਪਾਸਿਉਂ ਘੇਰਿਆ ਹੋਇਆ ਹੈ। ਯੂਨੀਵਰਸਿਟੀ ਅਨਿਸ਼ਚਤ ਸਮੇਂ ਲਈ ਬੰਦ ਕਰ ਦਿਤੀ ਗਈ ਹੈ। ਵਿਦਿਆਰਥੀਆਂ ਨੂੰ ਹੋਸਟਲ ਛੱਡਣ ਦਾ ਹੁਕਮ, ਪਰ ਬਹੁਤ ਸਾਰੇ ਸਟੂਡੈਂਟਸ ਡਟੇ ਹੋਏ ਹਨ।

ਬਿਰਜੂ ਧਰਮਸ਼ਾਲਾ ਵਰਗੇ ਵਡੇ ਮਕਾਨ ਵਿਚ ਊਸ਼ਾ ਤੇ ਪੂਨਮ ਨੂੰ ਪੌੜੀਆਂ ਤੋਂ ਉਪਰਲੀ ਮੰਜ਼ਿਲ ਦੇ ਇਕ ਕਮਰੇ ਵਿਚ ਲੈ ਗਿਆ। ਕਮਰੇ ਵਿਚ ਦੋ ਮੁਲੈਮ ਚਟਾਈਆਂ ਵਿਛੀਆਂ ਸਨ। ਇਕ ਗੋਰੇ ਚਿਟੇ ਭਰੇ ਭਰੇ ਗੋਲ ਚਿਹਰੇ ਵਾਲੇ ਸੋਹਣੇ ਜਵਾਨ ਨੇ ਸਵਾਗਤ ਵਿਚ ਉਠ ਕੇ ਉਨ੍ਹਾਂ ਨੂੰ ਬਿਠਾਇਆ। ਨੌਜਵਾਨ ਦੇ ਨੇੜੇ ਦੂਜਾ ਬੈਠਾ ਬੰਦਾ ਵੀ ਹੈਰਾਨੀ ਤੇ ਆਦਰ ਨਾਲ ਖੜਾ ਹੋ ਗਿਆ। ਉਸ ਆਦਮੀ ਦਾ ਵੇਸ ਪਰਚੂਨ ਦੇ ਦੁਕਾਨਦਾਰ ਵਰਗਾ। ਚਿਹਰੇ ਤੇ ਤਿੰਨ ਚਾਰ ਦਿਨ ਦੀ ਹਜਾਮਤ, ਥਕਾਵਟ ਤੇ ਪ੍ਰੇਸ਼ਾਨੀ।

"ਠੀਕ ਠਾਕ ਹੋ।" ਨੌਜਵਾਨ ਨੇ ਪੂਨਮ ਨੂੰ ਪਛਾਣ ਭਰੀ ਮੁਸਕਰਾਹਟ ਨਾਲ ਪੁਛਿਆ। ਫਿਰ ਸ਼ਲਾਘਾ ਕੀਤੀ, "ਯੂ. ਆਰ. ਏਡਮਿਰੇਬਲ। ਬਰੇਵ ਗਰਲ।"

ਊਸ਼ਾ ਨੂੰ ਪਤਾ ਸੀ, ਸ਼ਯਾਮ ਜੀ ਬਨਾਰਸ ਦੇ ਪ੍ਰਮੁਖ ਉੱਗਰ ਨੇਤਾਵਾਂ ਵਿਚੋਂ ਹਨ। ਪਾਠਕ ਨੇ ਲੋੜ ਪੈਣ ਤੇ ਉਨ੍ਹਾਂ ਕੋਲੋਂ ਹੀ ਸਲਾਹ ਲੈਣ ਲਈ ਕਿਹਾ ਸੀ। ਉਨ੍ਹਾਂ ਦੀ ਮੁਲਾਕਾਤ ਨਾਲ ਖ਼ੁਸ਼ੀ।

ਸ਼ਯਾਮ ਜੀ ਨੇ ਕੋਲ ਬੈਠੇ ਬੰਦੇ ਨਾਲ ਜਾਣ ਪਛਾਣ ਕਰਵਾਈ, "ਚਰਣ ਭਈਆ ਬਲੀਆ ਤੋਂ ਆਏ ਹਨ। ਪਹਿਲਾਂ ਇਨ੍ਹਾਂ ਦੀ ਗੱਲ ਸੁਣ ਲਈਏ। ਤੁਹਾਨੂੰ ਉਥੋਂ ਦੇ ਹਾਲਾਤ ਦਾ ਕੁਝ ਆਈਡਿਆ ਹੋ ਜਾਏ।"

ਚਰਣ ਬੜੀ ਕੋਸ਼ਿਸ਼ ਨਾਲ ਆਪਣੇ ਆਪ ਨੂੰ ਰੋਕੀ ਬੈਠਾ ਸੀ। ਇਸ਼ਾਰਾ ਪਾਂਦਿਆਂ ਹੀ ਫੁੱਟ ਪਿਆ, "ਸ਼ਰਮਾ ਜੀ, ਸਾਨੂੰ ਮਹੀਧਰ ਮਹਾਰਾਜ ਨੇ ਭੇਜਿਆ ਹੈ ਤੁਸੀਂ ਕੁਝ ਮਦਦ ਕਰੋ। ਨਹੀਂ ਜਾਣਦੇ, ਇਸ ਵੇਲੇ ਬਹਨਚੋ, ਬਲੀਆ ਵਿਚ ਕਾਂਗਰਸ ਦੀ ਨਕ ਕਟ ਗਈ। ਉਹ ਜਿਹੜਾ ਕਲੱਟਰ ਮਾਚੋ—ਨਿਗਮ, ਸੋ ਬਹਨਚੋ—ਅੰਗਰੇਜ਼ ਤੋਂ ਵੱਡਾ ਹਿਟਲਰ। ਅਠ ਤਰੀਕ ਨੂੰ ਰਾਤੀਂ ਹੀ ਛਾਪਾ ਮਾਰ ਕੇ ਜਿਤਨੇ ਕਾਂਗਰਸੀ ਮਿਲੇ ਗਿਰਫ਼ਤਾਰ। ਚਿਤੂ ਪਾਂਡੇ, ਜਗਨਨਾਥ ਅਤੇ ਰਾਧਾਮੋਹਨ ਸਭ ਦੀ ਸਿਟੀ ਪਿਟੀ ਗ਼ਾਇਬ। ਗਿਰਫ਼ਤਾਰੀ ਤੋਂ ਬਚਣ ਤਾਂ ਹੀ ਤੇ ਦੂਜਿਆਂ ਨੂੰ ਰਾਹ ਵਿਖਾਣ। ਭਲਾ ਆਜ਼ਾਦੀ ਇੰਜ ਮਿਲੇਗੀ ? ਮਾਚੋ ਸ਼ਹਿਰ ਭਰ ਵਿਚ......।"

"ਗਾਲ੍ਹਾਂ ਨਾ ਕਢੋ।" ਸ਼ਯਾਮ ਜੀ ਨੇ ਕੁੜੀਆਂ ਦੇ ਸੰਕੋਚ ਨੂੰ ਵੇਖ ਕੇ ਕਿਹਾ।

"ਮੈਂ ਕਿਸ ਮਾਚੋ ਨੂੰ ਗਾਲ੍ਹ ਕਢ ਰਿਹਾ ਹਾਂ।" ਚਰਨ ਨੂੰ ਹੈਰਾਨੀ, "ਮੈਂ ਤੇ ਬਹਨਚੋ ਤੁਹਾਨੂੰ ਗੱਲ ਦਸ ਰਿਹਾ ਹਾਂ।"

"ਅਛਾ ਅਛਾ!" ਸ਼ਯਾਮ ਜੀ ਨੇ ਟੋਕਣਾ ਵਿਅਰਥ ਸਮਝਿਆ।

"ਮੈਂ ਦਸ ਰਿਹਾ ਹਾਂ, ਕਿ ਪੁਲੀਸ ਜਿਨ੍ਹੂੰ ਚਾਹੇ ਮਾਰੋ ਇਕ ਦਮ ਬਿਨਾਂ ਵਾਰੰਟ ਹਵਾਲਾਤ ਵਿਚ ਬੰਦ। ਉਹ ਕਮਿਊਨਿਸਟ ਬੀਰਨ ਨੂੰ ਤੇ ਜਾਣਦੇ ਹੋ ਤੁਸੀਂ। ਉਹ ਜਿਹਨੇ ਆਪਣਾ ਨਾਂ ਮਰਦਾਨਾ ਰਖਿਆ ਹੈ। ਸੀਖੀਆ ਪਹਿਲਵਾਨ, ਜਿਸਨੇ ਵੱਡੀਆਂ ਵੱਡੀਆਂ ਝਾੜ ਵਰਗੀਆਂ ਮੁਛਾਂ ਰਖੀਆਂ ਹਨ ਕਿ ਅੱਧਾ ਮੂੰਹ ਮੁਛਾਂ ਵਿਚ। ਉਹ ਪਹਿਲਵਾਨ ਵਾਂਗ ਬਾਂਹ ਫੈਲਾਈ ਸੀਨਾ ਫੁਲਾਈ ਚਲਦਾ ਹੈ ਕਿ ਬਚੋਂ ਹਥਨੀ ਸਾਹਮਣੇ ਆ ਜਾਏ ਤੇ ਚੁਕ ਕੇ ਪਟਕ ਦੇਏ। ਇਹ ਗੱਲ ਪੱਕੀ ਕਿ ਮਾਰੋ ਲਾਠੀ ਚਾਰਜ ਗਿਰਫ਼ਤਾਰੀ ਹੋਏ ਤੇ ਮਰਦਾਨਾ ਸਭ ਤੋਂ ਅਗੇ। ਸਰੋ ਨੂੰ ਜਾਨ ਦਾ ਮੋਹ ਤੇ ਹੈ ਹੀ ਨਹੀਂ। ਸਰੋ ਦੀ ਦੇ ਗਲੇ ਦੇ ਕਾਂ ਵਿਚ ਰਾਮ ਜਾਣੇ ਕਿਹੜਾ ਜਾਦੂ ਕਿ ਲੈਚਰ ਝਾੜੇ ਤੇ ਕੋਹ ਭਰ ਸੁਣਾਈ ਦੇਵੇ।"

"ਕੌਣ ਬੀਰਨ ਮਰਦਾਨਾ ?" ਸ਼ਯਾਮ ਜੀ ਬਿਰਜੂ ਵਲ ਦੇਖਿਆ।

ਬਿਰਜੂ ਨੇ ਦਸਿਆ, "ਵੀਰੇਂਦਰ ਸਿੰਘ। ਬਲੀਆ ਜ਼ਿਲੇ ਵਿਚ ਸਭ ਜਾਣਦੇ ਹਨ। ਤਿੰਨ ਵਾਰ ਸਤਿਆਗ੍ਰਹਿ ਵਿਚ ਜੇਲ ਗਿਆ। ਨਮਕ ਸਤਿਆਗ੍ਰਹਿ ਵਿਚ ਜੇਲ ਗਿਆ ਤਾਂ ਤਿੰਨ ਮਹੀਨੇ ਦੀ ਸਜ਼ਾ। ਜੇਲ ਵਿਚ ਕਮਿਊਨਿਸਟਾਂ ਦੇ ਨਾਲ ਜੇਲ ਅਫ਼ਸਰ ਨੂੰ ਮਾਰ ਵਾਰ ਦਿਤਾ। ਸਜ਼ਾ ਵਧ ਗਈ, ਢਾਈ ਸਾਲ। ਕਮਿਊਨਿਸਟਾਂ ਦੀ ਸੰਗਤ ਵਿਚ ਗਿਆ, ਹੁਣ ਪੱਕਾ ਕਮਿਊਨਿਸਟ। ਸਦਾ 'ਵਰਕਰਜ਼ ਆਫ਼ ਦੀ ਵਰਲਡ' ਦੀ ਗੱਲ। ਪੜ੍ਹਿਆ ਵੜ੍ਹਿਆ ਤੇ ਇੰਜ ਹੀ ਹੈ, ਗੱਲ ਗੱਲ ਵਿਚ ਮਾਰਕਸ ਡਾਇਲੈਕਟਸ ਦੀ ਗੱਲ ਝਾੜਦਾ ਹੈ। ਸੰਨ ਚਾਲੀ ਵਿਚ ਸਭ ਤੋਂ ਪਹਿਲਾਂ ਜੰਗ ਦੇ ਬਾਈਕਾਟ ਦਾ ਜਲੂਸ ਕਢ ਕੇ ਪੁਲੀਸ ਤੋਂ ਸਿਰ ਤੁੜਵਾਇਆ, ਜੇਲ ਗਿਆ। ਪਿਛਲੇ ਦਿਸੰਬਰ ਤੋਂ ਪੀਪਲਜ਼ ਵਾਰ, ਨਾਜ਼ੀ-ਫ਼ਾਸਿਸਟ ਸਾਮਰਾਜਵਾਦ ਦੇ ਵਿਰੋਧ ਵਿਚ ਜਨ-ਯੁਧ ਦੇ ਲੈਕਚਰ ਅਤੇ ਨਾਅਰੇ। ਉਥੇ ਨਾਜ਼ੀ-ਫ਼ਾਸਿਸਟ ਸਾਮਰਾਜਵਾਦ ਕੌਣ ਜਾਣੇ। ਪਰ ਜਦੋਂ ਨੇਤਾ ਜੀ ਬੋਸ ਨੂੰ ਫ਼ਾਸਿਸਟ ਸਹਾਇਕ, ਦੇਸ਼ਦਰੋਹੀ ਕਿਹਾ ਤਾਂ ਲੋਕਾਂ ਨੇ ਇੱਟਾਂ ਪੱਥਰ ਮਾਰ ਕੇ 'ਗੱਦਾਰ! ਗੱਦਾਰ!' ਦੇ ਨਾਅਰੇ ਲਾ ਦਿਤੇ। ਪਰ ਉਹ ਕਿਥੇ ਮੰਨਣ ਵਾਲਾ!"

"ਹਾਂ ਤੇ ਸਰਮਾਂ ਜੀ!" ਚਰਣ ਨੇ ਫਿਰ ਕਿਹਾ, "ਕਲੱਟਰ ਤੇ ਸ਼ਹਿਰ ਵਿਚ ਦਫ਼ਾ ਇਕ ਸੌ ਚਵਾਲੀਸ ਲਾ ਕੇ ਲੈਚਰ ਜਲੂਸ ਬੰਦ ਕਰ ਦਿਤੇ। ਬੀਰਨ ਮੰਨ ਜਾਏ ਤੇ ਮਰਦਾਨਾ ਕੀ। ਪਤਾ ਨਹੀਂ ਕਿਥੋਂ ਦਸ ਬਾਰਾਂ ਮੁੰਡੇ ਕੱਠੇ ਕਰ ਲਿਆਇਆ। ਮਰਦਾਨਾ ਲਾਲ ਝੰਡੀ ਲਈ ਅਗੇ ਅਤੇ ਜਲੂਸ ਕਢ ਦਿਤਾ, ਨਾਜ਼ੀ ਮੁਰਦਾਬਾਦ! ਫ਼ਾਸਿਸਟ ਮੁਰਦਾਬਾਦ! ਜਨਤਾ ਜਾਪਾਨ-ਜਰਮਨੀ ਨਾਲ ਲੜੇਗੀ। ਇਹ ਸਰਕਾਰ ਨਿਕੰਮੀ ਹੈ। ਜਨਤੰਤਰ ਦੀ ਲੜਾਈ ਸਾਡੀ ਕੌਮੀ ਜੰਗ! ਸਾਡੇ ਨੇਤਾ ਛਡੇ ਜਾਣ! ਇਨਕਲਾਬ ਜ਼ਿੰਦਾਬਾਦ! ਜਨ ਵਿਰੋਧੀ ਸਰਕਾਰ ਨਹੀਂ ਚਲੇਗੀ! ਇਨਕਲਾਬ ਜ਼ਿੰਦਾਬਾਦ!"

"ਬੱਚੋ ਪੁਲੀਸ ਹੈਰਾਨ ਇਹ ਮਰਦਾਨਾ ਕਦੋਂ ਦਾ ਅਮਨ ਸਭਾਈ ਬਣ ਗਿਆ! ਮਰਦਾਨਾ ਆਪਣਾ ਜਲੂਸ ਲੈ ਕੇ ਕਚਹਿਰੀ ਜਾ ਵੜਿਆ, ਸਿਧਾ ਕਲੱਟਰ ਦੀ ਕਚਹਿਰੀ ਵਿਚ। ਉਥੇ ਕਲੱਟਰ ਨੂੰ ਲੈਚਰ......। ਜਨਤੰਤਰ ਦੀ ਰਛਾ ਦਾ ਯੁਧ ਜਨਤਾ ਲੜੇਗੀ। ਜਨਛਾ ਦੇ ਸਹਿਯੋਗ ਲਈ ਗਾਂਧੀ, ਨਹਿਰੂ ਸਮੇਤ ਦੂਜੇ ਨੇਤਾ ਛਡੇ ਜਾਣ।.. ...ਕਚਹਿਰੀ ਦਾ ਅਸਲਾਖ਼ਾਨਾ ਅਤੇ ਪੁਲੀਸ ਲਾਈਨ ਦੀਆਂ ਬੰਦੂਕਾਂ ਰਾਈਫ਼ਲਾਂ ਜਨਤਾ ਨੂੰ ਦਿਉ। ਜਨਤਾ ਦਾ ਜ਼ੁਧ ਅਸੀਂ ਲੜਾਂਗੇ......ਹੋਰ ਪਤਾ ਨਹੀਂ ਕੀ ਆਇ ਬਾਇ......!

"ਸੁਣਿਆ, ਕਲੱਟਰ ਨੇ ਸਰੋ ਦੇ ਹੱਥਾਂ ਵਿਚ ਲਵਾ ਦਿਤੀ ਹਥਕੜੀ। ਸਿਪਾਹੀ ਕੋਲੋਂ ਖਿਚ ਖਿਚ ਕੇ ਮੁਛਾਂ ਉਖੜਵਾ ਦਿਤੀਆਂ। ਇਕ ਸਿਪਾਹੀ ਇਕ ਗੱਲ੍ਹ 'ਤੇ ਚਪੇੜ ਮਾਰਦਾ, ਦੂਜਾ ਦੂਜੀ ਤੇ। ਪਜਾਮਾ ਉਤਰਵਾ ਦਿਤਾ, ਮਾਰੇ ਚਿਤੜਾਂ ਤੇ ਬੈਂਤ ਤੇ ਬੈਂਤ। ਮਰਦਾਨਾ ਦਾ ਮੂੰਹ ਜਿਵੇਂ ਬੰਦਰ ਨੂੰ ਗੰਢ। ਅੱਖਾਂ ਤੋਂ ਹੰਝੂ ਵਹਿ ਰਹੇ ਸਨ, ਪਰ ਨਾਅਰੇ, ਜਨ-ਜੁਧ ਜ਼ਿੰਦਾਬਾਦ! ਇਨਕਲਾਬ ਜ਼ਿੰਦਾਬਾਦ! ਜ਼ਾਲਿਮ ਸਰਕਾਰ ਨਹੀਂ ਰਹੇਗੀ। ਉਦੋਂ ਦਾ ਸ਼ਹਿਰ ਵਿਚ ਮਰਘਟ ਜਿਹਾ ਸੰਨਾਟਾ। ਬਸ ਮਹੀਧਰ ਮਹਾਰਾਜ, ਮੈਂ ਤੇ ਗਜਾਧਰ ਫ਼ਰਾਰ। ਸੋ ਮਹਾਰਾਜ, ਮੇਰਾ ਕੀ ਪ੍ਰਭਾਵ, ਮੇਰੀ ਕੌਣ ਸੁਣੇ! ਇਥੋਂ ਤੇ ਗ਼ਾਜ਼ੀਪੁਰ ਤੋਂ ਮਦਦ ਪਹੁੰਚੇ ਤਦ ਹੀ ਕੁਝ ਬਣੇ। ਨਹੀਂ ਤੇ ਸਰਮਾ ਜੀ, ਬਲੀਆ ਦੀ ਤੇ ਨਕ ਕਟ ਗਈ।"

"ਹਛਾ ਚਰਣ ਭਈਏ, ਤੁਹਾਡੇ ਨਾਲ ਫਿਰ ਗੱਲ ਕਰਦਾ ਹਾਂ, ਤੁਸੀਂ ਜ਼ਰਾ ਬਰਾਂਡੇ ਵਿਚ ਬੈਠੋ।" ਸ਼ਯਾਮ ਜੀ ਬੋਲੇ, "ਅਸੀਂ ਜ਼ਰਾ ਭੈਣ ਜੀ ਨਾਲ ਗੱਲ ਕਰ ਲਈਏ।"

ਚਰਣ ਬਾਹਰ ਚਲਾ ਗਿਆ। ਸ਼ਯਾਮ ਜੀ ਊਸ਼ਾ ਵਲ ਮੁੜੇ, "ਤੁਹਾਡੀ ਲਖਨਊ ਦੀ ਸਪੀਚ, ਬਰਾਡਕਾਸਟ ਦੇ ਭਾਸ਼ਣ ਬਾਰੇ ਸੁਣਿਆ। ਸਾਡੀ ਬੜੀ ਮਰਜ਼ੀ ਸੀ, ਯੂਨੀਵਰਸਿਟੀ ਵਿਚ ਤੁਹਾਡਾ ਲੈਕਚਰ ਹੋ ਸਕਦਾ। ਪਰ ਪਾਠਕ ਭਾਈ ਦੀ ਗੱਲ ਠੀਕ। ਤੁਹਾਨੂੰ ਯੂਨੀਵਰਸਿਟੀ ਲਿਜਾਣ ਵਿਚ ਬਹੁਤ ਖ਼ਤਰਾ। ਅਸੀਂ ਲੋਕ ਤੇ ਚਾਰ ਦਿਨ ਦੇ ਕਿਲੇ ਵਿਚ ਘਿਰੇ ਹੋਏ ਹਾਂ। ਪੰਜਾਂ ਫਾਟਕਾਂ ਦੇ ਸਾਹਮਣੇ ਹਥਿਆਰਬੰਦ ਪੁਲੀਸ ਦਾ ਪਹਿਰਾ। ਨੌਂ ਫ਼ੁਟ ਉਚੀ ਕੰਧ ਫਲਾਂਘ ਕੇ ਆਇਆ ਹਾਂ। ਕੰਧ ਤੇ ਕੱਚ ਦੇ ਟੁਕੜੇ। ਉਸੇ ਤਰ੍ਹਾਂ ਹੀ ਵਾਪਸ ਜਾਵਾਂਗੇ। ਅਸਲ ਵਿਚ ਤੁਹਾਡੇ ਲਈ ਨਿਸ਼ਚਿਤ ਪ੍ਰੋਗਰਾਮ ਹੀ ਸਮੱਸਿਆ ਦਾ ਹਲ ਹੈ। ਸ਼ਹਿਰ ਵਿਚ ਜੋ ਸਹਿਮ ਹੈ, ਦੇਖ ਰਹੇ ਹੋ। ਇਕੋ ਤਰੀਕਾ ਹੈ, ਸਰਕਾਰ ਦੀ ਸ਼ਕਤੀ ਨੂੰ ਪਿੰਡਾਂ ਵਿਚ ਖ਼ਤਮ ਕਰਨਾ। ਕਲ ਸਵੇਰ ਦਾ ਪ੍ਰਬੰਧ ਠੀਕ ਹੋ ਸਕੇ, ਤੁਹਾਡੇ ਦਰਸ਼ਨ ਵੀ ਹੋ ਜਾਣ, ਇਸੇ ਲਈ ਮੈਂ ਆਇਆ ਹਾਂ।"

... ... ...

ਇਲਾਹਾਬਾਦ ਰਾਮਬਾਗ ਸਟੇਸ਼ਨ ਤੇ ਉਨ੍ਹੀਂ ਦਿਨੀਂ 88 ਡਾਊਨ ਪੈਸੈਂਜਰ ਛੇ ਵਜੇ ਬਨਾਰਸ ਆ ਕੇ ਸਾਢੇ ਛੇ ਵਜੇ ਜਾਂਦੀ ਸੀ। ਚੌਦਾਂ ਅਗਸਤ ਸਵੇਰੇ ਸਟੇਸ਼ਨ ਤੇ ਪਿਛਲੇ ਤਿੰਨ ਚਾਰ ਦਿਨ ਤੋਂ ਵਧ ਸਵਾਰੀਆਂ। ਬਹੁਤੇ ਜਵਾਨ ਅਤੇ ਨੌਜਵਾਨ। ਰਾਤੀਂ ਕਾਸ਼ੀ ਸਟੇਸ਼ਨ ਤੇ ਪਹੁੰਚੀ ਤਾਂ ਉਹੋ ਜਿਹੀਆਂ ਹੀ ਤੀਹ ਚਾਲੀ ਹੋਰ ਸਵਾਰੀਆਂ। ਸਵਾ ਘੰਟੇ ਵਿਚ ਗੱਡੀ ਔੜਿਹਾਰ ਜੰਕਸ਼ਨ ਦੇ ਪਲੇਟਫ਼ਾਰਮ ਤੇ ਰੁਕ ਰਹੀ ਸੀ ਤਾਂ ਸੌ ਸਵਾ ਸੌ ਜਵਾਨ ਪਲੇਟਫ਼ਾਰਮ ਤੇ ਕੁਦ ਪਏ। ਉਚੇ ਨਾਅਰੇ, "ਮਹਾਤਮਾ ਗਾਂਧੀ ਦੀ ਜੈ! ਇਨਕਲਾਬ ਜ਼ਿੰਦਾਬਾਦ!" ਕਾਂਗਰਸੀ ਝੰਡੇ ਲਹਿਰਾਣ ਲਗੇ। ਸਟੇਸ਼ਨ ਦੇ ਲੋਕ ਦੋ-ਚਾਰ-ਛੇ ਪੁਲੀਸ ਵਾਲੇ ਹੈਰਾਨ ਤੇ ਚੁਪਚਾਪ......ਅੰਗ੍ਰੇਜ਼ੋ ਭਾਰਤ ਛਡ ਜਾਉ! ਊਸ਼ਾ ਸੇਠ ਜ਼ਿੰਦਾਬਾਦ!

ਟਰੇਨ ਰੁਕਦਿਆਂ ਕੁਝ ਜਵਾਨ ਜ਼ਨਾਨਾ ਡੱਬੇ ਵਲ ਆ ਗਏ। ਭੀੜ ਵਿਚੋਂ ਊਸ਼ਾ ਨੇ ਪਾਠਕ ਦੀ ਆਵਾਜ਼ ਸੁਣੀ। ਊਸ਼ਾ ਗੱਡੀ ਤੋਂ ਉਤਰੀ। ਸਫੈਦ ਸਾੜ੍ਹੀ ਤੇ ਸਫ਼ੈਦ ਰੇਸ਼ਮੀ ਚਾਦਰ। ਸਿਰ ਤੇ ਸਾੜ੍ਹੀ ਦਾ ਪੱਲਾ ਪਰ ਝੁੰਡ ਨਹੀਂ। ਨਾਅਰੇ ਲਾਂਦੇ ਜਵਾਨ ਊਸ਼ਾ ਨੂੰ ਪਲੇਟਫ਼ਾਰਮ ਤੇ ਉਚੇ ਬਾਂਸ ਤੇ ਲਹਿਰਾਂਦੇ ਕਾਂਗਰਸ ਦੇ ਤਿਰੰਗੇ ਦੇ ਹੇਠਾਂ ਲੈ ਗਏ। ਨਾਅਰਿਆਂ ਦੀਆਂ ਹੋਰ ਉਚੀਆਂ ਲਲਕਾਰਾਂ, "ਇਨਕਲਾਬ ਜ਼ਿੰਦਾਬਾਦ! ਅੰਗੇਜ਼ੋ ਭਾਰਤ ਛੱਡੋ!

ਸ਼ਹੀਦ ਜ਼ਿੰਦਾਬਾਦ ! ਮਹਾਤਮਾ ਗਾਂਧੀ ਜ਼ਿੰਦਾਬਾਦ ! ਨੇਤਾ ਜੀ ਬੋਸ ਜ਼ਿੰਦਾਬਾਦ । ਭਗਤ ਸਿੰਘ ਜ਼ਿੰਦਾਬਾਦ ! ਆਜ਼ਾਦ ਜ਼ਿਦਾਬਾਦ ! ਊਸ਼ਾ ਸੇਠ ਜ਼ਿੰਦਾਬਾਦ।"

ਇਕ ਜਵਾਨ ਨੇ ਬਾਂਹ ਉਚੀ ਕਰ ਭੋਜਪੁਰੀ ਹਿੰਦੀ ਵਿਚ ਲਲਕਾਰਿਆ। ਪਾਠਕ ਦਾ ਸੁਝਾਅ ਬਨਾਰਸ ਦੇ ਬਾਅਦ ਭੋਜਪੁਰੀ ਵਿਚ ਬੋਲਿਆ ਜਾਏ। ਊਸ਼ਾ ਦਾ ਭਾਸ਼ਣ ਹਿੰਦੀ ਵਿਚ ਲਿਖ ਦਿਤਾ ਗਿਆ ਸੀ। ਰਾਤੀਂ ਉਹਨੂੰ ਕਈ ਵਾਰ ਪੜ੍ਹ ਕੇ ਸਰਲ ਕਰ ਲਿਆ ਗਿਆ ਸੀ। ਦੂਜੇ ਕੀ ਬੋਲਣਗੇ ਇਸ ਬਾਰੇ ਪਾਠਕ ਸੁਝਾਅ ਦੇ ਚੁਕਾ ਸੀ। ਜਵਾਨ ਨੇ ਲਲਕਾਰਿਆ, "ਜਨਤਾ, ਵਿਦਿਆਰਥੀਓ ਅਤੇ ਜਵਾਨੋ, ਦੇਸ਼ ਦੇ ਯੁਵਕਾਂ ਦੀ ਪ੍ਰਮੁਖ ਨੇਤਾ ਵੀਰਾਂਗਨਾ ਊਸ਼ਾ ਸੇਠ ਦਾ ਸੁਨੇਹਾ ਸੁਣੋ।"

ਊਸ਼ਾ ਹਿੰਦੀ ਵਿਚ ਬੋਲੀ। ਆਦਤ ਨਾ ਹੋਣ ਦੇ ਕਾਰਣ ਕੁਝ ਆਵੇਗ ਨਾਲ ਸ਼ਬਦ ਸ਼ਬਦ ਤੇ ਜਾਂ ਵਾਕਾਂ ਤੇ ਰੁਕ ਰੁਕ ਕੇ ਬੋਲ ਰਹੀ ਸੀ, "ਸਾਡੇ ਬੇਤਾਜ ਬਾਦਸ਼ਾਹ ਅਤੇ ਨੇਤਾ ਦੇਸ਼ ਤੋਂ ਅੰਗਰੇਜ਼ਾਂ ਨੂੰ ਕਢਣ ਦੇ ਯੁਧ ਦੇ ਮੋਰਚੇ ਤੇ ਵਧ ਚੁਕੇ ਹਨ। ਕਰੋ ਜਾ ਮਰੋ ਦੀ ਸੌਂਹ ਲੈ ਸਾਡੇ ਨੇਤਾ ਇਸ ਲੜਾਈ ਵਿਚ ਕਫ਼ਨ ਬੰਨ੍ਹ ਕੇ ਮੋਰਚੇ ਤੇ ਗਏ ਹਨ। ਸਾਨੂੰ ਵੀ ਉਨ੍ਹਾਂ ਵਾਂਗ ਕਦਮ ਪਿਛੇ ਨਾ ਹਟਾਣ ਦਾ ਪ੍ਰਣ ਲੈ ਸਿਰ ਤੇ ਕਫ਼ਨ ਬੰਨ੍ਹ ਅਗੇ ਵਧਣਾ ਹੈ।" ਖੁਲ੍ਹੀ ਬਗ਼ਾਵਤ ਲਈ ਮਹਾਤਮਾ ਗਾਂਧੀ ਦੇ ਛੇ ਆਦੇਸ਼ਾਂ ਦੀ ਸਰਲ ਬੋਲੀ ਵਿਚ ਵਿਆਖਿਆ, "......ਸਾਨੂੰ ਗ਼ੁਲਾਮ ਰਹਿ ਕੇ ਜੀਊਣਾ ਮੰਜ਼ੂਰ ਨਹੀਂ। ਇਨਕਲਾਬ ਜ਼ਿੰਦਾਬਾਦ ! ਲੜਖੜਾਂਦੀ ਸਰਕਾਰ ਨੂੰ ਇਕ ਧੱਕਾ ਹੋਰ ਦਿਉ !" ਹੋਰ ਉਚੇ ਨਾਅਰੇ।

ਊਸ਼ਾ ਦੇ ਬਾਅਦ ਬਿਰਜੂ ਨੇ ਉਸ ਦੇ ਭਾਸ਼ਣ ਨੂੰ ਭੋਜਪੁਰੀ ਵਿਚ ਦੁਹਰਾਇਆ। ਫਿਰ ਨਾਅਰੇ। ਔੜਿਹਾਰ ਸਟੇਸ਼ਨ ਤੇ ਟਰੇਨ ਪੰਦਰਾਂ ਮਿੰਟ ਰੁਕਦੀ ਸੀ, ਪਰ ਡੇਢ ਘੰਟੇ ਤੀਕ ਰੁਕੀ ਰਹੀ। ਉਸ ਵੇਲੇ ਪੂਰਬ ਤੋਂ ਔੜਿਹਾਰ ਦੇ ਰਸਤੇ ਜੌਨਪੁਰ ਜਾਣ ਵਾਲੀ 79 ਅਪ ਪੈਸੇਂਜਰ ਆ ਗਈ ਸੀ। ਇਸ ਗੱਡੀ ਦੇ ਮੁਸਾਫ਼ਿਰ ਵੀ ਨਾਅਰਿਆਂ ਵਿਚ ਸ਼ਾਮਿਲ।

ਊਸ਼ਾ ਨੇ ਪਾਠਕ ਨੂੰ ਦੇਖ ਲਿਆ ਸੀ, ਪਰ ਉਹ ਝੰਡੇ ਨੂੰ ਘੇਰੀ ਭੀੜ ਵਿਚ ਨਹੀਂ ਆਇਆ ਸੀ। ਪਾਠਕ ਅਤੇ ਚਰਣ ਦੂਜੇ ਕੰਮਾਂ ਵਿਚ ਰੁਝੇ ਸਨ। ਗੱਡੀ ਰੁਕਦਿਆਂ ਹੀ ਪਾਠਕ ਨੇ ਦੋ ਜਵਾਨ ਇੰਜਨ ਵਲ ਭੇਜ ਦਿਤੇ ਸਨ। ਉਨ੍ਹਾਂ ਵਿਚੋਂ ਇਕ ਦੇ ਹੱਥ ਵਿਚ ਰਿਵਾਲਵਰ ਸੀ। ਜਵਾਨਾਂ ਨੇ ਡਰਾਈਵਰ ਅਤੇ ਫ਼ਾਇਰਮੈਨ ਨੂੰ ਇੰਜਨ ਤੋਂ ਕੁਝ ਦੂਰ ਰਹਿਣ ਦਾ ਹੁਕਮ ਦੇ ਦਿਤਾ ਸੀ। ਇਕ ਜਵਾਨ ਨੇ ਟਰੇਨ ਦੇ ਅਖ਼ੀਰ ਵਿਚ ਜਾ ਕੇ ਗਾਰਡ ਕੋਲੋਂ ਲਾਲ ਅਤੇ ਹਰੀਆਂ ਝੰਡੀਆਂ ਅਤੇ ਉਹਦੀ ਪੇਟੀ ਅਤੇ ਸੀਟੀ ਲੈ ਲਏ। ਇਸ ਤਰ੍ਹਾਂ ਹੀ ਜੌਨਪੁਰ ਪੈਸੇਂਜਰ ਦੇ ਡਰਾਈਵਰ ਅਤੇ ਗਾਰਡ ਦੇ ਨਾਲ। ਦੋਹਾਂ ਟਰੇਨਾਂ ਵਿਚ ਇੰਜਨ ਦੇ ਸਾਹਮਣੇ ਕਾਂਗਰਸੀ ਝੰਡੇ ਲਾ ਦਿਤੇ ਗਏ। ਇਕ ਚਿਟੇ ਕਪੜੇ ਤੇ ਵਡੇ ਵਡੇ ਲਾਲ ਅੱਖਰਾਂ ਵਿਚ ਲਿਖਿਆ ਸੀ—ਇਨਕਲਾਬ ਸਪੈਸ਼ਲ। ਉਹ ਕਪੜਾ ਇਲਾਹਾਬਾਦ ਛਪਰਾ ਪੈਸੇਂਜਰ ਦੇ ਇੰਜਨ ਦੇ ਸਾਹਮਣੇ ਬੰਨ੍ਹ ਦਿਤਾ ਗਿਆ। ਬਨਾਰਸ ਤੋਂ ਆਏ ਜਵਾਨਾਂ ਵਿਚੋਂ ਜੌਨਪੁਰ ਜ਼ਿਲਾ ਤੋਂ ਜਾਣੂ ਅਠ ਦਸ ਜਵਾਨ ਜੌਨਪੁਰ ਪੈਸੇਂਜਰ ਵਿਚ ਕਰਾਂਤੀ ਦੇ ਪ੍ਰੋਗਰਾਮ ਦੇ ਨਿਰਦੇਸ਼ਨ ਲਈ ਚਲੇ ਗਏ। ਔੜਿਹਾਰ ਤੋਂ ਬਨਾਰਸ ਵਲ ਵੀਹ ਪੰਝੀ ਗਜ਼ ਲਾਈਨ ਉਖਾੜ ਦਿਤੀ ਗਈ। ਜੌਨਪੁਰ ਪੈਸੇਂਜਰ ਜਾਣ ਦੇ ਬਾਅਦ ਉਸ ਲਾਈਨ ਦਾ ਸਟੇਸ਼ਨ ਨਾਲ ਲੱਗਦਾ ਹਿੱਸਾ ਵੀ ਉਖਾੜ ਦਿਤਾ ਗਿਆ।

ਭੀੜ ਨੂੰ ਸਟੇਸ਼ਨ ਦਾ ਮਾਲ ਗੋਦਾਮ, ਪਾਰਸਲ ਗੋਦਾਮ, ਟਿਕਟ ਘਰ ਲੁੱਟ ਲੈਣ ਦੀ ਛੁਟੀ। ਸਟੇਸ਼ਨ ਤੋਂ ਕੈਰੋਸਿਨ ਲੈ ਕੇ ਸਟੇਸ਼ਨ ਨੂੰ ਅੱਗ ਦੇ ਸਮਰਪਣ। ਸਟੇਸ਼ਨ ਦੇ ਕਰਮਚਾਰੀ ਚੁੱਪ ਜਾਂ ਤਮਾਸ਼ਬੀਨਾਂ ਵਿਚ ਸ਼ਾਮਿਲ। ਔੜਿਹਾਰ ਖੇਤਰ ਤੋਂ ਵਾਕਿਫ਼ ਚਾਰ ਪੰਜ ਨੌਜਵਾਨ ਪਿੰਡਾਂ ਵਿਚਲੇ ਲੋਕਾਂ ਦੀ ਮਦਦ ਨਾਲ ਆਵਾਜਾਈ ਤੇ ਸੰਪਰਕ ਸਾਧਨ ਤੋੜਨ ਲਈ ਉਥੇ ਰਹਿ ਗਏ।

ਇਨਕਲਾਬ ਸਪੈਸ਼ਲ ਬਹੁਤ ਉਚੇ ਨਾਅਰਿਆਂ ਨਾਲ ਗਾਜ਼ੀਪੁਰ ਵਲ ਵਧੀ। ਬਹੁਤੇ ਕਰਾਂਤੀਕਾਰੀ ਜਵਾਨ ਇਕ ਵਡੇ ਕੰਪਾਰਟਮੇਂਟ ਵਿਚ ਬੈਠੇ। ਪਾਠਕ ਨੇ ਉਸ਼ਾ ਦੇ ਨੇੜੇ ਆ ਕੇ ਉਹਦੀ ਸਫਲਤਾ ਲਈ ਵਧਾਈ ਦਿਤੀ। ਗੱਡੀ ਚਲਣ ਦੇ ਨਾਲ ਨਾਲ ਉਚੀ ਉਚੀ ਮੌਲਾਨਾ ਹਸਰਤ ਮੋਹਾਨੀ ਦੀ, ਸ਼ਹੀਦ ਰਾਮਪ੍ਰਸਾਦ ਬਿਸਮਿਲ ਦੇ ਨਾਂ ਨਾਲ ਮਸ਼ਹੂਰ ਗ਼ਜ਼ਲ ਜਵਾਨਾਂ ਦੀ ਸ਼ਕਤੀਸ਼ਾਲੀ ਇਕੋ ਜਿਹੀ ਆਵਾਜ਼ ਵਿਚ ਸ਼ੁਰੂ ਹੋ ਗਈ—

ਸਰਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ,
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।

ਸ਼ਹਾਦਤ ਦੀ ਉਮੰਗ ਦੀਆਂ ਗ਼ਜ਼ਲਾਂ ਅਤੇ ਤਰਾਨਿਆਂ ਦੀ ਉਤਸ਼ਾਹ ਭਰੀ ਭੀੜ ਵਿਚ ਉਸ਼ਾ ਅਤੇ ਬਿਰਜੂ ਨਾਲ ਪਾਠਕ ਅਗਲੇਰੇ ਪ੍ਰੋਗਰਾਮ ਬਾਰੇ ਗੱਲ ਕਰਦਾ ਰਿਹਾ।

ਸੈਦਪੁਰ ਅਤੇ ਨੰਦਗੰਜ ਸਟੇਸ਼ਨਾਂ ਤੇ ਔੜਿਹਾਰ ਸਟੇਸ਼ਨ ਦੇ ਪ੍ਰੋਗਰਾਮ ਨੂੰ ਦੁਹਰਾਇਆ ਗਿਆ। ਗਾਜ਼ੀਪੁਰ ਸਟੇਸ਼ਨ, ਜ਼ਿਲੇ ਦਾ ਸਦਰ ਮੁਕਾਮ। ਸਟੇਸ਼ਨ, ਕੁਝ ਪਹਿਲਿਆਂ ਨਾਲੋਂ ਵਡਾ। ਇਸ ਸਟੇਸ਼ਨ ਤੇ ਫਿਰ ਪਲੇਟਫ਼ਾਰਮ ਤੇ ਉਚੇ ਬਾਂਸ ਤੇ ਕਾਂਗਰਸ ਦੇ ਝੰਡੇ ਦੇ ਹੇਠਾਂ ਉਸ਼ਾ ਨੇ "ਭਾਰਤ ਛੋੜੋ ਸੰਗਰਾਮ" ਵਿਚ ਯੋਗਦਾਨ ਲਈ ਕਿਹਾ। ਉਸ਼ਾ ਦੇ ਬਾਅਦ ਬਿਰਜੂ ਦੀ ਭੋਜਪੁਰੀ ਵਿਚ ਲਲਕਾਰ। ਜਵਾਨਾਂ ਦੀ ਉਚੀ ਇਕੋ ਜਿਹੀ ਆਵਾਜ਼ ਵਿਚ, 'ਸਰਫ਼ਰੋਸ਼ੀ ਕੀ ਤਮੰਨਾ......' ਦੀ ਗ਼ਜ਼ਲ। ਹੋਰ ਸਟੇਸ਼ਨਾਂ ਵਾਂਗ ਇਥੇ ਵੀ ਕੁਝ ਯੁਵਕ ਕਰਾਂਤੀ ਦੇ ਕੰਮ ਲਈ ਰਾਹ ਦਸਣ ਲਈ ਰਹਿ ਗਏ। ਇਨਕਲਾਬ ਸਪੈਸ਼ਲ ਗਾਜ਼ੀਪੁਰ ਤੋਂ ਚਲੀ ਤਾਂ ਸਟੇਸ਼ਨ ਦੇ ਪੱਛਮ ਵਲ ਵੀਹ ਪੰਝੀ ਗਜ਼ ਲਾਈਨ ਉਖਾੜ ਦਿਤੀ ਗਈ, ਜਿਵੇਂ ਟਰੇਨ ਕਦੇ ਪੱਛਮ ਨਾ ਮੁੜਨ ਦੇ ਇਰਾਦੇ ਨਾਲ ਪੂਰਬ ਵਲ ਜਾ ਰਹੀ ਸੀ। ਇਨਕਲਾਬ ਸਪੈਸ਼ਲ ਫੇਫਨਾ ਜੰਕਸ਼ਨ ਪੁਜੀ ਤਾਂ ਸ਼ਾਮ ਡੂੰਘੀ ਹੋ ਗਈ ਸੀ। ਬਨਾਰਸ ਕੈਂਟ ਤੋਂ ਫੇਫਨਾ ਤਕ ਚਾਰ ਘੰਟੇ ਦਾ ਸਫ਼ਰ, ਗਡੀ ਸਾਢੇ ਬਾਰਾਂ ਘੰਟੇ ਵਿਚ ਤੈਹ ਕਰ ਸਕੀ ਸੀ। ਫੇਫਨਾ ਵਿਚ ਵੀ ਔੜਿਹਾਰ ਦਾ ਪ੍ਰੋਗਰਾਮ।

ਬਲੀਆ ਵਿਚ ਮਹੀਧਰ ਨੂੰ ਦੁਪਹਿਰ ਵਿਚ ਪੁਲੀਸ ਦੇ ਹੀ ਇਕ ਆਦਮੀ ਨੇ ਖ਼ਬਰ ਦੇ ਦਿਤੀ ਸੀ, ਕਿ ਪੁਲੀਸ ਨੂੰ ਉਹਦਾ ਪਤਾ ਮਿਲ ਗਿਆ ਹੈ। ਮਹੀਧਰ ਬਨਾਰਸ ਤੋਂ ਮਦਦ ਦੀ ਉਡੀਕ ਨਾ ਕਰ ਫ਼ੌਰਨ ਪੱਛਮ ਵਲ ਚਲ ਪਿਆ ਸੀ। ਸੂਰਜ ਡੁਬਣ ਤੋਂ ਬਾਅਦ ਛੁਪਦਾ ਛੁਪਦਾ ਅਠ ਮੀਲ ਫੇਫਨਾ ਪੁੱਜਾ। ਫੇਫਨਾ ਵਿਚ ਇਨਕਲਾਬ ਸਪੈਸ਼ਲ ਦੀ ਚਰਚਾ। ਮਹੀਧਰ ਫ਼ੌਰਨ ਸਟੇਸ਼ਨ ਦੌੜਿਆ ਗਿਆ।

ਮਹੀਧਰ ਨੇ ਦਸਿਆ, "ਸਵੇਰੇ ਤੋਂ ਪੂਰਬ ਵਲੋਂ ਕੋਈ ਗੱਡੀ ਬਲੀਆ ਨਹੀਂ ਆਈ। ਪੂਰਬ-ਪੱਛਮ ਤਾਰ ਫ਼ੋਨ ਖ਼ਤਮ। ਕਲਕਟਰ ਨੇ ਘਬਰਾਹਟ ਵਿਚ ਸ਼ਹਿਰ ਵਿਚ ਮਾਰਸ਼ਲ ਲਾ ਲਾਗੂ ਕਰ ਦਿਤਾ। ਸਭ ਅਫ਼ਸਰ ਲਕ ਨਾਲ ਤਮੰਚੇ ਬੰਨ੍ਹੀ ਘੁੰਮ ਰਹੇ ਨੇ। ਕਲਕਟਰ ਦਾ

ਹੁਕਮ ਹੈ, ਜਿਸ ਤੋਂ ਖ਼ਤਰਾ ਦਿਸੇ, ਬੇਸ਼ੱਕ ਗੋਲੀ ਮਾਰ ਦਿਉ। ਪੂਰਬ ਵਲੋਂ ਸਟੇਸ਼ਨਾਂ ਨੂੰ ਅੱਗ ਲਾਣ ਦੀਆਂ ਖ਼ਬਰਾਂ ਆਈਆਂ ਹਨ। ਬਲੀਆ ਸਟੇਸ਼ਨ ਦੇ ਬਾਹਰ ਅੰਦਰ ਪੁਲੀਸ ਹਥਿਆਰਾਂ ਸਣੇ ਤੈਨਾਤ ਹੈ। ਊਸ਼ਾ ਜੀ, ਤੁਹਾਡਾ ਸਾਡਾ ਟਰੇਨ ਨਾਲ ਬਲੀਆ ਜਾਣਾ ਠੀਕ ਨਹੀਂ। ਟਰੇਨ ਦੇ ਮੁਸਾਫ਼ਿਰਾਂ ਵਿਚ ਕੀ ਪਤਾ ਕੌਣ ਕਿਹੋ ਜਿਹਾ.. ...।"

ਨਾਜ਼ੁਕ ਹਾਲਾਤ ਵੇਖਦਿਆਂ ਬਲੀਆ ਜਾਣ ਲਈ ਸਾਵਧਾਨੀ ਜਰੂਰੀ ਸੀ। ਬਨਾਰਸ ਤੋਂ ਆਏ ਕਰਾਂਤੀ ਸੈਨਿਕ ਲਾਈਨ ਦੇ ਸਟੇਸ਼ਨਾਂ ਤੇ ਰਹਿੰਦੇ ਰਹਿੰਦੇ ਹੁਣ ਦਸ ਬਾਰਾਂ ਬਚੇ ਸਨ। ਪਾਠਕ ਅਤੇ ਮਹੀਧਰ ਵਿਚ ਫ਼ੈਸਲਾ ਹੋਇਆ, ਬਲੀਆ ਸਦਰ ਵਿਚ ਹਥਿਆਰਬੰਦ ਪੁਲੀਸ ਨਾਲ ਟੱਕਰ ਲੈਣ ਦੇ ਬਜਾਏ ਪਿੰਡਾ ਵਿਚ ਅੰਦੋਲਨ ਨਾਲ ਸ਼ਹਿਰ ਨੂੰ ਘੇਰ ਕੇ ਕਾਬੂ ਕੀਤਾ ਜਾਏ।

ਪਿੰਡਾਂ ਵਿਚ ਬੋਲੀ ਦੀ ਮੁਸ਼ਕਿਲ ਦੇ ਕਾਰਣ ਊਸ਼ਾ ਦਾ ਉਥੇ ਕੀ ਫ਼ਾਇਦਾ! ਉਹਦਾ ਪ੍ਰਭਾਵ ਤਾ ਬਲੀਆ ਸਹਿਰ ਦੀ ਪੜ੍ਹੀ ਲਿਖੀ ਜਨਤਾ ਤੇ ਹੀ ਹੋ ਸਕਦਾ ਸੀ। ਖ਼ਤਰਾ ਲਿਆ ਜਾਏ, ਤਾਂ ਤਰੀਕੇ ਨਾਲ। ਬਨਾਰਸ ਤੋਂ ਆਏ ਸਾਥੀ ਫੇਫਨਾ ਵਿਚ ਉਤਰ ਗਏ।

ਫ਼ੈਸਲਾ ਇਹ ਹੋਇਆ, ਪਾਠਕ ਨਰਹੀ ਅਤੇ ਗੜਵਾਰ ਵਲ ਜਾਏ। ਮਹੀਧਰ ਅਤੇ ਚਰਣ ਬਲੀਆ ਤੋਂ ਬਚ ਕੇ ਪੂਰਬ ਵਿਚ ਸਹਤਵਾਰ, ਰੇਵਤੀ ਬਾਂਸਡੀਹ ਵਲ। ਬਿਰਜੂ ਅਤੇ ਗੱਜਣ ਊਸ਼ਾ ਨੂੰ ਬਲੀਆ ਪਹੁੰਚਾਣ।

ਫੇਫਨਾ ਤੋਂ ਬਲੀਆ ਤਕ ਅਠ ਮੀਲ ਦੇ ਸਫ਼ਰ ਲਈ ਦੋ ਘੰਟੇ ਬਹੁਤ। ਪ੍ਰਬੰਧ ਕਰ ਦਿਤਾ ਗਿਆ ਕਿ ਟਰੇਨ ਚਾਰ ਘੰਟੇ ਤੀਕ ਫੇਫਨਾ ਤੋਂ ਨਾ ਚਲ ਸਕੇ।

... ... ...

ਰੁਦਰਦਤ ਪਾਠਕ ਨੇ ਸੋਚ ਵਿਚਾਰ ਕੇ ਬ੍ਰਜੇਸ਼ ਸਿੰਘ ਉਰਫ਼ ਬਿਰਜੂ ਨੂੰ ਊਸਾ ਦਾ ਦੁਭਾਸ਼ੀਆ ਸਾਥੀ ਅਤੇ ਅੰਗ-ਰਖਿਅਕ ਬਣਾਇਆ ਸੀ। ਬਲੀਆ ਜਿਲਾ, ਉਥੋਂ ਦੀ ਬੋਲੀ, ਰਹਿਣ ਸਹਿਣ ਊਸ਼ਾ ਲਈ ਓਪਰਾ। ਬਿਰਜੂ ਬੁਧੀਮਾਨ ਜਵਾਨ, ਬਹਾਦੁਰ ਅਤੇ ਬੜੇ ਭਰੋਸੇ ਦਾ ਸੀ। ਬਸ ਇਕ ਐਬ, ਤੈਸ਼ ਵਿਚ ਜਲਦੀ ਆ ਜਾਂਦਾ ਸੀ। ਉਹਦੇ ਚਾਚਾ ਗੋਬਿੰਦ ਸਿੰਘ ਬਲੀਆ ਹਾਈ ਸਕੂਲ ਵਿਚ ਹਿਸਾਬ ਦੇ ਅਧਿਆਪਕ। ਪੰਜ ਸਾਲ ਦੀ ਉਮਰ ਤੋਂ ਹੀ ਉਨ੍ਹਾਂ ਦੇ ਨਾਲ ਰਹਿੰਦਾ ਸੀ। ਚਾਚੇ ਦੀ ਜ਼ਿਲੇ, ਤਹਿਸੀਲ, ਕਸਬੇ ਵਿਚ ਬਦਲੀ ਹੁੰਦੀ ਰਹੀ, ਬਿਰਜੂ ਨਾਲ ਰਿਹਾ। ਇਕ ਤਰ੍ਹਾਂ ਨਾਲ ਨਿਪੁੱਤੇ ਚਾਚਾ ਚਾਚੀ ਦਾ ਪੁੱਤਰ। ਚਾਚਾ ਆਪਣੀਆ ਦੋਵੇਂ ਧੀਆਂ ਵਿਆਹ ਚੁਕੇ ਸਨ। ਹੁਣ ਚਾਚੀ ਦੀ ਪੂਰੀ ਮਮਤਾ ਦਾ ਅਧਿਕਾਰੀ ਬਿਰਜੂ। ਚਾਚਾ ਨੇ ਹੀ ਉਹਨੂੰ ਬੀ. ਏ., ਐਮ. ਏ. ਕਰਨ ਲਈ ਇਲਾਹਾਬਾਦ-ਲਖਨਊ ਭੇਜਿਆ ਸੀ। ਆਪਣੀਆਂ ਖਵਾਹਿਸ਼ਾਂ ਪੁੱਤਰ ਵਰਗੇ ਭਤੀਜੇ ਕੋਲੋਂ ਪੂਰੀਆਂ ਹੋ ਜਾਣ ਦੇ ਸੁਪਨੇ। ਬਿਰਜੂ ਦੇ ਪਿਤਾ ਘਰ ਦੀ ਖੇਤੀ ਸਾਂਭਦੇ ਸਨ। ਉਨ੍ਹਾਂ ਦੀ ਮਦਦ ਲਈ ਬਿਰਜੂ ਦੇ ਵਡੇ ਦੋ ਭਰਾ ਸਨ। ਬਿਰਜੂ ਬਲੀਆ ਦੇ ਪੂਰੇ ਪੇਂਡੂ ਇਲਾਕੇ ਅਤੇ ਸ਼ਹਿਰ ਤੇ ਗਲੀ ਮੁਹੱਲਿਆਂ ਤੋਂ ਜਾਣੂੰ। ਸ਼ਹਿਰ ਵਿਚ ਉਹਦੇ ਅਨੇਕ ਭਰੋਸੇਯੋਗ ਮਿੱਤਰ ਤੇ ਸਾਥੀ।

ਬਿਰਜੂ ਤੇ ਗੱਜਨ ਨੂੰ ਫੇਫਨਾ ਵਿਚ ਇਕ ਸਾਈਕਲ ਮਿਲ ਗਿਆ। ਗੱਜਨ ਇਕ ਯੱਕਾ ਲਭ ਲਿਆਇਆ। ਉਹ ਲੋਕ ਫੇਫਨਾ ਤੋਂ ਟੁਰੇ ਤਾਂ ਹਨੇਰਾ ਹੋ ਚੁਕਾ ਸੀ। ਗੱਜਨ ਸਾਈਕਲ ਤੇ। ਬਿਰਜੂ ਤੇ ਊਸ਼ਾ ਯੱਕੇ ਤੇ।

ਯੱਕੇ ਵਾਲਾ ਬਹੁਤ ਬੁਢਾ ਪਰ ਆਮ ਯੱਕੇ ਵਾਲਿਆਂ ਵਾਂਗ ਗਲਾਧੜ। ਸ਼ਰੀਫ਼ ਸਵਾਰੀਆਂ ਵੇਖ ਉਹਨੇ ਭੋਜਪੁਰੀ ਵਿਚ ਉਸ਼ਾ ਨਾਲ ਗੱਲਬਾਤ ਸ਼ੁਰੂ ਕਰ ਦਿਤੀ, "ਦੇਖਿਆ ਤੁਸੀਂ ਬਦਮਾਸ਼ਾਂ ਨੇ ਸਟੇਸ਼ਨ ਫੂਕ ਸੁਟਿਆ, ਲਾਈਨ ਉਖਾੜ ਦਿਤੀ। ਤੁਸੀਂ ਲੋਕ ਮੁਸੀਬਤ ਵਿਚ ਪੈ ਗਏ। ਸ਼ੇਰ ਵਡੇ ਲੋਕਾਂ ਕੋਲ ਤੇ ਆਪਣੀਆਂ ਗੱਡੀਆਂ, ਸਵਾਰੀਆਂ। ਗ਼ਰੀਬ-ਗੁਰਬਾ ਮਾਰੇ ਗਏ। ਕਿਧਰੇ ਜਾਣਾ ਹੋਵੇ ਤੇ ਪੈਦਲ ਸਫ਼ਰ ਵਿਚ ਸੌ ਮੁਸੀਬਤ, ਰਾਹ ਵਿਚ ਚੋਰ ਡਾਕੂ ਬਟਮਾਰ!"

ਬਿਰਜੂ ਨੇ ਸਮਝਾਣਾ ਚਾਹਿਆ, "ਕਹਿੰਦੇ ਨੇ ਅੰਗਰੇਜ਼ ਦੇ ਖ਼ਿਲਾਫ਼ ਬਗ਼ਾਵਤ ਹੈ। ਮਹਾਤਮਾ ਗਾਂਧੀ ਦਾ ਰਾਜ ਹੋ ਰਿਹਾ ਹੈ।"

"ਤੁਸੀਂ ਵਡੇ ਲੋਕ ਜੋ ਕਹੋ।" ਯੱਕੇ ਵਾਲਾ ਫ਼ਿਲਾਸਫ਼ਰ ਵਾਂਗ ਬੋਲਿਆ, "ਗਾਨੀ (ਗਾਂਧੀ) ਬਾਬਾ ਤੇ ਫ਼ਕੀਰ ਮਹਾਤਮਾ। ਫ਼ਕੀਰ ਸਾਧੂ ਕਿਧਰੇ ਰਾਜ ਕਰਦੇ ਨੇ। ਸਰਕਾਰ, ਰਾਜ ਤੇ ਤਰਵਾਰ ਕਰਦੀ। ਹੁਣ ਜਗਹ ਜਗਹ ਲਾਠੀ ਤਰਵਾਰ ਚਲੇਗੀ। ਜਿਸ ਦੇ ਕੋਲ ਤਰਵਾਰ, ਲੁੱਟ ਪਾਟ ਕਰੇਗਾ।......ਅੰਗਰੇਜ਼ ਦੀ ਕੌਮ ਬਾਦਸ਼ਾਹ। ਅੰਗਰੇਜ਼ ਦਾ ਇਨਸਾਫ਼ ਬਹੁਤ ਸੱਚਾ। ਅੰਗਰੇਜ਼ ਦੇ ਡਰ ਨਾਲ ਸ਼ੇਰ ਬਕਰੀ ਇਕ ਘਾਟ ਪਾਣੀ ਪੀਂਦੇ ਨੇ......।" ਬਿਰਜੂ ਨੇ ਉਸ ਵੇਲੇ ਬਹਿਸ ਠੀਕ ਨਾ ਸਮਝੀ।

ਫੇਫਨਾ ਤੋਂ ਸਾਢੇ ਤਿੰਨ ਮੀਲ ਦੂਰ ਖੋਰੀਪਾਕੜ ਦੀ ਬਸਤੀ ਲੰਘ ਕੇ ਬਿਰਜੂ ਨੇ ਗੱਜਨ ਨੂੰ ਅੰਗਰੇਜ਼ੀ ਵਿਚ ਕਿਹਾ, "ਤੂੰ ਤੇਜ਼ੀ ਨਾਲ ਕਟਹਰ ਨਾਲੇ ਦੇ ਪੁਲ ਤੋਂ ਅਗੇ ਚੋਮੁਹਾਨੀ ਤਕ ਜਾ ਕੇ ਵੇਖ ਆ, ਕੋਈ ਰੋਕ ਟੋਕ ਤੇ ਨਹੀਂ! ਨਹੀਂ ਤੇ ਨਾਲੇ ਨੂੰ ਕਿਧਰੋਂ ਹੇਠਾਂ ਜਾ ਕੇ ਲੰਘਿਆ ਜਾਏ।"

ਗੱਜਨ ਸਾਈਕਲ ਤੇਜ਼ ਕਰਕੇ ਅਗੇ ਲੰਘ ਗਿਆ। ਯੱਕੇ ਵਾਲੇ ਨੇ ਸਵਾਰੀਆਂ ਦਾ ਦੇਰ ਹੋਣ ਤੇ ਅਕੇਵਾਂ ਭਾਂਪ ਕੇ, ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਮਰੀਅਲ ਘੋੜੇ ਦੀ ਪਿੱਠ ਤੇ ਦੋ ਸੋਟੀਆਂ ਮਾਰ, ਉਹਨੂੰ ਤੇਜ਼ ਹੋਣ ਲਈ ਲਲਕਾਰਿਆ।

ਬਿਰਜੂ ਨੇ ਕਮਜ਼ੋਰ ਘੋੜੇ ਵਲ ਤਰਸ ਦਿਖਾਂਦਿਆਂ ਯੱਕੇ ਵਾਲੇ ਨੂੰ ਟੋਕਿਆ, "ਦਾਦਾ, ਗ਼ਰੀਬ ਜਾਨਵਰ ਆਪਣੀ ਪੂਰੀ ਵਾਹ ਲਾ ਰਿਹਾ ਹੈ। ਸਾਨੂੰ ਕਿਹੜਾ ਟੈਮ ਨਾਲ ਰੇਲ ਪਕੜਨੀ ਏ।" ਉਹਨੇ ਦੂਜੀ ਗੱਲ ਸੁਰੂ ਕਰ ਦਿਤੀ, "ਦਾਦਾ, ਅਸੀਂ ਤੇ ਅੱਠਾਂ ਮਹੀਨਿਆਂ ਪਿਛੋਂ ਪੱਛਮ ਤੋਂ ਆ ਰਹੇ ਹਾਂ। ਇਧਰ ਪਾਣੀ ਵਾਣੀ ਕਿਹੋ ਜਿਹਾ ਬਰਸਿਆ? ਖ਼ਰੀਫ਼ ਦੀ ਫ਼ਸਲ ਦੀ ਕਿਹੋ ਜਿਹੀ ਆਸ?"

ਯੱਕੇ ਵਾਲਾ ਘੋੜੇ ਨੂੰ ਆਰਾਮ ਨਾਲ ਚੱਲਣ ਦਾ ਮੌਕਾ ਦੇ ਕੇ ਬਰਸਾਤ ਤੇ ਫ਼ਸਲਾਂ ਬਾਰੇ ਗੱਲ ਕਰਨ ਲੱਗਾ। ਅੱਠਾਂ ਦਸਾਂ ਮਿੰਟਾਂ ਵਿਚ ਗੱਜਨ ਸੜਕ ਦੇ ਕਿਨਾਰੇ ਰੁਕ ਰੁਕ ਕੇ ਸਾਈਕਲ ਚਲਾਦਾ ਦਿਸਿਆ। ਬੋਲਿਆ, "ਲਾਈਨ ਕਲੀਅਰ। ਕਮ ਆਨ।"

ਬਲੀਆ ਦੀ ਬਸਤੀ ਦੇ ਸ਼ੁਰੂ ਵਿਚ ਹੀ ਬਿਰਜੂ ਨੇ ਯੱਕਾ ਇਕ ਗਲੀ ਵਿਚ ਮੁੜਵਾ ਕੇ ਰੁਕਵਾਇਆ। ਯੱਕੇ ਤੋਂ ਬਕਸਾ ਉਤਾਰਿਆ। ਉਸਾ ਵੀ ਉਤਰ ਆਈ। ਬਕਸ ਸਾਈਕਲ ਦੇ ਕੈਰੀਅਰ ਤੇ ਰਖ ਕੇ ਇਕ ਗਲੀ ਵਿਚ ਨਾਲ ਨਾਲ ਟੁਰਦਿਆਂ ਤਿੰਨਾਂ ਨੇ ਅਗਲਾ ਪ੍ਰੋਗਰਾਮ ਤੈਅ ਕਰ ਲਿਆ। ਡਾਲਟਨਗੰਜ ਤੋਂ ਪਹਿਲਾਂ ਗੱਜਨ ਸਾਈਕਲ ਤੇ ਖਬੇ ਹੱਥ ਮੁੜ ਗਿਆ। ਬਿਰਜੂ ਬਕਸ ਮੋਢੇ ਤੇ ਰਖੀ ਉਸ਼ਾ ਦੇ ਨਾਲ ਡਾਲਟਨਗੰਜ ਵਲ।

ਬਲੀਆ ਨਗਰ ਦੀ ਬਸਤੀ ਉਦੋਂ ਬੜੀ ਸੰਖੇਪ ਸੀ। ਰਾਤੀਂ ਨੌਂ ਵਜੇ ਪੂਰਾ ਸੰਨਾਟਾ। ਕਦੀ ਕਦਾਈਂ ਚੌਕ ਵਿਚ ਨੌਟੰਕੀ ਜੰਮਦੀ ਤਾਂ ਸ਼ਹਿਰ ਵਿਚ ਨਗਾੜੇ ਦੀ ਆਵਾਜ਼ ਰਾਤ ਭਰ ਗੂੰਜਦੀ ਰਹਿੰਦੀ, ਹੁਣ ਵਰਗੀ ਹਾਲਤ ਨਹੀਂ ਸੀ ਕਿ ਕੋਈ ਵੀ ਸਸਤਾ ਟਰਾਂਜ਼ਿਸਟਰ ਖ਼ਰੀਦ ਕੇ ਰਾਤੀਂ ਦਸ ਯਾਰਾਂ ਸਿਨੇਮਿਆਂ ਦੇ ਗੀਤਾਂ ਨਾਲ ਦੂਜੇ ਲੋਕਾਂ ਦੀ ਨੀਂਦਰ ਹਰਾਮ ਕਰ ਦਿਉ। ਸ਼ਹਿਰ ਵਿਚ ਕਰਫ਼ੀਯੂ ਨਹੀਂ ਸੀ। ਪਰ ਛੇ ਦਿਨ ਤੋਂ ਇੰਨਾ ਸਹਿਮ ਕਿ ਆਪਸ ਵਿਚ ਵੀ ਗੱਲ ਕਰਦੇ ਤਾਂ ਸਹਿਮੀ, ਦਬੀ ਆਵਾਜ਼ ਵਿਚ।

ਚੌਕ ਦੇ ਨੇੜੇ ਡਾਲਟਨਗੰਜ ਵਿਚ ਗਲੀ ਤੇ ਖੁਲ੍ਹਦੇ ਇਕ ਮਕਾਨ ਦੀ ਡਿਉਢੀ ਦੇ ਸਾਹਮਣੇ, ਬਰਾਂਡੇ ਦੀ ਚੌੜਾਈ ਵਿਚ ਆਹਮਣੇ ਸਾਹਮਣੇ ਦੋ ਮੰਜੀਆਂ ਪਈਆਂ ਸਨ। ਇਕ ਮੰਜੀ ਤੇ ਗਲੀ ਵਲ ਮੂੰਹ ਕੀਤੀ ਮਾਸਟਰ ਗੋਬਿੰਦ ਸਿੰਘ ਬੈਠੇ ਸਨ। ਉਹਦੇ ਸਾਹਮਣੇ ਮੰਜੀ ਤੇ ਹੁਕਾ ਗੁੜਗੁੜਾਂਦੇ ਮਾਸਟਰ ਸ਼ੁਜਾ ਅਹਿਮਦ।

"ਗੋਬਿੰਦ ਯਾਰ, ਤੂੰ ਮੈਨੂੰ ਕਲ ਖ਼ਾਹਮਖ਼ਾਹ ਰੋਕਿਆ। ਮੈਨੂੰ ਅੰਦਾਜ਼ਾ ਹੋ ਗਿਆ, ਇਹ ਗੜਬੜੀ ਲੰਮੀ ਚਲੇਗੀ। ਅਜ ਪੂਰਬ ਪੱਛਮ ਰੇਲ-ਤਾਰ ਖ਼ਤਮ। ਸੁਣਿਆ ਕਿ ਟਰਾਂਸਪੋਰਟ ਲਈ ਲੋਕ ਜਗਹ ਜਗਹ ਪੁਲ-ਸੜਕ ਵੀ......।"

ਗਲੀ ਵਿਚ ਕਦਮਾਂ ਦੀ ਹਲਕੀ ਆਹਟ ਹੋਣ ਅਤੇ ਦੋਸਤ ਦੇ ਤ੍ਰਬਕਣ ਤੇ ਮਾਸਟਰ ਸੁਜਾ ਨੇ ਵੀ ਉਧਰ ਦੇਖਿਆ। ਮੋਢੇ ਤੇ ਬਕਸਾ ਚੁਕੀ ਇਕ ਨੌਜਵਾਨ ਅਤੇ ਉਹਦੇ ਨਾਲ ਸਫੇਦ ਚਾਦਰ ਸਾੜ੍ਹੀ ਵਾਲੀ ਇਕ ਕੁੜੀ ਬਰਾਂਡੇ ਵਿਚ ਆ ਗਏ। ਨੌਜਵਾਨ ਮਾਸਟਰ ਗੋਬਿੰਦ ਵਲ ਝੁਕਿਆ "ਪੈਰੀਂ ਪੈਣਾ ਕਾਕਾ।" ਮਾਸਟਰ ਸੁਜਾ ਨੂੰ ਪਛਾਣ ਕੇ ਆਦਾਬ ਕਿਹਾ। ਮਾਸਟਰ ਸੁਜਾ ਨੇ ਵੀ ਉਹਨੂੰ ਆਸ਼ੀਰਵਾਦ ਦਿਤਾ।

"ਬਿਰਜੂ!" ਗੋਬਿੰਦ ਸਿੰਘ ਦੇ ਮੂੰਹ ਨਿਕਲਿਆ। ਬੇਟੇ ਨੂੰ ਪਛਾਣਨ ਵਿਚ ਕਿੰਨੀ ਦੇਰ ਲਗਦੀ ਹੈ, ਪਰ ਮੁੰਡੇ ਦੇ ਨਾਲ ਮੁਟਿਆਰ ਦੇ ਸੰਕੋਚ ਕਾਰਣ ਬਾਕੀ ਸਵਾਲ ਗੋਬਿੰਦ ਸਿੰਘ ਦੇ ਮੂੰਹ ਵਿਚ ਰਹਿ ਗਿਆ। ਮਾਸਟਰ ਸ਼ੁਜਾ ਲਈ ਬਿਰਜੂ ਬੇਟੇ ਵਰਗਾ। ਬਿਰਜੂ ਦੇ ਪਿਛੇ ਖੜੀ ਮੁਟਿਆਰ ਠਿਠਕ ਗਈ ਸੀ। ਮੱਥੇ ਤੋਂ ਰਤਾ ਨੀਵਾ ਪੱਲਾ। ਭੈ ਸਰਮ ਦਾ ਭਾਵ ਨਹੀਂ, ਪੜ੍ਹੀ ਲਿਖੀ ਸ਼ਹਿਰੀ ਕੁੜੀ ਵਾਂਗ।

ਬਿਰਜੂ ਨੂੰ ਵੇਖ ਕੁੜੀ ਵੀ ਦੋਹਾਂ ਬਜ਼ੁਰਗਾ ਨੂੰ ਚੁਪ ਹੀ ਨਮਸਕਾਰ ਦੇ ਇਸ਼ਾਰੇ ਵਿਚ ਇਕ ਹਥ ਮੱਥੇ ਵਲ ਲੈ ਗਈ। ਬਿਰਜੂ ਆਪਣੇ ਕਾਕਾ ਅਤੇ ਮਹਿਮਾਨ ਚਾਚਾ ਨੂੰ ਪੈਰੀਂ ਪੈ ਕੇ ਬਕਸਾ ਲੈ ਕੇ ਅੰਦਰ ਚਲਾ ਗਿਆ। ਕੁੜੀ ਉਹਦੇ ਪਿਛੇ।

ਦੋਵੇਂ ਬਜ਼ੁਰਗ ਚਿੰਤਾ ਅਤੇ ਉਤਸੁਕਤਾ ਨਾਲ ਇਕ ਦੂਜੇ ਵਲ ਮੁੜ ਗਏ। ਮੁੰਡਾ ਇਸ ਵੇਲੇ ਅਚਾਨਕ ਕਿਵੇਂ? ਨਾਲ ਸ਼ਹਿਰ ਦੀ ਜਵਾਨ ਔਰਤ! ਮਾਸਟਰ ਦਾ ਕਲੇਜਾ ਹੈਰਾਨੀ ਤੇ ਚਿੰਤਾ ਨਾਲ ਮੂੰਹ ਨੂੰ ਆ ਰਿਹਾ ਸੀ। ਸ਼ੁਜਾ ਮਿੱਤਰ ਦੀ ਪ੍ਰੇਸ਼ਾਨੀ ਵਿਚ ਹਥ ਵਿਚ ਪਕੜੀ ਗੁੜਗੁੜੀ ਭੁਲ ਗਏ।

ਬਿਰਜੂ ਨੇ ਦਰਵਾਜ਼ੇ ਦੇ ਅੰਦਰੋਂ ਝਾਕਿਆ, "ਕਾਕਾ, ਇਕ ਮਿੰਟ ਅੰਦਰ ਆ ਜਾਉ।"

ਸ਼ੁਜਾ ਵਲ ਡੂੰਘਾ ਸਾਹ ਭਰ ਕੇ ਦੇਖ ਗੋਬਿੰਦ ਅੰਦਰ ਚਲੇ ਗਏ। ਕੁੜੀ ਚਾਦਰ ਇਕ ਪਾਸੇ ਰਖ ਕੇ ਵਿਹੜੇ ਤੇ ਪਈ ਮੰਜੀ ਤੇ ਬੈਠ ਗਈ ਸੀ। ਉਹਦੇ ਸਾਹਮਣੇ ਦੂਜੀ ਮੰਜੀ

ਖ਼ਾਲੀ। ਮੰਜੀਆਂ ਤੋਂ ਦਸ ਬਾਰਾਂ ਕਦਮਾਂ ਤੇ ਰਸੋਈ ਦੇ ਦਰਵਾਜ਼ੇ ਕੋਲ ਹਰੀਕੇਨ ਲਾਲਟੈਨ ਪਈ ਹੋਈ ਸੀ। ਬਿਰਜੂ ਦੀ ਚਾਚੀ ਹੈਰਾਨ ਪ੍ਰੇਸ਼ਾਨ ਰਸੋਈ ਦੀ ਦਲੀਜ਼ ਤੇ ਉਕੜੂੰ ਬੈਠੀ ਸੀ।

"ਮੇਰੇ ਕਾਕਾ।" ਬਿਰਜੂ ਨੇ ਕੁੜੀ ਨਾਲ ਗੋਬਿੰਦ ਸਿੰਘ ਦੀ ਜਾਣ ਪਛਾਣ ਕਰਵਾਈ।

ਕੁੜੀ ਆਦਰ ਵਿਚ ਖੜੀ ਹੋ ਗਈ, "ਗੁਡ ਈਵਨਿੰਗ ਸਰ।"

ਕਾਕਾ ਨੂੰ ਹੋਰ ਹੈਰਾਨੀ। "ਪਲੀਜ਼ ਸਿਟ ਡਾਊਨ।" ਕਹਿ ਕੇ ਕੁੜੀ ਦੇ ਸਾਹਮਣੇ ਵਾਲੀ ਮੰਜੀ ਤੇ ਬੈਠ ਗਏ। ਬਿਰਜੂ ਕਾਕਾ ਦੇ ਆਦਰ ਵਿਚ ਉਨ੍ਹਾਂ ਦੀ ਮੰਜੀ ਦੀ ਪੁਆਂਦੀ ਬੈਠ ਉਨ੍ਹਾਂ ਵਲ ਮੁੜਿਆ।

"ਲਖਨਊ ਯੂਨੀਵਰਸਿਟੀ ਦੀ ਵਿਦਿਆਰਥੀ ਨੇਤਾ ਉਸ਼ਾ ਸੇਠ ਦੇ ਬਾਰੇ ਜ਼ਰੂਰ ਜਾਣਦੇ ਹੋਵੋਗੇ......" ਬਿਰਜੂ ਨੇ ਬਿਨਾਂ ਭੂਮਿਕਾ ਗੱਲ ਸ਼ੁਰੂ ਕੀਤੀ। ਉਹਨੂੰ ਪਤਾ ਸੀ, ਕਾਕਾ ਅਖ਼ਬਾਰ ਲਗਭਗ ਰੋਜ਼ ਪੜ੍ਹਦੇ ਸਨ। ਬਲੀਆ ਵਿਚ ਖ਼ਬਰ ਦੇਰ ਨਾਲ ਪੁਜਦੀ ਸੀ। ਦੂਜੇ ਨਹੀਂ ਤੇ ਤੀਜੇ ਚੌਥੇ ਦਿਨ ਖ਼ਬਰ ਪੁਜ ਹੀ ਜਾਂਦੀ। ਬਿਰਜੂ ਨੂੰ ਕਾਕਾ ਦੇ ਵਿਚਾਰਾਂ ਤੇ ਭਰੋਸਾ।

ਮਾਸਟਰ ਗੋਬਿੰਦ ਸਿੰਘ ਦੀ ਵੇਸ਼-ਭੂਸ਼ਾ ਆਧੁਨਿਕਤਾ ਤੇ ਫ਼ੈਸ਼ਨ ਤੋਂ ਬੇਪ੍ਰਵਾਹ। ਅੰਦਾਜ਼ਾ ਮੁਸ਼ਕਿਲ, ਕਿ ਜ਼ਿਲੇ ਦੇ ਹਾਈ ਸਕੂਲ ਵਿਚ ਹਿਸਾਬ ਦੇ ਅਧਿਆਪਕ ਹੋਣਗੇ। ਸੁਹਣਾ ਸੁਡੌਲ ਕੱਦ। ਉਚੀ ਨੱਕ ਦੇ ਹੇਠਾਂ ਲੰਮੀਆਂ ਖਿਚੜੀ ਮੁਛਾਂ, ਜਬਾੜਿਆਂ ਵਲ ਝੁਕੀਆਂ ਹੋਈਆਂ। ਨਾਈ ਨਿਯਮ ਨਾਲ ਸੋਮ ਤੇ ਵੀਰਵਾਰ ਦਾੜ੍ਹੀ ਬਣਾ ਕੇ ਜਾਂਦਾ। ਪੰਦਰਵੇਂ ਦਿਨ ਸਿਰ ਦੇ ਵਾਲ ਅੱਧਾ ਇੰਚ ਵਧ ਜਾਣ ਤੇ ਮਸ਼ੀਨ ਨਾਲ ਕਟਵਾ ਲੈਂਦੇ। ਸਿਰ ਤੇ ਛੋਟੀ ਜਿਹੀ ਬੋਦੀ ਸੀ। ਅਜਕਲ ਦੇ ਰਿਵਾਜ ਦੀ ਕੁਝ ਉਚੇ ਬਾਰਡਰ ਦੀ ਅੰਡਾਕਾਰ ਟੋਪੀ ਪਾਂਦੇ ਸਨ। ਸਕੂਲ ਜਾਣ ਵੇਲੇ ਬੰਦ ਗਲੇ ਦਾ ਕੋਟ। ਗੋਡਿਆਂ ਤੋਂ ਜ਼ਰਾ ਕੁ ਹੇਠਾਂ ਤਕ ਦੇਸੀ ਮੋਟੀ ਧੋਤੀ। ਪੈਰਾਂ ਵਿਚ ਦੇਸੀ ਜੁਤੀ ਜਾਂ ਦੇਸੀ ਬਣਿਆ ਪੰਪ। ਪਰ ਬਹੁਮੁਖੀ ਅਧਿਐਨ ਰੁਚੀ ਕਾਰਣ ਹਰ ਨਵੀਂ ਵਿਚਾਰਧਾਰਾ ਤੋਂ ਜਾਣੂੰ। ਤਿਲਕ, ਏਨੀਬੇਸੈਂਟ ਦੇ ਗੀਤਾ ਦੀ ਟੀਕਾ ਤੋਂ ਲੈ ਕੇ ਹਿਸਟਰੀ ਆਫ਼ ਸਿਵਲੀਜ਼ੇਸ਼ਨ ਅਤੇ ਮਾਰਕਸਵਾਦ, ਨਾਜ਼ੀਇਜ਼ਮ, ਫ਼ਾਸਿਜ਼ਮ ਅਤੇ ਹਯੂਮਨਇਜ਼ਮ ਤਕ ਦੇ ਬਾਰੇ ਅਧਿਐਨ। ਦੇਸ਼ ਦੇ ਵਖਰੇ ਵਖਰੇ ਦਲਾਂ ਵਲ ਅੰਤਰਰਾਸ਼ਟਰੀ ਰਾਜਨੀਤੀ ਲਈ ਉਤਸੁਕਤਾ। ਵਿਸ਼ਵਯੁਧ ਦੇ ਸਮਾਚਾਰ ਪੜ੍ਹਣ ਵੇਲੇ ਅਸਲੀ ਸਥਿੱਤੀ ਦਾ ਅੰਦਾਜ਼ਾ ਲਾਣ ਲਈ ਨਕਸ਼ਾ ਵੀ ਦੇਖਦੇ ਸਨ। ਭਰੋਸੇਯੋਗ ਮਿੱਤਰਾਂ ਖ਼ਾਸਕਰ ਸ਼ੁਜਾ ਅਹਿਮਦ ਨਾਲ ਇਨ੍ਹਾਂ ਪ੍ਰਸੰਗਾਂ ਬਾਰੇ ਲੰਬੀ ਚਰਚਾ। ਰਾਸ਼ਟਰੀ ਭਾਵਨਾ ਅਤੇ ਰਾਸ਼ਟਰੀ ਅੰਦੋਲਨਾਂ ਨਾਲ ਹਮਦਰਦੀ ਪਰ ਜ਼ਾਹਿਰ ਤੌਰ ਤੇ ਰਾਜਨੀਤੀ ਤੋਂ ਉਦਾਸੀਨ।

ਮਾਸਟਰ ਗੋਬਿੰਦ ਸਿੰਘ ਬਲੀਆ ਦੇ ਪੂਰਬ ਵਿਚ ਬਾਂਸਡੀਹ ਤਹਿਸੀਲ ਦੇ ਬਨਲੀ ਪਿੰਡ ਦੇ ਸਨ। ਮਾਸਟਰ ਸ਼ੁਜਾ ਅਹਿਮਦ ਬਲੀਏ ਦੇ ਪੱਛਮ ਵਲੋਂ ਮਹੇਨ ਦੇ। ਦੋਵੇਂ ਬਲੀਆ ਹਾਈ ਸਕੂਲ ਵਿਚ ਸਨ। ਸ਼ੁਜਾ ਦੀ ਉਮਰ ਗੋਬਿੰਦ ਤੋਂ ਤਿੰਨ ਸਾਲ ਜ਼ਿਆਦਾ ਪਰ ਸਕੂਲ ਵਿਚ ਗੋਬਿੰਦ ਇਕ ਸਾਲ ਅਗੇ।

ਸ਼ੁਜਾ ਅਹਿਮਦ ਨੂੰ ਮੈਟਰਿਕ ਪਾਸ ਕਰਕੇ ਉਜਿਆਰ ਦੇ ਮੈਡੀਕਲ ਸਕੂਲ ਵਿਚ ਕੰਮ ਮਿਲ ਗਿਆ ਸੀ। ਰੋਜ਼ ਆਪਣੇ ਪਿੰਡ ਮਹੇਨ ਤੋਂ ਸਤ ਮੀਲ ਉਜਿਆਰ ਜਾਂਦੇ ਤੇ ਪਰਤਦੇ। ਉਜਿਆਰ ਦੇ ਜ਼ਿਮੀਂਦਾਰ ਰਘੁਨੰਦਨ ਉਪਾਧਿਆਏ ਨੂੰ ਆਪਣੇ ਸਤ ਸਾਲ ਦੇ ਪੁੱਤਰ ਨੂੰ ਨਵੇਂ ਢੰਗ ਦੀ ਸਿਖਿਆ ਦੇਣ ਦਾ ਸ਼ੌਕ। ਉਨ੍ਹਾਂ ਨੇ ਸ਼ੁਜਾ ਅਹਿਮਦ ਨੂੰ ਆਪਣੇ ਬੇਟੇ ਦੀ

ਟਿਊਸ਼ਨ ਲੈਣ ਲਈ ਬੇਨਤੀ ਕੀਤੀ। ਉਸ ਜ਼ਮਾਨੇ ਵਿਚ ਰਿਆਇਆ ਲਈ ਜ਼ਿਮੀਦਾਰ ਦਾ ਕਹਿਣਾ ਅਜ ਦੇ ਗਵਰਨਰ ਦੇ ਹੁਕਮ ਤੋਂ ਵਧ ਅਟੱਲ। ਰਘੁਨੰਦਨ ਉਪਾਧਿਆਏ ਸਿਰਫ਼ ਵਡੇ ਜ਼ਿਮੀਦਾਰ ਹੀ ਨਹੀਂ, ਨੇੜੇ ਦੇ ਗ਼ਾਜ਼ੀਪੁਰ ਜ਼ਿਲੇ ਵਿਚ ਨਾਇਬ ਤਹਿਸੀਲਦਾਰ ਵੀ ਸਨ।

ਉਜਿਆਰ ਦੇ ਉਪਾਧਿਆਏ ਜੀ ਦੇ ਰੋਹਬ ਅਤੇ ਪ੍ਰਭਾਵ ਦੇ ਪਿਛੇ ਜ਼ਿਮੀਦਾਰੀ ਅਤੇ ਨੌਕਰੀ ਦੇ ਪਦ ਤੋਂ ਕਿਧਰੇ ਵੱਡੀ ਤਾਕਤ ਸੀ। ਉਜਿਆਰ ਦਾ ਉਪਾਧਿਆਏ ਪਰਿਵਾਰ ਸ਼ਾਹਾਬਾਦ ਦੇ ਤਿਵਾਰੀ ਪਰਿਵਾਰ ਦਾ ਕੁੜਮ ਸੀ। ਤਿਵਾਰੀਆਂ ਨੇ ਗ਼ਦਰ ਦੇ ਜ਼ਮਾਨੇ ਵਿਚ ਜਾਨ ਤੇ ਜੋਖਿਮ ਝੇਲ ਕੇ ਸਥਾਨਕ ਕਲਕਟਰ ਦੀ ਜਾਨ ਬਚਾਈ ਸੀ। ਬਦਲੇ ਵਿਚ ਰਾਜਭਗਤੀ ਦੀ ਸਨਦ ਬਹੁਤ ਵਡੇ ਜ਼ਿਮੀਦਾਰ। ਉਸ ਨਾਤੇ ਤੇ ਪ੍ਰਭਾਵ ਨਾਲ ਰਘੁਨੰਦਨ ਉਪਾਧਿਆਏ ਆਮ ਜਿਹੀ ਪੜ੍ਹਾਈ ਕਰਕੇ ਹੀ ਨਾਇਬ ਤਹਿਸੀਲਦਾਰ ਬਣ ਗਏ ਤੇ ਬਾਅਦ ਵਿਚ ਹੋਰ ਤਰੱਕੀ।

ਰਘੁਨੰਦਨ ਉਪਾਧਿਆਏ ਜਿੰਨੇ ਜ਼ਾਲਮ ਜ਼ਿਮੀਦਾਰ, ਪਕੇ ਰਾਜਭਗਤ ਅਤੇ ਸਖ਼ਤ ਅਫ਼ਸਰ ਸਨ, ਮਿਹਰਬਾਨ ਹੋਣ ਤੇ ਉੱਨੇ ਹੀ ਕਿਰਪਾਲੂ ਅਤੇ ਉਦਾਰ। ਉਹ ਸ਼ੁਜਾ ਦੇ ਪੜ੍ਹਾਈ ਲਿਖਾਈ ਦੇ ਕੰਮ ਤੇ ਖ਼ੁਸ਼। ਉਪਾਧਿਆਏ ਪਿੰਡ ਆਏ ਤਾਂ ਸ਼ੁਜਾ ਅਹਿਮਦ ਦੀ ਨਿਮਰਤਾ ਤੇ ਸੇਵਾ ਦੇ ਇਨਾਮ ਵਿਚ, ਉਨ੍ਹਾਂ ਦੇ ਰੋਜ਼ ਸੱਤ ਮੀਲ ਆਉਣ ਤੇ ਮੁੜ ਪਰਤਣ ਦੀ ਤਕਲੀਫ਼ ਦਾ ਇਲਾਜ ਕਰ ਦਿਤਾ। ਉਨ੍ਹਾਂ ਨੂੰ ਉਜਿਆਰ ਵਿਚ ਘਰ ਬਣਾਉਣ ਲਈ ਕਾਫ਼ੀ ਜਮੀਨ ਹੀ ਨਹੀਂ, ਮਕਾਨ ਬਣਾ ਸਕਣ ਦੀਆਂ ਅਤੇ ਹੋਰ ਸੁਵਿਧਾਵਾਂ ਵੀ ਦਿਤੀਆਂ। ਸ਼ੁਜਾ ਅਹਿਮਦ ਦੇ ਮਹੇਨ ਦੇ ਜੱਦੀ ਛੋਟੇ ਜਿਹੇ ਮਕਾਨ ਤੋਂ ਚੰਗਾ ਵਡਾ ਮਕਾਨ ਉਜਿਆਰ ਵਿਚ ਬਣ ਗਿਆ।

ਉਪਾਧਿਆਏ ਜੀ ਅੰਗਰੇਜ਼ੀ ਰਾਜਭਗਤ ਕੱਟੜ ਕਰਮਕਾਂਡੀ ਪਰ ਸੁਧਾਰਾਂ ਅਤੇ ਆਧੁਨਿਕ ਸਿਖਿਆ ਨੂੰ ਉਤਸਾਹਤ ਕਰਨ ਵਾਲੇ। ਉਨ੍ਹਾਂ ਦੇ ਉਤਸ਼ਾਹ ਦੇਣ ਨਾਲ ਸ਼ੁਜਾ ਅਹਿਮਦ ਉਜਿਆਰ ਹਾਈ ਸਕੂਲ ਵਿਚ ਕੰਮ ਕਰਦਿਆਂ ਇੰਟਰ ਦੀ ਤਿਆਰੀ ਕਰਨ ਲਗੇ।

ਸ਼ੁਜਾ ਅਹਿਮਦ ਉਜਿਆਰ ਵਿਚ ਨੌਕਰੀ ਦੇ ਦੌਰਾਨ ਛੁਟੀ ਲੈ ਕੇ ਬਲੀਆ ਗਏ ਸਨ। ਉਥੇ ਬਾਂਸਡੀਹ ਤੋਂ ਆਏ ਪੁਰਾਣੇ ਮਿੱਤਰ ਗੋਬਿੰਦ ਸਿੰਘ ਨਾਲ ਮੁਲਾਕਾਤ ਹੋ ਗਈ। ਗੋਬਿੰਦ ਸਿੰਘ ਬਾਂਸਡੀਹ ਦੇ ਮਿਡਲ ਸਕੂਲ ਵਿਚ ਮਾਸਟਰੀ ਕਰ ਰਹੇ ਸਨ। ਦੋਹਾਂ ਦੇ ਵਿਚਾਰ ਵਿਮਰਸ਼ ਨਾਲ ਗੋਬਿੰਦ ਨੇ ਵੀ ਇੰਟਰ ਦੀ ਤਿਆਰੀ ਸ਼ੁਰੂ ਕਰ ਦਿਤੀ। ਦੋਹਾਂ ਨੇ ਇਕੱਠਿਆਂ ਇੰਟਰ ਪ੍ਰਾਈਵੇਟ ਕੀਤਾ ਅਤੇ ਦੋ ਸਾਲ ਬਾਅਦ ਸਕੂਲ ਤੋਂ ਛੁਟੀ ਲੈ ਕੇ ਸੰਨ 1932-33 ਵਿਚ ਬਨਾਰਸ ਦੇ ਕਵੀਨਜ਼ ਕਾਲਿਜ ਵਿਚ ਬੀ. ਏ. ਵਿਚ ਜਮਾਤੀ ਬਣ ਗਏ।

ਉਸ ਵਕਤ ਪੜ੍ਹੇ ਲਿਖੇ ਨੌਜਵਾਨਾਂ ਵਿਚ ਆਧੁਨਿਕਤਾ, ਰਾਜਨੀਤਿਕ ਚੇਤਨਾ, ਸਮਾਜਵਾਦ ਮਾਰਕਸਵਾਦ ਦੇ ਪੱਖ ਵਿਚ ਅਤੇ ਤੰਗ ਰੂੜ੍ਹੀਵਾਦ ਦੇ ਵਿਰੋਧ ਵਿਚ ਪ੍ਰਬਲ ਲਹਿਰ ਉਠੀ ਸੀ। ਸ਼ੁਜਾ ਅਹਿਮਦ ਤੇ ਗੋਬਿੰਦ ਸਿੰਘ ਉਨ੍ਹਾਂ ਵਿਚਾਰਾਂ ਤੋਂ ਪ੍ਰਭਾਵਿਤ ਹੋਏ। ਦੋਵੇਂ ਭੌਤਿਕਵਾਦੀ, ਮੰਦਿਰ ਮਸਜਿਦ ਛੂਆ-ਛਾਤ ਤੋਂ ਨਿਰਪੱਖ ਹੋ ਗਏ। ਇਕੱਠਿਆਂ ਬੈਠ ਕੇ ਹੀ ਨਹੀਂ ਇਕ ਪੱਤਲ ਵਿਚ ਖਾ ਲੈਂਦੇ। ਸ਼ੁਜਾ ਨੇ ਬਨਾਰਸ ਆ ਕੇ ਪੇਂਡੂ ਧੋਤੀ ਕੁੜਤੇ ਦੀ ਬਜਾਏ ਸ਼ਹਿਰੀ ਵੇਸ ਅਪਨਾ ਲਿਆ ਸੀ—ਬੰਦ ਗਲੇ ਦਾ ਕੁਝ ਲੰਮਾ ਕੋਟ-ਪਜਾਮਾ ਨਾ ਢਿੱਲਾ, ਨਾ ਤੰਗ। ਸਿਰ ਤੇ ਕਾਲੀ ਬਨਾਤ ਦੀ ਕਿਸ਼ਤੀ ਟੋਪੀ। ਵਾਲ ਮੱਥੇ ਤੇ ਜ਼ਰਾ ਲੰਮੇ।

ਸੇਫਟੀ ਰੇਜ਼ਰ ਨਾਲ ਰੋਜ਼ ਨਹੀਂ ਤਾਂ ਦੂਜੇ ਦਿਨ ਜ਼ਰੂਰ ਸ਼ੇਵ ਕਰ ਲੈਂਦੇ। ਮੁੱਛਾਂ ਬੁੱਲ੍ਹਾਂ ਦੇ ਕੋਨਿਆਂ ਤਕ ਤਰਾਸ਼ ਲੈਂਦੇ, ਵੇਸ਼ ਭੇਸ ਤੋਂ ਪੜ੍ਹੇ ਲਿਖੇ ਸ਼ਹਿਰੀ।

ਸ਼ੁਜਾ ਅਹਿਮਦ ਤੇ ਗੋਬਿੰਦ ਸਿੰਘ ਨੇ ਬੀ. ਏ. ਪਾਸ ਕੀਤਾ, ਉਦੋਂ ਤੀਕ ਰਘੁਨੰਦਨ ਉਪਾਧਿਆਏ ਡਿਪਟੀ ਕਲਕਟਰ ਬਣ ਚੁਕੇ ਸਨ। ਸਰਕਾਰੀ ਹਲਕੇ ਵਿਚ ਉਨ੍ਹਾਂ ਦੀ ਸਿਫ਼ਾਰਸ਼ ਦਾ ਰੋਹਬ। ਆਪਣੇ ਜ਼ਿਲੇ ਦੇ ਲੋਕਾਂ ਲਈ ਪੱਖਪਾਤ ਨਿਰਸੰਕੋਚ। ਉਪਾਧਿਆਏ ਜੀ ਦੀ ਮਦਦ ਨਾਲ ਦੋਵੇਂ ਮਿੱਤਰ ਬਲੀਆ ਹਾਈ ਸਕੂਲ ਵਿਚ ਲੱਗ ਗਏ। ਸ਼ੁਜਾ ਅਹਿਮਦ ਅੰਗਰੇਜ਼ੀ ਤੇ ਇਤਿਹਾਸ ਦੇ ਅਧਿਆਪਕ, ਗੋਬਿੰਦ ਸਿੰਘ ਹਿਸਾਬ ਦੇ। ਬਲੀਆ ਵਿਚ ਰਹਿਣ ਕਰਕੇ ਵਿਚਾਰਾਂ ਦੀ ਇਕਸੁਰਤਾ ਅਤੇ ਆਪਸ ਵਿਚ ਵਿਸ਼ਵਾਸ ਵਧਦਾ ਗਿਆ। ਹਰ ਸ਼ਾਮ ਜਾਂ ਦੂਜੇ ਤੀਜੇ ਮਿਲਣਾ ਤੇ ਚਰਚਾ ਕਰਨੀ ਦੋਹਾਂ ਲਈ ਜ਼ਰੂਰੀ।

ਸ਼ੁਜਾ ਅਹਿਮਦ 1938 ਵਿਚ ਸਕੂਲ ਦੀਆਂ ਛੇ ਹਫ਼ਤਿਆਂ ਦੀਆਂ ਗਰਮੀ ਦੀਆਂ ਛੁਟੀਆਂ ਵਿਚ ਬਨਾਰਸ ਅਤੇ ਇਲਾਹਾਬਾਦ ਗਏ ਤਾਂ 'ਇੰਡੀਪੈਂਡੈਂਟ ਇੰਡੀਆ' ਸਪਤਾਹਿਕ ਅਤੇ ਰੈਡੀਕਲ ਕਮਿਊਨਿਸਟ (ਰਾਇਵਾਦੀ) ਲੋਕਾਂ ਨਾਲ ਵਾਕਫ਼ੀ ਹੋ ਗਈ। ਬਲੀਆ ਮੁੜੇ ਤਾ 'ਇੰਡੀਪੈਂਡੈਂਟ ਇੰਡੀਆ' ਦੇ ਚਾਰ ਮਹੀਨਿਆਂ ਦੇ ਅੰਕ ਅਤੇ ਰੈਡੀਕਲ ਕਮਿਊਨਿਸਟ ਦਲ ਦਾ ਬਹੁਤ ਸਾਰਾ ਸਾਹਿੱਤ ਲੈਂਦੇ ਆਏ। 1937 ਵਿਚ ਸਵਾਇਤ ਸ਼ਾਸਨ ਸੁਧਾਰਾਂ ਦੇ ਨਤੀਜੇ ਵਿਚ ਯੂ. ਪੀ. ਵਿਚ ਕਾਂਗਰਸ ਸਰਕਾਰ ਬਣ ਗਈ ਸੀ। ਲੋਕ ਪਹਿਲਾ ਤੋਂ ਵਧ ਨਿਧੜਕ ਹੋ ਕੇ ਰਾਜਨੀਤਿਕ ਚਰਚਾ ਕਰਨ ਲੱਗ ਪਏ ਸਨ। ਗੋਬਿੰਦ ਸਿੰਘ ਸ਼ੁਜਾ ਅਹਿਮਦ ਦੇ ਇਸ ਵਿਚਾਰ ਪਰੀਵਰਤਨ ਵਿਚ ਵੀ ਉਤਸਾਹ ਨਾਲ ਸਹਿਮਤ! ਬਲੀਆ ਵਿਚ ਦੂਜੇ ਦਸ-ਬਾਰਾਂ ਵਕੀਲ, ਡਾਕਟਰ, ਅਧਿਆਪਕ ਵੀ ਉਨ੍ਹਾਂ ਦੇ ਨਾਲ ਸਹਿਮਤ ਹੋ ਗਏ। ਵਿਸ਼ਵਯੁਧ ਦੇ ਵੇਲੇ ਭਾਰਤ ਲਈ ਸਹੀ ਨੀਤੀ ਦੇ ਸੰਬੰਧ ਵਿਚ ਵੀ ਉਹ ਲੋਕ ਰੈਡੀਕਲ ਡੈਮੋਕਰੇਟਿਕ ਪਾਰਟੀ ਦੇ ਸਮਰਥਕ। 'ਇੰਡੀਪੈਂਡੈਂਟ ਇੰਡੀਆ' ਸਪਤਾਹਿਕ ਅਤੇ ਰੈਡੀਕਲ ਕਮਿਊਨਿਸਟ ਪਾਰਟੀ ਦਾ ਸਾਹਿਤ ਬਲੀਆ ਪਹੁੰਚਣ ਲੱਗਾ।

ਬਲੀਆ ਗਵਰਨਮੈਂਟ ਹਾਈ ਸਕੂਲ ਦੇ ਹੈਡਮਾਸਟਰ ਸੈਮੂਅਲ ਚੈਟਰਜੀ ਦਾ ਮਾਸਟਰ ਸ਼ੁਜਾ ਅਹਿਮਦ ਉਪਰ ਬੜਾ ਕਿਰਪਾ ਭਾਵ ਸੀ। ਸ਼ੁਜਾ ਅਹਿਮਦ ਯੋਗ, ਆਪਣੀ ਡਿਊਟੀ ਪੂਰੀ ਕਰਨ ਵਾਲਾ ਅਧਿਆਪਕ। ਇਸਦੇ ਇਲਾਵਾ ਉਹਨੂੰ ਹੋਮਿਓਪੈਥੀ ਦਾ ਸ਼ੌਕ। ਮੁਫ਼ਤ ਦਵਾਈ ਦੇਣ ਨਾਲ ਅਨੁਭਵ ਅਤੇ ਸ਼ੋਹਰਤ ਵਿਚ ਵਾਧਾ। ਸੈਮੂਅਲ ਚੈਟਰਜੀ ਨੂੰ ਸ਼ੁਜਾ ਦੀ ਹੋਮਿਓਪੈਥੀ ਤੇ ਸ਼ਹਿਰ ਦੇ ਸਿਵਲ ਸਰਜਨ ਮਿਤਰਾ ਨਾਲੋਂ ਵੀ ਵਧ ਭਰੋਸਾ। ਮਾਸਟਰ ਸ਼ੁਜਾ ਹੈਡਮਾਸਟਰ ਅਤੇ ਹੋਰ ਅਧਿਆਪਕਾਂ ਦੇ ਇਲਾਵਾ ਸ਼ਹਿਰ ਦੇ ਬਹੁਤ ਸਾਰੇ ਪਰਿਵਾਰਾਂ ਦੇ ਡਾਕਟਰ ਬਣ ਗਏ। ਇੰਸਪੈਕਟਰ, ਹਲਧਰ ਸਾਹਿਬ ਤਕ ਮਾਸਟਰ ਸ਼ੁਜਾ ਅਹਿਮਦ ਨੂੰ ਇਲਾਜ ਲਈ ਬੁਲਵਾ ਲੈਂਦੇ ਸਨ।

ਸ਼ੁਜਾ 1940 ਵਿਚ ਪਚਵੰਜਾ ਦੇ ਹੋ ਗਏ ਸਨ। ਚੈਟਰਜੀ ਅਤੇ ਹਲਧਰ ਦੋਹਾਂ ਦੇ ਸਦਭਾਵ ਨਾਲ ਉਨ੍ਹਾਂ ਦੀ ਸਰਵਿਸ ਦੋ ਸਾਲ ਹੋਰ ਵਧਾ ਦਿਤੀ ਗਈ ਸੀ। 1942 ਫ਼ਰਵਰੀ ਵਿਚ ਰੀਟਾਇਰ ਹੋਏ, ਪਰ ਛੇ ਮਹੀਨਿਆਂ ਬਾਅਦ ਵੀ ਉਨ੍ਹਾਂ ਦੀ ਪੈਨਸ਼ਨ ਦੇ ਆਰਡਰ ਨਹੀਂ ਮਿਲੇ ਸਨ। ਉਜਿਆਰ ਵਿਚ ਕੋਈ ਕੰਮ ਨਾ ਹੋਣ ਕਰਕੇ ਅਕੇਵਾਂ ਅਤੇ ਸ਼ਹਿਰ ਵਿਚ ਦੋਸਤਾਂ, ਖ਼ਾਸਕਰ ਗੋਬਿੰਦ ਸਿੰਘ ਨੂੰ ਮਿਲਣ ਲਈ ਜਦੋਂ ਕਦੋਂ ਬਲੀਆ ਆਉਂਦੇ ਹੀ ਰਹਿੰਦੇ।

ਸ਼ੁਜਾ ਅਹਿਮਦ ਦੀ ਛੋਟੀ ਧੀ ਦੇ ਸਹੁਰੇ ਬਲੀਆ ਸ਼ਹਿਰ ਵਿਚ ਹੀ ਸਨ। ਉਨ੍ਹਾਂ ਦਾ ਜਵਾਈ ਅਬਦੁਲ ਗਫ਼ੂਰ ਸਾਲ ਭਰ ਉਨ੍ਹਾਂ ਦਾ ਵਿਦਿਆਰਥੀ ਰਿਹਾ ਸੀ। ਗਫ਼ੂਰ ਦੇ ਪਿਤਾ ਗੱਲੇ ਦਾ ਕਾਰੋਬਾਰ ਕਰਦੇ ਸਨ। ਗਫ਼ੂਰ ਨੇ ਅਲੀਗੜ੍ਹ ਤੋਂ ਬੀ. ਏ. ਐਲ. ਐਲ. ਬੀ. ਪਾਸ ਕਰ 1937 ਤੋਂ ਬਲੀਆ ਵਿਚ ਵਕਾਲਤ ਸ਼ੁਰੂ ਕਰ ਦਿਤੀ ਸੀ। ਗਫ਼ੂਰ ਵਿਦਿਆਰਥੀ ਜੀਵਨ ਤੋਂ 1941 ਤਕ ਪ੍ਰਗਤੀਵਾਦੀ ਅਤੇ ਰਾਸ਼ਟਰੀ ਵਿਚਾਰਾਂ ਦੀ ਸੀ, ਸ਼ੁਜਾ ਅਹਿਮਦ ਦਾ ਚੇਲਾ। ਅਹਿਮਦ ਨੂੰ ਬੇਟੀ, ਦੋਹਤੇ ਦੋਹਤਰੀ ਦੇ ਇਲਾਵਾ ਜਵਾਈ ਲਈ ਵੀ ਸਨੇਹ। ਪਰੰਪਰਾਵਾਦੀ ਹਿੰਦੁਸਤਾਨੀ-ਹਿੰਦੂ ਹੋਵੇ ਜਾਂ ਮੁਸਲਮਾਨ—ਬੇਟੀ ਦੇ ਘਰ ਆਣਾ ਜਾਣਾ ਠੀਕ ਨਹੀਂ ਸਮਝਦਾ; ਬੇਟੀ ਦੇ ਘਰ ਠਹਿਰਨ ਦਾ ਕੀ ਸਵਾਲ। ਸ਼ੁਜਾ ਅਹਿਮਦ ਬਲੀਆ ਆਏ ਤਾਂ ਬਲੀਆ ਤੋਂ ਚੱਲਣ ਤੋਂ ਪਹਿਲਾਂ ਵੀ ਬੇਟੀ ਦੇ ਘਰ ਰਾਜ਼ੀ ਖ਼ੁਸ਼ੀ ਪੁਛਣ ਜ਼ਰੂਰ ਜਾਂਦੇ, ਪਰ ਠਹਿਰਦੇ ਸਨ ਦੋਸਤ ਗੋਬਿੰਦ ਦੇ ਘਰ। ਗੋਬਿੰਦ ਉਨ੍ਹਾਂ ਨੂੰ ਬਲੀਆ ਵਿਚ ਹੋਮਿਓਪੈਥਿਕ ਪ੍ਰੈਕਟਿਸ ਸ਼ੁਰੂ ਕਰਨ ਲਈ ਉਤਸਾਹਤ ਕਰਦੇ ਰਹਿੰਦੇ।

ਸ਼ੁਜਾ ਬਲੀਆ ਚਾਰ ਦਿਨ ਲਈ ਆਉਂਦੇ ਤਾਂ ਗੋਬਿੰਦ ਉਨ੍ਹਾਂ ਨੂੰ ਹਫ਼ਤਾ ਭਰ ਰੋਕ ਲੈਂਦੇ। ਗੋਬਿੰਦ ਦੀ ਪਤਨੀ ਵੀ ਪਤੀ ਦਾ ਭਾਵ ਸਮਝ ਕੇ ਸ਼ੁਜਾ ਨੂੰ ਜੇਠ ਮੰਨਦੀ। ਉਨ੍ਹਾਂ ਦੇ ਆਦਰ ਵਿਚ ਮਥੇ ਤੇ ਪੱਲਾ ਖਿਚ ਲੈਂਦੀ। ਸ਼ੁਰੂ ਵਿਚ ਆਪਣੇ ਖਾਣ ਪੀਣ ਦੇ ਭਾਂਡਿਆਂ ਵਿਚ ਮੁਸਲਮਾਨ ਨੂੰ ਪਾਣੀ ਜਾਂ ਖਾਣ ਪੀਣ ਦੀ ਚੀਜ਼ ਦੇਂਦਿਆਂ ਅਧਰਮ ਦੀ ਸ਼ਰਮਿੰਦਗੀ ਮਹਿਸੂਸ ਕਰਦੀ, ਪਰ 'ਪਤੀ ਦੇਵੋਭਵ'। ਹਿੰਦੂ ਪਤਨੀ ਲਈ ਪਤੀ ਦੀ ਮਰਜ਼ੀ ਹੁਕਮ, ਸਭ ਤੋਂ ਵੱਡਾ ਧਰਮ, "......ਸ਼ੁਜਾ ਭਈਆ ਸਨ ਵੀ ਤੇ ਇੰਨੇ ਚੰਗੇ......ਸਕਿਆਂ ਨਾਲੋਂ ਵਧ ਆਪਣੇ !"

ਸ਼ੁਜਾ ਅਹਿਮਦ ਦੋ ਅਗਸਤ ਨੂੰ ਰੇਲ ਤੇ ਸਿਧੇ ਬਾਂਸਡੀਹ ਗਏ ਸਨ। ਉਸ ਦਿਨ ਉਨ੍ਹਾਂ ਦੇ ਸਾਲੇ ਦੇ ਪੁੱਤਰ ਦਾ ਖਤਨਾ ਸੀ। ਉਥੋਂ ਆ ਕੇ ਅਠ ਅਗਸਤ ਸ਼ਾਮੀਂ ਬਲੀਆ ਆ ਗਏ। ਅਠ ਤਰੀਕ ਇਨਸਪੈਕਟਰ ਆਫ਼ ਸਕੂਲ ਦੇ ਦਫ਼ਤਰ ਗਏ। ਹਲਧਰ ਸਾਹਬ ਬਨਾਰਸ ਗਏ ਹੋਏ ਸਨ, ਸੋਮਵਾਰ ਮੁੜਨ ਦੀ ਆਸ ਸੀ। ਸ਼ੁਜਾ ਅਹਿਮਦ ਨੌਂ ਅਗਸਤ ਬੇਟੀ ਜਵਾਈ, ਦੋਹਤਰੇ ਦੋਹਤਰੀ ਦਾ ਹਾਲ ਚਾਲ ਪੁਛਣ ਗਏ। ਉਥੇ ਉਨ੍ਹਾਂ ਨੇ ਬੰਬਈ ਵਿਚ ਕਾਂਗਰਸ ਦੇ ਕੁਇੱਟ ਇੰਡੀਆ ਪ੍ਰਸਤਾਵ ਅਤੇ ਨੇਤਾਵਾਂ ਦੀ ਗਿਰਫ਼ਤਾਰੀ ਬਾਰੇ ਸੁਣਿਆ।

ਸ਼ੁਜਾ ਦਾ ਜਵਾਈ ਗਫ਼ੂਰ ਵਕੀਲ ਸੀ, ਤੇਜ਼ ਬੁਧੀ, ਸੈਕੂਲਰ ਖ਼ਿਆਲਾਂ ਅਤੇ ਡੈਮੋਕ੍ਰੇਸੀ ਦਾ ਸਮਰਥਕ। ਗਫ਼ੂਰ ਬਹੁਤ ਉਤੇਜਿਤ ਸੀ। ਬੋਲਿਆ, "ਕਾਂਗਰਸੀ ਅੰਗਰੇਜ਼ਾਂ ਨੂੰ ਜਾਪਾਨੀ ਖ਼ਤਰੇ ਨਾਲ ਧਮਕਾ ਕੇ ਹਿੰਦੂ ਰਾਜ ਕਾਇਮ ਕਰ ਲੈਣਾ ਚਾਹੁੰਦੇ ਹਨ......।"

ਸ਼ੁਜਾ ਨੇ ਉਹਨੂੰ ਸਮਝਾਉਣਾ ਚਾਹਿਆ, "ਬਰਖ਼ੁਰਦਾਰ, ਆਜ਼ਾਦ ਹਿੰਦੁਸਤਾਨ ਵਿਚ ਨਾ ਹਿੰਦੂ ਰਾਜ, ਨਾ ਮੁਸਲਿਮ ਸਲਤਨਤ। ਆਪਸ ਵਿਚ ਬੁਰਦਬਾਰੀ ਅਤੇ ਡੈਮੋਕ੍ਰੇਸੀ ਦੇ ਇਲਾਵਾ ਦੂਜਾ ਰਸਤਾ ਨਹੀਂ......।"

ਗਫ਼ੂਰ ਦਾ ਨਜ਼ਰੀਆ ਬਦਲ ਚੁਕਾ ਸੀ, "ਇਨ ਇੰਡੀਆ ਡੈਮੋਕ੍ਰੇਸੀ ਇਜ਼ ਏ ਹਿਪੋਕ੍ਰੇਸੀ। ਮੁਸਲਮਾਨ ਤੇ ਹਿੰਦੂ ਭਾਵੇਂ ਇਕ ਨਸਲ ਦੇ ਹੋਣ, ਪਰ ਮਜ਼ਹਬੀ ਵਿਸ਼ਵਾਸਾਂ ਅਤੇ ਸਮੱਸਿਆਵਾਂ ਕਰਕੇ ਦੋ ਕੌਮਾਂ ਬਣ ਚੁਕੇ ਹਨ। ਤਵਾਰੀਖ਼ ਗਵਾਹ ਹੈ, ਕਾਰਣ ਜੋ ਵੀ ਰਹੇ ਹੋਣ, ਦੋਵੇਂ ਨੇੜੇ ਆਉਣ ਦੇ ਬਜਾਏ ਦੂਰ ਹੁੰਦੇ ਜਾ ਰਹੇ ਨੇ। ਅਜ ਅਸੀਂ ਪਾਕਿਸਤਾਨ ਦੀ ਮੰਗ ਲਈ ਮਜਬੂਰ ਹਾਂ, ਅਤੇ ਉਹਨੂੰ ਲੈ ਕੇ ਰਹਾਂਗੇ। ਥੋੜੀ ਗਿਣਤੀ ਤੇ ਬਹੁ ਗਿਣਤੀ ਵਾਲਿਆਂ ਦੀ

ਹਕੂਮਤ ਨੂੰ ਡੈਮੋਕ੍ਰੇਸੀ ਨਹੀਂ ਕਿਹਾ ਜਾ ਸਕਦਾ। ਡੈਮੋਕ੍ਰੇਸੀ ਹੋ ਸਕਦੀ ਹੈ। ਕਾਂਗਰਸ ਤੇ ਮੁਸਲਮਾਨਾਂ ਨੂੰ ਹਕੂਮਤ ਵਿਚ, ਆਬਾਦੀ ਦੇ ਆਧਾਰ ਤੇ ਨਹੀਂ, ਕੌਮੀਅਤ ਤੇ ਮਜ਼ਹਬ ਦੇ ਆਧਾਰ ਤੇ ਬਰਾਬਰ ਹੱਕ ਤੇ ਹਿੱਸਾ ਹੋਣਾ ਜ਼ਰੂਰੀ।"

ਸੂਜਾ ਨੇ ਗਫ਼ੂਰ ਨਾਲ ਬਹਿਸ ਫ਼ਜ਼ੂਲ ਸਮਝੀ। ਲੀਗ ਨੂੰ ਸਰਕਾਰੀ ਮਦਦ। ਪਿਛਲੇ ਸਾਲ ਭਰ ਵਿਚ ਗਫ਼ੂਰ ਦੀ ਹਾਲਤ ਬਹੁਤ ਬਦਲ ਚੁਕੀ ਸੀ। ਉਹਦਾ ਵੱਡਾ ਭਰਾ ਜੋ ਵਿਹਲਾ ਸੀ, ਹੁਣ ਫ਼ੌਜ ਵਿਚ ਕਲਰਕ ਸੀ। ਵਕੀਲ ਦਾ ਪੇਸ਼ਾ ਹੀ ਦਲਾਲੀ। ਫ਼ੀਸ ਲਏ ਤੇ ਜਿਧਰ ਮਰਜ਼ੀ ਦਲੀਲ ਦੇ ਦੇਏ। ਅਬਦੁਲ ਗਫ਼ੂਰ ਦੀ ਉਮਰ ਦਾ ਨਵਾਂ ਅਰਜ਼ੀ-ਨਵੀਸ ਤਕਦੀਰ ਅਹਿਮਦ ਵੀ ਕੱਟੜ ਲੀਗੀ। ਆਪਣਾ ਕਾਰੋਬਾਰ ਮਿਲਤ ਲਈ ਕੁਰਬਾਨ ਕਰਕੇ ਚੌਵੀ ਘੰਟੇ ਇਸੇ ਕੰਮ ਵਿਚ ਲੱਗ ਕੇ ਲੀਡਰ ਬਣ ਗਿਆ ਸੀ। ਮੁਸਲਮਾਨ ਆਪਣੀ ਹੋਂਦ ਹਿੰਦੂਆਂ ਤੋਂ ਵੱਖਰੀ ਮਹਿਸੂਸ ਅਤੇ ਜ਼ਾਹਿਰ ਕਰਨਾ ਜ਼ਰੂਰੀ ਸਮਝਣ ਲਗੇ। ਅਜਿਹੇ ਲੋਕ ਸਰਕਾਰ ਦੇ ਕ੍ਰਿਪਾ ਪਾਤਰ, ਉਨ੍ਹਾਂ ਨੂੰ ਪਰਮਿਟ ਜਾਂ ਦੂਜੀ ਮਦਦ ਲੈਣ ਵਿਚ ਆਸਾਨੀ।

ਇਸ ਤੋਂ ਪਹਿਲਾਂ ਬਲੀਆ ਜ਼ਿਲੇ ਵਿਚ ਹਿੰਦੂ-ਮੁਸਲਿਮ ਤਨਾਤਨੀ ਨਵੀਂ ਗੱਲ ਸੀ। ਪੂਰਬੀ ਯੂ. ਪੀ. ਦੇ ਪਿੰਡਾਂ ਵਿਚ ਕਪੜਿਆਂ ਜਾਂ ਰਸਮ ਰਵਾਜ ਤੋਂ ਹਿੰਦੂ-ਮੁਸਲਮਾਨ ਦੀ ਪਛਾਣ ਹੀ ਮੁਸ਼ਕਿਲ। ਸਭ ਦੀ ਹੀ ਪੋਸ਼ਾਕ ਕੁੜਤਾ ਧੋਤੀ। ਬੁਰਕਾ ਸਿਰਫ਼ ਵਡੇ ਸ਼ਹਿਰਾਂ ਵਿਚ ਆਉਣ ਜਾਣ ਵਾਲਿਆਂ ਨੇ ਦੇਖਿਆ ਸੀ। ਪਰਦਾ ਸੀ ਸਿਰਫ਼ ਅਮੀਰ ਲੋਕਾਂ ਵਿਚ, ਮੁਸਲਮਾਨਾਂ ਵਿਚ, ਅਤੇ ਹਿੰਦੂਆਂ ਵਿਚ ਵੀ। ਇਕ ਦੂਜੇ ਦੇ ਕੰਮ ਕਾਜ ਵਿਚ ਦੋਹਾਂ ਪਾਸਿਉਂ ਦੋਵਾਂ ਨੂੰ ਸੱਦੇ ਦਿਤੇ ਜਾਂਦੇ। ਰਸਮੋ-ਰਵਾਜ ਵਿਚ ਪਿੰਡ ਦੇ ਹਿੰਦੂਆਂ ਅਤੇ ਮੁਸਲਮਾਨਾਂ ਦੀ ਮੌਜੂਦਗੀ ਜ਼ਰੂਰੀ ਹੁੰਦੀ। ਸਭ ਤਿਉਹਾਰਾਂ ਤੇ ਸਹਿਯੋਗ। ਧਰਮ-ਵਿਸ਼ਵਾਸ ਦਾ ਫ਼ਰਕ ਜ਼ਾਤੀ ਜਾਂ ਸਮਾਜਿਕ ਵਿਸ਼ਵਾਸ ਦੀ ਗੱਲ ਸੀ। ਬਲੀਆ ਵਿਚ ਮੁਸਲਮਾਨਾਂ ਦੀ ਗਿਣਤੀ ਆਟੇ ਵਿਚ ਲੂਣ ਬਰਾਬਰ। ਬਹੁਤਾ ਕਰਕੇ ਮੁਸਲਮਾਨ ਪੇਸ਼ੇ ਤੋਂ ਕਾਰੀਗਰ। ਇਹ ਸਭ ਪਰੰਪਰਾ ਤੋਂ ਚਲਿਆ ਆ ਰਿਹਾ ਸੀ। ਹੁਣ ਉਨ੍ਹਾਂ ਨੂੰ ਸਮਝਾਇਆ ਜਾਂਦਾ—ਹਿੰਦੂ ਮੁਸਲਮਾਨ ਦੋ ਕੌਮਾਂ, ਉਨ੍ਹਾਂ ਦਾ ਕਿਸ ਗੱਲ ਤੇ ਮੇਲ! ਉਨ੍ਹਾਂ ਦਾ ਸਾਥ ਕੀ? ਇਸ ਲਈ ਮੁਸਲਮਾਨਾਂ ਲਈ ਆਪਣਾ ਮੁਲਕ ਜ਼ਰੂਰੀ, ਪਾਕਿਸਤਾਨ! ਉਥੇ ਸਭ ਸਰਕਾਰੀ ਨੌਕਰੀਆਂ ਮੁਸਲਮਾਨਾਂ ਨੂੰ ਹੀ ਮਿਲਣਗੀਆਂ। ਸਭ ਮੁਸਲਮਾਨਾਂ ਦੀ ਹੈਸੀਅਤ ਅਫ਼ਸਰਾਂ ਵਾਲੀ ਹੋਏਗੀ। ਸਭ ਕਾਰੋਬਾਰ ਮੁਸਲਮਾਨਾਂ ਦੇ ਹੱਥ ਵਿਚ ਹੋਣਗੇ।

ਸ਼ਹਿਰ ਵਿਚ ਵੀਹ ਪੰਝੀ ਉਚੀਆਂ ਤੁਰਕੀ ਟੋਪੀਆਂ, ਕਾਲੀਆਂ ਸ਼ੇਰਵਾਨੀਆਂ ਅਤੇ ਅਲੀਗੜ੍ਹੀ ਪਜਾਮੇ ਵਿਖਾਈ ਦੇਣ ਲੱਗ ਪਏ। ਕੁਝ ਮੁਸਲਿਮ ਜਵਾਨ। ਖ਼ਾਸ ਕਰ ਸ਼ੌਕੀ ਕਾਰੋਬਾਰ ਨਾਲ ਸੰਬੰਧਿਤ ਲੋਕ, ਸੀਨਾ ਫੁਲਾ ਕੇ ਟੁਰਦੇ ਅਤੇ ਧੌਂਸ ਦੇਂਦੇ : ਆਣ ਦਿਉ ਮੌਕਾ ਵੇਖ ਲਵਾਂਗੇ ਸਾਲਿਆਂ ਨੂੰ। ਹਿੰਦੁਸਤਾਨ ਦੀ ਹਕੂਮਤ ਅੰਗਰੇਜ਼ ਨੇ ਮੁਸਲਮਾਨ ਤੋਂ ਲਈ ਹੈ ਅਤੇ ਮੁਸਲਮਾਨ ਨੂੰ ਹੀ ਵਾਪਸ ਦੇਏਗਾ। ਸਾਲੇ ਦਾਲ ਪੀਣ ਵਾਲੇ ਬਨੀਏ—ਬਕਾਲ ਹਕੂਮਤ ਕੀ ਜਾਣਨ! ਅਸੀਂ ਆਪਣੇ ਦੀਨੋ ਰਵਾਜ ਦੇ ਮੁਤਾਬਿਕ ਈਦੁਲਜ਼ੁਹਾ ਤੇ ਬਛੀਆਂ ਬਛੜਿਆਂ ਦੀ ਕੁਰਬਾਨੀ ਕਿਉਂ ਨਾ ਦੇ ਸਕੀਏ? ਦੇਖ ਲਵਾਂਗੇ, ਕਿਸ ਦੀ ਹਿੰਮਤ ਹੈ ਸਾਨੂੰ ਰੋਕਣ ਦੀ ਅਤੇ ਮਸੰਜਿਦਾਂ ਦੇ ਸਾਹਮਣੇ ਵਾਜਾ ਵਜਾਉਣ ਦੀ......।

ਮੁਸਲਿਮ ਵਿਰੋਧੀ ਹਿੰਦੂ ਵੀ ਫ਼ੌਰਨ ਲੀਡਰ ਬਣ ਗਏ ਅਤੇ ਹਿੰਦੂਆਂ ਦੇ ਪ੍ਰਤੀਨਿਧ ਸਰਕਾਰ ਦੇ ਖ਼ਾਸ ਬੰਦੇ ।

ਹਿੰਦੂ ਵੀ ਮੁਸਲਮਾਨਾਂ ਦੀ ਇਸ ਹੇਕੜੀ ਤੋਂ ਬਿਲਕੁਲ ਬੇਪ੍ਰਵਾਹ ਨਹੀਂ ਸਨ । ਉਨ੍ਹਾਂ ਨੂੰ ਕੁਝ ਤੇ ਆਪਣੀ ਬਹੁ ਗਿਣਤੀ ਦਾ ਹੰਕਾਰ, ਭਰੋਸਾ : ਇਹ ਸਾਲੇ ਆਟੇ ਵਿਚ ਲੂਣ ਬਰਾਬਰ ! ਅੰਗਰੇਜ਼ਾਂ ਦੇ ਚਮਚੇ ਸਾਡਾ ਕੀ ਉਖਾੜ ਲੈਣਗੇ ! ਪਹਿਲਾਂ ਵਿਲਾਇਤੀ ਬਾਂਦਰਾਂ ਨੂੰ ਕੱਢ ਲਈਏ ਫਿਰ ਇਨ੍ਹਾਂ ਕਟੂਆਂ ਨੂੰ ਵੀ ਦੇਖ ਲਵਾਂਗੇ......।

ਉਤੇਜਨਾ, ਲਲਕਾਰਾਂ, ਧੌਂਸ ਧੁਪੱਟੀ ਵਧਦੀ ਜਾ ਰਹੀ ਸੀ, ਪਰ ਸਿਰਫ਼ ਗੱਲਾਂ ਵਿਚ । ਸਰਕਾਰ ਸਿਰਫ਼ ਆਪਸੀ ਦੁਸ਼ਮਣੀ ਵਧਾ ਰਹੀ ਸੀ । ਦੰਗੇ ਦੀ ਗੜਬੜ ਨਾਲ ਸਰਕਾਰੀ ਸੰਪਤੀ ਨੂੰ ਨੁਕਸਾਨ ਅਤੇ ਲੜਾਈ ਦੀਆਂ ਕੋਸ਼ਿਸ਼ਾਂ ਵਿਚ ਵਿਘਨ ਦਾ ਡਰ । ਸਰਕਾਰ ਉਹਦੇ ਲਈ ਚੌਕਸ । ਸ਼ੁਜਾ, ਗੋਬਿੰਦ, ਅਤੇ ਉਨ੍ਹਾਂ ਵਰਗੇ ਹੋਰ ਲੋਕ ਅਕਸਰ ਇਸ ਬਾਰੇ ਚਰਚਾ ਕਰਦੇ । ਦੋਵੇਂ ਪ੍ਰੇਸ਼ਾਨ । ਲੱਗ ਰਿਹਾ ਸੀ, ਦੋਹਾਂ ਪੱਖਾਂ ਦੇ ਕੁਝ ਲੋਕ ਭਿੜ ਜਾਣ ਲਈ ਬਹਾਨਾ ਢੂੰਡ ਰਹੇ ਸਨ । ਕਿਧਰੇ ਇਹ ਨਵੀਂ ਮੁਸੀਬਤ ਨਾ ਆ ਜਾਏ ।

ਹਲਧਰ ਬਾਰਾਂ ਅਗਸਤ ਮੁੜੇ । ਉਹ ਬਨਾਰਸ ਵਿਚ ਦੇਖੀ ਸਥਿਤੀ ਨਾਲ ਬਹੁਤ ਘਬਰਾਏ ਹੋਏ ਸਨ । ਦਫ਼ਤਰ ਵਿਚ ਕੰਮ ਦੀ ਬਜਾਏ ਅਫ਼ਵਾਹਾਂ ਅਤੇ ਖ਼ਬਰਾਂ ਬਾਰੇ ਅੰਦਾਜ਼ੇ ਅਤੇ ਚਰਚਾ । ਹਲਧਰ ਮੱਧਮ ਆਵਾਜ਼ ਵਿਚ ਸ਼ੁਜਾ ਅਹਿਮਦ ਨਾਲ ਇਸ ਵਿਸ਼ੇ ਬਾਰੇ ਗੱਲ ਕਰਦੇ ਰਹੇ । ਵਿਸ਼ਵਾਸ ਦਿਵਾਇਆ, ਸਥਿਤੀ ਜ਼ਰਾ ਸੰਭਲ ਜਾਏ । ਤੁਹਾਡਾ ਕੰਮ ਜਲਦੀ ਹੀ ਕਰਵਾ ਦਿਆਂਗੇ । ਤੇਰਾਂ ਨੂੰ ਸ਼ੁਜਾ ਗੋਬਿੰਦ ਸਿੰਘ ਦੇ ਸਾਥ ਲਈ ਟਿਕੇ ਰਹੇ । ਚੌਦਾਂ ਸਵੇਰੇ ਚਲਣ ਦਾ ਖ਼ਿਆਲ ਸੀ ਪਰ ਗੋਬਿੰਦ ਨੇ ਇਕ ਦਿਨ ਹੋਰ ਠਹਿਰਾ ਲਿਆ ।

... ... ...

ਭਤੀਜੇ ਬਿਰਜੂ ਨੇ ਮਹਿਮਾਨ ਕੁੜੀ ਦੀ ਜਾਣ ਪਛਾਣ ਨਿਧੜਕ ਬਲਕਿ ਕੁਝ ਅਭਿਮਾਨ ਨਾਲ ਕਰਵਾਈ ਸੀ । ਮਾਸਟਰ ਗੋਬਿੰਦ ਸਿੰਘ ਸੁਣ ਕੇ ਸਕਤੇ ਵਿਚ ਆ ਗਏ । ਨਿਜੀ ਭਾਵਨਾ ਜਾਂ ਵਿਚਾਰ ਜਿਹੋ ਜਿਹੇ ਵੀ ਰਹੇ ਹੋਣ, ਸਨ ਤੇ ਸਰਕਾਰੀ ਨੌਕਰ । ਭਤੀਜਾ ਇੰਨੀ ਵੱਡੀ ਬਾਗ਼ੀ ਨੂੰ ਘਰ ਲੈ ਆਇਆ ਸੀ । ਭੇਦ ਖੁਲ੍ਹਣ ਤੇ ਪੈਨਸ਼ਨ ਦੇ ਕਿਨਾਰੇ ਪਹੁੰਚੀ ਨੌਕਰੀ ਦੀ ਗੱਲ ਕੀ; ਉਮਰ ਭਰ ਦੀ ਜੇਲ, ਉਹਦੇ ਨਾਲ ਹੋਰ ਕੀ ਨਹੀਂ !

ਵਿਹੜੇ ਦੇ ਨਿੰਮੇ ਚਾਨਣੇ ਨੇ ਸ਼ਰਮ ਰਖ ਲਈ ਨਹੀਂ ਤੇ ਮਾਸਟਰ ਦੇ ਚਿਹਰੇ ਤੇ ਉਡਦੀਆਂ ਹਵਾਈਆਂ ਨਾਲ ਉਨ੍ਹਾਂ ਦੀ ਘਬਰਾਹਟ ਭਤੀਜੇ ਤੇ ਮਹਿਮਾਨ ਤੋਂ ਛੁਪੀ ਨਾ ਰਹਿੰਦੀ । ਮਾਸਟਰ ਨੇ ਗਲੇ ਵਿਚ ਉਮੜ ਆਇਆ ਸਹਿਮ ਨਿਗਲ ਕੇ ਪੁਛਿਆ, "ਅਜ ਸਵੇਰ ਤੋਂ ਸ਼ਹਿਰ ਵਿਚ ਕੋਈ ਟਰੇਨ ਇਧਰ ਉਧਰ ਲੰਘਣ ਦੀ ਆਵਾਜ਼ ਨਹੀਂ ਆਈ । ਤੁਸੀਂ ਆਏ ਕਿਸ ਤਰ੍ਹਾਂ ?"

ਬਲੀਆ ਸ਼ਹਿਰ ਵਿਚ ਰੇਲਵੇ ਲਾਈਨ ਸ਼ਹਿਰ ਦੇ ਵਿਚਕਾਰੋਂ ਲੰਘਦੀ ਹੈ । ਟਰੇਨ ਦੇ ਲੰਘਣ ਦੀ ਘੜਘੜਾਹਟ ਨਾਲ ਸਾਰਾ ਸ਼ਹਿਰ ਗੂੰਜ ਜਾਂਦਾ ਹੈ । ਬਹੁਤ ਸਾਰੇ ਲੋਕ ਟਰੇਨਾਂ ਦੇ ਆਣ ਜਾਣ ਨਾਲ ਹੀ ਵਕਤ ਦਾ ਅੰਦਾਜ਼ਾ ਰਖਦੇ ਹਨ ।

"ਅਸੀਂ ਲੋਕ ਸਵੇਰੇ ਸਾਢੇ ਛੇ ਵਜੇ ਬਨਾਰਸ ਤੋਂ ਚਲੇ ਸ਼ਾਂ ।" ਬਿਰਜੂ ਨੇ ਸੰਖੇਪ ਵਿਚ

ਇਨਕਲਾਬ ਅਭਿਆਨ ਬਾਰੇ ਦਸਿਆ, "ਫੇਫਨਾ ਪਹੁੰਚਣ ਵਿਚ ਸੂਰਜ ਡੁਬ ਗਿਆ। ਫੇਫਨਾ ਵਿਚ ਗੱਡੀ ਰੁਕਵਾ ਕੇ ਅਸੀਂ ਸੜਕ ਦੇ ਰਾਹ ਆਏ ਹਾਂ।"

"ਇਨ੍ਹਾਂ ਨੂੰ ਹੱਥ ਮੂੰਹ ਧੋਣ ਲਈ ਪਾਣੀ ਸ਼ਾਣੀ ਦਿਉ। ਇਹ ਲੋਕ ਸਵੇਰ ਦੇ ਭੁਖੇ ਹਨ।" ਮਾਸਟਰ ਨੇ ਰਸੋਈ ਦੀ ਦਲ੍ਹੀਜ਼ ਤੇ ਬੈਠੀ ਪਤਨੀ ਨੂੰ ਨੇੜੇ ਜਾ ਕੇ ਦਸਿਆ, "ਸ਼ਹਿਰ ਦੇ ਵਡੇ ਘਰਾਣੇ ਦੀ ਨੂੰਹ ਧੀ ਹੈ। ਦੋਹਾਂ ਲਈ ਜਲਦੀ ਨਾਲ ਜੋ ਹੋ ਸਕੇ, ਬਣਾ ਦਿਉ।" ਉਹ ਬਰਾਂਡੇ ਵਿਚ ਚਲੇ ਗਏ।

ਬਿਰਜੂ ਦੀ ਚਾਚੀ ਚੌਂਕਾ ਸਮੇਟ ਕੇ ਉਠੀ ਹੀ ਸੀ। ਭਤੀਜੇ ਤੇ ਮਹਿਮਾਨ ਦੀ ਥਕਾਵਟ ਵੇਖ ਕੇ ਅਤੇ ਭੁਖ ਦਾ ਖ਼ਿਆਲ ਕਰ ਫਿਰ ਝਟ ਚੁਲ੍ਹਾ ਬਾਲ ਕੇ ਜਲਦੀ ਨਾਲ ਹਲਵਾ ਤਿਆਰ ਕਰ ਦਿਤਾ। ਦਹੀ ਜਮਾਣ ਲਈ ਮੱਝ ਦਾ ਦੁਧ ਕਾੜ੍ਹ ਕੇ ਠੰਢਾ ਕਰਨ ਲਈ ਰਖਿਆ ਸੀ। ਅਜੇ ਜਮਨ ਨਹੀਂ ਸੀ ਲਾਇਆ। ਦੋਹਾਂ ਨੂੰ ਇਕ ਇਕ ਕਟੋਰਾ ਦੁਧ ਖ਼ੂਬ ਸ਼ੱਕਰ ਘੋਲ ਕੇ ਦੇ ਦਿਤਾ। ਉਸ਼ਾ ਲਈ ਉਹੀ ਕਾੜ੍ਹੀ। ਘਰ ਵਿਚ ਪਏ ਇਕ ਕੱਦੂ ਦੇ ਟੁਕੜੇ ਨੂੰ ਤੜਕਾ ਲਾ ਕੇ ਤਵੇ ਤੇ ਹੀ ਪੂੜੀ ਤਲ ਦਿਤੀ। ਪੂੜੀ ਦਾ ਆਕਾਰ ਡੇਢ ਹੱਥ ਵੇਖ ਲਖਨਊ ਵਾਸੀ ਲਈ ਅਚੰਭਾ।

ਪੁੱਤਰ ਵਰਗੇ ਭਤੀਜੇ ਦੇ ਅਚਾਨਕ ਆਉਣ ਨਾਲ ਚਾਚੀ ਗਦਗਦ, ਪਰ ਉਹਦੇ ਨਾਲ ਜਵਾਨ ਖ਼ਾਨਦਾਨੀ ਸ਼ਹਿਰੀ ਕੁੜੀ ਨੂੰ ਵੇਖ ਉੱਨੀ ਹੀ ਹੈਰਾਨ ਤੇ ਸ਼ੰਕਿਆਂ ਨਾਲ ਘਿਰੀ। ਦੋਹਾਂ ਨੂੰ ਬਿਠਾ ਕੇ ਰੋਟੀ ਦੇਣ ਵੇਲੇ ਉਸ਼ਾ ਲਈ ਆਪਣੀ ਬੋਲੀ ਵਿਚ ਭਤੀਜੇ ਤੋਂ ਪੁਛੇ ਬਿਨਾਂ ਨਾ ਰਹਿ ਸਕੀ, "ਇਹ ਤੇਰੇ ਨਾਲ ਕੌਣ ?"

ਬਿਰਜੂ ਨੇ ਦਸਿਆ, "ਲਖਨਊ ਦੇ ਬਹੁਤ ਵਡੇ ਖ਼ਾਨਦਾਨ ਦੀ ਨੂੰਹ। ਬਹੁਤ ਵਡੀ ਲੀਡਰ ਹੈ, ਮੁਲਕ ਭਰ ਵਿਚ ਨਾਮ। ਅੰਗਰੇਜ਼ ਤੇ ਇਨ੍ਹਾਂ ਦੇ ਨਾਂ ਨਾਲ ਕੰਬਦੇ ਨੇ। ਇਨ੍ਹਾਂ ਦੇ ਮੁਕਾਬਲੇ ਚਿਤੂ ਪਾਂਡੇ ਕੁਝ ਨਹੀਂ। ਪੁਲੀਸ ਇਨ੍ਹਾਂ ਦੀ ਖੋਜ ਵਿਚ ਹੈ। ਹੁਕਮ ਦੇਣ ਤੇ ਸਭ ਰੇਲ ਲਾਈਨ ਦੇਖਦਿਆਂ ਦੇਖਦਿਆਂ ਖ਼ਤਮ। ਇਨ੍ਹਾਂ ਦੇ ਕਹਿਣ ਦੀ ਦੇਰ ਸੀ ਲਖਨਊ ਬਨਾਰਸ ਦੇ ਹਜ਼ਾਰਾਂ ਜਵਾਨ ਸੀਨੇ ਤੇ ਗੋਲੀ ਖਾਣ ਨੂੰ ਤਿਆਰ, ਝਾਂਸੀ ਦੀ ਰਾਣੀ ਤੇ ਜਾਣਦੇ ਹੀ ਹੋ। ਹੁਣ ਦੇਖੋ ਇਸ ਜ਼ਿਲੇ ਵਿਚ ਕੀ ਹੁੰਦਾ ਏ।" ਅਤੇ ਜ਼ਬਰਦਸਤ ਚੇਤਾਵਨੀ, ਦੋ ਤਿੰਨ ਦਿਨ ਰਹਿਣਗੇ। ਗੁਆਂਢ ਵਿਚ ਕਿਸੇ ਨੂੰ ਕੁਝ ਨਾ ਕਹਿਣਾ। ਨਾ ਕਿਸੇ ਗੁਆਂਢਣ ਨੂੰ ਘਰ ਆਉਣ ਦੇਣਾ। ਪੁਲੀਸ ਨੇ ਸੁਣ ਲਿਆ ਤਾਂ ਘਰ ਜ਼ਮੀਨ ਸਭ ਜ਼ਬਤ। ਉਮਰ ਭਰ ਦੀ ਕੈਦ-ਫਾਂਸੀ। ਚਾਰ ਦਿਨਾਂ ਵਿਚ ਸਾਲੀ ਅੰਗਰੇਜ਼ਾਂ ਦੀ ਪੁਲੀਸ ਕਿਧਰੇ ਢੂੰਡਿਆਂ ਨਹੀਂ ਲਭਣੀ। ਉਦੋਂ ਤਕ ਚੁੱਪ।

ਚਾਚੀ ਦੇ ਮਨ ਵਿਚ ਮਹਿਮਾਨ ਲਈ ਡਰ ਨਾਲ ਰਲਿਆ ਆਦਰ, ਪਰ ਬੇਟੇ ਵਰਗੇ ਭਤੀਜੇ, ਪਤੀ ਤੇ ਘਰ ਲਈ ਖ਼ਤਰੇ ਦੀ ਅਸ਼ੰਕਾ ਤੇ ਵਿਆਕੁਲਤਾ।

ਗੋਬਿੰਦ ਬਰਾਂਡੇ ਵਿਚ ਆਏ ਤਾਂ ਉਨ੍ਹਾਂ ਦੇ ਹੌਲੇ ਕਦਮਾਂ ਤੋਂ ਹੀ ਉਨ੍ਹਾਂ ਦੇ ਦਿਲ ਦੀ ਹਾਲਤ ਦਾ ਅੰਦਾਜ਼ਾ। ਭੇਦ ਭਰੀ ਗੱਲ ਕਰਨ ਲਈ ਜੁੜ ਕੇ ਸੂਜਾ ਦੇ ਨਾਲ ਉਹਦੀ ਮੰਜੀ ਤੇ ਹੀ ਬੈਠ ਗਏ, ਪਰ ਬੋਲ ਨਾ ਸਕੇ।

"ਕੀ ਗੱਲ ?" ਸੂਜਾ ਨੇ ਮਿੱਤਰ ਦੀ ਚੁਪ ਤੋੜਨ ਲਈ ਮੱਧਮ ਆਵਾਜ਼ ਵਿਚ ਪੁਛਿਆ।

ਗੋਬਿੰਦ ਨੇ ਸਾਹ ਦੀ ਆਵਾਜ਼ ਵਿਚ ਸੰਖੇਪ ਵਿਚ ਮਹਿਮਾਨ ਬਾਰੇ ਦਸਿਆ।

ਸੁਜਾ ਨੇ ਸੰਭਲੇ ਰਹਿਣ ਲਈ ਦੋਵੇਂ ਬਾਹਾਂ ਛਾਤੀ ਤੇ ਬੰਨ੍ਹ ਕੇ ਡੂੰਘਾ ਸਾਹ ਲਿਆ। ਕਈ ਪਲ ਚੁਪ ਰਹਿਣ ਬਾਅਦ ਬੋਲੇ, "ਕੀ ਨਾਦਾਨੀ ਕਰ ਰਹੇ ਨੇ ਇਹ ਲੋਕ। ਪਿਛਲੇ ਤਿੰਨ ਸਾਲ ਵਿਚ ਗਾਂਧੀ ਨੇ ਕਿੰਨੇ ਹੀ ਪੈਂਤੜੇ ਬਦਲੇ ? ਹੁਣ ਖ਼ੁਦਕਸ਼ੀ ਦਾ ਜਨੂਨ। ਸਿਰਮੁੰਨੇ ਫ਼ਕੀਰਾਂ ਦਾ ਤਰੀਕਾ। ਇਕ ਪਾਸੇ ਕੁਇੱਟ ਇੰਡੀਆ ਦੀ ਖੁਲ੍ਹੀ ਬਗਾਵਤ ਦੇ ਸਿਕਸ ਕਮਾਂਡਮੈਂਟਸ ਦੇ ਸਲੋਗਨ, ਦੂਜੇ ਪਾਸੇ ਭੈਣਚੋਦ ਵਾਇਸਰਾਏ ਨੂੰ ਕੁਇੱਟ ਇੰਡੀਆ ਦੀ ਲਤ ਦੀ ਹਮਦਰਦੀ ਅਤੇ ਨੇਕ-ਨੀਅਤੀ ਨਾਲ ਬਰਦਾਸ਼ਤ ਕਰਕੇ, ਉਸ ਤੇ ਗੌਰ ਕਰਨ ਲਈ ਖ਼ੁਸ਼ਾਮਦ ਦਾ ਖ਼ਤ। ਭੈਣਚੋਦ ਉਹੀ ਕਿੱਸਾ—ਖੋਂਚਦੇ ਕਿਉਂ ਹੋ; ਲੜਾਂਗੇ। ਭੌਂਕਦੇ ਕਿਉਂ ਹੋ; ਡਰ ਲਗਦਾ ਹੈ।......ਜਾਪਾਨ ਨੇ ਜਿਨ੍ਹਾਂ ਮੁਲਕਾਂ ਅਤੇ ਬਰਮਾ ਤੇ ਕਬਜ਼ਾ ਕੀਤਾ, ਉਨ੍ਹਾਂ ਨੂੰ ਆਜ਼ਾਦੀ ਦੇਣ ਦੀ ਮਸਾਲ ਇਨ੍ਹਾਂ ਦੇ ਸਾਹਮਣੇ ਹੈ। ਮੁੰਡੇ ਨੇ ਇਹ ਕੀ ਦੁਬਿਧਾ ਪੈਦਾ ਕਰ ਦਿਤੀ। ਕਰੋੜਾਂ ਲੋਕਾਂ ਦੀ ਜ਼ਿੰਦਗੀ ਅਤੇ ਮੁਲਕ ਦਾ ਖ਼ਿਆਲ ਕਰੀਏ ਕਿ ਬੇਟੇ ਅਤੇ ਪਨਾਹ ਲੈਣ ਵਾਲੀ ਕੁੜੀ ਦਾ।"

ਗੋਬਿੰਦ ਵੀ ਹੌਲੀ ਬੋਲਣ ਲਈ ਮਜਬੂਰ, ਪਰ ਸੁਜਾ ਦੇ ਸੁਭਾਅ ਨਾਲ ਗੁੱਸੇ ਦੀ ਫੂੰਕਾਰ, "ਮੀਆਂ ਸਾਫ਼ ਕਹੋ, ਮਤਲਬ ਕੀ ! ਅਸੀਂ ਉਨ੍ਹਾਂ ਨੂੰ ਪੁਲੀਸ ਨੂੰ ਸੌਂਪ ਦੇਈਏ !" ਗੁੱਸੇ ਨਾਲ ਹੋਰ ਬੋਲ ਨਾ ਸਕੇ। ਹਨੇਰੇ ਵਿਚ ਉਨ੍ਹਾਂ ਦੀਆਂ ਅੱਖਾਂ ਗੁੱਸੇ ਨਾਲ ਲਾਲ।

"ਅਮਾਂ, ਸੁਣੋਗੇ ਵੀ ਕਿ ਬਕਦੇ ਜਾਉਗੇ।" ਸੁਜਾ ਨੇ ਵਡੇ ਭਰਾ ਦੇ ਰਿਸ਼ਤੇ ਨਾਲ ਡਾਂਟਿਆ, "ਇਹ ਮੈਂ ਕਦੋਂ ਕਿਹਾ। ਮੇਰੇ ਕੋਲੋਂ ਅਜਿਹੀ ਇਨਸਾਨੀਅਤ ਤੋਂ ਗਿਰੀ ਗੱਲ ਦੀ ਉਮੀਦ।......ਤੇ ਉਸ ਤੋਂ ਫ਼ਾਇਦਾ ਕੀ ? ਆਖ਼ਿਰ ਹੋ ਤੇ ਜ਼ਮੀਨ ਵਾਹਣ ਵਾਲੇ।...... ਬ੍ਰਾਹਮਣ ਬਣ ਗਏ ਤਾਂ ਕੀ, ਅਕਲ ਤੇ ਕਿਸਾਨ ਦੀ।" ਸੁਜਾ ਦੀ ਗਰਦਨ ਤਣ ਗਈ, "ਜੇ ਦੋ-ਚਾਰ, ਦਸ-ਪੰਜ ਇਨਸਾਨਾਂ ਜਾਂ ਕੁੱਤਿਆਂ ਦੀ ਕੁਰਬਾਨੀ ਨਾਲ ਮੁਲਕ ਬਚ ਸਕਦਾ ਤਾਂ ਮੈਂ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਤੇ ਤੈਨੂੰ ਵੀ ਕੁਰਬਾਨ ਕਰ ਦੇਂਦਾ। ਇਨ੍ਹਾਂ ਦੋ ਬੱਚਿਆਂ ਦੀ ਗਿਰਫਤਾਰੀ ਨਾਲ ਕੀ ਫ਼ਰਕ ਪੈ ਜਾਏਗਾ ? ਮਾਦਰਚੋਦ ਅੰਗਰੇਜ ਨੇ ਗਾਂਧੀ ਅਤੇ ਦੂਜੇ ਲੀਡਰਾਂ ਨੂੰ ਗਿਰਫਤਾਰ ਕਰ ਲਿਆ। ਉਹਦਾ ਕੀ ਨਤੀਜਾ ਹੋਇਆ ? ਇਹ ਜੋ ਔੜਿਹਾਰ ਤੋਂ ਇਥੋਂ ਤੀਕ ਡੇਢ ਸੌ ਆਦਮੀ ਛੱਡ ਆਏ ਹਨ, ਜੋ ਕੁਝ ਕਰ ਆਏ ਹਨ, ਬਿਹਾਰ ਵਿਚ ਜੋ ਹੋ ਰਿਹਾ ਹੈ, ਇਨ੍ਹਾਂ ਬੱਚਿਆਂ ਦੀ ਗਿਰਫਤਾਰੀ ਨਾਲ ਰੁਕ ਜਾਏਗਾ ? ਕੁਝ ਸੋਚੋ ਕਿ ਸੱਪ ਵੀ ਮਰ ਜਾਏ ਤੇ ਲਾਠੀ ਵੀ ਨਾ ਟੁਟੇ।"

"ਅਜਿਹੀ ਦਲੀਲ ਹੋਵੇ ਤਾਂ ਦਸੋ।"

ਗੋਬਿੰਦ ਸ਼ਾਂਤ ਹੋਏ।

"ਸੁਣੋ, ਉਹ ਲੇਡੀ ਤੇਰੇ ਨਾਲ ਅੰਗਰੇਜ਼ੀ ਵਿਚ ਬੋਲੀ ਸੀ। ਉਹਦੇ ਅੰਦਾਜ਼ ਤੋਂ ਜ਼ਾਹਿਰ ਕਿ ਬਹੁਤ ਸੋਫਿਸਟੀਕੇਟਡ ਮਜ਼ਾਜ਼ ਦੀ ਹੈ। ਹਮਾਂ ਤੁਮਾਂ ਦੇ ਘਰ ਉਹਦਾ ਗੁਜ਼ਾਰਾ ਹੋ ਸਕੇਗਾ ? ਇਥੇ ਦੋ ਤਿੰਨ ਦਿਨ ਪੁਲੀਸ ਤੋਂ ਬਚ ਕੇ ਰਹਿਣਾ ਚਾਹੁੰਦੀ ਹੈ। ਇਸ ਘਰ ਵਿਚ ਤੇ ਡਿਉਢੀ ਤੋਂ ਅੰਦਰ ਝਾਕੋ ਤਾਂ ਪੂਰਾ ਘਰ ਸਾਹਮਣੇ। ਉਹਦੇ ਲਈ ਮੁਨਾਸਿਬ ਜਗਹ ਮਹਾਦੇਵ ਬਾਬੂ ਦੀ ਕੋਠੀ।"

ਗੋਬਿੰਦ ਸਿੰਘ ਨੇ ਗਰਦਨ ਹਿਲਾ ਦਿਤੀ, "ਕੀ ਕਹਿੰਦੇ ਹੋ ਸੁਜਾ ਭਈਆ, ਲੇਡੀ ਨੂੰ ਘਰ ਰਖਣ ਵਿਚ ਜਿਹੜਾ ਖ਼ਤਰਾ ਸਾਨੂੰ ਉਹੋ ਹੀ ਦੂਜਿਆਂ ਨੂੰ।"

"ਊਂ ਹੂੰ ! ਗੱਲ ਨਹੀਂ ਸਮਝੇ ।" ਸੂਜਾ ਬੋਲਿਆ, "ਜਾਣਦੇ ਹੋ, ਚਿਤੂ ਪਾਂਡੇ ਕਿਥੇ ਦੁਬਕੇ ਹਨ ? ਇਕਰਾਰ ਕੀਤਾ ਹੈ, ਸੋ ਨਾਂ ਨਹੀਂ ਦਸਾਂਗਾ, ਪਰ ਮੈਨੂੰ ਖ਼ਬਰ ਸਰਕਾਰੀ ਜ਼ਿੰਮੇਵਾਰ ਅਫ਼ਸਰ ਨੇ ਦਿਤੀ ਹੈ। ਉਥੋਂ ਹੀ ਆਰਡਰ-ਸਜੈਸ਼ਨ ਭੇਜ ਦੇਂਦੇ ਨੇ। ਪਾਂਡੇ ਨੂੰ ਘਰ ਵਿਚ ਜ਼ਿਆਦਾ ਖ਼ਤਰਾ ਜਾਂ ਇਸ ਕੁੜੀ ਨੂੰ ! ਕੁੜੀ ਤੇ ਜ਼ਨਾਨਾ ਦੇ ਪਰਦੇ ਵਿਚ ਰਹਿ ਸਕਦੀ ਹੈ। ਕਾਨੂੰਨ ਦੀ ਗੱਲ ਕਰਦੇ ਹੋ ਤਾਂ ਜਿਹੋ ਜਿਹੀ ਇਕ ਬਾਗ਼ੀ ਨੂੰ ਪਨਾਹ, ਉਹੋ ਜਿਹੀ ਦੋਹਾਂ ਨੂੰ। ਉਥੇ ਲੇਡੀ ਨੂੰ ਆਰਾਮ ਰਹੇਗਾ। ਪਹਿਲੀ ਗੱਲ, ਉਨ੍ਹਾਂ ਤੇ ਸ਼ੱਕ ਵੀ ਹੋ ਜਾਏ ਤਾਂ ਪੁਲੀਸ ਇਕ ਦਮ ਹੱਥ ਨਹੀਂ ਪਾ ਸਕਦੀ। ਵੱਡੇ ਆਦਮੀ ਦਾ ਸਭ ਨੂੰ ਲਿਹਾਜ਼। ਕਿਸ ਨੇ ਉਨ੍ਹਾਂ ਕੋਲੋਂ ਮਦਦ ਨਹੀਂ ਲਈ ? ਭੈਣਚੋਦ ਸਰਕਾਰੀ ਅਫ਼ਸਰ ਦੀ ਤੇ ਜਾਤ ਦੋਗਲੀ। ਢਾਈ ਸਾਲ ਪਹਿਲਾਂ ਕਾਂਗਰਸ ਸਰਕਾਰ ਸੀ। ਤਾਂ ਉਨ੍ਹਾਂ ਦੇ ਅੱਗੇ ਚੂਲੀਆਂ ਕਰਦੇ ਫਿਰਦੇ ਸਨ। ਦੂਜੇ ਦਿਨ ਉਨ੍ਹਾਂ ਦੇ ਘਰਾਂ ਵਿਚ ਮਿਜਾਜ਼ ਪੁਛਣ, ਸਲਾਮ ਕਰਨ ਚਲੇ ਜਾ ਰਹੇ ਨੇ। ਇਹ ਸਾਲੇ ਦੋਪਾਸੀਂ ਬਣਾਈ ਰਖਦੇ ਨੇ। ਅਤੇ ਹੈਰਾਨੀ ਨਹੀਂ, ਉਨ੍ਹਾਂ ਨੂੰ ਆਪ ਖ਼ਬਰ ਕਰ ਦੇਣ, ਤੁਹਾਡੇ ਘਰ ਫਰਾਰ ਦੀ ਮੌਜੂਦਗੀ ਦਾ ਸ਼ੱਕ ਹੈ, ਉਹਨੂੰ ਰਫ਼ੂ ਚਕਰ ਕਰ ਦਿਉ। ਫਿਰ ਹੋਰ ਵੀ ਗੱਲ। ਉਨ੍ਹਾਂ ਦੇ ਘਰਾਂ ਵਿਚ ਦੋ ਦੋ ਮੋਟਰਾਂ। ਸ਼ੱਕ ਹੁੰਦਿਆਂ ਹੀ ਘੰਟੇ ਭਰ ਵਿਚ ਸ਼ਹਿਰ ਤੋਂ ਪੰਜਾਹ ਸੱਠ ਮੀਲ ਦੂਰ ਕਢ ਆਉਣ। ਹੈਰਾਨੀ ਨਹੀਂ, ਪੁਲੀਸ ਦੀ ਗੱਡੀ ਦਾ ਹੀ ਇੰਤਜ਼ਾਮ ਹੋ ਜਾਏ। ਆਪਣੀ ਮੋਟਰ ਵਿਚ ਜ਼ਨਾਨਾ ਸਵਾਰੀ ਪਰਦੇ ਵਿਚ ਜਾ ਰਹੀ ਹੋਵੇ ਕਿਸ ਦੀ ਮਜਾਲ ਕਿ ਸ਼ਿਨਾਖਤ ਲਈ ਤਕਾਜ਼ਾ ਕਰ ਸਕੇ।"

"ਮੈਂ ਆਪ ਇਹ ਗੱਲ ਕਿਸੇ ਨੂੰ ਨਹੀਂ ਕਹਿ ਸਕਦਾ।" ਗੋਬਿੰਦ ਸਿੰਘ ਨੇ ਠੰਢਾ ਸਾਹ ਭਰਿਆ, "ਦੋ ਦਿਨ ਨਿਭ ਜਾਏ ਜਾਂ ਫਿਰ ਜੋ ਕਿਸਮਤ ਵਿਚ।"

"ਅਮਾਂ ਇਹਨੂੰ ਕਿਸਮਤ ਹੀ......!"

ਅੰਦਰੋਂ ਖੜਾਕ ਸੁਣ ਕੇ ਗੋਬਿੰਦ ਚੁਪ। ਦਰਵਾਜ਼ੇ ਤੋਂ ਦਿਸਿਆ ਬਾਹਰ ਜਾਂਦੀ ਮੰਜੀ ਦਾ ਸਿਰਾ, ਫਿਰ ਬਿਰਜੂ ਮੋਢੇ ਤੇ ਇਕ ਚਾਦਰ, ਤਕੀਆ ਲਈ। ਬਿਰਜੂ ਮੰਜੀ ਡਾਹ ਕੇ ਬੈਠਾ ਹੀ ਸੀ ਕਿ ਟਰੇਨ ਦੀ ਸ਼ਹਿਰ ਵਿਚ ਵੜਨ ਦੀ ਬਹੁਤ ਮੱਧਮ ਆਵਾਜ਼। "ਹੁਣ ਆਈ ਹੈ ਟਰੇਨ ! ਫੇਫਨਾ ਵਿਚ ਇੰਤਜ਼ਾਮ ਕਰ ਦਿਤਾ ਸੀ ਕਿ ਚਾਰ ਘੰਟੇ ਤੋਂ ਪਹਿਲਾਂ ਚਲ ਨਾ ਸਕੇ। ਟਰੇਨ ਦੇ ਸਾਹਮਣੇ ਬੈਨਰ ਹੈ—ਇਨਕਲਾਬ ਸਪੈਸ਼ਲ।"

ਬਿਰਜੂ ਕਾਕਾ ਵਲ ਝੁਕ ਕੇ ਬੜੀ ਹੌਲੀ ਬੋਲਿਆ,

"ਭੈਣ ਜੀ ਲਈ ਅੰਦਰ ਕਮਰੇ ਵਿਚ ਚਾਚੀ ਦੇ ਨਾਲ ਮੰਜੀ ਡਾਹ ਦਿਤੀ ਹੈ। ਕੋਈ ਮਸਹਰੀ ਵਸਹਰੀ ਹੋਵੇ ਤਾਂ ਉਹਨੂੰ ਦੇਈਏ।"

"ਬੇਟੇ, ਜਾਣਦੇ ਹੋ, ਸਾਡੀ ਉਮਰ ਤੇ ਬਿਨਾਂ ਮਸਹਰੀ ਕਟ ਗਈ।" ਬਰਾਂਡੇ ਵਿਚ ਪੱਛਮ ਵਲ ਧੂੰਆਂ ਛਡਦੇ ਦੋ-ਤਿੰਨ ਗੋਹਿਆਂ ਵਲ ਇਸ਼ਾਰਾ ਕੀਤਾ, "ਇਹ ਧੂਣੀ ਸਾਡੀ ਮਸਹਰੀ।"

ਸੋ ਤੇ ਚਾਚੀ ਨੇ ਅੰਦਰ ਪ੍ਰਬੰਧ ਕਰ ਦਿਤਾ ਹੈ। ਧੂੰਏਂ ਦੀ ਆਦਤ ਨਹੀਂ, ਉਸ ਨਾਲ ਉਹਨੂੰ ਖਾਂਸੀ ਨਾ ਆਏ। ਖ਼ੈਰ ਕੋਈ ਗੱਲ ਨਹੀਂ।"

ਪਹਿਲਾਂ ਗੋਬਿੰਦ ਦੀ ਮੰਜੀ ਸੀ। ਉਹਦੇ ਬਾਅਦ ਸੂਜਾ ਦੀ। ਬਿਰਜੂ ਮੰਜੀ ਡਾਂਹਦਿਆਂ ਹੀ ਲੇਟ ਗਿਆ।

"ਬਹੁਤ ਥਕਿਆ ਹੋਇਆ ਹੈ ?"

"ਨਹੀਂ ਤੇ, ਪਰ ਇਧਰ ਭਜਦੌੜ ਬੜੀ ਰਹੀ ਏ। ਤਿੰਨਾਂ ਰਾਤਾਂ ਤੋਂ ਇਹੀ ਹਾਲ!" ਬਿਰਜੂ ਨੇ ਮੁਆਫੀ ਮੰਗਣ ਦੇ ਲਹਿਜੇ ਵਿਚ ਸਫ਼ਾਈ ਦਿਤੀ।

"ਚੰਗਾ ਲੇਟ ਜਾਉ, ਇਕ ਗੱਲ ਪੁਛਾਂਗੇ।" ਸ਼ੁਜਾ ਬਿਰਜੂ ਵਲ ਪਾਸਾ ਪਰਤ ਕੇ ਹੌਲੀ ਜਿਹੀ ਬੋਲੇ, "ਬੇਟੇ ਤੂੰ ਜਾਨ ਖ਼ਤਰੇ ਵਿਚ ਪਾ ਕੇ ਇਹ ਸਭ ਕਰ ਰਿਹਾ ਹੈਂ, ਪਰ ਬਰਖ਼ੁਰਦਾਰ, ਤੇਰੀਆਂ ਕੋਸ਼ਿਸ਼ਾਂ ਦਾ ਨਤੀਜਾ ਕੀ ਹੋਏਗਾ? ਜਾਪਾਨ ਲਈ ਰਸਤਾ ਸਾਫ਼ ਬਲਕਿ ਉਨ੍ਹਾਂ ਨੂੰ ਦਾਵਤ।"

"ਦਾਵਤ ਕਿਹੀ ਚਾਚਾ।" ਬਿਰਜੂ ਨੇ ਉਸੇ ਲਹਿਜੇ ਵਿਚ ਉਜ਼ਰ ਪੇਸ਼ ਕੀਤੀ, "ਅੰਗਰੇਜ਼ ਤੋਂ ਆਜ਼ਾਦੀ ਲੈਣ ਦਾ ਮਤਲਬ ਜਾਪਾਨ ਦੀ ਗ਼ੁਲਾਮੀ ਕਰਨਾ ਨਹੀਂ ਹੈ।"

ਸ਼ੁਜਾ ਨੇ ਸੁਣਨ ਦਾ ਇਸ਼ਾਰਾ ਕੀਤਾ, "ਜਾਪਾਨ ਕੀ ਆਪਣਾ ਖ਼ੂਨ ਦੂਜਿਆਂ ਦੀ ਆਜ਼ਾਦੀ ਲਈ ਵਹਾ ਰਿਹਾ ਹੈ? ਜਾਪਾਨ ਨੇ ਜਿਨ੍ਹਾਂ ਮੁਲਕਾਂ ਤੇ ਕਬਜ਼ਾ ਕੀਤਾ—ਮਸਾਲ ਦੇ ਤੌਰ ਤੇ ਬਰਮਾ—ਉਥੇ ਜਾਪਾਨੀਆਂ ਨੇ ਰਿਆਇਆ ਨਾਲ ਕੀ ਸਲੂਕ ਕੀਤਾ। ਉਨ੍ਹਾਂ ਨੂੰ ਕਿਹੋ ਜਿਹੀ ਆਜ਼ਾਦੀ ਦਿਤੀ। ਉਥੋਂ ਨਸ ਕੇ ਆਏ ਲੋਕਾਂ ਦੀ ਹਾਲਤ ਦੇਖ ਸਕਦੇ ਹੋ।"

"ਚਾਚਾ, ਉਹ ਹਾਲਾਤ ਹੋਰ ਸਨ।" ਬਿਰਜੂ ਚੌਕੰਨਾ ਹੋ ਕੇ ਬੋਲਿਆ, "ਜਾਪਾਨ ਨੇ ਜਦੋਂ ਯੂਰਪੀਅਨ ਕਲੋਨੀਜ਼ ਤੇ ਹਮਲਾ ਕੀਤਾ ਉਥੋਂ ਦੀਆਂ ਸਰਕਾਰਾਂ ਹਾਰ ਕੇ ਨਸ ਗਈਆਂ। ਮਲਾਇਆ-ਸਿੰਗਾਪੁਰ ਵਿਚ ਤੇ ਬ੍ਰਿਟਿਸ਼ ਕਮਾਂਡਰ ਨੇ ਆਪ ਸਿਪਾਹੀਆਂ ਨੂੰ ਸਰੰਡਰ ਦਾ ਆਰਡਰ ਦਿਤਾ—ਤੈਨੂੰ ਹੁਣ ਜਾਪਾਨੀ ਕਮਾਂਡਰ ਦਾ ਹੁਕਮ ਮੰਨਣਾ ਚਾਹੀਦਾ ਹੈ, ਅਤੇ ਹਕੂਮਤ ਜਾਪਾਨ ਨੂੰ ਸੌਂਪ ਦਿਤੀ। ਉਹ ਸਭ ਕੁਝ ਜਾਪਾਨ ਦੀ ਜੰਗੀ ਲੁਟ ਸੀ। ਗਾਂਧੀ ਜੀ ਉਸੇ ਹਾਲਾਤ ਦਾ ਇਲਾਜ ਕਰ ਰਹੇ ਨੇ। ਜਦੋਂ ਜਾਪਾਨੀ ਇਸ ਮੁਲਕ ਤੋਂ ਅੰਗਰੇਜ਼ ਨੂੰ ਨਸਾਣ ਤਾਂ ਅੰਗਰੇਜ਼ ਦੀ ਜਗਹ ਇਥੇ ਇੰਡੀਅਨ ਨੈਸ਼ਨਲ ਗਵਰਨਮੈਂਟ ਮੌਜੂਦ ਹੋਵੇਗੀ। ਜਲਦੀ ਤੋਂ ਜਲਦੀ ਸਾਡੀ ਨੈਸ਼ਨਲ ਗਵਰਨਮੈਂਟ ਕ਼ਾਇਮ ਹੋ ਜਾਣੀ ਜ਼ਰੂਰੀ।"

ਸ਼ੁਜਾ ਕੁਝ ਮਿੰਟ ਚੁਪ ਰਹਿ ਕੇ ਬੋਲੇ, "ਬਰਖ਼ੁਰਦਾਰ, ਤੁਸੀਂ ਯੂਰਪੀਅਨ ਕੋਲੋਨੀਜ਼ ਅਤੇ ਬਰਮਾ ਦੀ ਗੱਲ ਕਰ ਰਹੇ ਹੋ, ਪਰ ਮੰਚੂਰੀਆ, ਕੋਰੀਆ, ਚੀਨ ਵਿਚ ਜਾਪਾਨੀ ਕਿਸ ਇਨਸਾਫ਼ ਲਈ ਲੜ ਰਹੇ ਨੇ? ਨਾਜ਼ੀਆਂ ਨੇ ਯੂਰਪ ਦੇ ਜਿਨ੍ਹਾਂ ਮੁਲਕਾਂ ਤੇ ਕਬਜ਼ਾ ਕੀਤਾ ਹੈ, ਸਾਰੀਆਂ ਥਾਂਵਾਂ ਤੇ ਡੈਮੋਕ੍ਰੇਟਿਕ ਸਰਕਾਰਾਂ ਸਨ। ਨਾਜ਼ੀਆਂ ਜਾਪਾਨੀਆਂ ਦਾ ਤੇ ਵਿਸ਼ਵਾਸ ਹੈ, ਕਿ ਕਮਜ਼ੋਰ ਤਾਕਤਵਰ ਦੀ ਕੁਦਰਤੀ ਖ਼ੁਰਾਕ ਹੈਨ। ਨਾਜ਼ੀਆਂ ਅਤੇ ਜਾਪਾਨੀਆਂ ਨੂੰ ਹਕੂਮਤ ਦਾ ਖ਼ੁਦਾ ਵਲੋਂ ਦਿਤਾ ਹੱਕ।"

ਬਿਰਜੂ ਵਲੋਂ ਉਤਰ ਵਿਚ ਨੀਂਦਰ ਵਿਚ ਟਿਕੇ ਸਾਹਾਂ ਦੀ ਆਵਾਜ਼। ਸ਼ੁਜਾ ਨੇ ਗੋਬਿੰਦ ਵਲ ਪਾਸਾ ਮੋੜ ਕੇ ਕਿਹਾ, "ਲਗਦਾ ਹੈ, ਮੁੰਡਾ ਕਈ ਰਾਤਾਂ ਤੋਂ ਸੁੱਤਾ ਨਹੀਂ।"

— — ...

ਚੌਥੇ ਪਹਿਰ ਦੇ ਸ਼ੁਰੂ ਦਾ ਘੁੱਪ ਹਨੇਰਾ। ਇਕ ਜਵਾਨ ਦਬੇ ਪੈਰੀਂ ਗੋਬਿੰਦ ਸਿੰਘ ਦੇ ਬਰਾਂਡੇ ਵਿਚ ਆਇਆ। ਇਕ ਦੇ ਬਾਅਦ ਦੂਜੀ ਤੀਜੀ ਮੰਜੀ ਤੇ ਝੁਕਿਆ। ਬਿਰਜੂ ਨੂੰ ਉਠਾਣ ਲਈ ਉਹਦਾ ਮੋਢਾ ਹਿਲਾਇਆ। ਨੀਂਦ ਤੋਂ ਤ੍ਰਬਕਣ ਤੇ ਬਿਰਜੂ ਦਾ ਹੱਥ ਆਪਣੇ ਸਿਰਹਾਣੇ ਦੇ ਹੇਠਾਂ ਰਖੀ ਪਿਸਤੌਲ ਤੇ। ਜਗਾਣ ਵਾਲੇ ਜਵਾਨ ਨੇ ਫਟ ਝੁਕ ਕੇ ਬਿਰਜੂ ਦੇ ਕੰਨ ਵਿਚ ਕਿਹਾ, "ਹੋਸ਼ ਕਰੋ......ਮੈਂ ਗੰਜਨ।"

ਬਿਰਜੂ ਦੇ ਸੰਭਲ ਜਾਣ ਤੇ ਗੱਜਨ ਨੇ ਦਸਿਆ, "ਜਲਦੀ ਚਲੋ ! ਲੋਕ ਉਡੀਕ ਕਰ ਰਹੇ ਨੇ ।"

"ਪੂਰੀ ਪ੍ਰੀਕਾਸ਼ਨ ਲਈ ਹੈ ਨਾ ?" ਬਿਰਜੂ ਨੇ ਅੱਖਾਂ ਮਲਦਿਆਂ ਕਿਹਾ ।

"ਪਰਫ਼ੈਕਟ ।"

"ਤੂੰ ਇਥੇ ਲੇਟ । ਮੈਂ ਉਨ੍ਹਾਂ ਨੂੰ ਅੰਦਰ ਖ਼ਬਰ ਦੇਂਦਾ ਹਾਂ ।"

ਬਿਰਜੂ ਅੰਦਰ ਗਿਆ । ਬਰਾਂਡੇ ਵਿਚ ਚਾਚੀ ਦੀ ਮੰਜੀ ਨੇੜੇ ਦੂਜੀ ਮੰਜੀ ਤੇ ਉਸ਼ਾ ਬੇਸੁਧ ਪਈ ਸੀ । ਅੱਧਾ ਜਿਸਮ ਚਾਦਰ ਦੇ ਬਾਹਰ । ਬਿਰਜੂ ਨੂੰ ਦੁਬਿਧਾ ਜਵਾਨ ਕੁੜੀ ਨੂੰ ਕਿਵੇਂ ਜਗਾਏ । ਉਹਨੇ ਚਾਚੀ ਦਾ ਪੈਰ ਹਿਲਾ ਕੇ ਉਨ੍ਹਾਂ ਨੂੰ ਉਠਾਇਆ ਅਤੇ ਉਸ਼ਾ ਨੂੰ ਜਗਾ ਕੇ ਤੁਰੰਤ ਚੱਲਣ ਦਾ ਸੁਨੇਹਾ ਦੇ ਕੇ ਬਾਹਰ ਆ ਗਿਆ । ਕੁਝ ਮਿੰਟਾਂ ਵਿਚ ਉਸ਼ਾ ਸਫੈਦ ਚਾਦਰ ਸਾੜ੍ਹੀ ਵਿਚ ਦਬੇ ਪੈਰੀਂ ਬਰਾਂਡੇ ਵਿਚ ਆ ਗਈ ।

ਗੱਜਨ, ਬਿਰਜੂ, ਉਸ਼ਾ ਚੁਪਚਾਪ ਬਿਨਾਂ ਖੜਾਕ ਕੀਤੇ ਬਰਾਂਡੇ ਵਿਚੋਂ ਨਿਕਲੇ ਤਾਂ ਸੁਜਾ ਆਹਟ ਨਾਲ ਤ੍ਰਬਕ ਪਏ ਸਨ । ਸੁਜਾ ਨੇ ਗੋਬਿੰਦ ਦਾ ਮੋਢਾ ਹਿਲਾ ਕੇ ਜਗਾਇਆ ਅਤੇ ਦਸਿਆ, "ਉਹ ਮੁੰਡਾ ਗੱਜਨ । ਬਿੰਦੇ ਬਜ਼ਾਜ ਦਾ ਬੇਟਾ, ਆਇਆ ਸੀ । ਬਿਰਜੂ ਤੇ ਯੰਗ ਲੇਡੀ ਉਹਦੇ ਨਾਲ ਚਲੇ ਗਏ । ਬਕਸਾ-ਵਕਸਾ ਨਹੀਂ ਲੈ ਗਿਆ । ਉਹ ਲੋਕ ਇਥੇ ਰੈਨ ਬਸੇਰੇ ਲਈ ਨਹੀਂ ਆਏ । ਦੇਖ, ਇਹ ਲੋਕ ਕੀ ਰੰਗ ਲਿਆਉਂਦੇ ਹਨ ।"

ਉਸ਼ਾ ਨੇ ਜਿਵੇਂ ਇਲਾਹਾਬਾਦ 'ਭਾਰਤੀ ਭਵਨ' ਵਿਚ, ਬਨਾਰਸ ਵਿਚ ਸ਼ਾਮੀਂ ਖੰਡਹਰ ਦੀ ਗੁਪਤ ਸਭਾ ਵਿਚ ਜਵਾਨਾਂ ਨੂੰ ਕਰਾਂਤੀ ਵਿਚ ਯੋਗਦਾਨ ਲਈ ਲਲਕਾਰਿਆ ਸੀ, ਉਵੇਂ ਹੀ ਬਲੀਆ ਵਿਚ ਵੀ । ਰਾਤ ਚੌਥੇ ਪਹਿਰ ਖਪਰੈਲ ਹੇਠਾਂ ਇਕ ਵਡੇ ਜਿਹੇ ਕਮਰੇ ਵਿਚ ਉਸ਼ਾ ਨੇ ਗਾਂਧੀ ਜੀ ਦੇ ਆਦੇਸ਼ਾਂ ਨਾਲ ਵਿਦੇਸ਼ੀ ਸ਼ਾਸਨ ਦੀ ਸ਼ਸਤਰਾਂ ਦੀ ਸ਼ਕਤੀ ਨੂੰ ਹਰਾ ਸਕਣ ਦੇ ਤਰੀਕਿਆਂ ਦੀ ਵਿਆਖਿਆ ਕੀਤੀ, "......ਜਵਾਨੋ ਤੁਹਾਡਾ ਜ਼ਿਲਾ ਆਨ ਤੇ ਜਾਨ ਦੇਣ ਲਈ ਪ੍ਰਸਿਧ ਹੈ । ਦੇਸ਼ ਦੇ ਦੂਜੇ ਹਿੱਸਿਆਂ ਦੇ ਮੁਕਾਬਲੇ ਵਿਚ ਇਥੇ ਸਰਕਾਰ ਦੇ ਸਹਿਮ ਨਾਲ ਸੰਨਾਟਾ ਵੇਖ ਕੇ ਹੈਰਾਨੀ ਹੁੰਦੀ ਹੈ ! ਤੁਸੀਂ ਬਲੀਆ ਦਾ ਮਹੱਤਵ ਸਮਝਦੇ ਹੋ ।"... "ਪੂਰਬ ਤੇ ਪੱਛਮ ਤੋਂ ਕਰਾਂਤੀ ਸੈਨਾਵਾਂ ਦੀ ਮਿਲਣ ਦੀ ਜਗਹ ਬਲੀਆ ਹੀ ਹੈ । ਦੇਸ਼ ਤੇ ਹਮਲਾ ਵੀ ਇਸੇ ਰਸਤੇ ਆ ਸਕਦਾ ਹੈ । ਬਲੀਆ ਦੇ ਜਵਾਨ, ਇਨਕਲਾਬ ਸਪੈਸ਼ਲ ਵਿਚ ਇਨਕਲਾਬ ਦਾ ਸੁਨੇਹਾ ਲੈ ਕੇ ਆਏ ਹਨ । ਤੁਹਾਡੇ ਜਵਾਨਾਂ ਨੇ ਜਾਨ ਤੇ ਖੇਡ ਕੇ ਇਹ ਸ਼ਾਨਦਾਰ ਕੰਮ ਕੀਤਾ ਹੈ । ਇਸ ਕੰਮ ਨੂੰ ਅੱਗੇ ਵਧਾਉਣ ਦੀ ਜ਼ਿੰਮੇਵਾਰੀ ਤੁਹਾਡੇ ਤੇ ਹੈ । ਬਲੀਆ ਜ਼ਿਲੇ ਦਾ ਜਨ ਬਲ, ਬਲੀਆ ਨਗਰ ਵਿਚ ਹੀ ਕੇਂਦਰਿਤ ਨਹੀਂ, ਪਰ ਇਸ ਜ਼ਿਲੇ ਵਿਚ ਬ੍ਰਿਟਿਸ਼ ਸਰਕਾਰ ਦੀ ਤਾਕਤ ਬਲੀਆ ਸਦਰ ਤਕ ਹੀ ਸੀਮਿਤ ਹੈ । ਜ਼ਿਲੇ ਦੀਆਂ ਦੂਜੀਆਂ ਤਹਿਸੀਲਾਂ-ਥਾਣਿਆਂ ਦਾ ਪ੍ਰਬੰਧ ਕਰ ਦਿਤਾ ਗਿਆ ਹੈ । ਇਨਕਲਾਬ ਸਪੈਸ਼ਲ ਦੇ ਸੈਨਿਕ, ਬਲੀਆ ਦੇ ਪੱਛਮ ਤੇ ਉਤਰ ਤੋਂ ਜਨ ਸੈਨਾ ਨੂੰ ਲੈ ਕੇ ਤੁਹਾਡੀ ਸਹਾਇਤਾ ਲਈ ਆ ਰਹੇ ਨੇ । ਬਾਕੀ ਜ਼ਿਲਿਆਂ ਨਾਲ ਬਲੀਆ ਦਾ ਸੰਬੰਧ ਖ਼ਤਮ ਹੈ । ਬਲੀਆ ਦੇ ਚਾਰੋਂ ਪਾਸੇ ਛੇ ਸਤ ਮੀਲ ਦੇ ਘੇਰੇ ਵਿਚ ਜਨਤਾ ਨੂੰ ਮੁਕਤੀ ਸੰਗਰਾਮ ਲਈ ਲਿਆ ਕੇ ਇਥੇ ਅੰਗਰੇਜ਼ਾਂ ਦੇ ਥੋੜੇ ਜਿਹੇ ਹਥਿਆਰ ਬੰਦ ਪਿੱਠੂਆਂ ਨੂੰ ਨਿਸ਼ਸਤਰ ਕਰ ਦੇਣਾ ਤੁਹਾਡਾ ਕੰਮ ਹੈ । ਇਸ ਕੰਮ ਲਈ ਠੀਕ ਆਦੇਸ਼ ਸੈਨਿਕਾਂ ਨੂੰ ਦਿਤੇ ਜਾ ਚੁਕੇ ਹਨ । ਹੁਣ ਤੁਹਾਨੂੰ ਇਕ ਵੀ ਮਿੰਟ ਨਾ

ਗਵਾ ਕੇ, ਸਭ ਪਾਸਿਉਂ ਜਨਤਾ ਦੇ ਬਲ ਨੂੰ ਮੁਕਤੀ ਸੰਘਰਸ਼ ਦੇ ਮੋਰਚੇ ਤੇ ਲਿਆਉਣ ਲਈ ਕੁਝ ਕਰ ਦੇਣਾ ਚਾਹੀਦਾ ਹੈ। ਬਲੀਆ ਤੋਂ ਗ਼ੁਲਾਮੀ ਦੇ ਕਲੰਕ ਦੇ ਸਭ ਨਿਸ਼ਾਨ ਮਿਟ ਜਾਣੇ ਚਾਹੀਦੇ ਹਨ......!"

ਇਲਾਹਾਬਾਦ, ਬਨਾਰਸ ਵਾਂਗ ਬਲੀਆ ਵਿਚ ਵੀ ਬਿਰਜੂ ਗੱਜਨ ਅਤੇ ਜਗਮੋਹਨ ਨੇ ਗੁਪਤ ਸਭਾ ਲਈ ਬੜੀ ਚੌਕਸੀ ਨਾਲ ਪ੍ਰਬੰਧ ਕੀਤਾ ਸੀ। ਮਾਸਟਰ ਗੋਬਿੰਦ ਸਵੇਰੇ ਸਕੂਲ ਲਈ ਚਲਣ ਤੋਂ ਪਹਿਲਾਂ ਸੂਜਾ ਦੇ ਨਾਲ ਗੁੜ-ਸੱਤੂ ਲੈ ਰਿਹਾ ਸੀ। ਗੋਬਿੰਦ ਨੇ ਸੂਜਾ ਨੂੰ ਇਕ ਦਿਨ ਹੋਰ ਰੁਕ ਜਾਣ ਲਈ ਕਿਹਾ। ਗੋਬਿੰਦ ਦੀ ਚਿੰਤਾ ਭਾਂਪ ਠਹਿਰਨ, ਦੀ ਮਰਜ਼ੀ ਦਾ ਇਸ਼ਾਰਾ ਕਰ ਸੂਜਾ ਨੇ ਕਿਹਾ, "ਜੇ ਕਹੋ ਤਾਂ ਯੰਗ ਲੇਡੀ ਦੇ ਠਹਿਰਨ ਬਾਰੇ ਕਿਧਰੇ ਗੱਲ ਕਰਾਂ।"

ਰਾਤ ਦੀ ਥਕਾਵਟ ਦੇ ਕਾਰਣ ਉਸ਼ਾ ਦੀ ਨੀਂਦਰ ਉਸੇ ਵੇਲੇ ਟੁਟੀ ਸੀ। ਸਵੇਰੇ ਇਹੋ ਜਿਹੀਆਂ ਜ਼ਰੂਰਤਾਂ, ਕਿ ਉਨ੍ਹਾਂ ਦੇ ਬਾਰੇ ਉਸ਼ਾ ਬਿਰਜੂ ਦੀ ਚਾਚੀ ਨਾਲ ਗੱਲ ਕਰਨੀ ਚਾਹੁੰਦੀ ਸੀ। ਉਸ਼ਾ ਦੀ ਸ਼ਹਿਰੀ ਹਿੰਦੀ ਚਾਚੀ ਲਈ ਮੁਸ਼ਕਿਲ। ਗੋਬਿੰਦ ਨੇ ਉਸ਼ਾ ਦੀ ਮੁਸ਼ਕਿਲ ਸਮਝ ਕੇ ਬਿਰਜੂ ਨੂੰ ਉਸ਼ਾ ਦੀ ਮਦਦ ਲਈ ਕਿਹਾ।

"ਮੈਂ ਜਾਣਦਾ ਹਾਂ ਇਥੇ ਉਹਨੂੰ ਆਦਤ ਦੇ ਮੁਤਾਬਿਕ ਆਰਾਮ ਨਾ ਮਿਲ ਸਕੇਗਾ, ਪਰ ਭਈਆ ਮੈਂ ਖ਼ੁਦ ਇਸ ਬਾਰੇ ਕਿਸੇ ਨੂੰ ਕੁਝ ਨਹੀਂ ਕਹਿ ਸਕਦਾ।"

"ਹਛਾ, ਸੋਚਾਂਗੇ।" ਸੂਜਾ ਅਹਿਮਦ ਨੇ ਤਸੱਲੀ ਦਿਤੀ।

ਮਾਸਟਰ ਗੋਬਿੰਦ ਸਕੂਲ ਪਹੁੰਚੇ ਤਾਂ ਰੋਜ਼ ਨਾਲੋਂ ਫ਼ਰਕ ਰੰਗ। ਵਿਦਿਆਰਥੀ ਕਲਾਸਾਂ ਵਿਚ ਬੈਠਣ ਦੀ ਬਜਾਏ ਸਕੂਲ ਦੇ ਸਾਹਮਣੇ ਭੀੜ ਬੰਨ੍ਹੀ ਖੜੇ ਸਨ। ਨਾਅਰੇ, "ਇਨਕਲਾਬ ਜ਼ਿੰਦਾਬਾਦ! ਭਾਰਤ ਮਾਤਾ ਦੀ ਜੈ! ਅੰਗਰੇਜ਼ੋ ਨਿਕਲ ਜਾਉ! ਸੜੀ ਗਲੀ ਸਰਕਾਰ ਨੂੰ ਇਕ ਧੱਕਾ ਹੋਰ ਦਿਉ!"

ਸਕੂਲ ਦੀ ਘੰਟੀ ਵਜੀ ਪਰ ਕਲਾਸਾਂ ਵਿਚ ਚਾਰ-ਚਾਰ, ਪੰਜ-ਪੰਜ ਵਿਦਿਆਰਥੀ ਹੀ ਗਏ। ਦੂਜੇ ਵਿਦਿਆਰਥੀ ਕਲਾਸ ਵਿਚ ਬੈਠਣ ਵਾਲਿਆਂ ਨੂੰ ਧਮਕੀਆਂ ਗਾਲ੍ਹਾਂ ਦੇ ਰਹੇ ਸਨ। ਨੌਂ ਸਾਢੇ ਨੌਂ ਤਕ ਕਲਾਸ ਰੂਮ ਬਿਲਕੁਲ ਖ਼ਾਲੀ। ਬਹੁਤੇ ਅਧਿਆਪਕ ਸਕੂਲ ਦੇ ਬਰਾਂਡਿਆਂ ਵਿਚ, ਸ਼ਹਿਰ ਵਿਚ ਬਦਲਦੀ ਹਵਾ ਦੀ ਚਰਚਾ ਕਰ ਰਹੇ ਸਨ। ਹੈਡਮਾਸਟਰ ਦਾ ਹੁਕਮ ਵਿਦਿਆਰਥੀ ਪੜ੍ਹਨ ਨਾ ਪੜ੍ਹਨ, ਅਧਿਆਪਕ ਅਨੁਸ਼ਾਸਨ ਮੁਤਾਬਿਕ ਨਿਸ਼ਚਿਤ ਵਕਤ ਤਕ ਸਕੂਲ ਵਿਚ ਹੀ ਰਹਿਣ।

... ... ...

ਮਾਸਟਰ ਗੋਬਿੰਦ ਸਿੰਘ ਸਕੂਲ ਤੋਂ ਆ ਰਹੇ ਸਨ ਤਾਂ ਬਾਜ਼ਾਰ ਦੀ ਹਾਲਤ ਵੀ ਬਦਲੀ ਹੋਈ। ਬਹੁਤੀਆਂ ਦੁਕਾਨਾਂ ਬੰਦ। ਚੌਕ ਦੇ ਨੇੜੇ ਟੇਲਰ ਮਾਸਟਰ ਯੂਸਫ਼ ਦੀ ਦੁਕਾਨ ਤੇ ਦਸ ਪੰਦਰਾਂ ਲੋਕਾਂ ਦੀ ਭੀੜ। ਕੁਝ ਲੋਕ ਯੂਸਫ਼ ਨੂੰ ਦੁਕਾਨ ਬੰਦ ਕਰਨ ਲਈ ਕਹਿ ਰਹੇ ਸਨ। ਨੇੜੇ ਦਾ ਚਿਕਵਾ ਹਿਦੇ (ਹਿਦਾਇਤਉਲ੍ਹਾ) ਅਤੇ ਦੂਜੇ ਦੋ ਬੰਦੇ ਉਹਨਾਂ ਨੂੰ ਇਸ ਤਰ੍ਹਾਂ ਕਰਨ ਤੇ ਰੋਕ ਰਹੇ ਸਨ। ਖ਼ਲੀਫ਼ਾ ਯੂਸਫ਼ ਦੀ ਦੁਕਾਨ ਤੇ ਛੇ ਮਹੀਨੇ ਤੋਂ ਉਹਦੇ ਬੇਟੇ ਤਕਦੀਰ ਅਹਿਮਦ ਅਰਜ਼ੀਨਵੀਸ ਨੇ ਮੁਸਲਿਮ ਲੀਗ ਦਾ ਹਰੇ ਕਪੜੇ ਤੇ ਚਿਟੇ ਅਧੇ ਚੰਨ ਦਾ ਝੰਡਾ ਵੀ ਫ਼ਹਿਰਾ ਦਿਤਾ ਸੀ। ਯੂਸਫ਼ ਨੂੰ ਝਗੜੇ ਤੋਂ ਪ੍ਰੇਸ਼ਾਨੀ। ਉਹਦੇ ਕਈ ਗਾਹਕ ਭੜਕਣ

ਲਗੇ ਸਨ, ਪਰ ਬੇਟੇ ਦਾ ਚੋਰ, ਮਿੱਲਤ ਅਤੇ ਮਜ਼ਹਬ ਦੇ ਮੁਕਾਬਲੇ ਨਫ਼ੇ ਨੁਕਸਾਨ ਦਾ ਕੀ ਸਵਾਲ ? ਲੀਗ ਦਾ ਝੰਡਾ ਨਹੀਂ ਝੁਕੇਗਾ ।

ਮਾਸਟਰ ਗੋਬਿੰਦ ਦੁਕਾਨ ਦੇ ਝਗੜੇ ਤੋਂ ਨਜ਼ਰ ਬਚਾ ਕੇ ਨਿਕਲ ਜਾਣਾ ਚਾਹੁੰਦੇ ਸਨ । ਸਾਹਮਣਿਉਂ ਸਾਈਕਲ ਤੇ ਤਕਦੀਰ ਅਹਿਮਦ ਆ ਗਿਆ । ਝਗੜੇ ਦੀ ਖ਼ਬਰ ਉਹਨੂੰ ਮਿਲ ਗਈ ਸੀ । ਤਕਦੀਰ ਨੇ ਮਾਸਟਰ ਗੋਬਿੰਦ ਨੂੰ ਆਵਾਜ਼ ਮਾਰੀ, "......ਮਾਸਟਰ ਸਾਹਬ ਤੁਸੀਂ ਗਵਾਹ ਹੋ । ਦੁਕਾਨ ਧਮਕੀ ਨਾਲ ਬੰਦ ਕਰਵਾਈ ਜਾ ਰਹੀ ਏ । ਲੋਕ ਕਤਲ ਦੀ ਧਮਕੀ ਦੇ ਰਹੇ ਨੇ ।"

ਮਾਸਟਰ ਧਰਮ ਸੰਕਟ ਵਿਚ । ਤਕਦੀਰ ਗਫ਼ੂਰ ਦਾ ਜਮਾਤੀ ਸੀ । ਮਾਸਟਰ ਸ਼ਹਿਰ ਵਿਚ ਨਿਰਪੱਖ ਸਮਝੇ ਜਾਂਦੇ ਸਨ, ਉਸ ਤੇ ਸਰਕਾਰੀ ਨੌਕਰ, ਪਰ ਲੀਗ ਦਾ ਝੰਡਾ ਉਨ੍ਹਾਂ ਦੀਆਂ ਅੱਖਾਂ ਨੂੰ ਵੀ ਚੁਭਦਾ ਸੀ । ਬੋਲੇ, "ਮੇਰੀ ਤਬੀਅਤ ਠੀਕ ਨਹੀਂ । ਇਹ ਝਗੜਾ ਗਲਤ ਗੱਲ ।"

ਤਕਦੀਰ ਨੇ ਭੀੜ ਵਧਦੀ ਦੇਖ ਪਿਤਾ ਨੂੰ ਸਲਾਹ ਦਿਤੀ, "ਦੁਕਾਨ ਬੰਦ ਕਰ ਦਿਉ । ਬਾਕੀ ਅਸੀਂ ਵੇਖ ਲਵਾਂਗੇ, ਇਹ ਜ਼ੁਲਮ ਕਿਵੇਂ ਚਲਦਾ ਹੈ ।"

ਮਾਸਟਰ ਗੋਬਿੰਦ ਸਿਰ ਝੁਕਾਈ ਚਲੇ ਜਾ ਰਹੇ ਸਨ । ਪਿਛੇ ਭੀੜ ਵਿਚੋਂ ਗਾਲ੍ਹਾਂ—"ਸਭ ਭੈਣ......ਕਟੂਆਂ ਨੂੰ ਦੇਖ ਲਵਾਂਗੇ । ਜਾ ਸਾਲੇ ਬੁਲਾ ਲਿਆ ਆਪਣੇ ਬਾਪ ਕਲੱਟਰ ਅਤੇ ਉਹਦੇ ਪਿਉ ਅੰਗਰੇਜ਼ ਨੂੰ......।"

ਬਿਰਜੂ ਦੀ ਚਾਚੀ ਨੇ ਦਸਿਆ, "ਬੜਕਾ ਭਈਆ ਕਹਿ ਗਏ, ਖਾਣ ਲਈ ਮੇਰੀ ਉਡੀਕ ਨਾ ਕਰਨਾ ।"

ਬਿਰਜੂ ਅਤੇ ਮਹਿਮਾਨ ਨੂੰ ਚਾਵਲ ਖੁਆ ਦਿਤੇ ਸਨ ।

ਉਸ ਦਿਨ ਸ਼ਹਿਰ ਵਿਚ ਅਖ਼ਬਾਰ ਨਹੀਂ ਆਈ ਸੀ । ਉਸ਼ਾ ਵਕਤ ਕਟਣ ਲਈ ਮਾਸਟਰ ਦੀਆਂ ਕਿਤਾਬਾਂ ਵਿਚੋਂ ਇਕ ਕਿਤਾਬ ਲੈ ਕੇ ਪੜ੍ਹ ਰਹੀ ਸੀ ।

ਗੋਬਿੰਦ ਨੇ ਚਾਵਲ ਖਾ ਕੇ ਤਹਜ਼ੀਬ ਦੇ ਨਾਤੇ ਮੇਹਮਾਨ ਤੋਂ ਪੁਛਿਆ, "ਲਖਨਊ ਦੇ ਮੁਕਾਬਲੇ ਬਲੀਆ ਤੇ ਪਿੰਡ ! ਆਪਣੀ ਲੋੜ ਬਿਨਾਂ ਝਿਜਕ, ਜ਼ਰੂਰ ਕਹਿ ਦੇਣਾ । ਸਾਡੇ ਲਈ ਜਿਹੋ ਜਿਹਾ ਬਿਰਜੂ, ਉਹੋ ਜਿਹੇ ਤੁਸੀਂ ।.. ...ਲਗਦਾ ਹੈ, ਤੁਹਾਡੇ ਆਣ ਨਾਲ ਸ਼ਹਿਰ ਦੀ ਰੰਗਤ ਬਦਲ ਗਈ ।" ਸ਼ਹਿਰ ਵਿਚ ਆਇਆ ਪਰੀਵਰਤਣ ਦਸਿਆ । ਗੱਲ ਹਿੰਦੀ ਵਿਚ ਸ਼ੁਰੂ ਕੀਤੀ ਸੀ । ਪਰ ਹਿੰਦੀ ਤੋਂ ਅੰਗ੍ਰੇਜ਼ੀ ਮਿਲੀ ਹਿੰਦੀ ਵਿਚ ਹੋਣ ਲਗੀ । ਮਾਸਟਰ ਦੀ ਉਤਸੁਕਤਾ ਤੇ ਉਸ਼ਾ ਨੇ ਦਸ ਦਿਤਾ, ਉਹਦੇ ਪਿਤਾ ਵੀ ਅਧਿਆਪਕ ਹਨ, ਕ੍ਰਿਸਚਿਅਨ ਕਾਲਿਜ ਵਿਚ ਲੇਕਚਰਾਰ । ਬਾਕੀ ਸਭ ਵੀ ਦਸਿਆ । ਉਸ਼ਾ ਨਾਲ ਅੱਧਾ ਘੰਟਾ ਗੱਲਬਾਤ ਨਾਲ ਮਾਸਟਰ ਦੇ ਮਨ ਵਿਚ ਉਸ਼ਾ ਲਈ ਆਦਰ ਤੇ ਹਮਦਰਦੀ ।

ਮਾਸਟਰ ਸੁਜ਼ਾ ਉਸ਼ਾ ਦੇ ਬਾਰੇ ਸਿਰਫ਼ ਆਪਣੇ ਆਪ ਤੇ ਕਾਂਗਰਸ ਦੇ ਵੀ ਕਿਸੇ ਬਹੁਤ ਹੀ ਭਰੋਸੇਯੋਗ ਬੰਦੇ ਨੂੰ ਕਹਿ ਸਕਦੇ ਸਨ । ਸੱਠਾਂ ਦੇ ਹੋਣ ਲਗੇ ਸਨ । ਜਾਣਦੇ ਸਨ, ਜਿਵੇਂ ਹੁਣ ਲੀਗ ਵਿਚ ਫਸਲੀ ਗਾਜ਼ੀ ਹੋਣ ਲਗ ਪਏ ਸਨ, ਕਾਂਗਰਸ ਵਿਚ ਵੀ ਖੱਦਰ ਪੋਸ਼ ਗਿਦੜਾਂ ਦੀ ਕਮੀ ਨਹੀਂ ਸੀ । ਮਹਾਦੇਵ ਸੇਠ, ਜਮਨਾਦਾਸ ਅਤੇ ਬਿਸ਼ਨ ਬਾਬੂ ਨੂੰ ਵੀ ਇਹੋ ਜਿਹੀ ਗੱਲ ਕਿਸੇ ਭਰੋਸੇਯੋਗ ਕਾਂਗਰਸੀ ਰਾਹੀਂ ਪਹੁੰਚਾਣੀ ਠੀਕ ਸੀ । ਸੰਪਰਦਾਇਕ ਖਿਚੋਤਾਣ ਦੇ

ਵਕਤ ਹਿੰਦੂ-ਮੁਸਲਮਾਨ ਦੋਹਾਂ ਨੂੰ ਇਕ ਦੂਜੇ ਤੋਂ ਕਦੋਂ ਸ਼ਕ ਹੋ ਜਾਏ, ਕੁਝ ਨਹੀਂ ਕਿਹਾ ਜਾ ਸਕਦਾ। ਸੂਜ਼ਾ ਚੌਥੇ ਪਹਿਰ ਤਕ ਸ਼ਹਿਰ ਦੀ ਹਾਲਤ ਤੇ ਵੀ ਹੈਰਾਨ।

ਸੂਜ਼ਾ ਸੂਰਜ ਡੁਬਣ ਦੇ ਵਕਤ ਗਲੀ ਤੋਂ ਮੁੜ ਰਹੇ ਸਨ, ਤਾਂ ਪੰਚਮ ਦਿਸ ਪਿਆ। ਸੂਜ਼ਾ ਨੂੰ ਪੰਚਮ ਤੇ ਵਿਸ਼ਵਾਸ। ਪੰਚਮ ਅਮੀਰ ਘਰਾਣੇ ਦਾ ਮੁੰਡਾ। ਸੂਜ਼ਾ ਨੇ ਉਹਨੂੰ ਕੁਝ ਦਿਨ, 'ਇੰਡੀਪੈਂਡੈਂਟ ਇੰਡੀਆ' ਪੜ੍ਹਣ ਲਈ ਦਿਤਾ ਸੀ। ਪੰਚਮ ਨੂੰ ਸਿਧਾਂਤਕ ਬਹਿਸ ਵਿਚ ਕੋਈ ਰਸ ਨਹੀਂ ਸੀ। ਬਨਾਰਸ ਦੇ ਵਿਦਿਆਰਥੀ ਜੀਵਨ ਵਿਚ ਮਾਰਕਸਵਾਦ ਵਲ ਕੁਝ ਝੁਕਾਅ ਹੋ ਗਿਆ ਸੀ। ਕਾਂਗਰਸ-ਸੋਸ਼ਲਿਸ਼ਟ, ਬਲਕਿ ਉੱਗਰ ਕਾਂਗਰਸੀ ਸੀ, ਸੂਜ਼ਾ ਦਾ ਅੰਦਾਜ਼ਾ ਸੀ, ਪੰਚਮ ਗਿਰਫ਼ਤਾਰੀ ਦੇ ਡਰ ਨਾਲ ਛੁਪਿਆ ਹੋਏਗਾ।

"ਇਥੇ ਕਿਵੇਂ ਘੁੰਮ ਰਹੇ ਹੋ ਬਾਬੂ!" ਸੂਜ਼ਾ ਨੇ ਹੈਰਾਨੀ ਪ੍ਰਗਟ ਕੀਤੀ।

ਪੰਚਮ ਦੀਆਂ ਵਾਛਾਂ ਖਿੜ ਗਈਆਂ। ਉਤਸਾਹ ਨਾਲ ਬੋਲਿਆ, "ਮਾਸ ਸਾਹਬ, ਸਿਚੂਏਸ਼ਨ ਬਦਲ ਗਈ। ਕਲ ਤਕ ਦੇਖ ਲਿਆ ਜੇ। ਸੁਣਿਆ ਜੇ ਨਾ, ਤਹਸੀਲ ਤੇ ਨਰਹੀ ਥਾਣੇ ਉਪਰ ਕਾਂਗਰਸ ਦਾ ਝੰਡਾ ਲਗ ਗਿਆ ਹੈ।"

ਸੂਜ਼ਾ ਨੇ ਖ਼ੁਸ਼ੀ ਜ਼ਾਹਿਰ ਕੀਤੀ। ਮੱਧਮ ਆਵਾਜ਼ ਵਿਚ, "ਸੁਣਿਆ ਹੈ, ਲਖਨਊ ਵਾਲੀ ਉਸ਼ਾ ਸੇਠ ਬਲੀਆ ਵਿਚ ਹੈ। ਉਨ੍ਹਾਂ ਦੇ ਠਹਿਰਣ ਦੀ ਮੁਨਾਸਿਬ ਥਾਂ ਨਹੀਂ ਮਿਲ ਰਹੀ।"

"ਹਾਂ ਹਾਂ!" ਪੰਚਮ ਸਭ ਕੁਝ ਜਾਣਨ ਦੇ ਅਭਿਮਾਨ ਵਿਚ ਬੋਲਿਆ, "ਇਨਕਲਾਬ ਸਪੈਸ਼ਲ ਫੇਵਨਾ ਤੇ ਰੋਕ ਆਪ ਉਸ਼ਾ ਜੀ ਨਰਹੀ ਗਏ। ਥਾਣੇ ਤੇ ਉਨ੍ਹਾਂ ਨੇ ਝੰਡਾ ਫਹਰਾਇਆ। ਮਾਸ ਸਾਹਬ, ਉਨ੍ਹਾਂ ਲਈ ਥਾਂ ਦੀ ਕੀ ਕਮੀ? ਉਨ੍ਹਾਂ ਲਈ ਤਾਂ ਸਰਕਿਟ ਹਾਊਸ ਵਿਚ ਇੰਤਜ਼ਾਮ ਚਾਹੀਦਾ ਹੈ, ਜਿਥੇ ਵਡੇ ਲੋਕ ਠਹਿਰਦੇ ਹਨ। ਸਾਡੇ ਘਰ ਤੇ ਉਨ੍ਹਾਂ ਦੇ ਲਾਇਕ ਨਹੀਂ। ਮਹਾਦੇਵ ਬਾਬੂ ਨਾਲ ਗੱਲ ਕਰਾਂ। ਤੁਹਾਨੂੰ ਕਿਸ ਨੇ ਕਿਹਾ?"

"ਬਾਬੂ, ਇਹ ਸਵਾਲ ਨਾ ਕਰੋ।" ਸੂਜ਼ਾ ਭਰਵੱਟੇ ਉਚੇ ਕਰਕੇ ਬੋਲੇ, "ਕਿਸੇ ਨੇ ਨਾ ਦਸਣ ਨੂੰ ਕਿਹਾ ਹੈ ਤਾਂ ਕਿਵੇਂ ਦਸ ਦਿਆਂ। ਮੇਰਾ ਇਤਬਾਰ ਹੈ ਤਾਂ ਗੱਲ ਕਰਕੇ ਮੈਨੂੰ ਖ਼ਬਰ ਦੇ ਸਕਦੇ ਹੋ।"

"ਹਛਾ ਮਾਸ ਸਾਹਬ, ਤੁਸੀਂ ਵੀ ਚੰਗੀ ਕਹੀ।......ਤੁਸੀਂ ਜਿਥੇ ਕਹੋ ਖ਼ਬਰ ਕਰ ਦਿਆਂ!"

"ਮੈਂ ਤੁਹਾਡੇ ਘਰ ਰਾਤੀਂ ਨੌਂ ਦਸ ਤਕ ਆ ਕੇ ਖ਼ਬਰ ਲੈ ਲਵਾਂਗਾ।"

"ਜ਼ਰੂਰ ਆਉਣਾ।"

ਗੋਬਿੰਦ ਦੇ ਘਰ ਜਾਣ ਤੋਂ ਪਹਿਲਾਂ ਸੂਜ਼ਾ ਆਪਣੇ ਜਵਾਈ ਦੇ ਘਰ ਗਏ। ਨੌਂ ਤਾਰੀਖ਼ ਗਏ ਸਨ ਤਾਂ ਦੋਹਤਰੀ ਨੂੰ ਗਲੇ ਵਿਚ ਤਕਲੀਫ਼, ਖਾਂਸੀ ਅਤੇ ਬੁਖ਼ਾਰ ਸੀ। ਉਸੇ ਦਿਨ ਡਾਕਟਰ ਮਜ਼ੂਮਦਾਰ ਹੋਮਿਓਪੈਥ ਦੇ ਘਰੋਂ ਆਪਣੀ ਸਮਝ ਨਾਲ ਦੋਹਤਰੀ ਲਈ ਤਿੰਨ ਦਿਨ ਦੀ ਦਵਾਈ ਬਰਾਇਨਿਆ 30 ਦੇ ਆਏ ਸਨ। ਫਿਰ ਉਹਨੂੰ ਦੇਖ ਕੇ ਇਹ ਤਸੱਲੀ ਦੇ ਆਏ ਸਨ, ਉਜਿਆਰ ਜਾਣ ਤੋਂ ਪਹਿਲਾਂ ਦੇਖ ਜਾਵਾਂਗੇ।

ਗਫ਼ੂਰ ਸੂਰਜ ਡੁਬਣ ਤੋਂ ਪਹਿਲਾਂ ਅਦਾਲਤ ਤੋਂ ਆ ਗਿਆ ਸੀ। ਪਰ ਬੜਾ ਫ਼ਿਕਰਮੰਦ। ਕੋਲ ਬੈਠੇ ਆਦਮੀ ਨਾਲ ਸ਼ਹਿਰ ਦੀ ਹਾਲਤ ਬਾਰੇ ਗੱਲਾਂ ਕਰ ਰਿਹਾ ਸੀ। ਉਹਨੇ ਸਹੁਰੇ ਨੂੰ ਖ਼ਬਰ ਦਿਤੀ :

ਨਰਹੀ ਦੇ ਇਲਾਵਾ ਦੂਜੇ ਦਿਨ ਬੈਰੀਆ, ਗੜਵਾਰ ਅਤੇ ਮਨੀਅਰ ਥਾਣਿਆਂ ਤੇ ਵੀ ਕਾਂਗਰਸ ਨੇ ਝੰਡੇ ਲਾ ਦਿਤੇ। ਲੋਕ ਕਹਿੰਦੇ ਨੇ ਨਰਹੀ ਦਾ ਥਾਣੇਦਾਰ ਸੁੰਦਰ ਸਿੰਘ ਉਪਰੋਂ ਉਪਰੋਂ ਸਰਕਾਰ ਦਾ ਵਫ਼ਾਦਾਰ ਬਣਿਆ ਰਿਹਾ, ਛੁਪ ਛੁਪ ਕੇ ਹਿੰਦੂ ਕਾਂਗਰਸੀਆਂ ਨਾਲ ਗੰਢ ਤਰੁੱਪ ਕੀਤੀ ਹੋਈ ਸੀ। ਗੜਵਾਰ ਦਾ ਥਾਣੇਦਾਰ ਮੁਸਲਮਾਨ, ਆਲੇ ਦੁਆਲੇ ਸਭ ਹਿਦੂ ਪਿੰਡ। ਹਜ਼ਾਰਾਂ ਦੀ ਭੀੜ ਨੇ ਘੇਰ ਲਿਆ ਤਾਂ ਕੀ ਕਰਦਾ!......ਉਹਨੇ ਹੌਲੀ ਜਿਹੇ ਕਿਹਾ, "ਬੱਬਨ ਨੇ ਸੁਣਿਆ ਹੈ, ਛਿੱਦੇ, ਕੱਲਨ ਅਤੇ ਬਿੰਦੇ ਦਾ ਦਲ ਮੁਸਲਮਾਨਾਂ ਦੀਆਂ ਦੁਕਾਨਾਂ ਤੇ ਮਕਾਨ ਲੁੱਟ ਕੇ ਸਾੜ ਦੇਣ ਦੀ ਤਿਆਰੀ ਕਰ ਰਿਹਾ ਹੈ।"

ਗਫ਼ੂਰ ਬੋਲਿਆ, "ਬਬਨ ਤੇ ਅਕਸਰ ਉਡਾਉਂਦਾ ਹੈ। ਫਿਰ ਵੀ ਕਾਂਗਰਸ ਦੇ ਲੀਡਰਾਂ ਨੂੰ ਖ਼ਬਰ ਕਰ ਦੇਣਾ ਮੁਨਾਸਿਬ। ਉਹ ਲੋਕ ਆਪਣੇ ਨੁਕਸਾਨ ਦੇ ਖ਼ਿਆਲ ਨਾਲ ਸੰਪਰਦਾਇਕ ਝਗੜਾ ਨਹੀਂ ਹੋਣ ਦੇਣਗੇ।"

ਸ਼ੁਜਾ ਨੇ ਵੀ ਇਸ ਗੱਲ ਦਾ ਸਮਰਥਨ ਕੀਤਾ। ਅੰਦਰ ਖ਼ਬਰ ਦੇ ਕੇ ਬੇਟੀ ਅਤੇ ਦੋਹਤਰੀ ਨੂੰ ਵੇਖਣ ਚਲੇ ਗਏ।

... ... ...

ਬਿਰਜੂ ਦੀ ਚਾਚੀ ਨੂੰ ਊਸ਼ਾ ਲਈ ਕੁਝ ਇਹੋ ਜਿਹਾ ਆਦਰ, ਸਹਿਮ ਤੇ ਖ਼ਤਰਾ, ਜਿਵੇਂ ਬਲੀ ਚੜ੍ਹਾਣ ਵਾਲੇ ਨੂੰ ਦੇਵੀ ਤੋਂ, ਪਰ ਊਸ਼ਾ ਮਹਿਮਾਨ ਸੀ। ਸ਼ਾਮੀਂ ਉਹਦੇ ਲਈ ਸਬਜ਼ੀ, ਪਰਾਉਂਠੇ ਬਣਾਏ ਅਤੇ ਦਹੀਂ ਦੀ ਖ਼ੂਬ ਮੋਟੀ ਮਲਾਈ ਵਿਚ ਖੰਡ ਪਾ ਦਿਤੀ।

ਬਿਰਜੂ ਲਗਭਗ ਸਾਢੇ ਨੌਂ ਵਜੇ ਆਇਆ। ਊਸ਼ਾ ਨੂੰ ਗੁਪਤ ਸੁਨੇਹਾ ਦਿਤਾ। ਸ਼ੁਜਾ ਤੇ ਗੋਬਿੰਦ ਗੱਲਾਂ ਕਰਦੇ ਰਹੇ ਪਰ ਬਿਰਜੂ ਰੋਟੀ ਖਾਂਦਿਆਂ ਹੀ ਬਰਾਂਡੇ ਵਿਚ ਮੰਜੀ ਡਾਹ ਕੇ ਨੀਂਦ ਵਿਚ ਬੇਸੁਧ।

ਸ਼ੁਜਾ ਤੇ ਗੋਬਿੰਦ ਬਰਾਂਡੇ ਵਿਚ ਚਲੇ ਗਏ ਤਾਂ ਊਸ਼ਾ ਕੁਝ ਚਿਰ ਠੰਢਕ ਲਈ ਖੁਲ੍ਹੇ ਵਿਹੜੇ ਵਿਚ ਲੇਟੀ ਰਹੀ। ਚਾਚੀ ਨੇ ਅਸਮਾਨ ਵਲ ਇਸ਼ਾਰਾ ਕਰ ਸਾਵਧਾਨ ਕੀਤਾ, "ਤਰੇਲ ਪੈ ਰਹੀ ਹੈ, ਜਾਨ ਖ਼ਰਾਬ ਹੋ ਜਾਏਗੀ।"

ਊਸ਼ਾ ਗੋਹਿਆਂ ਦੇ ਧੂੰਏਂ ਦੀ ਬੋ ਤੋਂ ਸਾਹ ਘੁਟ ਬਰਾਂਡੇ ਵਿਚ ਮੰਜੀ ਤੇ ਲੇਟ ਗਈ। ਗੋਹਿਆ ਦੇ ਧੂੰਏਂ ਤੋਂ ਮੱਛਰ ਵਧੇਰੇ ਤਕਲੀਫ਼ਦੇਹ।

ਰਾਤੀਂ ਸਾਢੇ ਯਾਰ੍ਹਾਂ ਵਜੇ ਗੱਜਨ ਆਇਆ। ਬਿਰਜੂ ਨੂੰ ਪਛਾਣ ਕੇ ਜਗਾਇਆ। ਬਿਰਜੂ ਨੇ ਅੰਦਰ ਜਾ ਕੇ ਚਾਚੀ ਨੂੰ। ਊਸ਼ਾ ਪਿਛਲੀ ਰਾਤ ਵਾਂਗ ਦੋਹਾਂ ਨਾਲ ਚਲੀ ਗਈ। ਇਕ ਮਕਾਨ ਵਿਚ ਦਸ ਯਾਰ੍ਹਾਂ ਜਵਾਨ। ਸਭ ਸਾਵਧਾਨੀ ਪਹਿਲਾਂ ਵਾਂਗ। ਊਸ਼ਾ ਨੂੰ ਪਹਿਲਾਂ ਪਤਾ ਸੀ, ਉਸ ਰਾਤ ਦੋ ਥਾਵਾਂ ਤੇ ਗੁਪਤ ਸਭਾ ਵਿਚ ਜਾਣਾ ਹੋਏਗਾ।

... ... ...

ਸੋਲਾਂ ਅਗਸਤ ਐਤਵਾਰ। ਮਾਸਟਰ ਗੋਬਿੰਦ ਸਿੰਘ ਨੂੰ ਸਕੂਲ ਜਾ ਕੇ ਹੜਤਾਲੀ ਨਾਅਰੇ ਸੁਣਨ ਦੀ ਜ਼ਰੂਰਤ ਨਹੀਂ ਸੀ। ਸ਼ੁਜਾ ਗੁੜ-ਸੱਤੂ ਲੈ ਕੇ ਨਿਕਲ ਗਏ ਸਨ। ਪਿਛਲੀ ਰਾਤ ਪੰਚਮ ਦੇ ਘਰ ਸਾਢੇ ਦਸ ਤੀਕ ਉਡੀਕ ਕਰਕੇ ਨਿਸਫਲ ਪਰਤੇ ਸਨ। ਹੁਣ ਕਾਂਗਰਸੀ ਬਹੁਤ ਰੁਝ ਗਏ ਸਨ। ਸ਼ੁਜਾ ਦਾ ਖ਼ਿਆਲ ਫਿਰ ਪੰਚਮ ਤੇ ਨਰਬਦਾ ਪ੍ਰਸਾਦ ਵਲ ਜਾਣ ਦਾ ਸੀ।

ਸਕੂਲ ਵਿਚ ਛੁਟੀ ਸੀ। ਮੁੰਡੇ ਥਾਂ ਥਾਂ ਤੇ ਜਲੂਸ ਕਢ ਰਹੇ ਸਨ। ਐਤਵਾਰ ਦੇ ਦਿਨ ਜ਼ਿਲਿਆਂ ਵਿਚ ਪਿੰਡਾਂ ਦੇ ਲੋਕ ਸਰਕਾਰੀ ਕੰਮ ਜਾਂ ਕਚਹਿਰੀ ਨਹੀਂ ਆਉਂਦੇ। ਬਾਜ਼ਾਰ ਅਕਸਰ ਸੁੰਨੇ ਰਹਿੰਦੇ ਹਨ, ਪਰ ਉਸ ਐਤਵਾਰ ਸ਼ਹਿਰ ਵਿਚ ਆਮ ਦਿਨਾਂ ਤੋਂ ਵਧ ਲੋਕ ਪਿੰਡਾਂ ਤੋਂ ਚਲੇ ਆ ਰਹੇ ਸਨ।

ਸ਼ਹਿਰ ਵਿਚ ਪੁਲੀਸ ਗ਼ਾਇਬ ਪਰ ਰੇਲ ਸਟੇਸ਼ਨ ਅਤੇ ਕਚਹਿਰੀ ਵਿਚ ਪੁਲੀਸ ਦਾ ਜ਼ਬਰਦਸਤ ਪਹਿਰਾ। ਦਸ ਯਾਰ੍ਹਾਂ ਵਜੇ ਤਕ ਸ਼ਹਿਰ ਲਠੈਤ ਪੇਂਡੂਆਂ ਨਾਲ ਭਰ ਗਿਆ। ਆਕਾਸ਼ ਚੀਰਵੇਂ ਨਾਅਰੇ, ਇਨਕਲਾਬ ਜ਼ਿੰਦਾਬਾਦ! ਮਹਾਤਮਾ ਗਾਂਧੀ ਦੀ ਜੈ! ਭਾਰਤ ਮਾਤਾ ਦੀ ਜੈ! ਝਾਂਸੀ ਦੀ ਰਾਣੀ ਜ਼ਿੰਦਾਬਾਦ! ਸੰਨ ਸਤਵਿੰਜਾ ਜ਼ਿੰਦਾਬਾਦ! ਇਸ ਡਿਗਦੀ ਸਰਕਾਰ ਨੂੰ ਇਕ ਧੱਕਾ ਹੋਰ ਦਿਉ!

ਸ਼ਹਿਰ ਵਿਚ ਖ਼ਬਰ ਸੀ, ਬਲੀਆ ਦੇ ਪੱਛਮ ਅਤੇ ਪੂਰਬ ਵਿਚ ਕਾਂਗਰਸ ਦਾ ਰਾਜ ਹੋ ਗਿਆ......ਸਭ ਰੇਲ ਸਟੇਸ਼ਨ ਸੜ ਗਏ। ਬਲੀਆ ਸਟੇਸ਼ਨ ਦਾ ਖੜੇ ਰਹਿ ਜਾਣਾ ਬਲੀਆ ਦੇ ਉਗਰ ਜਵਾਨਾਂ ਦੇ ਵਿਚਾਰ ਵਿਚ ਉਨ੍ਹਾਂ ਦੀ ਮਰਦਾਨਗੀ ਤੇ ਕਲੰਕ। ਦੁਪਹਿਰ ਬਾਅਦ ਭੀੜ ਦਾ ਇਕ ਵੱਡਾ ਰੇਲਾ ਸਟੇਸ਼ਨ ਵਲ ਵਧਿਆ। ਪੁਲੀਸ ਅਤੇ ਦੂਜੇ ਅਫ਼ਸਰਾਂ ਦੀ ਹਿੰਮਤ ਬੰਨ੍ਹਾਈ ਰੱਖਣ ਲਈ ਕਲੱਕਟਰ ਦੇ ਹੁਕਮ ਨਾਲ ਡਿਪਟੀ ਕਲੱਕਟਰ ਵੈਸ਼ ਉਥੇ ਮੌਜੂਦ ਸੀ। ਉਹਦੇ ਹੁਕਮ ਨਾਲ ਭੀੜ ਨੂੰ ਪਿਛੇ ਹਟ ਕੇ ਤਿਤਰ ਬਿਤਰ ਹੋਣ ਲਈ ਕਿਹਾ ਗਿਆ। ਭੀੜ ਪਿਛੇ ਹਟਣ ਦੀ ਬਜਾਏ ਉਚੇ ਨਾਅਰਿਆਂ ਨਾਲ ਅਗੇ ਵਧੀ, "......ਇਨਕਲਾਬ ਜ਼ਿੰਦਾਬਾਦ! ਇਸ ਡਿਗਦੀ ਸਰਕਾਰ ਨੂੰ ਇਕ ਧੱਕਾ ਹੋਰ ਦਿਉ!"

ਵੈਸ਼ ਨੇ ਭੀੜ ਨੂੰ ਡਰਾਣ ਲਈ ਫ਼ਾਇਰ ਕਰਵਾਏ। ਭੀੜ ਅਗੇ ਵਧਦੀ ਗਈ। ਉਹਨੇ ਭੀੜ ਤੇ ਗੋਲੀ ਚਲਵਾ ਦਿਤੀ। ਭੀੜ ਵਿਚ ਭਗਦੜ ਮਚ ਗਈ, ਪਰ ਪੰਦਰਾਂ ਮਿੰਟਾਂ ਵਿਚ ਭੀੜ ਦਾ ਉਸ ਤੋਂ ਵੀ ਵੱਡਾ ਰੇਲਾ ਆਇਆ, ਅਤੇ ਉਚੇ ਨਾਅਰਿਆਂ ਨਾਲ ਅਗੇ ਵਧਿਆ। ਪੁਲੀਸ ਇਧਰ ਉਧਰ ਦੁਬਕ ਗਈ। ਡਿਪਟੀ ਕਲੱਕਟਰ ਵੈਸ਼ ਵੀ ਲਾਪਤਾ। ਭੀੜ ਨੇ ਸਟੇਸ਼ਨ ਲੁਟ ਲਿਆ। ਉਹਦੇ ਬਾਅਦ ਸਟੇਸ਼ਨ ਦੀ ਹੋਲੀ।

ਲੜਾਈ ਲਈ ਬਹੁਤ ਭਾਰੀ ਮਾਤਰਾ ਵਿਚ ਗੱਲਾ ਖ਼ਰੀਦਿਆ ਜਾ ਰਿਹਾ ਸੀ। ਸਰਕਾਰ ਦੇ ਦੋ ਮਤਲਬ। ਜੰਗ ਵਿਚ ਗੱਲਾ ਖ਼ਰਚ ਹੋਣ ਨਾਲੋਂ ਵੱਧ ਜ਼ਾਇਆ ਜਾਂਦਾ ਹੈ, ਅਤੇ ਅੰਨ ਦੀ ਮਹਿੰਗਾਈ ਨਾਲ ਲੜਾਈ ਲਈ ਸੈਨਿਕ ਤੇ ਮਜ਼ਦੂਰ ਮਿਲ ਸਕੇ। ਅਨਾਜ ਦੀ ਮਹਿੰਗਾਈ ਦੇ ਕਾਰਣ ਉਪੱਦਰ ਦੇ ਡਰ ਤੋਂ ਸ਼ਹਿਰਾਂ ਵਿਚ ਰਾਸ਼ਨਿੰਗ ਜਾਰੀ ਕਰ ਦਿਤੀ ਗਈ। ਹਰ ਜ਼ਿਲੇ ਵਿਚ ਗੱਲੇ ਦੀ ਖ਼ਰੀਦ ਲਈ ਵੱਡੇ ਵੱਡੇ ਸਰਕਾਰੀ ਗੱਲਾ ਗੋਦਾਮ ਬਣਾਏ ਗਏ ਸਨ। ਉਥੋਂ ਕਿਸਾਨਾਂ ਨੂੰ ਬੀਜ ਲਈ ਬਿਹਤਰ ਕਿਸਮ ਦਾ ਗੱਲਾ ਖ਼ਰੀਦਣ ਦਾ ਵੀ ਅਰਾਮ। ਚੌਥੇ ਪਹਿਰ ਭੀੜ ਨੇ ਬਲੀਆ ਦੇ ਸਰਕਾਰੀ ਗੱਲਾ ਬੀਜ ਗੋਦਾਮ ਤੇ ਹੱਲਾ ਬੋਲ ਦਿਤਾ। ਲੁੱਟਣ ਦੀ ਬਜਾਏ ਗੋਦਾਮ ਨੂੰ ਅੱਗ ਲਾ ਦਿਤੀ।

ਸਟੇਸ਼ਨ ਤੇ ਗੋਲੀ ਚਲਵਾਣ ਦੇ ਬਾਅਦ ਵੈਸ਼ ਲਾਪਤਾ ਹੋ ਗਿਆ, ਪਰ ਉਤੇਜਿਤ ਭੀੜ ਨੇ ਬਦਲੇ ਦੀ ਭਾਵਨਾ ਨਾਲ ਸ਼ਾਮੀਂ ਵੈਸ਼ ਦੇ ਘਰ ਅਤੇ ਦੂਜੇ ਚਾਰ ਪੰਜ ਸਰਕਾਰੀ ਦਫ਼ਤਰਾਂ, ਰਾਇ ਬਹਾਦੁਰਾਂ, ਖ਼ਾਨ ਬਹਾਦੁਰਾਂ ਦੇ ਮਕਾਨਾਂ ਤੇ ਅੱਗ ਲਾ ਦਿਤੀ। ਪੁਲੀਸ ਸ਼ਹਿਰ ਤੋਂ ਲਾਪਤਾ।

ਸ਼ਾਮ ਤਕ ਬਾਂਸਡੀਹ ਤਹਿਸੀਲ ਦੇ ਦੋ ਹੋਰ ਥਾਣਿਆਂ ਤੇ ਕਾਂਗਰਸੀ ਝੰਡੇ ਫ਼ਹਿਰਾ ਦਿਤੇ ਜਾਣ ਦੇ ਸਮਾਚਾਰ। ਕੁਝ ਲੋਕ ਮਖ਼ੌਲ ਕਰ ਰਹੇ ਸਨ, ਹੁਣ ਤਕ ਬਕਰੀ ਸ਼ੇਰ ਇਕ ਘਾਟ ਤੋਂ ਪਾਣੀ ਪੀਂਦੇ ਸਨ। ਬਕਰੀ ਡਰ ਨਾਲ ਸ਼ੇਰ ਦਾ ਜੂਠਾ ਤੇ ਗੰਦਲਾ ਪਾਣੀ ਪੀਂਦੀ ਸੀ। ਹੁਣ ਸਾਲਾ ਬ੍ਰਿਟਿਸ਼, ਲਾਇਨ ਬਕਰੀ ਦਾ ਜੂਠਾ ਪਾਣੀ ਪੀਏਗਾ। ਕਾਂਗਰਸ ਦੇ ਮੰਨੇ ਪ੍ਰਮੰਨੇ ਨੇਤਾ ਅਜੇ ਸਾਹਮਣੇ ਨਹੀਂ ਸਨ, ਪਰ ਉਤਸਾਹੀ ਜਵਾਨਾਂ ਨੇ ਸ਼ਹਿਰ ਵਿਚ ਸ਼ਾਂਤੀ ਸੁਰੱਖਿਆ ਦੀ ਜ਼ਿੰਮੇਵਾਰੀ ਆਪ ਆਪਣਿਆਂ ਮੋਢਿਆਂ ਤੇ ਲੈ ਲਈ ਸੀ। ਜਗਹ ਜਗਹ ਜਵਾਨਾਂ ਦੀਆਂ ਟੋਲੀਆਂ ਤੈਨਾਤ—ਕਿਧਰੇ ਚੋਰੀ ਚਕਾਰੀ, ਲੁਟਪੁਟ ਜਾਂ ਸੰਪ੍ਰਦਾਇਕ ਝਗੜੇ ਨਾ ਹੋ ਜਾਣ।

ਸਤਾਰ੍ਹਾਂ ਅਗਸਤ। ਮਾਸਟਰ ਗੋਬਿੰਦ ਜਾਣਦੇ ਸਨ ਸਕੂਲ ਵਿਚ ਕੋਈ ਕੰਮ ਨਹੀਂ ਹੋਏਗਾ, ਪਰ ਡਸਿਪਿਲਨ ਦੇ ਖ਼ਿਆਲ ਨਾਲ ਸਕੂਲ ਗਏ। ਸੁਜਾ ਦੇਰ ਨਾਲ ਨਿਕਲੇ। ਬਿਰਜੂ ਨੇ ਕਿਹਾ ਸੀ, ਉਹ ਅਤੇ ਯੰਗ ਲੇਡੀ ਬਲੀਆ ਵਿਚ ਤਿੰਨ ਦਿਨ ਰਹਿਣਗੇ। ਸੋਚਿਆ, ਸ਼ਾਇਦ ਅਜ ਉਹ ਲੋਕ ਜਾ ਰਹੇ ਹੋਣ, ਪਰ ਰਸਤੇ ਸਭ ਖ਼ਤਮ। ਕਿਸ ਸਵਾਰੀ ਤੇ, ਕਿਸ ਰਾਹ ਤੋਂ : ਇਹ ਉਹ ਜਾਣਨ, ਉਨ੍ਹਾਂ ਦਾ ਕੰਮ ਜਾਣੇ। ਸੁਜਾ ਜਵਾਈ ਦੇ ਘਰ ਹਾਲ ਚਾਲ ਦੇਖਣ ਪੁਛਣ ਚਲੇ ਗਏ। ਗਫ਼ੂਰ ਦੁਬਿਧਾ ਵਿਚ ਸੀ, ਕਚਹਿਰੀ ਜਾਏ ਨਾ ਜਾਏ ?......ਇਸ ਹਾਲਾਤ ਵਿਚ ਅਦਾਲਤ ਵਿਚ ਕੀ ਕੰਮ ਹੋਏਗਾ ? ਵੈਸੇ ਗਫ਼ੂਰ ਪਹਿਲਾਂ ਨਾਲੋਂ ਸ਼ਾਂਤ ਸੀ। ਸਹੁਰੇ ਨਾਲ ਕੁਝ ਰਾਜਨੀਤਿਕ ਚਰਚਾ ਹੋਈ......ਸ਼ੁਰੂ ਵਿਚ ਕਾਂਗਰਸ ਦਾ ਰਵੱਈਆ ਗ਼ੈਰ-ਫ਼ਿਰਕਾਵਰਾਨਾ ਰਹੇਗਾ, ਪਰ ਕਾਂਗਰਸ ਵਿਚ ਸਭ ਤਰ੍ਹਾਂ ਦੇ ਲੋਕ ਹਨ। ਪਿਛਲੇ ਦਿਨਾਂ ਵਿਚ ਮੁਸਲਮਾਨਾਂ ਦੇ ਨਾਲ ਕੋਈ ਜ਼ੋਰ ਜਬਰ ਨਹੀਂ ਸੀ ਹੋਇਆ।

ਹੈਡਮਾਸਟਰ ਸੈਮੂਅਲ ਚੈਟਰਜੀ ਉਪਰੋਂ ਸ਼ਾਂਤ ਸਨ। ਉਨ੍ਹਾਂ ਨੇ ਅਧਿਆਪਕਾਂ ਨੂੰ ਰਾਇ ਦਿਤੀ, ਵਿਦਿਆਰਥੀਆਂ ਦੇ ਮਾਪੇ ਉਨ੍ਹਾਂ ਨੂੰ ਸਕੂਲ ਨਹੀਂ ਭੇਜ ਰਹੇ ਤਾਂ ਸਾਡੀ ਕੀ ਜ਼ਿੰਮੇਵਾਰੀ !.....ਸਾਨੂੰ ਉਪਰੋਂ ਜਿਹੋ ਜਿਹੇ ਆਰਡਰ ਆਉਣਗੇ, ਕੰਮ ਕਰਾਂਗੇ। ਤੁਸੀਂ ਲੋਕ ਰੋਜ਼ ਆ ਕੇ ਹਾਜ਼ਰੀ ਲਗਵਾਂਦੇ ਰਹੋ। ਕੋਈ ਵੀ ਸਰਕਾਰ ਹੋਵੇ, ਪੜ੍ਹਾਈ ਤੇ ਜ਼ਰੂਰੀ।

ਮਾਸਟਰ ਗੋਬਿੰਦ ਸਕੂਲ ਦੇ ਫਾਟਕ ਤੋਂ ਨਿਕਲ ਰਹੇ ਸਨ। ਉਨ੍ਹਾਂ ਨੂੰ ਦੇਖ ਕੇ ਚਤੁਰਭੁਜ ਨੇ ਸਾਈਕਲ ਤੋਂ ਉਤਰ ਕੇ ਪਾਂਵ ਲਾਗਿਲਾ (ਪੈਰੀਂ ਪੈਣਾ) ਕਿਹਾ। ਗੋਬਿੰਦ ਦੇ ਅੰਦਾਜ਼ੇ ਵਿਚ ਚਤੁਰਭੁਜ ਮਫ਼ਰੂਰ।

"ਹੁਣ ਕੀ ਖ਼ਬਰ ?" ਗੋਬਿੰਦ ਨੇ ਪੁਛਿਆ।

"ਤੁਹਾਡੇ ਚਰਣਾਂ ਦੀ ਕ੍ਰਿਪਾ ਨਾਲ ਕਿਲਾ ਜਿੱਤ ਲਿਆ।" ਚਤੁਰਭੁਜ ਨੇ ਦਸਿਆ, "ਸੁਣਿਆ, ਕਲੱਕਟਰ ਕਚਹਿਰੀ ਆਇਆ ਹੈ, ਹਿਫ਼ਾਜ਼ਤ ਲਈ ਛੇ ਬੰਦੂਕਚੀ ਲੈ ਕੇ। ਉਹਨੇ ਆਪਣੇ ਬਾਲ ਬੱਚੇ ਹਿਫ਼ਾਜ਼ਤ ਲਈ ਪੁਲੀਸ ਲਾਈਨ ਭੇਜ ਦਿਤੇ। ਦੂਜੇ ਅਫ਼ਸਰਾਂ ਨੂੰ ਵੀ ਹੁਕਮ ਜੋ ਚਾਹੇ ਆਪਣੇ ਬੱਚੇ ਪੁਲੀਸ ਲਾਈਨਜ਼ ਭੇਜ ਦਏ। ਕਲੱਕਟਰੀ ਵਿਚ ਇਕ ਆਦਮੀ ਨੇ ਦਸਿਆ, ਸਾਲਾ ਪਿਲਪਿਲਾ ਗਿਆ। ਚੌਦਾਂ ਅਗਸਤ ਤਾਰ ਟੈਲੀਫ਼ੋਨ ਸਭ ਖ਼ਤਮ ਹੋ ਗਏ ਤੇ ਉਹਨੇ ਦੋ ਆਦਮੀ ਵਖਰੇ ਵਖਰੇ, ਮੋਟਰ ਤੇ ਬਨਾਰਸ ਫ਼ੈਜ਼ਾਬਾਦ ਕੁਮਕ ਲਈ ਭੇਜੇ ਸਨ। ਸਵੇਰੇ ਤਕ ਵੀ ਨਾ ਕੋਈ ਜਵਾਬ, ਨਾ ਆਦਮੀ ਮੁੜੇ ਤਾਂ ਸਾਲੇ ਦੇ ਹੱਥ ਪੈਰ ਠੰਢੇ।"

ਚਤੁਰਭੁਜ ਨੇ ਹੋਰ ਦਸਿਆ, "ਅਸੀਂ ਕਾਂਗਰਸ ਦਫ਼ਤਰ ਤੇ ਪੁਲੀਸ ਦਾ ਕੁਫ਼ਲ ਤੋੜ ਕੇ ਆਪਣਾ ਕੰਮ ਸ਼ੁਰੂ ਕਰ ਦਿਤਾ। ਪੰਦਰਾਂ ਵੀਹ ਹਜ਼ਾਰ ਦੀ ਭੀੜ ਜ਼ਿਲਾ ਜੇਲ੍ਹ ਫਾਟਕ ਨੂੰ ਘੇਰੀ ਬੈਠੀ ਹੈ। ਲੋਕਾਂ ਦੀ ਮੰਗ, ਸਾਡੇ ਨੇਤਾ ਛਡੇ ਜਾਣ। ਕਲੱਕਟਰ ਦੀ ਆਪ ਉਥੇ ਜਾਣ ਦੀ ਹਿੰਮਤ ਨਹੀਂ। ਉਹਨੇ ਕਹਿ ਭੇਜਿਆ ਹੈ, ਕਾਂਗਰਸ ਦੇ ਨੇਤਾ ਚਿਤ੍ਰ ਪਾਂਡੇ, ਜਗਨ ਨਾਥ, ਮੁਰਲੀ ਬਾਬੂ, ਓਂਕਾਰਾਨੰਦ ਜੇਲ ਵਿਚ ਨਹੀਂ ਹੈਨ। ਜਿੰਨੇ ਕਾਂਗਰਸੀ ਜੇਲ੍ਹ ਵਿਚ ਹਨ, ਛੱਡ ਦਿਤੇ ਜਾਣਗੇ। ਜਰਾਇਮ ਪੇਸ਼ਾ ਜਾਂ ਚੋਰਾਂ ਡਕੈਤਾਂ ਨੂੰ ਛੱਡਣ ਵਿਚ ਜ਼ਿਲੇ ਦੇ ਅਮਨ ਨੂੰ ਖ਼ਤਰਾ ਹੋ ਜਾਏਗਾ। ਪਰ ਲੋਕਾਂ ਨੂੰ ਵਿਸ਼ਵਾਸ ਨਹੀਂ ਉਹ ਕਹਿੰਦੇ ਹਨ, ਸਭ ਕੈਦੀ ਛਡੇ ਜਾਣ। ਅਮਨ ਲਈ ਕਾਂਗਰਸ ਜ਼ਿੰਮੇਵਾਰ......!"

ਕਚਹਿਰੀ ਰੇਲ ਲਾਈਨ ਤੋਂ ਇਕ ਫ਼ਰਲਾਂਗ ਦੂਰ ਪਰ ਉਧਰੋਂ ਅਸਪਸ਼ਟ ਹੱਲੇ ਦੀ ਗੂੰਜ ਨਾਲ ਚਤੁਰਭੁਜ ਤੇ ਮਾਸਟਰ ਗੋਬਿੰਦ ਦਾ ਧਿਆਨ ਉਧਰ ਗਿਆ। ਚਤੁਰਭੁਜ ਨੇ ਦਸਿਆ, "ਲੋਕ ਕਚਹਿਰੀ ਨੂੰ ਘੇਰ ਰਹੇ ਸਨ। ਜਾਪਦਾ ਹੈ, ਕਚਹਿਰੀ ਵਿਚ ਵੀ ਅੱਗ ਲਾ ਦਿਤੀ।"

ਸ਼ਹਿਰ ਵਿਚ ਸਰਕਾਰ ਦੇ ਵਿਰੋਧ ਵਿਚ ਹੜਤਾਲ ਸੀ, ਪਰ ਹੜਤਾਲ ਦਾ ਪ੍ਰਦਰਸ਼ਨ ਹੀ ਸੀ। ਸ਼ਹਿਰ ਵਿਚ ਸਹਿਮ ਨਹੀਂ ਸੀ। ਦੁਕਾਨਾਂ ਦੇ ਪੱਲੇ ਬੰਦ ਸਨ, ਪਰ ਇਸ ਤਰ੍ਹਾਂ ਕਿ ਲੋੜਵੰਦ ਲੋਕ ਸਾਮਾਨ ਖ਼ਰੀਦ ਸਕਦੇ ਸਨ। ਬਹੁਤ ਸਾਰੀਆਂ ਦੁਕਾਨਾਂ ਦੇ ਬਾਹਰ ਲੋਕ ਪਟਰਿਆਂ ਤੇ ਬੈਠੇ ਸੁਰਤੀ ਫਕਦੇ ਜਾਂ ਬੀੜੀ ਸਿਗਰੇਟ ਫੂਕਦੇ ਗੱਲਾਂ ਬਾਤਾਂ ਕਰ ਰਹੇ ਸਨ। ਮਾਸਟਰ ਗੋਬਿੰਦ ਖ਼ਬਰਾਂ ਅਤੇ ਅਫ਼ਵਾਹਾਂ ਦੇ ਰਸ ਲਈ ਜਗਹ ਜਗਹ ਠੁਮਕਦੇ ਦੇਰ ਨਾਲ ਘਰ ਪੁਜੇ।

ਮਾਸਟਰ ਦੀ ਗ਼ੈਰਹਾਜ਼ਰੀ ਵਿਚ ਬਿਰਜੂ ਦੀ ਚਾਚੀ ਨੇ ਬਿਰਜੂ ਅਤੇ ਮਹਿਮਾਨ ਨੂੰ ਭਾਤ ਖਿਲਾ ਦਿਤਾ ਸੀ। ਸੁਜਾ ਬਾਹਰ ਗਏ ਹੋਏ ਸਨ। ਊਸ਼ਾ ਨੇ ਰੋਟੀ ਦੇ ਬਾਅਦ ਖਪਰੈਲ ਦੇ ਬਰਾਂਡੇ ਵਿਚ ਰਾਤ ਦੀ ਅਧੂਰੀ ਨੀਂਦਰ ਪੂਰੀ ਕੀਤੀ। ਦਿਨੇ ਮੱਛਰਾਂ ਦੀ ਤਕਲੀਫ਼ ਨਹੀਂ ਸੀ। ਸ਼ਹਿਰ ਵਿਚ ਅਖ਼ਬਾਰ ਨਹੀਂ ਆ ਰਹੇ ਸਨ। ਮਾਸਟਰ ਨੇ ਵੀ ਰੋਟੀ ਬਾਅਦ ਝਪਕੀ ਲਈ। ਫਿਰ ਉਠ ਕੇ ਕਿਤਾਬ ਲੈ ਕੇ ਪੜ੍ਹਨ ਲੱਗ ਪਏ। ਊਸ਼ਾ ਵੀ ਉਨ੍ਹਾਂ ਦੀਆਂ ਕਿਤਾਬਾਂ ਵਿਚੋਂ 'ਇੰਡੀਅਨ ਹਯੂਮੈਨਿਸਟ' ਦਾ ਇਕ ਪੈਂਫ਼ਲਿਟ ਪੜ੍ਹ ਰਹੀ ਸੀ!

ਮਾਸਟਰ ਨੇ ਊਸ਼ਾ ਨੂੰ ਸ਼ਹਿਰ ਵਿਚੋਂ ਸੁਣੇ ਸਮਾਚਾਰ ਦਸੇ। ਊਸ਼ਾ ਨੂੰ ਉਤਸਾਹਿਤ ਦੇਖ ਕੇ ਦੋਹਾਂ ਵਿਚ ਗੱਲਾਂ ਸ਼ੁਰੂ ਹੋ ਗਈਆਂ।

ਗੋਬਿੰਦ ਚਿੰਤਾ ਵਿਚ ਬੋਲੇ, "ਮੰਨ ਲਵੋ, ਤੁਹਾਨੂੰ ਸਥਾਨਕ ਸਫ਼ਲਤਾ ਮਿਲ ਗਈ, ਪਰ ਦੇਸ਼ ਦੇ ਦੂਜੇ ਹਿੱਸਿਆਂ ਵਿਚ ਖ਼ਾਸ ਕਰ ਫ਼ੌਜ ਦੀ ਪ੍ਰਤੀਕ੍ਰਿਆ ਕੀ ਹੋਏਗੀ?"

"ਉਸ ਪਾਸੇ ਵੀ ਚਿੰਤਾ ਕਰਨ ਵਾਲੇ ਹਨ।" ਊਸ਼ਾ ਨੂੰ ਉਸ ਪਾਸਿਉਂ ਵੀ ਭਰੋਸਾ।

ਮਾਸਟਰ ਖੁਲ੍ਹ ਕੇ ਗੱਲ ਕਰਨ ਲੱਗੇ, "ਸਫ਼ਲਤਾ ਨਾਲ ਸਾਰੇ ਭਾਰਤੀ ਸੁਭਾਵਕ ਹੀ ਖ਼ੁਸ਼ ਤੇ ਉਤਸਾਹਿਤ, ਪਰ ਇਸ ਉਪਰ ਸੋਚਣਾ ਵੀ ਜ਼ਰੂਰੀ। ਸਾਡੇ ਕੋਲ ਆਰਗਨਾਈਜ਼ਡ ਰਜ਼ਿਸਟੈਂਸ ਨਹੀਂ ਹੋਏਗਾ ਤਾਂ ਜਾਪਾਨੀ ਫ਼ਾਸਿਸਟਾਂ ਦਾ ਮੁਕਾਬਲਾ ਕਿਵੇਂ ਕਰਾਂਗੇ। ਇਥੋਂ ਦੀ ਪੁਲੀਸ ਭਾਰਤੀ ਸੀ। ਜਾਪਾਨੀ ਫ਼ੌਜ ਤੋਪਾਂ ਅਤੇ ਹਵਾਈ ਜਹਾਜ਼ਾਂ ਦੀ ਬੋਲੀ ਬੋਲੇਗੀ। ਉਨ੍ਹਾਂ ਨੂੰ ਪੂਰੇ ਦੇਸ਼ ਨੂੰ ਖ਼ਤਮ ਕਰਨ ਵਿਚ ਕੋਈ ਹਿਚਕ ਨਹੀਂ ਹੋਏਗੀ।"

"ਅਸੀਂ ਆਪਣੇ ਜਨ ਬਲ ਨਾਲ ਲੜਾਂਗੇ।"

"ਤਹਾਡਾ ਜਨਬਲ ਚੀਨ ਨਾਲੋਂ ਜ਼ਿਆਦਾ ਹੈ ?"

"ਆਜ਼ਾਦ ਹੋ ਕੇ ਅਸੀਂ ਫ਼ਾਸਿਜ਼ਮ ਦੇ ਸਮਰਥਕ ਨਹੀਂ, ਜਨਤੰਤਰ ਦੇ ਸਮਰਥਕ ਹਾਂ। ਅੰਤਰ-ਰਾਸਟਰੀ ਖੇਤਰ ਵਿਚ ਸਾਡਾ ਮਿਲਵਰਤਣ ਜਨਤੰਤਰ ਅਤੇ ਸਮਾਜਵਾਦੀ ਪੱਖ ਦੇ ਨਾਲ ਸੰਭਵ।" ਦੋਹਾਂ ਵਿਚ ਤਰਕ ਅਤੇ ਸੰਭਾਵਨਾਵਾਂ ਤੇ ਬਹਿਸ। ਉਸਦਾ ਕੀ ਅੰਤ !

ਗੁਆਂਢੀ ਖੇਮ ਸਿੰਘ ਨੇ ਦੁਪਹਿਰ ਬਾਅਦ ਮਾਸਟਰ ਗੋਬਿੰਦ ਨੂੰ ਆਵਾਜ਼ ਦੇ ਕੇ ਖ਼ਬਰ ਦਿਤੀ—ਭੀੜ ਨੇ ਜੇਲ੍ਹ ਦਾ ਫਾਟਕ ਤੋੜ ਦਿਤਾ। ਵੀਹ ਪੰਝੀ ਸਿਪਾਹੀਆਂ ਦੀ ਗਾਰਦ, ਉਨ੍ਹਾਂ ਦੇ ਕੋਲ ਪੁਰਾਣੇ ਜ਼ਮਾਨੇ ਦੀਆਂ ਬੰਦੂਕਾਂ। ਥੋੜੇ ਜਿਹੇ ਸਿਪਾਹੀ ਦਸ ਹਜ਼ਾਰ ਦੀ ਭੀੜ ਦਾ ਮੁਕਾਬਲਾ ਕਿਵੇਂ ਕਰਦੇ ! ਜੇਲਰ ਕਲੱਕਟਰ ਦਾ ਰੁਖ਼ ਪਛਾਣ ਚੁਕਾ ਸੀ। ਜੇਲ੍ਹ ਦੇ ਫਾਟਕ ਟੁਟੇ ਤਾਂ ਕਾਂਗਰਸ ਦੇ ਵਡੇ ਲੀਡਰ ਚਿਤੂ ਪਾਂਡੇ, ਜਗਨਨਾਥ, ਮੁਰਲੀ ਬਾਬੂ, ਰਘੁਵਰ ਉਥੇ ਨਹੀਂ ਸਨ। ਸੌ ਸਵਾ ਸੌ ਕਾਂਗਰਸੀ ਕੈਦੀ ਸਨ। ਉਨ੍ਹਾਂ ਨੂੰ ਨਸਣ ਦੀ ਕੀ ਲੋੜ ! ਉਹ ਹਾਰ ਪਾ ਕੇ ਜਲੂਸ ਬਣਾ ਸ਼ਹਿਰ ਵਿਚ ਵੜਨ ਦੀ ਉਡੀਕ ਵਿਚ। ਜੇਲ੍ਹ ਟੁਟਦੇ ਹੀ ਨਸੇ ਸਭ ਤੋਂ ਪਹਿਲਾਂ ਜੇਬ ਕਤਰੇ, ਫ਼ੌਜਦਾਰੀ ਦੇ ਅਪਰਾਧੀ, ਚੋਰ ਡਾਕੂ, ਕਤਲ ਦੇ ਮੁਜਰਿਮ।

ਸ਼ੁਜਾ ਸੂਰਜ ਡੁਬਣ ਬਾਅਦ ਆਏ। ਬਰਾਂਡੇ ਵਿਚ ਕੋਈ ਨਹੀਂ ਸੀ ! ਪਰ ਡਿਉਢੀ ਦਾ ਦਰਵਾਜ਼ਾ ਖੁਲ੍ਹਾ ਹੋਇਆ। ਸਮਝ ਗਏ। ਗੋਬਿੰਦ ਅੰਦਰ ਹੈ। ਬਿਰਜੂ ਦੀ ਚਾਚੀ ਨੂੰ ਪਰਦਾ ਕਰ ਲੈਣ ਦੀ ਖ਼ਬਰ ਦੇਣ ਲਈ ਗੋਬਿੰਦ ਸਿੰਘ ਨੂੰ ਬੁਲਾਇਆ। ਗੋਬਿੰਦ ਵਿਹੜੇ ਦੀ ਮੰਜੀ ਤੇ ਬੈਠੇ ਹੋਏ ਸਨ। ਉਨ੍ਹਾਂ ਦੇ ਸਾਹਮਣੇ ਉਸ਼ਾ, ਜਿਵੇਂ ਦੋਹਾਂ ਵਿਚਕਾਰ ਗੱਲਾਂ ਹੋ ਰਹੀਆਂ ਹੋਣ। ਗੋਬਿੰਦ ਨੇ ਸ਼ੁਜਾ ਨੂੰ ਉਤਸੁਕਤਾ ਨਾਲ ਵੇਖਿਆ।

"ਕਲੱਕਟਰ ਨੇ ਐਡਮਿਨਿਸਟਰੇਸ਼ਨ, ਕਾਂਗਰਸ ਵਾਲਿਆਂ ਨੂੰ ਸਰੰਡਰ ਕਰ ਦਿਤਾ।" ਸ਼ੁਜਾ ਖ਼ਬਰ ਦੇ ਕੇ ਗੋਬਿੰਦ ਕੋਲ ਬੈਠ ਗਏ।

"ਲੋਕ ਐਵੇਂ ਹੀ ਉਡਾ ਰਹੇ ਨੇ ਜਾਂ ਸੱਚ ?" ਗੋਬਿੰਦ ਨੇ ਕੁਝ ਹੈਰਾਨੀ, ਕੁਝ ਅਵਿਸ਼ਵਾਸ ਨਾਲ ਪੁਛਿਆ, "ਜੇਲ੍ਹ ਟੁਟ ਜਾਣ ਦੀ ਖ਼ਬਰ ਤੇ ਸੁਣੀ ਹੈ।"

"ਅਸੀਂ ਗਫ਼ੂਰ ਦੇ ਘਰੋਂ ਸੁਣ ਕੇ ਆ ਰਹੇ ਹਾਂ। ਉਥੇ ਲੋਕ ਕਾਂਗਰਸ ਦੀ ਖ਼ਬਰ ਵਧਾ ਕੇ ਕਿਉਂ ਦਸਣਗੇ ? ਖ਼ਜ਼ਾਨਾ ਵੀ ਸੜ ਗਿਆ।" ਸ਼ੁਜਾ ਨੇ ਦਸਿਆ, "ਸੁਣਦੇ ਹਾਂ, ਨਿਗਮ ਨੇ ਸਮਝਾਇਆ, ਇਹ ਖ਼ਜ਼ਾਨਾ ਕਿਸੇ ਇਕ ਦਾ ਜਾਂ ਅੰਗਰੇਜ਼ਾਂ ਦਾ ਨਹੀਂ, ਜ਼ਿਲੇ ਦੀ ਪਬਲਿਕ ਦਾ ਨੁਕਸਾਨ। ਸਭ ਇੰਤਜ਼ਾਮ ਗੜਬੜ ਹੋ ਜਾਏਗਾ, ਪਰ ਕੌਣ ਸੁਣਦਾ ਹੈ।"

"ਨਿਗਮ ਨੇ ਅਕਲ ਤੋਂ ਕੰਮ ਲਿਆ। ਖ਼ਤਰਾ ਸਮਝ ਲਿਆ ਸੀ। ਮੌਕੇ ਲਈ ਤਿਆਰ ਸੀ। ਆਪ ਬਾਹਰ ਨਿਕਲ ਗਿਆ। ਖ਼ਜ਼ਾਨੇ ਵਿਚ ਅੱਗ ਲਵਾ ਦਿਤੀ। ਨਕਦੀ ਤੇ ਕਰੰਸੀ ਨੋਟਾਂ ਦੇ ਨੰਬਰ ਨੋਟ ਕਰਵਾ ਲਏ ਸਨ।"

"ਉਹਨੂੰ ਪਬਲਿਕ ਦਾ ਖ਼ਜ਼ਾਨਾ ਸੜਵਾ ਦੇਣ ਦਾ ਕੀ ਹੱਕ ?" ਉਸ਼ਾ ਨੇ ਇਤਰਾਜ਼ ਕੀਤਾ। "ਉਹਨੇ ਕਾਂਗਰਸ ਨੂੰ ਸਰੰਡਰ ਕੀਤਾ ਤਾਂ ਖ਼ਜ਼ਾਨਾ ਕਾਂਗਰਸ ਨੂੰ ਸੌਂਪ ਦੇਣਾ ਸੀ।"

"ਉਹਨੇ ਠੀਕ ਹੀ ਕੀਤਾ।" ਸ਼ੁਜਾ ਬੋਲੇ, "ਕਾਂਗਰਸ ਵਲੋਂ ਖ਼ਜ਼ਾਨੇ ਦਾ ਚਾਰਜ ਜਾਂ ਜ਼ਿੰਮੇਵਾਰੀ ਲੈਣ ਕੌਣ ਗਿਆ ? ਲੋਕ ਖ਼ਜ਼ਾਨੇ ਦੀ ਜ਼ਿੰਮੇਵਾਰੀ ਲੈਣ ਨਹੀਂ ਲੁੱਟਣ ਗਏ ਸਨ। ਜ਼ਿਲੇ ਦੇ ਖ਼ਜ਼ਾਨੇ ਵਿਚ ਜ਼ਿਆਦਾ ਨਹੀਂ ਤੇ ਪੰਝੀ ਤੀਹ ਕਰੋੜ ਦੇ ਨੋਟ ਬਲਕਿ ਜ਼ਿਆਦਾ

ਨਕਦੀ। ਇੰਨਾ ਰੁਪਿਆ ਲੋਕਾਂ ਦੇ ਹੱਥ ਪੈ ਜਾਂਦਾ ਤਾਂ ਸਭ ਇਕਾਨਮੀ ਗੜਬੜਾ ਜਾਂਦੀ। ਹੁਣ ਵੀ ਅਫ਼ਵਾਹ ਹੈ, ਖ਼ਜ਼ਾਨੇ ਦੇ ਲੋਕਾਂ ਤੇ ਕੁਝ ਅਫ਼ਸਰਾਂ ਨੇ ਛੋਟੀ ਰਕਮ ਦੇ ਨੋਟ ਲੱਖਾਂ ਦੀ ਗਿਣਤੀ ਵਿਚ ਉਡਾ ਲਏ।"

"ਖ਼ਜ਼ਾਨਾ ਸੜ ਜਾਣ ਨਾਲ ਕਿਸੇ ਵੀ ਸਰਕਾਰ ਦਾ ਮਾਮੂਲੀ ਹਰਜ, ਲੁਟਿਆ ਜਾਏ ਤੇ ਸਰਕਾਰ ਦੇ ਸਿਕੇ ਦੀ ਸਾਖ ਗਈ, ਅਤੇ ਫਿਰ ਖ਼ਜ਼ਾਨੇ ਵਿਚ ਬੰਦ ਨੋਟ ਸਿਰਫ਼ ਕਾਗਜ਼ ਜਾਂ ਨਿੱਕਲ-ਤਾਂਬਾ। ਜੋ ਸਰਕਾਰ ਆਏਗੀ, ਜਿੰਨੇ ਨੋਟ ਚਾਹੇ ਛਾਪ ਲਏਗੀ। ਸਿੱਕੇ ਢਾਲ ਲਏਗੀ। ਨੋਟ ਪਬਲਿਕ ਦੇ ਹੱਥ ਆ ਜਾਣ ਤਾਂ ਉਹ ਸਰਕਾਰ ਤੇ ਇਕ ਵੱਡਾ ਦਾਅਵਾ ਬਣ ਗਿਆ।" ਸ਼ੁਜਾ ਉਸ਼ਾ ਨੂੰ ਆਰਥਕ ਪ੍ਰਬੰਧ ਸਮਝਾਂਦੇ ਰਹੇ।

"ਕਾਕਾ!" ਬਿਰਜੂ ਆਵਾਜ਼ ਦੇ ਕੇ ਅੰਦਰ ਆਇਆ, "ਸਾਡੇ ਨੇਤਾ ਆਏ ਹਨ ਉਸ਼ਾ ਜੀ ਨਾਲ ਗੱਲ ਕਰਨ।"

"ਕੌਣ?" ਗੋਬਿੰਦ ਆਦਰ ਵਿਚ ਖੜੇ ਹੋ ਗਏ। ਉਨ੍ਹਾਂ ਦੀ ਦੇਖਾ ਦੇਖੀ ਸ਼ੁਜਾ ਵੀ। ਉਸ਼ਾ ਨੂੰ ਵੀ ਹੈਰਾਨੀ।

"ਤੁਸੀਂ ਬੈਠੋ!" ਬਿਰਜੂ ਬੋਲਿਆ, "ਉਂਜ ਕਾਂਗਰਸ ਦੇ ਲੀਡਰ ਨਹੀਂ, ਇਸ ਸੰਗਰਾਮ ਦੇ ਨੇਤਾ ਜਾਂ ਸੈਨਾਪਤੀ।" ਬਰਾਂਡੇ ਵਿਚ ਜਾ ਕੇ ਦੋ ਮਿੰਟਾਂ ਵਿਚ ਵਾਪਸ ਆਇਆ ਤਾਂ ਉਹਦੇ ਨਾਲ ਹੋਰ ਨੌਜਵਾਨ। ਬਿਰਜੂ ਨੇ ਇਕ ਹੋਰ ਮੰਜੀ ਬਰਾਂਡੇ ਵਿਚੋਂ ਚੁਕ ਕੇ ਨੇੜੇ ਹੀ ਡਾਹ ਲਈ।

ਹਰੀਕੇਨ ਦੀ ਮੱਧਮ ਰੌਸ਼ਨੀ ਵਿਚ ਉਸ਼ਾ ਨੂੰ ਪਛਾਣਨ ਵਿਚ ਇਕ ਪਲ ਹੀ ਲੱਗਾ। ਜਵਾਨ ਦੇ ਚਿਹਰੇ ਤੇ ਮੁਸਕਰਾਹਟ। ਉਸ਼ਾ ਵਲ ਹੱਥ ਵਧਾ ਦਿਤਾ, "ਮੈਨੀ ਮੈਨੀ ਕਾਂਗਰੈਚੂਲੇਸ਼ਨਜ਼ ਫ਼ਾਰ ਯੂਅਰ ਐਕਸੀਲੈਂਟ ਪਰਫ਼ਾਰਮੈਨਸ।" ਉਸ਼ਾ ਖਿੜ ਗਈ ਸੀ। ਨਿੱਘ ਨਾਲ ਹੱਥ ਮਿਲਾਇਆ।

ਰੁਦਰਦਤ ਪਾਠਕ ਲਗਭਗ 'ਇਲਾਹਾਬਾਦ ਵਾਲੇ ਵੇਸ ਵਿਚ। ਸਿਰਫ਼ ਸਿਰ ਤੇ ਕਾਲੀ ਦੁਪੱਲੀ ਟੋਪੀ, ਧੋਤੀ ਜਰਾ ਉਚੀ ਕਸ ਕੇ ਬੰਨ੍ਹੀ ਹੋਈ। ਦਾੜ੍ਹੀ ਮੁਛਾਂ ਕੁਝ ਜ਼ਿਆਦਾ ਤਰਾਸ਼ੀਆਂ ਹੋਈਆਂ, ਮੁਛਾਂ ਅਕੜਾ ਕੇ ਚੜ੍ਹਾਈਆਂ ਹੋਈਆਂ।

ਪਾਠਕ ਨੇ ਖ਼ਬਰ ਦਸੀ, "ਕਲੱਕਟਰ ਨੇ ਕਾਂਗਰਸ ਦੇ ਨੇਤਾਵਾਂ ਨੂੰ ਸੁਨੇਹਾ ਭਿਜਵਾਇਆ ਹੈ, ਆਕਰ ਇੰਤਜ਼ਾਮ ਸੰਭਾਲੋ ਜਾਂ ਪ੍ਰਬੰਧ ਕਰਨ ਵਿਚ ਮਦਦ ਦਿਉ। ਬਲੀਆ ਕੰਪਲੀਟਲੀ ਕਾਂਕਰਡ। ਤੁਹਾਨੂੰ ਸਭ ਲੋਕਾਂ ਨੂੰ ਵਧਾਈ।"

ਪਾਠਕ ਗੋਬਿੰਦ ਅਤੇ ਸ਼ੁਜਾ ਨੂੰ ਦੇਖ ਅੰਗਰੇਜ਼ੀ ਵਿਚ ਬੋਲਿਆ, "ਮੈਨੂੰ ਬਿਰਜੂ ਤੇ ਉਸ਼ਾ ਜੀ ਨਾਲ ਦੋ ਮਿੰਟ ਗੱਲ ਕਰਨੀ ਹੈ, ਫਿਰ ਆਗਿਆ ਲਵਾਂਗਾ।"

"ਤੁਸੀਂ ਇਨ੍ਹਾਂ ਨਾਲ ਗੱਲਾਂ ਕਰੋ।" ਗੋਬਿੰਦ ਸਿੰਘ ਪ੍ਰਾਹੁਣੇ ਨੂੰ ਭੁਖਿਆ ਪਿਆਸਿਆਂ ਕਿਵੇਂ ਜਾਣ ਦੇਂਦਾ! "ਰੁਖਾ ਸੁਖਾ ਜੋ ਵੀ ਹੈ ਲੈ ਲਵੋ। ਸਾਡੀ ਖ਼ੁਸ਼ਕਿਸਮਤੀ ਕਿ ਤੁਹਾਡੇ ਪੈਰਾਂ ਦੀ ਧੂੜ ਸਾਡੇ ਘਰ ਪਹੁੰਚੀ।"

ਪਾਠਕ ਨੇ ਬਾਂਹ ਤੇ ਝੁਕ ਕੇ ਵਕਤ ਦੇਖਿਆ, "ਦਾਦਾ ਜੀ, ਜੇ ਇਕ ਦਮ ਤਿਆਰ ਹੈ ਕਿ ਤੁਸੀਂ ਵੀ ਖਾ ਰਹੇ ਹੋ ਤਾਂ ਤੇ ਤੁਹਾਡਾ ਪ੍ਰਸ਼ਾਦ ਸਿਰ ਮੱਥੇ। ਤਦ ਤਕ ਇਨ੍ਹਾਂ ਨਾਲ ਗੱਲਬਾਤ ਕਰ ਲਵਾਂ।"

ਸ਼ੁਜਾ ਤੇ ਗੋਬਿੰਦ ਉਠ ਗਏ। ਸ਼ੁਜਾ ਮੰਜੀ ਬਾਹਰ ਲੈ ਗਏ। ਗੋਬਿੰਦ ਰਸੋਈ ਵਲ ਹੋ ਕੇ ਚਾਚੀ ਨੂੰ ਕਹਿਣ ਲੱਗੇ, "ਬਸ ਜੋ ਕੁਝ ਤਿਆਰ ਹੈ, ਜਲਦੀ ਨਾਲ ਪਾ ਦੇ। ਇਹ ਠਹਿਰ ਨਹੀਂ ਸਕਦੇ।"

ਪਾਠਕ ਨੇ ਉਸ਼ਾ ਤੇ ਬਿਰਜੂ ਨਾਲ ਸੰਖੇਪ ਗੱਲ ਕੀਤੀ। ਦੋ ਵਾਕਾਂ ਵਿਚ ਬਹਾਦੁਰੀ ਤੇ ਠੀਕ ਤਰੀਕੇ ਨਾਲ ਕੰਮ ਦੀ ਪ੍ਰਸ਼ੰਸਾ ਕਰਕੇ ਖ਼ਬਰ ਦਿਤੀ, "ਮੈਂ ਫ਼ੌਰਨ ਬਨਾਰਸ ਜਾ ਰਿਹਾ ਹਾਂ। ਉਥੇ ਦੀ ਹਾਲਤ ਬੜੀ ਸੰਗੀਨ। ਰਸਤੇ ਵਿਚ ਕਈ ਪੁਲ ਟੁੱਟੇ ਹਨ, ਪਰ ਜਾਣਾ ਤੇ ਹੈ ਹੀ, ਜਿਵੇਂ ਵੀ ਹੋਵੇ। ਹੋਰ ਕੁਝ ਨਾ ਹੋਇਆ ਤਾਂ ਸਾਈਕਲ ਤੇ ਹੀ। ਕਦੀ ਆਪ ਸਾਈਕਲ ਤੇ, ਕਦੀ ਨਦੀ ਨਾਲੇ ਲੰਘਦਿਆਂ ਸਾਈਕਲ ਮੇਰੇ ਮੋਢਿਆਂ ਤੇ।"

ਸੋਹਾਂਵ ਵਿਚ ਟਰੱਕ ਮਿਲ ਸਕਣ ਦੀ ਉਮੀਦ ਹੈ......ਜਾਂ ਕਿਸੇ ਤੋਂ ਜ਼ਬਰਦਸਤੀ ਲੈਣਾ ਪਵੇ, ਜੋ ਵੀ ਹੋਵੇ। ਇੰਤਜ਼ਾਰ ਨਹੀਂ ਕਰ ਸਕਦਾ। ਤੁਸੀਂ ਦੋਵੇਂ ਕਲ ਜੋ ਵੀ ਸਵਾਰੀ ਮਿਲੇ, ਬਨਾਰਸ ਲਈ ਕੂਚ ਕਰੋ। ਰਸਤੇ ਵਿਚ ਸੋਹਾਂਵ, ਮੁਹੰਮਦਾਬਾਦ, ਗ਼ਾਜ਼ੀਪੁਰ, ਔੜਿਹਾਰ ਵਿਚ ਮਦਦ ਲਈ ਪਤੇ ਦਸ ਦਿਤੇ। ਬੋਲਿਆ, "ਇਸ ਤਰ੍ਹਾਂ ਸਫ਼ਰ ਵਿਚ ਕਾਫ਼ੀ ਖ਼ਰਚ ਹੋ ਸਕਦਾ ਹੈ।" ਧੋਤੀ ਦੀ ਕੰਨੀ ਵਿਚੋਂ ਨੋਟ ਕਢੇ, "ਇਹ ਰਖ ਲਉ।"

... ... ...

ਮਾਸਟਰ ਗੋਬਿੰਦ ਸਿੰਘ ਵਕਤ ਨਾਲ ਸਕੂਲ ਪੁਜੇ। ਫਾਟਕ ਤੋਂ ਕੁਝ ਕਦਮ ਅੰਦਰ ਗਏ ਸਨ ਤਾਂ ਸਕੂਲ ਦੇ ਸ਼ੁਰੂ ਹੋਣ ਦੀ ਘੰਟੀ ਵਜੀ। ਚਪੜਾਸੀ ਨੇ ਸਥਿੱਤੀ ਸਮਝ ਕੇ ਬਕਾਇਦਾ ਲੰਮੀ ਘੰਟੀ ਵਜਾਣਾ ਵਿਅਰਥ ਸਮਝ ਕੇ ਘੰਟੇ ਤੇ ਦੋ ਤਿੰਨ ਟੰਕਾਰਾਂ ਦਿਤੀਆਂ। ਦਸ ਪੰਦਰਾਂ 'ਭਲੇ' ਵਿਦਿਆਰਥੀ ਬਾਹਰ ਤੋਂ ਹੀ ਅੰਦਰ ਵੀਰਾਨੀ ਵੇਖ ਕੇ ਮੁੜ ਗਏ। ਅਧਿਆਪਕ ਹਾਜ਼ਰੀ ਲਾ ਕੇ ਹੈਡਮਾਸਟਰ ਚੈਟਰਜੀ ਨੂੰ ਗੁਡ ਮਾਰਨਿੰਗ ਕਹਿਣ ਉਹਦੇ ਕਮਰੇ ਵਲ ਜਾ ਰਹੇ ਸਨ। ਉਦੋਂ ਤੀਕ ਸਕੂਲ ਦੇ ਸਾਹਮਣੇ ਹਾਸਪਿਟਲ ਰੋਡ ਤੇ ਦਗੜ-ਦਗੜ ਛੋਟੇ ਨਗਾੜੇ ਵਰਗੀ ਡੁੱਗੀ ਦੀ ਆਵਾਜ਼। ਆਮ ਸਰਕਾਰੀ ਬੋਲੀ ਤੋਂ ਵਖਰੇ ਢੰਗ ਦਾ ਢੰਡੋਰਾ। ਮੁਖ ਅਧਿਆਪਕ ਚੈਟਰਜੀ ਅਤੇ ਸੈਕੰਡ ਮਾਸਟਰ ਸਨਿਆਲ ਦੇ ਇਲਾਵਾ ਦੂਜੇ ਮਾਸਟਰ ਉਤਸੁਕਤਾ ਨਾਲ ਫਾਟਕ ਵਲ ਵੇਖਣ ਲਗੇ।

"ਬਲੀਆ ਸ਼ਹਿਰ ਤੇ ਜ਼ਿਲੇ ਦੇ ਖ਼ਾਸੋਆਮ ਨੂੰ ਇਤਲਾਹ ਦਿਤੀ ਜਾਂਦੀ ਹੈ ਕਿ ਬਲੀਆ ਸਦਰ ਅਤੇ ਜ਼ਿਲੇ ਵਿਚ ਹੁਣ ਕਾਂਗਰਸੀ ਸਰਕਾਰ ਕਾਇਮ ਹੈ। ਕਾਂਗਰਸ ਦਾ ਰਾਜ ਜਨਤਾ ਦਾ ਰਾਜ ਹੈ। ਚਿਤੂ ਪਾਂਡੇ ਜ਼ਿਲੇ ਦੇ ਕਲੱਕਟਰ ਹਨ। ਕਾਂਗਰਸ ਦੀ ਅਮਲਦਾਰੀ ਵਿਚ ਮਜ਼ਹਬ ਵਿਚ ਛੋਟੇ ਵਡੇ, ਜਾਤ ਪਾਤ ਦੇ ਲਿਹਾਜ ਦੇ ਬਿਨਾਂ ਸਭ ਇਨਸਾਨਾਂ ਦੇ ਹੱਕ ਬਰਾਬਰ ਹਨ। ਹਰ ਇਕ ਦਾ ਫ਼ਰਜ਼ ਹੈ ਕਿ ਕਾਨੂੰਨ ਅਮਨ ਕਾਇਮ ਰਖਣ ਤੇ ਰਿਆਇਆ ਦੇ ਜਾਨਮਾਲ ਦੀ ਹਿਫ਼ਾਜ਼ਤ ਵਿਚ ਸਰਕਾਰ ਦੀ ਮਦਦ ਕਰੇ। ਜਿਸ ਕਿਸੇ ਨੂੰ ਵੀ ਜੋ ਸ਼ਿਕਾਇਤ ਹੋਵੇ, ਜ਼ਿਲਾ ਕਾਂਗਰਸ ਦੇ ਦਫ਼ਤਰ ਵਿਚ ਦਾਇਰ ਕਰੇ। ਸਭ ਸ਼ਹਿਰੀਆਂ ਦੀ ਜ਼ਿੰਮੇਵਾਰੀ ਹੈ ਕਿ ਸ਼ਹਿਰ ਵਿਚ ਸ਼ਾਂਤੀ ਕਾਇਮ ਰਵ੍ਹੇ। ਅਜ ਤੋਂ ਕਲੱਕਟਰੀ ਅਤੇ ਸਰਕਾਰੀ ਇਮਾਰਤਾਂ ਤੇ ਆਜ਼ਾਦ ਹਿੰਦੁਸਤਾਨ ਦਾ ਕਾਂਗਰਸੀ ਝੰਡਾ ਫਹਿਰਾਏਗਾ......।"

ਸਾਇੰਸ ਮਾਸਟਰ ਧਰਮੇਂਦਰ ਰਾਇ ਰਾਸ਼ਟਰੀ ਭਾਵਨਾ ਦੇ ਬਾਰੇ ਸਦਾ ਨਿਧੜਕ। ਪਿਛਲੇ ਹਫ਼ਤੇ ਤੋਂ ਉਨ੍ਹਾਂ ਦੀ ਰਾਸ਼ਟਰੀਅਤ ਜ਼ਿਆਦਾ ਉਗਰ ਹੋ ਗਈ ਸੀ। ਸਭ

ਅਧਿਆਪਕਾਂ ਨੂੰ ਫਿਰ ਸਮੇਟ ਕੇ ਹੈਡਮਾਸਟਰ ਦੇ ਕਮਰੇ ਵਿਚ ਲੈ ਗਏ। ਮਾਸਟਰ ਰਾਇ ਨੇ ਅਧਿਆਪਨਾਂ ਦੇ ਪ੍ਰਤੀਨਿਧ ਦੇ ਰੂਪ ਵਿਚ ਹੈਡਮਾਸਟਰ ਨੂੰ ਕਿਹਾ, "ਸਰ, ਵੀ ਵਾਂਟ ਟੂ ਮੇਕ ਏ ਰੀਕੁਐਸਟ।"

ਚੈਟਰਜੀ ਨਿਮਰਤਾ ਨਾਲ ਆਪ ਹੀ ਬਾਹਰ ਆ ਗਏ।

ਮਾਸਟਰ ਰਾਇ ਨੇ ਡੁੱਗੀ ਦੀ ਘੋਸ਼ਣਾ ਦੀ ਅਖ਼ੀਰਲੀ ਗੱਲ ਦਸੀ। ਸਾਰੇ ਅਧਿਆਪਕ ਘੋਸ਼ਣਾ ਦੇ ਗਵਾਹ। ਰਾਇ ਨੇ ਕਿਹਾ, "ਸਰ, ਸਰਕਾਰੀ ਹੁਕਮ ਦੇ ਮੁਤਾਬਿਕ ਸਕੂਲ ਦੀ ਇਮਾਰਤ ਤੇ ਆਜ਼ਾਦ ਹਿੰਦੁਸਤਾਨ ਦਾ ਝੰਡਾ ਫਹਿਰਾਇਆ ਜਾਣਾ ਚਾਹੀਦਾ ਹੈ।"

ਮਾਸਟਰ ਮੁਰਤਜ਼ਾ ਅਹਿਮਦ ਦੀ ਲੀਗ ਲਈ ਹਮਦਰਦੀ ਵੀ ਛੁਪੀ ਨਹੀਂ ਸੀ। ਮੁਰਤਜ਼ਾ ਦਾ ਚਿਹਰਾ ਗੰਭੀਰ ਪਰ ਚੁਪ।

"ਸਰਕਾਰੀ ਹੁਕਮ ਦੀ ਪਾਲਨਾ ਜ਼ਰੂਰ ਹੋਏਗੀ।" ਚੈਟਰਜੀ ਨੇ ਵਿਸ਼ਵਾਸ ਦਿਵਾਇਆ। "ਉਹ ਸਦਾ ਅੰਗਰੇਜ਼ੀ ਵਿਚ ਬੋਲਦੇ ਸਨ, ਅਦਾਲਤ ਵਾਂਗ ਸਕੂਲ ਦੀ ਇਮਾਰਤ ਤੇ ਰੋਜ਼ ਝੰਡਾ ਝੁਲਾਣ ਦਾ ਨਿਯਮ ਨਹੀਂ ਹੈ। ਸਕੂਲ ਤੇ ਖ਼ਾਸ ਮੌਕੇ ਤੇ ਹੀ ਸਰਕਾਰੀ ਝੰਡਾ ਲਾਇਆ ਜਾਂਦਾ ਹੈ। ਹੁਣ ਵੀ ਲਾਇਆ ਜਾਏਗਾ। ਇਸ ਬਾਰੇ ਸਕੂਲ ਇੰਸਪੈਕਟਰ ਅਤੇ ਡਾਇਰੈਕਟਰ ਆਪ ਆਰਡਰ ਦੇਣਗੇ। ਸਾਨੂੰ ਜਿਹੋ ਜਿਹਾ ਹੁਕਮ ਹੋਏਗਾ, ਮੰਨਾਂਗੇ।" ਹੋਰ ਗੱਲ ਨਾ ਵਧਾਉਣ ਲਈ ਦੋ ਕਦਮ ਅਗੇ ਨਿਕਲ ਗਏ। ਮੁਸਕਰਾ ਕੇ ਵਾਰੀ ਵਾਰੀ ਸਭ ਮਾਸਟਰਾਂ ਨਾਲ ਹੱਥ ਮਿਲਾ ਕੇ ਬਾਈ ਬਾਈ ਕਿਹਾ। ਇਕ ਵਾਰ ਫਿਰ ਮੁਸਕਰਾ ਕੇ ਸਜੇ ਪਾਸੇ ਚਲੇ ਗਏ।

ਮਾਸਟਰ ਲੋਕ ਉਤਸਾਹਿਤ ਸਨ। ਹੈਡਮਾਸਟਰ ਦੇ ਚਲੇ ਜਾਣ ਦੇ ਬਾਅਦ ਵੀ ਬਰਾਂਡੇ ਵਿਚ ਖੜੇ ਪਿਛਲੇ ਦਿਨ ਦੀਆਂ ਖ਼ਬਰਾਂ ਤੇ ਆਲੋਚਨਾ ਅਤੇ ਹੋਰ ਸੰਭਾਵਨਾਵਾਂ ਬਾਰੇ ਅੰਦਾਜ਼ੇ ਲਾਂਦੇ ਰਹੇ।

ਮਾਸਟਰ ਗੋਬਿੰਦ ਸਿੰਘ ਚੌਕ ਦੇ ਰਾਹ ਪਰਤੇ। ਸ਼ਹਿਰ ਦਾ ਰੰਗ ਹੀ ਹੋਰ। ਸਭ ਪਾਸੇ ਸਫ਼ੇਦ ਗਾਧੀ ਟੋਪੀ। ਛੋਟੇ ਨਗਾੜੇ ਦੀ ਸਰਕਾਰੀ ਢੰਗ ਦੀ ਡੁੱਗੀ ਨਾਲ ਅਸੰਤੁਸ਼ਟ ਲੋਕ ਕਿਧਰੋਂ ਵਿਆਹ ਦੇ ਬੈਂਡ ਦਾ ਵਡਾ ਢੋਲ ਲਿਆ ਕੇ ਉਚੇ ਧਮਾਕਿਆਂ ਤੇ ਆਕਾਸ਼ ਚੀਰਵੇਂ ਨਾਅਰਿਆ ਨਾਲ ਆਜ਼ਾਦੀ ਦਾ ਢੰਡੋਰਾ ਦੇ ਰਹੇ ਸਨ। ਬਹੁਤ ਉਚੇ ਨਾਅਰੇ। ਨਾਅਰਿਆਂ ਵਿਚ 'ਚਿਤ੍ਰ ਪਾਂਡੇ ਜ਼ਿੰਦਾਬਾਦ!' ਵੀ ਸ਼ਾਮਿਲ। ਚਿਤ੍ਰ ਪਾਂਡੇ ਕਲੱਕਟਰ ਤੈਨਾਤ ਹੋ ਗਿਆ ਸੀ। ਕੁਝ ਲੋਕ ਆਪਣੇ ਸੰਤੋਸ਼ ਲਈ ਘੜਿਆਲ ਵਜਾ ਵਜਾ ਕੇ ਆਜਾਦੀ ਤੇ ਕਾਂਗਰਸੀ ਰਾਜ ਦਾ ਢੰਡੋਰਾ ਦੇ ਰਹੇ ਸਨ।

ਗੋਬਿੰਦ ਸਿੰਘ ਚੌਕ ਪੁਜੇ ਤਾਂ ਸ਼ਾਨਦਾਰ ਭੀੜ। ਜਿਵੇਂ ਸਾਰਾ ਸ਼ਹਿਰ ਜੰਝ ਜਾਣ ਦੀ ਤਿਆਰੀ ਵਿਚ, ਪੰਜਾਬੀ ਪੇਂਡੂਆਂ ਵਰਗੀ ਜੰਝ। ਕੋਈ ਗੱਲ ਕੰਨ ਪਈ ਨਾ ਸੁਣਦੀ। ਸੁਣਿਆ, ਖੇਮੂ ਸੱਤੂ ਸਤਈ ਵਾਲੇ ਨੇ ਸਵਰਾਜ ਦੀ ਵਧਾਈ ਵਿਚ ਸੱਤੂ-ਗੁੜ ਦਾ ਸਦਾਵਰਤ ਵੰਡਨਾ ਸ਼ੁਰੂ ਕੀਤਾ ਤਾਂ ਭੂਪਤ ਨੇ ਵੀ ਸੱਤੂ ਦਾ ਸਦਾਵਰਤ ਲਾ ਦਿਤਾ। ਗੱਲ ਹੋਰ ਅਗੇ ਵਧੀ। ਸੀਤਲ ਹਲਵਾਈ ਤੇ ਖਿਲਾਵਨ ਹਲਵਾਈ ਆਜ਼ਾਦੀ ਦੀ ਖ਼ੁਸ਼ੀ ਵਿਚ ਸਵਰਾਜ ਦਾ ਪ੍ਰਸਾਦ, ਇਕ ਇਕ ਪੱਤਾ ਜਲੇਬੀ ਸਭ ਲੋਕਾਂ ਨੂੰ ਵੰਡ ਰਹੇ ਸਨ।

ਉਤਸਵ ਦਾ ਅਨੰਦ ਸਿਰਫ਼ ਮਠਿਆਈ ਨਾਲ ਪੂਰਾ ਨਹੀਂ ਹੁੰਦਾ। ਉਤਸਾਹੀ ਲੋਕ

ਕਾਫ਼ੀ ਭੰਗ ਲੈ ਆਏ ਸਨ। ਪਨਸਾਰੀਆਂ ਦੀਆਂ ਦੁਕਾਨਾਂ ਤੋਂ ਬਦਾਮਾਂ ਦੇ ਢੇਰ। ਦੁਧ ਦੀਆਂ ਢਲਟੋਹੀਆਂ, ਬਾਲਟੀਆਂ। ਚੌਕ ਦੇ ਖੂਹ ਦੇ ਚਾਰੇ ਪਾਸੇ ਵੀਹ ਦੇ ਲਗਭਗ, ਸਿਲਾਂ ਤੇ ਮੱਥੇ ਤੋਂ ਪਸੀਨਾ ਪੂੰਝਦੇ ਜਵਾਨ ਹੁਮਕ ਹੁਮਕ ਕੇ, ਵਾਰੀ ਵਾਰੀ ਭੰਗ ਪੀਹਣ ਵਿਚ ਜੁਟੇ ਹੋਏ, ਬਦਾਮ ਦੁਧ ਵਿਚ ਮਿਲੀ ਭੰਗ ਦਾ ਵੀ ਸਦਾਵਰਤ।

ਮਾਸਟਰ ਗੋਬਿੰਦ ਨੌਂ ਵਜੇ ਘਰ ਪੁਜੇ। ਸ਼ਹਿਰ ਦਾ ਹਾਲ ਉਸ਼ਾ ਨੂੰ ਸੁਣਾਇਆ। ਉਸ਼ਾ ਸ਼ਹਿਰ ਦੀ ਬ੍ਰਿਟਿਸ਼ ਸੱਤਾ ਤੋਂ ਮੁਕਤੀ ਲਈ ਖ਼ੁਸ਼। ਦੇਸ਼ ਭਰ ਵਿਚ ਇਹੋ ਜਿਹੇ ਪਰੀਵਰਤਨ ਦੀ ਕਲਪਨਾ, ਪਰ ਚਿੰਤਾ ਵੀ। ਰਾਤੀਂ ਪਾਠਕ ਨਿਰਦੇਸ਼ ਦੇ ਗਿਆ ਸੀ, ਤੁਸੀਂ ਲੋਕ ਸਵੇਰੇ ਹੀ ਬਨਾਰਸ ਲਈ ਚਲ ਪੈਣਾ। ਬਿਰਜੂ ਮੋਟਰ ਦਾ ਪ੍ਰਬੰਧ ਕਰਨ ਲਈ ਸਤ ਵਜੇ ਹੀ ਚਲਾ ਗਿਆ ਸੀ, ਨੌਂ ਵਜੇ ਤਕ ਵਾਪਸ ਨਹੀਂ ਸੀ ਆਇਆ।

ਮਾਸਟਰ ਗੋਬਿੰਦ ਦੀ ਅਪਣੱਤ ਨਾਲ ਉਸ਼ਾ ਦਾ ਝਾਕਾ ਲਥ ਗਿਆ ਸੀ। ਕੁਝ ਮਤਭੇਦ ਦੇ ਬਾਵਜੂਦ ਉਹ ਤੇ ਸ਼ੁਜਾ ਮਦਦਗਾਰ ਹੀ ਸਨ। ਉਹਨੇ ਚਿੰਤਾ ਦਸੀ, "ਅੰਕਲ, ਸਾਨੂੰ ਤੇ ਸਵੇਰੇ ਹੀ ਟੁਰ ਪੈਣਾ ਸੀ। ਬਿਰਜੂ ਭਾਈ ਉਸੇ ਪ੍ਰਬੰਧ ਲਈ ਗਏ ਸਨ। ਅਜੇ ਤਕ ਨਹੀਂ ਪਰਤੇ।"

ਗੋਬਿੰਦ ਵੀ ਬਿਨਾਂ ਝਿਜਕ ਪਿਆਰ ਨਾਲ ਬੋਲੇ, "ਬੇਟੀ, ਇਨ੍ਹਾਂ ਗੱਲਾਂ ਨੂੰ ਤਾਂ ਬਿਰਜੂ ਹੀ ਜਾਣਦੇ ਨੇ। ਪਤਾ ਨਹੀਂ ਕਿਸ ਨਾਲ ਗੱਲਬਾਤ ਕਰਨ ਗਿਆ ਹੈ। ਉਹ ਹੀ ਆ ਕੇ ਦਸੇਗਾ।"

ਮਾਸਟਰ ਸ਼ੁਜਾ ਵੀ ਸ਼ਹਿਰ ਦਾ ਚੱਕਰ ਲਾ ਆਏ ਸਨ। ਗੋਬਿੰਦ ਨੂੰ ਕਹਿਣ ਲੱਗੇ, "ਭਾਈ, ਮੌਕੇ ਨਾਲ ਸ਼ਹਿਰ ਦਾ ਇਨਕਲਾਬ ਵੀ ਦੇਖ ਲਿਆ। ਹੁਣ ਅਜ ਆਗਿਆ ਦੇ ਦਿਉ। ਘਰ ਵਿਚ ਪਤਾ ਨਹੀਂ ਕੀ ਹਾਲ ਹੈ। ਮੈਂ ਬੇਟੀ ਬੱਚਿਆਂ ਨੂੰ ਖ਼ੁਦਾ ਹਾਫ਼ਿਜ਼ ਕਹਿ ਆਵਾਂ। ਰੇਲ ਤੇ ਖ਼ਤਮ। ਫੇਫਨਾ ਤਕ ਯੱਕਾ ਲੈ ਲਵਾਂਗੇ, ਫਿਰ ਜੋ ਮਿਲੇਗਾ। ਸ਼ਾਮ ਤਕ ਉਜਿਆਰ ਪਹੁੰਚ ਜਾਵਾਂਗੇ।"

ਗੋਬਿੰਦ ਦਾ ਵਸ ਚਲੇ ਤਾਂ ਸ਼ੁਜਾ ਨੂੰ ਘਰ ਜਾਣ ਹੀ ਨਾ ਦੇਣ। ਬੜੇ ਤਰਲੇ ਨਾਲ ਬੋਲੇ, "ਇਹ ਕੋਈ ਵਕਤ ਹੈ ਸੜਕ ਦੇ ਸਫ਼ਰ ਦਾ! ਦੇਖਦੇ ਹੋ, ਅਜ ਧੁੱਪ ਕਿੰਨੀ ਏ! ਕਲ ਸਵੇਰੇ ਰਾਹ ਲਈ ਕੁਝ ਖਾਣ ਨੂੰ ਬਣਾ ਦਿਆਂਗੇ। ਮੂੰਹ ਹਨੇਰੇ ਹੀ ਨਿਕਲ ਜਾਣਾ। ਧੁੱਪ ਵਿਚ ਕਿਉਂ ਪ੍ਰੇਸ਼ਾਨ ਹੋਵੋਂਗੇ। ਜਿਵੇਂ ਅਜ ਤਿਵੇਂ ਹੀ ਕਲ। ਇਥੇ ਦਾ ਜਲਸਾ ਵੀ ਦੇਖ ਲਉ।"

"ਵਿਹੜੇ ਵਿਚ ਖੁੰਟਾ ਗਡ ਕੇ ਮੇਰੇ ਗਲੇ ਵਿਚ ਰੱਸੀ ਪਾ ਕੇ ਬੰਨ੍ਹ ਲਉ।" ਸ਼ੁਜਾ ਨੇ ਪਿਆਰ ਨਾਲ ਝੂੰਝਲਾਹਟ ਵਿਚ ਕਿਹਾ, "ਤੁਸੀਂ ਕਲ ਹੋਰ ਕੋਈ ਬਹਾਨਾ ਬਣਾ ਲਉਗੇ।"

"ਸੌਂਹ ਜੇ! ਕਲ ਮੈਂ ਨਹੀਂ ਰੋਕਾਂਗਾ।" ਗੋਬਿੰਦ ਨੇ ਵਿਸ਼ਵਾਸ ਦਿਵਾਇਆ। ਫਿਰ ਅਚਾਨਕ ਯਾਦ ਆਇਆ, "ਸਵਰਾਜ ਦਾ ਪ੍ਰਸ਼ਾਦ ਜਲੇਬੀ ਖਾਧੀ?"

"ਵਾਹ! ਮੈਂ ਹਲਵਾਈਆਂ ਦੇ ਸਾਹਮਣੇ ਹੱਥ ਫੈਲਾਵਾਂ!"

"ਅਮਾਂ, ਹਥ ਫੈਲਾਣ ਨੂੰ ਨਹੀਂ ਕਹਿ ਰਿਹਾ। ਸਤ ਨਾਰਾਇਣ ਦਾ ਪ੍ਰਸ਼ਾਦ ਅਤੇ ਮੀਲਾਦ ਸ਼ਰੀਫ਼ ਦੀ ਨੁਕਤੀ ਲਈ ਹੱਥ ਫੈਲਾਣਾ ਨਹੀਂ ਹੁੰਦਾ। ਪਵਿੱਤਰ ਚੀਜ਼ਾਂ ਹੁੰਦੀਆਂ ਹਨ। ਇਹ ਸ਼ਹਿਰ ਦੀ ਖ਼ੁਸ਼ੀ ਵਿਚ ਸ਼ਾਮਿਲ ਹੋਣਾ ਹੈ। ਤੁਸੀਂ ਹੱਥ ਨਾ ਫੈਲਾਣਾ।"

... ... ...

ਗੋਬਿੰਦ ਸਿੰਘ ਅਤੇ ਸ਼ੁਜਾ ਅਹਿਮਦ ਨੂੰ ਘਰੋਂ ਨਿਕਲਿਆਂ ਦਸ ਮਿੰਟ ਹੋਏ ਹੋਣਗੇ। ਕਦਮਾਂ ਦੀ ਆਹਟ ਨਾਲ ਉਸ਼ਾ ਦੀ ਨਜ਼ਰ ਡਿਉਢੀ ਵਲ ਉਠੀ। ਬਿਰਜੂ ਇਕ ਛਿਕੇ ਵਿਚ ਗਰਮ-ਗਰਮ ਚਮਕਦੀ ਜਲੇਬੀ ਦੇ ਕਈ ਦੋਨੇ ਲਈ ਵਿਹੜੇ ਵਿਚ ਆਇਆ। ਉਸ਼ਾ ਨੂੰ ਬਿਰਜੂ ਦਾ ਭਾਰੀ, ਪਰ ਖ਼ੁਸ਼ ਚਿਹਰਾ ਤੇ ਚੜ੍ਹੀਆਂ ਹੋਈਆਂ ਗੁਲਾਬੀ ਅੱਖਾਂ ਵੇਖ ਕੇ ਹੈਰਾਨੀ। ਪੁਛਣਾ ਹੀ ਚਾਹੁੰਦੀ ਸੀ, ਅਸੀਂ ਕਦੋਂ ਚਲ ਰਹੇ ਹਾਂ ?

ਬਿਰਜੂ ਦੇ ਕਦਮ ਡਗਮਗਾਂਦੇ ਜਾਪੇ। ਉਸ਼ਾ ਦੀ ਮੰਜੀ ਦੇ ਨੇੜੇ ਟੀਨ ਦੀ ਕੁਰਸੀ ਤੇ ਛਿਕਾ ਰਖ ਕੇ ਜਲੇਬੀ ਦਾ ਇਕ ਦੋਨਾ ਚੁਕਿਆ, "ਇਹ ਹੈ......ਲਉ ਸੁਰਾਜ......ਦਾ ਪ੍ਰਸ਼ਾਦ।" ਜ਼ਬਾਨ ਥਥਲਾ ਗਈ। ਬਿਰਜੂ ਹਮੇਸ਼ਾ ਸਾਫ਼ ਸਪੱਸ਼ਟ ਬੋਲਦਾ ਸੀ।

ਉਸ਼ਾ ਹੈਰਾਨ, ਸ਼ਰੀਫ਼ ਜਵਾਨ ਦਾ ਇਹ ਕਿਹੋ ਜਿਹਾ ਤੌਰ ਤਰੀਕਾ। "ਅਜ ਸਵੇਰੇ ਹੀ ਚਲਣ ਦਾ ਪ੍ਰੋਗਰਾਮ ਸੀ, ਉਹਦਾ ਕੀ ਹੋਇਆ ?" ਉਸ਼ਾ ਨੇ ਸਖ਼ਤੀ ਨਾਲ ਪੁਛਿਆ।

ਬਿਰਜੂ ਜਲੇਬੀ ਦਾ ਦੋਨਾ ਹੱਥ ਵਿਚ ਲਈ ਬੋਲਿਆ, "ਮੈਂ......ਦੂਜੇ ਝਗੜੇ ਵਿਚ ਫਸ ਗਿਆ ਸੀ।" ਜ਼ਬਾਨ ਵਿਚ ਹੋਰ ਲੜਖੜਾਹਟ, "ਕਲ ਤੀਜੇ ਪਹਿਰ ਤਕ ਜ਼ਿਲੇ ਦੇ ਯਾਰ੍ਹਾਂ ਥਾਣਿਆਂ ਵਿਚੋਂ ਅਠਾਂ ਉਤੇ ਕਾਂਗਰਸੀ ਝੰਡਾ ਲੱਗ ਗਿਆ ਸੀ। ਹਲਦੀ ਥਾਣੇ ਤੇ ਹਮਲਾ ਹੋਇਆ ਸੀ। ਉਥੇ ਦਾ ਥਾਣੇਦਾਰ ਬਹੁਤ ਹੈਂਕੜੀ। ਉਹਨੇ ਡਟ ਕੇ ਮੁਕਾਬਲਾ ਕੀਤਾ। ਭੀੜ ਹਾਰ ਕੇ ਪਰਤ ਆਈ। ਭੁਵਨੇਸ਼ ਮੈਨੂੰ ਕਹਿਣ ਲੱਗਾ, ਹਲਦੀ ਸਾਡੇ ਪਿੰਡ ਦਾ ਥਾਣਾ, ਉਹ ਕਿਵੇਂ ਰਹਿ ਜਾਏ। ਮੈਂ ਉਨ੍ਹਾਂ ਦਾ ਇੰਤਜ਼ਾਮ ਕਰਕੇ ਆਉਂਦਾ ਹਾਂ। ਮੈਂ ਉਹਨੂੰ ਪੰਦਰਾਂ ਸੈਨਿਕ ਦਿਤੇ। ਬੋਲਿਆ, ਬਾਕੀ ਮੈਂ ਦੇਖ ਲਵਾਂਗਾ। ਥਾਣੇਦਾਰ ਨੇ ਬੰਦੂਕ ਚਲਾਈ ਤਾਂ ਸਾਰੇ ਕਾਵਰਡ ਡਰ ਕੇ ਨਸ ਗਏ। ਦੋ ਸੌ ਆਦਮੀ ਲੈ ਕੇ ਗਏ। ਅਠ ਸਿਪਾਹੀਆਂ ਤੋਂ ਡਰ ਗਏ। ਅਜ ਚੌਕ ਵਿਚ ਸੁਰਾਜ ਦਾ ਜਲਸਾ। ਪਰਸ਼ਾਦ ਵੰਡਿਆ ਜਾ ਰਿਹਾ ਸੀ। ਮੈਂ ਉਹਦੇ ਪ੍ਰਬੰਧ ਵਿਚ ਲਗ ਗਿਆ। ਹੁਣ ਜਾਂਦਾ ਹਾਂ। ਫੇਫਨਾ ਤਕ ਸਵਾਰੀ ਦਾ ਇੰਤਜ਼ਾਮ ਹੋ ਜਾਏ ਫਿਰ ਵੇਖ ਲਵਾਂਗੇ।" ਦੋ ਕਦਮ ਅਗੇ ਵਧ ਆਇਆ, "ਹੁਣ ਚਲਨਾ ਹੀ ਹੈ। ਸੁਰਾਜ ਦਾ ਪਰਸ਼ਾਦ ਤੇ ਲੈ ਲਉ।" ਜਲੇਬੀ ਦਾ ਦੋਨਾ ਉਸ਼ਾ ਨੂੰ ਦੇਣ ਲਈ, ਉਸ਼ਾ ਦਾ ਹੱਥ ਪਕੜਨਾ ਚਾਹਿਆ।

"ਬਿਹੇਵ !" ਉਸ਼ਾ ਨੂੰ ਬਿਰਜੂ ਤੇ ਬੜਾ ਗੁੱਸਾ। ਨਫ਼ਰਤ ਨਾਲ ਡਾਂਟ ਦਿਤਾ, "ਵਾਂਟਸ ਦਿਸ ! ਕਾਵਰਡ ! ਖ਼ਤਰੇ ਵਿਚ ਦੂਜਿਆਂ ਨੂੰ ਭੇਜ ਕੇ ਜਲਸਾ ਮਨਾ ਰਹੇ ਸੀ !"

ਬਿਰਜੂ ਨੇ ਜਲੇਬੀ ਦਾ ਦੋਨਾ ਇਕ ਪਾਸੇ ਸੁੱਟ ਦਿਤਾ। ਅੱਖਾਂ ਲਾਲ ! "ਇਹ ਕਿਹਾ ! ......ਤਾਂ ਮੈਂ ਜਾ ਰਿਹਾ ਹਾਂ। ਥਾਣਾ ਸਰ ਕਰਕੇ ਹੀ ਆਵਾਂਗਾ।"

ਉਸ਼ਾ ਦੇਖਦੀ ਰਹਿ ਗਈ। ਬਿਰਜੂ ਪੈਰ ਪਟਕਦਾ ਲੜਖੜਾਂਦਾ ਵਿਹੜੇ ਤੋਂ ਬਾਹਰ ਨਿਕਲ ਗਿਆ।

ਉਸ਼ਾ ਗ਼ੁੱਸੇ ਵਿਚ ਬਿਹਬਲ ਹੋ ਗਈ ਸੀ। ਆਪਣੇ ਆਪ ਤੇ ਕਾਬੂ ਰਖਣ ਲਈ ਪ੍ਰਾਣਾਯਾਮ ਵਿਚ ਸਾਹ ਰੋਕ ਕੇ ਗਰਦਨ ਨੀਵੀਂ ਪਾ ਲਈ।

ਚਾਚੀ ਦੀ ਆਵਾਜ਼ ਸੁਣ ਕੇ ਉਹਦੇ ਵਲ ਵੇਖਿਆ। ਸਮਝ ਲਿਆ ਚਾਚੀ ਰਸੋਈ ਵਿਚ ਸੀ। ਮੇਹਮਾਨਾਂ ਦੀ ਵਿਦਾ ਤੋਂ ਪਹਿਲਾਂ ਖ਼ਾਸ ਰੋਟੀ ਬਣਾ ਰਹੀ ਸੀ। ਉਹਨੇ ਬਿਰਜੂ ਤੇ ਉਸ਼ਾ ਦਾ ਝਗੜਾ ਉਥੋਂ ਹੀ ਦੇਖ ਲਿਆ ਸੀ। ਚਾਚੀ ਦੀ ਗੱਲ ਨਹੀਂ ਸਮਝੀ ਪਰ ਜਲੇਬੀਆਂ ਦੇ

ਦੋਨਿਆਂ ਨਾਲ ਭਰੇ ਛਿਕੇ ਵਲ ਇਸ਼ਾਰੇ ਦੇ ਮਤਲਬ ਨੂੰ ਸਮਝ ਕੇ ਅੰਦਾਜ਼ੇ ਨਾਲ ਉਤਰ ਦਿਤਾ, "ਬਿਰਜੂ ਸਵਰਾਜ ਦਾ ਪ੍ਰਸ਼ਾਦ ਲਿਆਏ ਨੇ।"

ਚਾਚੀ ਨੇ ਫਿਰ ਫ਼ਰਸ਼ ਤੇ ਡਿਗੀਆਂ ਹੋਈਆਂ ਜਲੇਬੀਆਂ ਵਲ ਇਸ਼ਾਰਾ ਕੀਤਾ। ਊਸ਼ਾ ਦਾ ਗ਼ੁੱਸਾ ਬੇਬਸੀ ਤੇ ਸੰਕੋਚ ਵਿਚ ਬਦਲ ਗਿਆ, ਪਰਾਏ ਘਰ ਵਿਚ ਇਹ ਬਦਤਮੀਜ਼ੀ! ਨਜ਼ਰ ਬਚਾ ਕੇ ਉਤਰ ਦਿਤਾ, "......ਮੈਨੂੰ ਜਲੇਬੀ ਖਾਣ ਨੂੰ ਕਿਹਾ। ਸਵੇਰ ਤੋਂ ਮੇਰੀ ਤਬੀਅਤ ਠੀਕ ਨਹੀਂ। ਗ਼ੁੱਸੇ ਵਿਚ ਸੁਟ ਕੇ ਚਲੇ ਗਏ।"

ਚਾਚੀ ਹੈਰਾਨ। ਕਲ ਮੇਹਮਾਨ ਆਈ ਸ਼ਹਿਰੀ ਜਵਾਨ ਔਰਤ ਨਾਲ ਮੁੰਡੇ ਦੀ ਗ਼ੁੱਸੇ ਮਾਨ ਦੀ ਕਿਹੋ ਜਿਹੀ ਗੱਲ ਪਰ ਪੁਛਿਆ, "ਹੁਣ ਕਿਥੇ ਗਿਆ ਹੈ।"

ਚਾਚੀ ਦੇ ਸਵਾਲ ਦਾ ਅੰਦਾਜ਼ੇ ਨਾਲ ਜਵਾਬ ਦਿਤਾ, "ਕਹਿ ਗਏ, ਕੁਝ ਜ਼ਰੂਰੀ ਕੰਮ ਹੈ। ਮੁੜਨ ਦਾ ਵੀ ਇੰਤਜ਼ਾਮ ਕਰਨਾ ਹੋਏਗਾ।"

ਫ਼ਰਸ਼ ਤੇ ਪਈਆਂ ਜਲੇਬੀਆਂ ਤੇ ਬਹੁਤ ਸਾਰੀਆਂ ਮੱਖੀਆਂ ਆ ਗਈਆਂ ਸਨ। ਚਾਚੀ ਸਫ਼ਾਈ ਕਰਨ ਲਈ ਝਾੜੂ ਚੁਕ ਕੇ ਲਿਆਈ ਤਾਂ ਊਸ਼ਾ ਸ਼ਰਮ ਨਾਲ ਉਠ ਪਈ। ਚਾਚੀ ਦੇ ਨਾ ਨਾ ਕਰਨ ਤੇ ਵੀ ਝਾੜੂ ਲੈ ਕੇ ਜਗਹ ਸਾਫ਼ ਕਰ ਜਲੇਬੀਆਂ ਕੂੜੇ ਵਿਚ ਸੁਟ ਦਿਤੀਆਂ। ਇੰਨਾ ਧਿਆਨ ਵੰਡੇ ਜਾਣ ਤੇ ਦੂਜਾ ਖ਼ਿਆਲ ਆਇਆ, ਉਹ ਥਾਣੇ ਤੇ ਝੰਡਾ ਲਾਣ ਗਿਆ, ਤਾਂ ਮੁੜੇਗਾ ਕਦੋਂ ?......ਅਸੀਂ ਚਲਾਂਗੇ ਕਿਵੇਂ ? ਸਿਰ ਚਕਰਾ ਗਿਆ। ਬਰਾਂਡੇ ਵਿਚ ਮੰਜੀ ਤੇ ਲੇਟ ਕੇ ਮੂੰਹ ਕਜ ਲਿਆ।

ਗੋਬਿੰਦ ਸਿੰਘ ਤੇ ਸੁਜਾ ਸ਼ਹਿਰ ਘੁੰਮ ਕੇ ਇਕ ਵਜੇ ਮੁੜੇ। ਚਾਚੀ ਨੇ ਸੰਖੇਪ ਵਿਚ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਹੋਏ ਕਾਂਡ ਦੀ ਖ਼ਬਰ ਪਤੀ ਨੂੰ ਦਿਤੀ। ਸੁਜਾ ਵੀ ਸੁਣ ਰਹੇ ਸਨ। ਅਜਿਹੀ ਗੱਲ ਵਿਚ ਚਾਚੀ ਨੂੰ ਉਨ੍ਹਾਂ ਕੋਲੋਂ ਕਾਹਦੀ ਸ਼ਰਮ।

ਗੋਬਿੰਦ ਨੇ ਊਸ਼ਾ ਨੂੰ ਹਮਦਰਦੀ ਨਾਲ ਪੁਛਿਆ, "ਕਿਉਂ, ਅਜਿਹੀ ਕੀ ਗੱਲ ਹੋਈ ? ਬਿਰਜੂ ਕਿਥੇ ਗਿਆ ਹੈ ?"

ਊਸ਼ਾ ਨੂੰ ਬਚਪਨ ਦੇ ਸੰਸਕਾਰਾਂ ਕਾਰਣ ਝੂਠ ਬੋਲਣ ਤੇ ਝਿਜਕ ਪਰ ਇਸ ਸਥਿਤੀ ਵਿਚ ਮਜਬੂਰੀ। ਖਿਮਾਂ ਦੇ ਲਹਿਜੇ ਵਿਚ ਬੋਲੀ, "ਮੈਂ ਕੋਈ ਇਹੋ ਜਿਹੀ ਗੱਲ ਨਹੀਂ ਕਹੀ। ਸਵੇਰੇ ਟੁਰਨਾ ਸੀ। ਇਹ ਹੀ ਕਿਹਾ, ਤੁਹਾਨੂੰ ਜਲਸਾ ਮਨਾਉਣਾ ਸੀ, ਕਿ ਸਾਡੇ ਟੁਰਨ ਦਾ ਪ੍ਰਬੰਧ ਕਰਨਾ ਸੀ। ਸਾਨੂੰ ਉਨ੍ਹਾਂ ਨੂੰ ਬਨਾਰਸ ਪਹੁੰਚਣ ਦਾ ਨਿਰਦੇਸ਼ ਹੈ।"

ਸੁਜਾ ਅਹਿਮਦ ਨੇ ਊਸ਼ਾ ਨੂੰ ਤਸੱਲੀ ਦਿਤੀ, "ਬੇਟੀ, ਆਮ ਤੋਂ ਵਧ ਸਫ਼ਲਤਾ...... ਅਨਹੋਣੀਆਂ ਗੱਲਾਂ। ਸ਼ਹਿਰ ਹੀ ਉਤਸਾਹ ਦੀ ਮਸਤੀ ਵਿਚ। ਆਖ਼ਿਰ ਤੇ ਮੁੰਡਾ! ਸਾਥ ਦਾ ਵੀ ਅਸਰ। ਘਬਰਾਉ ਨਹੀਂ! ਆਣ ਦਿਉ, ਸਮਝਾਵਾਂਗੇ। ਉਹਨੇ ਜ਼ਿੰਮੇਵਾਰੀ ਲਈ ਹੈ ਤੇ ਪੂਰੀ ਕਿਉਂ ਨਾ ਕਰੇਗਾ ?" ਬਿਰਜੂ ਦੀ ਚਾਚੀ ਵਲ ਦੇਖ ਕੇ ਸਥਾਨਕ ਬੋਲੀ ਵਿਚ ਉਹਦਾ ਵੀ ਸਮਾਧਾਨ ਕਰ ਦਿਤਾ।

ਚਾਚੀ ਨੇ ਖ਼ੁਸ਼ੀ ਦੇ ਮੌਕੇ ਤੇ ਭਾਤ ਨਾਲ ਕੜ੍ਹੀ ਤੇ ਭੜਥਾ ਤਿਆਰ ਕੀਤਾ ਸੀ। ਦੋਹਾਂ ਮਰਦਾਂ ਨੂੰ ਖਵਾ ਕੇ ਚਾਚੀ ਨੇ ਊਸ਼ਾ ਨੂੰ ਖਾ ਲੈਣ ਲਈ ਕਿਹਾ। ਊਸ਼ਾ ਦੇ ਦੋ ਵਾਰ ਨਾਂਹ ਕਰਨ ਤੇ ਚਾਚੀ ਨੇ ਇਸ ਗੱਲ ਦੀ ਸ਼ਿਕਾਇਤ ਵੀ ਪਤੀ ਨੂੰ ਕਰ ਦਿਤੀ।

ਖਾਣ ਤੋਂ ਨਾਂਹ ਕਰਨ ਤੇ ਗੋਬਿੰਦ ਸਿੰਘ ਨੇ ਊਸ਼ਾ ਨੂੰ ਸਮਝਾਣਾ ਚਾਹਿਆ।

ਊਸ਼ਾ ਨੇ ਕਿਹਾ, "ਬਿਰਜੂ ਭਾਈ ਆ ਜਾਣ......!"

"ਉਹਦਾ ਕੀ ਪਤਾ ! ਅਜ ਸ਼ਹਿਰ ਵਿਚ ਕੋਈ ਹੋਸ਼ ਵਿਚ ਹੈ ! ਸਵਾਰੀ ਦਾ ਪ੍ਰਬੰਧ ਕਰਨ ਗਿਆ ਹੈ। ਕਿਧਰੇ ਦੋਸਤਾਂ ਨੇ ਦਾਅਵਤ ਵਿਚ ਘੇਰ ਲਿਆ ਹੋਵੇ। ਆਦਮੀ ਮਜਬੂਰ ਵੀ ਤੇ ਹੋ ਜਾਂਦਾ ਹੈ।"

ਚਾਚੀ ਨੇ ਊਸ਼ਾ ਲਈ ਥਾਲੀ ਵਿਚ ਭਾਤ ਦੇ ਨਾਲ ਕੜ੍ਹੀ ਭੜਥਾ ਰਖ ਦਿਤਾ ਸੀ। ਊਸ਼ਾ ਦਾ ਉਸ ਦਿਨ ਰੋਟੀ ਤੇ ਦਿਲ ਹੀ ਨਹੀਂ ਸੀ। ਜਦੋਂ ਦੀ ਆਈ ਸੀ, ਦੁਪਹਿਰੀਂ ਰੋਜ਼ ਹੀ ਖਾਣ ਨੂੰ ਚਾਵਲ ਹੁੰਦੇ ਸਨ। ਊਸ਼ਾ ਛੁਰੀ ਕਾਂਟੇ ਚਮਚੇ ਨਾਲ ਖਾ ਸਕਦੀ ਸੀ। ਬਚਪਨ ਤੋਂ ਫੁਲਕੇ ਨਾਲ ਸਬਜ਼ੀ, ਦਾਲ ਹੱਥ ਨਾਲ ਹੀ ਖਾਂਦੀ ਰਹੀ ਸੀ, ਪਰ ਚਾਵਲ ਸਦਾ ਚਮਚੇ ਨਾਲ ਹੀ ਖਾਧੇ ਸਨ। ਦਾਲ ਕੜ੍ਹੀ ਵਿਚ ਚਾਵਲ ਮਿਲਾ ਕੇ ਖਾਣ ਵੇਲੇ ਸਵਾਦ ਲੱਗਣ ਤੇ ਵੀ ਉਂਗਲਾਂ ਦੇ ਖ਼ਰਾਬ ਹੋ ਜਾਣ ਨਾਲ ਮਨ ਉਚਾਟ ਹੋ ਜਾਂਦਾ ਸੀ। ਖਾਧਾ ਨਹੀਂ ਜਾ ਰਿਹਾ ਸੀ। ਕੁਝ ਪਤਾ ਨਹੀਂ, ਕੀ ਖਾ ਰਹੀ ਸੀ। ਚਾਚੀ ਦੀ ਨਜ਼ਰ ਬਚਾ ਕੇ ਉਠੀ ਤੇ ਥਾਲੀ ਖ਼ਾਲੀ ਕਰ ਕੇ ਧੋ ਦਿਤੀ।

ਸ਼ੁਜਾ ਅਹਿਮਦ ਤੇ ਗੋਬਿੰਦ ਸਿੰਘ ਨੇ ਵੀ ਇਕ ਇਕ ਗਲਾਸ ਭੰਗ ਪੀ ਲਈ ਸੀ। ਜਲੇਬੀਆਂ ਖਾਧੀਆਂ, ਫਿਰ ਡਟ ਕੇ ਕੜ੍ਹੀ ਚਾਵਲ। ਦੋਵੇਂ ਡੂੰਘੀ ਨੀਂਦਰ ਵਿਚ ਸੁਤੇ ਤਾਂ ਪੰਜ ਤੋਂ ਕੁਝ ਪਹਿਲਾਂ ਉਠੇ। ਉਨ੍ਹਾਂ ਦੇ ਉਠਦਿਆਂ ਹੀ ਚਾਚੀ ਨੇ ਬਿਰਜੂ ਦੇ ਨਾ ਮੁੜਨ ਦਾ ਕਿਹਾ।

ਗੋਬਿੰਦ ਸਿੰਘ ਸ਼ੁਜਾ ਦੇ ਨਾਲ ਬਿਰਜੂ ਦਾ ਪਤਾ ਲਾਣ ਨਿਕਲ ਗਏ। ਲਗਭਗ ਸਤ ਵਜੇ ਵਾਪਸ ਆਏ ਦੋਵੇਂ ਚਿੰਤਿਤ। ਪਤਾ ਲੱਗ ਗਿਆ ਸੀ, ਬਿਰਜੂ ਕੁਝ ਜਵਾਨਾ ਦੇ ਨਾਲ ਦਸ ਵਜੇ ਹਲਦੀ ਗਿਆ ਸੀ। ਉਸ ਗਿਰੋਹ ਦਾ ਕੋਈ ਵੀ ਬੰਦਾ ਵਾਪਸ ਨਹੀਂ ਆਇਆ ਸੀ। ਗੋਬਿੰਦ ਨੇ ਚਿੰਤਾ ਨਾਲ ਕਿਹਾ, "ਹਲਦੀ ਅਠ ਨੌਂ ਮੀਲ ਦੂਰ। ਫਿਰ ਝਗੜੇ ਦਾ ਮਾਮਲਾ। ਅਜੇ ਦੋ ਤਿੰਨ ਘੰਟੇ ਤੋਂ ਪਹਿਲਾਂ ਕੁਝ ਕਹਿਣਾ ਮੁਸ਼ਕਲ। ਉਥੇ ਪਤਾ ਨਹੀਂ ਕੀ ਹੋਇਆ।"

ਬਿਰਜੂ ਦੀ ਚਾਚੀ ਅੱਖਾਂ ਤੇ ਪੱਲਾ ਰਖ ਸੁਬਕਣ ਲੱਗ ਪਈ। ਊਸ਼ਾ ਚੁਪ ਪਰ ਫ਼ਿਕਰ ਨਾਲ ਬਹੁਤ ਘਬਰਾਈ ਹੋਈ। ਗੋਬਿੰਦ ਵੀ ਘਬਰਾਹਟ ਨਾਲ ਟਿਕ ਕੇ ਨਹੀਂ ਸਨ ਬੈਠ ਸਕਦੇ। ਬਿਰਜੂ ਦਾ ਪਤਾ ਲੈਣ ਫਿਰ ਚਲ ਪਏ। ਸ਼ੁਜਾ ਵੀ ਹਮਦਰਦੀ ਵਿਚ ਦੋਸਤ ਦੇ ਨਾਲ।

ਮਾਸਟਰ ਗੋਬਿੰਦ ਸਿੰਘ ਅਤੇ ਸ਼ੁਜਾ ਅਹਿਮਦ ਬਾਲਭਦ੍ਰ ਦੂਬੇ ਦੇ ਘਰੋਂ ਆ ਰਹੇ ਸਨ। ਸ਼ੁਜਾ ਸਰੂਪਚੰਦ ਦੀ ਗਲੀ ਦੇ ਸਾਹਮਣੇ ਠਿਠਕ ਗਿਆ। ਬੋਲਿਆ, "ਤੁਸੀਂ ਚਲੋ ਮੈਂ ਦੋ ਮਿੰਟ ਸਰੂਪਚੰਦ ਦੇ ਘਰ ਕਲ ਸਵੇਰੇ ਸਵਾਰੀ ਲਈ ਗੱਲ ਕਰਕੇ ਆਉਂਦਾ ਹਾਂ।" ਸਰੂਪ ਦਾ ਵਡਾ ਪੁਤਰ ਚੇਤਨ, ਸ਼ੁਜਾ ਦਾ ਵਿਦਿਆਰਥੀ ਰਿਹਾ ਸੀ। ਉਂਝ ਵੀ ਲਾਲਾ ਸਰੂਪ ਮਾਸਟਰ ਦਾ ਬਹੁਤ ਅਹਿਸਾਨਮੰਦ। ਉਹ ਇਕ ਗੁਪਤ ਕਹਾਣੀ।

ਸੇਠ ਸਰੂਪ ਦਾ ਯੱਕਾ ਘੋੜਾ ਸ਼ਹਿਰ ਵਿਚ ਮਸ਼ਹੂਰ ਸਨ ਕਿ ਡਾਕ ਗੱਡੀ ਦੇ ਇੰਜਨ ਨੂੰ ਮਾਤ ਦੇ ਦੇਏ। ਇਕ ਵਾਰ ਸ਼ੁਜਾ ਟਰੇਨ ਤੋਂ ਰਹਿ ਗਏ ਤਾਂ ਸਰੂਪ ਦੇ ਯੱਕੇ ਨੇ ਬਾਈ ਮੀਲ ਦਾ ਰਸਤਾ ਦੋ ਘੰਟੇ ਤੋਂ ਵੀ ਘਟ ਵਿਚ ਤੈਅ ਕਰ ਲਿਆ ਸੀ। ਅਗਸਤ ਵਿਚ ਪਿਪਰਾਘਾਟ ਦਾ

ਪੁਲ ਨਹੀਂ ਰਹਿੰਦਾ, ਪਰ ਯੱਕਾ ਦਸ ਮੀਲ ਤੇ ਪਹੁੰਚਾ ਹੀ ਸਕਦਾ ਸੀ। ਬਾਕੀ ਰਾਹ ਪੈਦਲ ਤਿੰਨ-ਚਾਰ ਘੰਟੇ ਦਾ। ਸਰੂਪ ਦੇ ਘਰ ਸੂਜਾ ਯੱਕੇ ਲਈ ਜਾਣਾ ਚਾਹੁੰਦੇ ਸਨ।

ਮਾਸਟਰ ਗੋਬਿੰਦ ਆਏ ਤਾਂ ਸਾਢੇ ਅੱਠ ਹੋ ਰਹੇ ਸਨ। ਹਨੇਰਾ ਡੂੰਘਾ ਹੋ ਗਿਆ ਸੀ। ਪਤੀ ਦੇ ਨਾਲ ਬਚਵਾ ਨਾ ਹੋਣ ਤੇ ਬਿਰਜੂ ਦੀ ਚਾਚੀ ਦੇ ਰੁਕੇ ਹੰਝੂ ਫਿਰ ਵਹਿਣ ਲੱਗ ਪਏ। ਗੋਬਿੰਦ ਨੇ ਸਮਝਾਇਆ, "ਫ਼ਜ਼ੂਲ ਪ੍ਰੇਸ਼ਾਨ ਨਾ ਹੋਵੇ। ਉਹਦੇ ਨਾਲ ਗਏ ਲੋਕਾਂ ਵਿਚੋਂ ਕੋਈ ਵੀ ਨਹੀਂ ਆਇਆ। ਇਨ੍ਹਾਂ ਲੋਕਾਂ ਦੀ ਉਮਰ ਅਜੇ ਕਚੀ ਬੇਸਮਝ। ਹੁਣ ਆਉਂਦੇ ਹੀ ਹੋਣਗੇ।"

ਗੋਬਿੰਦ ਉਸ਼ਾ ਵਲ ਮੁੜੇ, "ਮੈਂ ਤੇ ਸੂਜਾ ਇਹ ਵੀ ਪਤਾ ਕਰਨ ਲਈ ਘੁੰਮਦੇ ਰਹੇ ਕਿ ਤੁਹਾਨੂੰ ਬਨਾਰਸ ਜਾਣ ਦੀ ਜਲਦੀ ਹੈ, ਕੀ ਉਪਾਅ ਸੰਭਵ। ਲੋਕ ਕਹਿ ਰਹੇ ਨੇ, ਰੇਲ ਤੇ ਖ਼ਤਮ। ਲੋਕਾਂ ਨੇ ਸੜਕ ਤੇ ਛੋਟੇ ਛੋਟੇ ਪੁਲ ਵੀ ਤੋੜ ਦਿਤੇ। ਹੁਣ ਤੇ ਬੈਲਗੱਡੀ ਯੱਕਾ ਹੀ ਸੰਭਵ, ਜਗਹ ਜਗਹ ਰਾਹ ਵਿਚ ਪਾਣੀ।"

ਮਾਸਟਰ ਗੋਬਿੰਦ ਦਸਣ ਲਗੇ : ਸ਼ਹਿਰ ਦੇ ਕਾਂਗਰਸੀਆਂ ਨੂੰ ਤੇ ਗੱਲ ਸੁਣਨ ਦੀ ਵੀ ਫ਼ੁਰਸਤ ਨਹੀਂ ਉਨ੍ਹਾਂ ਨੂੰ ਦੂਜਾ ਨਸ਼ਾ ਜਾਂ ਫ਼ਿਕਰ—ਕਿਸਨੂੰ, ਕਿਹੜਾ ਔਹਦਾ ਮਿਲੇਗਾ। ਸਭ ਆਪਣੀ ਆਪਣੀ ਦੇਸ਼-ਸੇਵਾ ਅਤੇ ਕੁਰਬਾਨੀ ਦੇ ਮੁਆਵਜ਼ੇ ਦੀ ਫ਼ਿਕਰ ਵਿਚ। ਚਿਤੂ ਕਲਕਟਰ ਬਣ ਗਏ। ਸਭ ਨੂੰ ਫ਼ਿਕਰ, ਡਿਪਟੀ ਕਲਕਟਰ, ਤਹਿਸੀਲਦਾਰ, ਨਾਇਬ ਇਨਸਪੈਕਟਰ, ਥਾਣੇਦਾਰ ਆਨਰੇਰੀ ਮੈਜਿਸਟਰੇਟ ਕੁਝ ਤੇ ਬਣ ਜਾਈਏ। ਕੁਝ ਨਹੀਂ ਤੇ ਪੁਲੀਸ ਕਾਂਸਟੇਬਲ ਜਾਂ ਚੁੰਗੀ ਦੀ ਇਨਸਪੈਕਟਰੀ ਹੀ ਸਹੀ। ਸਭ ਇਸੇ ਵਿਚ ਪਾਗਲ......।

ਉਸ਼ਾ ਵਲ ਮੁੜ ਕੇ ਬੋਲੇ, "ਤੁਸੀਂ ਕਿਹਾ ਤੁਹਾਡੇ ਦੋਹਾਂ ਲਈ ਬਨਾਰਸ ਲਈ ਟੁਰ ਪੈਣਾ ਜ਼ਰੂਰੀ ਸੀ। ਉਹ ਅਹਮਕ ਨਸ਼ੇ ਵਿਚ ਮਰੇ ਸੱਪ ਨੂੰ ਲਾਠੀ ਮਾਰਨ ਦਲ ਬਲ ਲੈ ਕੇ ਅਠ ਮੀਲ ਗਿਆ ਹੈ। ਅਸੀਂ ਪ੍ਰੇਸ਼ਾਨ ਕਿ ਆਖ਼ਿਰ ਹੁਣ ਤਕ ਆਇਆ ਕਿਉਂ ਨਹੀਂ।"

ਬਾਹਰੋਂ ਸੂਜਾ ਦੀ ਆਵਾਜ਼ ਸੁਣ ਕੇ ਗੋਬਿੰਦ ਨੇ ਅੰਦਰ ਬੁਲਾ ਲਿਆ। ਮੰਜੀ ਤੇ ਪੁਆਂਦੀ ਖਿਸਕ ਸੂਜਾ ਲਈ ਥਾਂ ਬਣਾ ਦਿਤੀ। ਸੂਜਾ ਨੂੰ ਸਰੂਪ ਦੇ ਮਿਲਣ ਬਾਰੇ ਪੁਛਿਆ। ਗੋਬਿੰਦ ਸਿੰਘ ਵਲ ਇਸ਼ਾਰਾ ਕਰਕੇ ਉਸ਼ਾ ਨੂੰ ਸੁਣਾਉਣ ਦੇ ਮਤਲਬ ਨਾਲ ਸੂਜਾ ਬੋਲੇ, "ਇਨ੍ਹਾਂ ਕੋਲੋਂ ਤੁਸੀਂ ਸੁਣ ਹੀ ਲਿਆ। ਲੱਗਦਾ ਹੈ ਸ਼ਹਿਰ ਵਿਚ ਕਿਸੇ ਦਾ ਦਿਮਾਗ਼ ਠਿਕਾਣੇ ਰਿਹਾ ਹੀ ਨਹੀਂ।" ਗੋਬਿੰਦ ਵਲ ਦੇਖਿਆ, "ਇਹ ਬਿਰਜੂ ਬੜੇ ਪਾਲੀਟੀਸ਼ੀਅਨ ਬਣਦੇ ਹਨ। ਅਹਮਕ ਨੂੰ ਖ਼ਿਆਲ ਨਾ ਆਇਆ, ਜ਼ਿਲੇ ਦੇ ਯਾਰ੍ਹਾਂ ਥਾਣਿਆਂ ਵਿਚ ਅੱਠਾਂ ਨੇ ਸਰੰਡਰ ਕਰ ਦਿਤਾ ਤਾ ਬਾਕੀ ਤਿੰਨ ਥਾਣੇ ਕੀ ਕਰਨਗੇ! ਜ਼ਿਲੇ ਦੇ ਕਲੱਕਟਰ ਦਾ ਜੋ ਹੁਕਮ ਹੋਏਗਾ, ਉਹਦੀ ਅਦੂਲੀ ਕੋਈ ਥਾਣਾ ਕਿਵੇਂ ਕਰ ਸਕਦਾ ਹੈ? ਬਸ ਭੰਗ ਦੀ ਝਕ ਫਤਹਿ ਦੇ ਨਸ਼ੇ ਵਿਚ ਹੋਰ ਪਾਸੇ।"

ਉਸ਼ਾ ਨੂੰ ਲੱਗਾ, ਸੂਜਾ ਉਸੇ ਨੂੰ ਸੁਣਾ ਕੇ ਕਹਿ ਰਹੇ ਨੇ......ਸਭ ਗ਼ਲਤੀ ਉਸੇ ਦੀ, ਉਸ ਦੀ ਵਜਹ ਨਾਲ ਸਭ ਪ੍ਰੇਸ਼ਾਨ। ਸਵੇਰੇ ਬਲੀਆ ਤੋਂ ਨਾ ਚਲ ਸਕਣ ਵਿਚ ਉਹਦੀ ਹੀ ਗ਼ਲਤੀ।

"ਸਰੂਪ ਦੇ ਘਰ ਕੀ ਹੋਇਆ?" ਗੋਬਿੰਦ ਨੇ ਫਿਰ ਪੁਛਿਆ।

ਸੂਜਾ ਯੰਗ ਲੇਡੀ ਦਾ ਖ਼ਿਆਲ ਕਰਕੇ ਮੂੰਹ ਵਿਚ ਆਈ ਗਾਲ੍ਹ ਨੂੰ ਅੰਦਰ ਹੀ ਨਿਗਲ ਗਏ, "ਪੂਰਾ ਸ਼ਹਿਰ ਨਸ਼ੇ ਦੇ ਕਾਰਣ ਧੁੱਤ।......ਸਰੂਪ ਨੇ ਕਿਹਾ ਹੈ ਕੋਸ਼ਿਸ਼ ਤੇ ਜ਼ਰੂਰ ਕਰੇਗਾ ਪਰ ਉਹਦਾ ਸਈਸ ਬੁਧਨ ਸਵੇਰ ਤੋਂ ਮੁਫ਼ਤ ਦੀ ਭੰਗ ਅਤੇ ਜਲੇਬੀ ਦੇ ਚੱਕਰ ਵਿਚ ਗਾਇਬ। ਕਿਸੇ ਨੂੰ ਕੋਈ ਪਤਾ ਨਹੀਂ ਕੌਣ ਪੀ ਕੇ ਕਿਥੇ ਪਿਆ ਹੈ। ਸਵੇਰੇ ਤਕ ਵੀ ਹੋਸ਼ ਆਏਗਾ ਕਿ ਨਹੀਂ। ਭਈਆ, ਸਰੂਪ ਦਾ ਯੱਕਾ ਹੋਵੇ ਨਾ ਹੋਵੇ, ਮੈਂ ਕਲ ਜਾ ਰਿਹਾ ਹਾਂ। ਭਾਵੇਂ ਬਾਈ ਮੀਲ ਟੁਰਨਾ ਹੀ ਪਵੇ। ਪਖਵਾੜਾ ਹੋ ਗਿਆ, ਘਰੋਂ ਨਿਕਲਿਆ। ਸਿਤਾਰਾ ਦੀ ਮਾਂ ਦਾ ਪਤਾ ਨਹੀਂ ਕੀ ਹਾਲ ਹੈ! ਜਾਣਦੇ ਹੋ ਉਹ ਤੇ ਪੱਕੀ ਰੋਗਣ......।"

ਬਾਹਰ ਦੇ ਦਰਵਾਜ਼ੇ ਤੇ ਦਸਤਕ। ਗੋਬਿੰਦ ਮਾਸਟਰ ਦੇ ਘਰ ਆਣ ਦੀ ਖ਼ਬਰ ਦੇਣ ਲਈ ਦਰਵਾਜ਼ਾ ਖੜਕਾਣ ਦੀ ਖੇਚਲ ਕਰਨ ਦਾ ਰਵਾਜ ਨਹੀਂ ਸੀ। ਲੋਕ ਬਾਹਰੋਂ ਹੀ 'ਮਾਸ ਸਾਹਬ' ਜਾਂ 'ਮਾਸ ਸਾਹਬ ਗੋਬਿੰਦ ਸਿੰਘ ਜੀ' ਕਹਿ ਕੇ ਆਵਾਜ਼ ਮਾਰ ਲੈਂਦੇ। ਉਸ ਵੇਲੇ ਦਰਵਾਜ਼ਾ ਵੀ ਖੁਲ੍ਹਾ ਸੀ। ਆਉਣ ਵਾਲੇ ਨੇ ਦਸਤਕ ਦਿਤੀ। ਗੋਬਿੰਦ ਬਰਾਂਡੇ ਵਿਚ ਚਲੇ ਗਏ।

ਗੋਬਿੰਦ ਦੇ ਚਲੇ ਜਾਣ ਤੇ ਗੱਲ ਖ਼ਤਮ ਹੋਣ ਤੇ ਵਿਹੜੇ ਵਿਚ ਸੰਨਾਟਾ। ਬਿਰਜੂ ਦੀ ਚਾਚੀ ਦੀ ਸੁਬਕਣ ਦੀ ਆਵਾਜ਼ ਹੋਰ ਉਚੀ ਸੁਣਾਈ ਦੇਣ ਲੱਗੀ। ਸੂਜਾ ਵੀ ਉਠ ਕੇ ਬਰਾਂਡੇ ਵਲ ਚਲੇ ਗਏ। ਉਸ਼ਾ ਦੀ ਹਾਲਤ ਪਿੰਜਰੇ ਵਿਚ ਫਸੀ, ਬਾਹਰ ਨਿਕਲਣ ਲਈ ਵਿਆਕੁਲ ਚੂਹੀ ਵਰਗੀ। ਉਸ ਤੇ ਸੂਜਾ ਅੰਕਲ ਨੇ ਬਿਰਜੂ ਨੂੰ ਮੂਰਖਤਾ ਭਰੇ ਕੰਮ ਤੇ ਭੇਜ ਦੇਣ ਦੀ ਜ਼ਿੰਮੇਵਾਰੀ ਉਸੇ ਤੇ ਸੁੱਟ ਦਿਤੀ ਸੀ। ਉਹਨੂੰ ਕੁਝ ਸਮਝ ਨਹੀਂ ਸੀ ਆ ਰਹੀ ਕਿ ਕੀ ਕਰੇ!

ਉਸ਼ਾ ਫ਼ਿਕਰ ਵਿਚ ਠੋਡੀ ਹੱਥ ਤੇ ਰਖੀ ਮੰਜੀ ਤੇ ਬੈਠੀ ਸੀ। ਲਗ ਰਿਹਾ ਸੀ, ਕਈ ਯੁਗ ਬੀਤ ਗਏ। ਸੂਜਾ ਤੇ ਗੋਬਿੰਦ ਬਰਾਂਡੇ ਵਿਚੋਂ ਪੰਦਰਾਂ ਕੁ ਮਿੰਟਾਂ ਬਾਅਦ ਵਿਹੜੇ ਵਿਚ ਆਏ। ਪੈਰਾਂ ਦਾ ਖੜਾਕ ਹੋਣ ਨਾਲ ਉਹਨੇ ਉਨ੍ਹਾਂ ਵਲ ਦੇਖਿਆ।

ਗੋਬਿੰਦ ਬਾਹਾਂ ਤੇ ਕੁੜਤੇ ਨਾਲ ਮੁੜ ਮੁੜ ਰੋਂਦੇ ਬੱਚੇ ਵਾਗ ਅੱਖਾਂ ਪੂੰਝ ਰਹੇ ਸਨ। ਸੂਜਾ ਆਪਣੀ ਸੱਜੀ ਬਾਹ ਨਾਲ ਗੋਬਿੰਦ ਨੂੰ ਸਹਾਰਾ ਦੇ ਕੇ ਅਤੇ ਖਬੇ ਹੱਥ ਨਾਲ ਦੋਸਤ ਦੀ ਬਾਂਹ ਪਕੜੀ ਅੰਦਰ ਲਿਜਾ ਰਹੇ ਸਨ। ਉਨ੍ਹਾਂ ਦੀਆਂ ਆਪਣੀਆਂ ਅੱਖਾਂ ਵਿਚ ਹੰਝੂ। ਚਾਚੀ ਨੇ ਵੇਖਿਆ ਤਾਂ ਚੀਕ ਮਾਰ ਕੇ ਪਿਟਣ ਲੱਗ ਪਈ। ਜਦੋਂ ਸ਼ਬਦ ਅਸਮਰਥ ਹੋ ਜਾਂਦੇ ਹਨ, ਵਾਤਾਵਰਣ ਤੇ ਚਿਹਰੇ ਦੇ ਭਾਵ ਹੋਰ ਸ਼ਕਤੀਸ਼ਾਲੀ ਹੋ ਉਠਦੇ ਨੇ। ਸੂਜਾ ਨੇ ਗੋਬਿੰਦ ਨੂੰ ਮੰਜੀ ਤੇ ਬਿਠਾ ਕੇ ਤਸੱਲੀ ਦੇ ਕੁਝ ਵਾਕ ਕਹੇ।

ਉਸ਼ਾ ਵਲ ਦੇਖ ਕੇ ਬੋਲੇ, "ਬੇਟਾ, ਜ਼ਰਾ ਸੁਣੋ।" ਦਸ ਕਦਮ ਬਰਾਂਡੇ ਵਲ ਲੈ ਗਏ। ਬੋਲੇ, "ਬੇਟਾ, ਡਾਢੀ ਅਨਹੋਣੀ ਹੋਣ ਨਾਲ ਸਭ ਗੜਬੜ। ਬਿਰਜੂ ਸ਼ਹੀਦ ਹੋ ਗਿਆ ਜਾਂ ਖੇਤ ਰਿਹਾ ਜੋ ਵੀ ਸਮਝ ਲੈ। ਇਥੋਂ ਦੇ ਦਸ ਬਾਰਾਂ ਮੁੰਡੇ ਗਏ ਸਨ। ਨੇੜੇ ਦੇ ਪਿੰਡਾਂ ਤੋਂ ਦੋ ਢਾਈ ਸੌ ਦੀ ਭੀੜ ਲੈ ਕੇ ਥਾਣਾ ਘੇਰ ਲਿਆ। ਥਾਣੇ ਵਾਲੇ ਦੋ ਦਿਨ ਪਹਿਲਾਂ ਉਸ ਤੋਂ ਵੱਡੀ ਭੀੜ ਨੂੰ ਨਸਾ ਚੁਕੇ ਸਨ। ਪੰਜ ਬੰਦੂਕਚੀ ਸਿਪਾਹੀ ਥਾਣੇ ਦੀ ਛਤ ਤੇ ਚੜ੍ਹ ਗਏ। ਉਨ੍ਹਾਂ ਲੋਕਾਂ ਨੇ ਭੀੜ ਦੇ ਨੇੜੇ ਆ ਜਾਣ ਤੇ ਉਨ੍ਹਾਂ ਨੂੰ ਨਸਾਣ ਲਈ ਧਮਕਾਇਆ। ਭਰਿਗੂ ਮੰਦਿਰ ਮੁਹੱਲੇ ਦੇ ਪਤਿਰਾਮ ਨੇ ਭੀੜ ਨੂੰ ਨਾਅਰਾ ਦਿਤਾ, 'ਭਾਰਤ ਮਾਤਾ ਦੀ ਜੈ!'

'ਅੰਗਰੇਜ਼ੀ ਰਾਜ ਮੁਰਦਾਬਾਦ !' ਅਤੇ ਭੀੜ ਦੇ ਅਗੇ ਹੋ ਗਿਆ, ਭੀੜ ਹੋਰ ਅਗੇ ਵਧੀ। ਭੀੜ ਪੰਜਾਹ ਕਦਮ ਰਹਿ ਗਈ ਤਾਂ ਪੁਲੀਸ ਨੇ ਗੋਲੀ ਚਲਾ ਦਿਤੀ। ਪਤਿਰਾਮ ਪਹਿਲੇ ਹੀ ਫ਼ਾਇਰ ਨਾਲ ਡਿਗ ਪਿਆ। ਬਿਰਜੂ ਨੇ ਲਕ ਤੋਂ ਤਮੰਚਾ ਕਢ ਲਿਆ। ਤਮੰਚਾ ਲਈ ਹੱਥ ਚੁਕ ਕੇ ਅਗੇ ਵਧਣ ਲਈ ਲਲਕਾਰਿਆ। ਪੁਲੀਸ ਦੀ ਗੋਲੀ ਦੇ ਜਵਾਬ ਵਿਚ ਉਹਨੇ ਵੀ ਗੋਲੀ ਚਲਾ ਕੇ ਭੀੜ ਦਾ ਹੌਂਸਲਾ ਵਧਾਇਆ। ਬਿਰਜੂ ਥਾਣੇ ਤੋਂ ਦਸ ਕਦਮ ਤੇ ਸੀ। ਪੁਲੀਸ ਨੇ ਉਹਨੂੰ ਨਿਸ਼ਾਨਾ ਬਣਾ ਕੇ ਗੋਲੀ ਚਲਾਈ। ਇਕ ਗੋਲੀ ਉਹਦੇ ਸਿਰ ਤੇ, ਦੂਜੀ ਪੇਟ ਵਿਚ ਲੱਗੀ। ਭੀੜ ਦੇ ਕਦਮ ਉਖੜ ਗਏ।

"ਲੋਕ ਪਤਿਰਾਮ ਦੀ ਲਾਸ਼ ਇਥੇ ਲੈ ਆਏ। ਬਿਰਜੂ ਨੂੰ ਪਛਾਣਨ ਵਾਲੇ ਉਹਦੀ ਲਾਸ਼ ਇਕ ਬੈਲਗੱਡੀ ਤੇ ਰਖ ਕੇ ਉਹਦੇ ਪਿੰਡ ਬਨਲੀ ਲੈ ਗਏ। ਗੋਬਿੰਦ ਤੇ ਚਾਚੀ ਦਾ ਇਕਦਮ ਉਥੇ ਜਾਣਾ ਜ਼ਰੂਰੀ।"

ਸੁਜਾ ਨੇ ਹੋਰ ਕਿਹਾ, "ਗੋਬਿੰਦ ਦੀ ਹਾਲਤ ਤਾਂ ਤੂੰ ਦੇਖ ਰਹੀ ਏਂ। ਇਸ ਵੇਲੇ ਤੇ ਸਫ਼ਰ ਨਾਮੁਮਕਿਨ। ਅਸੀਂ ਕੋਸ਼ਿਸ਼ ਕਰਦੇ ਹਾਂ ਤੇਰੇ ਲਈ ਇਥੇ ਮੁਨਾਸਿਬ ਥਾਂ ਤੇ ਦਸ ਪੰਦਰਾਂ ਦਿਨਾ ਲਈ ਪ੍ਰਬੰਧ ਹੋ ਜਾਏ। ਇਸ ਵੇਲੇ ਗੋਬਿੰਦ ਭਾਈ ਨਾਲ ਮੇਰਾ ਜਾਣਾ ਜ਼ਰੂਰੀ। ਮੈਂ ਜਲਦੀ ਆ ਜਾਵਾਂਗਾ। ਹੋਰ ਕੋਈ ਤਰੀਕਾ ਨਹੀਂ।"

ਉਸ਼ਾ ਦਾ ਸਿਰ ਚਕਰਾ ਗਿਆ, ਸਰੀਰ ਕੰਬ ਗਿਆ। ਗਲੇ ਵਿਚ ਹੀ ਹੰਝੂ ਰੋਕ ਕੇ ਬੋਲੀ, "ਅੰਕਲ, ਮੈਂ ਗੋਬਿੰਦ ਅੰਕਲ ਅਤੇ ਇਥੋਂ ਦੇ ਲੋਕਾਂ ਲਈ ਆਫ਼ਤ ਬਣ ਕੇ ਆਈ ਹਾਂ। ਬਿਰਜੂ ਮੇਰੇ ਲਈ ਸਕੇ ਭਰਾ ਤੋਂ ਵਧ ਸੀ। ਅੰਕਲ ਅਤੇ ਆਂਟੀ ਨਾਲ ਮੇਰੀ ਦਿਲੀ ਹਮਦਰਦੀ। ਇਸ ਸੰਕਟ ਵਿਚ ਉਨ੍ਹਾ ਦੇ ਕੋਲ ਨਾ ਰਹਿਣ ਦਾ ਅਪਰਾਧ ਕਰ ਰਹੀ ਹਾਂ, ਪਰ ਮਜਬੂਰੀ ਵਿਚ, ਤੁਸੀਂ ਮੇਰੀ ਆਪਣੀ ਬੇਟੀ ਵਾਂਗ ਚਿੰਤਾ ਕਰ ਰਹੇ ਹੋ। ਜਾਣਦੇ ਹੀ ਹੋ, ਘਰਬਾਰ ਬੱਚੇ ਨੂੰ ਛੱਡ ਕੇ ਇਥੇ ਸਿਰ ਛੁਪਾਣ ਨਹੀਂ ਆਈ। ਮੈਨੂੰ ਉਨ੍ਹੀ ਅਗਸਤ ਨੂੰ ਬਨਾਰਸ ਪਹੁੰਚਣ ਦੇ ਆਰਡਰ ਸਨ। ਲਾਚਾਰੀ ਵਿਚ ਖੁੰਭ ਗਈ। ਹੁਣ ਤੁਹਾਨੂੰ ਇਕੋ ਹੀ ਬੇਨਤੀ, ਮੈਨੂੰ ਕਿਸੇ ਤਰ੍ਹਾਂ ਬਨਾਰਸ ਦੇ ਰਾਹ ਘਰ ਪਹੁੰਚਾ ਦਿਉ। ਫਿਰ ਜੋ ਹੋਵੇ ! ਕੋਸ਼ਿਸ਼ ਤੇ ਜ਼ਰੂਰ ਕਰਨੀ ਚਾਹੁੰਦੀ ਹਾਂ। ਖ਼ਰਚ ਦੀ ਪ੍ਰਵਾਹ ਨਹੀਂ।"

"ਹਛਾ ਬੇਟਾ ਸੋਚਦੇ ਹਾਂ।" ਸੁਜਾ ਉਠ ਕੇ ਗੋਬਿੰਦ ਕੋਲ ਜਾ ਬੈਠੇ। ਗੋਬਿੰਦ ਆਪਣੇ ਦੁਖ ਦੇ ਬਾਵਜੂਦ ਇਸ ਮੁਸ਼ਕਿਲ ਸਮੱਸਿਆ ਅਤੇ ਜ਼ਿੰਮੇਵਾਰੀ ਤੇ ਸੋਚਣ ਲਈ ਮਜਬੂਰ।

ਉਸ਼ਾ ਹਮਦਰਦੀ ਵਿਚ ਚੁਪਚਾਪ ਜਾ ਕੇ ਚਾਚੀ ਦੇ ਨੇੜੇ ਸਿਰ ਨੀਵਾਂ ਕਰ ਬੈਠ ਗਈ, ਬੋਲਣ ਵਿਚ ਅਸਮਰਥ, ਪਰ ਉਸ ਦੁਖ ਵਿਚ ਨੇੜੇ ਦੇ ਸਾਕਾਂ ਤੋਂ ਵਧ ਸ਼ਰੀਕ।

ਸੁਜਾ ਨੇ ਅਧੀ ਰਾਤ ਦੇ ਲਗਭਗ ਸਲਾਹ ਮਸ਼ਵਰਾ ਅਤੇ ਸੋਚ ਵਿਚਾਰ ਕਰ ਫਿਰ ਉਸ਼ਾ ਨੂੰ ਇਕ ਪਾਸੇ ਬੁਲਾ ਕੇ ਸਥਿਤੀ ਸਪੱਸ਼ਟ ਕੀਤੀ,

"ਇਥੋਂ ਸੜਕ ਦੇ ਰਸਤੇ ਬਨਾਰਸ ਸੌ ਮੀਲ। ਰਸਤੇ ਵਿਚ ਕਈ ਪੁਲ ਤੋੜ ਦਿਤੇ ਗਏ ਹਨ। ਤੇਰੇ ਲਈ ਸੌ ਮੀਲ ਯੱਕਿਆਂ ਤੇ ਦੂਜੀਆਂ ਸਵਾਰੀਆਂ ਤੇ ਇਕੱਲਿਆਂ ਜਾ ਸਕਣ ਦੀ ਕਲਪਨਾ ਹੀ ਫ਼ਜ਼ੂਲ। ਤੈਨੂੰ ਮੰਜ਼ੂਰ ਹੋਵੇ ਤਾਂ ਸਾਡੇ ਦੋਹਾਂ ਦੀ ਰਾਇ ਹੈ, ਤੂੰ ਮੇਰੇ ਨਾਲ ਪਛਮ ਗੰਗਾ ਕਿਨਾਰੇ ਮੇਰੇ ਪਿੰਡ ਚਲੋ। ਸਾਡੇ ਪਿੰਡ ਤੋਂ ਗੰਗਾ ਪਾਰ ਬਿਹਾਰ ਦਾ ਇਲਾਕਾ। ਸੁਣਿਆ

ਹੈ ਗੰਗਾ ਦੇ ਉਸ ਪਾਰ ਕਲਕੱਤਾ-ਬੰਬਈ, ਕਲਕੱਤਾ ਤੋਂ ਪੇਸ਼ਾਵਰ ਤਕ ਰੇਲ ਚਲ ਰਹੀ ਹੈ। ਮੈਂ ਤੈਨੂੰ ਗੰਗਾ ਪਾਰ ਕਰਾ ਕੇ ਰੇਲ ਵਿਚ ਬਿਠਾ ਦਿਆਂਗਾ। ਬੇਟਾ, ਇਸ ਤੋਂ ਵਧ ਸਾਡੇ ਵਸ ਦਾ ਨਹੀਂ।"

ਊਸ਼ਾ ਨੇ ਝਟ ਹਾਮੀ ਭਰੀ।

ਸ਼ੋਕ ਸਮਾਚਾਰ ਲਿਆਉਣ ਵਾਲੇ ਜਵਾਨ ਮਾਸਟਰ ਗੋਬਿੰਦ ਦੇ ਫ਼ੌਰਨ ਬਨਲੀ ਪਿੰਡ ਜਾ ਸਕਣ ਲਈ ਪ੍ਰਬੰਧ ਵਿਚ ਲੱਗ ਗਏ। ਦਸ ਬਾਰਾਂ ਲੋਕ ਦੁਖ ਅਤੇ ਹਮਦਰਦੀ ਵਿਚ ਨਾਲ ਜਾਣ ਲਈ ਹਾਜ਼ਿਰ। ਡੇਢ ਦੋ ਮੀਲ ਸੜਕ ਦੇ ਬਾਅਦ ਰਾਮਪੁਰ ਪਿੰਡ ਦਾ ਨਾਲਾ ਲੰਘ ਕੇ ਕੱਚਾ ਰਸਤਾ। ਉਤਸਾਹੀ ਜਵਾਨਾਂ ਨੇ ਸਫ਼ਰ ਲਈ ਸਹੀ ਸਾਧਨਾਂ ਦਾ ਇੰਤਜ਼ਾਮ ਕਰ ਲਿਆ ਸੀ। ਉਹ ਲੋਕ ਪਹਿਰ ਰਾਤ ਰਹਿੰਦੀ ਚਲ ਦੇਣ ਨੂੰ ਤਿਆਰ। ਅਜੀਬ ਹਾਲਤ ਕਿ ਲੋਕ ਰਾਤ ਨੂੰ ਵੀ ਸਫ਼ਰ ਲਈ ਤਿਆਰ। ਨਹੀਂ ਤਾਂ ਪੁਲੀਸ ਦਾ ਦਬਦਬਾ ਤੇ ਪਹਿਰਾ ਹੁੰਦਿਆਂ ਹੋਇਆਂ ਵੀ ਬਲੀਆ ਦੇ ਪਿੰਡਾਂ ਵਿਚ ਰਾਤ ਦਾ ਸਫ਼ਰ ਬੜੀ ਬਹਾਦੁਰੀ ਦਾ ਕੰਮ। ਕਾਂਗਰਸ ਰਾਜ ਦਾ ਡੌਂਡੀ ਪਿਟ ਜਾਣ ਦੇ ਬਾਅਦ ਚੋਰੀ, ਲੁੱਟ-ਖਸੁੱਟ, ਫ਼ੌਜਦਾਰੀ ਅਚਾਨਕ ਬੰਦ।

ਪਿੰਡ ਜਾਣ ਦੀ ਸਭ ਤਿਆਰੀ ਦੇ ਬਾਵਜੂਦ ਮਾਸਟਰ ਸਾਹਬ ਆਪਣੇ ਮੇਹਮਾਨ ਸ਼ੁਜਾ ਤੇ ਉਨ੍ਹਾਂ ਦੀ ਬੇਟੀ ਦੇ ਰਵਾਨਾ ਹੋ ਜਾਣ ਬਾਅਦ ਹੀ ਚਲ ਸਕਦੇ ਸਨ। ਸ਼ੁਜਾ ਦੀ ਸਲਾਹ ਦੇ ਬਾਅਦ ਗੋਬਿੰਦ ਊਸ਼ਾ ਨੂੰ ਸ਼ੁਜਾ ਦੀ ਬੇਟੀ ਹੀ ਕਹਿ ਰਹੇ ਸਨ।

ਹਮਦਰਦੀ-ਤਸੱਲੀ ਲਈ ਕਈ ਗੁਆਂਢੀ ਆ ਰਹੇ ਸਨ। ਦੋ ਗੁਆਂਢਣਾਂ ਵੀ ਅੱਧੀ ਰਾਤ ਤਕ ਰੁਕ-ਰੁਕ ਕੇ ਸੁਬਕਦੀ ਸਿਸਕਦੀ ਚਾਚੀ ਕੋਲ ਹੌਸਲਾ ਦੇਂਦੀਆਂ ਆਪਣਿਆਂ ਪੱਲਿਆਂ ਨਾਲ ਹੰਝੂ ਪੂੰਝਦੀਆਂ ਰਹੀਆਂ। ਊਸ਼ਾ ਵੀ ਉਨ੍ਹਾਂ ਦੇ ਨੇੜੇ ਗਰਦਨ ਝੁਕਾ ਕੇ ਬੈਠੀ ਰਹਿਣ ਲਈ ਮਜਬੂਰ। ਅੱਧੀ ਰਾਤ ਗੁਆਂਢੀ ਚਲੇ ਗਏ ਤਾਂ ਚਾਚੀ ਤੇ ਊਸ਼ਾ ਲਕ ਸਿੱਧਾ ਕਰਨ ਲਈ ਮੰਜੀਆਂ ਤੇ ਜਾ ਲੇਟੀਆਂ। ਊਸ਼ਾ ਸਵੇਰੇ ਤੋਂ ਕੁਝ ਖਾ ਨਹੀਂ ਸਕੀ ਸੀ, ਪਰ ਹੁਣ ਵੀ ਭੁੱਖ ਨਹੀਂ ਸੀ। ਸਿਰ ਦਰਦ ਡੂੰਘੀ ਨੀਂਦ ਵਿਚ ਬਦਲ ਗਿਆ।

ਅਗਸਤ ਵਿਚ, ਖ਼ਾਸ ਤੌਰ ਤੇ ਪੂਰਬ ਵਿਚ ਸੂਰਜ ਜਲਦੀ ਨਿਕਲ ਆਉਂਦਾ ਹੈ। ਊਸ਼ਾ ਦੀ ਅੱਖ ਖੁਲ੍ਹੀ ਤਾਂ ਸਾਹਮਣੇ ਖਪਰੈਲ ਵਾਲੀ ਛਤ ਤੇ ਸੂਰਜ ਦੀਆਂ ਕਿਰਣਾਂ ਫੈਲ ਰਹੀਆਂ ਸਨ। ਸਿਰ ਦਰਦ ਨਹੀਂ ਸੀ ਪਰ ਬਦਨ ਟੁਟ ਰਿਹਾ ਸੀ। ਮਾਸਟਰ ਗੋਬਿੰਦ, ਚਾਚੀ ਤੇ ਇਕ ਨੌਜਵਾਨ ਸਫ਼ਰ ਲਈ ਬੰਨ੍ਹ ਬੰਨ੍ਹਾਈ ਕਰ ਰਹੇ ਸਨ।

ਮਾਸਟਰ ਗੋਬਿੰਦ ਨੇ ਕੋਲ ਆ ਕੇ ਊਸ਼ਾ ਨੂੰ ਦਸਿਆ : ਸ਼ੁਜਾ ਬੇਟੀ ਦੀ ਸੁਸਰਾਲ ਖ਼ੁਦਾ ਹਾਫ਼ਿਜ਼ ਕਹਿਣ ਤੇ ਸਫ਼ਰ ਦੇ ਪ੍ਰਬੰਧ ਲਈ ਗਏ ਹਨ, ਆਉਂਦੇ ਹੀ ਹੋਣਗੇ ਅਤੇ ਕਿਹਾ, ਚਾਪਾਕਲ (ਹੈਂਡਪੰਪ) ਤੋਂ ਦੋ ਬਾਲਟੀਆਂ ਪਾਣੀ ਭਰਵਾ ਦਿਤਾ ਹੈ, ਜੇ ਮਰਜ਼ੀ ਹੈ ਤਾਂ ਨਹਾ ਧੋ ਲਏ।

ਊਸ਼ਾ ਨੇ ਸੁਸਤੀ ਦੂਰ ਕਰਨ ਲਈ ਵਿਹੜੇ ਵਿਚ ਚਟਾਈ ਦੇ ਉਹਲੇ ਪਿੰਡੇ ਤੇ ਪਾਣੀ ਪਾ ਲਿਆ। ਮਾਸਟਰ ਨੇ ਇਕ ਕਟੋਰੇ ਵਿਚ ਦਹੀਂ-ਚਿਉੜੇ ਉਹਦੇ ਸਾਹਮਣੇ ਰਖ ਦਿਤੇ, "ਬੇਟਾ, ਤੂੰ ਰਾਤੀਂ ਵੀ ਕੁਝ ਨਹੀਂ ਖਾਧਾ। ਬਾਈ ਮੀਲ ਦਾ ਸਫ਼ਰ ਹੈ। ਇਸ ਮੌਸਮ ਵਿਚ ਪਹੁੰਚਦਿਆਂ ਸ਼ਾਮ ਹੋ ਜਾਏਗੀ। ਪੇਟ ਵਿਚ ਕੁਝ ਰਹਿਣਾ ਠੀਕ ਹੈ।"

ਉਸ਼ਾ ਕੋਸ਼ਿਸ਼ ਕਰਨ ਤੇ ਵੀ ਪੂਰਾ ਕਟੋਰਾ ਨਾ ਖਾ ਸਕੀ। ਆਪਣਾ ਬਕਸਾ ਠੀਕ ਕਰ, ਸਾੜ੍ਹੀ ਤੇ ਚਾਦਰ ਲੈ ਚੱਲਣ ਲਈ ਤਿਆਰ ਬੈਠੀ ਸੀ, ਮਨ ਬਹੁਤ ਉਦਾਸ।......ਇਥੇ ਜਾਨ ਲੈਣ ਦਾ ਪਾਪ ਸਿਰ ਤੇ ਲੈਣ ਆਈ ਸੀ।

ਮਾਸਟਰ ਸ਼ੁਜਾ ਅੱਧੇ ਘੰਟੇ ਬਾਅਦ ਆਏ ਤਾਂ ਇਕ ਗੰਢੜੀ ਚੁਕੀ ਹੋਈ ਸੀ, ਸ਼ੁਜਾ ਨੇ ਉਸ਼ਾ ਨੂੰ ਇਸ਼ਾਰੇ ਨਾਲ ਬੁਲਾ ਕੇ ਦੂਜੀ ਮੰਜੀ ਤੇ ਬਿਠਾਇਆ, "ਬੇਟਾ, ਮੇਰੀ ਬੇਨਤੀ ਹੈ, ਆਪਣੀ ਜਾਨ ਦੀ ਖ਼ਾਤਿਰ, ਕੁਝ ਤੇਰੇ ਭਲੇ ਲਈ। ਤੈਨੂੰ ਇਥੇ ਗਿਣੇ ਚੁਣੇ ਲੋਕ ਹੀ ਪਛਾਣਦੇ ਨੇ, ਪਰ ਮੈਨੂੰ ਸ਼ਹਿਰ ਵਿਚ ਜਾਣਨ ਵਾਲੇ ਬਹੁਤ। ਤੇਰੀ ਪੋਸ਼ਾਕ ਹਿੰਦੂਆਨਾ। ਲੋਕ ਯੱਕੇ ਤੇ ਮੇਰੇ ਨਾਲ ਤੈਨੂੰ ਦੇਖ ਕੇ ਹੈਰਾਨ ਹੋਣਗੇ, ਸ਼ਹਿਰ ਵਿਚ ਫ਼ਸਾਦ ਦਾ ਡਰ ਘਟ ਪਰ ਚੂੰਗੀ ਤੇ ਕਟਹਰ ਨਾਲਾ ਪੁਲ ਦੇ ਉਸ ਪਾਰ ਪਤਾ ਨਹੀਂ ਕੀ ਹੋਵੇ......!"

ਉਸ਼ਾ ਨੇ ਸੁਣਿਆ ਸੀ ਅਤੇ ਸ਼ੁਜਾ ਨੇ ਸੰਖੇਪ ਵਿਚ ਯਾਦ ਦਿਵਾਇਆ: ਸ਼ਹਿਰ ਤੇ ਮੰਡੀਆਂ ਵਿਚ ਹੜਤਾਲ ਦੇ ਸਵਾਲ ਤੇ ਹਿੰਦੂ ਤੇ ਮੁਸਲਮਾਨਾਂ ਵਿਚ ਖਿਚੋਤਾਣ ਬਹੁਤ ਵਧ ਚੁਕੀ ਹੈ। ਇਸ ਵੇਲੇ ਮੁਸਲਮਾਨ ਦਬ ਗਏ ਨੇ, ਪਰ ਹਿੰਦੂ ਬਦਲੇ ਦੇ ਮੌਕੇ ਦੀ ਤਾਕ ਵਿਚ। ਇਥੋਂ ਤਕ ਧਮਕੀ ਕਿ ਲਾਲਮੂੰਹੇ ਬਾਂਦਰਾਂ ਨਾਲ ਨਿਬੜ ਲਈਏ, ਫਿਰ ਜ਼ਿਲੇ ਵਿਚ ਇਕ ਵੀ ਕਟੂਆ ਦੇਖਣ ਨੂੰ ਨਹੀਂ ਮਿਲੇਗਾ। ਦੰਗਾ-ਫ਼ਸਾਦ, ਲੁਟ-ਪੁਟ, ਸ਼ੌਕ-ਸ਼ੁਗਲ; ਪੁਰਾਣੇ ਵੈਰ ਕਢਣ ਦੇ ਬਹਾਨੇ। ਇਹ ਬਲੀਆ ਜ਼ਿਲਾ, ਇਥੇ ਲੋਕ ਗੱਲ ਪਿਛੋਂ ਕਰਦੇ ਨੇ, ਪਹਿਲਾਂ ਚੁਕਦੇ ਨੇ ਲੱਠ!

ਸ਼ੁਜਾ ਨੇ ਦਸਿਆ, "ਇਥੇ ਪੇਂਡੂ ਮੁਸਲਮਾਨ ਜ਼ਨਾਨੀਆਂ ਦਾ ਵੇਸ ਝੁੱਲਾ-ਸਾੜ੍ਹੀ (ਬਲਾਊਜ਼ ਧੋਤੀ), ਉਹ ਤੇਰੇ ਵਸ ਦੇ ਨਹੀਂ। ਸ਼ਹਿਰ ਵਿਚ ਮੇਰੀ ਛੋਟੀ ਬੇਟੀ ਦੇ ਸਹੁਰੇ ਹਨ; ਤੂੰ ਉਹਦੇ ਨਾਲੋਂ ਡੇਢ ਦੋ ਸਾਲ ਵੱਡੀ ਹੋਏਂਗੀ, ਪਰ ਕਦ-ਕਾਠ ਵਿਚ ਉਹ ਤੇਰਾ ਨਮੂਨਾ। ਮੈਂ ਤੇਰੇ ਲਈ ਉਹਦੇ ਦੋ ਕੁੜਤੇ ਪਜਾਮੇ ਅਤੇ ਚਦਰ ਲੈ ਆਇਆ ਹਾਂ। ਤੂੰ ਕਪੜੇ ਬਦਲ ਲੈ ਤਾਂ ਜੋ ਕੋਈ ਅੰਦੇਸ਼ਾ ਨਾ ਰਹੇ। ਆਪਣਾ ਪਰਸ ਬਕਸੇ ਵਿਚ ਪਾ ਲਉ। ਇਕ ਗੱਲ ਹੋਰ, ਹੁਣ ਸਫ਼ਰ ਵਿਚ ਮੈਨੂੰ ਅੰਕਲ ਨਹੀਂ ਕਹਿਣਾ ਅੱਬਾ ਕਹਿਣਾ, ਚਾਹੇ ਤੇ ਚਾਚਾ ਕਹਿ ਸਕਦੀ ਹੋ। ਬੇਟਾ, ਪ੍ਰੇਸ਼ਾਨੀ ਮੈਨੂੰ ਜ਼ਰੂਰ ਹੋਵੇਗੀ ਪਰ ਮਰਦ ਜਾਂ ਔਰਤ ਜੋ ਵੀ ਸਾਹਮਣੇ ਆਏ, ਝੁੰਡ ਕਢੀ ਰਖਣਾ, ਨਹੀਂ ਤੇ ਤੇਰੀ ਅਣਵਿਧੀ ਨਕ ਹੀ ਲੋਕਾਂ ਲਈ ਅਜੂਬਾ। ਇਥੇ ਬਹੂ ਬੇਟੀਆਂ ਵੀ ਵੱਡੀ ਉਮਰ ਦੀਆਂ ਜ਼ਨਾਨੀਆਂ ਕੋਲੋਂ ਅਦਬ ਨਾਲ ਝੁੰਡ ਕਢਦੀਆਂ ਹਨ।"

ਉਸ਼ਾ ਨੇ ਕੋਈ ਇਤਰਾਜ਼ ਨਾ ਕੀਤਾ। ਕੋਠਰੀ ਵਿਚ ਜਾ ਕੇ ਕਪੜੇ ਬਦਲ ਲਏ।

ਸ਼ੁਜਾ ਨੇ ਸਮਝਾ ਦਿਤਾ, "ਲੋੜ ਪੈਣ ਤੇ ਆਪਣਾ ਨਾਮ ਲਾਲਾ ਦਸ ਦੇਣਾ, ਖ਼ਾਵਿੰਦ ਦਾ ਨਾਮ ਕਰਾਮਤਉੱਲਾ, ਮੇਰੀ ਬੇਟੀ ਸਿਤਾਰਾ ਦੀ ਜੇਠਾਣੀ। ਪੈਦਾਇਸ਼ ਬਰਮਾ, ਪੇਕੇ ਧਨਬਾਦ।"

ਲਾਲਾ ਸਰੂਪ ਚੰਦ ਨੇ ਆਪਣੀ ਗੱਲ ਰਖੀ। ਸ਼ੁਜਾ ਸਭ ਤਿਆਰੀ ਕਰਕੇ ਯੱਕੇ ਦੀ ਖੋਜ ਵਿਚ ਨਿਕਲ ਹੀ ਰਹੇ ਸਨ, ਉਦੋਂ ਤੀਕ ਸਰੂਪ ਚੰਦ ਦਾ ਸਈਸ ਬੁੱਧਨ ਯੱਕਾ ਲੈ ਆਇਆ। ਉਸ਼ਾ ਨੇ ਮਾਸਟਰ ਗੋਬਿੰਦ ਸਿੰਘ ਤੇ ਚਾਚੀ ਕੋਲੋਂ ਵਿਦਾ ਲਈ ਤਾਂ ਉਹਦੀਆਂ ਅੱਖਾਂ ਵਿਚ ਪਸ਼ਚਾਤਾਪ, ਹਮਦਰਦੀ ਅਤੇ ਹੈਸਾਨ ਦੇ ਝਰਨੇ ਵਹਿ ਰਹੇ ਸਨ। ਘਰ ਦੀ ਡਿਉਢੀ ਵਿਚ ਸੁਤੰਤਰਤਾ ਸੰਗਰਾਮ ਵਿਚ ਜੂਝਣ ਲਈ ਬਹਾਦੁਰੀ ਨਾਲ ਗਰਦਨ ਉਚੀ ਕਰਕੇ ਆਈ ਸੀ।

ਸੁਤੰਤਰਤਾ ਤੇ ਹਾਸਿਲ ਕੀਤੀ, ਪਰ ਕਿਸੇ ਦੀ ਜਾਨ ਲੈਣ ਦੀ ਭਾਵਨਾ ਮਨ ਨੂੰ ਕਚੋਟ ਰਹੀ ਸੀ। ਮਾਸਟਰ ਗੋਬਿੰਦ, ਸ਼ੁਜਾ ਤੇ ਉਸ਼ਾ ਨੂੰ ਵਿਦਾ ਕਰਕੇ ਯੱਕੇ ਤੇ ਅਫ਼ਸੋਸ ਕਰਨ ਆਏ ਲੋਕਾਂ ਨਾਲ ਬਨਲੀ ਵਲ ਟੁਰ ਪਏ।

... ... ...

ਬੁੱਧਨ ਨੇ ਖੁਲ੍ਹੀ ਸੜਕ ਤੇ ਘੋੜੇ ਨੂੰ ਚਾਲ ਦਿਖਾਣ ਦਾ ਮੌਕਾ ਦਿਤਾ। ਪੌਣੇ ਘੰਟੇ ਵਿਚ ਫੇਫਨਾ ਦੀ ਬਸਤੀ ਲੰਘਕੇ ਪਿਪਰਾਘਾਟ ਪੁਜੇ। ਜੂਨ ਦੇ ਅਖ਼ੀਰਲੇ ਹਫ਼ਤੇ ਵਿਚ ਹੀ ਘਾਟ ਦਾ ਪੁਲ ਟੁਟ ਜਾਂਦਾ ਹੈ। ਯੱਕਾ ਪਿਪਰਾਘਾਟ ਪੁਜਾ ਤਾਂ ਦਿਨ ਦਾ ਪਹਿਲਾ ਪਹਿਰ ਖ਼ਤਮ ਹੋ ਰਿਹਾ ਸੀ। ਗ਼ਨੀਮਤ ਕਿ ਉਸ ਦਿਨ ਘਣੇ ਬਦਲ।

ਕਿਸਮਤ ਦੀ ਗਲ, ਬੁੱਧਨ ਦਾ ਯਕਾ ਤੇਜ਼ ਚੱਲਣ ਤੇ ਵੀ ਕੁਝ ਮਿੰਟ ਲੇਟ ਹੋ ਗਿਆ। ਯੱਕੇ ਦੇ ਪਿਪਰਾਘਾਟ ਦੇ ਕਿਨਾਰੇ ਪਹੁੰਚਣ ਤੋਂ ਕਝ ਚਿਰ ਪਹਿਲਾਂ ਦੋਵੇਂ ਬੇੜੀਆਂ ਮੁਸਾਫ਼ਿਰ ਲੈ ਕੇ ਠਿਲ ਪਈਆਂ ਸਨ।

ਦੂਜੇ ਪਾਸਿਉਂ ਬੇੜੀਆਂ ਦੇ ਵਾਪਸ ਆਉਣ ਤੇ ਇਧਰ ਕਾਫ਼ੀ ਗਿਣਤੀ ਵਿਚ ਮੁਸਾਫ਼ਿਰ ਹੋ ਜਾਣ ਵਿਚ ਢਾਈ ਘੰਟੇ ਲਗ ਗਏ। ਉਸ਼ਾ ਥਕਾਵਟ ਨਾਲ ਨਿਢਾਲ, ਮੱਥੇ ਤੋਂ ਝੂੰਡ ਕਢੀ, ਬਕਸੇ ਤੇ ਬੈਠੀ ਉਡੀਕ ਕਰਦੀ ਰਹੀ।

ਨਦੀ ਵਿਚ ਬਾਰਸ਼ ਦੇ ਪਾਣੀ ਦਾ ਵਹਾਅ ਤੇਜ਼ ਸੀ। ਬੇੜੀ ਨਦੀ ਪਾਰ ਸੜਕ ਤੇ ਘਾਟ ਤੋਂ ਡੇਢ ਫ਼ਰਲਾਂਗ ਹੇਠਾਂ ਜਾ ਕੇ ਲੱਗੀ, ਸੜਕ ਤਕ ਜਾਣ ਲਈ ਨਦੀ ਦੀ ਰੇਤੀ ਲੰਘਣੀ ਪੈਣੀ ਸੀ, ਸ਼ੁਜਾ ਨੇ ਬਕਸਾ ਮੋਢਿਆਂ ਤੇ ਚੁਕ ਲਿਆ। ਲਾਲਾ ਦੇ ਪੈਰ ਰੇਤ ਵਿਚ ਧਸਦੇ ਸੋ ਤੁਰਨਾ ਵੀ ਦੁਸ਼ਵਾਰ। ਰੇਤ ਅਤੇ ਝਾੜੀਆਂ ਲੰਘ ਕੇ ਸੜਕ ਤਕ ਦੋ ਫ਼ਰਲਾਂਗ ਪੈਦਲ ਤੁਰਨਾ ਪਿਆ। ਲਾਲਾ ਨੂੰ ਸਾਹ ਚੜ੍ਹ ਗਿਆ। ਮੂੰਹ ਤੇ ਝੂੰਡ ਹੋਣ ਕਰਕੇ ਸਾਹ ਵਿਚ ਹੋਰ ਤਕਲੀਫ਼।

ਸੜਕ ਤੇ ਅੱਧਾ ਮੀਲ ਚੱਲਣ ਦੇ ਬਾਅਦ ਸਾਹਮਣਿਉਂ ਆਉਂਦੀ ਇਕ ਬੈਲਗੱਡੀ ਦਿਸੀ। ਬੈਲਗੱਡੀ ਚਿਤਬੜਾ ਪਿੰਡ ਮੰਡੀ ਵਿਚ ਅਨਾਜ ਲੈ ਜਾ ਰਹੀ ਸੀ। ਉਸ ਵਿਚ ਬਥੇਰੀ ਥਾਂ। ਸ਼ੁਜਾ ਤੇ ਲਾਲਾ ਚਿਤਬੜਾ ਪਿੰਡ ਮੰਡੀ ਲਈ ਬੈਲਗੱਡੀ ਵਿਚ ਬੈਠ ਗਏ।

ਚਿਤਬੜਾ ਪਿੰਡ ਮੰਡੀ ਦੇ ਸਕੂਲ ਵਿਚ ਸ਼ੁਜਾ ਅਹਿਮਦ ਦੇ ਪੁਰਾਣੇ ਸਹਿਯੋਗੀ ਇਮਾਮਦੀਨ ਮਾਸਟਰ ਸਨ। ਉਜਿਆਰ ਵਿਚ ਇਮਾਮਦੀਨ ਸ਼ੁਜਾ ਦੇ ਮਾਤਹਿਤ ਕੰਮ ਕਰ ਚੁਕੇ ਸਨ, ਸ਼ੁਜਾ ਤੋਂ ਲਈ ਸਹਾਇਤਾ ਲਈ ਹੈਸਾਨਮੰਦ। ਇਮਾਮਦੀਨ ਦਾ ਘਰ ਅਨਾਜ ਮੰਡੀ ਦੇ ਪਿਛਵਾੜੇ ਹੀ ਸੀ। ਮੰਡੀ ਵਿਚ ਬੈਲਗੱਡੀ ਛੱਡ ਕੇ ਸ਼ੁਜਾ ਬਕਸਾ ਮੋਢਿਆਂ ਤੇ ਚੁਕੀ ਲਾਲਾ ਨੂੰ ਸੌ ਕਦਮ ਦੂਰ ਇਮਾਮਦੀਨ ਦੇ ਘਰ ਲੈ ਗਏ। ਇਮਾਮਦੀਨ ਦੇ ਬੂਹੇ ਤੇ ਤਾਲਾ। ਸ਼ੁਜਾ ਉਥੇ ਲਾਲਾ ਨੂੰ ਕੁਝ ਆਰਾਮ ਦੇ ਕੇ ਅਗੇ ਲਈ ਸਵਾਰੀ ਦਾ ਇੰਤਜ਼ਾਮ ਕਰਨ ਆਏ ਸਨ। ਇਮਾਮਦੀਨ ਦੇ ਬੂਹੇ ਤੇ ਤਾਲਾ ਦੇਖ ਸਮਝ ਗਏ, ਸਾਰੇ ਜ਼ਿਲੇ ਦੀ ਹੜਤਾਲ ਕਾਰਣ ਇਮਾਮਦੀਨ ਵੀ ਛੁਟੀ ਮਨਾਉਣ ਘਰ ਚਲਾ ਗਿਆ ਹੈ। ਹੋਰ ਮੁਸੀਬਤ, ਇਮਾਮਦੀਨ ਦੇ ਖਪਰੈਲ ਵਾਲੇ ਬਰਾਂਡੇ ਵਿਚ ਕਦਮ ਰਖਦਿਆਂ ਹੀ ਜਿਵੇਂ ਸਵੇਰੇ ਦੇ ਸਾਹ ਰੋਕੀ ਬੱਦਲ ਦਾ ਸਬਰ ਮੁਕ ਗਿਆ। ਜਿਵੇਂ ਅਸਮਾਨ ਫਟ ਪਿਆ। ਸ਼ੁਜਾ ਨੇ ਲਾਲਾ ਨੂੰ ਆਰਾਮ ਲਈ ਬਕਸੇ

ਤੇ ਬੈਠ ਜਾਣ ਦਾ ਇਸ਼ਾਰਾ ਕੀਤਾ, "ਮੈਂ ਗੁਆਂਢ ਵਿਚੋਂ ਪਤਾ ਲੈਂਦਾ ਹਾਂ, ਇਮਾਮਦੀਨ ਇਥੇ ਹੈ ਕਿ ਨਹੀਂ। ਅਗੇ ਲਈ ਸਵਾਰੀ ਦਾ ਵੀ ਪਤਾ ਕਰਾਂ।"

ਲਾਲਾ ਬਕਸ ਤੇ ਬੈਠੀ ਤਾਂ ਸੂਜਾ ਨੂੰ ਲਗਾ ਕਿ ਡਿਗ ਪਏਗੀ। ਉਹ ਸਰਦੀ ਨਾਲ ਕੰਬ ਰਹੀ ਸੀ। ਝਟ ਅਗੇ ਵਧ ਕੇ ਮੋਢੇ ਨੂੰ ਸਹਾਰਾ ਦਿਤਾ। ਦੂਜਾ ਹਥ ਲਾਲਾ ਦੀ ਬਾਂਹ ਤੇ, "ਬੇਟੀ, ਤੈਨੂੰ ਤੇ ਜ਼ੋਰ ਦਾ ਬੁਖ਼ਾਰ......ਕਿਹਾ ਕਿਉਂ ਨਹੀਂ।"

ਲਾਲਾ ਲਈ ਬੋਲਣਾ ਵੀ ਮੁਸ਼ਕਿਲ! ਉਦੋਂ ਤਕ ਟੁਟਦੀ ਛਤਰੀ ਵਿਚ ਸਿਰ ਛੁਪਾਈ ਇਮਾਮਦੀਨ ਆ ਗਏ। ਬਹੁਤ ਝੁਕ ਕੇ ਆਦਾਬ! ਗਲੇ ਮਿਲ ਕੇ ਖ਼ੈਰੀਅਤ ਪੁਛੀ। ਝੂੰਡ ਨਾਲ ਮੂੰਹ ਕੱਜੀ ਲਾਲਾ ਵਲ ਨਜ਼ਰ ਗਈ, "ਕੀ ਬਿਟੀਆ ਨੂੰ ਲੈਣ ਸ਼ਹਿਰ ਗਏ ਸੀ?"

ਸੂਜਾ ਨੇ ਦਸਿਆ, "ਗਿਆ ਤਾਂ ਪੈਨਸ਼ਨ ਦੇ ਝਗੜੇ ਵਿਚ ਸਾਂ। ਪਰ ਬਿਟੀਆ ਦਾ ਹਾਲ ਵੇਖਿਆ ਤੇ ਸਹੁਰਿਆਂ ਦੀ ਬੇਪ੍ਰਵਾਹੀ। ਵਿਚਾਰੀ ਬਹੁਤ ਪ੍ਰੇਸ਼ਾਨ। ਦਾਮਾਦ ਨੇ ਵੀ ਇਹੀ ਬਿਹਤਰ ਸਮਝਿਆ, ਪਿੰਡ ਲੈ ਜਾ ਕੇ ਇਹਦਾ ਇਲਾਜ ਕਰੋ। ਇਹਨੂੰ ਰਾਹ ਵਿਚ ਤੇਜ਼ ਬੁਖ਼ਾਰ ਹੋ ਗਿਆ ਹੈ।"

ਇਮਾਮਦੀਨ ਨੇ ਝਟ ਬੂਹਾ ਖੋਲ੍ਹ ਕੇ ਇਕ ਕਮਰੇ ਵਿਚ ਮੰਜੀ ਵਲ ਇਸ਼ਾਰਾ ਕੀਤਾ, "ਬੇਟੀ ਨੂੰ ਲਿਟਾ ਦਿਉ। ਪੰਦਰਾਂ ਮਿੰਟਾਂ ਤਕ ਭਾਤ ਤਿਆਰ ਹੋ ਜਾਏਗਾ। ਸਵੇਰ ਦੀ ਦਾਲ ਤੇ ਹੈ ਹੀ।" ਦਸ ਦਿਤਾ ਬੀਵੀ ਬੱਚੇ ਸਾਲੀ ਦੀ ਸ਼ਾਦੀ ਲਈ ਗਏ ਹਨ। ਊਸ਼ਾ ਨੂੰ ਕੋਠੜੀ ਦਾ ਬੂਹਾ ਜੋੜ ਕੇ ਮੂੰਹ ਤੋਂ ਕਪੜਾ ਹਟਾਉਣ ਦਾ ਮੌਕਾ। ਸੂਜਾ ਬੂਹੇ ਤੇ ਦਸਤਕ ਦੇ ਕੇ ਲਾਲਾ ਦੇ ਕਮਰੇ ਵਿਚ ਗਏ। ਨੇੜੇ ਫ਼ਰਸ਼ ਤੇ ਬੈਠ ਕੇ ਤਕਲੀਫ਼ ਦੇ ਸਿੰਪਟਮ ਪੁਛੇ। ਆਪਣਾ ਟੀਨ ਦਾ ਡੱਬਾ ਖੋਲ੍ਹ ਕੇ ਅਧ ਛਟਾਂਕ ਪਾਣੀ ਵਿਚ ਇਕ ਬੂੰਦ ਦਵਾ ਖ਼ੂਬ ਹਿਲਾ ਕੇ ਲਾਲਾ ਨੂੰ ਪਿਆ ਦਿਤੀ, "ਬੇਟਾ ਘੰਟੇ ਭਰ ਲਈ ਅੱਖਾਂ ਬੰਦ ਕਰ, ਸਭ ਕੁਝ ਭੁੱਲ ਕੇ ਬੇਖਟਕੇ ਸੌਂ ਜਾ।"

ਇਮਾਮਦੀਨ ਨੇ ਪ੍ਰਾਹੁਣੇ ਦੇ ਸਵਾਗਤ ਵਿਚ ਨੇਚਾ ਤਾਜ਼ਾ ਕਰ ਦਿਤਾ ਸੀ। ਦੋਵੇਂ ਵਾਰੀ ਵਾਰੀ ਨੇਚੇ ਨਾਲ ਕਸ਼ ਲੈਂਦੇ ਸ਼ਹਿਰ ਦੇ ਹਾਲਾਤ ਬਾਰੇ ਚਰਚਾ ਕਰਦੇ ਰਹੇ। ਲਗਭਗ ਵੀਹ ਮਿੰਟ ਖ਼ੂਬ ਜ਼ੋਰ ਦੀ ਬਾਰਸ਼ ਹੋਈ, ਫਿਰ ਅਸਮਾਨ ਸਾਫ਼ ਹੋ ਗਿਆ।

ਸੂਜਾ ਨੇ ਕਿਹਾ, "ਇਮਾਮ ਭਾਈ, ਘੰਟੇ ਡੇਢ ਘੰਟੇ ਵਿਚ ਸੜਕਾਂ ਤੇ ਪਾਣੀ ਨਿਕਲ ਜਾਏ ਤਾਂ ਇਕ ਬੈਲਗੱਡੀ ਉਜਿਆਰ ਲਈ ਕਰ ਦਿਉ। ਇਥੇ ਉਜਿਆਰ ਦੀਆਂ ਵੀ ਬੈਲਗੱਡੀਆਂ ਆਉਂਦੀਆਂ ਰਹਿੰਦੀਆਂ ਹਨ। ਸਲਾਹ ਤੇ ਸੀ, ਪਿੰਡ ਦੇ ਰਸਤੇ ਨਿਕਲ ਜਾਂਦੇ, ਪੰਜ ਮੀਲ ਬਚ ਜਾਂਦੇ, ਪਰ ਇਸ ਬਰਸਾਤ ਦੇ ਬਾਅਦ ਸੜਕ ਹੀ ਠੀਕ ਰਹੇਗੀ। ਡੇਢ ਦੋ ਘੰਟੇ ਵਿਚ ਚਲ ਦਿਆਂਗੇ ਤਾਂ ਹਨੇਰਾ ਹੋਣ ਤੋਂ ਪਹਿਲਾਂ ਹੀ ਪਹੁੰਚ ਸਕਾਂਗੇ।"

"ਇਕ ਸ਼ਾਮ ਤੇ ਸਾਡੇ ਘਰ ਦਾ ਰੁਖਾ ਸੁੱਖਾ ਕਬੂਲ ਫ਼ਰਮਾਉ।" ਇਮਾਮਦੀਨ ਨੇ ਉਤਰ ਦਿਤਾ।

ਸੂਜਾ ਕਿਵੇਂ ਮੰਨ ਜਾਂਦੇ। ਜਵਾਨ ਬੀਮਾਰ ਔਰਤ ਨੂੰ ਪਲ ਪਲ ਮਦਦ ਦੀ ਲੋੜ। ਜੋ ਆਰਾਮ ਉਹਨੂੰ ਮਾਂ ਦੀ ਮਦਦ ਨਾਲ ਮਿਲੇਗਾ, ਦੂਜਾ ਕੌਣ ਦੇ ਸਕਦਾ ਹੈ। ਉਨ੍ਹਾਂ ਨੂੰ ਇਸ ਵੇਲੇ ਬੇਟੀ ਨੂੰ ਘਰ ਪਹੁੰਚਾਣ ਦੀ ਜਲਦੀ ਹੈ। ਇਕ ਪਾਅ ਦੁੱਧ ਮੰਗਵਾ ਕੇ ਉਬਾਲਿਆ। ਲਾਲਾ ਨੂੰ ਰਾਈ ਜਿੰਨੀਆਂ ਸਫ਼ੈਦ ਗੋਲੀਆਂ ਹੋਰ ਦੇ ਦਿਤੀਆਂ। ਲਾਲਾ ਦੀ ਤਬੀਅਤ ਕੁਝ ਠਹਿਰ ਗਈ ਸੀ।

ਸ਼ੂਜਾ ਜਾਣਦੇ ਸਨ, ਦਸ ਬਾਰਾਂ ਮੀਲ ਤਕ ਯੱਕੇ ਵਿਚ ਬੈਠ ਝਕੋਲੇ ਖਾਂਦਿਆਂ ਸਫ਼ਰ ਕਰਨਾ ਲਾਲਾ ਲਈ ਮੁਸ਼ਕਿਲ ਹੋਏਗਾ। ਇਸ ਲਈ ਬੈਲਗੱਡੀ ਕਿਰਾਏ ਤੇ ਲੈਣ ਲਈ ਕਿਹਾ ਸੀ। ਇਮਾਮਦੀਨ ਤੋਂ ਮੰਗ ਕੇ ਇਕ ਗੱਦਾ ਲਾਲਾ ਲਈ ਬੈਲਗੱਡੀ ਵਿਚ ਵਿਛਾ ਦਿਤਾ। ਉਪਰ ਲੈਣ ਲਈ ਇਕ ਕੰਬਲ ਵੀ।

ਬੈਲਗੱਡੀ ਨੂੰ ਉਜਿਆਰ ਪਹੁੰਚਦਿਆਂ ਘਣਾ ਹਨੇਰਾ ਹੋ ਗਿਆ ਸੀ। ਉਜਿਆਰ ਵੀ ਬਾਰਸ਼ ਹੋਈ ਸੀ। ਪਿੰਡ ਦੀਆਂ ਗਲੀਆਂ ਵਿਚ ਚਿਕੜ, ਪਿੰਡ ਦੇ ਉਪਰ ਗੋਹਿਆਂ ਅਤੇ ਲਕੜਾਂ ਦੇ ਬਾਲਣ ਦੀ ਛਤਰੀ ਘਟਾ ਵਾਂਗ ਛਾਈ ਹੋਈ। ਸ਼ੂਜਾ ਨੇ ਆਪਣੇ ਘਰ ਦੀ ਡਿਉਢੀ ਦੇ ਸਾਹਮਣੇ ਬੈਲਗੱਡੀ ਰੁਕਵਾ ਕੇ ਬੂਹਾ ਖਟਖਟਾਇਆ। ਉਨ੍ਹਾਂ ਨੂੰ ਲਾਲਾ ਦੀ ਚਿੰਤਾ ਕਾਰਣ ਜਲਦੀ। ਦੂਜੀ ਵਾਰ ਖਟਖਟਾ ਹੀ ਰਹੇ ਸਨ, ਡਿਉਢੀ ਦੇ ਬੂਹਿਆਂ ਦੀ ਝੀਤਾਂ ਵਿਚ ਆਉਂਦੇ ਚਾਨਣੇ ਦੀ ਝਲਕ। ਕੁੰਡੀ ਖੁਲ੍ਹੀ ਤਾਂ ਸਾਹਮਣੇ ਜਵਾਨ ਮਰਦ। ਸ਼ੂਜਾ ਨੂੰ ਹੈਰਾਨੀ, ਉਨ੍ਹਾਂ ਦੇ ਘਰ ਵਿਚ ਸਿਰਫ਼ ਉਨ੍ਹਾਂ ਦੀ ਅੱਸੀਆਂ ਤੋਂ ਉਪਰ ਕੁਬੜੀ ਮਾਂ ਤੇ ਉਹਦੀ ਬੀਵੀ।

ਦਰਵਾਜ਼ਾ ਖੋਲ੍ਹਣ ਵਾਲੇ ਨੇ ਆਉਣ ਵਾਲੇ ਨੂੰ ਪਛਾਣਨ ਲਈ ਹਰੀਕੇਨ ਲਾਲਟੈਨ ਉਪਰ ਚੁਕੀ, "ਆਦਾਬ ਅਰਜ਼ ਅੱਬਾਜਾਨ !"

... ... ...

ਸ਼ੂਜਾ ਅਹਿਮਦ ਦੀ ਡਿਉਢੀ ਦਾ ਦਰਵਾਜ਼ਾ ਖੋਲ੍ਹਿਆ ਸੀ, ਉਹਦੇ ਵੱਡੇ ਜਵਾਈ ਗ਼ੁਲਾਮ ਰਸੂਲ ਨੇ। ਗ਼ੁਲਾਮ ਰਸੂਲ ਨੌਂ ਸਾਲ ਪਹਿਲਾਂ ਕਾਨੂੰਨਗੋ ਭਰਤੀ ਹੋਇਆ ਸੀ, ਤਰੱਕੀ ਕਰਕੇ ਹੁਣ ਨਾਇਬ ਤਹਿਸੀਲਦਾਰ। ਸ਼ੂਜਾ ਅਹਿਮਦ ਨੇ ਬਲੀਆ ਦੀ ਰਸੜਾ ਤਹਿਸੀਲ ਤੇ ਬਿਨਾਂ ਝਗੜੇ, ਖ਼ੂਨ ਖ਼ਰਾਬੇ ਕਾਂਗਰਸੀ ਝੰਡਾ ਚੜ੍ਹ ਜਾਣ ਦਾ ਸਮਾਚਾਰ ਸੁਣਿਆ ਸੀ। ਉਦੋਂ ਹੀ ਗ਼ੁਲਾਮ ਰਸੂਲ ਦੇ ਬਾਰੇ ਸੋਚਿਆ ਸੀ......ਕਿਸ ਹਾਲਤ ਵਿਚ ਹੋਏਗਾ ? ਹੁਣ ਉਹਨੂੰ ਵੇਖ ਕੇ ਡਰ, ਕੀ ਜਾਨ ਬਚਾ ਕੇ ਨਸ ਕੇ ਆਉਣਾ ਪਿਆ ? ਗ਼ੁਲਾਮ ਰਸੂਲ ਫ਼ਰਜ਼ ਪਛਾਣਨ ਵਾਲਾ, ਈਮਾਨਦਾਰ ਸਰਕਾਰੀ ਅਫ਼ਸਰ ਸੀ।

ਪਹਿਲਾ ਸਵਾਲ ਸੀ, ਬੀਮਾਰ ਲਾਲਾ ਨੂੰ ਬੈਲਗੱਡੀ ਤੋਂ ਲਾਹ ਕੇ ਅੰਦਰ ਪਹੁੰਚਾਣ ਦਾ। ਪਿਤਾ ਦੇ ਨਾਲ ਅਨਜਾਣੀ ਬੀਮਾਰ ਜ਼ਨਾਨੀ ਵੇਖ ਕੇ ਗ਼ੁਲਾਮ ਰਸੂਲ ਵੀ ਹੈਰਾਨ। ਬਲੀਆ ਵਿਚ ਉਹਦੀ ਛੋਟੀ ਸਾਲੀ ਸਿਤਾਰਾ ਸੀ। ਉਹਨੂੰ ਪਛਾਣਦਾ ਸੀ। ਇਹ ਔਰਤ ਸਾਲੀ ਦੀ ਉਮਰ ਦੀ ਪਰ ਸਿਤਾਰਾ ਨਹੀਂ ਸੀ। ਜਵਾਨ ਔਰਤ ਨੂੰ ਮਦਦ ਦੇਣ ਲਈ ਗ਼ੁਲਾਮ ਰਸੂਲ ਸੱਸ ਨੂੰ ਬੁਲਾਉਣ ਲਈ ਅੰਦਰ ਗਿਆ। ਲਾਲਾ ਬੈਲਗੱਡੀ ਦੇ ਬਾਰਾਂ ਮੀਲ ਦੇ ਝਕੋਲਿਆਂ ਨਾਲ ਨਿਢਾਲ। ਸ਼ੂਜਾ ਨੇ ਬੁਖ਼ਾਰ ਦੀ ਬੇਖ਼ਬਰੀ ਵਿਚ ਨੰਗੇ ਹੋਏ ਲਾਲਾ ਦੇ ਮੂੰਹ ਤੇ ਚਾਦਰ ਖਿੱਚ ਦਿਤੀ।

ਗ਼ੁਲਾਮ ਰਸੂਲ ਦੀ ਸੱਸ ਨੇ ਕੁਝ ਮਦਦ ਕੀਤੀ, ਕੁਝ ਆਪ ਸ਼ੂਜਾ ਨੇ। ਲਾਲਾ ਨੂੰ ਦੋਹਾਂ ਬਾਹਾਂ ਤੋਂ ਥੰਮ ਕੇ ਅੰਦਰ ਬਰਾਂਡੇ ਵਿਚ ਮੰਜੀ ਤੇ ਲਿਟਾ ਦਿਤਾ। ਲਾਲਾ ਨੇ ਹੁਣ ਆਪ ਹੀ ਪੱਲਾ ਮੂੰਹ ਤੇ ਖਿਚ ਲਿਆ ਸੀ। ਅੰਦਰ ਹਰੀਕੇਨ ਟਿਮਟਿਮਾ ਰਹੀ ਸੀ, ਸ਼ੂਜਾ ਕਈ ਸਾਲ ਸ਼ਹਿਰ ਵਿਚ ਰਹਿਣ ਨਾਲ ਲੈਂਪ-ਲਾਲਟੈਨ ਦੀ ਰੌਸ਼ਨੀ ਦੇ ਆਦੀ ਹੋ ਗਏ ਸਨ। ਉਨ੍ਹਾਂ ਦੀ ਆਪਣੀ ਬੈਠਕ ਵਿਚ ਰਾਤੀਂ ਪੜ੍ਹ ਸਕਣ ਲਈ ਚਿਮਨੀਦਾਰ ਕੈਰੋਸਨ ਦੀ ਲੈਂਪ ਵੀ ਸੀ।

ਸਹੁਰੇ ਦੀ ਉਤਸੁਕਤਾ ਨੂੰ ਸ਼ਾਂਤ ਕਰਨ ਲਈ ਗ਼ੁਲਾਮ ਰਸੂਲ ਨੇ ਦਸਿਆ : ਸੋਲਾਂ ਤਾਰੀਖ ਦੁਪਹਿਰੀਂ ਖ਼ਬਰ ਪੁੱਜੀ ਕਿ ਨਰਹੀ ਦੇ ਧਾਕੜ ਥਾਣੇਦਾਰ ਸੁੰਦਰ ਸਿੰਘ ਨੇ ਕਾਂਗਰਸੀਆਂ ਦੇ ਅੱਗੇ ਹਥਿਆਰ ਸੁਟ ਕੇ ਥਾਣੇ ਤੇ ਕਾਂਗਰਸੀ ਝੰਡਾ ਫਹਿਰਾ ਦਿਤਾ। ਕਈ ਹਜ਼ਾਰਾਂ ਦੀ ਭੀੜ ਨੇ ਰਸੜਾ ਤਹਿਸੀਲ-ਥਾਣਾ ਘੇਰ ਲਏ। ਥਾਣੇਦਾਰ ਨਵੀਉੱਲਾ ਦੇ ਹੱਥ ਪੈਰ ਫੁਲ ਗਏ। ਉਹਨੇ ਸਮਝਦਾਰੀ ਤੋਂ ਕੰਮ ਲਿਆ। ਮੰਡੀ ਦੇ ਕਾਂਗਰਸੀਆਂ ਅੱਗੇ ਹੱਥ ਜੋੜ ਦਿਤੇ, ਅਸੀਂ ਤੇ ਪਬਲਿਕ ਦੇ ਖ਼ਾਦਿਮ! ਤੁਹਾਡੀ ਸਰਕਾਰ ਤੇ ਤੁਹਾਡਾ ਹੁਕਮ ਵਜਾਵਾਂਗੇ। ਜਦੋਂ ਪੁਲੀਸ ਹੀ ਡਰ ਗਈ ਤਾਂ ਤਹਿਸੀਲਦਾਰ ਹੀਰਾ ਸਿੰਘ ਕੀ ਕਰਦਾ! ਸੱਚੀ ਗੱਲ, ਕਾਂਟੇ ਖਰਛੇ ਲਈ ਭੀੜ ਅਤੇ ਭੀੜ ਦਾ ਰੰਗ ਢੰਗ ਦੇਖ ਕੇ ਕਿਸ ਨੂੰ ਡਰ ਨਾ ਲੱਗਦਾ? ਥਾਣੇਦਾਰ ਨੂੰ ਪਹਿਲਾਂ ਹੀ ਦਸਤ ਲੱਗ ਗਏ। ਉਹਨੇ ਮੇਰੇ ਤੋਂ ਰਾਇ ਲਈ। ਮੈਂ ਕਿਹਾ, ਜਿਵੇਂ ਵੀ ਹੋਵੇ ਲਾਅ ਆਰਡਰ ਕਾਇਮ ਰਹਿਣਾ ਚਾਹੀਦਾ ਹੈ। ਤਹਿਸੀਲ ਦਾ ਖ਼ਜ਼ਾਨਾ ਬਚਾਉ ਤੇ ਸਦਰ ਖ਼ਬਰ ਭੇਜੋ। ਚੌਕੀਦਾਰ-ਚਪੜਾਸੀ ਸਭ ਡਰ ਕੇ ਲਾਪਤਾ। ਭੀੜ ਤੇ ਤਹਿਸੀਲ ਸਾੜ ਕੇ ਖ਼ਜ਼ਾਨਾ ਲੁੱਟਣ ਲਈ ਪਾਗਲ। ਅਸੀਂ ਮੰਡੀ ਦੇ ਕਾਂਗਰਸੀਆਂ ਨੂੰ ਸਮਝਾਇਆ, ਹੁਣ ਇਹ ਖ਼ਜ਼ਾਨਾ ਤੁਹਾਡਾ। ਖ਼ਜ਼ਾਨਾ ਲੁੱਟੇ ਜਾਣ ਤੇ ਕਾਰੋਬਾਰ ਦੀ ਹਾਲਤ ਕੀ ਹੋਏਗੀ? ਹੁਣ ਅਮਨ, ਕਾਨੂੰਨ ਅਤੇ ਸਰਕਾਰੀ ਖ਼ਜ਼ਾਨੇ ਅਤੇ ਸਰਕਾਰੀ ਸਾਖ ਦੀ ਜ਼ਿੰਮੇਵਾਰੀ ਤੁਹਾਡੀ ਹੈ। ਰਾਧੇਸ਼ਯਾਮ ਦੂਬੇ, ਪ੍ਰਤਨ ਪਾਂਡੇ, ਦੁਲਾਰੇ ਲਾਲ ਨੇ ਪਬਲਿਕ ਨੂੰ ਸਮਝਾਇਆ, ਤਹਿਸੀਲ ਤੇ ਕਾਂਗਰਸ ਦਾ ਝੰਡਾ ਤੇ ਖ਼ਜ਼ਾਨਾ ਕਾਂਗਰਸ ਦਾ। ਹੁਣ ਖ਼ਜ਼ਾਨਾ ਲੁਟਣਾ ਦੇਸ਼ ਧਰੋਹ, ਗਾਂਧੀ ਜੀ ਦੇ ਹੁਕਮ ਦੇ ਖ਼ਿਲਾਫ਼। ਤਹਿਸੀਲਦਾਰ, ਨਾਇਬ ਤਹਿਸੀਲਦਾਰ, ਥਾਣੇਦਾਰ ਸਭ ਪਬਲਿਕ ਦੇ ਨੌਕਰ। ਤਹਿਸੀਲ ਖ਼ਜ਼ਾਨੇ ਤੇ ਕਾਂਗਰਸੀ ਮੋਹਰ ਲਾ ਦਿਤੀ ਗਈ। ਖ਼ਜ਼ਾਨੇ ਦੀਆਂ ਚਾਬੀਆਂ ਤਹਿਸੀਲਦਾਰ ਕੋਲ ਰਹਿਣ ਦਿਤੀਆਂ ਗਈਆਂ।

ਅਠਾਰਾਂ ਦੀ ਸ਼ਾਮ ਖ਼ਬਰ ਮਿਲੀ ਕਿ ਸਦਰ ਕਾਂਗਰਸੀ ਰਾਜ ਦੀ ਮੁਨਾਦੀ ਹੋ ਗਈ। ਤਹਿਸੀਲਦਾਰ ਨੇ ਮੈਨੂੰ ਕਿਹਾ, ਚੁਪ ਕਰਕੇ ਗਾਂਧੀ ਟੋਪੀ ਪਾ ਕੇ ਰਾਤੀਂ ਸਾਈਕਲ ਤੇ ਨਿਕਲ ਜਾਉ। ਸਦਰ ਦੀ ਹਾਲਤ ਵੇਖ ਕੇ ਖ਼ਬਰ ਲਿਆਉ ਜਾਂ ਹੁਕਮ ਲਿਆਉ, ਸਾਡਾ ਕੀ ਫ਼ਰਜ਼?

"ਮੈਨੂੰ ਚਾਰ ਰੋਜ਼ ਤੋਂ ਪੇਚਿਸ਼ ਦੀ ਸ਼ਿਕਾਇਤ। ਕਮਬਖ਼ਤ ਉਥੇ ਡਿਸਪੈਂਸਰੀ ਵਿਚ ਕੋਈ ਦਵਾਈ ਹੈ ਹੀ ਨਹੀਂ। ਜਗਧਰ ਲਾਲਾ ਕੋਲੋਂ ਅੰਮ੍ਰਿਤਧਾਰਾ ਲੈਣ ਨਾਲ ਤਬੀਅਤ ਸੰਭਲ ਰਹੀ ਸੀ। ਕਲ ਰਾਤੀਂ ਯਾਰ੍ਹਾਂ ਵਜੇ ਸਾਈਕਲ ਤੇ ਰਸੜਾ ਤੋਂ ਚਲਿਆ। ਛੇ ਮੀਲ ਆ ਕੇ ਚਿਲਿਕਹਰ ਵਿਚ ਇਕ ਬੈਲਗੱਡੀ ਮਿਲ ਗਈ। ਉਸੇ ਤੇ ਸਾਈਕਲ ਰਖ ਕੇ ਬੈਠ ਗਿਆ। ਬੈਲਗੱਡੀ ਨੇ ਪਿਪਰਾਘਾਟ ਆਉਣਾ ਸੀ। ਬੇੜੀ ਤੇ ਨਦੀ ਪਾਰ ਕਰਕੇ ਫਿਰ ਸਾਈਕਲ ਤੇ। ਜਿਸਮ ਟੁਟ ਗਿਆ। ਸੋਚ ਰਿਹਾ ਸਾਂ, ਰਾਤੀਂ ਆਰਾਮ ਕਰਕੇ ਵਾਪਸੀ ਵਿਚ ਕੋਈ ਸਵਾਰੀ ਲੈ ਲਵਾਂਗਾ। ਹਜ਼ਾਰ ਸ਼ੁਕਰ ਖ਼ੁਦਾ ਦਾ, ਅੱਬਾ ਜਾਨ, ਤੁਸੀਂ ਆ ਗਏ। ਹੁਣ ਪਹਿਲਾਂ ਤੁਹਾਡੇ ਕੋਲੋਂ ਠੀਕ ਠੀਕ ਦਵਾਈ ਲੈਣੀ ਜ਼ਰੂਰੀ। ਮੈਨੂੰ ਤੇ ਤੁਹਾਡੇ ਡਾਇਗਨੋਜ਼ ਤੇ ਮੈਡੀਸਨ ਤੇ ਹੀ ਭਰੋਸਾ ਹੈ। ਜਾਨ ਹੈ ਤੇ ਜਹਾਨ ਹੈ।"

ਗ਼ੁਲਾਮ ਰਸੂਲ ਦੀ ਸੱਸ ਨੇ ਖ਼ਾਵਿੰਦ ਨੂੰ ਦਾਮਾਦ ਨਾਲ ਗੱਲਾਂ ਬਾਤਾਂ ਕਰਦਿਆਂ ਵੇਖ ਪਤੀ ਲਈ ਨੈਚਾ ਤਾਜ਼ਾ ਕਰ ਉਹਦੇ ਸਾਹਮਣੇ ਰਖ ਕੇ ਕਿਹਾ, "ਬਹੁਤ ਦੇਰ ਹੋ ਰਹੀ ਏ।

ਪਤਾ ਨਹੀਂ ਦਿਨ ਭਰ ਕੁਝ ਖਾਧਾ ਕਿ ਨਹੀਂ। ਮੈਂ ਖਿਚੜੀ ਚਾੜ੍ਹ ਦੇਂਦੀ ਹਾਂ।" ਤੇ ਬਰਾਂਡੇ ਵਿਚ ਚੁਲ੍ਹੇ ਵਲ ਚਲੀ ਗਈ। ਚੁਲ੍ਹੇ ਤੇ ਖਿਚੜੀ ਰਖ ਛੋਟੀ ਪੀੜ੍ਹੀ ਲੈ ਕੇ ਮੀਆਂ ਤੇ ਦਾਮਾਦ ਦੇ ਨੇੜੇ ਆ ਬੈਠੀ। ਦਾਮਾਦ ਨੇ ਸੱਸ ਨੂੰ ਸੰਖੇਪ ਵਿਚ ਜੋ ਦਸਿਆ ਸੀ, ਉਹਦੇ ਨਾਲ ਉਹਦਾ ਸ਼ੱਕ ਦੂਰ ਨਹੀਂ ਸੀ ਹੋਇਆ। ਹੁਣ ਧਿਆਨ ਲਾ ਕੇ ਸੁਣ ਰਹੀ ਸੀ, ਪਰ ਮੁਸ਼ਕਿਲ ਇਹ ਕਿ ਦਾਮਾਦ ਪੰਜ ਸ਼ਬਦ ਭੋਜਪੁਰੀ ਵਿਚ ਬੋਲਦਾ ਤੇ ਦੋ ਉਰਦੂ ਤੇ ਤਿੰਨ ਅੰਗਰੇਜ਼ੀ ਦੇ।

ਦਾਮਾਦ ਦੀ ਗੱਲ ਸੁਣ ਕੇ ਸ਼ੁਜਾ ਨੂੰ ਉਹਦੇ ਪੇਟ ਦੀ ਤਕਲੀਫ਼ ਦੇ ਲੱਛਣ ਪੁਛੇ। ਸੋਚ ਕੇ ਬੋਲੇ, "ਬਰਖ਼ੁਰਦਾਰ ਤੈਨੂੰ ਪੋਡੋਫ਼ਾਈਲਮ ਦੇ ਕੇ ਦੇਖਦੇ ਹਾਂ। ਸਵੇਰ ਤਕ ਇਹਦਾ ਅਸਰ ਪਤਾ ਲਗ ਜਾਏਗਾ। ਜ਼ਰਾ ਲਾਲਾ ਨੂੰ ਦੇਖ ਲਵਾਂ। ਬੀਮਾਰ ਸੀ, ਮਜਬੂਰੀ ਵਿਚ ਲੈ ਕੇ ਆਣਾ ਪਿਆ। ਸਫ਼ਰ ਵਿਚ ਤਬੀਅਤ, ਜ਼ਿਆਦਾ ਖ਼ਰਾਬ ਹੋ ਗਈ।"

ਸ਼ੁਜਾ ਨੇ ਲਾਲਾ ਦੀ ਮੰਜੀ ਕੋਲ ਬੈਠ ਕੇ ਉਹਦੀ ਨਬਜ਼ ਵੇਖੀ। ਫਿਰ ਦੋ ਚਾਰ ਸਵਾਲ। ਦਾਮਾਦ ਜਾਂ ਬੀਵੀ ਨਾਲ ਗੱਲਬਾਤ ਦੀ ਬਜਾਏ ਆਪਣਾ ਟੀਨ ਦਾ ਡੱਬਾ ਖੋਲ੍ਹ ਕੇ ਬੈਠ ਗਏ। ਬੈਠਕ ਤੋਂ ਖ਼ਾਲੀ ਸ਼ੀਸ਼ੀ ਲੈ ਕੇ ਦਾਮਾਦ ਲਈ ਦੋ ਤੋਲੇ ਪਾਣੀ ਵਿਚ ਦੋ ਖ਼ੁਰਾਕਾਂ ਤਿਆਰ ਕੀਤੀਆਂ। ਸਰ੍ਹੋਂ ਦੇ ਦਾਣੇ ਵਰਗੀਆਂ ਦੋ ਸਫ਼ੈਦ ਗੋਲੀਆਂ ਲਾਲਾ ਨੂੰ ਖੁਆ ਦਿਤੀਆਂ।

ਮਾਸਟਰ ਸ਼ੁਜਾ ਅਹਿਮਦ ਨਾ ਕਹਾਣੀਕਾਰ ਨਾ ਹੀ ਕਿੱਸਾਕਾਰ। ਦਾਮਾਦ ਤੇ ਲਾਲਾ ਦੀ ਦਵਾਈ ਦੇਂਦਿਆਂ ਮਜਬੂਰੀ ਵਿਚ ਕਹਾਣੀ ਸੋਚ ਰਹੇ ਸਨ। ਗੱਲ ਉਨ੍ਹਾਂ ਨੇ ਸ਼ੁਰੂ ਤੋਂ ਸੋਚ ਲਈ ਹੋਈ ਸੀ। ਹੁਣ ਉਸੇ ਨੂੰ ਮੌਕਾ ਦੇਖ ਕੇ ਅਗੇ ਵਧਾਇਆ। ਮੰਜੀ ਤੇ ਬੈਠਦੇ ਹੀ ਬੀਵੀ ਨੂੰ ਸੁਣਾ ਕੇ ਦਾਮਾਦ ਨੂੰ ਕਹਿਣ ਲਗੇ, "ਲਾਲਾ ਨੂੰ ਤੇ ਤੂੰ ਜਾਣਦਾ ਹੈਂ ਨਾ?"

"ਉਹ ਕੁੜੀ, ਜੋ ਅਬਦੁਲ ਗ਼ਫ਼ੂਰ ਦੇ ਵਡੇ ਭਰਾ ਕਰਾਮਤਉੱਲਾ ਧਨਬਾਦ ਤੋਂ ਵਿਆਹ ਕੇ ਲਿਆਏ ਸਨ?"

"ਹਾਂ ਉਹੀ!" ਸ਼ੁਜਾ ਨੇ ਹਾਮੀ ਭਰੀ। ਦਾਮਾਦ ਦੇ ਸਾਹਮਣੇ ਗਾਲ੍ਹ ਨਿਕਲ ਗਈ। "ਨਾਮਾਕੂਲ, ਨਾਕਾਰਾ, ਹਰਾਮਜ਼ਾਦਾ! ਇਕ ਬੀਵੀ ਬੱਚੇ ਤੇ ਆਪਣਾ ਪੇਟ ਪਾਲਣ ਦੀ ਔਕਾਤ ਨਹੀਂ, ਦੋ ਬੇਗਮਾਂ ਰਖਣ ਦੇ ਅਰਮਾਨ। ਪੰਝੀ ਰੁਪਏ ਦੀ ਕਲਰਕੀ ਕਰ ਰਿਹਾ ਸੀ। ਖ਼ੈਰ, ਇਸ ਕੁੜੀ ਦੇ ਵਾਲਦੈਨ ਉਹਦੇ ਗੁਆਂਢੀ ਸਨ। ਇਸ ਲਾਲਾ ਦੀਆਂ ਤਿੰਨ ਭੈਣਾਂ। ਪਿਉ ਇਸ ਦਾ ਸਿੰਧੀ ਜਾਂ ਗੁਜਰਾਤੀ, ਦੋ ਪੁਸ਼ਤਾ ਤੋਂ ਬਰਮਾ ਵਿਚ ਤੇਲ ਕੰਪਨੀ ਦੇ ਇੰਜੀਨੀਅਰ ਦੀ ਨੌਕਰੀ ਵਿਚ ਸੀ, ਇੰਜੀਨੀਅਰ ਦਾ ਖ਼ਾਨਸਾਮਾ। ਇੰਜੀਨੀਅਰ ਬਰਮਾ ਤੋਂ ਨਸਿਆ ਤਾਂ ਖ਼ਾਨਸਾਮੇ ਦੇ ਬਾਲ-ਬੱਚਿਆਂ ਨੂੰ ਨਾਲ ਲੈਂਦਾ ਆਇਆ। ਕੁੜੀ ਦਾ ਪਹਿਲਾ ਖ਼ਾਵਿੰਦ ਸ਼ਾਦੀ ਦੇ ਫ਼ੌਰਨ ਬਾਅਦ ਉਥੇ ਹੀ ਮਰ ਗਿਆ ਸੀ। ਕਰਾਮਤ ਨੇ ਇਸ ਨਾਲ ਨਿਕਾਹ ਕਰ ਲਿਆ ਤੇ ਬਲੀਆ ਲੈ ਆਇਆ। ਜਾਣਦੇ ਹੋ ਗ਼ਫ਼ੂਰ ਚਲਦੀ ਰਕਮ ਹੈ। ਉਹਨੇ ਪਤਾ ਨਹੀਂ ਕਿਵੇਂ ਭਰਾ ਨੂੰ ਫ਼ੌਜ ਵਿਚ ਕਲਰਕੀ ਦਿਵਾ ਦਿਤੀ, ਉਹ ਵੀ ਕਮਿਸਿਰੀਏਟ ਵਿਚ। ਵੇਖਦੇ ਹਾਂ ਕਿੰਨੇ ਦਿਨ ਨਿਭਾਹੁੰਦਾ ਏ! ਸੱਠ ਰੁਪਿਆ ਮਹੀਨਾ ਤਨਖ਼ਾਹ। ਮੁਫ਼ਤ ਰਾਸ਼ਨ ਵਰਦੀ। ਦੋਹਾਂ ਬੀਵੀਆਂ ਲਈ ਤੀਹ ਰੁਪਿਆ ਮਾਹਵਾਰ ਖ਼ਜ਼ਾਨੇ ਤੋਂ ਮਿਲਦਾ ਹੈ। ਇਸ ਗ਼ਰੀਬ ਦੇ ਹੱਥ ਇਕ ਪੈਸਾ ਨਹੀਂ।

"ਕਰਾਮਤ ਦੀ ਪਹਿਲੀ ਬੀਵੀ ਤੋਂ ਦੋ ਬੱਚੇ। ਉਹਨੂੰ ਇਹ ਫੂਟੀ ਅੱਖ ਨਹੀਂ ਸੁਹਾਂਦੀ। ਸਾਨੂੰ ਸਿਤਾਰਾ ਨੇ ਜੋ ਕਿਹਾ, ਕੀ ਦਸੀਏ! ਬੋਲੀ, ਅੱਬਾ, ਤੁਸੀਂ ਇਹਨੂੰ ਲੈ ਜਾਉ। ਗ਼ਫ਼ੂਰ

ਦੀ ਵੀ ਇਹੀ ਰਾਇ। ਨਹੀਂ ਤੇ ਪਹਿਲੀ ਬੀਵੀ ਇਹਨੂੰ ਕਿਸੇ ਵੇਲੇ ਖ਼ਤਮ ਕਰ ਦੇਏਗੀ। ਸਿਤਾਰਾ ਨੂੰ ਤੇ ਸ਼ਕ, ਉਹ ਇਹਨੂੰ ਚੋਰੀ ਨਾਲ ਕੁਝ ਖੁਆ ਦੇਂਦੀ ਹੈ, ਇਸੇ ਲਈ ਜੋ ਦਵਾਈ ਦੇਂਦੇ ਹਾਂ, ਸਭ ਬੇਕਾਰ। ਇਹਦੀ ਮੌਤ ਦਾ ਦੁਖ ਹੋਏਗਾ ਸੋ ਵਖਰਾ, ਕਿਧਰੇ ਖ਼ਾਨਦਾਨ ਹੀ ਨਾ ਮੁਸੀਬਤ ਵਿਚ ਫਸ ਜਾਏ। ਉਸ ਔਰਤ ਨੂੰ ਸਮਝਾ ਸਕਣਾ ਕਿਸੇ ਦੇ ਵਸ ਦਾ ਨਹੀਂ।" '

ਸਿਤਾਰਾ ਨੇ ਰੋ ਰੋ ਕੇ ਕਿਹਾ—"ਅੱਬਾ ਆਪਣੀ ਸਮਝ ਨਾਲ ਦਵਾ ਤੇ ਖ਼ੁਰਾਕ ਦਿਉ। ਮਹੀਨੇ ਡੇਢ ਵਿਚ ਸੰਭਲ ਜਾਏ ਤਾਂ ਇਹਨੂੰ ਪੇਕੇ ਪਹੁੰਚਾ ਦਿਉ। ਜਦੋਂ ਵਡੇ ਭਾਈ (ਕਰਾਮਤਉਲਾ) ਆਣਗੇ, ਉਹ ਜਾਣਨ ਉਨ੍ਹਾਂ ਦੇ ਮਾਮਲੇ ਜਾਣਨ!"

ਸ਼ੁਜਾ ਨੇ ਦਾਮਾਦ ਤੇ ਸਵੇਰੇ ਤਕ ਦਵਾਈ ਦਾ ਅਸਰ ਦੇਖ ਕੇ ਅਗਲੇ ਦਿਨ ਦਵਾਈ ਬਦਲਣੀ ਜ਼ਰੂਰੀ ਨਾ ਸਮਝੀ। ਪਰ ਸਫ਼ਰ ਦੀ ਆਗਿਆ ਨਾ ਦਿਤੀ। ਗੁਲਾਮ ਰਸੂਲ ਨੂੰ ਬਹੁਤ ਫ਼ਾਇਦਾ। ਗੁਲਾਮ ਰਸੂਲ ਨੂੰ ਆਪਣੇ ਫ਼ਰਜ਼ ਦੀ ਚੂਕ ਵਿਚ ਬੜੀ ਤੰਗੀ। ਉਹਨੂੰ ਸ਼ਾਮ ਤਕ ਬਲੀਆ ਪਹੁੰਚਣ ਦੀ ਕਾਹਲੀ।

ਮਾਸਟਰ ਸ਼ੁਜਾ ਨੂੰ ਚਿੰਤਾ, ਕਮਜ਼ੋਰ ਸਿਹਤ ਵਿਚ ਸਫ਼ਰ ਦੀ ਖੇਚਲ ਵਿਚ ਦਾਮਾਦ ਦੀ ਤਕਲੀਫ਼ ਫਿਰ ਨਾ ਉਭਰ ਆਏ। ਉਂਜ ਤੇ ਵੀਹ ਤਰੀਕ ਦੁਪਹਿਰ ਤੋਂ ਪਹਿਲਾਂ ਦਾਮਾਦ ਦੇ ਨਾਲ ਉਪਾਧਿਆਏ ਜੀ ਦੇ ਘਰ ਸਲਾਮ ਅਤੇ ਖ਼ੈਰ ਖ਼ੈਰੀਅਤ ਪੁਛਣ ਲਈ ਪਹੁੰਚੇ ਸਨ। ਉਜਿਆਰ ਵਿਚ ਕੋਈ ਵੀ ਸਰਕਾਰੀ ਅਫ਼ਸਰ ਜਾਂ ਵਡਾ ਆਦਮੀ, ਹਿੰਦੂ ਜਾਂ ਮੁਸਲਮਾਨ ਆਉਂਦਾ ਤਾ ਉਪਾਧਿਆਏ ਦਾ ਹੀ ਮਹਿਮਾਨ ਹੁੰਦਾ। ਰਿਟਾਇਰਡ ਸਿਟੀ ਮੈਜਿਸਟਰੇਟ ਅਤੇ ਵਡੇ ਜ਼ਿਮੀਦਾਰ ਦੀ ਪ੍ਰਤਿਸ਼ਟਾ ਦੇ ਇਲਾਵਾ ਉਪਾਧਿਆਏ ਦੀ ਵਕਤ ਦੇ ਮੁਤਾਬਿਕ ਨਿਮਰਤਾ ਅਤੇ ਰਸੂਖ ਦਾ ਵੀ ਪ੍ਰਭਾਵ।

ਉਂਜ ਤੇ ਉਜਿਆਰ ਦੇ ਕੋਲੇਸ਼ਵਰ ਨਾਥ ਰਾਇ ਵੀ ਚੰਗੀ ਹੈਸੀਅਤ ਦੇ ਜ਼ਿਮੀਦਾਰ ਅਤੇ ਰੀਟਾਇਰਡ ਜੱਜ। ਉਹ ਆਪਣੇ ਆਪ ਨੂੰ ਉਪਾਧਿਆਏ ਨਾਲੋਂ ਰਤਾ ਉਚਾ ਮੰਨਦੇ। ਸੁਭਾ ਵਿਚ ਕੁਝ ਹੰਕਾਰ ਤੇ ਰੁਖਾਪਨ। ਕੋਲੇਸ਼ਵਰ ਵੀ ਸਖ਼ਤ ਰਾਜਭਗਤ, ਜਿਵੇਂ ਅੰਗ੍ਰੇਜ਼ ਅਮਲਦਾਰੀ ਉਨ੍ਹਾਂ ਤੇ ਹੀ ਨਿਰਭਰ ਕਰਦੀ ਹੋਵੇ! ਉਨ੍ਹਾਂ ਦਾ ਵੀ ਰੋਅਬ-ਦਾਅਬ ਬਹੁਤ, ਪਰ ਲੋਕ ਉਨ੍ਹਾਂ ਦੇ ਪੈਰੀਂ ਪੈਣ, ਜੈ ਰਾਮ ਜੀ ਜਾਂ ਸਲਾਮ ਦੇ ਮੌਕੇ ਦੀ ਚਾਹ ਦੇ ਬਜਾਏ ਰਸਤਾ ਕਟ ਕੇ ਨਿਕਲ ਜਾਣਾ ਪਸੰਦ ਕਰਦੇ।

ਉਸ ਵੇਲੇ ਸ਼ੁਜਾ ਮਦਦ ਲਈ ਉਪਾਧਿਆਏ ਜੀ ਦੇ ਘਰ ਗਏ ਸਨ। ਉਨ੍ਹਾਂ ਦਾ ਆਪਣਾ ਯੱਕਾ ਅਤੇ ਆਪਣਾ ਰੱਬਾ ਬੈਲ ਜੁਤਿਆ ਰਥ। ਸ਼ੁਜਾ ਚਾਹੁੰਦੇ ਸਨ, ਦਾਮਾਦ ਨੂੰ ਪਿਪਰਾਘਾਟ ਤਕ ਆਰਾਮ ਨਾਲ ਪਹੁੰਚਾਣ ਦਾ ਇੰਤਜ਼ਾਮ ਹੋ ਸਕੇ।

ਰਘੁਨੰਦਨ ਉਪਾਧਿਆਏ ਨੇ ਮਾਸਟਰ ਸ਼ੁਜਾ ਅਤੇ ਉਹਦੇ ਦਾਮਾਦ ਨਾਇਬ ਤਹਸੀਲਦਾਰ ਨੂੰ ਵੀ ਬੈਠਕ ਵਿਚ ਬੁਲਵਾ ਲਿਆ। ਉਪਾਧਿਆਏ ਦਾ ਚਿਹਰਾ, ਅੱਖਾਂ, ਪੂਰੀ ਮੁਦਰਾ ਗੰਭੀਰ ਚਿੰਤਾ ਦੀ ਮੂਰਤ।

"ਸਰਕਾਰ ਤਬੀਅਤ ਤੇ ਠੀਕ ਹੈ। ਅਸੀਂ ਬੇਵਕਤ ਆ ਕੇ ਤੁਹਾਨੂੰ ਤਕਲੀਫ਼ ਦਿਤੀ।" ਸ਼ੁਜਾ ਉਪਾਧਿਆਏ ਨੂੰ ਚਾਲੀ ਸਾਲਾਂ ਤੋਂ ਮਾਲਕ ਜਾਂ ਸਰਕਾਰ ਹੀ ਸੰਬੋਧਨ ਕਰਦੇ ਆਏ ਸਨ।

ਉਪਾਧਿਆਏ ਨੇ ਸ਼ੁਜਾ ਤੇ ਗੁਲਾਮ ਰਸੂਲ ਨੂੰ ਬੈਠਣ ਦਾ ਇਸ਼ਾਰਾ ਕੀਤਾ। ਡੂੰਘੀ ਉਦਾਸੀ ਵਿਚ ਵੀ ਅਪੱਣਤ ਦਾ ਭਾਵ।

ਬਹੁਤ ਦੁਖ ਵਿਚ ਸਾਹ ਖਿਚ ਕੇ ਬੋਲੇ "ਇਹੋ ਜਿਹੀ ਨਾਲਾਇਕ ਔਲਾਦ ਦਾ ਨਾ ਹੋਣਾ ਹੀ ਠੀਕ......।" ਆਪਣੀ ਡੂੰਘੀ ਚਿੰਤਾ ਦਸੀ। ਸੂਜਾ ਕੁਝ ਪਹਿਲਾਂ ਹੀ ਸੁਣ ਚੁਕੇ ਸਨ। ਉਪਾਧਿਆਏ ਦਾ ਵਿਚਕਾਰਲਾ ਪੁਤਰ ਜਗਨਨਾਥ ਤੇ ਇਕ ਪੋਤਰਾ ਰਵਿੰਦਰ ਪਿੰਡ ਵਿਚ ਸਨ। ਉਹ ਕਾਂਗਰਸ ਦਾ ਝੰਡਾ ਚੁਕੀ ਬਾਗ਼ੀਆਂ ਦੇ ਨੇਤਾ ਬਣੇ ਘੁੰਮ ਰਹੇ ਸਨ। ਗੜਵਾਰ ਥਾਣੇ ਤੇ ਹਮਲੇ ਵਿਚ ਉਹੀ ਭੀੜ ਵਿਚੋਂ ਸਭ ਤੋਂ ਅਗੇ।

ਉਪਾਧਿਆਏ ਨੇ ਪੁਤਰ ਅਤੇ ਪੋਤਰੇ ਦੋਹਾਂ ਨੂੰ ਡਾਂਟਿਆ ਸੀ : ਇਹ ਤੁਹਾਡੀ ਕੀ ਹਿਮਾਕਤ ! ਜਾਣਦੇ ਹੋ, ਅਸੀਂ ਰਿਟਾਇਰਡ ਸਰਕਾਰੀ ਹਾਕਮ। ਤੇਰੇ ਦਾਦੇ ਨਾਨੇ ਦੀਆਂ ਦੋ ਪੀੜ੍ਹੀਆਂ ਸਰਕਾਰ ਦਾ ਨਮਕ ਖਾ ਰਹੀਆਂ ਨੇ। ਅਸੀਂ ਲੋਕ ਜੋ ਕੁਝ ਹਾਂ ਸਰਕਾਰੀ ਪਾਲਣਾ ਨਾਲ। ਤੁਸੀਂ ਉਸੇ ਸਰਕਾਰ ਦੇ ਖ਼ਿਲਾਫ਼ ਬਗ਼ਾਵਤ ਦਾ ਜੁਰਮ ਕਰ ਰਹੇ ਹੋ। ਜੁਰਮ ਹੀ ਨਹੀਂ ਨਮਕ-ਹਰਾਮੀ ! ਇਨਸਾਨੀਅਤ ਤੋਂ ਗਿਰੀ ਹਰਕਤ। ਇਹ ਸਭ ਕਰਨਾ ਹੈ ਤਾਂ ਸਾਨੂੰ ਤੁਹਾਡੀ ਸ਼ਕਲ ਦੇਖਣਾ ਨਾਗਵਾਰ......। ਜਗਨਨਾਥ ਗੁਸੇ ਵਿਚ ਘਰ ਛਡ ਕੇ ਨਸ ਗਿਆ। ਪੂਰਾ ਕਾਂਗਰਸੀ ਬਾਗ਼ੀ ਬਣ ਗਿਆ।

ਸੂਜਾ ਹਮਦਰਦੀ ਵਿਚ ਬੋਲੇ, "ਮਾਲਕ, ਇਹ ਬਚਪਨ ਦੀ ਨਾਦਾਨੀ ਹੈ। ਇੰਜ ਗੁਸੇ ਹੋਣ ਦੀ ਬਜਾਏ ਸਮਝਾਣਾ ਚਾਹੀਦਾ ਸੀ। ਮੁੰਡਾ ਸਮਝਦਾਰ ਹੈ। ਲੋਕਾਂ ਦਾ ਦਿਮਾਗ਼ ਹੀ ਫਿਰ ਗਿਆ ਹੈ। ਸਾਨੂੰ ਤੇ ਹੈਰਾਨੀ ਇਨ੍ਹਾਂ ਕਾਂਗਰਸੀ ਲੀਡਰਾਂ ਤੇ। ਹਮੇਸ਼ਾਂ ਸਮਝਦਾਰੀ ਦੀ ਪਾਲਸੀ ਰਖਦੇ ਰਹੇ ਅਤੇ ਇੰਨੀ ਕਾਮਯਾਬੀ ਹਾਸਲ ਕੀਤੀ। ਨਹੀਂ ਤੇ ਅਜ ਤੋਂ ਦਸ ਸਾਲ ਪਹਿਲਾ ਦੀ ਹੀ ਹਾਲਤ ਯਾਦ ਕਰੋ।"

"ਮੈਨੂੰ ਵੀ ਲੋਕਾਂ ਦੀ ਨਾਦਾਨੀ ਤੇ ਹੈਰਾਨੀ।" ਉਪਾਧਿਆਏ ਬੋਲੇ, "ਇਸ ਵੀਹ ਪੰਝੀ ਮੀਲ ਰਕਬਾ ਦੇ ਦੁਆਬ ਨੂੰ ਹੀ ਦੁਨੀਆਂ ਸਮਝ ਲਿਆ।......ਸੰਨ ਉਨ੍ਹੀ ਦੇ ਪੰਜਾਬ ਦੇ ਦੰਗਿਆਂ ਦੇ ਨਤੀਜੇ ਭੁਲ ਗਏ ! ਉਦੋਂ ਤੇ ਅਜ ਦੇ ਹਾਲਾਤ ਅਤੇ ਸਾਧਨਾਂ ਵਿਚ ਕਿੰਨਾ ਫ਼ਰਕ। ਇਹ ਸਭ ਕਲੱਕਟਰ ਦੀ ਚਾਲਾਕੀ ਹੈ। ਚਾਰ ਨਹੀਂ ਦਸ ਦਿਨ ਵਿਚ ਤੇ ਖ਼ਬਰ ਪਹੁੰਚੇਗੀ..... ਫ਼ੌਜ ਵੀ ਕੋਈ ਚੀਜ਼ ਹੁੰਦੀ ਏ ! ਇਨ੍ਹਾਂ ਨੂੰ ਮਸ਼ੀਨਗਨਾਂ ਤੇ ਤੋਪਖ਼ਾਨਿਆਂ ਦਾ ਕੁਝ ਖ਼ਿਆਲ ਹੀ ਨਹੀਂ। ਕਿਸੇ ਛਾਵਣੀ ਤੋਂ ਚਾਰ ਹਵਾਈ ਜਹਾਜ਼ ਭੇਜ ਦਿਤੇ ਤਾਂ ਪੂਰੇ ਜ਼ਿਲੇ ਵਿਚ ਇਨਸਾਨ ਅਤੇ ਹੈਵਾਨ ਦਾ ਨਾਂ ਨਿਸ਼ਾਨ ਨਹੀਂ ਰਹਿ ਜਾਏਗਾ। ਸਰਕਾਰ ਤੇ 'ਸਕਾਰਚਡ ਅਰਥ ਪਾਲਸੀ' ਲਈ ਪਹਿਲਾਂ ਹੀ ਤਿਆਰ......।"

ਸੂਜਾ ਤੇ ਗ਼ੁਲਾਮ ਰਸੂਲ ਨੇ ਸਭ ਕੋਲੋਂ ਉਪਾਧਿਆਏ ਦੀ ਰਾਇ ਹੀ ਸੁਣੀ। ਅਜਿਹੀ ਹਾਲਤ ਵਿਚ ਆਪਣੀ ਲੋੜ ਦੀ ਗੱਲ ਕੀ ਕਹਿੰਦੇ ! ਉਠਣ ਲਈ ਆਗਿਆ ਲੈ ਰਹੇ ਸਨ। ਉਪਾਧਿਆਏ ਨੇ ਪਾਨ ਹਾਜ਼ਰ ਕਰਕੇ ਪੁਛ ਲਿਆ, "ਤੁਸੀਂ ਕਿਵੇਂ ਤਕਲੀਫ਼ ਕੀਤੀ ?"

ਸੂਜਾ ਨੇ ਝਿਜਕਦਿਆਂ ਝਿਜਕਦਿਆਂ ਦਸ ਦਿਤਾ। ਉਪਾਧਿਆਏ ਨੇ ਗ਼ੁਲਾਮ ਰਸੂਲ ਦੇ ਫ਼ਰਜ਼ ਪਛਾਣਨ ਦੀ ਭਾਵਨਾ ਦੀ ਤਾਰੀਫ਼ ਕੀਤੀ। ਉਸੇ ਵੇਲੇ ਕਾਰਿੰਦੇ ਨੂੰ ਬੁਲਾ ਕੇ ਹੁਕਮ ਦੇ ਦਿਤਾ, "ਰੱਬਾ ਹੋਵੇ ਤੇ ਬਿਹਤਰ, ਨਹੀਂ ਤੇ ਯੱਕਾ ਜੁਤਵਾ ਕੇ ਮਾਸਟਰ ਸਾਹਬ ਦੇ ਘਰ ਭਿਜਵਾ ਦਿਤਾ ਜਾਏ।"

ਲਾਲਾ ਦੀ ਕੰਬਣੀ ਇੱਕੀ ਦੀ ਸਵੇਰੇ ਹੀ ਦੂਰ ਹੋ ਗਈ ਸੀ, ਪਰ ਬੁਖ਼ਾਰ ਪਹਿਲਾਂ ਜਿੰਨਾ। ਬੇਹੋਸ਼ੀ ਵੀ ਉਸੇ ਤਰ੍ਹਾਂ। ਸੂਜਾ ਨੂੰ ਅੰਦੇਸ਼ਾ, ਕੁੜੀ ਨੂੰ ਟਾਈਫ਼ਾਈਡ ਤੇ ਨਹੀਂ। ਸਵੇਰੇ ਦਵਾਈ

ਬਦਲ ਦਿਤੀ। ਸੁਜਾ ਦੀ ਮਾਂ ਅਤੇ ਬੀਵੀ ਪ੍ਰੇਸ਼ਾਨ, ਕੀ ਮੁਸੀਬਤ ਲੈ ਆਏ। ਇਨ੍ਹਾਂ ਦੀ ਤੇ ਆਦਤ, ਸੜਕ ਦੇ ਕਿਨਾਰੇ ਪਈ ਮੁਸੀਬਤ ਨੂੰ ਵੀ ਹੰਸਲੀ ਵਾਂਗ ਗਲੇ ਵਿਚ ਪਾ ਲੈਣ।

ਸੁਜਾ ਦੀ ਨਵੀਂ ਦਵਾਈ ਨੇ ਅਸਰ ਵਿਖਾਇਆ। ਦੂਜੇ ਦਿਨ ਸਵੇਰੇ ਲਾਲਾ ਦਾ ਬੁਖ਼ਾਰ ਇਕ ਸੌ ਤਿੰਨ ਡਿਗਰੀ ਤੇ ਆ ਗਿਆ ਸੀ। ਸਿਰ ਦਰਦ ਵਿਚ ਬਹੁਤ ਫ਼ਰਕ। ਸ਼ਾਮ ਤਕ ਇਕ ਸੌ ਦੋ ਪਰ ਬਰਾਂਡੇ ਵਿਚ ਪਈ ਮੰਜੀ ਤੋਂ ਉਠਣ ਵਿਚ ਅਸਮਰਥ। ਹੋਸ਼ ਰਹਿੰਦਿਆਂ ਕਿਸੇ ਜ਼ਨਾਨੀ ਨੂੰ ਵਿਹੜੇ ਵਿਚ ਆਉਂਦਿਆਂ ਵੇਖ ਚਿਹਰਾ ਕੱਜਣ ਦੀ ਮਜਬੂਰੀ। ਉਜਿਆਰ ਹਿੰਦੂ ਪਿੰਡ, ਬਸ ਇਕ ਦਰਜ਼ੀ ਅਤੇ ਸਕੂਲ ਦੇ ਦੋ ਮਾਸਟਰ ਮੁਸਲਮਾਨ। ਅਠ ਸਾਲ ਤੋਂ ਡਾਕਖ਼ਾਨਾ ਵੀ ਖੁਲ੍ਹ ਗਿਆ ਸੀ। ਇਨ੍ਹਾਂ ਮਾਸਟਰਾਂ ਵਿਚੋਂ ਇਕ ਇਬਰਾਹੀਮ ਪੋਸਟ ਮਾਸਟਰ ਵੀ। ਦੋ ਘਰ ਮੇਹਤਰਾਂ ਦੇ। ਸੁਜਾ ਉਜਿਆਰ ਦੇ ਪਕੇ ਰਹਿਣ ਵਾਲੇ। ਉਨ੍ਹਾਂ ਦੇ ਘਰ ਹਿੰਦੂ ਔਰਤਾਂ ਹੀ ਕਿਹੜੀਆਂ ਆਉਂਦੀਆਂ ਸਨ। ਸ਼ਾਮ ਸਵੇਰੇ ਪਾਣੀ ਦੇ ਚਾਰ ਘੜੇ ਦੇਣ ਲਈ ਮਹਿਰੀ ਤੇ ਸਤਵੇਂ ਦਿਨ ਧੋਬਣ।

ਤੇਈ ਅਗਸਤ ਨੂੰ ਸਵੇਰੇ ਲਾਲਾ ਦਾ ਬੁਖ਼ਾਰ ਸੌ ਤਕ ਆ ਗਿਆ। ਹੋਸ਼ ਹਵਾਸ ਠੀਕ, ਪਰ ਮਨ ਵਿਚ ਭਾਰੀ ਚਿੰਤਾ। ਉਨ੍ਹੀ ਨੂੰ ਬਨਾਰਸ ਪਹੁੰਚ ਨਾ ਸਕੀ......ਹੁਣ ਕੀ ਕਰਾਂ? ਬੁਖ਼ਾਰ ਦੀ ਗਰਮੀ ਨਿਕਲ ਜਾਣ ਤੇ ਹੱਥ ਪੈਰ ਬਿਲਕਲ ਨਿਢਾਲ। ਸੁਜਾ ਦੇ ਵਿਹੜੇ ਵਿਚ ਹੀ ਨਹੀਂ, ਸਾਰੇ ਉਜਿਆਰ ਜਾਂ ਜ਼ਿਲੇ ਵਿਚ ਬਰਸਾਤ ਦੇ ਅੰਤ ਵਿਚ ਫ਼ਸਲਾਂ ਪੱਕਣ ਤੇ ਬੇਹੱਦ ਮੱਖੀਆਂ-ਮੱਛਰ। ਸੁਜਾ ਦੀ ਬੀਵੀ ਨੇ ਇਕ ਪੱਖੀ ਲਾਲਾ ਨੂੰ ਦਿਤੀ ਸੀ ਪਰ ਲਾਲਾ ਦੀ ਬਾਂਹ ਵਿਚ ਪੱਖੀ ਝਲਣ ਦੀ ਤਾਕਤ ਨਹੀਂ ਸੀ, ਇਕ ਘੜੀ ਘੜੀ ਮੂੰਹ ਤੇ ਪੱਲਾ ਰੱਖਣ ਦੀ ਮਜਬੂਰੀ ਕਾਰਨ ਸਾਹ ਘੁਟਣ ਦਾ ਕਸ਼ਟ।

ਸੁਜਾ ਦੁਪਹਿਰ ਤੋਂ ਪਹਿਲਾਂ ਪਿੰਡ ਵਿਚ ਘੁੰਮਣ ਚਲੇ ਗਏ ਸਨ। ਆਏ ਤਾਂ ਲਾਲਾ ਦੀ ਮੰਜੀ ਦੇ ਕੋਲ ਬੈਠ ਉਹਦੀ ਨਬਜ਼ ਵੇਖੀ, ਥਰਮਾਮੀਟਰ ਲਾਇਆ। ਦਵਾਈ ਦੇਂਦਿਆਂ ਹੌਲੀ ਹੌਲੀ ਅੰਗਰੇਜ਼ੀ ਵਿਚ ਗੱਲ ਕਰਦਿਆਂ ਖ਼ਬਰ ਦਿਤੀ : ਪਿੰਡ ਵਿਚ ਖ਼ਬਰ ਪਹੁੰਚੀ ਹੈ, ਕਿ ਗੰਗਾ ਦੇ ਰਾਹੀਂ ਜਹਾਜ਼ਾਂ ਤੋਂ ਬਲੀਆ ਵਿਚ ਚਾਰ ਹਜ਼ਾਰ ਪੁਲੀਸ, ਫ਼ੌਜ ਅਤੇ ਬਹੁਤ ਸਾਰੇ ਅੰਗਰੇਜ਼ ਤੇ ਨਵੇਂ ਹਿੰਦੁਸਤਾਨੀ ਅਫ਼ਸਰ ਪਹੁੰਚ ਗਏ ਹਨ। ਕਲੱਕਟਰ ਨਿਗਮ ਬਰਖ਼ਾਸਤ। ਉਹਦੀ ਥਾਂ ਤੇ ਨਵਾਂ ਕਲੱਕਟਰ ਮਿਸਟਰ ਵੁਡ ਆ ਗਿਆ ਹੈ। ਅੰਗਰੇਜ਼ ਪੁਲੀਸ ਕਪਤਾਨ, ਉਹਦੇ ਨਾਲ ਬਨਾਰਸ ਕਮਿਸ਼ਨਰੀ ਦਾ ਨਵਾਂ ਜ਼ਾਲਮ ਕਮਿਸ਼ਨਰ ਨੀਦਰਸੋਲ। ਫ਼ੈਜ਼ਾਬਾਦ ਤੋਂ ਆਜ਼ਮਗੜ੍ਹ ਜ਼ਿਲਾ ਹੋ ਕੇ ਸੜਕ ਦੇ ਰਸਤੇ ਵੀ ਗ਼ਾਜ਼ੀਪੁਰ ਤਕ ਪੰਜਾਬੀ ਪਲਟਣਾਂ ਆ ਗਈਆਂ ਹਨ। ਜਿਥੇ ਜਿਥੇ ਰੇਲ ਲਾਈਨ ਉਖੜੀ ਹੈ, ਸਟੇਸ਼ਨ ਸੜੇ ਹਨ, ਸੜਕ-ਪੁਲ ਟੁਟੇ ਹਨ, ਫ਼ੌਜ ਨੇੜੇ ਦੇ ਦੋਵੇਂ ਪਾਸੇ ਪਿੰਡਾਂ ਵਿਚ ਅੱਗ ਲਾਂਦੀ ਜਾ ਰਹੀ ਹੈ। ਲਾਈਨ ਜਾਂ ਸੜਕ ਤੇ ਜਿਸਨੂੰ ਦੇਖਦੇ ਹਨ, ਗੋਲੀ ਮਾਰ ਕੇ ਦਰੱਖ਼ਤ ਨਾਲ ਲਟਕਾ ਦਿਤਾ ਜਾਂਦਾ ਹੈ। ਰਘੁਨੰਦਨ ਉਪਾਧਿਆਏ ਅਤੇ ਕੋਲੇਸ਼ਵਰ ਰਾਇ ਪਿੰਡ ਵਿਚ ਆਪਣੇ ਗਿਰੋਹ ਦੇ ਨਾਲ ਘੁੰਮ ਕੇ ਬਾਗ਼ੀਆਂ ਦੇ ਨਾਂ ਪਤੇ ਲਿਖ ਰਹੇ ਹਨ।

ਸੁਜਾ ਦੇ ਖ਼ਿਆਲ ਵਿਚ ਇਸ ਸਭ ਫ਼ਸਾਦ ਅਤੇ ਤਬਾਹੀ ਲਈ ਜਨਤਾ ਦੀ ਮੂਰਖਤਾ ਜ਼ਿੰਮੇਵਾਰ, ਪਰ ਹੁਣ ਇਸ ਦੇ ਨਤੀਜਿਆਂ ਤੋਂ ਬਹੁਤ ਸਹਿਮ। ਖ਼ਿਆਲ ਆ ਜਾਂਦਾ, ਇਸ

ਜ਼ਮਾਨੇ ਵਿਚ ਜਾਹਿਲਾਂ ਨੇ ਫ਼ੌਜ ਦੀ ਹਮਦਰਦੀ ਹਾਸਿਲ ਕੀਤੇ ਬਿਨਾਂ ਬਗ਼ਾਵਤ ਦੇ ਸੁਪਨੇ ਦੇਖੇ ਕਿਸ ਤਰ੍ਹਾਂ ? ਗੱਲਾਂ ਕਰਦੇ ਹਨ, ਰੂਸੀ ਇਨਕਲਾਬ ਦੀਆਂ......।

ਲਾਲਾ ਸੁਣ ਕੇ ਅੱਖਾਂ ਬੰਦ ਕਰ ਚੁਪ। ਲਾਲਾ ਕੋਲੋਂ ਉਸ ਦਿਨ ਪਾਅ ਭਰ ਦੁਧ ਵੀ ਪੀਣਾ ਮੁਸ਼ਕਿਲ।

ਚੌਥੇ ਪਹਿਰ ਤਕ ਭਿਆਨਕ ਖ਼ਬਰਾਂ......ਪੁਲੀਸ ਤੇ ਫੌਜ ਦੀਆਂ ਗਾਰਦਾਂ ਮਸ਼ੀਨਗਨਾਂ ਅਤੇ ਤੋਪਾਂ ਨਾਲ ਲੈਸ, ਨਰਹੀ, ਗੜਵਾਰ, ਰਸੜਾ ਵਲ ਵਧ ਰਹੀਆਂ ਹਨ। ਜਿਨ੍ਹਾਂ ਇਲਾਕਿਆਂ ਦੇ ਥਾਣਿਆਂ ਤੇ ਕਾਂਗਰਸੀ ਝੰਡੇ ਫਹਰਾਏ ਗਏ ਸਨ, ਸਭ ਜਗਹ ਅੰਗਰੇਜ਼ ਸਰਕਾਰ ਦੇ ਝੰਡੇ ਲੱਗ ਗਏ ਸਨ। ਉਨ੍ਹਾਂ ਥਾਣਿਆਂ ਦੇ ਇਲਾਕਿਆਂ ਨੂੰ ਬਗ਼ਾਵਤ ਦੀ ਸਜ਼ਾ ਦੇਣ ਲਈ ਪੁਲੀਸ-ਫ਼ੌਜ ਪਿੰਡਾਂ ਨੂੰ ਲੁਟ ਕੇ ਉਥੇ ਅੱਗਾਂ ਲਾ ਰਹੀ ਏ। ਬਾਗ਼ੀਆਂ ਨੂੰ ਦਰੱਖ਼ਤਾਂ ਦੇ ਤਣਿਆਂ ਨਾਲ ਬੰਨ੍ਹ ਕੇ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੇ ਘਰਬਾਰ ਦੀਆਂ ਜ਼ਨਾਨੀਆਂ ਨੂੰ ਨੰਗਿਆਂ ਕਰਕੇ ਸਿਪਾਹੀਆਂ ਅਤੇ ਮਿਹਤਰਾਂ ਕੋਲੋਂ ਬੇਇਜ਼ਤ ਕਰਵਾ ਰਹੇ ਸਨ।

ਸੁਜਾ ਅਜਬ ਪ੍ਰੇਸ਼ਾਨੀ ਵਿਚ। ਉਹਦੇ ਖ਼ਿਆਲ ਵਿਚ ਜੋ ਕੁਝ ਹੋ ਰਿਹਾ ਸੀ, ਉਸ਼ਾ ਤੇ ਉਹਦੇ ਸਾਥੀਆਂ ਦੀ ਮੂਰਖ ਨੀਤੀ ਦਾ ਨਤੀਜਾ ! ਇਨ੍ਹਾਂ ਨੂੰ ਆਪਣੀ ਜ਼ਿੰਮੇਵਾਰੀ ਸਮਝਣੀ ਚਾਹੀਦੀ ਏ, ਪਰ ਯੰਗ ਲੇਡੀ ਦੀ ਬੀਮਾਰੀ ਦੀ ਹਾਲਤ ਵਿਚ ਅਫ਼ਵਾਹਾਂ ਦਾ ਇਸ਼ਾਰਾ ਮਾਤਰ ਹੀ ਕਰ ਸਕਦੇ ਸਨ।

ਸ਼ਾਮ ਦਾ ਹਨੇਰਾ ਡੂੰਘਾ ਹੁੰਦਿਆਂ ਹੀ ਮੱਛਰਾਂ ਦਾ ਪਹਿਲਾ ਜ਼ਬਰਦਸਤ ਹਮਲਾ। ਘੰਟੇ ਡੇਢ ਘੰਟੇ ਮੱਛਰਾਂ ਦਾ ਹੱਲਾ ਘਟ ਹੋ ਜਾਣ ਤੇ ਸੁਜਾ ਸੌਣ ਤੋਂ ਪਹਿਲਾਂ ਲੈਂਪ ਬਾਲ ਕੇ ਕੁਝ ਪੜ੍ਹ ਕੇ ਅਤੇ ਨੇਚੇ ਤੇ ਦੋ ਚਿਲਮਾਂ ਖ਼ਤਮ ਕਰਕੇ ਲੈਂਪ ਬੁਝਾ ਚੁਕੇ ਸਨ। ਉਨ੍ਹਾਂ ਦੇ ਘੁਰਾੜੇ ਸ਼ੁਰੂ ਹੋ ਰਹੇ ਸਨ ਕਿ ਡਿਉਢੀ ਦੇ ਬੂਹੇ ਤੇ ਜ਼ੋਰ ਦੀ ਖਟ ਖਟ। ਦਿਨ ਦੀਆਂ ਭਿਆਨਕ ਖ਼ਬਰਾਂ ਦੇ ਬਾਅਦ ਰਾਤ ਵਿਚ ਅਚਾਨਕ ਦਰਵਾਜ਼ੇ ਤੇ ਦਸਤਕ ਨਾਲ ਚਿੰਤਾ, ਮਨ ਵਿਚ ਬਾਗ਼ੀ ਮਫ਼ਰੂਰ ਨੂੰ ਸ਼ਰਣ ਦੇਣ ਦਾ ਚੋਰ। ਸਿਰਹਾਣਿਉਂ ਮਾਚਿਸ ਦੀ ਡੱਬੀ ਕੱਢ ਕੇ ਹਰੀਕੇਨ ਬਾਲੀ।

ਸੁਜਾ ਡਿਉਢੀ ਵਿਚ ਪਹੁੰਚੇ ਤਾਂ ਪੁਰਾਣੇ ਭਿੱਤਾਂ ਦੀਆਂ ਫੈਲ ਗਈਆਂ ਝੀਤਾਂ ਵਿਚੋਂ ਗੈਸ ਜਾਂ ਵਡੀਆਂ ਵਡੀਆਂ ਚੋਰ ਬੱਤੀਆਂ ਦਾ ਤੇਜ ਚਾਨਣਾ ਅੰਦਰ ਪਹੁੰਚ ਰਿਹਾ ਸੀ। ਸੁਜਾ ਨੂੰ ਸ਼ੱਕ ਪੁਲੀਸ ਫ਼ੌਜ ਕਿਧਰੋਂ ਸੁਰਾਗ ਪਾ ਕੇ ਆ ਪਹੁੰਚੀ।

ਡਿਉਢੀ ਤੇ ਪਹਿਲਾਂ ਪਲ ਭਰ ਠਿਠਕੇ। ਝਟ ਪੁਠੇ ਪੈਰੀਂ ਬਿਨਾਂ ਖੜਾਕ ਕੀਤੇ ਤੇਜ਼ ਕਦਮਾਂ ਨਾਲ ਅੰਦਰ ਵਿਹੜੇ ਵਿਚ ਆਏ। ਲਾਲਾ ਦੇ ਸਿਰਹਾਣੇ ਝੁਕ ਕੇ ਕਿਹਾ, "ਸ਼ਾਇਦ ਪੁਲੀਸ ਆਈ ਹੈ। ਇਹ ਮੇਰਾ ਸ਼ੱਕ ਹੈ, ਦੇਖੋ......।" ਉਦੋਂ ਤੀਕ ਦੂਜੀ ਦਸਤਕ ਤੇ ਆਵਾਜ਼, "ਮਾਸ ਸਾਹਬ !" ਤੁਰੰਤ ਤੇਜ ਕਦਮਾਂ ਨਾਲ ਡਿਉਢੀ ਵਲ ਵਧ ਗਏ। ਪੁਲੀਸ ਦੀ ਦਸਤਕ ਅਤੇ ਆਵਾਜ਼ ਨੂੰ ਅਣਸੁਣਿਆ ਨਹੀਂ ਸੀ ਕੀਤਾ ਜਾ ਸਕਦਾ।

ਸੁਜਾ ਕੋਲੋਂ ਖ਼ਬਰ, ਉਸ਼ਾ ਆਪਣੀ ਕਮਜ਼ੋਰੀ ਭੁਲ, ਤੜਪ ਕੇ ਮੰਜੀ ਤੇ ਬੈਠ ਗਈ। ਬਲਾਉਜ਼ ਵਿਚੋਂ ਛੋਟੀ ਪਿਸਤੌਲ ਕਢ ਲਈ। ਨਿਸ਼ਚਾ, ਗਿਰਫ਼ਤਾਰ ਨਹੀਂ ਹੋਵੇਗੀ......।

ਸੁਜਾ ਨੇ ਡਿਉਢੀ ਦੇ ਭਿਤ ਖੋਲੇ ਤਾਂ ਦੋ ਵੱਡੀਆਂ ਚੋਰ ਬੱਤੀਆਂ ਦੀ ਹੇਠਾਂ ਝੁਕੀ ਰੌਸ਼ਨੀ ਵਿਚ ਸਭ ਤੋਂ ਪਹਿਲਾਂ ਪਛਾਣਿਆ ਥਾਣੇਦਾਰ ਸੁੰਦਰ ਸਿੰਘ ਨੂੰ। ਪੰਜ ਛੇ ਸਿਪਾਹੀ ਬੰਦੂਕਾਂ ਤੇ

ਸੰਗੀਨਾਂ ਲਾਈਆਂ ਹੋਈਆਂ। ਸ਼ੁਜਾ ਨੇ ਸਮਝਿਆ, ਅੰਤ ਆ ਗਿਆ। ਉਦੋਂ ਤੀਕ ਸੁੰਦਰ ਸਿੰਘ ਦੇ ਨਾਲ ਖੜੇ, ਨਜ਼ਰ ਪੈ ਗਈ ਗ਼ੁਲਾਮ ਰਸੂਲ ਤੇ। ਦਾਮਾਦ ਦੇ ਚਿਹਰੇ ਤੇ ਚਿੰਤਾ ਜਾਂ ਡਰ ਨਹੀਂ, ਕੁਝ ਅਫ਼ਸਰੀ ਹੱਕ ਵਾਲਾ ਭਾਵ। ਕੋਟ ਪਤਲੂਨ ਤੇ ਤੁਰਕੀ ਟੋਪੀ ਪਾਈ ਹੋਈ ਸੀ। ਧਾਕੜ ਸੁੰਦਰ ਸਿੰਘ ਨਮਰ, ਸੇਵਾ ਲਈ ਤਤਪਰ, ਆਗਿਆਪਾਲਕ ਨੌਕਰ ਵਾਂਗ। ਗੁਲਾਮ ਰਸੂਲ ਨੇ ਸਹੁਰੇ ਨੂੰ ਆਦਾਬ ਕਰ ਥਾਣੇਦਾਰ ਵਲ ਵੇਖਿਆ, "ਠੀਕ ਹੈ......।" ਕੁਝ ਸ਼ਬਦਾਂ ਵਿਚ ਸਿਪਾਹੀਆਂ ਨੂੰ ਠਹਿਰਨ ਲਈ ਹੁਕਮ ਦਿਤਾ, ਸਵੇਰੇ ਠੀਕ ਵਕਤ ਤੇ ਤਿਆਰ ਰਹਿਣ ਦੀ ਚੇਤਾਵਨੀ। ਗੁਲਾਮ ਰਸੂਲ ਨੇ ਡਿਉਢੀ ਦੇ ਅੰਦਰ ਆ ਕੇ ਆਪ ਕੁੰਡੀ ਬੰਦ ਕਰ ਦਿਤੀ।

ਉਸ਼ਾ ਆਉਣ ਵਾਲੇ ਨੂੰ ਪਛਾਣ ਕੇ ਨਿਸਚਿੰਤ ਹੋ ਕੇ ਫਿਰ ਲੇਟ ਗਈ ਸੀ। ਗੁਲਾਮ ਰਸੂਲ ਸਹੁਰੇ ਨਾਲ ਮਰਦਾਨੇ ਵਿਹੜੇ ਵਿਚ ਚਲਾ ਗਿਆ। ਸਹੁਰੇ ਨੂੰ ਦਸਿਆ, ਕਿ ਦਵਾਈ ਠੀਕ ਵਕਤ ਤੇ ਖਾ ਰਿਹਾ ਹੈ, ਖਾਣ ਪੀਣ ਪਰਹੇਜ਼ ਨਾਲ। ਤਬੀਅਤ ਠੀਕ ਹੈ।

ਸ਼ੁਜਾ ਨੇ ਸ਼ੁਰੂ ਵਿਚ ਹੀ ਪੁਛਿਆ ਸੀ, "ਇਨ੍ਹਾਂ ਲੋਕਾਂ ਨੂੰ ਲੈ ਕੇ ਕਿਵੇਂ ਆਏ ?......ਇਥੇ ਤੇ ਸਵੇਰੇ ਤੋਂ ਤਰ੍ਹਾਂ ਤਰ੍ਹਾਂ ਦੀਆਂ ਅਫ਼ਵਾਹਾਂ। ਸੰਖੇਪ ਵਿਚ ਕੁਝ ਦਸੀਆਂ, "ਬਹੁਤ ਕੁਝ ਠੀਕ, ਬਹੁਤ ਕੁਝ ਮੁਬਾਲਗਾ।" ਦਾਮਾਦ ਨੇ ਟਾਲਿਆ, "ਅੱਬਾ ਜਾਨ, ਇਹ ਖ਼ੁਦਾ ਦਾ ਕਰਮ ਏ ਕਿ ਕਲੱਕਟਰ ਨੇ ਮੈਨੂੰ ਰਸੜਾ ਨਾ ਭੇਜ ਕੇ ਇਥੇ ਹੀ ਤੈਨਾਤ ਕਰ ਦਿਤਾ... ।" ਗੁਲਾਮ ਰਸੂਲ ਬਹੁਤ ਹੌਲੀ ਬੋਲ ਰਿਹਾ ਸੀ, ਪਰ ਉਹਦੀ ਚਿੰਤਾ ਅਤੇ ਉਤੇਜਨਾ ਸਪੱਸ਼ਟ, "ਗਫ਼ੂਰ ਮੀਆਂ ਨੇ ਖ਼ਾਸਕਰ ਤੁਹਾਡੇ ਅਤੇ ਪੂਰੇ ਕੁੰਭੇ ਦੇ ਨਾਲ ਬਹੁਤ ਜ਼ਿਆਦਾ ਸਿਤਮ ਕੀਤਾ ਹੈ।"

"ਕੀ ਮਤਲਬ ?" ਸ਼ੁਜਾ ਨੇ ਡਰ ਕੇ ਪੁਛਿਆ।

"ਬਹੁਤ ਖ਼ਤਰਨਾਕ ਜਾਲਸਾਜ਼ੀ ਹੈ। ਲਾਲਾ ਤੇ ਬਲੀਆ ਵਿਚ ਮੌਜੂਦ ਹੈ।" ਗੁਲਾਮ ਰਸੂਲ ਸਹੁਰੇ ਵਲ ਝੁਕ ਗਿਆ, "ਤੁਹਾਡੇ ਨਾਲ ਜਿਸਨੂੰ 'ਲਾਲਾ' ਕਹਿ ਕੇ ਭੇਜਿਆ ਹੈ, ਉਹ ਕੋਈ ਹੋਰ ਹੈ। ਨਾਸਿਰ ਖ਼ਾਂ ਸਾਹਬ ਦੇ ਘਰ, ਅਤੇ ਹੋਰ ਥਾਵਾਂ ਤੇ ਜੋ ਕੁਝ ਸੁਣਿਆ, ਸਮਝ ਲਿਆ, ਤੁਹਾਡੇ ਨਾਲ ਇਹ ਫਰਜ਼ੀ ਲਾਲਾ, ਮਫ਼ਰੂਰ ਅਤੇ ਬਹੁਤ ਖਤਰਨਾਕ ਲਖਨਊ ਯੂਨੀਵਰਸਿਟੀ ਦੀ ਕ੍ਰਿਸਚਿਅਨ ਮਾਪਿਆਂ ਦੀ ਧੀ, ਸਟੂਡੈਂਟ ਲੀਡਰ ਉਸ਼ਾ ਸੇਠ ਹੈ, ਜਿਸਨੇ ਖ਼ੁਫ਼ੀਆ ਰੇਡੀਓ ਤੋਂ ਵੀ ਬਗਾਵਤ ਫੈਲਾਣ ਦੀ ਕੋਸ਼ਿਸ਼ ਕੀਤੀ ਹੈ। ਪੁਲੀਸ ਕੋਲ ਪੂਰੀ ਖ਼ਬਰ ਹੈ ਕਿ ਉਹ ਇਨਕਲਾਬ ਸਪੈਸ਼ਲ ਵਿਚ ਫੇਫਨਾ ਤਕ ਆਈ ਸੀ। ਪਬਲਿਕ ਵਿਚ ਜ਼ਾਹਿਰ ਨਹੀਂ ਹੋਈ, ਪਰ ਇਨ੍ਹਾਂ ਫ਼ਸਾਦਾਂ ਨੂੰ ਆਰਗਨਾਈਜ ਕਰਨ ਵਿਚ ਉਹਦਾ ਬਹੁਤ ਹੱਥ ਸੀ। ਬਲੀਆ ਸ਼ਹਿਰ ਤੇ ਜ਼ਿਲੇ ਵਿਚ ਉਹਦੀ ਤਲਾਸ਼ ਹੋ ਰਹੀ ਹੈ। ਗਿਰਫਤਾਰੀ ਵਿਚ ਮਦਦ ਲਈ ਦਸ ਹਜ਼ਾਰ ਦਾ ਇਨਾਮ।"

ਗੁਲਾਮ ਰਸੂਲ ਨੇ ਦਸਿਆ, "ਇਹਦੀ ਗਿਰਫਤਾਰੀ ਲਈ ਇਸ਼ਤਿਹਾਰ ਛਪਵਾਏ ਜਾ ਰਹੇ ਨੇ। ਇਹਦਾ ਹੁਲੀਆ ਸਭ ਜ਼ਿਲਿਆਂ, ਤਹਿਸੀਲਾਂ ਥਾਣਿਆਂ ਵਿਚ ਸਰਕੂਲੇਟ ਕਰ ਦਿਤਾ ਗਿਆ ਹੈ। ਬਹੁਤ ਚਾਲਾਕ ਔਰਤ ਹੈ। ਰਵਾਜ ਦੇ ਬਹਾਨੇ ਆਪਣਾ ਮੂੰਹ ਛੁਪਾਈ ਰਖਦੀ ਹੈ, ਪਰ. ਦੋ ਦਿਨ ਮੈਂ ਇਥੇ ਸਾਂ ਤਾਂ ਇਹ ਬੁਖ਼ਾਰ ਵਿਚ ਬੇਹੋਸ਼। ਬਾਈਚਾਂਸ ਤਿੰਨ ਚਾਰ ਵਾਰ ਮੇਰੀ ਨਜ਼ਰ ਇਹਦੇ ਨੰਗੇ ਮੂੰਹ ਤੇ ਪੈ ਗਈ। ਬੀਮਾਰੀ ਦੀ ਕਮਜ਼ੋਰੀ ਦੇ ਬਾਵਜੂਦ ਬਿਲਕੁਲ

ਉਹੀ ਸੂਰਤ-ਹੁਲੀਆ।"

ਸ਼ੁਜਾ ਨੇ ਦੋਵੇਂ ਬਾਹਵਾਂ ਛਾਤੀ ਤੇ ਲਾ ਲਈਆਂ ਜਿਵੇਂ ਖ਼ਬਰ ਨਾਲ ਸੁੰਨ। ਦਾਮਾਦ ਕਹਿੰਦਾ ਗਿਆ, "ਸਭ ਤੋਂ ਵਡੀ ਪਛਾਣ, ਜਿਸ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਹੀ ਨਹੀਂ, ਇਹਦੀ ਅਣਵਿਧੀ ਨਕ। ਮੈਨੂੰ ਤੇ ਯਕੀਨ ਨਹੀਂ, ਹਿੰਦੁਸਤਾਨ ਵਿਚ ਮੁਸਲਮਾਨ ਜਾਂ ਹਿੰਦੂ ਖ਼ਾਨਦਾਨ ਦੀ ਕੋਈ ਇਹੋ ਜਿਹੀ ਕੁੜੀ ਹੋਵੇ, ਈਸਾਈਆਂ ਨੂੰ ਛੱਡ ਕੇ, ਜਿਸਦੀ ਨੱਕ ਬਚਪਨ ਵਿਚ ਹੀ ਨਾ ਵਿੰਨ੍ਹ ਦਿਤੀ ਗਈ ਹੋਵੇ। ਨਾ ਇਹਦੇ ਕੰਨਾਂ ਵਿਚ ਯੂ. ਪੀ. ਬਿਹਾਰ ਦੀਆਂ ਮੁਸਲਮਾਨ ਕੁੜੀਆਂ, ਜ਼ਨਾਨੀਆਂ ਵਾਂਗ ਸਤ ਸਤ ਵਾਲੀਆਂ ਲਈ ਸੁਰਾਖ਼। ਬਦਨ ਤੇ ਕੋਈ ਗਹਿਣਾ ਨਹੀਂ। ਤਿੰਨ ਮਹੀਨੇ ਤੋਂ ਬਲੀਆ ਵਿਚ ਸੀ। ਕੁਝ ਤੇ ਇਧਰ ਦੀ ਬੋਲੀ ਸਮਝਦੀ ਬੋਲਦੀ। ਬਰਮਾ ਤੋਂ ਆਏ ਸਭ ਪੂਰਬੀ ਮੁਸਲਮਾਨ ਇਥੇ ਦੀ ਬੋਲੀ ਥੋੜੀ ਬਹੁਤੀ ਬੋਲ ਸਮਝ ਲੈਂਦੇ ਨੇ।

ਮੈਂ ਚਾਹੁੰਦਾ ਤੇ ਬਲੀਆ ਵਿਚ ਹੀ ਪੁਲੀਸ ਨੂੰ ਖ਼ਬਰ ਦੇ ਦੇਂਦਾ। ਦਸ ਹਜ਼ਾਰ ਦਾ ਇਨਾਮ ਇਕ ਪਾਸੇ। ਤਹਿਸੀਲਦਾਰ ਤੇ ਕੀ, ਡਿਪਟੀ ਕਲਕਟਰੀ ਤਕ ਦੀ ਉਮੀਦ ਦਾ ਮੌਕਾ। ਸਰਕਾਰੀ ਅਫ਼ਸਰ ਹਣ ਦੇ ਨਾਤੇ ਮੇਰਾ ਫ਼ਰਜ਼ ਵੀ। ਪਰ ਇਸ ਮਾਮਲੇ ਵਿਚ ਸਭ ਤੋਂ ਪਹਿਲਾਂ ਮਾਰ ਆਉਂਦੀ ਤੁਹਾਡੇ ਤੇ।"

ਸ਼ੁਜਾ ਉਵੇਂ ਹੀ ਦੋਵੇਂ ਬਾਹਵਾਂ ਛਾਤੀ ਤੇ ਬੰਨ੍ਹੀ ਚੁਪ, ਜਿਵੇਂ ਧੋਖੇ ਵਿਚ ਚਿੰਤਾ-ਡਰ ਦੀ ਭੁਲਭੁਲੈਯਾ ਵਿਚ ਫਸ ਗਏ ਹੋਣ।

ਗੁਲਾਮ ਰਸੂਲ ਹੀ ਬੋਲਿਆ, "ਕਿਬਲਾ ਇਸ ਵੇਲੇ ਮੇਰੇ ਤੇ ਖ਼ੁਦਾਵੰਦ ਮਿਹਰਬਾਨ। ਇਨਸਾਨ ਦੀ ਜ਼ਿੰਦਗੀ ਵਿਚ ਅਜਿਹਾ ਮੌਕਾ ਕਦੀ ਹੀ ਆਉਂਦਾ ਹੈ। ਡਿਪਟੀ ਕਲੱਕਟਰ ਨਾਸਿਰ ਖ਼ਾਂ ਬਹੁਤ ਮਿੱਲਤ ਪਰਵਰ ਬੰਦੇ। ਮੇਰੇ ਤੇ ਉਨ੍ਹਾਂ ਦੀ ਮਿਹਰਬਾਨੀ। ਮੇਰੇ ਕੋਲੋਂ ਰਸੜਾ ਦੀ ਰੀਪੋਰਟ ਇੰਜ ਲਿਖਵਾਈ ਕਿ ਉਹ ਮੇਰੀ ਫ਼ੇਵਰ ਵਿਚ। ਪ੍ਰਮੋਸ਼ਨ ਤੇ ਹੋਏਗੀ ਹੀ, ਫ਼ਿਲਹਾਲ ਐਮ. ਡੀ. ਓ. ਦੀ ਡਿਊਟੀ ਤੇ ਭੇਜਿਆ ਹੈ। ਬਗਾਵਤ ਦੇ ਮੁਜਰਿਮ ਮਫ਼ਰੂਰ ਨੂੰ ਗਿਰਫਤਾਰ ਕਰਨਾ ਕਰਵਾਉਣਾ ਸਾਡਾ ਫ਼ਰਜ਼। ਪਰ ਸਵਾਲ, ਇਸ ਨਾਲ ਤੁਹਾਡੇ ਤੇ, ਸਿਤਾਰਾ ਭੈਣ ਤੇ ਕੀ ਮੁਸੀਬਤ ਆ ਜਾਏਗੀ। ਮੈਨੂੰ ਫ਼ੌਰਨ ਫ਼ੈਸਲਾ ਕਰਨਾ ਹੈ। ਜੇ ਦੇਰ ਕਰਦੇ ਹਾਂ, ਉਲਟਾ ਸਾਡੇ ਤੇ ਜਰਮ ਲਗਦਾ ਹੈ, ਬਗਾਵਤ ਵਿਚ ਹਿੱਸਾ ਲੈਣ ਦਾ ਅਤੇ ਖ਼ੁਦਾ ਦੇ ਸਾਹਮਣੇ ਨਮਕ-ਹਰਾਮ।" ਗੁਲਾਮ ਰਸੂਲ ਸਹੁਰੇ ਦੇ ਜਵਾਬ ਲਈ ਚੁੱਪ।

"ਤੇਰਾ ਜਾ ਤੇਰੀ ਜ਼ਮੀਰ ਦਾ ਕੀ ਫ਼ੈਸਲਾ ?" ਦੋ ਤਿੰਨ ਪਲ ਬਾਅਦ ਸ਼ੁਜ਼ਾ ਅਹਿਮਦ ਨੇ ਪੁਛਿਆ।

"ਕਿਬਲਾ, ਮੈਂ ਅਰਜ਼ ਕੀਤਾ, ਬਤੌਰ ਸਰਕਾਰੀ ਅਫ਼ਸਰ ਇਹ ਮੇਰਾ ਫ਼ਰਜ਼, ਦੂਜੇ ਪਾਸੇ ਨਮਕ-ਹਰਾਮੀ ਦਾ ਗੁਨਾਹ ਅਤੇ ਸਾਡੀ ਜ਼ਿੰਦਗੀ ਵਿਚ ਇਕ ਵਧੀਆ ਮੌਕਾ ਵੀ! ਗਫ਼ੂਰ ਕੀ ਚਾਲ ਚਲ ਰਹੇ ਨੇ, ਮੇਰੀ ਸਮਝ ਤੋਂ ਬਾਹਰ। ਉਨ੍ਹਾਂ ਦਾ ਕੋਈ ਅਸੂਲ ਨਹੀਂ। ਪਾਲੇਟਿਕਸ ਤੇ ਸੋਸ਼ਿਲ ਲਾਈਫ਼ ਵਿਚ ਮੌਸਮ ਦੇ ਨਾਲ ਨਵਾਂ ਰੰਗ। ਕੀ ਹੈਰਾਨੀ, ਬਾਗ਼ੀਆਂ ਤੋਂ ਵੱਡੀ ਰਕਮ ਲੈ ਕੇ ਤੁਹਾਨੂੰ ਮੁਸੀਬਤ ਵਿਚ ਪਾ ਦਿਤਾ ਹੋਵੇ। ਕਿਸੇ ਜ਼ਮਾਨੇ ਵਿਚ ਉਨ੍ਹਾਂ ਨਾਲ ਸੰਬੰਧ ਸੀ ਉਸ ਦਾ। ਇਹ ਸਿਰਫ਼ ਕਾਨੂੰਨੀ ਜੁਰਮ ਹੀ ਨਹੀਂ ਬਲਕਿ ਪਰਸਨਲ ਸੈਲਫ਼ਿਸ਼ਨੈਸ ਨਾਲ ਕੁੰਬੇ-ਖ਼ਾਨਦਾਨ ਨੂੰ ਦਗ਼ੇ ਫ਼ਰੇਬ ਨਾਲ ਵੇਚ ਦੇਣਾ ਹੈ।"

ਸ਼ੁਜਾ ਕਈ ਪਲ ਸੋਚ ਕੇ ਬੋਲੇ। ਆਵਾਜ਼ ਨੀਵੀਂ ਪਰ ਦ੍ਰਿੜ੍ਹ, "ਬਰਖ਼ੁਰਦਾਰ ਤੂੰ ਸਰਕਾਰੀ ਅਫ਼ਸਰ ਹੈਂ। ਫ਼ਰਜ਼ ਪੂਰਾ ਕਰੋ, ਖ਼ੁਦਾ ਦੇ ਸਾਹਮਣੇ ਸੁਰਖ਼ਰੂ ਰਹੇਂਗਾ। ਵਧੀਆ ਮੌਕੇ ਦਾ ਫ਼ਾਇਦਾ ਵੀ ਉਠਾਉ। ਤੇਰਾ ਅੰਦਾਜ਼ਾ ਠੀਕ ਸਹੀ, ਇਹ ਕੁੜੀ ਮਫ਼ਰੂਰ ਬਾਗ਼ੀ ਉਸ਼ਾ ਸੇਠ ਹੈ। ਪਰ ਗਫ਼ੂਰ ਜਾਂ ਸਿਤਾਰਾ ਨੇ ਸਾਨੂੰ ਧੋਖਾ ਨਹੀਂ ਦਿਤਾ। ਮੈਂ ਇਹਦੀ ਪਾਲੇਟਿਕਸ ਜਾਣਦਿਆਂ ਹੋਇਆਂ, ਇਹਨੂੰ ਬੇਟੀ ਕਹਿ ਕੇ, ਪਨਾਹ ਦੇ ਕੇ ਆਪ ਲਿਆਇਆ ਹਾਂ। ਭਾਵੇਂ ਮੈਂ ਸਹਿਮਤ ਨਹੀਂ, ਪਰ ਇਹਦੀ ਸੱਚਾਈ, ਦਲੇਰੀ, ਕੁਰਬਾਨੀ ਦੀ ਇੱਜ਼ਤ ਕਰਦਾ ਹਾਂ, ਇਹ ਬਾਗ਼ੀ ਹੈ ਤਾਂ ਮੈਂ ਵੀ ਬਾਗ਼ੀ ਹਾਂ, ਹਰ ਇਕ ਖ਼ੁਦਦਾਰ ਹਿੰਦੁਸਤਾਨੀ ਬਾਗ਼ੀ ਹੈ, ਫ਼ਰਕ ਪਾਲਸੀਆਂ ਦਾ। ਤੂੰ ਸਰਕਾਰ ਪ੍ਰਸਤ। ਮੇਰੇ ਫ਼ਰਜ਼, ਰਾਹ ਵਖਰੇ ਵਖਰੇ...।" ਉਤੇਜਨਾ ਨਾਲ ਸਾਹ ਤੇਜ਼ ਹੋ ਗਿਆ।

ਸਾਹ ਲੈਣ ਲਈ ਰੁਕ ਕੇ ਪਹਿਲੇ ਤੋਂ ਵਧ ਦ੍ਰਿੜ੍ਹ ਲਹਿਜੇ ਵਿਚ ਬੋਲੇ, "ਤੂੰ ਫ਼ੌਰਨ ਫ਼ੈਸਲਾ ਕਰ ਸਕਦਾ ਹੈਂ। ਸ਼ਾਇਦ ਤੇਰੇ ਕੋਲ ਤਮੰਚਾ, ਪਿਸਤੌਲ ਹੈ। ਇਹਨੂੰ ਆਪ ਗਿਰਫ਼ਤਾਰ ਕਰਨਾ ਚਾਹੇਂ ਤਾਂ ਮੈਨੂੰ ਖ਼ਤਮ ਕਰਕੇ ਇਹਨੂੰ ਇਥੋਂ ਲੈ ਜਾ ਸਕੇਂਗਾ। ਜੇ ਆਪਣੇ ਸਿਪਾਹੀਆਂ ਨੂੰ ਬੁਲਾਉਣਾ ਚਾਹੇਂ ਤਾਂ ਵੀ ਜਾ ਸਕਦੇ ਹੋ। ਮੇਰੇ ਕੋਲ ਦੋ ਟੀਨ ਕੈਰੋਸਿਨ ਹੈ। ਜਿਹਨੂੰ ਪਨਾਹ ਦਿਤੀ ਹੈ ਉਹਨੂੰ ਧੋਖਾ ਨਹੀਂ ਦਿਆਂਗੇ। ਮੈਂ ਤੁਹਾਡੀ ਪੁਲੀਸ ਅਤੇ ਸਰਕਾਰ ਦੀ ਖ਼ਸਲਤ ਨੂੰ ਜਾਣਦਾ ਹਾਂ। ਇਸ ਜਵਾਨ ਬੇਟੀ ਨੂੰ ਬੇਇਜ਼ਤ ਨਹੀਂ ਹੋਣ ਦਿਆਂਗਾ। ਤੁਸੀਂ ਜਾਉ, ਮੈਂ ਡਿਉਢੀ ਤੇ ਤਾਲਾ ਮਾਰ ਕੇ ਪੂਰੇ ਘਰ ਨੂੰ ਅੱਗ ਲਾ ਦਿਆਂਗਾ। ਮੈਂ ਮੁਸਲਮਾਨ ਹਾਂ, ਹੈ ਤੇ ਰਾਜਪੂਤੀ ਖ਼ੂਨ। ਜਦੋਂ ਸਾਡੇ ਬਜ਼ੁਰਗ ਜੰਗ ਵਿਚ ਜਾਂਦੇ ਸਨ, ਤਾਂ ਉਨ੍ਹਾਂ ਦੀਆਂ ਔਰਤਾਂ ਆਪਣੀ ਇੱਜ਼ਤ ਲਈ ਸੈਂਕੜਿਆਂ ਦੀ ਗਿਣਤੀ ਵਿਚ ਜੌਹਰ ਕਰ ਲੈਂਦੀਆਂ ਸਨ।" ਬਹੁਤ ਹੌਲੀ ਬੋਲਣ ਦੇ ਬਾਵਜੂਦ, ਉਤੇਜਨਾ ਨਾਲ ਸ਼ੁਜਾ ਦਾ ਸਾਹ ਫਿਰ ਫੂਲ ਗਿਆ।

ਸਹੁਰੇ ਦੀ ਗੱਲ ਸੁਣ ਕੇ ਗ਼ੁਲਾਮ ਰਸੂਲ ਤਾਂ ਸੁੰਨ! ਕਈ ਪਲ ਸੋਚ ਕੇ ਗਰਦਨ ਝੁਕਾ ਲਈ, ਫਿਰ ਵੀ ਚੁਪ। ਦਾਮਾਦ ਦੇ ਸਾਹਮਣੇ ਬੈਠੇ ਸ਼ੁਜਾ ਵੀ ਚੁਪ।

"ਅੱਬਾਜਾਨ, ਤੁਸੀਂ ਮੈਨੂੰ ਗਲਤ ਸਮਝਿਆ।" ਗ਼ੁਲਾਮ ਰਸੂਲ ਨੇ ਸਹੁਰੇ ਦੇ ਗੋਡੇ ਛੋਹ ਕੇ ਚੁਪ ਤੋੜੀ, "ਸਹੀ ਗੱਲ ਪਤਾ ਨਾ ਹੋਣ ਕਰਕੇ ਇਹਨੂੰ ਗਫ਼ੂਰ ਭਾਈ ਦਾ ਫ਼ਰੇਬ ਸਮਝ ਕੇ ਇੰਨਾ ਕੁਝ ਕਹਿ ਗਿਆ ਹਾਂ। ਸਰਕਾਰੀ ਨੌਕਰੀ ਦੀ ਹੈਸੀਅਤ ਨਾਲ ਮੇਰਾ ਜੋ ਵੀ ਫ਼ਰਜ਼ ਹੋਵੇ, ਪਰ ਤੁਸੀਂ ਮੇਰੇ ਵਾਲਿਦ!" ਕੁਝ ਪਲ ਰੁਕ ਕੇ ਬੋਲਿਆ, "ਸਰਕਾਰੀ ਨੌਕਰੀ ਆਪਣੀ ਥਾਂ, ਇਨਸਾਨੀਅਤ ਅਤੇ ਦੂਜੇ ਫ਼ਰਜ਼ ਆਪਣੀ ਥਾਂ। ਮੇਰੇ ਲਈ ਸਰਕਾਰ ਤੁਹਾਡੇ ਹੁਕਮ ਤੋਂ ਵੱਡੀ ਨਹੀਂ ਹੋ ਸਕਦੀ। ਹਰ ਫ਼ਰਜ਼ ਦੇ ਦੋ ਪਹਿਲੂ। ਮੈਂ ਸਿਚੂਏਸ਼ਨ ਸਮਝ ਲਈ। ਆਪਣੇ ਬੱਚੇ ਦੀ ਲਾਇਲਮੀ ਮੁਆਫ਼ ਕਰੋ। ਖ਼ੈਰ, ਤੁਹਾਨੂੰ ਸਭ ਅਸਲੀਅਤ ਪਤਾ ਲੱਗ ਗਈ। ਹੁਣ ਮੈਂ ਜੋਖਿਮ ਲੈ ਕੇ ਵੀ ਤੁਹਾਡੀ ਮਦਦ ਨੂੰ ਤਿਆਰ, ਫ਼ਿਲਹਾਲ ਤੁਸੀਂ ਆਰਾਮ ਕਰੋ। ਮੈਂ ਇਸ ਬਾਰੇ ਸੋਚ ਕੇ ਸਵੇਰੇ ਅਰਜ਼ ਕਰਾਂਗਾ।"

ਸ਼ੁਜਾ ਅਹਿਮਦ ਨੇ ਬਾਂਹ ਨਾਲ ਅੱਖਾਂ ਪੂੰਝ ਕੇ ਦਾਮਾਦ ਨੂੰ ਅਸੀਸ ਦਿਤੀ। ਸਹੁਰਾ, ਦਾਮਾਦ ਨਾਲ ਨਾਲ ਮੰਜੀਆਂ ਤੇ ਲੇਟ ਗਏ। ਪਤਾ ਨਹੀਂ ਦੋਹਾਂ ਵਿਚ ਕਿਸ ਨੂੰ, ਕਦੋਂ ਨੀਂਦ ਆਈ।

"ਬੰਨੇ ਮੀਆਂ, ਬੰਨੇ ਮੀਆਂ !" ਅੰਦਰਲੇ ਵਿਹੜੇ ਵਿਚੋਂ ਆਵਾਜ਼ ਸੁਣ ਸ਼ੁਜਾ ਦੀ ਪਤਲੀ ਨੀਂਦਰ ਖੁਲ੍ਹ ਗਈ। ਰਾਤੀਂ ਫ਼ਿਕਰਾਂ ਅਤੇ ਸੋਚਾਂ ਵਿਚ ਕੁਝ ਨੀਂਦਰ ਟੁਟੀ ਫੁਟੀ ਆਈ ਸੀ। ਯਾਦ ਆਇਆ, ਰਾਤੀਂ ਦਾਮਾਦ ਨੇ ਆਪਣੀ ਸੱਸ ਅਤੇ ਦਦੇਸ ਨੂੰ ਕਹਿ ਦਿਤਾ ਸੀ, ਸਵੇਰੇ ਚਿੜੀ ਚੁਗਦਿਆਂ ਹੀ ਮੈਨੂੰ ਜਗਾ ਦੇਣਾ। ਬਹੁਤ ਜਲਦੀ ਜਾਣਾ ਜ਼ਰੂਰੀ ਹੈ। ਉਨ੍ਹਾਂ ਨੇ ਦਾਮਾਦ ਨੂੰ ਜਗਾ ਦਿਤਾ।

ਗ਼ੁਲਾਮ ਰਸੂਲ ਝਟ ਉਠ ਬੈਠਾ। ਨੀਂਦ ਖੋਲ੍ਹਣ ਲਈ ਮੰਜੀ ਕੋਲ ਪਏ ਘੜੇ ਤੋਂ ਪਾਣੀ ਲੈ ਕੇ ਮੂੰਹ ਤੇ ਛੱਟੇ ਮਾਰ ਲਏ। ਤੌਲੀਏ ਨਾਲ ਮੂੰਹ ਪੂੰਝ ਕੇ ਬਿਨਾਂ ਭੂਮਿਕਾ ਬੰਨ੍ਹੇ ਗੱਲ ਸ਼ੁਰੂ ਕੀਤੀ, ਲਹਿਜਾ ਰਾਤ ਵਾਂਗ ਭੇਤ ਭਰਿਆ, "ਅੱਬਾਜਾਨ, ਲਾਲਾ (ਲਾਲਾ ਕਹਿਣਾ ਹੀ ਠੀਕ ਸਮਝਿਆ) ਆਖ਼ਿਰ ਇਥੇ ਕਦੋਂ ਤਕ ਰਹਿ ਸਕੇਗੀ ? ਤੁਸੀਂ ਇਹਨੂੰ ਧਨਬਾਦ ਪਹੁੰਚਾਣ ਲਈ ਲਿਆਏ ਹੋ। ਨਵੇਂ ਐਸ. ਪੀ. ਨੇ ਲਖਨਊ ਸੀ. ਆਈ. ਡੀ. ਨੂੰ ਰੀਕੁਐਸਟ ਕੀਤੀ ਹੈ ਕਿ ਉਹਨੂੰ ਪਛਾਣ ਸਕਣ ਵਾਲੇ ਪੰਦਰਾਂ ਵੀਹ ਆਦਮੀ, ਕੁਝ ਔਰਤਾਂ ਵੀ ਫ਼ੌਰਨ ਭੇਜੀਆਂ ਜਾਣ। ਦੋਹਾਂ ਤਰ੍ਹਾਂ ਦੇ ਅੰਦਾਜ਼ੇ ਚਲਦੇ ਨੇ ਕਿ ਉਹਨੂੰ ਬਾਗ਼ੀ ਲੋਕ ਜ਼ਿਲੇ ਤੋਂ ਬਾਹਰ ਕਢ ਕੇ ਲੈ ਗਏ ਹਨ, ਜਾਂ ਉਹ ਕਿਧਰੇ ਛੁਪੀ ਹੈ। ਅਜੇ ਤੇ ਉਹਦੀ ਤਲਾਸ਼ ਜ਼ੋਰਾਂ ਸ਼ੋਰਾਂ ਨਾਲ ਜਾਰੀ ਹੈ। ਨੀਦਰਸੋਲ, ਵੁਡ ਅਤੇ ਨਵੇਂ ਐਸ. ਪੀ. ਬੈਨਸਨ ਕੁਝ ਵੀ ਕਰ ਸਕਦੇ ਹਨ। ਹੁਕਮ ਕਰ ਦੇਣ—ਸ਼ੱਕ ਹੋਵੇ ਤਾਂ ਸ਼ਿਨਾਖ਼ਤ ਲਈ ਕਿਸੇ ਵੀ ਔਰਤ ਦਾ ਚਿਹਰਾ ਦੇਖਿਆ ਜਾ ਸਕੇ। ਨੀਦਰਸੋਲ ਦਾ ਹੁਕਮ 'ਜ਼ਾਬਤਾ ਨਹੀਂ, ਜੁਤਾ।' ਇਨ੍ਹਾਂ ਦੀ ਸਭ ਤੋਂ ਵੱਡੀ ਪਛਾਣ—ਅਣਵਿਧੀ ਨਕ। ਮੈਨੂੰ ਫ਼ੌਰਨ ਖਟਕੀ, ਹਰ ਕਿਸੇ ਨੂੰ ਖਟਕੇਗੀ। ਫ਼ਿਲਹਾਲ ਦੋ-ਤਿੰਨ ਹਫ਼ਤੇ ਤੇ ਕੁਝ ਇਨ੍ਹਾਂ ਦੀ ਸਿਹਤ, ਕੁਝ ਦੂਜੇ ਹਾਲਾਤ ਕਰਕੇ ਇਹ ਇਥੋਂ ਨਿਕਲ ਨਹੀਂ ਸਕਦੇ। ਇਸ ਦੇ ਬਾਅਦ ਵੀ ਇਹ ਜਿਥੇ ਵੀ ਜਾਣਗੇ, ਇਹ ਪਛਾਣ ਨਾਲ ਰਹੇਗੀ। ਇਨ੍ਹਾ ਨੇ ਘਰਬਾਰ ਪਰਦੇ ਵਿਚ ਛੁਪੇ ਰਹਿਣ ਲਈ ਤੇ ਨਹੀਂ ਛਡਿਆ ਹੋਣਾ। ਅਣਵਿਧੀ ਨਕ ਹੁੰਦੀ ਹੈ ਈਸਾਈਆਂ ਦੀ, ਪਾਰਸਣਾਂ ਦੀ, ਉਹ ਪਰਦਾ ਕਰਦੀਆਂ ਨਹੀਂ। ਅਣਵਿਧੀ ਨਕ ਵਾਲੀ ਔਰਤ ਦਾ ਪਰਦਾ ਕਰਨਾ ਹੀ ਸ਼ੱਕ ਦੀ ਬੁਨਿਆਦ। ਤੁਸੀਂ ਤੇ ਵਕਤ ਬਵਕਤ ਜਰਾਹੀ ਵੀ ਕਰ ਲੈਂਦੇ ਹੋ। ਤੁਸੀਂ ਇਨ੍ਹਾਂ ਦੇ ਹੱਕ ਵਿਚ, ਇਨ੍ਹਾਂ ਦੀ ਨੱਕ ਵਿੰਨ੍ਹ ਕੇ ਕੁਝ ਪਵਾ ਦਿਉ। ਮੇਰੀ ਰੀਕੁਐਸਟ ਹੈ, ਅਗੋਂ ਇਸ ਬਾਰੇ ਜੋ ਕਰੋ, ਮੇਰੇ ਨਾਲ ਗੱਲ ਕਰਕੇ ਕਰਨਾ। ਇਹ ਵੀ ਖ਼ੁਦਾ ਦੀ ਮਰਜ਼ੀ ਕਿ ਵੁਡ ਨੇ ਮੈਨੂੰ ਬਲੀਆ ਤਹਿਸੀਲ ਵਿਚ ਹੀ ਆਰਜ਼ੀ ਐਸ. ਡੀ. ਓ. ਲਾ ਦਿਤਾ।"

ਗ਼ੁਲਾਮ ਰਸੂਲ ਬਾਹਰ ਜਾਣ ਦੀ ਤਿਆਰੀ ਵਿਚ ਲੱਗ ਪਿਆ।

... ... ...

ਰਘੁਨੰਦਨ ਉਪਾਧਿਆਏ ਨੂੰ ਰਾਤੀਂ ਹੀ ਥਾਣੇਦਾਰ ਨੇ ਗ਼ੁਲਾਮ ਰਸੂਲ ਦਾ ਸਲਾਮ ਤੇ ਪੈਗ਼ਾਮ ਪਹੁੰਚਾ ਦਿਤਾ, ਉਹਦੇ ਟੈਂਪਰੇਰੀ ਐਸ. ਡੀ. ਓ. ਲੱਗ ਜਾਣ ਦੀ ਖ਼ਬਰ ਵੀ। ਗ਼ੁਲਾਮ ਰਸੂਲ ਤੇ ਨਾਸਿਰ ਖ਼ਾਂ ਦੀ ਵਜਹ ਨਾਲ ਕਲੱਕਟਰ ਤੇ ਨੀਦਰਸੋਲ ਵੀ ਮਿਹਰਬਾਨ। ਰੀਟਾਇਰਡ ਜੱਜ ਕੌਲੇਸ਼ਵਰ ਰਾਇ ਦੇ ਘਰ ਵੀ ਸਲਾਮ, ਪੈਗ਼ਾਮ ਅਤੇ ਖ਼ਬਰ ਭਿਜਵਾ ਦਿਤੀ।

ਉਪਾਧਿਆਏ ਉਮਰ ਵਿਚ ਸਹੁਰੇ ਤੋਂ ਵਡੇ। ਸਹੁਰਾ ਵੀ ਉਨ੍ਹਾਂ ਦੀ ਇੱਜ਼ਤ ਕਰਦਾ ਸੀ। ਗ਼ੁਲਾਮ ਰਸੂਲ ਪਹਿਲਾਂ ਉਨ੍ਹਾਂ ਦੇ ਘਰ ਹੀ ਗਿਆ। ਸੂਰਜ ਅਜੇ ਬਹੁਤਾ ਉੱਚਾ ਨਹੀਂ ਸੀ ਹੋਇਆ। ਉਪਾਧਿਆਏ ਆਪਣੀ ਪਾਠ ਪੂਜਾ ਵਿਚ ਰੁਝੇ ਸਨ, ਪਰ ਖ਼ਬਰ ਪਾਂਦਿਆਂ ਹੀ ਫ਼ੌਰਨ ਬੈਠਕ ਵਿਚ ਆ ਗਏ। ਕਾਰਿੰਦੇ ਨੂੰ ਚਾਹ, ਨਾਸ਼ਤੇ ਦੇ ਪ੍ਰਬੰਧ ਲਈ ਰਾਤ ਨੂੰ ਹੀ ਕਹਿ ਦਿਤਾ ਸੀ।

ਨਰਹੀ ਦੇ ਜ਼ਿਮੀਦਾਰ ਕਪਿਲਦੇਵ ਮਸ਼ਹੂਰ ਰਾਜਭਗਤ। ਹਫ਼ਤਾ ਭਰ ਤੋਂ ਸਹਿਮੇ ਹੋਏ ਸਨ। ਦੰਗਈ ਪਤਾ ਨਹੀਂ ਕਦੋਂ ਹੱਲਾ ਬੋਲ ਦੇਣ, ਸਭ ਲੁਟ ਕੇ ਅੱਗ ਲਾ ਦੇਣ। ਦੋ ਥਾਣੇਦਾਰਾਂ ਦੇ ਨਾਲ ਨਵੇਂ ਐਸ. ਡੀ. ਓ. ਸਾਹਿਬ ਦੇ ਆਣ ਦੀ ਖ਼ਬਰ ਸੁਣ ਕੇ ਦੌੜੇ ਆਏ ਸਨ। ਉਨ੍ਹਾਂ ਦੇ ਨਾਲ ਹੀ ਚੌਧਰੀ ਬੇਨੀ ਮਾਧਵ। ਗ਼ੁਲਾਮ ਰਸੂਲ ਦਾ ਨਿੱਘਾ ਸਵਾਗਤ ਹੋਇਆ। ਇੰਤਜ਼ਾਮ ਕਰਨ ਲਈ ਹਰ ਤਰ੍ਹਾਂ ਦੀ ਸਹਾਇਤਾ ਲਈ ਤਿਆਰ। ਕਈ ਬਾਗ਼ੀ ਸਰਗਨਿਆਂ ਦੇ ਨਾਂ ਪਤੇ ਦਸੇ। ਗ਼ੁਲਾਮ ਰਸੂਲ ਨੇ ਨਰਹੀ ਦੇ ਨੇੜੇ ਪੰਜ ਮੀਲ ਸੜਕ ਦੀ ਮੁਰੰਮਤ ਅਤੇ ਰਖਿਆ ਲਈ ਚੌਕਸੀ ਲਈ ਆਰਡਰ ਬੇਨੀ ਮਾਧਵ ਨੂੰ ਦੇ ਦਿਤੇ। ਸਰਕਾਰ ਵਲੋਂ ਅਦਾਇਗੀ ਚੌਧਰੀ ਦੀ ਆਮਦਨ। ਇਸ ਨਾਜ਼ੁਕ ਸਥਿਤੀ ਵਿਚ ਉਹ ਸਭ ਕੰਮ ਵਗਾਰ ਲਾ ਕੇ ਕਰਵਾ ਸਕਦਾ ਸੀ। ਸਰਕਾਰ ਦੀ ਮਦਦ ਤੋਂ ਇਨਕਾਰ ਕਰਨ ਦਾ ਮਤਲਬ ਸੀ, ਬਗ਼ਾਵਤ। ਬੇਨੀ ਮਾਧਵ ਨੇ 'ਰਾਮਰਾਜ' ਦੇ ਮੁੜ ਸਥਾਪਤ ਹੋਣ ਤੇ ਉਤਸਵ ਤੇ ਮਠਿਆਈ ਵੰਡਵਾ ਦਿਤੀ।

ਸੁੰਦਰ ਸਿੰਘ ਥਾਣੇਦਾਰ ਨੇ ਦਹਿਸ਼ਤ ਦਾ ਵਾਤਾਵਰਣ ਬਣਾਉਣ ਲਈ ਤੇਈ ਅਗਸਤ ਨੂੰ ਸਵੇਰੇ ਹੀ ਸੁਖਪੁਰਾ ਦੇ ਨੇੜੇ ਪੁਤੂਲਾਲ, ਚੰਡੀਲਾਲ ਅਤੇ ਦੂਜੇ ਛੇ ਆਦਮੀਆਂ ਨੂੰ ਭਗੌੜਾ ਬਾਗ਼ੀ ਕਹਿ ਕੇ ਗੋਲੀ ਮਾਰ ਦਿਤੀ ਸੀ। ਉਨ੍ਹਾਂ ਦੀਆਂ ਲਾਸ਼ਾਂ ਸੜਕ ਕਿਨਾਰੇ ਦੇ ਦਰੱਖ਼ਤਾਂ ਤੇ ਲਟਕਵਾ ਦਿਤੀਆਂ। ਉਦੋਂ ਦੀ ਸਭ ਦੀ ਬੋਲਤੀ ਬੰਦ।

ਚੰਦਨ ਦੁਬੇ ਸੁਭਾਅ ਤੋਂ ਸ਼ਾਂਤ ਪਰ ਨਿਧੜਕ ਸੀ। ਸੁੰਦਰ ਸਿੰਘ ਦੇ ਕਹਿਣ ਤੇ ਵੀ ਉਹਨੇ ਝੂਠੀ ਗਵਾਹੀ ਦੇਣ ਤੋਂ ਨਾਂਹ ਕਰ ਦਿਤੀ ਸੀ। ਦੁਬੇ ਨੇ ਬਗ਼ਾਵਤ ਵਿਚ ਹਿੱਸਾ ਨਹੀਂ ਲਿਆ ਸੀ। ਸੁੰਦਰ ਸਿੰਘ ਨੂੰ ਉਹਦੇ ਅਤੇ ਲੱਖਨ ਸਿੰਘ ਨਾਲ ਪੁਰਾਣੀ ਨਾਰਾਜ਼ਗੀ। ਉਨ੍ਹਾਂ ਨੂੰ ਪਕੜਵਾ ਕੇ ਹੱਥ ਪੈਰ ਬੰਨ੍ਹਵਾ ਦਿਤੇ। ਸਭ ਲੋਕਾਂ ਦੇ ਸਾਹਮਣੇ ਦੋਹਾਂ ਦੇ ਮੂੰਹ ਵਿਚ ਬਹਿਸ਼ਤੀਆਂ ਕੋਲੋਂ ਪੇਸ਼ਾਬ ਕਰਵਾਇਆ। ਕਈ ਲੋਕਾਂ ਦੇ ਨਾਲ ਇਹੋ ਜਿਹਾ ਵਰਤਾਉ ਕੀਤਾ। ਚੰਦਨ ਦੁਬੇ ਬੇਬਸ ਗ਼ੁੱਸੇ ਵਿਚ ਆਪ ਹੀ ਫਾਂਸੀ ਲਾ ਕੇ ਮਰ ਗਿਆ। ਹੁਣ ਕਿਸ ਦੀ ਹਿੰਮਤ ਕਿ ਸਰਕਾਰੀ ਹੁਕਮ ਤੋਂ ਨਾਂਹ ਕਰੇ। ਲੋਕ ਪੁਲੀਸ-ਫ਼ੌਜ ਜਾਂ ਸਰਕਾਰੀ ਲੋਕਾਂ ਦੇ ਆਣ ਦੀ ਖ਼ਬਰ ਪਾ ਕੇ ਪਿੰਡਾਂ ਤੋਂ ਨਸ ਕੇ ਜੰਗਲਾਂ ਖੇਤਾਂ ਵਿਚ ਜਾ ਛੁਪਦੇ। ਗ਼ੁਲਾਮ ਰਸੂਲ ਨੂੰ ਸੁੰਦਰ ਸਿੰਘ ਨੂੰ ਇਸ ਸਖ਼ਤੀ ਤੋਂ ਰੋਕਣਾ ਪਿਆ—ਇਸ ਨਾਲ ਲੋਕਾਂ ਨੂੰ ਬ੍ਰਿਟਿਸ਼ ਦੇ ਇਨਸਾਫ਼ ਤੇ ਇਤਬਾਰ ਨਾ ਰਹੇਗਾ।

ਗ਼ੁਲਾਮ ਰਸੂਲ ਨੇ ਉਪਾਧਿਆਏ ਨਾਲ ਐਸ. ਡੀ. ਓ. ਦੀ ਹੈਸੀਅਤ ਨਾਲ ਨਹੀਂ, ਪੁਰਾਣੀ ਆਦਤ ਅਨੁਸਾਰ ਨਿਮਰਤਾ ਨਾਲ ਗੱਲ ਕੀਤੀ, "ਡਿਪਟੀ ਸਾਹਬ, ਤੁਸੀਂ ਤੇ ਬ੍ਰਿਟਿਸ਼ ਸਰਕਾਰ ਦੇ ਪੁਰਾਣੇ ਵਫ਼ਾਦਾਰ ਅਫ਼ਸਰ, ਬਲਕਿ ਮਦਦਗਾਰ ਦੋਸਤ, ਸਾਨੂੰ ਤੁਹਾਡੇ

ਮਸ਼ਵਰੇ ਨਾਲ ਹੀ ਸਭ ਕੁਝ ਕਰਨਾ ਹੈ । ਗ਼ਾਜ਼ੀਪੁਰ ਜ਼ਿਲੇ ਦੀ ਹੱਦ ਤਕ ਸੜਕ ਫ਼ੌਰਨ ਠੀਕ ਹੋਣੀ ਜ਼ਰੂਰੀ, ਤਾਕਿ ਬਨਾਰਸ ਅਤੇ ਪੱਛਮ ਤੋਂ ਆਣ ਜਾਣ ਦਾ ਸਿਲਸਿਲਾ ਕਾਇਮ ਹੋ ਜਾਏ । ਤੁਸੀਂ ਹੀ ਤੈਹ ਕਰੋ, ਇਸ ਪਿੰਡ ਵਿਚੋਂ ਕਿੰਨੀ ਮਦਦ ਮਿਲ ਸਕੇਗੀ । ਫ਼ਿਲਹਾਲ ਤੇ ਸਰਕਾਰ ਨੂੰ ਤੁਹਾਡੀਆਂ ਬੇੜੀਆਂ ਦੀ ਮਦਦ ਦੀ ਜ਼ਰੂਰਤ ਹੈ, ਬਕਸਰ ਵਿਚ ਕੁੰਮਕ ਰੁਕੀ ਹੋਈ ਹੈ । ਉਹਦੇ ਲਈ ਤੁਸੀਂ ਵੀਹ ਬੇੜੀਆਂ ਫ਼ੌਰਨ ਭਿਜਵਾਣ ਦੀ ਮੇਹਰਬਾਨੀ ਕਰੋ ।" ਗ਼ੁਲਾਮ ਰਸੂਲ ਨੇ ਬਕਸਟ ਦੇ ਐਸ. ਪੀ. ਦੇ ਨਾਂ ਬਲੀਆ ਦੇ ਐਸ. ਪੀ. ਵਲੋਂ ਰੁੱਕਾ ਦੇ ਦਿਤਾ ।

ਰਘੁਨੰਦਨ ਉਪਾਧਿਆਏ ਦੇ ਚਿਹਰੇ ਤੇ ਚਾਰ ਦਿਨ ਪਹਿਲਾਂ ਵਾਂਗ ਹੀ ਉਦਾਸੀ । ਬੋਲੇ, "ਅਸੀਂ ਤੇ ਪੀੜ੍ਹੀਆਂ ਤੋਂ ਬ੍ਰਿਟਿਸ਼ ਸਰਕਾਰ ਦੇ ਵਫ਼ਾਦਾਰ, ਸਾਡੇ ਖ਼ੂਨ ਵਿਚ ਸਰਕਾਰ ਦਾ ਨਮਕ । ਬਕਸਰ ਲਈ ਵੀਹ ਨਹੀਂ, ਤੀਹ ਬੇੜੀਆਂ ਹਾਜ਼ਰ ।......ਮਿਸਟਰ ਵੁਡ ਸਾਡੇ ਪੁਰਾਣੇ ਵਾਕਿਫ਼ । ਉਨ੍ਹਾਂ ਨੂੰ ਮਿਲਣ ਅੱਜ ਹੀ ਮੋਟਰਬੋਟ ਵਿਚ ਦੁਪਹਿਰੀਂ ਬਲੀਆ ਜਾਣ ਦਾ ਇਰਾਦਾ । ਤੁਹਾਡੀ ਵੀ ਤਾਰੀਫ਼ ਜ਼ਰੂਰ ਕਰਾਂਗੇ, ਪਰ ਬਰਖ਼ੁਰਦਾਰ", ਆਪਣੇਪਨ ਨਾਲ ਗ਼ੁਲਾਮ ਰਸੂਲ ਨੇ ਮੋਢੇ ਤੇ ਹਥ ਰਖ ਦਿਤਾ, ਆਵਾਜ਼ ਨੀਵੀਂ, ਲਹਿਜਾ ਭੇਤ-ਭਰਿਆ "ਜਗਨਨਾਥ ਅਤੇ ਉਹਦੇ ਪੁਤਰ ਰਵੀਂਦਰ (ਵਿਚਕਾਰਲਾ ਪੁਤਰ ਅਤੇ ਪੋਤਰਾ) ਦੇ ਬਾਰੇ ਕੀ ਰਾਇ ਦੇਂਦੇ ਹੋ ? ਅਸੀਂ ਤੇ ਇਕ ਐਪਲੀਕੇਸ਼ਨ ਕਲੱਕਟਰ ਦੇ ਨਾਂ ਲਿਖੀ ਹੈ, ਆਪ ਹੀ ਲੈ ਕੇ ਜਾ ਰਹੇ ਹਾਂ । ਬਰਖ਼ੁਰਦਾਰ, ਤੁਸੀਂ ਵੀ ਦੇਖ ਲਉ, ਇਕ ਦੀ ਜਗਹ ਦੋ ਰਾਵਾਂ ਵਧੇਰੇ ਚੰਗੀਆਂ ।" ਉਪਾਧਿਆਏ ਨੇ ਜਨੇਊ ਵਿਚ ਬੰਨ੍ਹੀਆਂ ਚਾਬੀਆਂ ਨਾਲ ਅਲਮਾਰੀ ਦਾ ਤਾਲਾ ਖੋਲ੍ਹ ਕੇ ਫ਼ਾਈਲ ਕਢ ਲਈ । ਇਕ ਕਾਗ਼ਜ਼ ਗ਼ੁਲਾਮ ਰਸੂਲ ਵਲ ਵਧਾ ਦਿਤਾ ।

ਦਰਖ਼ਾਸਤ ਦੇ ਪਹਿਲੇ ਪੈਰ੍ਹੇ ਵਿਚ ਖ਼ਾਨਦਾਨ ਰਾਹੀਂ ਬ੍ਰਿਟਿਸ਼ ਸਰਕਾਰ ਦੀਆਂ ਸੇਵਾਵਾਂ ਦੀ ਚਰਚਾ । ਉਹਦੇ ਬਾਅਦ ਬੇਨਤੀ ਕਿ ਉਨ੍ਹਾਂ ਦਾ ਵਿਚਕਾਰਲਾ ਪੁਤਰ ਜਗਨਨਾਥ ਅਤੇ ਉਹਦਾ ਪੁਤਰ ਭੈੜੀ ਸੰਗਤ ਅਤੇ ਨਵੀਂ ਉਮਰ ਦੀ ਨਾਸਮਝੀ ਵਿਚ ਬਾਗ਼ੀਆਂ ਦੇ ਨਾਲ ਰਲ ਕੇ ਗ਼ੈਰ-ਕਾਨੂੰਨੀ ਅੰਦੋਲਨ ਵਿਚ ਹਿੱਸਾ ਲੈ ਰਹੇ ਹਨ । ਨਾਬਾਲਿਗ਼ ਮੁੰਡੇ ਦੀ ਅਜਿਹੀਆਂ ਹਰਕਤਾਂ ਨਾਲ ਉਨ੍ਹਾਂ ਦੇ ਰਾਜਭਗਤੀ ਦੀ ਸਨਦ ਪਾ ਚੁਕੇ ਹੋਏ ਪਰਿਵਾਰ ਦਾ ਸਿਰ ਨੀਵਾਂ ਹੋ ਰਿਹਾ ਹੈ । ਮੁੰਡਾ ਇਸ ਵੇਲੇ ਲਾਪਤਾ ਹੈ, ਨਹੀਂ ਤੇ ਇਹ ਵਕਤ ਨਾ ਆਉਂਦਾ । ਜਗਨਨਾਥ ਦਾ ਪੂਰਾ ਹੁਲੀਆ : ਔਸਤ ਉਚਾ ਕਦ, ਕਣਕ ਭਿੰਨਾ ਰੰਗ, ਸਾਹਮਣੇ ਦੇ ਦੰਦ ਰਤਾ ਉਭਰੇ ਹੋਏ । ਸਰਕਾਰ ਨੂੰ ਬੇਨਤੀ ਕਿ ਮੁੰਡੇ ਨੂੰ ਗਿਰਫ਼ਤਾਰ ਕਰਕੇ ਉਨ੍ਹਾਂ ਦੇ ਹਵਾਲੇ ਕੀਤਾ ਜਾਏ । ਇਸ ਤੋਂ ਮਗਰੋਂ ਉਹ ਮੁੰਡੇ ਦੀਆਂ ਹਰਕਤਾਂ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹੋਣਗੇ ।

ਗ਼ੁਲਾਮ ਰਸੂਲ ਦਰਖ਼ਾਸਤ ਪੜ੍ਹ ਕੇ ਕੁਝ ਪਲ ਚੁਪ ਰਹਿ ਕੇ ਬੋਲਿਆ, "ਕਿਬਲਾ, ਅਸੀਂ ਕੋਈ ਤੁਹਾਡੇ ਤੋਂ ਬਹੁਤਾ ਸਮਝ ਜਾਣ ਸਕਦੇ ਹਾਂ ! ਤੁਸੀਂ ਮੁਨਾਸਬ ਸਮਝੋ ਤਾਂ ਇਸ ਅਰਜ਼ੀ ਤੇ ਸਤਾਰਾਂ ਅਗਸਤ ਉਨ੍ਹੀ ਸੌ ਬਤਾਲੀ ਦੀ ਤਰੀਕ ਲਿਖੋ । ਇਕ ਦੂਜੀ ਦਰਖ਼ਾਸਤ ਮਿਸਟਰ ਵੁਡ ਦੇ ਨਾਂ ਬਤੌਰ ਡੀ, ਓ. ਲਿਖੋ । ਵੁਡ ਨੂੰ ਕਹਿਣਾ, ਸਤਾਰਾਂ ਅਗਸਤ ਉਨ੍ਹੀ ਸੌ ਬਤਾਲੀ ਇਹ ਦਰਖ਼ਾਸਤ ਲੈ ਕੇ ਬਲੀਆ ਗਏ ਸੀ ਪਰ ਕਚਹਿਰੀ ਵਿਚ ਅੱਗ ਲੱਗ ਚੁਕੀ ਸੀ ਅਤੇ ਨਿਗਮ ਨੇ ਬੁਜ਼ਦਿਲੀ ਨਾਲ ਸਰੰਡਰ ਕਰ ਦਿਤਾ ਸੀ । ਗਵਾਹੀ ਲਈ ਬਲੀਆ ਵਿਚ ਵਕੀਲ ਅਬਦੁਲ ਗਫ਼ੂਰ, ਅਰਜ਼ੀ ਨਵੀਸ ਤਕਦੀਰ ਅਹਿਮਦ ਅਤੇ

ਪੋਸਟ ਆਫ਼ਿਸ ਦੇ ਮੁਹੰਮਦ ਇਬਰਾਹੀਮ ਅਤੇ ਜਮਨ ਸਿੰਘ ਦੇ ਨਾਮ ਦੇ ਦਿਉ। ਫੂਡ ਤੁਹਾਡੇ ਪਰਸਨਲ ਵਾਕਿਫ਼। ਨਵੇਂ ਨਵੇਂ ਏ. ਡੀ. ਐਮ. ਨਾਸਿਰ ਖ਼ਾਂ ਸਾਹਬ ਦੇ ਘਰ ਮੈਂ ਦੇਖ ਲਵਾਂਗਾ।"

ਉਪਾਧਿਆਏ ਜੀ ਨੇ ਗੁਲਾਮ ਰਸੂਲ ਦੀ ਪਿੱਠ ਠੋਕੀ, "ਵਾਹ ਬਰਖ਼ੁਰਦਾਰ! ਕੀ ਜ਼ਬਰਦਸਤ ਪੁਆਇੰਟ ਸੁਝਾਇਆ ਹੈ। ਸਤ ਦਿਨ ਪਹਿਲਾਂ ਦੀ ਤਰੀਕ ਜ਼ਬਰਦਸਤ ਪੁਆਇੰਟ ਹੈ। ਆਖ਼ਿਰ ਤੇ ਨਵਾਂ ਖ਼ੂਨ! ਇਸ ਲਈ ਜਿਥੇ ਇਨਸਾਨ ਨੇ ਪਚਵਿੰਜਾ ਅਠਵਿੰਜਾ ਪਾਰ ਕੀਤੇ, ਅੰਗਰੇਜ਼ ਉਹਨੂੰ ਪੈਨਸ਼ਨ ਦੇ ਦੇਂਦਾ ਹੈ। ਅੰਗਰੇਜ਼ ਸਚਮੁਚ ਦਾਨਿਸ਼ਮੰਦ ਕੌਮ।"

"ਤੁਸੀਂ ਦੋ ਕਾਪੀਆਂ ਸਾਨੂੰ ਵੀ ਦੇ ਦਿਉ। ਮੈਂ ਉਸ ਤੇ ਨੋਟਿੰਗ ਕਰਵਾ ਕੇ ਬਲੀਆ ਦੀ ਕੋਤਵਾਲੀ ਅਤੇ ਨਰਹੀ ਦੇ ਥਾਣੇਦਾਰ ਨੂੰ ਬਤੌਰ ਐਫ਼. ਆਈ. ਆਰ. ਆਪ ਦੇ ਦਿਆਂਗਾ। ਹੁਲੀਏ ਸਮੇਤ ਜ਼ਿਲਾ ਸੁਪਰਇਨਟੈਨਡੈਂਟ ਦੇ ਆਫ਼ਿਸ ਵਿਚ ਦਰਖ਼ਾਸਤ ਦੀ ਨਕਲ ਭੇਜ ਦਿਤੀ ਜਾਏ।"

ਉਪਾਧਿਆਏ ਤੋਂ ਵਿਦਾ ਲੈ ਕੇ ਗੁਲਾਮ ਰਸੂਲ ਪਿੰਡ ਦੇ ਦੂਜੇ ਵਡੇ ਜ਼ਿੰਮੀਦਾਰ ਰੀਟਾਇਰਡ ਜੱਜ ਕੋਲੇਸ਼ਵਰ ਰਾਇ ਦੀ ਹਵੇਲੀ ਵਿਚ ਪੁੱਜਾ। ਜ਼ਿੰਮੀਦਾਰ ਦਾ ਮੈਨੇਜਰ ਡਿਉਢੀ ਤੇ ਉਹਦੇ ਇੰਤਜ਼ਾਰ ਵਿਚ ਸੀ। ਬਹੁਤ ਸਤਿਕਾਰ ਨਾਲ ਅੰਦਰ ਲੈ ਗਿਆ। ਜ਼ਮਾਨੇ ਦੀ ਗੱਲ, ਜਦੋਂ ਕੋਲੇਸ਼ਵਰ ਰਾਇ ਜ਼ਿਲਾ ਜੱਜ ਸਨ, ਐਸ. ਡੀ. ਓ. ਦੀ ਹੈਸੀਅਤ ਦੇ ਅਫ਼ਸਰਾਂ ਨੂੰ ਬਰਾਂਡੇ ਵਿਚ ਵੀਹ ਮਿੰਟ ਅੱਧਾ ਘੰਟਾ ਸੁਸਤਾਣ ਦਾ ਮੌਕਾ ਦੇ ਕੇ ਅੰਦਰ ਬੁਲਵਾਂਦੇ ਸਨ। ਹੁਣ ਦੀਵਾਨਖ਼ਾਨੇ ਵਿਚ ਇੰਤਜ਼ਾਰ ਵਿਚ ਸਨ। ਗੁਲਾਮ ਰਸੂਲ ਨੂੰ ਆਦਰ ਨਾਲ ਬਿਠਾ ਕੇ ਫ਼ੌਰਨ ਨਾਸ਼ਤਾ ਹਾਜ਼ਰ ਕਰਨ ਦਾ ਹੁਕਮ।

"ਰਾਇਬਹਾਦੁਰ ਸਾਹਬ, ਮੈਂ ਤੇ ਪਹਿਲਾਂ ਹਜ਼ੂਰ ਦੇ ਘਰ ਹੀ ਸਲਾਮ ਲਈ ਹਾਜ਼ਰ ਹੁੰਦਾ।" ਗੁਲਾਮ ਰਸੂਲ ਨੇ ਨਿਮਰਤਾ ਨਾਲ ਕਿਹਾ, "ਪਰ ਖ਼ਿਆਲ ਕਿ ਤੁਹਾਨੂੰ ਸਵੇਰੇ ਪ੍ਰੇਸ਼ਾਨੀ ਮਹਿਸੂਸ ਨਾ ਹੋਵੇ, ਇਸ ਲਈ ਪਹਿਲਾਂ ਉਪਾਧਿਆਏ ਜੀ ਦੇ ਘਰ ਚਲਾ ਗਿਆ। ਉਹ ਪੁਰਾਣੇ ਖ਼ਿਆਲਾਂ ਦੇ, ਸਵੇਰੇ ਗੰਗਾ ਸਨਾਨ ਦੇ ਆਦੀ। ਉਨ੍ਹਾਂ ਦੇ ਜ਼ੋਰ ਦੇਣ ਤੇ ਨਾਸ਼ਤਾ ਵੀ ਕਰਨਾ ਪਿਆ।" ਇਸ ਦੇ ਬਾਅਦ ਵੀ ਗੁਲਾਮ ਰਸੂਲ ਨੂੰ ਹਲਵਾ, ਬਿਸਕੁਟ ਤੇ ਚਾਹ ਲੈਣੀ ਪਈ। ਰਾਇ ਸਾਹਬ ਨੂੰ ਚਾਹ ਦਾ ਸ਼ੌਕ ਸੀ। ਵਧੀਆ ਚਾਹ ਬਲੀਆ ਦੀ ਬਜਾਏ ਬਨਾਰਸ ਤੋਂ ਮੰਗਵਾਂਦੇ ਸਨ। ਟੀਨ ਦੇ ਡਬੇ ਵਿਚ ਬੰਦ ਬਿਸਕੁਟ ਵੀ ਰਖਦੇ ਸਨ। ਰੀਟਾਇਰਡ ਹੋ ਜਾਣ ਤੇ ਸਰਕਾਰੀ ਅਫ਼ਸਰ ਭਾਵੇਂ ਕਿਸੇ ਪੋਜ਼ੀਸ਼ਨ ਦਾ ਹੋਵੇ, ਦੰਦ ਟੁਟੇ ਸੱਪ ਦੀ ਹਾਲਤ। ਕੋਲੇਸ਼ਵਰ ਰਾਇ ਹੁਣ ਸਰਕਾਰੀ ਅਫ਼ਸਰਾਂ ਨਾਲ ਵਾਹ ਪੈਣ ਤੇ ਨਿਮਰਤਾ ਅਤੇ ਅਪਣੱਤ ਭਰਿਆ ਵਰਤਾਉ ਕਰਦੇ।

ਗੁਲਾਮ ਰਸੂਲ ਨੇ ਕੋਲੇਸ਼ਵਰ ਰਾਇ ਦੇ ਘਰ ਵੀ ਸਰਕਾਰੀ ਕੰਮ ਦੇ ਸੰਬੰਧ ਵਿਚ ਉਵੇਂ ਹੀ ਗੱਲ ਕੀਤੀ ਜਿਵੇਂ ਉਪਾਧਿਆਏ ਦੇ ਘਰ ਕੀਤੀ ਸੀ। ਉਜਿਆਰ ਨਾਲ ਲਗਦੀ ਸੜਕ ਤੇ ਤੋੜ ਫੋੜ ਦੀ ਮੁਰੰਮਤ ਅਤੇ ਇਲਾਕੇ ਵਿਚ ਇੰਤਜ਼ਾਮ ਲਈ ਜ਼ਰੂਰੀ ਸਾਵਧਾਨੀ ਦੀ ਗੱਲ।

ਕੌਲੇਸ਼ਵਰ ਰਾਇ ਨੇ ਬਹੁਤ ਹੌਲੀ ਭੇਦ ਭਰੇ ਲਹਿਜੇ ਵਿਚ ਗੱਲ ਕੀਤੀ, "ਬਹੁਤ ਮਹੱਤਵਪੂਰਣ ਸੂਚਨਾ ਹੈ। ਜੇ ਫ਼ੌਰਨ ਹਿੰਮਤ ਕਰ ਸਕੋ ਤੇ ਤੁਹਾਡਾ ਕੈਰੀਅਰ ਬਣ ਜਾਏਗਾ। ਮੈਨੂੰ ਪੱਕੀ ਖ਼ਬਰ ਮਿਲੀ ਹੈ, ਕਲ ਰਾਤ ਨੂੰ ਦਸ ਵਜੇ ਚਿਤ੍ਰ ਪਾਂਡੇ ਉਜਿਆਰ ਆਇਆ ਹੈ। ਸਿਪਾਹੀ ਦੀ ਵਰਦੀ ਪਾਈ ਸੀ। ਉਪਾਧਿਆਏ ਦੇ ਘਰ ਗਿਆ ਸੀ। ਯਾਦ ਹੈ, ਕਾਂਗਰਸ ਮਿਨਿਸਟਰੀ ਦੇ ਜ਼ਮਾਨੇ ਵਿਚ ਉਪਾਧਿਆਏ ਦੇ ਰੰਗ ਕਿਵੇਂ ਬਦਲ ਗਏ ਸਨ। ਸੰਪੂਰਣਾਨੰਦ ਨੂੰ ਦਾਅਵਤ ਦਿਤੀ ਸੀ। ਚਿਤ੍ਰ ਇਨ੍ਹਾਂ ਦੇ ਕਾਨਟੈਕਟ ਮੈਨ ਬਣ ਗਏ ਸਨ।"

ਗੁਲਾਮ ਰਸੂਲ ਦੀ ਗਰਦਨ ਬਹਾਦੁਰੀ ਅਤੇ ਤਤਪਰਤਾ ਨਾਲ ਉਚੀ ਹੋ ਗਈ। ਕੁਝ ਪਲ ਸੋਚ ਕੇ ਬੋਲਿਆ, "ਹਜ਼ੂਰ ਜੱਜ ਸਾਹਬ, ਮੈਨੂੰ ਰਾਤੀਂ ਹੀ ਖ਼ਬਰ ਮਿਲੀ ਹੁੰਦੀ ਤਾਂ ਮੈਂ ਹਵੇਲੀ ਤੇ ਘਾਟ ਦੁਆਲੇ ਘੇਰਾ ਪਵਾ ਦੇਂਦਾ। ਕੀ ਹੈਰਾਨੀ ਰਾਤੀਂ ਹੀ ਨਦੀ ਪਾਰ ਕਰ ਗਿਆ ਹੋਵੇ।" ਫਿਰ ਸੋਚ ਕੇ ਬੋਲਿਆ, "ਰਾਤੀਂ ਨਦੀ ਵਿਚ ਪੁਲਸ ਮੋਟਰ-ਬੋਟ ਦਾ ਪੈਟਰੋਲ ਸੀ। ਹੁਣ ਉਜਿਆਰ ਜਾ ਕਿਧਰੇ ਆਸ ਪਾਸ ਹੋਏਗਾ, ਪਰ ਹਜ਼ੂਰ ਜਜ ਸਾਹਬ, ਸਾਡੇ ਕੋਲ ਇਸ ਵੇਲੇ ਸਿਰਫ਼ ਛੇ ਸਿਪਾਹੀ। ਅਸੀਂ ਛਾਪਾ ਮਾਰੀਏ, ਉਹ ਨਿਕਲ ਗਿਆ ਤਾਂ ਉਲਟਾ ਸਾਡੀ ਬਦਨਾਮੀ। ਅਸੀਂ ਫ਼ੌਰਨ ਕੁੰਮਕ ਲਈ ਮੈਸੇਜ ਭੇਜਦੇ ਹਾਂ। ਤਿੰਨ ਚਾਰ ਘੰਟੇ ਲਗਣਗੇ। ਉਦੋਂ ਤਕ ਮੈਂ ਕੋਟਵਾ ਨਾਰਾਇਣਪੁਰ ਵਲ ਹੋ ਕੇ ਫ਼ੌਰਨ ਪਰਤਦਾ ਹਾਂ। ਪਰ ਅਸੀਂ ਹੌਂਸਲਾ ਤਾਂ ਹੀ ਕਰ ਸਕਦੇ ਹਾਂ ਜਦੋਂ ਤੁਹਾਡਾ ਹੱਥ ਸਾਡੀ ਪਿੱਠ ਤੇ ਹੋਵੇ। ਉਪਾਧਿਆਏ ਬਹੁਤ ਡੂੰਘੇ ਆਦਮੀ ਹਨ। ਉਨ੍ਹਾਂ ਤੇ ਹੱਥ ਪਾਣਾ ਜੋਖਿਮ। ਆਪਣੀ ਸਰਕਾਰ-ਪ੍ਰਸਤੀ ਦੇ ਸਬੂਤ ਵਿਚ, ਆਪਣੇ ਵਿਚਕਾਰਲੇ ਪੁਤਰ, ਅਤੇ ਪੋਤਰੇ ਦੀ ਰੀਪੋਰਟ ਅਤੇ ਹੁਲੀਆ ਆਪ ਹੀ ਪੁਲੀਸ ਨੂੰ ਭੇਜ ਦਿਤਾ ਹੈ। ਸਾਡੇ ਕੋਲੋਂ ਇਕ ਬਾਇਜ਼ਤ ਸਰਕਾਰ ਦੇ ਵਫ਼ਾਦਾਰ ਦੀ ਬੇਇਜ਼ਤੀ ਲਈ ਜਵਾਬ ਤਲਬੀ ਹੋਈ ਤਾ ਅਸੀਂ ਕੀ ਸਫ਼ਾਈ ਦਿਆਂਗੇ ?"

ਗ਼ੁਲਾਮ ਰਸੂਲ ਕੋਲੇਸ਼ਵਰ ਰਾਇ ਵਲ ਝੁਕ ਕੇ ਬੋਲਿਆ, "ਜੱਜ ਸਾਹਬ, ਇਕ ਗੱਲ ਹੋਰ। ਮੈਂ ਫ਼ਿਲਹਾਲ ਟੈਂਪਰੇਰੀ ਡਿਊਟੀ ਤੇ। ਸੁਣਿਆ ਹੈ, ਵੂਡ ਗੋਰਖਪੁਰ ਵਿਚ ਕਲੱਕਟਰ ਸੀ ਤਾ ਉਪਾਧਿਆਏ ਉਥੋਂ ਏ. ਡੀ. ਐਮ. ਸਨ। ਉਹ ਵੂਡ ਦੀ ਮੁਛ ਦੇ ਵਾਲ। ਮੈਂ ਨਾਕਾਮਯਾਬ ਰਿਹਾ ਤਾਂ ਉਹ ਵੂਡ ਨੂੰ ਸਾਡੇ ਖ਼ਿਲਾਫ਼ ਕਰ ਦੇਏਗਾ। ਸਾਡੇ ਕੋਲ ਹਜ਼ੂਰ ਦੀ ਕਲਮ ਤੋਂ ਖ਼ਬਰ ਹੋਵੇ ਤਾਂ ਸਾਨੂੰ ਕਿਸੇ ਦੀ ਪ੍ਰਵਾਹ ਨਹੀਂ। ਤੁਹਾਡੇ ਮੁਕਾਬਲੇ ਉਹਦੀ ਕੀ ਹੋਂਦ !"

ਕੋਲੇਸਵਰ ਰਾਇ ਨੇ ਗਰਦਨ ਹਿਲਾ ਦਿਤਾ, "ਰਾਈਟਿੰਗ ਵਿਚ ਦੇਣ ਦੇ ਝੰਜਟ ਵਿਚ ਮੈਂ ਨਹੀਂ ਪੈਣਾ। ਤੁਹਾਨੂੰ ਕੈਰੀਅਰ ਬਣਾਨ ਦਾ ਚਾਂਸ ਦਿਤਾ, ਬਾਕੀ ਤੁਸੀਂ ਜਾਣੋ।"

ਕੋਲੇਸ਼ਵਰ ਰਾਇ ਨੇ ਗ਼ੁਲਾਮ ਰਸੂਲ ਨਾਲ ਹੋਰ ਭੇਤ-ਭਰੇ ਲਹਿਜੇ ਵਿਚ ਗੱਲ ਕੀਤੀ, "ਆਪਣੇ ਵਿਚਕਾਰਲੇ ਬਾਗੀ ਪੁਤਰ ਅਤੇ ਪੋਤਰੇ ਦੀ ਸ਼ਿਕਾਇਤ ਉਪਾਧਿਆਏ ਦੀ ਦੁਧਾਰੀ ਚਾਲ। ਇਕ ਤੇ ਸਰਕਾਰਪ੍ਰਸਤੀ ਦਾ ਸਬੂਤ, ਦੂਜੇ ਆਪਣਿਆਂ ਬੱਚਿਆਂ ਦੀ ਪੇਸ਼ਗੀ ਜ਼ਮਾਨਤ ਕਿ ਗਿਰਫ਼ਤਾਰ ਹੋਣ ਤੇ ਸਖ਼ਤ ਸਜ਼ਾ ਤੋਂ ਬਚਾਅ ਅਤੇ ਉਮੀਦ ਕਿ ਇਨ੍ਹਾਂ ਦੇ ਹਵਾਲੇ ਕਰ ਦਿਤੇ ਜਾਣਗੇ।"

"ਹਜ਼ੂਰ ਦੀ ਪੌਜ਼ੀਸ਼ਨ ਦੂਜੀ। ਹਜ਼ੂਰ ਦਾ ਕੋਈ ਕੀ ਵਿਗਾੜ ਲਏਗਾ।" ਗ਼ੁਲਾਮ ਰਸੂਲ ਨੇ ਨਿਮਰਤਾ ਨਾਲ ਕਿਹਾ, "ਖ਼ੈਰ, ਅਸੀਂ ਥਾਣੇਦਾਰ ਨੂੰ ਕਹਿ ਕੇ ਘਾਟ ਅਤੇ ਹਵੇਲੀ ਤੇ ਨਿਗਰਾਨੀ ਦਾ ਇੰਤਜ਼ਾਮ ਕਰਕੇ ਜਾਵਾਂਗੇ।"

ਗ਼ੁਲਾਮ ਰਸੂਲ ਦੋਹਾਂ ਜ਼ਿਮੀਦਾਰਾਂ ਅਤੇ ਰੀਟਾਇਰਡ ਅਫ਼ਸਰਾਂ ਦੀ ਆਪਸੀ ਲਾਗ-ਬੁਝਾਗ ਤੋਂ ਜਾਣੂ। ਕੌਲੇਸ਼ਵਰ ਰਾਇ ਤੋਂ ਕੇਵਲ ਅਫ਼ਵਾਹ ਦੇ ਆਧਾਰ ਤੇ ਖ਼ਬਰ ਪਾ ਕੇ ਉਹ ਆਪਣੇ ਸਹੁਰੇ ਦੇ ਪੁਰਾਣੇ ਕ੍ਰਿਪਾਲੂ ਮਿੱਤਰ ਨਾਲ ਕਿਉਂ ਵੈਰ ਲੈਂਦਾ! ਉਪਾਧਿਆਏ ਤੋਂ ਸਦਾ ਮਦਦ ਮਿਲੀ। ਅਗੋਂ ਵੀ ਆਸ। ਬਿਨਾਂ ਸਬੂਤ ਉਹ ਉਪਾਧਿਆਏ ਦੀ ਸ਼ਿਕਾਇਤ ਦੀ ਹਿੰਮਤ ਕਰ ਨਾ ਸਕੇਗਾ। ਚਿਤੂ ਪਾਂਡੇ ਗਿਰਫ਼ਤਾਰ ਨਾ ਹੋ ਕੇ ਵੀ ਕੀ ਕਰ ਲਏਗਾ......ਪਰ ਉਪਾਧਿਆਏ, ਵੂਡ ਦਾ ਪੁਰਾਣਾ ਮੰਜ਼ੂਰੇ ਨਜ਼ਰ।

ਗ਼ੁਲਾਮ ਰਸੂਲ ਜ਼ਰੂਰੀ ਸਾਮਾਨ ਲਈ ਸਹੁਰੇ ਦੇ ਘਰ ਵਲ ਗਿਆ। ਦਾਮਾਦ ਦੇ ਜਾਣ ਦੇ ਪੰਜ-ਸਤ ਮਿੰਟ ਬਾਅਦ ਹੀ ਸ਼ੁਜਾ ਅਹਿਮਦ, ਉਪਾਧਿਆਏ ਦੀ ਹਵੇਲੀ ਪਹੁੰਚ ਗਏ ਸਨ।

ਉਪਾਧਿਆਏ ਨੇ ਪਿਛਲੀ ਸ਼ਾਮ ਹੀ ਆਪਣੀ ਮੋਟਰਬੋਟ ਤਿਆਰ ਰਖਣ ਲਈ ਕਹਿ ਦਿਤਾ ਸੀ। ਕਲੱਕਟਰ ਨਾਲ ਮੁਲਾਕਾਤ ਕਰਨ ਲਈ ਯਾਰ੍ਹਾਂ ਦੇ ਲਗਭਗ ਬਲੀਆ ਲਈ ਰਵਾਨਾ ਹੋ ਪਏ। ਉਸ ਤੋਂ ਪਹਿਲਾਂ ਬਕਸਰ ਲਈ ਅਠ ਦਸ ਬੇੜੀਆਂ ਜਾ ਚੁਕੀਆਂ ਸਨ।

... ... ...

ਸ਼ੁਜਾ ਅਹਿਮਦ ਨੇ ਦੁਪਹਿਰ ਤੋਂ ਪਹਿਲਾਂ ਹੀ ਉਸ਼ਾ ਸੇਠ ਬਾਰੇ ਸੁਣੀ ਖ਼ਬਰ ਤੇ ਉਸਦੀ ਸੁਰੱਖਿਆ ਲਈ ਦਿਤੀ ਸਲਾਹ ਉਹਨੂੰ ਦਸ ਦਿਤੀ ਸੀ!

"ਅੰਕਲ, ਤੁਸੀਂ ਤੇ ਭਾਈ ਸਾਹਬ ਇਸ ਬਾਰੇ ਜੋ ਵੀ ਤੈਅ ਕਰੋ, ਉਸ ਵਿਚ ਮੈਨੂੰ ਕੀ ਇਤਰਾਜ਼। ਮੈਂ ਸਮਝ ਲਿਆ ਮੇਰੀ ਹੁਣ ਤਕ ਦੀ ਜ਼ਿੰਦਗੀ ਖ਼ਤਮ।"

ਉਸ਼ਾ ਨੇ ਕਿਹਾ ਸੀ, "ਇਸ ਬਾਰੇ ਜੋ ਵੀ......" ਪਰ ਉਸ ਤੋਂ ਵੀ ਵਧ ਖਿਆਲ ਸੀ, ਆਪਣੀ ਅਣਵਿਧੀ ਨਕ ਦੇ ਕਾਰਣ ਮਾਸਟਰ ਸ਼ੁਜਾ ਅਹਿਮਦ ਅਤੇ ਉਹਦੇ ਪਰਿਵਾਰ ਦੀਆਂ ਜਾਨਾਂ ਜੋਖਿਮ ਵਿਚ ਪਾਣ ਦੇ ਪਾਪ ਦਾ। ਉਹਦੇ ਇਲਾਵਾ ਲਖਨਊ ਜਾਂ ਆਪਣੇ ਪੁਰਾਣੇ ਸਮਾਜ ਵਿਚ ਬ੍ਰਿਟਿਸ਼ ਸੱਤਾ ਦੇ ਰਹਿੰਦਿਆ, ਮੁੜਨ ਦੀ ਆਸ ਜਾਂ ਸੰਭਾਵਨਾ ਹੀ ਕੀ ਸੀ?

ਸ਼ੁਜਾ ਅਹਿਮਦ ਦਾ ਦ੍ਰਿਸ਼ਟੀਕੋਣ ਪ੍ਰਗਤੀਸ਼ੀਲ ਸੀ, ਪਰ ਅਨੁਭਵ ਦੇ ਕਾਰਣ ਯਥਾਰਥਵਾਦੀ। ਔਰਤ ਨੂੰ ਕੁਦਰਤੀ ਹੀ ਮੂਰਖ ਜਾਂ ਵਿਸ਼ਵਾਸ ਦੇ ਕਾਬਿਲ ਨਾ ਹੋਣ ਵਿਚ ਯਕੀਨ ਨਹੀਂ ਕਰਦੇ ਸਨ, ਪਰ ਅਨਪੜ੍ਹ ਅਤੇ ਨਾਸਮਝ ਜ਼ਨਾਨੀ ਜਾਂ ਆਦਮੀ ਉਪਰ ਭਰੋਸਾ ਕਰਨ ਦੀ ਮੂਰਖਤਾ ਵੀ ਉਹ ਨਹੀਂ ਸਨ ਕਰ ਸਕਦੇ। ਉਸ਼ਾ ਨਾਲ ਸਲਾਹ ਕਰਨ ਬਾਅਦ ਮਾਂ ਤੇ ਪਤਨੀ ਨੂੰ ਦਸਿਆ, "ਲਾਲਾ ਦਾ ਬੁਖ਼ਾਰ ਇੰਜ ਨਹੀਂ ਟੁਟੇਗਾ। ਬੁਖ਼ਾਰ ਨੱਕ ਦੇ ਅੰਦਰ ਫੋੜੇ ਵਿਚ ਪਸ ਪੈ ਜਾਣ ਨਾਲ ਹੈ। ਉਹ ਕਢ ਦੇਣੀ ਜ਼ਰੂਰੀ। ਅਜ ਇਹ ਕੰਮ ਕਰ ਦਿਤਾ ਜਾਏ।"

ਸ਼ੁਜਾ ਦੇ ਕੋਲ ਹੋਮਿਉਪੈਥਿਕ ਦਵਾਈਆਂ ਲਈ ਰੈਕਟੀਫ਼ਾਈਡ ਸਪਿਰਟ ਰਹਿੰਦੀ ਸੀ। ਇਕ ਤੇਜ਼ ਸੂਈ ਨੂੰ ਖ਼ੂਬ ਉਬਾਲ ਕੇ ਤਿਆਰ ਕਰ ਲਿਆ ਗਿਆ। ਤੀਜੇ ਪਹਿਰ ਲਾਲਾ ਦੇ ਨੱਕ ਦੀ ਪਸ ਕਢਣ ਦਾ ਔਪਰੇਸ਼ਨ ਕਰ ਦਿਤਾ ਗਿਆ। ਸੂਈ ਨਾਲ ਹੋਏ ਸੁਰਾਖ਼ ਵਿਚ ਧਾਗਾ ਰਹਿਣ ਦਿਤਾ ਗਿਆ। ਦਰਦ ਅਤੇ ਖ਼ੂਨ ਨੂੰ ਰੋਕਣ ਲਈ ਦਵਾਈ ਦੇ ਦਿਤੀ।

ਲਾਲਾ ਦੀ ਨੱਕ ਤਿੰਨ ਦਿਨ ਸੁਜੀ ਰਹੀ। ਚੌਥੇ ਦਿਨ ਤੁੋਂ ਸੋਜ ਘਟਣੀ ਸ਼ੁਰੂ ਹੋ ਗਈ। ਦਸਵੇਂ ਦਿਨ ਸਲਮਾ ਦੀ ਬਚਪਨ ਦੀ ਇਕ ਸੋਨੇ ਦੀ ਛੋਟੀ ਜਿਹੀ ਕਿਲ ਲਾਲਾ ਦੀ ਨਕ ਦੇ ਸਜੇ ਪਾਸੇ ਚਮਕਣ ਲੱਗੀ।

ਉਸ਼ਾ ਨੂੰ ਸ਼ੀਸ਼ੇ ਵਿਚ ਆਪਣੀ ਵਿਧੀ ਨਕ ਦੇਖਣ ਦੇ ਖ਼ਿਆਲ ਤੋਂ ਹੀ ਨਫ਼ਰਤ। ਮੰਨ ਲਿਆ ਕਿ ਹੁਣ ਉਹ ਉਸ਼ਾ ਨਹੀਂ ਰਹੀ। ਬਸ, ਸਰਕਾਰ ਤੋਂ ਬਾਗ਼ੀ ਇਕ ਔਰਤ ਹੈ, ਜਿਸ ਨੂੰ ਹੁਣ ਕਦੀ ਪਛਾਣਿਆ ਨਹੀਂ ਜਾਂਦਾ।

ਉਸ਼ਾ ਉਨ੍ਹੀ ਅਗਸਤ ਦੀ ਰਾਤ ਉਜਿਆਰ ਆਈ ਸੀ। ਅਠ ਦਿਨ ਤੇ ਬੁਖ਼ਾਰ ਵਿਚ ਬੀਤ ਗਏ। ਪੰਜ ਛੇ ਦਿਨ ਬੀਮਾਰੀ ਦੇ ਕਾਰਣ ਮੰਜੀ ਤੋਂ ਉਠਿਆ ਹੀ ਨਾ ਗਿਆ। ਹਿਲਣ ਜੁਲਣ ਜੋਗੀ ਹੋਈ ਤਾਂ ਲਾਲਾ ਘਰ ਵਾਲਿਆਂ ਤੇ ਆਪਣਾ ਭਾਰ ਨਾ ਪਾਣ ਦੇ ਖ਼ਿਆਲ ਨਾਲ, ਕੁਝ ਵਕਤ ਕਟਣ ਦੇ ਲਈ ਝਾੜੂ ਬੁਹਾਰੀ ਅਤੇ ਭਾਂਡੇ ਸਾਫ਼ ਕਰਨ ਵਿਚ ਹੱਥ ਵੰਡਾਣ ਲੱਗੀ ਪਰ ਅਖ਼ਬਾਰ ਪੜ੍ਹਨ ਅਤੇ ਖ਼ਬਰਾਂ ਜਾਣਨ ਲਈ ਵਿਆਕੁਲਤਾ। ਉਜਿਆਰ ਵਿਚ ਦੋ ਅਖ਼ਬਾਰ ਆਉਂਦੇ ਸਨ। ਉਪਾਧਿਆਏ ਦੇ ਘਰ 'ਪਾਇਨੀਅਰ' ਅਤੇ ਕੋਲੇਸ਼ਵਰ ਰਾਇ ਦੇ ਘਰ 'ਸਟੇਟਸਮੈਨ' ਦੇ ਸਾਪਤਾਹਿਕ ਅੰਕ। ਅਖ਼ਬਾਰ ਛਪਣ ਤੋਂ ਤੀਜੇ ਚੌਥੇ ਦਿਨ ਬਾਅਦ ਉਜਿਆਰ ਪਹੁੰਚਦੇ ਸਨ। ਉਹਦੇ ਪੰਜ ਛੇ ਦਿਨ ਬਾਅਦ ਸ਼ੁਜਾ ਅਹਿਮਦ ਪੜ੍ਹਨ ਲਈ ਮੰਗ ਲਿਆਉਂਦੇ। ਅਖ਼ਬਾਰਾਂ ਅਨੁਸਾਰ ਸਭ ਪਾਸੇ ਅਮਨ ਕਾਇਮ ਹੋ ਗਿਆ ਸੀ। ਸੋਵੀਅਤ ਵਿਚ ਨਾਜ਼ੀ ਫ਼ੌਜਾਂ ਦੀ ਰਫ਼ਤਾਰ ਮੱਧਮ ਹੋ ਜਾਣ ਦਾ ਸਮਾਚਾਰ ਅਤੇ ਅੰਗਰੇਜ਼ ਸਮਾਜ ਬਾਰੇ।

ਸ਼ੁਜਾ ਰਾਜਨੀਤਿਕ ਸਥਿਤੀ ਬਾਰੇ ਉਸ਼ਾ ਦੀ ਉਤਸੁਕਤਾ ਨੂੰ ਸਮਝਦਾ ਸੀ। ਇਸ ਵਿਚਕਾਰ ਗ਼ੁਲਾਮ ਰਸੂਲ ਇਕ ਹੀ ਵਾਰ ਤਿੰਨ ਚਾਰ ਘੰਟੇ ਲਈ ਆਇਆ ਸੀ। ਅਜੇ ਬਲੀਆ ਤਹਿਸੀਲ ਵਿਚ ਐਸ. ਡੀ. ਓ. ਦੀ ਟੈਂਪਰੇਰੀ ਡਿਊਟੀ ਤੇ ਹੀ ਸੀ। ਇਕੱਲ ਵਿਚ ਸਹੁਰੇ ਨਾਲ ਗੱਲ ਕਰ ਗਿਆ ਸੀ। ਸ਼ੁਜਾ ਨੇ ਸ਼ੁਰੂ ਵਿਚ ਦੋ ਤਿੰਨ ਵਾਰ ਜੋ ਖ਼ਬਰਾਂ ਜਾਂ ਅਫ਼ਵਾਹਾਂ ਪੋਸਟਮਾਸਟਰ, ਇਬਰਾਹੀਮ, ਉਪਾਧਿਆਏ ਅਤੇ ਕੋਲੇਸ਼ਵਰ ਰਾਇ ਦੇ ਘਰ ਸੁਣੀਆਂ ਸਨ, ਉਸ਼ਾ ਨੂੰ ਸੰਖੇਪ ਵਿਚ ਦਸੀਆਂ ਸਨ। ਸੁਣ ਕੇ ਉਸ਼ਾ ਦਾ ਚਿਹਰਾ ਲਟਕ ਜਾਂਦਾ......ਸਭ ਕੀਤਾ ਕਤਰਿਆ ਖ਼ਤਮ। ਹੁਣ ਸਰਕਾਰ ਦੀ ਵਾਰੀ ਸੀ। ਜਨਤਾ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਬਗ਼ਾਵਤ ਦੀ ਗੱਲ ਨਾ ਸੋਚਣ ਦੇਣ ਦਾ ਸਬਕ। ਦਾਮਾਦ ਤੋਂ ਸੁਣਕੇ ਸੁਜਾ ਨੇ ਉਸ਼ਾ ਨੂੰ ਦਸਿਆ ਸੀ, ਅੰਗਰੇਜ਼ ਅਸਲ ਵਿਚ ਘਬਰਾ ਗਿਆ ਸੀ। ਨੀਦਰਸੋਲ ਨੇ ਜ਼ਿਲੇ ਵਿਚ ਇੰਤਜ਼ਾਮ ਠੀਕ ਕਰਨ ਬਾਅਦ ਗਵਰਨਰ ਨੂੰ ਤਾਰ ਰਾਹੀਂ ਖ਼ਬਰ ਭੇਜੀ ਸੀ, "ਬਲੀਆ ਰੀਕਾਂਕਰਡ!" ਗਲ ਇਥੋਂ ਤਕ ਪਹੁੰਚ ਗਈ ਸੀ।

ਸਟੇਸ਼ਨ ਅਜੇ ਸੜੇ ਹੋਏ ਸਨ, ਪਰ ਲਾਈਨਾਂ ਅਤੇ ਪੁਲਾਂ ਦੀ ਮੁਰੰਮਤ ਵਿਚ ਦੋ ਹਫ਼ਤੇ ਵੀ ਨਹੀਂ ਲਗੇ ਸਨ। ਲੋਕਾਂ ਨੂੰ ਲਾਈਨਾਂ ਤੋੜਨ ਦੀ ਤਮੀਜ਼ ਹੀ ਨਹੀਂ ਸੀ। ਸਟੇਸ਼ਨ ਦੇ ਇਕ ਪਾਸੇ ਵੀਹ ਗਜ਼ ਲਾਈਨ ਉਖਾੜ ਕੇ ਸੰਤੁਸ਼ਟ ਪਰ ਸਰਕਾਰ ਸਖ਼ਤੀ ਨ ਲ'ਬਦਲਾ ਲੈ ਰਹੀ ਸੀ। ਜਿਥੇ ਜ਼ਰਾ ਵੀ ਸਰਕਾਰੀ ਨੁਕਸਾਨ ਹੋਇਆ ਸੀ, ਉਸ ਤੋਂ ਦਸ ਗੁਣਾ 'ਦੰਡ ਕਰ' (ਪਯੂਨਟਿਵ ਟੈਕਸ) ਸਰਕਾਰ ਵਸੂਲ ਰਹੀ ਸੀ। ਟੈਕਸ ਵਸੂਲ ਕਰਨਾ ਪੁਲੀਸ ਦੇ ਹੱਥ ਵਿਚ। ਕਿਸੇ ਨੂੰ ਹਿੰਮਤ ਨਹੀਂ ਸੀ, ਟੈਕਸ ਦੇ ਕੇ ਰਸੀਦ ਮੰਗਦਾ। ਰਸੀਦ ਮੰਗਣ ਵਾਲਿਆਂ ਨੂੰ ਬੁਰੀ ਤਰ੍ਹਾਂ ਮਾਰ ਪੈਂਦੀ। ਉਨ੍ਹਾਂ ਨੂੰ ਬਾਗ਼ੀ ਕਹਿ ਕੇ ਉਨ੍ਹਾਂ ਦੇ ਘਰਾਂ ਨੂੰ ਤੇ ਖੜੀਆਂ ਫ਼ਸਲਾਂ

ਵਿਚ ਅੱਗ ਲਾ ਦਿਤੀ ਜਾਂਦੀ। ਪੁਲੀਸ ਵਸੂਲੀ ਕਰਦੀ ਪੰਜਾਹ ਹਜ਼ਾਰ, ਖ਼ਜ਼ਾਨੇ ਵਿਚ ਪੁਜਦਾ ਵੀਹ ਹਜ਼ਾਰ। ਕੁਝ ਅਫ਼ਸਰਾਂ ਨੇ ਗੱਲ ਵੁਡ ਅਤੇ ਨੀਦਰਸੋਲ ਦੇ ਕੰਨਾਂ ਵਿਚ ਪਾਈ, ਇਹ ਲੋਕ ਸਰਕਾਰ ਨੂੰ ਬਦਨਾਮ ਕਰ ਰਹੇ ਨੇ। ਨੀਦਰਸੋਲ ਦਾ ਜਵਾਬ ਸੀ, "ਬਹੁਤ ਚੰਗਾ ਹੈ, ਹਿੰਦੁਸਤਾਨੀ ਦੇਖ ਲੈਣ ਹਿੰਦੁਸਤਾਨੀ ਅਫ਼ਸਰ ਕਿਹੋ ਜਿਹੇ ਹੁੰਦੇ ਹਨ। ਸਵਰਾਜ ਲੈ ਕੇ ਇਹੀ ਕੁਝ ਕਰਨਗੇ।" ਨੀਦਰਸੋਲ ਦੂਜੇ ਤੀਜੇ ਦਿਨ ਹਾਥੀ ਤੇ ਬੈਠ ਕੇ ਕਿਸੇ ਪਾਸੇ ਨਿਕਲਦਾ ਤਾਂ ਲੋਕ ਸੈਂਕੜਿਆਂ ਹਜ਼ਾਰਾਂ ਦੀ ਗਿਣਤੀ ਵਿਚ ਝੁਕ ਝੁਕ ਕੇ ਸਲਾਮ ਕਰਦੇ।

ਸਭ ਪਾਸੇ ਸਹਿਮ ਤੇ ਦਹਿਸ਼ਤ ਦਾ ਸੰਨਾਟਾ। ਜ਼ਿਲੇ ਵਿਚੋਂ ਗਾਂਧੀ ਟੋਪੀ ਗ਼ਾਇਬ। ਲੋਕਾਂ ਵਿਚ ਰਾਜ ਭਗਤੀ ਅਤੇ ਸਰਕਾਰ ਦੇ ਸਾਹਮਣੇ ਆਪਣੇ ਆਪ ਨੂੰ ਨੀਵਾਂ ਦਿਖਾਣ ਦੀ ਦੌੜ। ਉਸ਼ਾ ਸੁਣਦੀ ਤੇ ਦੁਖ ਵਿਚ ਅੱਖਾਂ ਬੰਦ ਕਰ ਲੈਂਦੀ।

ਉਸ਼ਾ ਆਪਣੇ ਆਪ ਨੂੰ ਸਮਝਾਂਦੀ, ਜੋ ਕੁਝ ਸਫਲਤਾ ਅਸਫਲਤਾ ਹੋਈ ਉਹ ਮੇਰਾ ਜ਼ਾਤੀ ਮਾਮਲਾ ਨਹੀਂ ਸੀ......ਰਾਸ਼ਟਰੀ ਉਦੇਸ਼ਾਂ ਨਾਲ ਸਾਂਝੀ ਕੋਸ਼ਿਸ਼, ਜਿਸ ਵਿਚ ਲੱਖਾਂ ਨੇ ਹਿੱਸਾ ਲਿਆ। ਹਜ਼ਾਰਾਂ ਨੇ ਜਾਨਾਂ ਦਿਤੀਆਂ। ਉਹਦੀ ਸਫ਼ਲਤਾ-ਅਸਫ਼ਲਤਾ ਵੀ ਰਾਸ਼ਟਰੀ ਸਫ਼ਲਤਾ-ਅਸਫ਼ਲਤਾ। ਮੈਂ ਦੂਜੇ ਲੱਖਾਂ ਨਾਲ। ਮੈਂ ਹੁਕਮ, ਮੌਕੇ ਦੇ ਅਨੁਸਾਰ ਆਪਣੀ ਪੂਰੀ ਵਾਹ ਲਾਈ। ਮੌਕਾ ਬਣਨ ਤੇ ਫਿਰ ਸਭ ਦੇ ਨਾਲ, ਪਰ ਇਸ ਚੂਹੇਦਾਨੀ ਵਿਚੋਂ ਨਿਕਲ ਸਕਣ ਦਾ ਕੀ ਤਰੀਕਾ? ਮਾਸਟਰ ਸਾਹਬ ਬਹੁਤ ਮਦਦ ਕਰ ਰਹੇ ਨੇ। ਮੇਰੇ ਲਈ ਇਥੇ ਰਹਿਣਾ ਇਨ੍ਹਾਂ ਲਈ ਵੀ ਮੁਸੀਬਤ।......ਇਸ ਨਾਲੋਂ ਤੇ ਬਿਰਜੂ ਵਾਂਗ ਜੂਝ ਕੇ ਮਰ ਜਾਣਾ ਹੀ ਬਿਹਤਰ ਸੀ......ਲੋਕ ਕਹਿੰਦੇ ਨੇ ਮੁਸਲਮਾਨਾਂ ਵਿਚ ਰਾਸ਼ਟਰੀ ਚੇਤਨਾ ਤੇ ਭਾਵਨਾ ਨਹੀਂ ਹੁੰਦੀ!

ਉਸ਼ਾ ਦੇ ਦਿਮਾਗ਼ ਵਿਚ ਇਕ ਉਲਝਣ ਹਟਦੀ ਤੇ ਦੂਜੀ ਆ ਜਾਂਦੀ। ਬਿਰਜੂ ਦੀ ਹੱਤਿਆ ਜਾਂ ਮੌਤ ਦੀ ਜ਼ਿੰਮੇਵਾਰੀ......ਇਲਾਹਾਬਾਦ ਵਿਚ ਉਹਦੇ ਨਾਲ ਪਹਿਲੀ ਮੁਲਾਕਾਤ ਹੋਣ ਤੋਂ ਉਹਦੇ ਹਲਦੀ ਥਾਣਾ ਸਰ ਕਰਨ ਲਈ ਜਾਂਦਿਆਂ ਆਖ਼ਰੀ ਸ਼ਬਦ—"ਤਾਂ ਅਸੀਂ ਜਾ ਰਹੇ ਹਾਂ। ਥਾਣਾ ਸਰ ਕਰਕੇ ਹੀ ਆਵਾਂਗੇ।" ਤੇ ਅੰਕਲ ਸ਼ੁਜਾ ਦੇ ਸ਼ਬਦ ਦਿਮਾਗ਼ ਵਿਚ ਕੌਂਧ ਜਾਂਦੇ......"ਇਹ ਬਿਰਜੂ ਪਾਲੇਟੀਸ਼ੀਅਨ ਬਣਦੇ ਨੇ। ਅਹਿਮਕ ਨੂੰ ਖ਼ਿਆਲ ਨਾ ਆਇਆ, ਜ਼ਿਲ੍ਹੇ ਦੇ ਯਾਰਾਂ ਥਾਣਿਆਂ ਨੇ ਸਰੰਡਰ ਕਰ ਦਿਤਾ ਤਾਂ ਤਿੰਨ ਥਾਣਿਆਂ ਦੀ ਕੀ ਔਕਾਤ। ਉਨ੍ਹਾਂ ਨੂੰ ਕਲੱਕਟਰ ਦਾ ਹੁਕਮ ਮੰਨਣਾ ਹੀ ਪਏਗਾ।" ਇਹ ਗੱਲ ਅੰਕਲ ਨੇ ਬਿਰਜੂ ਨੂੰ ਨਹੀਂ, ਉਹਨੂੰ ਹੀ ਕਹੀ ਸੀ।......ਮੈਂ ਕਿਉਂ ਕਿਹਾ ਕਾਵਰਡ! ਦੂਜਿਆਂ ਨੂੰ ਅੱਗ ਵਿਚ ਧਕਾ ਮਾਰ ਆਪ ਜਲਸਾ ਮਨਾ ਰਹੀ ਸਾਂ। ਕਿਹਾ ਸੀ ਤਾਂ ਆਪ ਉਹਦੇ ਨਾਲ ਕਿਉਂ ਨਹੀਂ ਗਈ। ਔਰਤ ਹੋਣ ਦਾ ਬਹਾਨਾ। ਉਹਦੇ ਲਈ ਜੋਖਿਮ ਝੇਲਣ ਵਾਲੇ ਬਿਰਜੂ ਦੇ ਚਾਚਾ ਚਾਚੀ ਰੋਂਦੇ ਵਿਲ੍ਹਕਦੇ ਦਿਸਣ ਲੱਗ ਪੈਂਦੇ।

ਤੇਰ੍ਹਾਂ ਸਤੰਬਰ। ਅੰਕਲ ਸ਼ੁਜਾ ਨਾਸ਼ਤਾ ਕਰਕੇ ਬਾਹਰ ਚਲੇ ਗਏ ਸਨ। ਦੁਪਹਿਰ ਤੋਂ ਕੁਝ ਪਹਿਲਾਂ ਹੀ ਮੁੜ ਆਏ। ਉਸ਼ਾ ਲੇਟੀ ਲੇਟੀ ਵਕਤ ਕਟਣ ਲਈ 'ਦੀਵਾਨੇ ਜਿਗਰ' ਪੜ੍ਹ ਰਹੀ ਸੀ। ਕੁਝ ਸ਼ਿਅਰ ਅਜਿਹੇ ਆ ਜਾਂਦੇ ਸਨ ਕਿ ਦੁਖ ਅਤੇ ਚਿੰਤਾਵਾਂ ਦੇ ਬਾਵਜੂਦ ਊਸ਼ਾ ਕੁਝ ਚਿਰ ਲਈ ਦੂਜੀ ਰੋਮਾਂਟਿਕ ਦੁਨੀਆਂ ਦੀਆਂ ਕਲਪਨਾਵਾਂ ਵਿਚ ਗਵਾਚ ਜਾਂਦੀ।

ਅੰਕਲ ਦੀ ਖੰਘ ਸੁਣ ਕੇ ਉਸ਼ਾ ਉਠ ਖੜੋਤੀ। ਦੁਪੱਟਾ ਠੀਕ ਕਰ ਲਿਆ।

"ਬੈਠੋ ਬੇਟਾ, ਬੈਠੋ ! ਹੁਣ ਤਬੀਅਤ ਕੈਸੀ ਹੈ ? ਜ਼ਰਾ ਨਬਜ਼ ਵੇਖ ਲਵਾਂ ।" ਸੂਜਾ ਲਾਲਾ ਦੀ ਨਬਜ਼ ਵੇਖਣ ਉਹਦੀ ਮੰਜੀ ਕੋਲ ਉਕੜੂੰ ਹੋ ਕੇ ਬੈਠ ਜਾਂਦੇ ਸਨ। ਜਵਾਨ ਔਰਤ, ਭਾਵੇਂ ਧੀ ਹੀ ਹੋਵੇ, ਉਹਦੇ ਨਾਲ ਇਕ ਮੰਜੀ ਤੇ ਨਾ ਬੈਠਣ ਦਾ ਸੰਸਕਾਰ। ਲਾਲਾ ਦੀ ਨਬਜ਼ ਹੱਥ ਵਿਚ ਲੈ ਲਈ। ਬੁਢੀ ਮਾਂ ਕਾਫ਼ੀ ਦੂਰ ਮੰਜੀ ਤੇ ਬੈਠੀ ਪੱਖੀ ਹਿਲਾਂਦੀ ਉਂਘ ਰਹੀ ਸੀ। ਸੂਜਾ ਦੀ ਬੀਵੀ ਰਸੋਈ ਵਿਚ।

ਮੌਕਾ ਵੇਖ ਕੇ ਅਖਬਾਰੀ ਕਾਗ਼ਜ਼ ਵਿਚ ਲਿਪਟੀ ਗੋਲ ਜਿਹੀ ਚੀਜ਼ ਉਸਨੂੰ ਦੇਂਦਿਆਂ ਸੂਜਾ ਨੇ ਅੰਗਰੇਜ਼ੀ ਵਿਚ ਹਿਦਾਇਤ ਕੀਤੀ,

"ਇਹ ਰਖ ਲਉ।"

"ਕੀ ਹੈ ਅੰਕਲ ?"

"ਔਰਤਾਂ ਦੇ ਗਿਟਿਆਂ ਤੇ ਪਾਣ ਲਈ ਕੜੇ।"

"ਅੰਕਲ ਇਸ ਦੀ ਕੀ ਜ਼ਰੂਰਤ ?"

"ਸਫ਼ਰ ਵਿਚ ਪਾਣੇ ਜ਼ਰੂਰੀ। ਸਲਮਾ ਦੀਆਂ ਚੂੜੀਆਂ ਵਿਚੋਂ ਹਰੀਆਂ ਕਾਲੀਆਂ ਚੂੜੀਆਂ ਵੀ ਦੇਖ ਲੈ। ਇਨਸ਼ਾ ਅਲਾ ਤੇਰ੍ਹਾਂ ਦੁਪਹਿਰ ਤਕ ਚੱਲਣ ਦਾ ਪ੍ਰਬੰਧ ਹੈ।" ਉਸ਼ਾ ਦੇ ਬਦਨ ਵਿਚ ਅਚਾਨਕ ਤਾਕਤ ਆ ਗਈ। ਆਸ-ਕਿਰਣ ਦਿਸਣ ਦੇ ਅੰਦਾਜ਼ੇ ਨਾਲ ਉਤਸਾਹਿਤ।

ਚੌਵ੍ਹੀ ਅਗਸਤ ਦੁਪਹਿਰ ਤੋਂ ਪਹਿਲਾਂ ਉਪਾਧਿਆਏ ਆਪਣੇ ਮੋਟਰ ਬੋਟ ਤੇ ਉਜਿਆਰ ਤੋਂ ਬਕਸਰ ਗਏ। ਬਲੀਆ ਵਿਚ ਵੁਡ ਨੂੰ ਮਿਲ ਕੇ ਛੱਬੀ ਸ਼ਾਮ ਨੂੰ ਪਰਤ ਆਏ ਸਨ।

ਸੂਜਾ ਖ਼ਬਰ ਪਾ ਕੇ ਸਤਾਈ ਦੀ ਸਵੇਰ ਦੁਆ ਸਲਾਮ ਲਈ ਉਪਾਧਿਆਏ ਦੇ ਘਰ ਗਏ ਤਾਂ ਉਸ ਵੇਲੇ ਤਿੰਨ ਚਾਰ ਆਦਮੀ ਬੈਠੇ ਹੋਏ ਸਨ। ਉਨ੍ਹਾਂ ਲੋਕਾਂ ਦੇ ਚਲੇ ਜਾਣ ਬਾਅਦ ਉਪਾਧਿਆਏ ਸੂਜਾ ਨੂੰ ਅੰਦਰ ਦੀ ਗੱਦੀ ਤੇ ਲੈ ਗਏ। ਸੂਜਾ ਦੇ ਦੋਵੇਂ ਹੱਥ ਉਹਨੇ ਆਪਣੇ ਦੋਹਾਂ ਹੱਥਾਂ ਵਿਚ ਲੈ ਲਏ। ਅੱਖਾਂ ਨਮ। ਬੋਲੇ, "ਚੌਵ੍ਹੀ ਨੂੰ ਤੁਸੀਂ ਗ਼ੁਲਾਮ ਰਸੂਲ ਤੋਂ ਮਿਲੀ ਖ਼ਬਰ ਸਾਨੂੰ ਵਕਤ ਤੇ ਪਹੁੰਚਾ ਦਿਤੀ। ਉਹਦੇ ਲਈ ਮੈਂ ਕੀ, ਸਾਡਾ ਖ਼ਾਨਦਾਨ ਪੀੜ੍ਹੀਆਂ ਤਕ ਤੁਹਾਡੇ ਖ਼ਾਨਦਾਨ ਦਾ ਹੈਸਾਨਮੰਦ ਰਵ੍ਹੇਗਾ।"

ਗੱਲ ਇੰਨੀ ਹੀ ਕਹੀ ਗਈ। ਸੂਜਾ ਨੇ ਸਭ ਕੁਝ ਸਮਝ ਕੇ ਜਵਾਬ ਦਿਤਾ, "ਇਹ ਤੇ ਸਾਡੇ ਉਤੇ ਤੁਹਾਡੇ ਹੈਸਾਨਾਂ ਦੇ ਬੋਝ ਵਿਚ ਇਕ ਕਣ ਸੀ। ਅਸੀਂ ਤੇ ਤੁਹਾਡੇ ਖ਼ਾਦਿਮ।"

ਉਪਾਧਿਆਏ ਦੇ ਇੰਨਾ ਸ਼ੁਕਰ ਜ਼ਾਹਿਰ ਕਰਨ ਤੇ ਵੀ ਸੂਜਾ ਨੇ ਕੋਈ ਭੇਤ ਪ੍ਰਗਟ ਨਾ ਹੋਣ ਦਿਤਾ। ਉਹ ਇਧਰੋਂ ਉਧਰੋਂ ਸੁਣਦੇ ਰਹਿੰਦੇ ਸਨ, ਕਿ ਉਪਾਧਿਆਏ ਜੀ ਦੀ ਬੜੀ ਬਿਟੀਆ ਜੁਲਾਈ ਵਿਚ ਭਤੀਜੇ ਦੇ ਅੰਨਪ੍ਰਾਸ਼ਨ ਲਈ ਦਾਨਾਪੁਰ ਵਿਚ ਆਈ ਸੀ। ਪਰ ਬੇਟੀ ਦੇ ਵਾਪਸ ਜਾਣ ਦੀ ਤਾਰੀਖ਼ ਟਲਦੀ ਹੀ ਗਈ। ਉਧਰੋਂ ਬਰਾਬਰ ਸੁਨੇਹੇ ਆ ਰਹੇ ਸਨ।

ਤੇਰ੍ਹਾਂ ਸਤੰਬਰ ਸਵੇਰੇ ਉਪਾਧਿਆਏ ਨੇ ਦਸਿਆ : ਵਿਚਾਰ ਹੈ, ਪੰਦਰਾ ਸਤੰਬਰ ਬੇਟੀ ਨੂੰ ਬਕਸਰ ਤੋਂ ਗੱਡੀ ਵਿਚ ਦਾਨਾਪੁਰ ਲਈ ਬਿਠਾ ਦਿਤਾ ਜਾਏ। ਬਕਸਰ ਵਿਚ ਸਾਨੂੰ ਵੀ ਕੁਝ ਕੰਮ ਹੈ। ਇਕ ਨੌਕਰਾਣੀ ਅਤੇ ਹਰਿਨੰਦਨ ਨੂੰ ਨਾਲ ਭੇਜ ਦੇਈਏ।

ਸੁਜਾ ਠੀਕ ਮੌਕਾ ਸਮਝ ਕੇ ਬੋਲੇ, "ਸਿਤਾਰਾ ਦੀ ਧਨਬਾਦ ਵਾਲੀ ਜੇਠਾਣੀ ਸਾਡੇ ਘਰ ਮਹੀਨੇ ਭਰ ਤੋਂ ਹੈ। ਹੁਣ ਉਹਦੀ ਤਬੀਅਤ ਠੀਕ ਹੈ। ਉਹਨੂੰ ਵੀ ਜਾਣ ਦੀ ਕਾਹਲੀ। ਜੇ ਤੁਹਾਨੂੰ ਤਕਲੀਫ਼ ਨਾ ਹੋਵੇ ਤਾਂ ਬੋਟ ਦੇ ਇਕ ਕੋਨੇ ਵਿਚ ਮੈਂ ਵੀ ਉਹਦੇ ਨਾਲ ਬੈਠ ਜਾਵਾਂ। ਕੁੜੀ ਨੂੰ ਬਕਸਰ ਤੋਂ ਧਨਬਾਦ ਦੀ ਗੱਡੀ ਵਿਚ ਬਿਠਾ ਦਿਆਂਗਾ। ਇਹ ਕੰਮ ਹੋ ਹੀ ਜਾਏ ਤੇ ਚੰਗਾ। ਉਪਾਧਿਆਏ ਨੂੰ ਇਹਦੇ ਵਿਚ ਕੀ ਉਜ਼ਰ। ਅਤੇ ਉਪਾਧਿਆਏ ਦੀ ਸਰਪ੍ਰਸਤੀ ਵਿਚ ਬਲੀਆ ਪਾਰ ਕਰ ਸਕਣ ਤੋਂ ਵਧ ਕਿਹੜਾ ਮੌਕਾ ਚੰਗਾ।"

ਉਸ਼ਾ ਪੰਦਰਾ ਸਤੰਬਰ ਨੌਂ ਦਸ ਵਜੇ ਚਲਣ ਲਈ ਤਿਆਰ। ਮਾਸਟਰ ਸੁਜਾ ਦੇ ਘਰ ਲਾਲਾ ਲਈ ਪਾਲਕੀ ਆ ਗਈ।

ਬਕਸਰ ਘਾਟ ਤੇ ਵੀ ਉਪਾਧਿਆਏ ਦੀ ਬੇਟੀ ਲਈ ਹੀ ਨਹੀਂ, ਸੁਜਾ ਅਹਿਮਦ ਦੀ ਬੇਟੀ ਲਈ ਵੀ ਪਾਲਕੀ ਸੀ। ਉਪਾਧਿਆਏ ਦੀ ਬੇਟੀ ਦਾਨਾਪੁਰ ਲਈ ਮੇਲ ਵਿਚ ਸਵਾਰ ਹੋ ਗਈ, ਪਰ ਸੁਜਾ ਨੇ ਲਾਲਾ ਨੂੰ ਰੋਕ ਰਖਿਆ। ਮੇਲ ਧਨਬਾਦ ਰਾਤੀਂ ਬੇਵਕਤ ਪਹੁੰਚਦੀ ਸੀ। ਦੋ ਘੰਟੇ ਬਾਅਦ ਐਕਸਪਰੈਸ ਠੀਕ ਸਵੇਰੇ ਧਨਬਾਦ ਪਹੁੰਚਾ ਦੇਂਦੀ ਸੀ।

ਮਾਸਟਰ ਸੁਜਾ ਦੇ ਮਨ ਵਿਚ ਉਸ਼ਾ ਲਈ ਏਨੀ ਚਿੰਤਾ ਅਤੇ ਮੋਹ ਕਿ ਉਹਨੂੰ ਜ਼ਨਾਨਾ ਡਬੇ ਵਿਚ ਬਿਠਾ ਕੇ ਆਪ ਦੋ ਡਬੇ ਦੂਰ ਮਰਦਾਨਾ ਡਬੇ ਵਿਚ ਜਾ ਬੈਠੇ। ਗਡੀ ਪੂਰਬ ਵਿਚ ਧਨਬਾਦ ਵਲ ਨਹੀਂ, ਪੱਛਮ ਜਾਣ ਵਾਲੀ ਸਿਆਲਦਾਹ-ਲਾਹੌਰ ਐਕਸਪਰੈਸ ਸੀ। ਰਾਤੀਂ ਸਾਢੇ ਦਸ ਵਜੇ ਗੱਡੀ ਬਨਾਰਸ ਦੇ ਸਿਕਰੋਲ ਸਟੇਸ਼ਨ ਤੇ ਪੁਜ ਗਈ।

ਸੁਜਾ ਗੱਡੀ ਤੋਂ ਉਤਰ ਗਏ। ਸਟੇਸ਼ਨ ਤੇ ਗੋਰਖਪੁਰ ਜਾਣ ਵਾਲੀ ਗੱਡੀ ਦਾ ਟਾਈਮ ਪੁਛ ਕੇ ਪਲੇਟਫ਼ਾਰਮ ਤੇ ਹੀ ਰਹੇ। ਐਕਸਪਰੈਸ ਉਸ਼ਾ ਨੂੰ ਲੈ ਕੇ ਜੌਨਪੁਰ ਵਲ ਟੁਰ ਪਈ ਤਾਂ ਸੁਜਾ ਆਪਣੀ ਛੋਟੀ ਗੰਢੜੀ ਕਛ ਵਿਚ ਦਬਾਈ ਸ਼ਹਿਰ ਵਲ ਟੁਰ ਪਏ। ਖ਼ੁਦਾ ਦਾ ਹਜ਼ਾਰ ਹਜ਼ਾਰ ਸ਼ੁਕਰੀਆ। ਮੋਢਿਆਂ ਤੇ ਲਈ ਜ਼ਿੰਮੇਵਾਰੀ ਤੋਂ ਸੁਰਖ਼ਰੂ ਹੋ ਗਏ ਸਨ।

.. ... ...

ਬਨਾਰਸ ਛਾਵਣੀ ਸਟੇਸ਼ਨ ਤੇ ਉਸ਼ਾ ਆਪਣੀ ਚਾਦਰ ਵਿਚ ਲਿਪਟੀ ਦੁਬਕੀ ਬੈਠੀ ਸੀ। ਗੱਡੀ ਚਲੀ ਤਾਂ ਖਿੜਕੀ ਵਿਚੋਂ ਆਉਂਦੀ ਖੁਲੀ ਹਵਾ ਵਿਚ ਸਾਹ ਲੈਂਦੀ ਲੇਟ ਗਈ। ਸੂਰਜ ਨਿਕਲ ਰਿਹਾ ਸੀ। ਉਸ਼ਾ ਦਾ ਖ਼ਿਆਲ, ਗੱਡੀ ਅੱਠ ਤਕ ਲਖਨਊ ਚਾਰਬਾਗ ਸਟੇਸ਼ਨ ਤੇ ਪਹੁੰਚੇਗੀ। ਕਲੇਜੇ ਵਿਚ ਲਖਨਊ ਮੁੜ ਆਉਣ ਦੀ ਧੁਕਧੁਕ ਦੇ ਨਾਲ ਆਪਣੀ ਪੁਰਾਣੇ ਸ਼ਹਿਰ ਮੁੜ ਪਰਤ ਆਉਣ ਦੀ ਉਮੰਗ। ਤੇਤੀ ਦਿਨ ਬਾਅਦ ਹੀ ਆ ਰਹੀ ਸੀ, ਪਰ ਲੱਗਾ ਜੁਗ ਬੀਤ ਗਏ ਹੋਣ। ਉਸ ਸ਼ਹਿਰ ਵਿਚ ਜਿਥੇ ਵੀਹ ਸਾਲ ਰਹੀ ਸੀ, ਉਹਦੇ ਪਿਆਰ, ਵਿਆਹ ਫ਼ਰਜ਼ ਨਿਭਾਹੁਣ ਦੀ ਥਾਂ। ਉਹਦੀ ਇਕਲੌਤੀ ਸੰਤਾਨ ਦਾ ਆਸਰਾ, ਉਹਦੇ ਮਾਤਾ-ਪਿਤਾ, ਬੇਬੇ, ਭਰਾ ਦਾ ਘਰ। ਉਹ ਕਿਥੇ ਸਿਰ ਛੁਪਾ ਸਕੇਗੀ! ਸਿਰਫ਼ ਇਕੋ ਵਾਕਿਫ਼ ਮਿੱਤਰ ਪਰਿਵਾਰ, ਜਿਨ੍ਹਾਂ ਨਾਲ ਸਿਰਫ਼ ਖ਼ਿਆਲਾਂ ਦੀ ਇਕਸੁਰਤਾ ਦੀ ਦੋਸਤੀ।

ਉਸ਼ਾ ਚਾਰਬਾਗ ਸਟੇਸ਼ਨ ਤੇ ਸਿਆਲਦਾਹ ਐਕਸਪਰੈਸ ਤੋਂ ਉਤਰੀ। ਕਛ ਹੇਠਾਂ ਬੁਗਚੀ ਦਬਾਈ, ਦੂਜੇ ਹੱਥ ਵਿਚ ਆਲਮੀਨੀਅਮ ਦਾ ਡੱਬਾ ਲਟਕਾਈ ਸੀ। ਬੜੀ ਹੋਸ਼ਿਆਰੀ ਨਾਲ ਮੁਸਲਮਾਨ ਔਰਤਾਂ ਦੇ ਰਵਾਜ ਦੇ ਮੁਤਾਬਿਕ ਚਾਦਰ ਦਾ ਪੱਲਾ ਸਜੇ ਤੋਂ ਖਬੇ ਕਰ, ਛੋਟਾ ਜਿਹਾ ਘੁੰਡ ਕਢਿਆ ਹੋਇਆ ਸੀ।

ਸਟੇਸ਼ਨ ਦੇ ਬਾਹਰ ਜਾਣ ਵਾਲੀ ਭੀੜ ਦੇ ਪਿਛੇ ਟੁਰ ਪਈ। ਉਹਦੇ ਨਾਲ ਹੀ ਚਿੱਟੇ ਬੁਰਕੇ ਵਿਚ ਇਕ ਹੋਰ ਮੁਸਲਮਾਨ ਔਰਤ। ਦੋਵੇਂ ਗੇਟ ਤੇ ਟਿਕਟ ਦੇ ਕੇ ਅਮੀਨਾਬਾਦ, ਚੌਕ ਪੁਕਾਰਦੇ ਯੱਕਿਆਂ ਵਲ ਜਾ ਰਹੀਆਂ ਸਨ। ਉਸ ਬੁਰਕਾਪੋਸ਼ ਔਰਤ ਨੇ ਪੁਛ ਲਿਆ,

"ਤੁਸੀਂ ਕਿਥੇ ਜਾਉਗੇ ?"

ਉਸ਼ਾ ਨੇ ਉਤਰ ਦਿਤਾ, "ਮੈਂ ਫਤਹਗੰਜ ਵਿਚ ਕਛਿਆਰੀ ਗਲੀ ਦੇ ਸਿਰੇ ਤੇ ਉਤਰਨਾ ਹੈ।" ਬੁਰਕਾਪੋਸ਼ ਔਰਤ ਨੇ ਫਤਹਗੰਜ ਦੇ ਰਸਤੇ ਮੌਲਵੀਗੰਜ ਜਾਣਾ ਸੀ। ਔਰਤ ਨੇ ਚਾਰ ਆਨੇ ਵਿਚ ਯੱਕਾ ਤੈਅ ਕਰ ਲਿਆ। ਉਸ਼ਾ ਦੋ ਆਨੇ ਦੇ ਕਛਿਆਰੀ ਗਲੀ ਵਿਚ ਉਤਰ ਗਈ।

... ... ...

ਦਸਤਕ ਸੁਣ ਕੇ ਬੂਹਾ ਖੋਲ੍ਹਿਆ ਨਿਗਮ ਨੇ। ਚਾਦਰ ਕੀਤੀ, ਡੱਬਾ ਫੜੀ, ਮੁਸਲਮਾਨ ਔਰਤ ਨੂੰ ਵੇਖ ਕੇ ਨਿਗਮ ਹੈਰਾਨ। ਆਉਣ ਵਾਲੀ ਨਿਧੜਕ ਅੰਦਰ ਵਿਹੜੇ ਵਿਚ ਚਲੀ ਆਈ। ਉਸ਼ਾ ਨੂੰ ਪਛਾਣ ਨਿਗਮ ਖ਼ੁਸ਼ ਹੋ ਗਿਆ। ਉਸ਼ਾ ਉਡੀਕ ਨਾ ਕਰ ਵਿਹੜੇ ਵਿਚ ਪਈ ਮੰਜੀ ਤੇ ਜਾ ਬੈਠੀ। ਰਾਤ ਭਰ ਦੀ ਡਾਢੀ ਤਕਲੀਫ਼ ਵਿਚ ਸਫ਼ਰ ਦੀ ਥਕਾਵਟ।

"ਦੀਦੀ !" ਨਿਗਮ ਨੇ ਸ਼ਯਾਮਾ ਨੂੰ ਆਵਾਜ਼ ਦਿਤੀ। ਸ਼ਯਾਮਾ ਨੇ ਇਕ ਛਿਣ ਉਸ਼ਾ ਵਲ ਦੇਖਿਆ ਤੇ ਉਹਨੂੰ ਜਫੀ ਮਾਰ ਲਈ। ਅੱਖਾਂ ਵਿਚ ਹੰਝੂ ਵਹਿ ਆਏ।

ਪੰਦਰਾਂ ਸਤੰਬਰ ਤੋਂ ਯੂਨੀਵਰਸਿਟੀ ਖੁਲ੍ਹ ਗਈ ਸੀ। ਪਰ ਸ਼ਯਾਮਾ ਉਸ ਦਿਨ ਨਾ ਜਾ ਸਕੀ। ਉਸ਼ਾ ਨੂੰ ਦਸ ਦਿਤਾ, ਪਾਠਕ ਤੁਹਾਡੇ ਫ਼ਿਕਰ ਵਿਚ ਬਲੀਆ ਵੀ ਹੋ ਆਏ। ਸੁਣਿਆ ਹੈ ਜਿਸ ਮਾਸਟਰ ਦੇ ਘਰ ਤੁਸੀਂ ਠਹਿਰੇ ਉਹ ਗਿਰਫਤਾਰ ਹੋ ਗਿਆ ਹੈ। ਪੁਲੀਸ ਦੇ ਸਖ਼ਤ ਤਕਲੀਫ਼ ਦੇਣ ਤੇ ਵੀ ਉਹਨੇ ਨਹੀਂ ਦਸਿਆ ਕਿ ਤੁਸੀਂ ਉਹਦੇ ਘਰੋਂ ਕਿਥੇ ਗਏ। ਤਿੰਨ ਚਾਰ ਦਿਨਾਂ ਵਿਚ ਪਾਠਕ ਦੇ ਆਉਣ ਦੀ ਉਮੀਦ ਸੀ। ਸ਼ਾਮ ਤਕ ਨਿਗਮ ਨੇ ਅਮਿਤ ਕੋਲੋਂ ਖ਼ਬਰ ਲੈ ਲਈ। ਪੱਪੂ ਖ਼ੁਸ਼ ਸੀ, ਉਸ਼ਾ ਦੇ ਮਾਤਾ ਪਿਤਾ ਫ਼ਿਕਰਮੰਦ। ਪੁਲੀਸ ਉਨ੍ਹਾਂ ਨੂੰ ਜਦੋਂ ਕਦੋਂ ਪੁਛ ਗਿਛ ਕਰ ਪ੍ਰੇਸ਼ਾਨ ਕਰਦੀ ਰਹਿੰਦੀ ਸੀ।

ਉਸ਼ਾ ਪੱਪੂ ਨੂੰ ਦੇਖਣ ਲਈ ਬੇਚੈਨ। ਭਾਵੇਂ ਦੂਰ ਤੋਂ ਹੀ। ਨਿਗਮ ਨੇ ਪੁਛ ਕੇ ਦਸਿਆ, ਇਸ ਤਰ੍ਹਾਂ ਕਰਨ ਨਾਲ ਉਸ਼ਾ ਦੇ ਮਾਤਾ ਪਿਤਾ ਤੇ ਮੁਸੀਬਤ ਦਾ ਡਰ। ਪੁਲੀਸ ਲਗਾਤਾਰ ਬੱਚੇ ਤੇ ਨਜ਼ਰ ਰਖ ਰਹੀ ਸੀ, ਇਸ ਆਸ ਵਿਚ ਕਿ ਸ਼ਾਇਦ ਕਿਸੇ ਦਿਨ ਬੇਟੇ ਦੇ ਮੋਹ ਵਿਚ ਹੀ ਉਸ਼ਾ ਉਨ੍ਹਾਂ ਦੇ ਹਥ ਪੈ ਜਾਏ। ਲਖਨਊ ਵਿਚ ਉਸ਼ਾ ਦੀ ਚਤੁਰਾਈ, ਬਹਾਦੁਰੀ ਅਤੇ ਹੌਂਸਲੇ ਦੀਆਂ ਕਹਾਣੀਆਂ ਦਾ ਅੰਤ ਨਹੀਂ ਸੀ।

# 6

ਗਾਂਧੀ ਜੀ ਅਤੇ ਹੋਰ ਨੇਤਾਵਾਂ ਦੀਆਂ ਗਿਰਫ਼ਤਾਰੀਆਂ ਦੇ ਵਿਰੋਧ ਵਿਚ ਜਨਤਾ ਦਾ ਗੁੱਸਾ ਕਾਲੀ ਹਨੇਰੀ ਵਾਂਗ ਉਠਿਆ। ਸਰਕਾਰੀ ਸੱਤਾ ਨੂੰ ਪੂਰੀ ਤਰ੍ਹਾਂ ਖ਼ਤਮ ਕਰਨ ਦੀ ਕੋਸ਼ਿਸ਼। ਉਹਦੇ ਬਾਅਦ ਸਰਕਾਰ ਵਲੋਂ ਬਦਲੇ ਲਈ ਅੰਤ ਹੀਨ ਜ਼ੁਲਮ ਦੀ ਭੱਠੀ ਗਰਮ। ਬਹੁਤੇ ਰਾਜਨੀਤਿਕ ਕੰਮ ਕਰਨ ਵਾਲੇ ਗਿਰਫ਼ਤਾਰ ਹੋ ਗਏ। ਬਾਕੀਆਂ ਵਿਚੋਂ ਗਿਣੇ ਚੁਣੇ ਸਾਥੀਆਂ ਨੂੰ ਛੱਡ ਕੇ, ਸਿਰ ਦਬਾ ਕੇ ਦੁਬਕ ਗਏ। ਪੁਲੀਸ ਦੀ ਗਿਣਤੀ ਦੂਣੀ ਤਿਗੁਣੀ। ਸਭ ਪਾਸੇ ਜ਼ੁਲਮ, ਦਹਿਸ਼ਤ ਦਾ ਵਾਤਾਵਰਣ। ਜਨਤਾ ਸੁਤੰਤਰਤਾ ਸੰਗਰਾਮ ਤੋਂ ਕਤਰਾਣ ਲੱਗੀ। ਅੰਦੋਲਨ ਦੇ ਸਹਾਇਕ ਮੂੰਹ ਚੁਰਾਣ ਲੱਗੇ।

ਪਾਠਕ ਗਿਰਫ਼ਤਾਰੀ ਦੇ ਖ਼ਤਰੇ ਦੇ ਬਾਵਜੂਦ ਦੌੜ ਭਜ ਕਰਨ ਲਈ ਮਜਬੂਰ। ਇੰਨੀ ਤਿਆਰੀ ਅਤੇ ਯੋਜਨਾ ਖਿੰਡ ਪੁੰਡ ਜਾਣ ਤੇ ਅਸਫਲਤਾ ਦਾ ਦੁਖ, ਹਰ ਵੇਲੇ ਤਣਾਉ। ਤਨ ਮਨ ਜਰਜਰ। ਇਸ ਤੇ ਵੀ ਸੰਘਰਸ਼ ਜਾਰੀ ਰੱਖਣ ਦਾ ਫ਼ੈਸਲਾ।

ਫ਼ਰਵਰੀ ਦੇ ਦੂਜੇ ਹਫ਼ਤੇ ਦੇ ਸ਼ੁਰੂ ਵਿਚ ਸ਼ਾਮੀਂ ਮਿਸ਼ਰ ਭਵਨ ਆਇਆ।

ਚੰਦਰ ਭੂਸ਼ਣ ਨਿਗਮ ਉਸ ਸ਼ਾਮ ਆਇਆ ਤਾਂ ਸ਼ਯਾਮਾ ਨੇ ਖ਼ਬਰ ਦਿਤੀ, "ਜੋਤਸ਼ੀ ਭਈਆ ਆ ਗਏ।" ਨਿਗਮ ਦੇ ਪਤੇ ਤੇ ਪਾਠਕ ਲਈ ਤਿੰਨ ਚਿਠੀਆਂ ਪਈਆਂ ਸਨ। ਚਿਠੀਆਂ ਤੇ ਸੰਕੇਤਾਂ ਤੋਂ ਸਪਸ਼ਟ—ਚਿਠੀਆਂ ਪਾਠਕ ਲਈ ਹਨ। ਦੋ ਹਫ਼ਤੇ ਪਹਿਲਾਂ ਬੰਬਈ ਤੋਂ ਇਕ ਚਿਠੀ ਆਈ ਸੀ। ਨਿਗਮ ਸਥਾਨਕ ਸਮਾਚਾਰ ਤੇ ਚਿਠੀਆਂ ਦੇ ਕੇ ਮੁੜ ਆਇਆ।

ਬਰਾਂਡੇ ਵਿਚ ਰੌਸ਼ਨੀ ਘਟ ਸੀ। ਪਾਠਕ ਚਿਠੀ ਤੇ ਸੰਕੇਤ ਪਛਾਣ ਕੇ ਚਿਠੀ ਪੜ੍ਹਨ ਲਈ ਕਮਰੇ ਵਿਚ ਚਲਾ ਗਿਆ। ਪੜ੍ਹ ਕੇ ਬਹੁਤ ਹੀ ਫ਼ਿਕਰਮੰਦ। ਇਹ ਉਸ਼ਾ ਦੀ ਦੂਜੀ ਚਿਠੀ ਸੀ। ਹੈਰਾਨ, ਇਹ ਚਿਠੀ ਅੰਗਰੇਜ਼ੀ ਵਿਚ ਟਾਈਪ ਕੀਤੀ ਹੋਈ ਸੀ। ਉਤਸ਼ਾਹ-ਸੰਤੋਸ਼ ਪਹਿਲੀ ਚਿਠੀ ਵਿਚ ਵੀ ਨਹੀਂ ਸੀ। ਇਸ ਚਿਠੀ ਵਿਚ ਡੂੰਘੀ ਨਿਰਾਸ਼ਾ ਅਤੇ ਘਬਰਾਹਟ। ਲਖਨਊ ਵਿਚ ਆਪਣੀ ਗਿਰਫ਼ਤਾਰੀ ਦਾ ਖ਼ਤਰਾ, ਸਿਰ ਤੇ ਦਸ ਹਜ਼ਾਰ ਦਾ ਇਨਾਮ ਜਾਣਦਿਆਂ ਹੋਇਆਂ ਵੀ ਸਲਾਹ ਮਸ਼ਵਰੇ ਲਈ ਲਖਨਊ ਆਣ ਦੀ ਬੇਚੈਨੀ।

ਪਾਠਕ ਨੇ ਸਤੰਬਰ ਦੇ ਅੰਤ ਵਿਚ ਉਸ਼ਾ ਨੂੰ ਜਲਾਲ ਨਾਲ ਬੰਬਈ ਭੇਜ ਦਿਤਾ ਸੀ। ਡਾਕਟਰ ਲੋਹੀਆ ਅਤੇ ਮਾਲਵੀਆ ਜੀ ਦੀ ਰਾਇ ਸੀ, ਉਸ਼ਾ ਬਰਾਡਕਾਸਟਿੰਗ ਲਈ ਬਿਲਕੁਲ ਠੀਕ। ਬਰਾਡਕਾਸਟਿੰਗ ਦੇ ਖੇਤਰ ਵਿਚ ਉਸ਼ਾ ਦੀ ਮਸ਼ਹੂਰੀ ਦਾ ਇਕ ਹੋਰ ਕਾਰਣ। ਬੰਬਈ ਵਿਚ ਸੁਤੰਤਰ ਬਰਾਡਕਾਸਟ ਸ਼ੁਰੂ ਕੀਤਾ ਸੀ, ਉਸ਼ਾ ਮਹਿਤਾ ਨੇ। ਬਹੁਤ ਲੋਕ ਉਸ਼ਾ ਮਹਿਤਾ ਅਤੇ ਉਸ਼ਾ ਸੇਠ ਵਿਚ ਫ਼ਰਕ ਨਾ ਕਰ ਸਕਦੇ। ਮਹਿਤਾ ਦੀ ਵਡਿਆਈ ਸੇਠ ਨੂੰ ਅਤੇ ਸੇਠ ਦੀ ਵਡਿਆਈ ਮਹਿਤਾ ਨੂੰ ਮਿਲਦੀ। ਉਸ਼ਾ ਬੰਬਈ ਤੋਂ ਟਰਾਂਸਮੀਟਰ ਦੇ ਕੰਮ ਦੀ ਤਕਨੀਕੀ ਸਿਖਿਆ ਲੈ ਲਏ ਤਾਂ ਕਰਾਂਤੀ ਦੇ ਦੂਜੇ ਦੌਰ ਵਿਚ, ਉਤਰੀ ਭਾਰਤ ਵਿਚ

ਬਰਾਡਕਾਸਟਿੰਗ ਦਾ ਆਪਣਾ ਸੁਤੰਤਰ ਪ੍ਰਬੰਧ ਹੋ ਸਕੇਗਾ ਅਤੇ ਦਲ ਜਾਂ ਕਾਂਗਰਸ ਲਈ ਆਪਣਾ ਸੁਤੰਤਰ ਸੰਪਰਕ ਸਾਧਨ ਵੀ। ਬੰਬਈ ਵਿਚ ਮਹਿਤਾ ਅਤੇ ਫ਼ਜ਼ਲੀ ਨੇ ਉਸ਼ਾ ਲਈ ਮੁਨਾਸਿਬ ਪ੍ਰਬੰਧ ਕਰ ਦੇਣ ਦੀ ਤਸੱਲੀ ਦਿਤੀ ਸੀ।

ਬੰਬਈ ਤੋਂ ਚਿਠੀ ਸੀ—"ਪਿਆਰੇ ਭਾਈ, ਆਸ਼ਾ ਹੈ ਘਰ ਸਭ ਰਾਜ਼ੀ ਖ਼ੁਸ਼ੀ ਹੈਨ। ਪਹਿਲਾਂ ਲਿਖ ਚੁਕਾ ਹਾਂ, ਇਹ ਕੰਮ ਸਿਖ ਸਕਣ ਅਤੇ ਨੌਕਰੀ ਮਿਲ ਜਾਣ ਦੀ ਗੱਲ ਨਹੀਂ ਬਣੀ। ਬਿਸ਼ੂ ਭਾਈ ਨੇ ਦੂਜੀ ਫ਼ਰਮ ਵਿਚ ਇਸ ਤੋਂ ਚੰਗੇ ਮੌਕੇ ਮਿਲਣ ਦਾ ਕਿਹਾ ਤਾਂ ਸੀ। ਉਨ੍ਹਾਂ ਲੋਕਾਂ ਨੇ ਆਪਣਾ ਕਾਰੋਬਾਰ ਖ਼ਤਮ ਕਰ ਦੇਣ ਦਾ ਫ਼ੈਸਲਾ ਕਰ ਲਿਆ। ਮੋਹਿਤਾ ਕੋਲ ਟਰੇਨਿੰਗ ਫ਼ਾਇਦੇਮੰਦ ਹੋ ਸਕਦੀ ਸੀ, ਪਰ ਉਹਨੂੰ ਸਹਾਇਕਾਂ ਦੀ ਲੋੜ ਨਹੀਂ। ਸ਼ਾਇਦ ਪੁਰਾਣੇ ਵਰਕਰਾਂ ਨੂੰ ਡਰ, ਕਿ ਨਵੇਂ ਉਨ੍ਹਾਂ ਦੀ ਥਾਂ ਨਾ ਲੈ ਲੈਣ। ਭਈਆ ਜੀ ਨੇ ਫ਼ਿਲਹਾਲ ਕਿਸੇ ਹੋਰ ਮੌਕੇ ਦੀ ਉਡੀਕ ਲਈ ਕੁਝ ਚਿਰ ਹੋਰ ਲਈ ਟਿਕਣ ਦਾ ਪ੍ਰਬੰਧ ਕਰ ਦਿਤਾ ਹੈ। ਪਹਿਲਾਂ ਫ਼ੈਸਲਾ ਕਰਨ ਤੋਂ ਬਿਨਾਂ ਜਲਦੀ ਵਿਚ ਆਉਣਾ ਠੀਕ ਨਹੀਂ ਹੋਇਆ। ਕੁਝ ਪਤਾ ਨਹੀਂ, ਕਦੋਂ ਤਕ ਕੁਝ ਬਣ ਸਕੇਗਾ। ਵਿਹਲਿਆਂ ਵਕਤ ਬਿਤਾਣਾ ਬੜਾ ਮੁਸ਼ਕਿਲ। ਗੁਜ਼ਾਰੇ ਦੀ ਵੀ ਸਮੱਸਿਆ। ਸਵੇਰੇ ਸ਼ਾਮ ਟਾਈਪ ਸਿਖਣੀ ਸ਼ੁਰੂ ਕਰ ਦਿਤੀ ਹੈ। ਸ਼ਾਇਦ ਗੁਜ਼ਾਰੇ ਲਈ ਕੰਮ ਆ ਸਕੇ। ਘਬਰਾ ਨਹੀਂ ਗਿਆ, ਪਰ ਖ਼ਿਆਲ ਜ਼ਰੂਰ ਆਉਂਦਾ ਹੈ—ਜੇ ਇਥੇ ਆਪਣਾ ਪੇਟ ਪਾਲ ਸਕਣ ਦੇ ਬਹੁਤੇ ਰਸਤੇ ਨਹੀਂ ਤਾਂ ਏਨੀ ਦੂਰ ਆ ਕੇ ਰਹਿਣ ਦਾ ਕੀ ਫ਼ਾਇਦਾ? ਪੂਰੀ ਗੱਲ ਲਿਖਣਾ ਮੁਸ਼ਕਿਲ ਹੈ। ਖੋਲ੍ਹ ਕੇ ਗੱਲ ਕਰ ਸਕਣੀ ਹੀ ਠੀਕ ਹੋਏਗੀ। ਖ਼ਿਆਲ ਆਉਂਦਾ ਹੈ ਦੋ ਚਾਰ ਦਿਨ ਲਈ ਉਧਰ ਹੋ ਆਵਾਂ। ਤੁਹਾਡੇ ਇਧਰ ਆਣ ਦੀ ਕੋਈ ਸੰਭਾਵਨਾ ਹੈ ਤਾਂ ਬਿਹਤਰ। ਚਿੱਠੀ ਮਿਲਣ ਦਾ ਪਤਾ ਦੇਣਾ। ਘਰ ਦੀ ਖ਼ਬਰ ਨਾਲ ਸ਼ਾਂਤੀ ਆਉਂਦੀ ਹੈ। ਸ਼ੁਭ ਇਛਕ, ਇੰਦਰ ਭੂਸ਼ਣ ਨਿਗਮ।"

ਪਾਠਕ ਨੂੰ ਕੇਂਦਰੀ ਸਾਥੀਆਂ ਨਾਲ ਨੀਤੀ ਬਾਰੇ ਸਲਾਹ ਮਸ਼ਵਰਾ ਕਰਨ ਲਈ ਵੀ ਬੰਬਈ ਜਾਣਾ ਜ਼ਰੂਰੀ ਸੀ। ਪਿਛਲੇ ਪੰਜ ਮਹੀਨਿਆਂ ਵਿਚ ਅੰਤਰ-ਰਾਸ਼ਟਰੀ ਸਥਿਤੀ ਬਦਲ ਚੁਕੀ ਸੀ। ਹੁਣ ਸਾਰਿਆਂ ਮੋਰਚਿਆਂ ਤੇ ਮਿੱਤਰ ਰਾਸ਼ਟਰ ਭਾਰੂ। ਪੱਛਮ ਵਿਚ ਜਰਮਨੀ, ਇਟਲੀ, ਅਤੇ ਪੂਰਬ ਵਿਚ ਜਾਪਾਨੀ ਪਿਛੇ ਹਟ ਰਹੇ ਸਨ। ਰੂਸ ਵਿਚ ਚਮਤਕਾਰ, ਸਟੇਲਿਨਗਰਾਦ ਦੇ ਮੋਰਚੇ ਤੇ ਪਾਲੱਸ ਦੀ ਦੋ ਲੱਖ ਦੀ ਜਰਮਨ ਫ਼ੌਜ ਨੇ ਸੋਵੀਅਤ ਸੈਨਾ ਤੋਂ ਹਾਰ ਕੇ ਹਥਿਆਰ ਸੁੱਟ ਦਿਤੇ ਸਨ। ਅਜਿੱਤ ਨਾਜ਼ੀਆਂ ਦੀ ਪਹਿਲੀ ਵਡੀ ਹਾਰ।

ਕਰਾਂਤੀ ਦੇ ਪ੍ਰੋਗਰਾਮ ਤੇ ਦ੍ਰਿੜ੍ਹ ਰਹਿਣ ਵਾਲੇ ਜਵਾਨਾ ਲਈ ਸਭ ਤੋਂ ਵਡਾ ਧੱਕਾ—ਜੇਲ ਵਿਚ ਗਾਂਧੀ ਜੀ ਅਤੇ ਹੋਰ ਨੇਤਾਵਾਂ ਦੀਆਂ ਅਜੀਬ ਸਟੇਟਮੈਂਟਾਂ। ਨੇਤਾਵਾ ਨੇ ਅਗਸਤ ਅੰਦੋਲਨ ਦੀਆ ਘਟਨਾਵਾ ਲਈ ਦੁੱਖ ਪ੍ਰਗਟ ਕੀਤਾ ਅਤੇ ਉਨ੍ਹਾਂ ਘਟਨਾਵਾਂ ਲਈ ਸਰਕਾਰੀ ਨੀਤੀ ਨੂੰ ਜ਼ਿੰਮੇਵਾਰ ਠਹਿਰਾਇਆ। ਸਰਕਾਰ ਨੇ ਨੇਤਾਵਾਂ ਨੂੰ ਗਿਰਫਤਾਰ ਕਰਕੇ ਅੰਦੋਲਨ ਨੂੰ ਅਨੁਸ਼ਾਸਨ ਵਿਚ ਰਖਣ ਦਾ ਮੌਕਾ ਨੇਤਾਵਾਂ ਕੋਲੋਂ ਖੋਹ ਲਿਆ ਸੀ। ਐਜਿਹੀ ਸਥਿੱਤੀ ਵਿਚ ਜਨਤਾ ਨੂੰ ਕਰਾਂਤੀ ਲਈ ਲਲਕਾਰਨ ਦਾ ਕੀ ਨਤੀਜਾ ਹੁੰਦਾ। ਇਨ੍ਹਾਂ ਜਵਾਨਾਂ ਦੇ ਖ਼ਿਆਲ ਵਿਚ ਕਰਾਂਤੀ ਲਈ ਠੀਕ ਵਕਤ ਆ ਰਿਹਾ ਸੀ। ਜਾਪਾਨੀ ਮਣੀਪੁਰ, ਇਮਫਾਲ ਵਲ ਵਧ ਰਹੇ ਸਨ। ਅਖ਼ਬਾਰਾਂ ਵਿਚ ਖ਼ਬਰ, ਗਾਂਧੀ ਜੀ ਵਾਇਸਰਾਏ ਨੂੰ ਖ਼ਬਰ ਦੇ ਕੇ ਆਤਮਸ਼ੁਧੀ ਲਈ ਵਰਤ ਸ਼ੁਰੂ ਕਰ ਦਿਤਾ। ਜਨਤਾ ਹੈਰਾਨ।

ਪਾਠਕ ਛੇ ਮਹੀਨੇ ਬਾਅਦ ਬੰਬਈ ਗਿਆ ਸੀ। ਇਸ ਵਿਚਕਾਰ ਅਨੇਕ ਗਿਰਫਤਾਰੀਆਂ ਅਤੇ ਪੁਲੀਸ ਦੀ ਚੌਕਸੀ ਵਧ ਜਾਣ ਕਾਰਣ ਪੁਰਾਣੇ ਅਡੇ ਅਤੇ ਥਾਵਾਂ ਬਦਲ ਚੁਕੀਆਂ ਸਨ। ਬੰਬਈ ਵਿਚ ਠਹਿਰਨ ਲਈ ਪਾਠਕ ਕੋਲ ਆਪਣੀ ਵਖਰੀ ਥਾਂ ਸੀ। ਸਾਥੀਆਂ ਨੂੰ ਮਿਲਣ ਵਿਚ ਤਿੰਨ ਦਿਨ ਲੱਗ ਗਏ। ਇਧਰੋਂ ਉਧਰੋਂ ਜੋ ਕੁਝ ਸੁਣਿਆ, ਸਥਿਤੀ ਜਾਣਨ ਲਈ ਵਿਆਕੁਲ। ਚੌਥੇ ਦਿਨ ਸ਼ਾਮੀਂ ਬੀਰੂ ਭਾਈ ਦੇ ਦਸੇ ਪਤੇ ਤੇ ਕਮਲ ਬੇਨ ਲਈ ਪੁਛਣ ਬਾਂਦਰਾ ਦੇ ਜੀਵਨਲਾਲ ਝਵੇਰੀ ਦੇ ਘਰ ਗਿਆ। ਝਵੇਰੀ ਦੀ ਪਤਨੀ ਨੂੰ ਕਿਹਾ, "ਕਮਲ ਬੇਨ ਨੂੰ ਕਹਿਣਾ ਕਿ ਉਹਦੇ ਪਿੰਡੋਂ ਜਯੋਤੀ ਪੱਠੂ ਆਇਆ ਹੈ।"

ਪਾਠਕ ਨੂੰ ਪਛਾਣਨ ਵਿਚ ਮੁਸ਼ਕਲ ਨਾ ਹੋਈ। ਸਭ ਤੋਂ ਵਡੀ ਪਛਾਣ, ਊਸ਼ਾ ਦੀ ਨੱਕ ਵਿਚ ਸ਼ਯਾਮਾ ਦੇ ਦੋ ਛੋਟੇ ਲਾਲ ਨਗਾਂ ਵਾਲੀ ਤੀਲੀ ਸੀ। ਊਸ਼ਾ ਬੜੀ ਕਮਜ਼ੋਰ ਹੋ ਗਈ ਸੀ। ਚਿਹਰਾ ਮੁਰਝਾਇਆ ਹੋਇਆ। ਅਚਾਨਕ ਕਿਧਰੇ ਸਾਹਮਣਾ ਹੋਣ ਤੇ ਉਹਦੇ ਨਾਲ ਸ਼ਾਇਦ ਨਜ਼ਰ ਵੀ ਨਾ ਮਿਲਦੀ। ਵਾਲ ਅਗੇ ਖਿਚ ਕੇ ਸਾਂਭਣ ਨਾਲ ਮੱਥਾ ਛੋਟਾ ਹੋ ਗਿਆ ਸੀ। ਊਸ਼ਾ ਦੇ ਚਿਹਰੇ ਤੇ ਉਹਦੀ ਪ੍ਰੇਸ਼ਾਨੀ ਦੇ ਖ਼ਿਆਲ ਨਾਲ ਪਾਠਕ ਦੇ ਮਨ ਵਿਚ ਤਕਲੀਫ਼।

ਪਾਠਕ ਨੂੰ ਦੇਖ ਕੇ ਕਮਲਬੇਨ (ਊਸ਼ਾ) ਖ਼ੁਸ਼। ਚਾਰ ਮਹੀਨਿਆਂ ਤੋਂ ਮਿਲਣ ਦੀ ਤੀਬਰ ਖ਼ਵਾਹਿਸ਼, ਉਡੀਕ। "ਸ਼ਰੀਫ਼ ਆਦਮੀ ਲੱਗ ਰਹੇ ਹੋ।" ਅੰਗਰੇਜ਼ੀ ਵਿਚ ਫੁਸਫੁਸਾਈ।

ਬੰਬਈ ਵਿਚ ਪਾਠਕ ਨੇ ਵੇਸ ਬਦਲ ਲਿਆ ਸੀ—ਸਿਰ ਤੇ ਵਾਲ, ਦਾੜ੍ਹੀ ਮੁਛਾਂ ਮਾਡਰਨ ਫ਼ੈਸ਼ਨ ਨਾਲ, ਕੁਝ ਪਾਰਸੀ ਢੰਗ ਵਿਚ ਕਟਵਾ ਲਏ ਸਨ। ਬੰਬਈਆ ਆਧੁਨਿਕ ਸਮਾਜ ਦੇ ਲੋਕਾਂ ਵਰਗੇ।

ਕਮਲ ਨੂੰ ਕਈ ਤਰ੍ਹਾਂ ਦੀ ਉਤਸੁਕਤਾ, "ਕਦੋਂ ਆਏ? ਪੱਪੂ ਨੂੰ ਕਦੋਂ ਦੇਖਿਆ? ਕਿਹੋ ਜਿਹਾ ਲਗਦਾ ਹੈ? ਉਹਦੀ ਫੋਟੋ ਲਿਆਏ?......ਉਥੇ ਕੀ ਹੋ ਰਿਹਾ ਹੈ?"

ਪਾਠਕ ਨੂੰ ਬੱਚੇ ਲਈ ਊਸ਼ਾ ਦਾ ਓਦਰੇਵਾਂ ਉਦਾਸ ਕਰ ਗਿਆ। ਦਸਿਆ : ਪੱਪੂ ਖ਼ੂਬ ਚੁਸਤ ਤੰਦਰੁਸਤ ਸੀ। ਨਾਨੀ ਨਾਨੇ ਨਾਲ ਦਿਲ ਲੱਗਾ ਹੋਇਆ ਹੈ। ਫੋਟੋ ਲਿਆਉਣ ਦਾ ਖਿਆਲ ਸੀ, ਵਕਤ ਸਿਰ ਤਿਆਰ ਨਹੀਂ ਹੋਈ।

ਕਮਲ ਜਿਸ ਮਕਾਨ ਵਿਚ ਸੀ, ਉਥੇ ਬੈਠਣ ਅਤੇ ਗਲਬਾਤ ਕਰਨ ਲਈ ਠੀਕ ਥਾਂ ਨਹੀਂ ਸੀ। ਉਥੋਂ ਸਮੁੰਦਰ ਕਿਨਾਰੇ 'ਪਹਾੜੀ ਮਾਤਾ ਦਾ ਗਿਰਜਾ' ਨੇੜੇ। ਪਾਠਕ ਦੇ ਨਾਲ ਉਧਰ ਚਲੀ ਗਈ।

ਬਾਂਦਰਾ ਵਿਚ ਪਹਾੜੀ ਮਾਤਾ ਦੇ ਗਿਰਜੇ ਦੇ ਹੇਠਾਂ ਸੜਕ ਦੇ ਨਾਲ ਸਮੁੰਦਰ ਕੋਲ ਬਹੁਤ ਸਾਰੀਆਂ ਚੱਟਾਨਾਂ ਦੂਰ ਤੀਕ ਫੈਲੀਆਂ ਹੋਈਆਂ ਹਨ। ਸ਼ਾਮੀਂ ਲੋਕ ਤਾਜ਼ੀ ਹਵਾ ਲਈ ਉਥੇ ਆ ਬੈਠਦੇ ਸਨ। ਪਾਠਕ ਦੇ ਨਾਲ ਇਕ ਚੱਟਾਨ ਤੇ ਬੈਠ ਕੇ ਕਮਲ ਨੇ ਪੁਛਿਆ, "ਗਾਂਧੀ ਦਾ ਇਹ ਕਿਹਾ ਵਰਤ? ਆਤਮਸ਼ੁਧੀ ਕਿਵੇਂ, ਕਿਸ ਦੀ? ਆਤਮਸ਼ੁਧੀ, ਪਸ਼ਚਾਤਾਪ ਦਾ ਅਰਥ ਆਪਣੀ ਗ਼ਲਤੀ ਮੰਨਣਾ। ਅੰਦੋਲਨ ਦੀਆਂ ਘਟਨਾਵਾਂ ਲਈ ਜ਼ਿੰਮੇਵਾਰੀ ਸਰਕਾਰ ਉਤੇ ਅਤੇ ਆਤਮਸ਼ੁਧੀ ਆਪਣੀ। ਕੀ ਜਨਤਾ ਤੋਂ ਪ੍ਰਾਸ਼ਚਿਤ ਕਰਵਾਉਣਾ ਚਾਹੁੰਦੇ ਹਨ? ਲੋਕਾਂ ਨੂੰ ਡੀਮੋਰੇਲਾਈਜ਼ ਕਰਨਾ......।" ਲਹਿਜੇ ਵਿਚ ਬਹੁਤ ਗੁੱਸਾ।

"ਅੰਦੋਲਨ ਦਬ ਜਾਣ ਤੇ ਵਿਰੋਧੀ ਦਾ ਦਿਲ ਬਦਲਾਣ ਦੀ ਨੀਤੀ। ਇਲਾਜ, ਆਤਮਸ਼ੁਧੀ ਲਈ ਵਰਤ, ਜਿਵੇਂ ਹਿਮਾਲੀਅਨ ਬਲੰਡਰ ਲਈ ਸੰਨ ਇੱਕੀ ਅਤੇ ਇਕੱਤੀ ਵਿਚ ਵਰਤ ਰਖਿਆ ਸੀ, ਹੁਣ ਵੀ ਕਰ ਰਹੇ ਹਨ। ਅਸੀਂ ਲੋਕ—ਡਾਕਟਰ, ਮੋਹਤਾ, ਫ਼ਜ਼ਲੀ, ਚੱਟੋ, ਮਿਤਰਾ, ਕਰਵੇ, ਮੋਹਰਅਲੀ ਤਿੰਨ ਦਿਨ ਤੋਂ ਉਸੇ ਤੇ ਸਿਰ ਮਾਰ ਰਹੇ ਨੇ......। ਗਾਂਧੀ ਇਹਨੂੰ ਈਸ਼ਵਰੀ ਪਰੇਰਣਾ ਕਹਿ ਦੇਣ ਤਾਂ ਕੋਈ ਕੀ ਕਹਿ ਸਕਦਾ ਹੈ।"

"ਅਸੀਂ ਰੇਡੀਓ ਤੇ ਜਨਤਾ ਨੂੰ ਬਾਪੂ ਅਤੇ ਕਾਂਗਰਸ ਦੇ ਕਮਾਂਡਮੈਂਟ ਦੇ ਨਾਂ ਤੇ ਸਿਰ ਤੇ ਕਫ਼ਨ ਬੰਨ੍ਹ ਕੇ ਵਧਣ ਲਈ ਲਲਕਾਰਦੇ ਰਹੇ। ਇਨ੍ਹਾਂ ਲੋਕਾਂ ਨੇ ਅੰਦੋਲਨ ਦੀ ਜ਼ਿੰਮੇਵਾਰੀ ਤੋਂ ਹੀ ਇਨਕਾਰ ਕਰ ਦਿਤਾ। ਗਾਂਧੀ ਸਾਡੇ ਪਾਪਾਂ ਲਈ ਪ੍ਰਾਸ਼ਚਿਤ ਕਰ ਰਹੇ ਨੇ, ਸਾਡੀ ਮਰਜ਼ੀ ਦੇ ਬਿਨਾਂ......।" ਊਸ਼ਾ ਦਾ ਲਹਿਜਾ ਹੋਰ ਗੁੱਸੇ ਵਾਲਾ, "ਹੁਣ ਪ੍ਰਾਸ਼ਚਿਤ ਤੇ ਆਤਮਸ਼ੁਧੀ ਦਾ ਪ੍ਰੋਗਰਾਮ ਚਲਣਾ ਹੈ ਤਾਂ ਮੈਂ ਕਿਉਂ ਇਥੇ ਸੜਾਂ?"

"ਗਾਂਧੀ ਅਤੇ ਨੇਤਾ ਜੋ ਕਹਿਣ, ਸਾਡਾ ਸੰਘਰਸ਼ ਖ਼ਤਮ ਨਹੀਂ ਹੋ ਗਿਆ।" ਪਾਠਕ ਨੇ ਤਸੱਲੀ ਦਿਤੀ, "ਪਰ ਤੈਨੂੰ ਇਸ ਹਾਲਤ ਵਿਚ ਪਾਣ ਲਈ ਬਹੁਤ ਦੁਖ।"

"ਵਟ ਨਾਨਸੈਂਸ!" ਊਸ਼ਾ ਨੇ ਟੋਕਿਆ, "ਮੈਂ ਤਹਾਡੇ ਕਹਿਣ ਨਾਲ ਨਹੀਂ ਕੀਤਾ, ਇਹ ਮੇਰਾ ਵਿਵੇਕ ਸੀ, ਮੇਰੀ ਜ਼ਿੰਮੇਵਾਰੀ ਤੇ ਰਾਜੇ ਦੀ ਗੱਲ......।"

... ... ...

ਪਾਠਕ ਨੇ ਵੇਦ ਪ੍ਰਕਾਸ਼ ਤੇ ਨਿਗਮ ਤੋਂ ਸੁਣੀ ਖ਼ਬਰ ਦੇ ਆਧਾਰ ਤੇ ਦਸਿਆ: ਯੂਨੀਵਰਸਿਟੀ ਵਿਚ ਤੁਹਾਡੇ ਲੈਕਚਰ ਵੇਲੇ ਅਮਿਤ ਉਥ ਹੀ ਸੀ। ਉਹਨੂੰ ਇਸ ਭਾਸ਼ਣ ਦੇ ਨਤੀਜੇ ਦਾ ਖ਼ਿਆਲ। ਸੂਰਜ ਡੁਬਦਿਆਂ ਹੀ ਤੁਹਾਡਾ ਪਤਾ ਲੈਣ ਉਹ ਛੋਟੀ ਗਲੀ ਗਿਆ।

ਬੇਬੇ ਨੇ ਦਸਿਆ—ਸਵੇਰੇ ਕਚਹਿਰੀ ਗਈ ਸੀ। ਕਹਿ ਗਈ ਹੈ, ਕਾਗਜ਼ਾਂ ਲਈ ਸ਼ਾਇਦ ਇਲਾਹਾਬਾਦ ਜਾਣਾ ਪਏ। ਦੇਰ ਨਾਲ ਆਏਗੀ ਜਾ ਕਲ ਸਵੇਰੇ।

ਅਮਿਤ ਭਾਂਪ ਗਿਆ ਕਿ ਤੁਸੀਂ ਘਰੋਂ ਤਿਆਰੀ ਕਰ ਕੇ ਨਿਕਲੇ ਹੋ। ਬੇਬੇ ਘਬਰਾ ਨਾ ਜਾਏ, ਉਹਨੂੰ ਕੁਝ ਨਾ ਦਸਿਆ। ਪੁਲੀਸ ਚੌਥੇ ਪਹਿਰ ਤੋਂ ਗਲੀ ਤੇ ਨਜ਼ਰ ਰਖ ਰਹੀ ਸੀ। ਬੇਬੇ ਨੂੰ ਉਮੀਦ ਸੀ, ਤੁਸੀਂ ਸਵੇਰੇ ਅਠ-ਨੌ ਵਜੇ ਤਕ ਮੁੜ ਆਉਗੇ। ਫਿਰ ਰਾਤੀਂ ਉਥੇ ਹੀ ਰਹਿ ਗਈ, ਕਿ ਤੁਸੀਂ ਸਵੇਰੇ ਆ ਕੇ ਕਿਧਰੇ ਪ੍ਰੇਸ਼ਾਨ ਨਾ ਹੋਵੋ। ਸਵੇਰੇ ਪੁਲੀਸ ਗਿਰਫ਼ਤਾਰੀ ਲਈ ਆ ਗਈ। ਪੁਛਗਿਛ ਨਾਲ ਬੇਬੇ ਘਬਰਾਈ। ਉਹਦੇ ਹੰਝੂ ਨਿਕਲ ਆਏ। ਪੁਲੀਸ ਨੂੰ ਗ਼ੁੱਸੇ ਹੋਈ—ਸਾਡੀ ਕੁੜੀ ਕੀ ਚੋਰ ਡਾਕੂ ਹੈ! ਤੁਹਾਨੂੰ ਮਤਲਬ?

ਪੁਲੀਸ ਨੇ ਪੂਰੇ ਘਰ ਦੀ ਤਲਾਸ਼ੀ ਲਈ। ਕੁਝ ਕਿਤਾਬਾਂ, ਤੁਹਾਡੇ ਵਿਆਹ ਦੀਆਂ ਅਤੇ ਬੱਚੇ ਦੀਆਂ ਫ਼ੋਟੋ ਲੈ ਗਈ।

ਬੇਬੇ ਨੇ ਦਸ ਯਾਰ੍ਹਾਂ ਵਜੇ ਤਕ ਉਡੀਕ ਕੀਤੀ। ਪੱਪੂ ਪੁਲੀਸ ਦੇ ਆਣ ਅਤੇ ਮਾਂ ਦੇ ਬਿਨਾਂ ਘਬਰਾ ਰਿਹਾ ਸੀ। ਬੇਬੇ ਨੇ ਬਾਬੂ ਦੇ ਘਰ ਜਾ ਕੇ ਰਾਇ ਲਈ। ਉਨ੍ਹਾਂ ਨੇ ਸਲਾਹ ਦਿਤੀ, ਤੂੰ ਬੱਚੇ ਨੂੰ ਉਹਦੇ ਨਾਨੇ ਦੇ ਘਰ ਲੈ ਜਾ। ਮਕਾਨ ਨੂੰ ਤਾਲਾ ਲਾ ਦੇ। ਪਰਸੂ ਤੈਨੂੰ ਬੁਲਾ ਲਿਆਏਗਾ।

ਪੁਲੀਸ ਬੇਬੇ ਦੇ ਪਿਛੇ ਬਾਲਾਕਦਰ ਪਹੁੰਚ ਗਈ। ਪੰਡਿਤ ਦੇ ਘਰ ਦੀ ਤਲਾਸ਼ੀ ਵੀ ਲਈ ਗਈ। ਪੁਲੀਸ ਤਹਕੀਕਾਤ ਲਈ ਬੇਬੇ, ਪੰਡਿਤ ਅਤੇ ਅਮਿਤ ਨੂੰ ਕੋਤਵਾਲੀ ਲੈ ਗਈ। ਪੁਛ ਗਿਛ ਕਰਕੇ ਉਨ੍ਹਾਂ ਨੂੰ ਵਾਪਸ ਭੇਜ ਦਿਤਾ। ਪੁਲੀਸ ਨੇ ਛੋਟੀ ਗਲੀ ਤੇ ਪੰਡਿਤ ਦੇ ਮਕਾਨ ਤੇ ਵੀ ਨਜ਼ਰ ਰਖੀ ਹੋਈ ਸੀ ਕਿ ਉਸ਼ਾ ਬੱਚੇ ਨੂੰ ਮਮਤਾ ਵਿਚ ਮਿਲਣ ਆ ਸਕਦੀ ਹੈ। ਪੰਡਿਤ, ਮਿਸਿਜ਼ ਪੰਡਿਤ, ਅਮਿਤ ਜਿਥੇ ਜਾਣ, ਪੁਲੀਸ ਉਨ੍ਹਾਂ ਦੇ ਪਿਛੇ ਪਿਛੇ।

ਸਰਕਾਰ ਨੇ ਫ਼ਰਾਰ ਬਾਗ਼ੀਆਂ ਦੀ ਜਾਇਦਾਦ ਜ਼ਬਤ ਕਰਨ ਦਾ ਹੁਕਮ ਦਿਤਾ। ਉਸ਼ਾ ਦੇ ਘਰ ਦੇ ਦਰਵਾਜ਼ੇ ਤੇ ਵੀ ਨੋਟਿਸ ਚਿਪਕਾ ਦਿਤਾ। ਪੰਦਰਾਂ ਦਿਨਾਂ ਦੇ ਅੰਦਰ ਪੁਲੀਸ ਨੂੰ ਆਤਮ ਸਮਰਪਣ ਨਹੀਂ ਤੇ ਮਕਾਨ ਜਾਇਦਾਦ ਜ਼ਬਤ ਕਰਕੇ ਨੀਲਾਮ ਕਰ ਦਿਤੇ ਜਾਣਗੇ।

ਕਈ ਲੋਕਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ ਸਨ।

ਤੁਹਾਡਾ ਮਾਮਲਾ ਅਟਕ ਗਿਆ ਹੈ। ਤੁਹਾਡੇ ਘਰ ਤੇ ਨੋਟਿਸ ਦੇਖ ਕੇ ਸ਼ਰੀਕਾਂ ਨੇ ਦਰਖ਼ਾਸਤ ਦਿਤੀ ਹੈ : ਇਸ ਜਾਇਦਾਦ ਦਾ ਅਦਾਲਤ ਵਿਚ ਝਗੜਾ ਪਿਆ ਹੋਇਆ ਹੈ। ਅਸਲੀ ਵਾਰਸ ਅਸੀਂ ਹਾਂ। ਵਿਰਾਸਤ ਦੇ ਸੰਬੰਧ ਵਿਚ ਅਦਾਲਤ ਦੇ ਫ਼ੈਸਲੇ ਤਕ ਜਾਇਦਾਦ ਜ਼ਬਤ ਅਤੇ ਨੀਲਾਮ ਨਹੀਂ ਹੋਣੀ ਚਾਹੀਦੀ। ਬਾਬੂ ਨੇ ਉਸ਼ਾ ਦੇ ਵਕੀਲ ਕੋਲੋਂ ਦਰਖ਼ਾਸਤ ਦਵਾ ਦਿਤੀ : ਅਸਲੀ ਵਾਰਸ ਨਾਬਾਲਿਗ਼ ਬੇਟਾ ਹੈ। ਮਾਂ ਤੇ ਇਲਜ਼ਾਮ ਹੋਣ ਕਾਰਣ ਨਾਬਾਲਿਗ਼ ਬੇਟੇ ਦੀ ਜਾਇਦਾਦ ਜ਼ਬਤ ਅਤੇ ਨੀਲਾਮ ਨਹੀਂ ਕੀਤੀ ਜਾਣੀ ਚਾਹੀਦੀ। ਉਸ਼ਾ ਦੀ ਜਾਇਦਾਦ ਜ਼ਬਤੀ ਨਾਲ ਰਿਸੀਵਰ ਨੂੰ ਵੀ ਨੁਕਸਾਨ। ਉਸਨੇ ਵੀ ਜ਼ਬਤੀ ਅਗੇ ਪਾਣ ਦੀ ਦਰਖ਼ਾਸਤ ਦੇ ਦਿਤੀ।

ਤੁਹਾਡਾ ਨਾਂ ਕਾਫ਼ੀ ਮਸ਼ਹੂਰ ਹੋ ਚੁਕਾ ਹੈ। ਸੁਣਿਆ ਹੈ, ਜੱਜ ਬੜਾ ਚੰਗਾ ਆਦਮੀ ਹੈ, ਆਖ਼ਿਰ ਹੈ ਤੇ ਹਿੰਦੁਸਤਾਨੀ। ਉਹਨੇ ਮੁਆਮਲੇ ਦੀ ਤਹਕੀਕਾਤ ਲਈ ਦੋ ਮਹੀਨੇ ਦੀ ਤਰੀਕ ਦਿਤੀ। ਤਰੀਕ ਤੇ ਹੁਕਮ ਦਿਤਾ—ਕੋਈ ਹੋਰ ਵਾਰਸ ਹੈ ਤਾਂ ਉਹਨੂੰ ਅਦਾਲਤ ਵਿਚ ਪੇਸ਼ ਕੀਤਾ ਜਾਏ। ਫਿਰ ਡੇਢ ਮਹੀਨੇ ਦੀ ਤਰੀਕ। ਵਾਰਸ ਤੇ ਪੱਪੂ ਹੈ ਹੀ ਹੈ। ਜ਼ਬਤੀ ਨਹੀਂ ਹੋ ਸਕੇਗੀ।

"ਅਜਿਹੀ ਸਥਿਤੀ ਵਿਚ ਪੱਪੂ ਨੂੰ ਬੁਲਾ ਲੈਣ ਦਾ ਸਵਾਲ ਹੀ ਨਹੀਂ ਉਠਦਾ।" ਕਈ ਪਲ ਚੁਪ ਰਹਿ ਉਸ਼ਾ ਨੇ ਨਿਰਾਸ਼ਾ ਪ੍ਰਗਟ ਕੀਤੀ।

"ਦੁਖ ਹੈ, ਪਰ ਸਥਿਤੀ ਇਹੀ ਹੈ।" ਉਸ਼ਾ ਨੇ ਕੁਝ ਚਿਰ ਚੁਪ ਰਹਿ ਕੇ ਚਾਰ ਮਹੀਨੇ ਦੀ ਬੀਤੀ ਸੁਣਾਈ।

... ... ...

ਲਖਨਊ ਤੋਂ ਬੰਬਈ ਦਾ ਲੰਮਾ ਸਫ਼ਰ ਉਸ਼ਾ ਨੇ ਇਕ ਤਰ੍ਹਾਂ ਇਕੱਲਿਆਂ ਡੱਬੇ ਵਿਚ ਕੀਤਾ। ਇਕ ਤਰ੍ਹਾਂ ਇਸ ਲਈ ਕਿ ਬੰਬਈ ਵਿਚ ਉਸਦਾ ਸੂਤਰਾਂ ਨਾਲ ਸੰਪਰਕ ਕਰਾਣ ਲਈ ਪਾਠਕ ਨੇ ਉਸ਼ਾ ਦੇ ਨਾਲ ਜਲਾਲੁਦੀਨ ਨੂੰ ਸਹਾਇਕ ਬਣਾ ਕੇ ਭੇਜਿਆ ਸੀ।

ਉਸ਼ਾ ਦੇ ਨਾਲ ਜਲਾਲੁਦੀਨ ਬਿਲਕੁਲ ਠੀਕ ਬੰਦਾ ਸੀ। ਜਲਾਲ ਕਰਾਂਤੀ ਅੰਦੋਲਨ ਵਿਚ ਸ਼ਾਮਿਲ ਹੋਣ ਤੇ ਵੀ ਮੁਸਲਿਮ ਪੋਸ਼ਾਕ ਵਿਚ ਸੀ। ਮੁਸਲਿਮ ਲੀਗ ਦੀ ਨੀਤੀ ਦੇ ਕਾਰਣ ਮੁਸਲਮਾਨਾਂ ਤੇ ਪੁਲੀਸ ਸ਼ਕ ਨਹੀਂ ਕਰਦੀ ਸੀ।

ਉਸ਼ਾ ਨੇ ਬੰਬਈ ਦੇ ਬਹੁਤ ਵਡਿਆਂ ਹੋਣ ਬਾਰੇ ਸੁਣਿਆ ਹੋਇਆ ਸੀ, ਪਰ ਉਹਦੇ ਵਿਸਤਾਰ ਅਤੇ ਘਣੀ ਆਬਾਦੀ ਦੀ ਕਲਪਨਾ ਨਹੀਂ ਕੀਤੀ ਸੀ। ਬੰਬਈ ਦੇ ਉਪਨਗਰ, ਬਾਂਦਰਾ, ਲੰਘਣ ਤੋਂ ਪਹਿਲਾਂ ਨਵੀਂ ਥਾਂ ਦੇ ਵਿਸਤਾਰ ਤੇ ਹੈਰਾਨ। ਬਿਨਾ ਇੰਜਨ ਜਾਂ ਧੂਏਂ ਬਿਨਾਂ ਇੰਜਨ ਦੀ, ਤੀਰ ਦੀ ਤੇਜ਼ੀ ਨਾਲ ਸੜ ਸੜ ਉਡਦੀਆ ਜਾਂਦੀਆ ਗੱਡੀਆ ਉਹਦੀ ਟਰੇਨ ਦੇ ਦੋਹਾਂ ਪਾਸੇ ਅਗੇ ਪਿਛੇ ਲੰਘਦੀਆਂ ਜਾ ਰਹੀਆ ਸਨ। ਜਿਥੇ ਤਕ ਨਜ਼ਰ ਜਾਂਦੀ, ਬਸਤੀ-ਬਸਤੀ ਉਚੇ ਤੋਂ ਉਚਾ ਮਕਾਨ। ਤਰ੍ਹਾ ਤਰ੍ਹਾ ਦੀਆ ਪੋਸ਼ਾਕਾ। ਵਿਕਟੋਰੀਆ ਟਰਮੀਨਿਸ ਤੇ ਜਲਾਲ ਨੇ ਉਹਨੂੰ ਗੱਡੀ ਵਿਚੋਂ ਉਤਰਣ ਵਿਚ ਸਹਾਇਤਾ ਦਿਤੀ। ਸਟੇਸ਼ਨ ਤੇ ਭੀੜ। ਭੀੜ ਕੀ, ਮੁਸਾਫ਼ਿਰਾਂ ਦਾ ਠੋਸ ਇਕੱਠ, ਜਿਸ ਵਿਚ ਕੇਵਲ ਮੌਕਾ ਪਾ ਕੇ ਧੱਕੇ ਨਾਲ ਕਦਮ ਵਧਾ ਸਕਣਾ ਸੰਭਵ।

ਉਸ ਜ਼ਮਾਨੇ ਵਿਚ ਅਜੇ ਬੰਬਈ ਵਿਚ ਟੈਕਸੀ ਦਾ ਇੰਨਾ ਰਵਾਜ ਨਹੀਂ ਸੀ। ਉਦੋਂ ਸਾਧਾਰਣ ਸਵਾਰੀ ਸੀ, ਇਕ ਘੋੜਾ ਜੁਤੀ ਚਾਰ ਪਹੀਆਂ ਦੀ ਬੱਘੀ। ਸਟੇਸ਼ਨ ਤੋਂ ਉਹਨੂੰ ਬਹੁਤ ਦੂਰ ਨਹੀਂ ਜਾਣਾ ਪਿਆ। ਜਲਾਲ ਨੇ ਇਕ ਰਾਤ ਉਸ਼ਾ ਨੂੰ ਆਪਣੇ ਘਰ ਮੁਹੰਮਦ ਅਲੀ ਰੋਡ ਤੇ ਟਿਕਾਇਆ, ਅਤੇ ਦੂਜੇ ਦਿਨ ਪਾਠਕ ਦੇ ਹੁਕਮ ਅਨੁਸਾਰ ਹਰਿ ਮੋਹਿਤਾ ਨਾਲ ਸੰਪਰਕ ਕਰਾ ਦਿਤਾ।

ਉਸ਼ਾ ਨੇ ਦਸਿਆ—ਹਰਿ ਮੋਹਿਤਾ ਨੇ ਡਾਕਟਰ ਸਾਹਬ ਦਾ ਸੁਝਾਅ ਬੀਰੇਂਦਰ ਦੇਸਾਈ ਉਰਫ਼ ਬੀਰੂ ਨੂੰ ਦਸ ਕੇ ਉਸ਼ਾ ਦੀ ਪਛਾਣ ਕਰਵਾ ਦਿਤੀ। ਬੀਰੂ ਸ਼ਹਿਰ ਵਿਚ ਗੁਪਤ ਕੰਮ ਦੇ ਪ੍ਰਬੰਧ ਅਤੇ ਸੰਪਰਕ ਦਾ ਸੂਤਰਧਾਰ। ਬੀਰੂ ਨੇ ਉਸ਼ਾ ਨੂੰ ਡਾਕਟਰ ਸੁਮਤੀ ਦੇ ਘਰ ਠਹਿਰਾ ਦਿਤਾ। ਲਾਂਗਟੇ ਬਰਾਡਕਾਸਟਿੰਗ ਦੇ ਪ੍ਰਬੰਧ ਵਿਚ ਬਹੁਤ ਸਹਾਇਤਾ ਦੇ ਰਹੀ ਸੀ। ਲਾਗਟੇ ਦੀ ਗਾਈਨੋਕਾਲੋਜੀ ਦੀ ਜਮੀ ਹੋਈ ਪ੍ਰੈਕਟਿਸ, ਸਮਾਜਕ ਹੈਸੀਅਤ ਮਜ਼ਬੂਤ, ਬਹੁਤ ਸਾਰੇ ਸੰਪਰਕ। ਪਤੀ ਦਾ ਬੜਾ ਜਮਿਆ ਹੋਇਆ ਸਟਾਰਚ ਦਾ ਕਾਰੋਬਾਰ। ਉਸ਼ਾ ਨੂੰ ਸਥਾਨਕ ਰੰਗਣ ਦਾ ਨਾਂ ਦਿਤਾ ਗਿਆ, ਕਮਲਸ਼ਾਹ। ਲਾਂਗਟੇ ਨੇ ਹਮਦਰਦੀ ਵਿਚ ਕੁਝ ਦਿਨ ਉਹਨੂੰ ਜਗਹ ਦੇ ਦਿਤੀ।

ਬਾਪਟ ਦੀ ਇਲਾਹਾਬਾਦ ਵਿਚ ਉਹਨਾਂ ਨਾਲ ਜਾਣ ਪਛਾਣ ਹੋ ਗਈ ਸੀ। ਉਹਨੂੰ ਬੰਬਈ ਵਿਚ ਦੇਖ ਕੇ ਖ਼ੁਸ਼। ਉਹਨੇ ਬੀਰੂ ਨੂੰ ਦਸਿਆ : ਇਹਦਾ ਇੰਗਲਿਸ਼ ਉਚਾਰਣ, ਲਹਿਜਾ ਫ਼ਸਟ ਕਲਾਸ। ਇਲਾਹਾਬਾਦ ਵਿਚ ਇਸਦੇ ਨਾਂ ਤੋਂ ਬਰਾਡਕਾਸਟ ਕਰਵਾਇਆ ਗਿਆ ਸੀ, ਉਹਦਾ ਬੜਾ ਪ੍ਰਭਾਵ ਪਿਆ।

ਬੰਬਈ ਵਿਚ ਗੁਪਤ ਰੇਡੀਓ ਦਾ ਕੰਮ ਉਸ਼ਾ ਮਹਿਤਾ ਦੇ ਦਲ ਦੀਆਂ ਕੋਸ਼ਿਸ਼ਾਂ ਨਾਲ ਸ਼ੁਰੂ ਹੋਇਆ ਸੀ। ਝਵੇਰੀ ਅਤੇ ਹੋਰ ਸਾਥੀ ਉਹਨੂੰ ਮਿਲਵਰਤਣ ਦੇ ਰਹੇ ਸਨ। ਡਾਕਟਰ ਲਾਂਗਟੇ ਨੂੰ ਉਸਾ ਮਹਿਤਾ ਦੇ ਲਈ ਆਦਰ ਤੇ ਵਿਸ਼ਵਾਸ। ਲਾਂਗਟੇ ਮਹਿਤਾ ਦੇ ਸੂਤਰ ਨਾਲ ਹੀ ਮਦਦ ਦੇ ਰਹੀ ਸੀ। ਬਾਪਟ ਦਾ ਪ੍ਰਸਤਾਵ, ਦੋਵੇਂ ਉਸ਼ਾ ਇਕੋ ਨਾਂ ਬਰਾਡਕਾਸਟ ਕਰਨਾ ਤਾਂ ਬਿਹਤਰ।

ਬੀਰੂ ਨੂੰ ਉਸ਼ਾ ਸੇਠ ਜਚ ਗਈ। ਉਹਨੇ ਕਿਹਾ, "ਇੰਗਲਿਸ਼ ਸੈਕਸ਼ਨ ਵਿਚ ਉਸ਼ਾ ਦਾ ਬਰਾਡਕਾਸਟ ਹਰ ਦੂਜੇ ਦਿਨ ਹੋਣਾ ਚਾਹੀਦਾ ਹੈ। ਇਥੇ ਦੇ ਅਖ਼ਬਾਰਾਂ ਵਿਚ ਵੀ ਉਸ਼ਾ ਸੇਠ

ਦਾ ਚਰਚਾ ਹੋਇਆ ਹੈ। ਉਸ਼ਾ ਸੇਠ ਆਪਣੇ ਬਾਰੇ ਪੂਰਾ ਦਸ ਕੇ ਬੋਲੇ ਤਾਂ ਜ਼ਿਆਦਾ ਪ੍ਰਭਾਵ ਪਏਗਾ। ਪਰਸਨੈਲਿਟੀ ਮੈਟਰਜ਼!"

ਆਦਮੀ ਔਰਤ ਵਲ ਧਿਆਨ ਦੇਏ ਤੇ ਔਰਤ ਨੂੰ ਪਤਾ ਨਾ ਲਗੇ, ਇਹ ਅਕਸਰ ਨਹੀਂ ਹੁੰਦਾ। ਕਮਲ ਨੇ ਬੀਰੇਂਦਰ ਦੇਸਾਈ ਦਾ ਧਿਆਨ ਆਪਣੇ ਵਲ ਅਨੁਭਵ ਕਰਕੇ ਵੀ ਸ਼ਕ ਨਾ ਕੀਤਾ। ਕਾਮਰੇਡਾਂ ਵਿਚ ਸ਼ੰਕਾ, ਤੇ ਸੰਕੋਚ ਕੀ। ਕਮਲ ਨੂੰ ਵਿਸ਼ਵਾਸ ਤੇ ਆਦਰ ਦਾ ਸੰਤੋਸ਼। ਬੰਬਈ ਦੀ ਭੀੜ ਵਿਚ, ਜਿਥੇ ਅਪਾਰ ਜਮਘਟ ਵਿਚ ਖੁਲ੍ਹੀ ਸਾਹ ਲੈਣ ਲਈ ਵਾਤਾਵਰਣ ਦੀ ਕਮੀ ਮਹਿਸੂਸ ਹੋਏ, ਕਮਲ ਨੂੰ ਬੀਤੇ ਸਤ ਹਫ਼ਤੇ ਦੀ ਆਪ ਸਹੇੜੀ ਕੈਦ ਅਤੇ ਦਿਲ-ਦਿਮਾਗ਼ ਤੇ ਲਦੀ ਹੋਈ ਉਦਾਸੀ ਦੇ ਭਾਰ ਤੋਂ ਮੁਕਤੀ ਤੇ ਆਜ਼ਾਦੀ ਵਿਚ ਸਾਹ ਲੈਣ ਦੀ ਖ਼ਵਾਹਿਸ਼। ਨਵੇਂ ਵਾਤਾਵਰਣ ਤੇ ਨਵੇਂ ਢੰਗ ਦੇ ਜੀਵਨ ਦਾ ਰੋਮਾਂਚ ਅਤੇ ਫ਼ਾਇਦੇਮੰਦ ਕੰਮ ਕਰ ਸਕਣ ਦਾ ਮੌਕਾ ਤੇ ਉਤਸਾਹ। ਬਦਨ ਵਿਚ ਮੁੜ ਤਾਕਤ, ਜਿਵੇਂ ਬਹੁਤ ਦੇਰ ਇੱਟਾਂ ਹੇਠਾਂ ਦਬੀ ਰਹਿ ਕੇ ਪੀਲੀ ਪੈ ਗਈ ਘਾਹ, ਭਾਰ ਤੋਂ ਮੁਕਤ ਹੋ ਕੇ ਖੁਲ੍ਹੀ ਹਵਾ, ਧੁਪ ਅਤੇ ਤ੍ਰੇਲ ਪਾ ਕੇ ਹਰੀ ਹੋ ਰਹੀ ਹੋਵੇ।

ਕਮਲ ਵਿਚ ਔਰਤ ਦੀ ਸੁਭਾਵਿਕ ਉਮੰਗ। ਮਹੀਨਿਆਂ ਬਾਅਦ ਸਿਰ ਦੇ ਵਾਲ, ਭਾਵੇਂ ਅਜੇ ਛੋਟੇ ਹੀ ਸਨ, ਸੁਹਣੀ ਤਰ੍ਹਾਂ ਵਾਹੁਣ ਦੀ ਕੋਸ਼ਿਸ਼। ਸ਼ਯਾਮਾ ਦੀ ਸਲਾਹ ਨਾਲ ਆਪਣਾ ਉਚਾ ਮੱਥਾ ਕਜੀ ਰਖਣ ਲਈ ਵਾਲ ਮੱਥੇ ਤੇ ਅੱਗੇ ਕਰਕੇ ਹੀ ਬੰਨ੍ਹਦੀ ਅਤੇ ਨੱਕ ਵਿਚ ਸ਼ਯਾਮਾ ਦੀ ਦਿਤੀ ਹੋਈ ਦੋ ਛੋਟੇ ਲਾਲ ਨਗਾਂ ਦੀ ਤੀਲੀ ਤੋਂ ਸ਼ਰਮਿੰਦਗੀ, ਪਰ ਨੱਕ ਵਿੰਨ੍ਹਿਆ ਜਾਣ ਕਰਕੇ ਖ਼ਾਲੀ ਸੁਰਾਖ ਦੀ ਥਾਵੇਂ ਤੀਲੀ ਪਾਈ ਰਖਣੀ ਹੀ ਬਿਹਤਰ। ਬਾਹਰ ਜਾਂਦਿਆਂ ਸ਼ੀਸ਼ਾ ਵਖ ਕੇ ਚਿਹਰੇ ਤੇ ਪਫ਼ ਫੇਰ ਲੈਣ ਦੀ ਵੀ ਚਾਹ।

ਬੀਰੇਂਦਰ ਦੇਸਾਈ ਦਾ ਘਰੇਲੂ ਕਾਰੋਬਾਰ ਤਿੱਲਾਂ ਦਾ ਵਪਾਰ ਸੀ। ਬੰਬਈ ਦੀ ਪੱਧਰ ਤੋਂ ਵਿਚਕਾਰਲੀ ਪੱਧਰ ਦਾ ਕਾਰੋਬਾਰ। ਬੀਰੂ ਵਕਾਲਤ ਪਾਸ ਕਰਕੇ ਸੀ. ਬੀ. ਏ. ਅਟੌਰਨੀ ਫ਼ਰਮ ਵਿਚ ਕੰਮ ਕਰਨ ਲੱਗ ਪਿਆ ਸੀ ਪਰ 1941 ਦੇ ਅੰਤ ਵਿਚ ਸਭ ਛੱਡ ਛਡਾ ਕੇ ਉਗਰ ਸਮਾਜਵਾਦੀ ਕਾਂਗਰਸੀ ਹੋਲ ਟਾਈਮਰ ਬਣ ਗਿਆ ਸੀ। ਖੱਦਰ ਪਹਿਲਾਂ ਵੀ ਨਹੀਂ ਪਾਂਦਾ ਸੀ। ਔਸਤ ਕਦ, ਇਕਹਿਰਾ ਸਰੀਰ, ਖ਼ੂਬ ਗੋਰਾ ਕਣਕ ਭਿੰਨਾ ਰੰਗ, ਅੰਦਾਜ਼ਨ ਪੰਝੀ ਛੱਬੀ ਦੀ ਉਮਰ। ਚਿਹਰੇ ਤੇ ਸਦਾ ਮੁਸਕਰਾਹਟ। ਆਕਰਸ਼ਕ ਤੌਰ ਤਰੀਕਾ। ਫ਼ਿਲਮਾਂ ਤੋਂ ਸਿਖੀ ਆਕਸਫ਼ੋਰਡ ਉੱਚਾਰਣ ਨਾਲ ਅੰਗਰੇਜ਼ੀ ਬੋਲਣ ਦੀ ਕੋਸ਼ਿਸ਼। ਆਧੁਨਿਕ ਪੋਸ਼ਾਕ। ਮਧਮ ਅਤੇ ਅਮੀਰ ਵਰਗ ਵਿਚ ਖ਼ੂਬ ਜਾਣ ਪਛਾਣ। ਘਰ ਦਫ਼ਤਰ ਵਿਚ ਵੀ ਵਾਕਸਹਾਲ ਗੱਡੀ ਸੀ, ਪਰ ਸੰਪਰਕਾਂ ਦੇ ਕਾਰਣ ਉਹਨੂੰ ਸਵਾਰੀ ਲਈ ਪ੍ਰੇਸ਼ਾਨੀ ਨਾ ਹੁੰਦੀ।

ਬੀਰੂ ਨੇ ਡਾਕਟਰ ਲਾਂਗਟੇ ਅਤੇ ਉਸ਼ਾ ਮਹਿਤਾ ਨੂੰ ਕਿਹਾ ਸੀ, ਕਮਲ ਨੂੰ ਇਧਰ ਉਧਰ ਜਾਣ ਲਈ ਹਮੇਸ਼ਾ ਕਿਸੇ ਰਾਹ ਦਿਖਾਣ ਵਾਲੇ ਮਦਦਗਾਰ ਦੀ ਜ਼ਰੂਰਤ ਕਿਉਂ ਰਹੇ। ਪੰਜ ਸਤ ਦਿਨ ਵਿਚ ਬੰਬਈ ਵਿਚ ਘੁੰਮ ਫਿਰ ਕੇ ਸ਼ਹਿਰ ਤੋਂ ਕੁਝ ਵਾਕਿਫ਼ ਹੋ ਜਾਏ ਤਾਂ ਜੋ ਲੋੜ ਅਨੁਸਾਰ ਕਿਧਰੇ ਆ ਜਾ ਸਕੇ। ਬੀਰੂ ਕਦੀ ਦੁਪਹਿਰ ਵਿਚ, ਕਦੀ ਚੌਥੇ ਪਹਿਰ ਕਮਲ ਨੂੰ ਸ਼ਹਿਰ ਦਿਖਾਉਣ ਲਈ ਨਾਲ ਲੈ ਜਾਣ ਲੱਗਾ।

ਕਮਲ ਨੂੰ ਨਵੀਂ ਥਾਂ ਹਾਲਾਤ ਵਿਚ ਖੁਲ੍ਹੀ ਹਵਾ ਵਿਚ ਸਾਹ ਲੈਣ ਤੇ ਆਜ਼ਾਦੀ ਕਰਕੇ ਉਤਸ਼ਾਹ। ਅਪਾਰ ਜਨਤਾ ਦੀ ਭੀੜ ਵਿਚ ਪਛਾਣੇ ਜਾਣ ਦੇ ਖ਼ਤਰੇ ਤੋਂ ਨਿਡਰ ਹੋ ਕੇ

ਘੁੰਮ ਫਿਰ ਸਕਣ ਦੀ ਉਮੰਗ । ਅਮੀਰ ਸ਼ਹਿਰ ਦੀ ਸ਼ਾਨ, ਮੈਰੀਨ ਡਰਾਈਵ ਦੀਆਂ ਸਮਤਲ, ਚਿਕਨੀਆਂ, ਸੁਥਰੀਆਂ ਸੜਕਾਂ ਤੇ ਕਾਰ ਵਿਚ ਤੀਰ ਵਾਂਗ ਤਿਲਕਦੇ ਚਲੇ ਜਾਣ ਦਾ ਰੋਮਾਂਚ । ਬੰਦ ਦੇ ਨਾਲ ਟੁਰਦਿਆਂ ਜਾਂ ਮਾਲਾਬਾਰ ਹਿਲ ਤੇ ਸਮੁੰਦਰ ਕਿਨਾਰੇ ਦੀਆਂ ਚੱਟਾਨਾਂ ਤੇ ਲਹਿਰਾਂ ਦੇ ਟਕਰਾਣ ਨਾਲ ਉਠਦੀ ਝਗ ਤੇ ਕਈ ਗਜ਼ ਉਚੀਆਂ ਉਠਦੀਆਂ ਫੁਹਾਰਾਂ । ਕਦੀ ਜੁਹੂ ਦੀ ਚਮਕਦੀ ਰੇਤ ਤੇ ਸੈਰ, ਕਦੀ ਗੇਟ ਵੇ ਆਫ਼ ਇੰਡੀਆ ਦੇ ਸਾਹਮਣੇ ਸਮੁੰਦਰ ਦਾ ਨੀਲਾ ਅਪਾਰ ਵਿਸਤਾਰ । ਬਿਨਾਂ ਮਤਲਬ ਹੀ ਚਰਚ ਗੇਟ ਜਾਂ ਵਿਕਟੋਰੀਆ ਟਰਮਿਨਸ ਤੋਂ ਨਾਨ ਸਟਾਪ ਡਬਲ ਫਸਟ ਕਲਾਸ ਵਿਚ ਆਰਾਮ ਨਾਲ ਬੈਠੇ ਕੁਝ ਮਿੰਟਾਂ ਵਿਚ ਵੀਹ ਪੰਝੀ ਮੀਲ ਤੀਰ ਵਾਂਗ ਨਿਕਲ ਜਾਣ ਅਤੇ ਮੁੜ ਆਣ ਵਿਚ ਤੇਜ਼ ਰਫ਼ਤਾਰ ਦੀ ਰੋਮਾਂਚ ਦਾ ਮਜ਼ਾ, ਜਿਵੇਂ ਸ਼ਹਿਰ ਬਿਜਲੀ ਦੀ ਰਫ਼ਤਾਰ ਨਾਲ ਉਹਦੇ ਸਾਹਮਣਿਓਂ ਕੋਂਧ ਜਾਏ । ਕਦੀ ਫੋਰਟ ਦੇ ਇਲਾਕੇ ਵਿਚ ਆਧੁਨਿਕ ਦੁਕਾਨਾਂ ਜਾਂ ਰੇਸਤੋਰਾਂ ਵਿਚ ਜਾ ਕੇ ਯੂਰਪ ਵਿਚ ਹੋਣ ਦੀ ਕਲਪਨਾ, ਪਰ ਬੀਰੂ ਦਾ ਇਹ ਨੇਮ ਅੱਠ ਦਸਾਂ ਦਿਨਾਂ ਵਿਚ ਦੂਜੇ ਸਾਥੀਆਂ ਦੀਆਂ ਨਜ਼ਰਾਂ ਵਿਚ, ਖ਼ਾਸ ਕਰ ਕੁਸਮ ਪੋਦਾਰ ਨੂੰ ਖਟਕਣ ਲਗਾ ।

ਉਸ਼ਾ ਮਹਿਤਾ ਰਾਹੀਂ ਸੰਗਠਿਤ ਬਰਾਡਕਾਸਟ ਵਿਚ ਮੋਹਿਤਾ, ਲੇਲੇ, ਵਿਕਰਮ, ਸ਼ਾਂਤਾ, ਕੁਸਮ ਵੀ ਮਿਲਵਰਤਣ ਤੇ ਸਹਾਇਤਾ ਦੇਂਦੇ ਸਨ । ਨਵੀਂ ਆਈ ਕਮਲਸ਼ਾਹ ਨੂੰ ਖ਼ਾਸ ਮਹੱਤਵ ਦਿਤਾ ਜਾਣਾ ਉਨ੍ਹਾਂ ਨੂੰ ਚੰਗਾ ਨਾ ਲਗਾ । ਕੁਸੁਮ ਪੋਦਾਰ ਬਹੁਤ ਪ੍ਰੇਸ਼ਾਨ । ਕੁਸਮ ਨੂੰ ਬਰਾਡਕਾਸਟ ਵਿਚ ਆਪਣੀ ਆਵਾਜ਼ ਸੁਣਾਉਣ ਦਾ ਥਰਿੱਲ । ਮੁਸੀਬਤ ਤੋਂ ਬਚੇ ਰਹਿਣ ਦਾ ਯਕੀਨ ਹੋਵੇ ਤਾਂ ਜੋਖਿਮ ਵਿਚ ਬਹੁਤ ਰਸ, ਜਿਵੇਂ ਮਕਾਨ ਤੇ ਬੈਠ ਕੇ ਸ਼ਿਕਾਰ ਵਿਚ । ਕੁਸਮ ਦੇ ਪੇਕੇ ਤੇ ਸਹੁਰੇ ਪਰਿਵਾਰ ਦੋਵੇਂ ਬਹੁਤ ਅਮੀਰ । ਉਹ ਆਰਥਿਕ ਸਹਾਇਤਾ ਵੀ ਦੇਂਦੀ ਸੀ । ਲੋੜ ਪੈਣ ਤੇ ਕਾਰ ਲਈ ਬੀਰੂ ਨੂੰ ਉਹਦਾ ਬੜਾ ਭਰੋਸਾ ।

ਬਰਾਡਕਾਸਟ ਵਿਚ 'ਸਵਾਧੀਨ ਭਾਰਤ ਰੇਡੀਓ ਤੇ ਵਿਦਿਆਰਥੀ ਨੇਤਾ ਉਸ਼ਾ ਸੇਠ ਦਾ ਸੁਨੇਹਾ ਸੁਣੋ' ਕਹੇ ਜਾਣ ਤੇ ਸਾਥੀਆਂ ਨੇ ਇਤਰਾਜ਼ ਕੀਤਾ ।

ਬੀਰੂ ਨੇ ਕਹਿ ਦਿਤਾ, ਇਹ ਡਾਕਟਰ ਲੋਹੀਆ ਦਾ ਫ਼ੈਸਲਾ ਹੈ । ਸਾਥੀ ਗੁੱਸਾ ਕਰਕੇ ਰਹਿ ਗਏ ਪਰ ਗੱਲ ਇਥੇ ਹੀ ਖ਼ਤਮ ਨਾ ਹੋਈ । ਕੁਸਮ ਪੋਦਾਰ ਨੂੰ ਹੋਰ ਸ਼ੱਕ ਸੀ । ਕਮਲ ਸ਼ਾਹ ਦੇ ਆਉਣ ਦੇ ਬਾਅਦ ਬੀਰੂ ਨੂੰ ਘੜੀ ਘੜੀ ਕੁਸਮ ਕੋਲੋਂ ਕਾਰ ਦੀ ਲੋੜ । ਬੀਰੂ ਡਰਾਈਵ ਆਪੇ ਕਰ ਲੈਂਦਾ ।

ਬੀਰੂ ਦੇ ਕਹਿਣ ਤੇ ਕਾਰ ਦੇ ਦੇਣਾ ਕੁਸਮ ਲਈ ਮੁਸ਼ਕਿਲ ਨਹੀਂ ਸੀ । ਉਹਦੇ ਪਿਤਾ ਦੇ ਘਰ ਚਾਰ ਗੱਡੀਆਂ, ਅਤੇ ਸਹੁਰਿਆਂ ਦੇ ਘਰ ਤਿੰਨ । ਬੀਰੂ ਗੱਡੀ ਮੰਗਦਾ ਤਾਂ ਕੁਸਮ ਜਿਵੇਂ ਵੀ ਹੁੰਦਾ, ਕਾਰ ਜ਼ਰੂਰ ਭਿਜਵਾ ਦੇਂਦੀ । ਘਰ ਦੇ ਕੰਮ ਲਈ ਭਾਵੇਂ ਟੈਕਸੀ ਮੰਗਵਾਣੀ ਪਏ । ਬੀਰੂ ਦੇ ਕਹਿਣ ਤੇ ਕੁਸਮ ਨੇ ਆਪਣੀ ਗੱਡੀ ਦੇ ਦਿਤੀ । ਆਪ ਕੋਲਾਬਾ ਟੈਕਸੀ ਤੇ ਚਲੀ ਗਈ ਸੀ ।

ਕੁਸਮ ਸਹੇਲੀ ਦੇ ਨਾਲ ਗੇਟ ਵੇ ਵਲੋਂ ਮੁੜ ਰਹੀ ਸੀ । ਸਹੇਲੀ ਦੀ ਧੀ 'ਗੁਲਮੋਹਰ' ਵਿਚ ਆਈਸਕਰੀਮ ਖਾਣ ਦੀ ਜ਼ਿੱਦ ਕਰ ਬੈਠੀ । ਕੁਸਮ ਉਥੇ ਆਪਣੀ ਗੱਡੀ ਖੜੀ ਦੇਖ ਹੈਰਾਨ ਅੰਦਰ ਗਈ ਤਾਂ ਇਕ ਟੇਬਲ ਤੇ ਬੀਰੂ ਤੇ ਕਮਲ । ਕੁਸਮ ਨੂੰ ਸ਼ੱਕ ਹੋਇਆ ।

ਉਹਨੇ ਹੋਰ ਟੋਹ ਲਈ। ਪਤਾ ਲੱਗ ਗਿਆ, ਬੀਰੂ ਨੇ ਕਈ ਵਾਰ ਪਹਿਲਾਂ ਵੀ ਗਡੀ ਕਮਲ ਨੂੰ ਘੁਮਾਣ ਫਿਰਾਣ ਲਈ ਹੀ ਮੰਗੀ ਸੀ। ਉਹਦਾ ਗੁੱਸਾ ਵਾਜਿਬ......ਸਾਡੀ ਜੁਤੀ ਸਾਡਾ ਸਿਰ......!

ਕੁਸਮ ਨੇ ਸੁਮਤੀ ਲਾਂਗਟੇ, ਮਹਿਤਾ ਅਤੇ ਦੇਸਾਈ ਨੂੰ ਸ਼ਿਕਾਇਤ ਕੀਤੀ, "ਇਹ ਨੈਸ਼ਨਲ ਕਾਜ਼ ਹੈ ਜਾਂ ਕੰਜਰਖ਼ਾਨਾ ! ਅਸੀਂ ਕਿਸੇ ਦੇ ਰੋਮਾਂਸ ਲਈ ਰਿਸਕ ਕਿਉਂ ਲਈਏ ! ਕਿਉਂ ਪੈਸਾ ਦੇਈਏ !" ਲਾਂਗਟੇ ਸਮਝ ਗਈ, ਬੀਰੂ ਕਮਲ ਦੀ ਏਨੀ ਪ੍ਰਸ਼ੰਸਾ ਅਤੇ ਕਦਰ ਕਿਉਂ ਕਰਦਾ ਹੈ। ਨੈਸ਼ਨਲ ਕਾਜ਼ ਵਿਚ ਇਹ ਬੀਮਾਰੀ ਲੱਗੀ ਤੇ ਕੰਮ ਖ਼ਤਮ। ਉਹ ਕਮਲ ਤੋਂ ਚਿੜ ਗਈ। ਦੇਸਾਈ ਉਸ ਤੇ ਵੀ ਵਧ ਨਾਰਾਜ਼, "ਇਹ ਔਰਤ ਸਾਇੰਸ ਦਾ ਏ. ਬੀ. ਸੀ. ਨਹੀਂ ਜਾਣਦੀ, ਇਹਨੂੰ ਟਰਾਂਸਮਿਸ਼ਨ ਦਾ ਤਕਨੀਕ ਸਮਝਾਣਾ ਸਾਡੇ ਵਸ ਦਾ ਨਹੀਂ।" ਅਖ਼ੀਰ ਸ਼ਿਕਾਇਤ ਊਸ਼ਾ ਮਹਿਤਾ ਕੋਲ ਪੁਜੀ। ਉਹਨੂੰ ਬਹੁਤ ਗੁੱਸਾ, "ਅਸੀਂ ਇਸ ਕੰਮ ਵਿਚ ਏਨੇ ਲੋਕਾਂ ਦੀ ਲਾਈਫ਼ ਰਿਸਕ ਵਿਚ ਪਾ ਰਹੇ ਹਾਂ। ਇਹ ਲੋਕ ਇਹਨੂੰ ਤਮਾਸ਼ਬੀਨੀ ਦਾ ਅੱਡਾ ਬਣਾ ਰਹੇ ਨੇ। ਇਸ ਪਲ ਤੋਂ ਹੀ ਬੀਰੇਂਦਰ ਦੇਸਾਈ ਤੇ ਕਮਲ ਸ਼ਾਹ ਦਾ ਗੁਪਤ ਰੇਡੀਓ ਨਾਲ ਕੋਈ ਸੰਪਰਕ ਨਹੀਂ ਰਹੇਗਾ।"

ਕਮਲ ਨੇ ਸੁਣਿਆ ਤਾਂ ਜਿਵੇਂ ਖ਼ੂਬ ਉਚੀ ਚੜ੍ਹ ਚੁਕੀ ਪੀਂਘ ਤੋਂ ਇਕ ਝਟਕੇ ਨਾਲ ਧਰਤੀ ਤੇ। ਇਹ ਵੀ ਸਮਝ ਨਹੀਂ ਸਕੀ ਸੀ ਕਿ ਉਹਦੀ ਭੁੱਲ ਅਪਰਾਧ ਜਾਂ ਗਲਤ ਕੰਮ ਕੀ ਸੀ ? ਉਸ ਕੋਲੋਂ ਕਿਹੜਾ ਨੀਚ ਕੰਮ ਹੋ ਗਿਆ ਜਿਸ ਨਾਲ ਉਹ ਭਰੋਸੇ ਦੇ ਕਾਬਿਲ ਨਾ ਰਹਿ ਕੇ ਫ਼ਾਲਤੂ ਹੋ ਗਈ। ਕੀ ਹਮੇਸ਼ਾ ਉਦਾਸੀ ਵਿਚ ਬਿਸੂਰਦੇ ਰਹਿਣਾ ਹੀ ਸਦਾਚਾਰ ਅਤੇ ਨਿਸ਼ਠਾ ? ਕੀ ਇਸ ਅਪਮਾਨ ਲਈ ਹੀ ਅੱਠ ਸੌ ਮੀਲ ਚਲ ਕੇ ਬੰਬਈ ਆਈ ਸੀ ? ਕੁਝ ਸਮਝ ਨਹੀਂ ਪਾ ਰਹੀ ਸੀ ਪਰ ਬੀਰੂ ਤੇ ਬਹੁਤ ਗੁਸਾ......ਉਹ ਕੀ ਨਹੀਂ ਸੀ ਜਾਣਦਾ ਇਸ ਸਭ ਦਾ ਇਹੋ ਨਤੀਜਾ ਹੋਏਗਾ ? ਅਗ ਲਗੇ ਇਸ ਸਮਾਜ ਦੇ ਸੰਸਕਾਰਾ ਨੂੰ ! ਬੀਰੂ ਲਈ ਗੁਸੇ ਵਿਚ ਕਮਲ ਨੂੰ ਹੁਣ ਉਹਦੀਆਂ ਨਜ਼ਰਾਂ ਅਤੇ ਵਿਵਹਾਰ ਵਿਚ ਰਸਿਕਤਾ ਖਟਕਣ ਲੱਗੀ ਅਤੇ ਉਸ ਤੋਂ ਨਫ਼ਰਤ।

ਬੀਰੂ ਕਮਲ ਨੂੰ ਪੂਰਾ ਮੌਕਾ ਦੇਣਾ ਚਾਹੁੰਦਾ ਸੀ। ਉਹਦੇ ਸਾਥ ਦੀ ਵੀ ਚਾਹ, ਪਰ ਮਜਬੂਰ। ਗੁਪਤ ਕੰਮ ਵਿਚ ਅਨੁਸ਼ਾਸਨ ਧੌਂਸ-ਧਮਕੀਆਂ ਨਾਲ ਨਹੀਂ, ਸਾਥੀਆਂ ਦੇ ਆਪਣੀ ਮਰਜ਼ੀ ਨਾਲ ਦਿਤੇ ਸਹਿਯੋਗ ਨਾਲ ਹੀ ਸੰਭਵ। ਬੀਰੂ ਨੇ ਕਮਲ ਨੂੰ ਦੂਜਾ ਕੰਮ ਸੁਝਾ ਕੇ ਰਾਇ ਦਿਤੀ, "ਰੇਡੀਓ ਬਰਾਡਕਾਸਟ ਦੀ ਪਹੁੰਚ ਕੇਵਲ ਅਮੀਰ ਲੋਕਾਂ ਤਕ। ਉਹ ਲੋਕ ਕਰਾਂਤੀ ਕੀ ਕਰਨਗੇ। ਬੰਬਈ, ਕਲਕੱਤਾ, ਅਹਿਮਦਾਬਾਦ, ਦਿੱਲੀ ਦੀ ਹੋਰ ਗੱਲ। ਛੋਟੇ ਸ਼ਹਿਰਾ ਤੇ ਪਿੰਡਾਂ ਵਿਚ ਕਿੰਨੇ ਕੁ ਲੋਕਾਂ ਦੇ ਕੋਲ ਰੇਡੀਓ। ਰੇਡੀਓ ਬਰਾਡਕਾਸਟ ਪ੍ਰਦਰਸ਼ਨ ਦੇ ਤੌਰ ਤੇ ਜਾਂ ਸਰਕਾਰ ਨੂੰ ਚਿੜ੍ਹਾਣ ਲਈ ਤੇ ਫ਼ਾਇਦੇਮੰਦ ਪਰ ਅਸਲੀ ਜਨਤਾ ਤਕ ਰੇਡੀਓ ਦੀ ਪਹੁੰਚ ਕਿਥੇ !" ਉਦੋਂ ਅਜਕਲ ਵਾਂਗ ਮਾਮੂਲੀ ਕਾਰੀਗਰ, ਮਜ਼ਦੂਰ ਧੋਬੀ, ਰਿਕਸ਼ਾਵਾਲੇ ਤਕ ਕੋਲ ਟਰਾਂਜਿਸਟਰ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ। "......ਕਰਾਂਤੀ ਦੇ ਨਵੇਂ ਦੌਰ ਦੇ ਲਈ ਸਾਨੂੰ ਸਭ ਤੋਂ ਪਹਿਲਾਂ ਸਰਕਾਰ ਦੀ ਆਵਾਜਾਈ ਸੰਪਰਕ ਦੇ ਪ੍ਰਬੰਧ ਨੂੰ ਪੂਰੀ ਤਰ੍ਹਾਂ ਨਸ਼ਟ ਕਰਨ ਲਈ ਕਾਫ਼ੀ ਸਾਧਨ ਤਿਆਰ ਕਰਨੇ ਚਾਹੀਦੇ

ਹਨ ਤਾਂ ਕਿ ਪੁਲੀਸ ਫ਼ੋਜ ਹਿਲ ਹੀ ਨਾ ਸਕੇ। ਵਿਸਫ਼ੋਟਕ ਪਦਾਰਥ ਦੂਜੇ ਲੋਕਾਂ ਤੋਂ ਮੰਗ ਕੇ ਕੰਮ ਨਹੀਂ ਚਲੇਗਾ। ਉਹਨੂੰ ਕਾਫ਼ੀ ਮਾਤਰਾ ਵਿਚ ਆਪ ਬਣਾ ਸਕਣ ਦਾ ਇੰਤਜ਼ਾਮ ਜ਼ਰੂਰੀ। ਇਕ ਵਿਸਫੋਟਕ ਐਕਸਪਰਟ, ਪੁਰਾਣਾ ਕਰਾਂਤੀਕਾਰੀ ਸਹਾਇਤਾ ਦੇਣ ਨੂੰ ਤਿਆਰ ਹੈ। ਕੰਮ ਸ਼ੁਰੂ ਹੋ ਰਿਹਾ ਹੈ। ਦੋ ਤਿੰਨ ਮਹੀਨਿਆਂ ਵਿਚ ਕੰਮ ਸਿਖ ਲਉ। ਯੂ. ਪੀ. ਵਿਚ ਇਹੋ ਜਿਹੀਆਂ ਦੋ ਚਾਰ ਫ਼ੈਕਟਰੀਆਂ ਬਣ ਜਾਣੀਆਂ ਚਾਹੀਦੀਆਂ ਹਨ......।" ਕਮਲ ਨੂੰ ਬਰਾਡਕਾਸਟ ਵਿਚ ਮਿਲਵਰਤਣ ਦੇਣ ਤੋਂ ਅਲਗ ਕਰ ਦਿਤੇ ਜਾਣ ਦਾ ਦੁਖ ਸੀ, ਪਰ ਕੁਝ ਤੇ ਕਰਨਾ ਜ਼ਰੂਰੀ ਸੀ। ਮਜਬੂਰੀ ਵਿਚ ਸੁਝਾਅ ਮੰਨ ਲਿਆ ਗਿਆ।

ਪਰੇਲ ਵਿਚ ਬਰਿੰਦਰ ਦੇਸਾਈ ਦੇ ਗੂੜ੍ਹੇ ਮਿੱਤਰ ਅਤੇ ਗੁਪਤ ਸੰਗਠਨ ਸਹਾਇਕ ਦਾ ਆਯੁਰਵੈਦਿਕ ਦਵਾਈਆਂ ਬਣਾਉਣ ਦਾ ਜੱਦੀ ਜਮਿਆ ਹੋਇਆ ਕਾਰੋਬਾਰ ਸੀ। ਇਸ ਰਸਸ਼ਾਲਾ ਦਾ ਨਾਂ ਸੀ ਮਾਰੂਤੀ। ਹਰ ਤਰ੍ਹਾਂ ਦੇ ਪੁਟ ਤੇ ਭਸਮਾਂ ਬਣਦੀਆਂ ਰਹਿੰਦੀਆਂ। ਆਂਢ ਗੁਆਂਢ ਵਿਚ ਗੰਧਕ ਅਤੇ ਰਸਾਇਨਕ ਦਵਾਈਆਂ ਦੀ ਤੇਜ਼ ਗੰਧ ਫੈਲੀ ਰਹਿੰਦੀ। ਉਸ ਉਹਲੇ ਵਿਚ ਵਿਸਫੋਟਕ ਪਦਾਰਥਾਂ ਦੇ ਬਣਾਉਣ ਦੀ ਯੋਜਨਾ ਬਣਾਈ ਗਈ ਸੀ।

ਸੁਮਤੀ ਲਾਂਗਟੇ ਨੇ ਕਮਲ ਨੂੰ ਤੁਰੰਤ ਲੈ ਜਾਣ ਲਈ ਬੀਰੂ ਨੂੰ ਕਹਿ ਦਿਤਾ ਸੀ। ਬੀਰੂ ਨੇ ਹਫ਼ਤੇ ਭਰ ਲਈ ਕਮਲ ਲਈ ਕਿਸੇ ਦੂਜੇ ਸਹਾਇਕ ਦੇ ਘਰ ਟੈਂਪਰੇਰੀ ਬੰਦੋਬਸਤ ਕਰ ਦਿਤਾ। ਕਮਲ ਨੂੰ ਬਹੁਤ ਤਕਲੀਫ਼। ਕਮਲ ਚਾਹੁੰਦੀ ਸੀ, ਆਪਣਾ ਸੁਤੰਤਰ ਜੀਵਨ। ਉਹ ਮੁਸ਼ਕਿਲ ਸੀ। ਇਕੱਲੀ ਜਵਾਨ ਔਰਤ ਮਕਾਨ ਕਿਰਾਏ ਤੇ ਚਾਹੇ ਤਾਂ ਲੋਕਾਂ ਨੂੰ ਉਤਸੁਕਤਾ-ਸ਼ਕ, ਹਰ ਤਰ੍ਹਾਂ ਦੀ ਪੁਛ ਗਿਛ। ਕਮਲ ਦਾ ਪਰੇਲ ਦੇ ਨੇੜੇ ਰਹਿਣਾ ਵੀ ਜ਼ਰੂਰੀ ਸੀ।

ਬੀਰੂ ਦੇਸਾਈ ਨੇ ਆਪਣੇ ਪਿੰਡ ਦੇ ਵਾਕਿਫ਼ ਤੇ ਭਰੋਸੇਯੋਗ ਜੀਵਨ ਨਾਲ ਝਵੇਰੀ ਦੇ ਘਰ ਕਮਲ ਲਈ ਖ਼ਰਚੇ ਤੇ ਮਹਿਮਾਨੀ (ਪੇਇੰਗ ਗੈਸਟ) ਰਹਿਣ ਦਾ ਪ੍ਰਬੰਧ ਕਰ ਦਿਤਾ। ਉਹਦੀ ਜਾਣ ਪਛਾਣ ਇੰਜ ਕਰਵਾਈ : ਬੜੇ ਨਿਘੇ ਮਿੱਤਰ ਦੀ ਪਤਨੀ, ਕੰਮ ਕਾਜ ਲਈ ਪਤੀ ਪੂਰਬੀ ਅਫ਼ਰੀਕਾ ਗਿਆ ਹੈ। ਮੌਕਾ ਲਗਣ ਤੇ ਆ ਕੇ ਲੈ ਜਾਏਗਾ ਜਾ ਬੁਲਾ ਲਏਗਾ। ਚੰਗੀ ਪੜ੍ਹੀ ਲਿਖੀ ਸੁਭਾਅ ਦੀ ਭਲੀ, ਜਿਠਾਣੀ ਤੋਂ ਬਹੁਤ ਪ੍ਰੇਸ਼ਾਨ। ਕਿਸੇ ਸਕੂਲ ਵਿਚ ਨੌਕਰੀ ਕਰ ਕੇ ਗੁਜ਼ਾਰਾ ਕਰਨ ਦੀ ਚਾਹਵਾਨ। ਕਮਲ ਦੇ ਗੁਜਰਾਤੀ ਮਰਾਠੀ ਨਾ ਬੋਲ ਸਕਣ ਦਾ ਕਾਰਣ ਦਸਿਆ : ਇਹ ਲੋਕ ਜਬਲਪੁਰ ਦੇ ਹਨ। ਵਿਚਾਰੀ ਮਹੀਨਾ ਭਰ ਪਹਿਲਾਂ ਹੀ ਬੰਬਈ ਆਈ ਹੈ। ਬੀਰੂ ਨੇ ਜੀਵਨਲਾਲ ਦੀ ਪਤਨੀ ਅਨਸੂਈਆ ਨਾਲ ਗੱਲ ਕੀਤੀ ਸੀ। ਘਰ ਵਿਚ ਅਨਸੂਈਆ ਦੀ ਹੀ ਚਲਦੀ ਸੀ।

ਕਮਲ ਨੂੰ ਜਗਹ ਦੇਣ ਦਾ ਸਭ ਪਾਸਿਉਂ ਫ਼ਾਇਦਾ ਅਨਸੂਈਆ ਨੂੰ। ਚੋਹਾਂ ਪੰਜਾਂ ਦੀ ਰੋਟੀ ਵਿਚੋਂ ਇਕ ਆਦਮੀ ਦੀ ਰੋਟੀ ਨਿਕਲਣੀ ਕੀ ਮੁਸ਼ਕਿਲ! ਕਮਲ ਨੇ ਤਿੰਨ ਰੁਪਈਏ ਮਹੀਨਾ ਦੇਣੇ ਮੰਨੇ। ਅਨਸੂਈਆ ਉਹਨੂੰ ਰਸੋਈ ਚੌਕੇ ਵਿਚ ਕੰਮ ਕਰਨ ਦਾ ਤੇ ਪੂਰਾ ਮੌਕਾ ਦੇਂਦੀ ਪਰ ਪ੍ਰਬੰਧ ਵਿਚ ਦਖ਼ਲ ਜਾਂ ਇਤਰਾਜ਼ ਦਾ ਕਮਲ ਨੂੰ ਕੋਈ ਹੱਕ ਨਹੀਂ।

ਪਰੇਲ ਵਿਚ ਮਾਰੂਤੀ ਫਾਰਮੇਸੀ ਦੇ ਪਿਛਲੇ ਹਿੱਸੇ ਵਿਚ ਵਿਸਫੋਟਕ ਪਦਾਰਥ ਬਣਾਣੇ ਸ਼ੁਰੂ ਹੋਏ ਤਾਂ ਰਸਸ਼ਾਲਾ ਦਾ ਮਾਲਕ ਧਨਵਟੇ ਦਹਿਲ ਗਿਆ। ਉਹਨੂੰ ਕੀ ਪਤਾ ਸੀ ਕਿ ਇਸ ਕੰਮ ਵਿਚ ਤੇਜ਼ਾਬਾਂ ਦੀ ਇਹੋ ਜਿਹੀਆਂ ਅਸਹਿ ਬੋਆਂ ਉਠਣਗੀਆਂ ਕਿ ਗੁਆਂਢ ਦੇ ਮਕਾਨਾਂ ਵਿਚ ਲੋਕ ਖੰਘ ਖੰਘ ਕੇ ਪ੍ਰੇਸ਼ਾਨ, ਬੋਅ ਤੇ ਸਿਰਦਰਦ ਦੀ ਸ਼ਿਕਾਇਤ ਕਰਨਗੇ। ਸਭ ਪਾਸੇ, "ਕਾਇ ਝਾਲਾ ? ਕੀ ਹੋਇਆ ਹੈ ? ਏ ਕੇਮਛੇ ?" ਦਾ ਸ਼ੋਰ ਮਚ ਗਿਆ। ਉਹਨੂੰ ਖ਼ਤਰਾ, ਪੁਲੀਸ ਦੇ ਕੰਨੀਂ ਕੁਝ ਪੈ ਗਿਆ ਤਾਂ ਉਹ ਕਿਧਰੇ ਦਾ ਨਾ ਰਹੇਗਾ। ਉਹਨੇ ਝਟ ਕੰਮ ਬੰਦ ਕਰਵਾ ਦਿਤਾ। ਸ਼ਕ ਵਾਲੇ ਪਦਾਰਥ ਅਤੇ ਔਜ਼ਾਰ ਹਟਾ ਜਾਂ ਨਸ਼ਟ ਕਰ ਦਿਤੇ।

ਧਨਵਟੇ ਨੇ ਬੀਰੂ ਭਾਈ ਤੋਂ ਖਿਮਾਂ ਮੰਗੀ, "ਇਹ ਲਫ਼ੜਾ ਸਾਡੇ ਵਸ ਦਾ ਨਹੀਂ। ਇਸ ਕੰਮ ਵਿਚ ਸਾਡਾ ਦੋ ਢਾਈ ਹਜ਼ਾਰ ਰੁਪਈਆ ਬਰਬਾਦ ਹੋਇਆ, ਅਸੀਂ ਉਹਦਾ ਗ਼ਮ ਖਾਧਾ। ਹੋਰ ਕੋਈ ਸਹਾਇਤਾ ਹੋਵੇ ਤੇ ਉਹਦੇ ਲਈ ਤਿਆਰ ਪਰ ਇਹ ਸਭ ਨਹੀਂ।" ਉਹਨੇ ਕੰਨਾਂ ਨੂੰ ਹੱਥ ਲਾਇਆ।

... ... ...

ਕਮਲ ਕਰਾਂਤੀ ਦੇ ਲਈ ਜੂਝ ਜਾਣ ਦੇ ਪ੍ਰਣ ਤੇ ਬੇਟੇ ਤੇ ਜਾਇਦਾਦ ਨੂੰ ਕੁਰਬਾਨ ਕਰਕੇ ਹਜ਼ਾਰ ਮੀਲ ਦੂਰ ਆਈ ਸੀ, ਹੱਥ ਤੇ ਹੱਥ ਧਰ ਕੇ ਬੈਠੀ ਰਹਿਣ ਲਈ ਜਾਂ ਚੌਥੇ-ਪੰਜਵੇਂ ਬੀਰੂ ਭਾਈ ਦੇ ਨਾਲ ਘੁੰਮਣ ਫਿਰਣ ਲਈ ਨਹੀਂ। ਮਨ ਬਹੁਤ ਪ੍ਰੇਸ਼ਾਨ, ਕੀ ਕਰੇ।

ਕਮਲ ਹਫ਼ਤਾ ਭਰ ਦੀ ਵਿਹਲ ਤੋਂ ਪ੍ਰੇਸ਼ਾਨ ਹੋ ਕੇ ਸੁਮਤੀ ਲਾਂਗਟੇ ਨਾਲ ਗੱਲ ਕਰਨਾ ਚਾਹੁੰਦੀ ਸੀ। ਊਸ਼ਾ ਮਹਿਤਾ ਨੂੰ ਵੀ ਸੁਨੇਹਾ ਭਿਜਵਾਇਆ। ਕਮਲ ਬਿਨਾਂ ਨਾਂ ਬਰਾਡਕਾਸਟ ਕਰਨ ਨੂੰ ਵੀ ਤਿਆਰ ਸੀ, ਜਾਂ ਕੇਵਲ ਟਰਾਂਸਮੀਟਰ ਬਣਾ ਸਕਣ ਦੀ ਟਰੇਨਿੰਗ ਦਾ ਹੀ ਮੌਕਾ ਦਿਤਾ ਜਾਏ। ਸੁਮਤੀ ਬਹੁਤ ਨਾਰਾਜ਼। ਪਰਦੇ ਵਿਚ ਪਲੀਆਂ ਇਨ੍ਹਾਂ ਨਾਰਥ ਇੰਡੀਅਨ ਕੁੜੀਆਂ ਦਾ ਕੋਈ ਇਤਬਾਰ ਨਹੀਂ। ਮਰਦ ਦੇਖਦਿਆਂ ਹੀ ਪਾਗਲ। ਜਿਨ੍ਹਾਂ ਲੋਕਾਂ ਨੇ ਇਹਨੂੰ ਬੰਬਈ ਬੁਲਾਇਆ ਉਨ੍ਹਾਂ ਨੂੰ ਪੁਛੇ।

ਮੌਕੇ ਨਾਲ ਬਾਪਟ ਮਿਲ ਗਿਆ। ਬਾਪਟ ਨਾਲ ਕੁਝ ਜ਼ਿਆਦਾ ਜਾਣ ਪਛਾਣ ਸੀ। ਬਾਪਟ ਵੀ ਗਰਦਨ ਹਿਲਾ ਦਿਤੀ, "ਬਾਈ ਮੈਂ ਖ਼ੁਦ ਇਨ੍ਹਾਂ ਲੋਕਾਂ ਤੋਂ ਪ੍ਰੇਸ਼ਾਨ ਹੋ ਗਿਆ। ਕੰਮ ਕੁਝ ਨਹੀਂ ਆਪਸ ਵਿਚ ਝਗੜਾ। ਮੈਂ ਆਪ ਆਪਣੇ ਗੁਜ਼ਾਰੇ ਦਾ ਜਗਾੜ ਕਰਨ ਦੀ ਫ਼ਿਕਰ ਵਿਚ ਹਾਂ। ਸਾਡਾ ਸਟਾਪ ਦਾ ਸਭ ਕੰਮ ਬਰਬਾਦ ਹੋ ਗਿਆ।"

ਮਾਰੂਤੀ ਰਸਸ਼ਾਲਾ ਵਿਚ ਕੰਮ ਰੁਕਿਆਂ ਦੋ ਹਫ਼ਤੇ ਬੀਤ ਗਏ ਸਨ, ਪਰ ਕਮਲ ਲਈ ਇਹ ਬੜਾ ਲੰਮਾ ਸਮਾਂ। ਬੰਬਈ ਆਈ ਨੂੰ ਡੇਢ ਮਹੀਨਾ ਹੋ ਚਲਿਆ ਸੀ। ਜਦੋਂ ਕੁਝ ਨਹੀਂ ਕਰ ਸਕਦੇ, ਗਿਰਫ਼ਤਾਰ ਹੋਏ ਨਾ ਹੋਏ ਕੀ ਫ਼ਰਕ ? ਸਰਕਾਰੀ ਜੇਲ ਤੋਂ ਬਚ ਕੇ ਅਗਿਆਤਵਸ ਦੀ ਜੇਲ। ਇਸਦੇ ਇਲਾਵਾ ਖ਼ਰਚੇ ਦਾ ਸਵਾਲ। ਵਕਤ ਜ਼ਰੂਰਤ ਲਈ ਚਾਰ ਸੌ ਰੁਪਿਆ ਨਾਲ ਲਿਆਈ ਸੀ। ਅਨਸੂਈਆ ਨੇ ਹਰ ਮਹੀਨੇ ਪੇਸ਼ਗੀ ਲੈਣਾ ਤੈਅ ਕੀਤਾ ਸੀ। ਸ਼ੁਰੂ ਸ਼ੁਰੂ ਉਮੰਗ ਵਿਚ ਕੁਝ ਜ਼ਿਆਦਾ ਖ਼ਰਚ ਕਰ ਬੈਠੀ ਸੀ। ਧੋਣ ਬਦਲਣ ਲਈ ਦੋ ਚਾਰ ਸਾੜ੍ਹੀਆਂ ਜ਼ਰੂਰੀ ਸਨ ਹੀ। ਹੁਣ ਗੁਜ਼ਾਰੇ ਲਈ ਖ਼ਰਚ ਦੀ ਸਮੱਸਿਆ। ਕਮਲ ਦੀ ਤਿੰਨ ਚੌਥਾਈ ਪੂੰਜੀ ਖ਼ਤਮ। ਅਗੋਂ ਕਿਵੇਂ ਨਿਭੇਗਾ ? ਪਾਠਕ ਦੇ ਦਸੇ ਪਤੇ ਤੇ ਢਾਈ ਸੌ ਭਿਜਵਾ ਦੇਣ

ਲਈ ਲਿਖ ਦਿਤਾ। ਪਰ ਚਿੰਤਾ, ਇਸ ਤਰ੍ਹਾਂ ਕਦੋਂ ਤਕ ਨਿਭੇਗਾ ? ਇਹ ਰੁਪਿਆ ਉਹਦਾ ਨਹੀਂ, ਪੱਪੂ ਦਾ ਹੈ। ਅਗਿਆਤਵਾਸ ਕਰਨਾ ਹੈ ਤਾਂ ਆਪਣੇ ਪੈਰਾਂ ਤੇ ਖੜੇ ਹੋਣਾ ਜ਼ਰੂਰੀ।

ਕਮਲ ਲਈ ਜ਼ਿੰਮੇਵਾਰੀ ਮਹਿਸੂਸ ਕਰਦਾ ਜਾਂ ਉਹਦੇ ਸਾਥ ਦਾ ਲਾਲਚ ਬੀਰੂ ਪੰਜਵੇਂ ਛੇਵੇਂ ਦਿਨ ਮਿਲਣ ਆ ਜਾਂਦਾ। ਕਮਲ ਉਸ ਤੋਂ ਚਿੜ੍ਹ ਅਤੇ ਖਿਝ ਦੇ ਬਾਵਜੂਦ ਝਿੜਕ ਜਾਂ ਡਾਂਟ ਨਾ ਸਕਦੀ। ਕਾਰਣ ਕਿ ਬੀਰੂ ਲਖਨਊ ਦੇ ਸਿਨਹਾ ਜਾਂ ਗੋਪਾਲ ਜੀ ਵਾਂਗ ਲਿਸ ਲਿਸ ਕਿਸਮ ਦਾ ਰਸੀਆ ਨਹੀਂ ਸੀ। ਬਦਨ ਅਤੇ ਸੁਭਾ ਦਾ ਕੜੀਅਲ, ਲੋੜ ਪੈਣ ਤੇ ਹਥ ਵੀ ਚਲਾ ਦੇਏ ਅਤੇ ਸਭ ਵਾਕਿਫ਼ਾਂ ਤੋਂ ਹਜ਼ਾਰ ਮੀਲ ਦੂਰ ਉਸ ਮਹਾਂਨਗਰ ਵਿਚ ਉਹ ਇਕੋ ਬੰਦਾ ਜੋ ਸਹਾਇਤਾ ਲਈ ਤਿਆਰ।

ਕਮਲ ਨੇ ਬੀਰੂ ਨੂੰ ਕਿਹਾ, "ਜਦੋਂ ਤਕ ਕੰਮ ਦਾ ਮੌਕਾ ਨਹੀਂ ਬਣਦਾ, ਵਿਹਲਿਆਂ ਵਕਤ ਕਟਣਾ ਵੀ ਮੁਸ਼ਕਿਲ। ਬਿਹਤਰ ਆਪਣਾ ਖ਼ਰਚ ਚਲਾਣ ਲਈ ਕਿਸੇ ਸਕੂਲ-ਪਾਠਸ਼ਾਲਾ ਵਿਚ ਕੰਮ ਜਾਂ ਕੋਈ ਟਿਊਸ਼ਨ ਹੀ ਮਿਲ ਜਾਏ।"

"ਕਾਮਰੇਡ, ਤੁਸੀਂ ਆਪਣੀ ਲੋੜ ਦਸੋ।" ਬੀਰੂ ਨੇ ਤਸੱਲੀ ਦਿਤੀ, "ਜਾਬ ਲਈ ਵੀ ਕੋਸ਼ਿਸ਼ ਕਰਾਂਗੇ। ਇਹ ਵਕਤ ਉਡੀਕ ਦਾ ਹੈ। ਲੜਾਈ ਵਿਚ ਮੌਕੇ ਦੀ ਉਡੀਕ ਵੀ ਮਹੱਤਵਪੂਰਣ ਕੰਮ।" ਅਧਿਆਪਕਾ ਦਾ ਕੰਮ ਮਿਲਣ ਵਿਚ ਮੁਸ਼ਕਿਲ ਵੀ ਦਸੀ—ਹਾਈ ਸਕੂਲ, ਕਾਲਿਜ ਵਿਚ ਵਾਕਫ਼ੀ-ਸਿਫ਼ਾਰਸ਼ ਅਤੇ ਸਰਟੀਫ਼ਿਕੇਟਾਂ ਤੋਂ ਬਿਨਾਂ ਜਗਹ ਮਿਲਣਾ ਮੁਸ਼ਕਿਲ। ਇਥੇ ਛੋਟੇ ਮੋਟੇ ਸਕੂਲਾਂ ਵਿਚ ਅਕਸਰ ਪੜ੍ਹਾਈ ਜਾਂਦੀ ਹੈ ਗੁਜਰਾਤੀ-ਮਰਾਠੀ। ਉਹ ਕਮਲ ਜਾਣਦੀ ਨਹੀਂ ਸੀ। ਪਰ ਕਮਲ ਨੂੰ ਆਤਮ ਨਿਰਭਰ ਹੋਣ ਦੀ ਸਖ਼ਤ ਚਿੰਤਾ।

ਬਾਂਦਰਾ ਤੋਂ ਆਉਂਦੀ ਹਿਲ ਰੋਡ ਤੇ ਸਮੁੰਦਰ ਦੇ ਕਿਨਾਰੇ ਤੇ ਕੁਝ ਉਰ੍ਹਾਂ ਦੋ ਮੰਜ਼ਿਲੇ ਮਕਾਨਾਂ ਦੀ ਲਾਈਨ ਵਿਚ ਇਕ ਤੇ ਵਡਾ ਬੋਰਡ ਸੀ—ਰੁਸਤਮ ਸਟੈਨੋ ਇਨਸਟੀਟਯੂਟ। ਬੋਰਡ ਤੇ ਸਜੇ, ਟਾਈਪ ਕਰਦੀ ਕੁੜੀ ਦੀ ਤਸਵੀਰ ਤੇ ਖਬੇ ਮੁੰਡੇ ਦੀ। ਬੋਰਡ ਤੇ ਨਜ਼ਰ ਪੈਂਦਿਆਂ ਹੀ ਕਮਲ ਨੂੰ ਕੰਧਾਰੀਬਾਗ ਲੇਨ ਦੀ ਹੈਰਨ ਸਿਸਟਰਜ਼ ਦੀ ਯਾਦ ਆ ਜਾਂਦੀ। ਵਡੀ ਭੈਣ ਲਾਨ ਮੈਟਿਰਕ ਕਰਕੇ ਪ੍ਰਾਇਮਰੀ ਸਕੂਲ ਵਿਚ ਅਧਿਆਪਕਾ ਬਣ ਗਈ ਸੀ। ਉਹਦੀ ਤਨਖ਼ਾਹ ਵੀਹ ਬਾਈ ਲੱਗੀ ਸੀ। ਉਸਤੋਂ ਛੋਟੀ ਡੇਜ਼ੀ ਨੇ ਮੈਟਰਿਕ ਕਰਕੇ ਚਾਰ ਮਹੀਨੇ ਟਾਈਪਿੰਗ ਦੀ ਟਰੇਨਿੰਗ ਲੈ ਲਈ ਸੀ। ਉਹਨੂੰ ਮਿਸ਼ਨ ਪਬਲਿਸ਼ਿੰਗ ਹਾਊਸ ਵਿਚ ਪੈਂਤੀ ਦੀ ਥਾਂ ਮਿਲ ਗਈ ਸੀ। ਕਮਲ ਨੇ ਇਸ ਬਾਰੇ ਅਨਸੂਈਆ ਨਾਲ ਵੀ ਚਰਚਾ ਕੀਤੀ। ਅਨਸੂਈਆ ਨੇ ਸਮਰਥਨ ਕੀਤਾ, ਬਹੁਤ ਚੰਗਾ ਕੰਮ ਹੈ। ਉਹਦੀ ਪਛਾਣ ਦੀ ਅੰਗਰੇਜ਼ੀ ਪੜ੍ਹੀ ਇਕ ਕੁੜੀ ਸਟੈਨੋ ਦਾ ਕੰਮ ਸਿਖ ਕੇ ਬਾਂਦਰਾ ਵਿਚ ਹੀ ਇਕ ਦਫ਼ਤਰ ਵਿਚ ਮਹੀਨੇ ਦੀ ਸੱਤਰ ਪਗਾਰ ਲੈ ਰਹੀ ਸੀ। ਉਸ ਜ਼ਮਾਨੇ ਵਿਚ ਸੱਤਰ ਅੱਸੀ ਰੁਪਿਆ ਮਾਸਕ ਬੰਬਈ ਵਿਚ ਵੀ ਚੰਗੀ ਤਨਖ਼ਾਹ।

ਕਮਲ ਨੇ ਨਵੰਬਰ ਦੇ ਅੰਤ ਵਿਚ ਵਿਹਲ ਤੋਂ ਅਕ ਕੇ ਰੁਸਤਮ ਸਟੈਨੋ ਇਨਸਟੀਟਿਯੂਟ ਵਿਚ ਨਾਂ ਲਿਖਾ ਦਿਤਾ। ਇਕ ਘੰਟੇ ਟਰੇਨਿੰਗ ਦੀ ਫ਼ੀਸ ਪੰਜ ਰੁਪਈਏ। ਹਫ਼ਤਾ ਭਰ ਉਹਨੂੰ ਟਾਈਪ ਰਾਈਟਰ ਤੇ ਐਲਫ਼ਾਬੇਟ ਦਾ ਕਰਮ ਯਾਦ ਕਰਨ ਲਈ ਡਮੀ ਤੇ ਉਂਗਲੀਆਂ ਚਲਾਣੀਆਂ ਪਈਆਂ। ਫਿਰ ਪੁਰਾਣੀ ਖਚੜਾ ਮਸ਼ੀਨ ਤੇ ਐਲਫ਼ਾਬੇਟ ਤੇ ਦੋ-ਦੋ ਤਿੰਨ-ਤਿੰਨ

ਅੱਖਰਾਂ ਦੇ ਵਾਕ। ਤੀਜੇ ਹਫ਼ਤੇ ਵਿਚ 'ਦੀ ਬਰਾਉਨ ਫ਼ੌਕਸ ਕੁਇਕਲੀ ਜੰਪਡ ਓਵਰ ਏਸਲੀਪਿੰਗ ਲੇਜ਼ੀ ਡਾਗ' ਟਾਈਪ ਕਰਨ ਲੱਗੀ। ਕਮਲ ਆਪਣੀ ਸਫ਼ਲਤਾ ਨਾਲ ਉਤਸਾਹਿਤ। ਦਿਸੰਬਰ ਦੇ ਅੰਤ ਤਕ ਹੱਥ ਚਲਣ ਲੱਗਾ। ਸਪੀਡ ਘਟ ਸੀ ਪਰ ਕੰਮ ਸਾਫ਼। ਗਲਤੀ ਨਹੀਂ ਕਰਦੀ ਸੀ। ਖ਼ਾਸ ਗੱਲ ਉਹਨੂੰ ਹੱਥ ਦਾ ਲਿਖਿਆ ਜਾਂ ਘਸੀਟ ਪੜ੍ਹ ਲੈਣ ਵਿਚ ਕੋਈ ਮੁਸ਼ਕਿਲ ਨਾ ਹੁੰਦੀ। ਆਮ ਤੌਰ ਤੇ ਸਟੈਨੋ ਦਾ ਕੰਮ ਸਿਖਣ ਆਉਂਦੇ ਸਨ ਮੈਟਰਿਕ-ਇੰਟਰ ਪਾਸ ਮੁੰਡੇ ਕੁੜੀਆਂ। ਉਹਨਾਂ ਲਈ ਘਸੀਟ ਕੇ ਲਿਖੇ ਕਾਗਜ਼ ਪੜ੍ਹਨੇ ਮੁਸ਼ਕਿਲ।

ਰੁਸਤਮ ਦਾ ਸਟੈਨੋ ਇਨਸਟੀਟਿਊਟ ਚੰਗਾ ਚਲ ਰਿਹਾ ਸੀ। ਕੋਚਿੰਗ ਸਵੇਰੇ ਸਤ ਤੋਂ ਯਾਰ੍ਹਾਂ, ਸ਼ਾਮੀਂ ਛੇ ਤੋਂ ਦਸ ਤਕ। ਅਠ ਪੁਰਾਣੀਆਂ ਖਚੜਾ ਮਸ਼ੀਨਾਂ, ਤਿੰਨ ਚੰਗੀ ਹਾਲਤ ਵਿਚ। ਸ਼ਾਰਟਹੈਂਡ ਸਿਖਣ ਦੀ ਫ਼ੀਸ ਪੰਜ ਰੁਪਿਆ ਮਹੀਨਾ ਵਖਰੀ।

ਕਮਲ ਨੇ ਦਾਖ਼ਲੇ ਦੇ ਫ਼ਾਰਮ ਤੇ ਆਪਣਾ ਨਾਂ ਲਿਖਿਆ ਰੋਮਨ ਐਲਫ਼ਾਬੇਟ ਵਿਚ ਕੇ-ਏ-ਐਮ-ਏ-ਐਲ ਸ਼ਾਹ। ਰੁਸਤਮ ਨੇ ਉਹਨੂੰ ਬੁਲਾਇਆ ਕਮਾਲ ਸ਼ਾਹ। ਉਹਦੀ ਸ਼ਿਫ਼ਟ ਦੇ ਤੇਰ੍ਹਾਂ ਵਿਦਿਆਰਥੀਆਂ ਵਿਚੋਂ, ਉਹਦੇ ਇਲਾਵਾ ਚਾਰ ਹੋਰ ਕੁੜੀਆਂ ਸਨ, ਜਯੋਸਤਨਾ ਵੀਹ ਇੱਕੀ ਦੀ ਮਰਹੱਟਣ ਕੁੜੀ—ਉਦਾਸ ਚੁਪ ਜਿਹੀ। ਥੈਰੇਸਾ, ਇਵਾ, ਬੀਟਰਿਸ ਤਿੰਨੇ ਕ੍ਰਿਸਚਿਅਨ ਕੁੜੀਆਂ। ਮੁੰਡੇ ਵੀ ਜ਼ਿਆਦਾ ਕ੍ਰਿਸਚਿਅਨ। ਬਾਂਦਰਾ ਦੀ ਪੁਰਾਣੀ ਬਸਤੀ ਵਿਚ ਬਹੁਤੇ ਰੋਮਨ ਕੈਥੋਲਿਕ ਈਸਾਈ। ਸਭ ਉਹਨੂੰ ਕਮਾਲ ਬੁਲਾਂਦੇ।

ਇਨਸਟੀਟਿਊਟ ਵਿਚ ਮਹੀਨਾ ਪੂਰੇ ਹੁੰਦੇ ਹੁੰਦੇ, ਕਮਾਲ ਉਥੋਂ ਦਾ ਵਾਤਾਵਰਣ ਭਾਂਪ ਗਈ। ਉਹ ਅੰਗ੍ਰੇਜ਼ੀ ਆਰਾਮ ਨਾਲ ਬੋਲ ਸਮਝ ਲੈਂਦੀ ਸੀ। ਕ੍ਰਿਸਚਿਅਨ ਸਟੂਡੈਂਟਸ ਨਾਲ ਉਹਦੀ ਬਾਤ-ਚੀਤ ਜਲਦੀ ਹੀ ਸ਼ੁਰੂ ਹੋ ਗਈ। ਕ੍ਰਿਸਚਿਅਨ ਕੁੜੀਆਂ ਮੁੰਡਿਆਂ ਵਿਚ ਭਾਵੁਕਤਾ ਦੇ ਸੰਬੰਧਾਂ ਦੀ ਖਿਚੋਤਾਣ ਚਲ ਰਹੀ ਸੀ। ਖ਼ਾਸ ਤੌਰ ਤੇ ਈਵਾ, ਬੈਟੀ (ਬਿਟਰਿਸ) ਅਤੇ ਐਲਬਰਟੋ ਵਿਚਕਾਰ। ਐਲਬਰਟੋ, ਈਵਾ ਅਤੇ ਬੈਟੀ ਦੋਹਾਂ ਦਾ ਹੀਰੋ। ਈਵਾ ਕੋਨਕਣੀ, ਛੋਟਾ ਕਦ, ਸਾਂਵਲਾ ਰੰਗ ਫੈਲਿਆ ਹੋਇਆ ਚਿਹਰਾ, ਦਬੀ ਹੋਈ ਠੋਢੀ। ਪਤਲੀਆਂ ਮਛਲੀ ਵਰਗੀਆਂ ਲੰਮੀਆਂ ਲੰਮੀਆਂ ਅੱਖਾਂ। ਬੈਟੀ ਗੋਆਨੀਜ਼, ਬਹੁਤੀ ਕਾਲੀ, ਕਦ ਇਵਾ ਤੋਂ ਜ਼ਰਾ ਉਚਾ, ਲੰਮੀ ਗਰਦਨ, ਛੋਟੇ ਗੋਲ ਚਿਹਰੇ ਤੇ ਚੰਗਾ ਮੱਥਾ ਫੈਲੀ ਹੋਈ ਨੱਕ, ਮੋਟੇ ਹੋਠ, ਵਡੀਆਂ ਵਡੀਆਂ ਅੱਖਾਂ। ਐਲਬਰਟੋ ਦਾ ਕਦ-ਕਾਠ ਚਿਹਰਾ ਮੋਹਰਾ ਖਿਚ ਭਰਿਆ। ਰੰਗ ਕਾਲਾ ਪਰ ਚਿਹਰੇ ਤੇ ਸੁੰਦਰਤਾ ਦੀ ਚਮਕ, ਲੰਮੀ ਉਚੀ ਯੂਨਾਨੀ ਨੱਕ, ਮੱਥਾ ਖ਼ੂਬ ਉਚਾ ਵਾਲ ਮਹੀਨ ਘੁੰਘਰਾਲੇ। ਅੱਖਾਂ ਵਡੀਆਂ ਵਡੀਆਂ, ਚੰਚਲ ਮਹੀਨ ਲਾਲ ਡੋਰੇ ਪਏ, ਲੁੱਚਪਨ ਦੀ ਲਹਕ। ਹੋਠ ਭਰੇ ਭਰੇ। ਕਈ ਨਸਲਾਂ ਦਾ ਮਿਲਗੋਭਾ। ਚਿਹਰੇ ਤੇ ਹਮੇਸ਼ਾ ਉਲਾਮੇ ਭਰੀ ਮੁਸਕਰਾਹਟ। ਉਨ੍ਹਾਂ ਦਿਨੀਂ ਉਹਦਾ ਝੁਕਾਅ ਬੈਟੀ ਵਲ। ਠਗੀ ਜਾਣ ਤੇ ਇਵਾ ਉਦਾਸ।

ਕੁੜੀਆਂ ਦੀ ਉਤਸੁਕਤਾ ਦੇ ਉਤਰ ਵਿਚ ਕਮਾਲ ਨੇ ਉਹੀ ਕੁਝ ਕਿਹਾ; ਜੋ ਅਨਸੂਈਆ ਨੂੰ ਦਸਿਆ ਸੀ—ਪਤੀ ਰੋਜ਼ਗਾਰ ਦੀ ਤਲਾਸ਼ ਵਿਚ ਨੈਰੋਬੀ ਗਿਆ ਹੈ। ਸਾਲ ਡੇਢ ਸਾਲ ਤਕ ਆਏਗਾ।

ਰੁਸਤਮ ਜੀ ਦਾ ਇਨਸਟੀਟਿਊਟ ਸਿਰਫ਼ ਕੋਚਿੰਗ ਤੇ ਨਿਰਭਰ ਨਹੀਂ ਸੀ। ਰੁਸਤਮ ਜੀ ਨੌਂ ਸਾਲ ਪਹਿਲਾਂ ਬੰਬਈ ਹਾਈਕੋਰਟ ਦੇ ਰਜਿਸਟਰਾਰ ਦੇ ਦਫ਼ਤਰੋਂ ਰੀਟਾਇਰ ਹੋਇਆ ਸੀ।

ਅਦਾਲਤੀ ਦੁਨੀਆਂ ਵਿਚ ਉਹਦੀ ਖ਼ੂਬ ਜਾਣ ਪਛਾਣ। ਉਹਦੇ ਕੋਲ ਅਦਾਲਤੀ ਕੰਮ ਆਉਂਦਾ ਰਹਿੰਦਾ। ਉਮਰ ਨਾਲ ਉਸਦੀ ਨਜ਼ਰ ਕਮਜ਼ੋਰ ਹੋ ਗਈ ਸੀ। ਉਂਗਲੀਆਂ ਵਿਚ ਵੀ ਉਨੀ ਤਾਕਤ ਨਹੀਂ ਸੀ ਰਹੀ, ਹੁਣ ਵਾਈ ਦਾ ਦਰਦ ਵੀ। ਉਹਦਾ ਕੰਮ ਸੰਤੋਸ਼ਜਨਕ ਹੁੰਦਾ ਸੀ। ਉਹਨੂੰ ਰੇਟ ਵੀ ਚੰਗਾ ਮਿਲਦਾ—ਛੇ ਆਨੇ ਇਕ ਪੰਨਾ, ਦੋ ਆਨਾ ਹਰ ਕਾਰਬਨ ਕਾਪੀ। ਉਹ ਕੰਮ ਸਿਖੇ ਹੋਏ ਬੇਕਾਰ ਨੌਜਵਾਨਾਂ ਨੂੰ ਦੁਪਹਿਰੀ ਟਾਈਪ ਕਰਨ ਦਾ ਮੌਕਾ ਦੇਂਦਾ। ਲੋੜ ਅਨੁਸਾਰ ਕਦੀ ਦੋ, ਕਦੀ ਚਾਰ ਆ ਜਾਂਦੇ। ਸਟੂਡੈਂਟਸ ਨੂੰ ਹਰ ਪੇਜ ਦੇ ਤਿੰਨ ਆਨੇ ਅਤੇ ਕਾਰਬਨ ਕਾਪੀ ਦੇ ਦੋ ਪੈਸੇ ਹੋਰ ਦੇ ਦੇਂਦਾ ਸੀ।

ਫ਼ਰਵਰੀ ਤਕ ਕਮਾਲ ਦਾ ਹੱਥ ਸਾਫ਼ ਹੋ ਗਿਆ ਸੀ, ਸਪੀਡ ਵੀ ਪੈਂਤੀ-ਚਾਲ੍ਹੀ ਪ੍ਰਤੀ ਮਿੰਟ। ਰੁਸਤਮ ਜੀ ਕਮਾਲ ਨੂੰ ਵੀ ਕੰਮ ਦੇਣ ਲੱਗਾ। ਕਮਾਲ ਨੂੰ ਅਕਸਰ ਹੱਥ ਦੇ ਲਿਖੇ ਦਸਤਾਵੇਜ਼ ਟਾਈਪ ਲਈ ਦੇਂਦਾ। ਉਹਨੂੰ ਪੜ੍ਹਨ ਵਿਚ ਵਕਤ ਲੱਗਦਾ। ਐਲਬਰਟੋ ਦੇ ਇਲਾਵਾ ਹੋਰ ਲੋਕ ਘਸੀਟ ਨਹੀਂ ਪੜ੍ਹ ਸਕਦੇ ਸਨ। ਕਮਾਲ ਅੰਗਰੇਜ਼ੀ ਚੰਗੀ ਜਾਣਦੀ ਸੀ, ਇਸ ਲਈ ਉਹ ਐਲਬਰਟੋ ਤੋਂ ਵੀ ਜਲਦੀ ਪੜ੍ਹ ਲੈਂਦੀ। ਹੱਥ ਦੇ ਲਿਖੇ ਦਸਤਾਵੇਜ਼ ਟਾਈਪ ਕਰਨ ਲਈ ਰੁਸਤਮ ਚਾਰ ਆਨੇ ਪ੍ਰਤੀ ਪੇਜ ਦੇਂਦਾ ਸੀ। ਕਮਾਲ ਦੋ ਵਜੇ ਫਿਰ ਇਨਸਟੀਟਿਊਟ ਚਲੀ ਜਾਂਦੀ। ਪੰਜ ਛੇ ਤਕ ਕੰਮ ਕਰਦੀ। ਸਵਾ-ਡੇਢ ਰੁਪਿਆ ਬਣ ਜਾਂਦਾ, ਕਦੀ ਜ਼ਿਆਦਾ। ਗੁਜ਼ਾਰੇ ਲਈ ਆਤਮ ਨਿਰਭਰਤਾ ਦਾ ਭਰੋਸਾ, ਪਰ ਸੰਤੋਸ਼ ਨਹੀਂ। ਉਹ ਏਨੀ ਜਾਇਦਾਦ, ਬੇਟਾ, ਪੀ. ਐਚ. ਡੀ. ਬਣ ਸਕਣ ਦੀ ਸੰਭਾਵਨਾ ਇਸ ਆਤਮ-ਨਿਰਭਰਤਾ ਲਈ ਨਿਛਾਵਰ ਕਰਕੇ ਨਹੀਂ ਆਈ ਸੀ।

ਟਾਈਪਿੰਗ ਵਿਚ ਹੱਥ ਚਾਲੂ ਹੋ ਜਾਣ ਤੇ ਫ਼ਰਵਰੀ ਤੋਂ ਕਮਾਲ ਨੂੰ ਸਵੇਰੇ ਕੋਈ ਕੰਮ ਨਹੀਂ ਸੀ। ਐਲਬਰਟੋ ਨੇ ਉਹਨੂੰ ਨੇਕ ਸਲਾਹ ਦਿਤੀ—ਤੁਸੀਂ ਅੰਗਰੇਜ਼ੀ ਚੰਗੀ ਜਾਣਦੇ ਹੋ, ਸ਼ਾਰਟਹੈਂਡ ਸਿਖ ਜਾਉ ਤੇ ਸੌ, ਸਵਾ ਸੌ, ਡੇਢ ਸੌ ਦਾ ਸਟਾਰਟ ਮੁਸ਼ਕਿਲ ਨਹੀਂ। ਕਮਾਲ ਫ਼ਰਵਰੀ ਤੋਂ ਸਵੇਰੇ ਸ਼ਾਰਟਹੈਂਡ ਸਿਖਣ ਲੱਗੀ। ਦੁਪਹਿਰ ਵਿਚ ਟਾਈਪ ਦਾ ਕੰਮ।

... ... ...

ਪਾਠਕ ਲਖਨਊ ਵਿਚ ਉਸ਼ਾ ਨੂੰ ਡਾਕਟਰ ਰਜ਼ਾ ਵਾਂਗ 'ਉਸ਼ਾ ਭਾਬੀ' ਜਾਂ ਨਰਿੰਦਰ ਵਾਂਗ 'ਅਛੀ' ਨਾ ਕਹਿ ਕੇ ਉਸ਼ਾ ਜੀ ਬੁਲਾਂਦਾ ਸੀ। ਉਸ਼ਾ ਵੀ ਉਹਨੂੰ ਭਾਈ ਸਾਹਬ ਜਾਂ ਪਾਠਕ ਭਾਈ ਨਹੀਂ ਬਲਕਿ ਪਾਠਕ ਜੀ ਕਹਿੰਦੀ ਸੀ। ਅਪਣੱਤ ਦੇ ਬਾਵਜੂਦ ਆਦਰ ਦਾ ਭਾਵ। ਇਲਾਹਾਬਾਦ ਤੇ ਬਲੀਆ ਵਿਚ ਪਾਠਕ ਉਹਨੂੰ ਨਿਰਸੰਕੋਚ ਉਸ਼ਾ ਬੁਲਾਣ ਲੱਗ ਪਿਆ ਸੀ। ਉਹਨੇ ਪਹਿਲੀ ਵਾਰ 'ਉਸ਼ਾ, ਯੂ ਆਰ ਗਰੇਟ' ਕਿਹਾ ਤਾਂ ਉਸ਼ਾ ਗਰਦਨ ਨੀਵੀਂ ਕਰ ਚੁਪ ਰਹਿ ਗਈ ਸੀ।

ਕਮਾਲ ਦੀ ਚਾਰ ਮਹੀਨੇ ਦੀ ਬੀਤੀ ਸੁਣ ਕੇ ਪਾਠਕ ਨੇ ਫਿਰ ਸਰਾਹੁਨਾ ਵਿਚ ਕਿਹਾ, "ਉਸ਼ਾ, ਯੂ ਆਰ ਗਰੇਟ!"

"ਰਿਯਲੀ!" ਕਮਾਲ ਦੇ ਭਰਵੱਟੇ ਹੈਰਾਨੀ ਵਿਚ ਉਚੇ ਉਠ ਗਏ, ਮੁਸਕਰਾਈ, "ਮੈਨੂੰ ਪਤਾ ਨਹੀਂ ਸੀ, ਟਾਈਪਇਸਟ ਅਤੇ ਸਟੈਨੋ ਬਣ ਜਾਣਾ ਵੀ ਗਰੇਟ। ਇਸ ਤੋਂ ਮੁਕਤੀ ਚਾਹੁੰਦੀ ਹਾਂ।"

ਉਸ਼ਾ ਦੀਆਂ ਨਜ਼ਰਾਂ ਭਾਟੇ ਵਿਚ ਉਤਰੇ ਸਮੁੰਦਰ ਕਿਨਾਰੇ ਤੇ ਦੂਰ ਤੀਕ ਦਿਸਦੀਆਂ ਚੱਟਾਨਾਂ ਤੇ ਉਸ ਤੋਂ ਪਰ੍ਹੇ ਠਹਿਰੇ ਸਮੁੰਦਰ ਵਲ ਸਨ।

ਜਵਾਬ ਦੇ ਕੇ ਪਾਠਕ ਵਲ ਵੇਖਿਆ। ਪਾਠਕ ਦੀਆਂ ਅੱਖਾਂ ਉਹਦੇ ਚਿਹਰੇ ਤੇ ਸਨ। ਉਹਦੀ ਨਜ਼ਰ ਉਸ਼ਾ ਦੀਆਂ ਅੱਖਾਂ ਵਿਚ ਡੂੰਘੀ ਲਹਿ ਗਈ, ਉਹਦੇ ਰੋਮ ਰੋਮ ਵਿਚ ਖ਼ੁਸ਼ੀ ਦੀ ਸਿਹਰਨ। ਮਹੀਨਿਆਂ ਤੋਂ ਪੀਲੇ ਚਿਹਰੇ ਤੇ ਲਾਲੀ ਝਲਕ ਗਈ। ਸੰਭਲਣ ਲਈ ਨਜ਼ਰ ਬਚਾ ਲਈ, ਜੋ ਮੂੰਹ ਵਿਚ ਆਇਆ ਬੋਲ ਗਈ, "ਗਾਂਧੀ ਜੀ ਦੇ ਵਰਤ ਦਾ ਨਤੀਜਾ ਕੀ ਹੋਏਗਾ? ਹੁਣ ਸਾਡੇ ਲਈ ਕਿਹੜਾ ਰਸਤਾ?"

"ਵਰਤ ਦਾ ਪ੍ਰਭਾਵ—ਨਤੀਜਾ ਜਲਦੀ ਹੀ ਸਾਹਮਣੇ ਆਉਣਾ ਚਾਹੀਦਾ ਹੈ।" ਪਾਠਕ ਨੇ ਕਿਹਾ, "ਵਾਇਸਰਾਏ ਦੀ ਕੌਂਸਿਲ ਦੇ ਸਾਰੇ ਮੈਂਬਰ ਗਾਂਧੀ ਨੂੰ ਛੱਡਣ ਲਈ ਜ਼ੋਰ ਲਾ ਰਹੇ ਨੇ। ਸਭ ਅਸਤੀਫ਼ਾ ਦੇਣ ਨੂੰ ਤਿਆਰ। ਵਾਇਸਰਾਏ ਉਨ੍ਹਾਂ ਨੂੰ ਝੁਠਲਾ ਨਹੀਂ ਸਕਦਾ। ਗਾਂਧੀ ਜੀ ਰਿਹਾਈ ਦੇ ਬਾਅਦ—ਜਿਵੇਂ ਹੁੰਦਾ ਆਇਆ ਹੈ—ਦੂਜੇ ਨੇਤਾਵਾਂ ਦੀ ਰਿਹਾਈ, ਕਾਂਗਰਸ ਤੇ ਸਰਕਾਰ ਵਿਚ ਸਮਝੌਤਾ।"

"ਪਰ ਕਦੋਂ ਤੀਕ?"

"ਵਕਤ ਤੇ ਲਗੇਗਾ। ਮਹੀਨਾ, ਡੇਢ-ਦੋ ਜਾਂ ਤਿੰਨ।" ਪਾਠਕ ਨੇ ਕਿਹਾ, "ਜਿਥੇ ਏਨਾ ਬਰਦਾਸ਼ਤ ਕੀਤਾ, ਥੋੜਾ ਧੀਰਜ ਹੋਰ।" ਪਾਠਕ ਅਚਾਨਕ ਰੁਕਿਆ, "ਹੋ ਸਕਦਾ ਹੈ, ਸਰਕਾਰ ਹਿੰਸਾ ਤੇ ਤਬਾਹੀ ਵਿਚ ਹਿੱਸਾ ਲੈਣ ਵਾਲਿਆਂ ਨੂੰ ਰਿਹਾਈ ਨਾ ਦੇਵੇ। ਗਾਂਧੀ-ਨਹਿਰੂ ਕਹਿ ਦੇਣ, ਹਿੰਸਾ ਤੇ ਤਬਾਹੀ ਕਰਨ ਵਾਲਿਆਂ ਨਾਲ ਸਾਡਾ ਕੋਈ ਵਾਸਤਾ ਨਹੀਂ।" ਹਨੇਰਾ ਹੋ ਰਿਹਾ ਸੀ। ਪਾਠਕ ਕਮਲ ਨੂੰ ਘਰ ਤਕ ਛੱਡਣ ਗਿਆ। ਟੁਰਨ ਵੇਲੇ ਬੋਲਿਆ, "ਕਲ ਪਰਸੋਂ ਵਕਤ ਨਹੀਂ ਮਿਲੇਗਾ। ਸ਼ੁਕਰਵਾਰ ਸ਼ਾਮੀਂ ਆਵਾਂਗਾ।"

"ਜ਼ਰੂਰ ਆਉਣਾ।" ਕਮਲ ਨੇ ਕਿਹਾ, "ਅਜ ਮਹੀਨਿਆਂ ਬਾਅਦ ਮਨ ਕੁਝ ਹਲਕਾ ਹੋਇਆ। ਇਹ ਤੇ ਬੜੀ ਘੁਟਨ ਦੀ ਥਾਂ।"

ਪਾਠਕ ਸਾਂਤਾ ਕਰੂਜ਼ ਪਰਤਣ ਲਈ ਬਾਂਦਰਾ ਸਟੇਸ਼ਨ ਆਇਆ। ਸ਼ਾਮੀਂ ਸਾਢੇ ਸਤ ਵਜੇ ਭੀੜ ਦੇ ਧਕਿਆਂ ਦਾ ਵਕਤ, ਸਭ ਪਲੇਟਫ਼ਾਰਮਾਂ ਤੇ ਨਸ ਭਜ। ਪਾਠਕ ਬੁਕ ਸਟਾਲ ਦੇ ਨਾਲ ਲੱਗਦੀ ਬੈਂਚ ਤੇ ਬੈਠੇ ਸਿਗਰੇਟ ਪੀਂਦੇ ਜਵਾਨ ਨੂੰ ਦੇਖ ਠਿਠਕ ਗਿਆ। ਜ਼ਰਾ ਝੁਕੇ ਮੋਢੇ, ਮੱਥੇ ਤੇ ਤੀਊੜੀਆਂ। ਚਿੰਤਾ ਨਾਲ ਇਕ ਪਾਸੇ ਝੁਕੀ ਗਰਦਨ, ਚਸ਼ਮਾ, ਵਡੀ ਉਂਗਲੀ ਤੇ ਵਿਚਕਾਰਲੀ ਉਂਗਲ ਵਿਚਕਾਰ ਫੜੇ ਸਿਗਰੇਟ ਨੂੰ ਪੀਣ ਦਾ ਵੀ ਉਹੀ ਢੰਗ। ਸਜੇ ਪਾਸੇ ਰਖੇ ਬ੍ਰੀਫ਼ ਕੇਸ ਦਾ ਹੈਂਡਲ ਹੱਥ ਵਿਚ, ਉਹਦੇ ਜਿਸਮ ਦਾ ਅੰਗ ਬ੍ਰੀਫ਼ ਕੇਸ। ਛੇ ਸਾਲ ਬਾਅਦ ਦੇਖਿਆ, ਪਰ ਜਿਵੇਂ ਕਲ ਦੀ ਗੱਲ। ਗੱਲ ਕਰਨ ਤੇ ਦਿਲ, ਪਰ ਕੁਝ ਝਿਜਕ।

ਜਵਾਨ ਦੀਆਂ ਅੱਖਾਂ ਪਾਠਕ ਵਲ ਉਠੀਆਂ। ਮੱਥੇ ਤੇ ਧਿਆਨ ਨਾਲ ਦੇਖਣ ਨਾਲ ਵਟ। ਪਾਠਕ ਮੁਸਕਰਾ ਕੇ ਉਹਦੇ ਵਲ ਵਧਿਆ,

"ਹਲੋ, ਹਾਊ ਡੂ ਯੂ ਡੂ?"

"ਹਾਊ ਡੂ ਯੂ ਡੂ" ਨੌਜਵਾਨ ਨੇ ਝਟਕੇ ਨਾਲ ਖੜੇ ਹੋ ਕੇ ਪਾਠਕ ਨਾਲ ਪੰਜਾ ਮਿਲਾਇਆ, "ਤੂੰ ਝਿਜਕਿਆ ਕਿਉਂ?"

"ਨਹੀਂ, ਮੈਂ ਹੀ ਤੇ ਬੁਲਾਇਆ।"

ਪਾਠਕ ਨੇ ਸ਼ਰਮ ਛੁਪਾਈ। ਜਵਾਨ ਪਾਠਕ ਦਾ ਹੱਥ ਪਕੜ ਸਟਾਲ ਤੋਂ ਅਠ ਦਸ ਕਦਮ ਪਰ੍ਹੇ ਹੋ ਗਿਆ, "ਤੂੰ ਪਹਿਲਾਂ ਦੇਖਿਆ ਤੇ ਝਿਜਕਿਆ। ਮੈਂ ਤੁਹਾਡੇ ਵਾਂਗ ਭੇਸ ਤੇ ਨਹੀਂ ਬਦਲਿਆ ਹੋਇਆ, ਕਿ ਪਛਾਣਨ ਵਿਚ ਸ਼ੱਕ ਹੁੰਦਾ।" ਪਾਠਕ ਦੀਆਂ ਅੱਖਾਂ ਵਿਚ ਦੇਖਿਆ, "ਤੈਨੂੰ ਸ਼ੱਕ, ਕਮਿਊਨਿਸਟ ਹਾਂ ਇਸ ਲਈ ਤੈਨੂੰ ਗਿਰਫ਼ਤਾਰ ਕਰਵਾ ਸਕਦਾ ਹਾਂ!......ਮੈਂ ਅੰਡਰ-ਗਰਾਊਂਡ ਸਾਂ ਤਾਂ ਤੇਰਾ ਵਿਸ਼ਵਾਸ ਕਰਦਾ ਸਾਂ ਕਿ ਨਹੀਂ ?"

"ਤੇਰੇ ਤੇ ਅਜਿਹਾ ਸ਼ੱਕ! ਤੇਰਾ ਹੀ ਚੇਲਾ ਹਾਂ। ਤੇਰੇ ਲਈ ਹੁਣ ਵੀ ਉਹੀ ਆਦਰ, ਵਿਸ਼ਵਾਸ" ਪਾਠਕ ਨੇ ਕਿਹਾ, "ਕੁਝ ਸੋਚ ਰਿਹਾ ਸਾਂ, ਪਛਾਣਦਿਆਂ ਹੀ ਖ਼ਿਆਲ ਆਇਆ, ਉਸ ਬਾਰੇ ਤੇਰੇ ਨਾਲ ਗੱਲ ਕਰਾਂ।"

"ਕਿਉਂ ਨਹੀਂ! ਅਜਿਹੀ ਕਿਹੜੀ ਗੱਲ ?"

"ਅਜ ਦੀ ਸਮੱਸਿਆ! ਅਸੀਂ ਤਿੰਨਾਂ ਦਿਨਾਂ ਦੇ ਬਹਿਸ ਕਰ ਰਹੇ ਹਾਂ, ਕੁਝ ਤੈਅ ਨਹੀਂ ਕਰ ਸਕੇ। ਬਹੁਤ ਉਲਝਣ ਵਿਚ ਹਾਂ, ਖੋਲ੍ਹ ਕੇ ਗੱਲ ਕਰਨ ਲਈ ਮੌਕਾ ਦੇ ਸਕੋ ਤਾਂ!"

"ਇਸ ਵੇਲੇ ਮੈਂ ਕਿਸੇ ਦੀ ਉਡੀਕ ਵਿਚ ਹਾਂ। ਸ਼ੁਕਰ ਦੋ ਦੇ ਬਾਅਦ ਫ਼ੁਰਸਤ। ਸ਼ੁਕਰ ਸ਼ਾਮੀਂ ਰਾਤੀਂ ਇਕ ਦੋਸਤ ਦੇ ਘਰ ਪਾਲੀ ਹਿਲ ਤੇ ਤਾਜ਼ੀ ਖੁਲ੍ਹੀ ਹਵਾ ਵਿਚ ਚਲਿਆ ਜਾਂਦਾ ਹਾਂ। ਉਹਦੇ ਬਜਾਏ ਜਿਥੇ ਤੂੰ ਕਹੇਂ, ਰਾਤ ਭਰ ਗੱਲਾਂ ਕਰ ਸਕਾਂਗੇ।"

ਪਾਠਕ ਨੇ ਸਾਂਤਾਕਰੂਜ਼ ਦਾ ਆਪਣਾ ਪਤਾ ਠਿਕਾਣਾ ਦਸ ਦਿਤਾ।

ਪਾਠਕ ਬੰਬਈ ਵਿਚ ਆਪਣੇ ਪਿੰਡ ਦੇ ਗੁਆਂਢੀ ਅਤੇ ਲੰਗੋਟੀਆ ਹਲਧਰ ਯਾਦਵ ਦੇ ਘਰ ਠਹਿਰਦਾ ਸੀ। ਹਲਧਰ ਦਾ ਪਿਤਾ ਬਾਈ ਸਾਲ ਪਹਿਲਾਂ ਨੌਕਰੀ ਲਈ ਬੰਬਈ ਆਇਆ ਸੀ। ਉਹਨੇ ਦੋ ਮੱਝਾਂ ਰਖ ਕੇ ਦੁਧ ਦਾ ਕਾਰੋਬਾਰ ਸ਼ੁਰੂ ਕਰ ਦਿਤਾ। ਹੁਣ ਚੌਦਾਂ ਮੱਝਾਂ ਸਨ। ਖਾਰ ਅਤੇ ਸਾਂਤਾ ਕਰੂਜ਼ ਵਿਚ ਦੋ-ਦੋ ਮਕਾਨ ਬਣਵਾ ਲਏ ਸਨ। ਆਪਣੇ ਰਹਿਣ ਦਾ ਮਕਾਨ ਵੱਖਰਾ। ਇਕ ਸੈਕੰਡਹੈਂਡ ਫ਼ੋਰਡ ਗੱਡੀ। ਹਲਧਰ ਸੇਠ ਬਣ ਗਿਆ ਸੀ।

— — ...

ਪਾਠਕ ਨੇ ਸ਼ੁਕਰ ਸ਼ਾਮੀਂ ਸਾਂਤਾ ਕਰੂਜ਼ ਜਲਦੀ ਮੁੜਨਾ ਸੀ। ਕਮਲ ਨੂੰ ਵੀ ਆਣ ਲਈ ਕਿਹਾ ਸੀ, ਫ਼ੈਜ਼ੀ, ਮੋਹਿਤਾ, ਮਿਹਰ ਨਾਲ ਤਿੰਨ ਵਜੇ ਤੋਂ ਪਹਿਲਾਂ ਹੀ ਗੱਲ ਹੋ ਗਈ। ਪਾਠਕ ਪੰਜ ਤੋਂ ਪਹਿਲਾਂ ਹੀ ਕਮਲ ਨੂੰ ਨਾਲ ਲੈਣ ਲਈ ਝਵੇਰੀ ਦੇ ਘਰ ਪੁਜ ਗਿਆ। ਬਰਿੰਦਰ ਦੇਸਾਈ ਨੇ, ਕਮਲ ਨੇ ਵੀ ਉਹਨੂੰ ਦਸ ਦਿਤਾ ਸੀ, ਝਵੇਰੀ ਦੇ ਘਰ ਅਨਸੂਈਆ ਨੂੰ ਕਮਲ ਦਾ ਉਸ ਨਾਲ ਕੀ ਪਛਾਣ-ਰਿਸ਼ਤਾ ਦਸਿਆ ਗਿਆ ਹੈ।

ਅਨਸੂਈਆ ਨੇ ਦਸਿਆ, ਕਮਲ ਟਾਈਪ ਸਕੂਲ ਤੋਂ ਅਜੇ ਮੁੜੀ ਨਹੀਂ। ਛੇ ਵਜੇ ਤਕ ਆਉਂਦੀ ਹੈ।

ਤਿੰਨ ਦਿਨ ਪਹਿਲਾਂ ਸਮੁੰਦਰ ਕਿਨਾਰੇ ਵਲ ਜਾਂਦਿਆਂ ਅਤੇ ਮੁੜਦੀ ਵਾਰੀ ਕਮਲ ਨੇ ਪਾਠਕ ਨੂੰ ਰੁਸਤਮ ਸਟੈਨੋ ਇਨਸਟੀਟਿਊਟ ਦਿਖਾ ਦਿਤਾ ਸੀ। ਪਾਠਕ ਉਸੇ ਪਾਸੇ ਟੁਰ ਪਿਆ। ਪਾਠਕ ਨੂੰ ਇਨਸਟੀਟਿਊਟ ਵਿਚ ਆਇਆ ਵੇਖ ਕਮਲ ਨੂੰ ਉਤਸਾਹ ਦੀ ਖ਼ੁਸ਼ੀ। ਉਠ ਕੇ ਉਹਦੇ ਵਲ ਵਧ ਗਈ। "ਚਲ ਸਕਦੇ ਹੋ ਤੇ ਸਾਡੇ ਨਾਲ ਹੁਣੇ ਚਲੋ।" ਕਮਲ ਨੇ ਆਪਣੇ ਕਾਗਜ਼ ਫ਼ੋਰਨ ਫ਼ਾਈਲ ਵਿਚ ਸਮੇਟ ਕੇ ਰੁਸਤਮ ਜੀ ਨੂੰ ਸੌਂਪ ਦਿਤੇ।

ਕਮਲ ਦੇ ਨਾਲ ਪਾਠਕ ਸਾਂਤਾ ਕਰੂਜ਼ ਪਹੁੰਚਿਆ। ਕਮਲ ਨੂੰ ਜੁਹੂ ਦੀ ਸੈਰ ਦੇ ਬਜਾਏ ਰਾਜਨੀਤਿਕ ਸਥਿਤੀ ਦੇ ਸੰਬੰਧ ਵਿਚ ਉਤਸੁਕਤਾ। ਖ਼ਾਸ ਕਰਕੇ ਇਸ ਲਈ ਕਿ ਪਾਠਕ ਨੇ ਦਸ ਦਿਤਾ ਸੀ, ਪ੍ਰਸਿਧ ਕਮਿਉਨਿਸਟ ਇਨਟੈਲਕੁਚੂਅਲ ਭਾਰਦਵਾਜ ਨਾਲ ਮਿਲਾਏਗਾ। ਅਜਕਲ ਦੀ ਸਥਿਤੀ ਤੇ ਉਸੇ ਨਾਲ ਗੱਲਬਾਤ। ਅਜਿਹਾ ਕਿਹੜਾ ਸਮਾਜਵਾਦੀ ਜਿਸ ਨੇ ਭਾਰਦਵਾਜ ਬਾਰ ਨਾ ਸੁਣਿਆ ਹੋਵੇ। ਜੁਹੂ ਬੀਰੂ ਨਾਲ ਵੇਖ ਚੁਕੀ ਸੀ। ਸੂਰਜ ਡੁਬ ਰਿਹਾ ਸੀ। ਪਾਠਕ ਕਮਲ ਨੂੰ ਹਲਧਰ ਦੇ ਘਰ ਲੈ ਗਿਆ। ਮੌਕੇ ਨਾਲ ਹਲਧਰ ਆਪ ਉਥੇ ਮੌਜੂਦ ਸੀ। ਉਹਨੇ ਅੰਦਾਜ਼ਾ ਲਾ ਲਿਆ, ਕੋਈ ਰਾਜਨੀਤਕ ਲੇਡੀ ਹੈ। ਆਪ ਪੌੜੀਆਂ ਵਿਖਾ ਕੇ ਤੀਜੀ ਛਤ ਤੇ ਲੈ ਗਿਆ। ਪਾਠਕ ਦਾ ਮੇਹਮਾਨ ਕੁਝ ਹੀ ਮਿੰਟ ਪਹਿਲਾਂ ਆਇਆ ਸੀ। ਉਨ੍ਹਾਂ ਦੀ ਉਡੀਕ ਵਿਚ ਸੀ।

ਪਾਠਕ ਦੇ ਨਾਲ ਆਈ ਕੁੜੀ ਨੂੰ ਵੇਖ ਮਹਿਮਾਨ ਨੌਜਵਾਨ ਨੂੰ ਕੁਝ ਹੈਰਾਨੀ। ਉਹ ਕਮਰੇ ਵਿਚ ਪਏ ਤਖ਼ਤਪੋਸ਼ ਤੇ ਲੱਗੀ ਮਸਨਦ ਤੇ ਬੈਠਾ ਹੱਥ ਵਿਚ ਥੰਮੀ ਮੈਗਜ਼ੀਨ ਪੜ੍ਹ ਰਿਹਾ ਸੀ। ਕੁੜੀ ਦੇ ਆਦਰ ਵਿਚ ਖੜਾ ਹੋ ਗਿਆ। ਬਿਨਾਂ ਕਿਸੇ ਝਿਜਕ ਦੇ ਪਾਠਕ ਨੇ ਜਾਣ ਪਛਾਣ ਕਰਵਾਈ, "ਕਾਮਰੇਡ ਭਾਰਦਵਾਜ!" ਕਮਲ ਵਲ ਇਸ਼ਾਰਾ, "ਲਖਨਊ ਦੀ ਵਿਦਿਆਰਥੀ ਨੇਤਾ ਉਸ਼ਾ ਸੇਠ।" ਅਚਾਨਕ ਪਛਾਣ ਨਾਲ ਦੋਵੇਂ ਹੈਰਾਨ ਪਰ ਖ਼ੁਸ਼।

ਪਾਠਕ ਨੇ ਇਕਦਮ ਗੱਲ ਸ਼ੁਰੂ ਕਰ ਦਿਤੀ। ਭਾਰਦਵਾਜ ਵਲ ਦੇਖਿਆ, "ਕੀ ਖ਼ਿਆਲ ਹੈ ਗਾਂਧੀ ਦੇ ਜੇਲ੍ਹ ਤੋਂ ਰਿਹਾ ਹੋ ਜਾਣ ਦੀ ਆਸ ਹੈ ਜਾਂ ਨਹੀਂ? ਕੌਂਸਿਲ ਦੇ ਸਾਰੇ ਮੈਂਬਰਾਂ ਨੇ ਅਸਤੀਫ਼ੇ ਦੇ ਦਿਤੇ ਹਨ।"

"ਖ਼ਿਆਲ ਦੀ ਗੱਲ ਨਹੀਂ, ਪੱਕੀ ਭਰੋਸੇਯੋਗ ਖ਼ਬਰ ਹੈ, ਵਾਇਸਰਾਏ ਗਾਂਧੀ ਨੂੰ ਰਿਹਾ ਨਹੀਂ ਕਰੇਗਾ।" ਭਾਰਦਵਾਜ ਨੇ ਦਸਿਆ,"ਲਿੰਲਥਗੋ ਚਰਚਿਲ ਗਰੁਪ ਦਾ ਡਾਈਹਾਰਡ ਟੋਰੀ। ਇਸਦੇ ਇਲਾਵਾ ਹੋਮ ਸੈਕ੍ਰੇਟਰੀ, ਸਾਰੇ ਗਵਰਨਰਾਂ ਅਤੇ ਪੂਰੀ ਬ੍ਰਿਟਿਸ਼ ਬੀਊਰੋਕਰੇਸੀ ਦਾ ਫ਼ੈਸਲਾ—ਜੰਗ ਦੇ ਦੌਰਾਨ ਗਾਂਧੀ ਨੂੰ ਛੱਡ ਕੇ ਜੋਖਿਮ ਲੈਣਾ ਗ਼ਲਤੀ। ਇਸ ਨਾਲ ਗਾਂਧੀ ਤੇ ਕਾਂਗਰਸ ਦਾ ਪ੍ਰਭਾਵ ਵਧੇਗਾ। ਇਸ ਵੇਲੇ ਸਰਕਾਰ ਦੀ ਦਮਨ ਦੀ ਨੀਤੀ ਪੂਰੀ ਤਰ੍ਹਾਂ ਸਫਲ ਹੈ। ਸਰਕਾਰ ਸਮਝੌਤੇ ਨਾਲ ਆਪਣੀ ਪ੍ਰੈਸਟੀਜ ਕਿਉਂ ਨੀਵੀਂ ਕਰੇ।

"ਗਾਂਧੀ ਦੀ ਸਿਹਤ ਨਾਜ਼ਕ ਹੈ। ਵਰਤ ਨਾਲ ਮੌਤ ਹੋ ਜਾਏ। ਸਰਕਾਰ ਨੂੰ ਜਨਤਾ ਦੀ ਉਤੇਜਨਾ ਨਾਲ ਅਸ਼ਾਂਤੀ ਜਾਂ ਆਪਣੇ ਆਪ ਅੰਦੋਲਨ ਦੇ ਭੜਕ ਉਠਣ ਦਾ ਖ਼ਤਰਾ ਨਹੀਂ?"

"ਗਾਂਧੀ ਦੀ ਹਾਲਤ ਨਾਜ਼ੁਕ ਜ਼ਰੂਰ ਹੈ। ਡਾਕਟਰ ਖਰੇ ਨੇ ਅਸਤੀਫ਼ਾ ਨਹੀਂ ਦਿਤਾ। ਉਸਦਾ ਖ਼ਿਆਲ ਹੈ, ਗਾਂਧੀ ਪਾਣੀ ਵਿਚ ਨਿੰਬੂ ਗਲੂਕੋਜ਼ ਲੈ ਰਿਹਾ ਹੈ। ਵਰਤ ਦੇ ਦਸ ਦਿਨ ਬੀਤ ਚੁਕੇ ਹਨ। ਦਸ ਪੰਦਰਾਂ ਦਿਨ ਹੋਰ ਕੋਈ ਡਰ ਨਹੀਂ। ਤੁਸੀਂ ਵਾਇਸਰਾਏ ਦੀ ਸਟੇਟਮੈਂਟ ਨਹੀਂ ਪੜ੍ਹੀ—ਗਾਂਧੀ ਆਤਮ ਸ਼ੁਧੀ ਲਈ ਵਰਤ ਕਰ ਰਿਹਾ ਹੈ। ਇਹ ਉਸਦੇ ਨਿਜੀ ਧਰਮ ਜਾਂ ਨੈਤਿਕ ਵਿਸ਼ਵਾਸ ਦਾ ਮਾਮਲਾ ਹੈ। ਰਾਜਨੀਤਿਕ ਸਵਾਲ ਨਹੀਂ। ਸਰਕਾਰ ਨੇ ਆਪਣੇ ਉਪਰ ਜ਼ਿੰਮੇਵਾਰੀ ਨਾ ਲੈਣ ਲਈ ਗਾਂਧੀ ਦੇ ਨਿਜੀ ਡਾਕਟਰ ਵਿਧਾਨ ਚੰਦਰ ਰਾਇ ਅਤੇ ਗਾਂਧੀ ਦੀ ਪਤਨੀ ਨੂੰ ਵਰਤ ਵਿਚ ਨਾਲ ਰਹਿਣ ਦੀ ਆਗਿਆ ਦੇ ਦਿਤੀ ਹੈ।"

ਭਾਰਦਵਾਜ ਦੀ ਆਵਾਜ਼ ਹੋਰ ਮੱਧਮ ਹੋ ਗਈ, "ਗੁਪਤ ਸੂਚਨਾ ਹੈ ਕਿ ਸਰਕਾਰ ਨੇ ਮੌਤ ਦੇ ਖ਼ਤਰੇ ਦਾ ਵੀ ਪ੍ਰਬੰਧ ਕਰ ਲਿਆ ਹੈ। ਆਗ਼ਾ ਖ਼ਾਂ ਦੇ ਮਹੱਲ (ਗਾਂਧੀ ਜੀ ਦਾ

ਖ਼ਾਸ ਜੇਲ) ਵਿਚ ਚਿਤਾ ਲਈ ਕਈ ਮਣ ਚੰਦਨ ਪਹੁੰਚਾ ਦਿਤਾ ਗਿਆ ਹੈ। ਮੌਤ ਹੋ ਜਾਣ ਤੇ ਉਥੇ ਹੀ ਸੰਸਕਾਰ। ਲਾਸ਼ ਮਹਲ ਦੇ ਬਾਹਰ ਨਾ ਜਾਣ ਦੇਣ ਦਾ ਪੱਕਾ ਨਿਸ਼ਚਾ, ਤਾਂ ਜੋ ਲਾਸ਼ ਦੇ ਜਲੂਸ ਅਤੇ ਪ੍ਰਦਰਸ਼ਨ ਨਾਲ ਜਨਤਾ ਵਿਚ ਉਤੇਜਨਾ ਫੈਲਣ ਦੀ ਸੰਭਾਵਨਾ ਨਾ ਹੋ ਸਕੇ। ਸਰਕਾਰ ਕੋਲ ਪੂਰੀ ਰੀਪੋਰਟ ਹੈ ਕਿ ਇਸ ਅੰਦੋਲਨ ਦੇ ਜ਼ਾਲਮ ਦਮਨ ਨਾਲ ਜਨਤਾ ਜਿੰਨੀ ਡਰੀ ਹੋਈ ਤੇ ਨਿਰਉਤਸ਼ਾਹ ਹੈ, ਪਹਿਲਾਂ ਕਦੀ ਨਹੀਂ ਹੋਈ। ਗਾਂਧੀ ਅਤੇ ਕਾਂਗਰਸ ਨੇਤਾਵਾਂ ਨੇ ਆਪ ਹਿੰਸਾ ਤਬਾਹੀ ਦੀ ਨਿੰਦਿਆ ਕਰਕੇ ਦਮਨ ਨੂੰ ਸਫਲ ਬਣਾਉਣ ਵਿਚ ਮਦਦ ਦਿਤੀ ਹੈ।

"ਸਰਕਾਰ ਨੂੰ ਕਿਸੇ ਵਿਰੋਧ ਦਾ ਡਰ ਨਹੀਂ। ਪਰ ਸਰਕਾਰ ਨੇ ਸਾਰੇ ਸ਼ਹਿਰਾਂ ਵਿਚ ਉਪੱਦਰ ਦੇ ਖ਼ਤਰੇ ਦਾ ਸਾਹਮਣਾ ਕਰਨ ਲਈ ਫ਼ੌਜੀ ਪ੍ਰਬੰਧ ਕਰ ਲਏ ਹਨ। ਬ੍ਰਿਟਿਸ਼ ਨੌਕਰਸ਼ਾਹੀ ਦਾ ਵਿਸ਼ਵਾਸ ਹੈ, ਇਸ ਵੇਲੇ ਉਨ੍ਹਾਂ ਵਲੋਂ ਜ਼ਰਾ ਜਿਹੀ ਸਿਥਲਤਾ ਉਨ੍ਹਾਂ ਲਈ ਘਾਤਕ ਹੋ ਸਕਦੀ ਹੈ। ਪਿਛਲੇ ਅਗਸਤ ਦੇ ਮੁਕਾਬਲੇ ਅਜ ਉਨ੍ਹਾਂ ਦੀ ਸਥਿਤੀ ਵਧ ਮਜ਼ਬੂਤ। ਪਿਛਲੇ ਸਤ ਮਹੀਨਿਆਂ ਵਿਚ ਜਾਪਾਨੀ ਇਕ ਕਦਮ ਅਗੇ ਨਹੀਂ ਵਧ ਸਕੇ। ਪੱਛਮ ਏਸ਼ੀਆ ਵਿਚ ਜਰਮਨ ਪਿਛੇ ਹਟ ਗਏ। ਰੂਸ ਵਿਚ ਤੇ ਜਾਣਦੇ ਹੀ ਹੋ, ਤਖ਼ਤਾ ਹੀ ਪਲਟ ਗਿਆ। ਯੁੱਧ ਦੇ ਦੌਰਾਨ ਬ੍ਰਿਟਿਸ਼ ਨੀਤੀ ਵਿਚ ਕਿਸੇ ਬਦਲਾਉ ਦੀ ਆਸ ਨਹੀਂ।"

ਕੁਝ ਪਲ ਸੋਚ ਕੇ ਪਾਠਕ ਨੇ ਪੁਛਿਆ, "ਗਾਂਧੀ, ਨਹਿਰੂ ਜੋ ਕਹਿਣ, ਤੁਸੀਂ ਲੋਕ ਜਾਣਦੇ ਹੋ, ਅੰਦੋਲਨ ਵਿਚ ਜੋ ਕੁਝ ਹੋਇਆ, ਕੁਇੱਟ ਇੰਡੀਆ ਪ੍ਰਸਤਾਵ, ਕਾਂਗਰਸ ਦੇ ਬੁਲੇਟਿਨ ਤੇ ਗਾਂਧੀ ਦੇ ਸੈਕ੍ਰੇਟਰੀ ਮਸਰੂ-ਵਾਲਾ ਦੇ ਲਿਖਿਤ ਨਿਰਦੇਸ਼ਾਂ ਅਨੁਸਾਰ ਹੋਇਆ।"

"ਜਾਣਦੇ ਹਾਂ।" ਭਾਰਦਵਾਜ ਨੇ ਹਾਮੀ ਭਰੀ।

"ਫਿਰ ਵੀ ਤੁਸੀਂ 'ਪੀਪਲਜ਼ ਵਾਰ' ਅਤੇ 'ਜਨਯੁਧ' ਵਿਚ ਲਿਖਿਆ ਕਿ ਅੰਦੋਲਨ ਦੀ ਜ਼ਿੰਮੇਵਾਰੀ ਗਾਂਧੀ ਅਤੇ ਕਾਂਗਰਸ ਨੇਤਾਵਾਂ ਤੇ ਨਹੀਂ, ਸਰਕਾਰੀ ਦਮਨ ਨੀਤੀ ਤੇ ਹੈ।"

"ਸੱਚੀ ਗੱਲ ਇਹ ਹੈ, "ਭਾਰਦਵਾਜ ਨੇ ਸਿਗਰੇਟ ਸੁਲਗਾ ਲਿਆ, "ਗਲਤੀ ਗਾਂਧੀ ਤੇ ਕਾਂਗਰਸ ਦੀ ਹੈ, ਪਰ ਅਸੀਂ ਜਨਤਾ ਵਿਚ ਉਨ੍ਹਾਂ ਦਾ ਪ੍ਰੈਸਟੀਜ ਨੀਵਾਂ ਨਹੀਂ ਕਰਨਾ ਚਾਹੁੰਦੇ। ਸਾਡੀ ਅਖ਼ਬਾਰ ਨੇ ਤੁਹਾਡੀ ਪਾਰਟੀ ਦਾ ਨਾਂ ਨਹੀਂ ਦਿਤਾ, ਪਰ ਜਿਹੜੇ ਤਤਵ ਫ਼ਾਸਿਸਟ ਵਿਰੋਧੀ ਜੰਗ ਦਾ ਵਿਰੋਧ ਕਰਦੇ ਹਨ, ਫ਼ਾਸਿਸਟਾਂ ਨੂੰ ਆਪਣਾ ਮਦਦਗਾਰ ਸਮਝਦੇ ਹਨ, ਉਹ ਫ਼ਾਸਿਸਟ ਸਮਰਥਕ ਹਨ ਜਾਂ ਨਹੀਂ?"

"ਤੁਸੀਂ ਕਾਂਗਰਸੀ ਨੇਤਾਵਾਂ ਦੀ ਗਿਰਫਤਾਰੀ ਦਾ ਵਿਰੋਧ ਕਰਕੇ ਨੈਸ਼ਨਲਿਸ਼ਟ ਬਣ ਗਏ ਅਤੇ ਉਨ੍ਹਾਂ ਦੇ ਅੰਦੋਲਨ ਦਾ ਵਿਰੋਧ ਕਰਕੇ ਸਰਕਾਰ ਲਈ ਚੰਗੇ ਬਣ ਗਏ! ਇਸ ਦੋ ਮੂੰਹੀ ਨੀਤੀ ਨੂੰ ਰਾਜਨੀਤਿਕ ਈਮਾਨਦਾਰੀ ਕਿਹਾ ਜਾਏਗਾ?"

"ਸੁਣੋ", ਭਾਰਦਵਾਜ ਨੇ ਉਂਗਲੀ ਉਚੀ ਕੀਤੀ, "ਅਸੀਂ ਕਾਂਗਰਸ ਦਾ ਵਿਰੋਧ ਕਦੀ ਨਹੀਂ ਕੀਤਾ, ਕਾਂਗਰਸ ਦੀ ਭੁੱਲ ਦਾ ਵਿਰੋਧ ਕੀਤਾ ਹੈ। ਅਸੀਂ ਜਾਣਦੇ ਸੀ ਅਤੇ ਤੁਸੀਂ ਜਾਣਦੇ ਸੀ, ਕੁਇੱਟ ਇੰਡੀਆ ਪ੍ਰਸਤਾਵ ਦੇ ਅੰਦੋਲਨ ਦਾ ਕੀ ਰੂਪ ਹੋਏਗਾ! ਗਾਂਧੀ ਨੇ ਤੇ ਕਹਿ ਦਿਤਾ—ਦੇਸ਼ ਨੇ ਬਾਈ ਸਾਲਾਂ ਵਿਚ ਅਹਿੰਸਾ ਅਤੇ ਸਤਿਆਗ੍ਰਹਿ ਦੀ ਜੋ ਸ਼ਕਤੀ ਇਕੱਠੀ ਕੀਤੀ ਹੈ, ਉਸ ਨਾਲ ਇਹ ਅੰਦੋਲਨ ਚਲੇਗਾ।......ਅਸੀਂ ਜਾਣਦੇ ਹਾਂ, ਅਤੇ ਤੁਸੀਂ ਜਾਣਦੇ ਹੋ, ਦੇਸ਼ ਨੇ ਅਹਿੰਸਾ ਅਤੇ ਸਤਿਆਗ੍ਰਹਿ ਦੀ ਕੀ ਸ਼ਕਤੀ ਇਕੱਠੀ ਕੀਤੀ ਹੈ!

ਨਿਜੀ ਸਤਿਆਗ੍ਰਹਿ ਦੀ ਲੀਲਾ ਛਡੋ। ਅੰਦੋਲਨ ਵਿਚ ਜਨਤਾ ਜਦੋਂ ਵੀ ਮਿਲਵਰਤਣ ਦੇਏਗੀ, ਅੰਦੋਲਨ ਅਹਿੰਸਾਤਮਕ ਜਾਂ ਵਿਹਲਾ ਨਹੀਂ ਰਹਿ ਸਕਿਆ, ਨਾ ਰਹਿ ਸਕੇਗਾ। ਗਾਂਧੀ ਸਰਕਾਰ ਨੂੰ ਸ਼ੈਤਾਨ ਕਹਿ ਕੇ ਉਸ ਲਈ ਜਨਤਾ ਵਿਚ ਗੁੱਸਾ ਤੇ ਨਫ਼ਰਤ ਪੈਦਾ ਕਰ—ਜੋ ਕਿ ਠੀਕ ਹੈ; ਖ਼ੂਨ ਦੀਆਂ ਨਦੀਆਂ, ਲਾਸ਼ਾਂ ਦੇ ਢੇਰਾਂ ਦੀ ਪ੍ਰਵਾਹ ਨਾ ਕਰ ਵਧਣ ਲਈ ਲਲਕਾਰੇ, ਜੰਗ ਦੇ ਸਮੇਂ ਇਸ ਸ਼ਾਸਨ ਦੇ ਬਜਾਏ ਅਨਾਰਕੀ ਨੂੰ ਬਿਹਤਰ ਦਸੇ ਅਤੇ ਜਨਤਾ ਤੋਂ ਆਸ਼ਾ ਕਰੇ ਉਹ ਹਿੰਸਾ ਤੋਂ ਦੂਰ ਰਹੇ। ਇਸ ਧੋਖੇ ਵਿਚ ਕੌਣ ਆਏਗਾ......।"

ਭਾਰਦਵਾਜ ਪੌੜੀਆਂ ਤੇ ਕਦਮਾ ਦੀ ਆਹਟ ਸੁਣ ਚੁਪ ਕਰ ਗਿਆ।

ਸਤ-ਅਠ ਸਾਲ ਦਾ ਇਕ ਮੁੰਡਾ ਪੌੜੀਆਂ ਤੇ ਦੌੜਦਾ ਚੜ੍ਹ ਆਇਆ ਸੀ। ਉਹਨੇ ਹਫਦਿਆਂ ਹਫਦਿਆਂ ਪਾਠਕ ਨੂੰ ਪੁਛਿਆ, "ਆਈ ਪੁਛਦੀ ਖਾਣ ਨੂੰ ਉਥੇ ਹੀ ਲੈ ਆਵਾਂ ?"

"ਹਾਂ ਹਾ, ਸ਼ਾਬਾਸ਼ ਇਥੇ ਹੀ ਭਿਜਵਾ ਦਿਉ।"

ਰੋਟੀ ਦੇ ਬਾਅਦ ਭਾਰਦਵਾਜ ਨੇ ਦੂਜਾ ਸਿਗਰੇਟ ਸੁਲਗਾ ਲਿਆ ਤਾਂ ਪਾਠਕ ਨੇ ਪੁਛਿਆ, "ਸਾਡੇ ਲੋਕਾਂ ਦੀ ਸਥਿਤੀ ਬਾਰੇ ਤੁਹਾਡੀ ਕੀ ਸਲਾਹ ਹੈ ?"

ਭਾਰਦਵਾਜ ਨੇ ਸੋਚ ਕੇ ਕਿਹਾ, 'ਵੇਟ ਐਂਡ ਸੀ। ਦੁਸ਼ਮਣ ਦੀ ਸਥਿਤੀ, ਸ਼ਕਤੀ ਤੇ ਯੋਜਨਾ ਜਾਣ ਕੇ ਟੁਰਨਾ ਹੀ ਠੀਕ ਹੈ। ਲੜਾਈ ਵਿਚ ਕਿਸੇ ਉਗਰ ਪ੍ਰੋਗਰਾਮ ਦਾ ਵਕਤ ਨਹੀਂ। ਸਰਕਾਰ ਅਜੇ ਜ਼ੁਲਮ ਤੇ ਤੁਲੀ ਹੋਈ ਹੈ। ਤੁਹਾਨੂੰ ਪਕੜਣ ਤੇ, ਥਾਣਿਆਂ, ਸਟੇਸ਼ਨਾਂ ਨੂੰ ਅੱਗ ਲਾਣ, ਅਫ਼ਸਰਾਂ ਦੀ ਹਤਿਆ ਦੀਆਂ ਸਾਜਸ਼ਾਂ ਜਾਂ ਉਤਸਾਹਿਤ ਕਰਨ ਦੇ ਗੁਨਾਹ ਵਿਚ ਫਾਂਸੀ ਦੇ ਦੇਣ ਜਾਂ ਬਾਰਾਂ ਚੌਦਾਂ ਸਾਲ ਦੀ ਸਜ਼ਾ। ਨਾਜ਼ੀਆਂ ਅਤੇ ਜਾਪਾਨੀਆਂ ਦਾ ਮੌਕਾ ਝਪੱਟੇ ਨਾਲ ਬਾਜ਼ੀ ਜਿਤ ਲੈਣ ਵਿਚ ਹੀ ਸੀ। ਹੁਣ ਉਨ੍ਹਾਂ ਦੇ ਸਾਧਨ ਮੁਕ ਗਏ। ਲੜਾਈ ਡੇਢ ਨਹੀਂ ਦੋ ਸਾਲ ਤੋਂ ਵਧ ਨਹੀਂ ਚਲ ਸਕਦੀ। ਜੰਗ ਖ਼ਤਮ ਹੋਣ ਤੇ ਹੀ ਸਥਿਤੀ ਬਦਲੇਗੀ। ਘਟ ਤੋਂ ਘਟ ਰਾਜਾਂ ਵਿਚ ਤੇ ਕਾਂਗਰਸੀ ਸਰਕਾਰਾਂ ਫਿਰ ਬਣ ਜਾਣਗੀਆਂ। ਉਦੋਂ ਤਕ ਲਈ ਜੇਲ ਵਿਚ ਬੰਦ ਹੋਣ ਨਾਲੋਂ ਅਗਿਆਤ ਵਾਸ ਬਿਹਤਰ। ਗੁਜ਼ਾਰੇ ਲਈ ਕੁਝ ਵੀ ਕਰ ਸਕਦੇ ਹੋ। ਉਹਦੇ ਲਈ ਯੂ. ਪੀ. ਤੋਂ ਵਧ ਏਥੇ ਚੰਗੀ ਸੰਭਾਵਨਾ ਅਤੇ ਮੌਕਾ। ਜੇ ਲੋੜ ਹੋਵੇ ਤਾਂ ਦਸਣਾ।"

ਊਸ਼ਾ ਨੂੰ ਨੌਂ ਵਜੇ ਤਕ ਝਵੇਰੀ ਦੇ ਘਰ ਛਡ ਦੇਣਾ ਜ਼ਰੂਰੀ ਸੀ।

... ... ...

ਉਸ ਤੋਂ ਅਗਲੀ ਮੁਲਾਕਾਤ ਵਿਚ ਪਾਠਕ ਨੇ ਕਿਹਾ, "ਤੁਸੀਂ ਆਤਮ ਨਿਰਭਰਤਾ ਦਾ ਇਲਾਜ ਸੋਚ ਕੇ ਠੀਕ ਕੀਤਾ। ਡੇਢ ਦੋ ਸਾਲ ਇਥੇ ਹੀ ਕਟਣੇ ਹਨ। ਮੈਂ ਵੀ ਕੋਈ ਜਗਾੜ ਖੋਜ ਰਿਹਾ ਹਾਂ।"

ਦੋ ਤਿੰਨ ਦਿਨਾਂ ਬਾਅਦ ਪਾਠਕ ਨਾਲ ਗੱਲਬਾਤ ਹੋ ਜਾਣ ਤੇ ਕਮਲ ਦਾ ਮਨ ਹਲਕਾ ਹੋ ਜਾਂਦਾ। ਚੌਥੀ ਵਾਰੀ ਆਇਆ ਤਾਂ ਗਾਂਧੀ ਜੀ ਦਾ ਵਰਤ ਖ਼ਤਮ ਹੋ ਚੁਕਾ ਸੀ। ਗਾਂਧੀ ਜੀ ਅਤੇ ਨੇਤਾਵਾਂ ਦੀ ਰਿਹਾਈ ਲਈ ਸਿਰਫ਼ ਇਕ ਜਲੂਸ ਕਮਿਊਨਿਸਟਾਂ ਨੇ ਕਢਿਆ। ਇਸ ਤੋਂ ਇਲਾਵਾ ਕੋਈ ਆਵਾਜ਼ ਨਾ ਉਠੀ ਸੀ। ਸਭ ਪਾਸੇ ਨਿਰਾਸ਼ਾ, ਉਦਾਸੀ। ਪਾਠਕ ਅਤੇ ਕਮਲ ਰਾਜਨੀਤਿਕ ਪ੍ਰੋਗਰਾਮ ਦੀ ਕੀ ਗੱਲ ਕਰਦੇ।

ਪਾਠਕ ਪੰਜਵੀਂ ਵਾਰ ਆਇਆ ਤਾਂ ਅਨਸੂਈਆ ਨੇ ਕਮਲ ਨੂੰ ਕਿਹਾ, "ਤੇਰਾ ਪਿੰਡ ਦਾ ਭਰਾ ਹੁਣ ਇਥੇ ਹੀ ਰਹੇ ਤਾਂ ਤੇਰੇ ਲਈ ਚੰਗਾ ਹੈ।"

ਕਮਲ ਨੇ ਗੁੱਸਾ ਨਿਗਲ ਕੇ ਸਾਦਗੀ ਨਾਲ ਉਤਰ ਦਿਤਾ, "ਪਿੰਡ ਦਾ ਭਾਈ ਨਹੀਂ, ਨਣਦੋਈ ਹੈ।" ਪਾਠਕ ਨਾਲ ਗੱਲ ਹੋ ਗਈ ਸੀ, ਕੀ ਰਿਸ਼ਤਾ ਦਸੇਗੀ। ਕਿਹਾ, "ਪਹਿਲਾਂ ਬੰਬਈ ਵਿਚ ਹੀ ਕੰਮ ਕਰਦਾ ਸੀ। ਘਰ ਵਿਚ ਪ੍ਰੇਸ਼ਾਨੀ ਦੇ ਕਾਰਣ ਮੁੜ ਚਲਾ ਗਿਆ। ਹੁਣ ਉਸੇ ਕੰਮ ਲਈ ਆਇਆ ਹੈ।"

ਅਨਸੂਈਆ ਨੂੰ ਟੋਕਣ ਦਾ ਮੌਕਾ ਨਾ ਦੇਣ ਲਈ ਕਮਲ ਨੇ ਪਾਠਕ ਨੂੰ ਸਿਧਾ ਇਨਸਟੀਟਿਊਟ ਆਉਣ ਲਈ ਕਹਿ ਦਿਤਾ ਸੀ। ਐਲਬਰਟੋ ਨੂੰ ਨੌਕਰੀ ਮਿਲ ਗਈ ਸੀ। ਉਹਦੇ ਚਲੇ ਜਾਣ ਨਾਲ ਕਮਲ ਨੂੰ ਜ਼ਿਆਦਾ ਕੰਮ ਮਿਲ ਰਿਹਾ ਸੀ। ਅਪਰੈਲ ਵਿਚ ਸੂਰਜ ਹੋਰ ਦੇਰ ਨਾਲ ਡੁਬਣ ਲਗ ਪਿਆ ਸੀ। ਕਮਲ ਇਨਸਟੀਟਿਊਟ ਵਿਚ ਸਾਢੇ ਛੇ-ਸਤ ਤੀਕ ਕੰਮ ਕਰਦੀ ਰਹਿੰਦੀ। ਡੇਢ-ਦੋ-ਢਾਈ ਰੁਪਈਏ ਤਕ ਬਣਾ ਲੈਂਦੇ।

ਅਪਰੈਲ ਦੇ ਅਖ਼ੀਰ ਵਿਚ ਪਾਠਕ ਅਤੇ ਕਮਲ ਸਮੁੰਦਰ ਕਿਨਾਰੇ ਗਏ ਤਾਂ ਉਸ ਸ਼ਾਮ ਵੀ ਸਮੁੰਦਰ ਭਾਟੇ ਵਿਚ ਖ਼ੂਬ ਉਤਰਿਆ ਹੋਇਆ, ਦੂਰ ਤਕ ਖੁਲ੍ਹੀਆਂ ਸੁਕੀਆਂ ਚੱਟਾਨਾਂ। ਸੂਰਜ ਡੁਬਿਆ ਹੀ ਸੀ, ਅਜੇ ਬੜਾ ਚਾਨਣ। ਦੋਵੇਂ ਸਮੁੰਦਰ ਕਿਨਾਰੇ ਦੀ ਸੜਕ ਛਡ ਚੱਟਾਨਾਂ ਵਲ ਵਧ ਰਹੇ ਸਨ। ਪਾਠਕ ਨੇ ਅਚਾਨਕ ਟੋਕ ਦਿਤਾ, "ਕਮਲ, ਤੁਸੀਂ ਅਜੀਬ ਬਦਲੇ ਹੋਏ ਲਗਦੇ ਹੋ। ਵਾਲ ਬਣਾਉਣ ਦਾ ਢੰਗ ਹੀ ਬਦਲ ਦਿਤਾ।"

ਕਮਲ ਝਨਝਨਾ ਗਈ। ਉਹਦੀ ਸ਼ਖ਼ਸੀਅਤ, ਸਰੀਰ ਦੇ ਬਾਰੇ ਅਜਿਹੀ ਚਿੰਤਾ ਦੀ ਗੱਲ ਪਾਠਕ ਨੇ ਕਦੀ ਨਹੀਂ ਕਹੀ ਸੀ। ਸੰਭਲ ਕੇ ਬੋਲੀ, "ਉਸੇ ਮਤਲਬ ਲਈ, ਪਛਾਣੀ ਨਾ ਜਾਵਾਂ, ਸ਼ਯਾਮਾ ਨੇ ਇਸ ਲਈ ਇਸਤਰੀਆਂ ਦੇ ਵਾਲ ਬਣਾਉਣ ਦਾ ਸੁਝਾਅ ਦਿਤਾ ਸੀ।"

"ਉਸ ਲਈ ਨੱਕ ਵਿਚ ਤੀਲੀ ਕਾਫ਼ੀ ਨਹੀਂ ? ਤੁਹਾਡੀ ਨਕ ਵਿੰਨ੍ਹਣ ਦੀ ਮਜਬੂਰੀ ਦੀ ਗੱਲ ਸੁਣ ਕੇ ਵੀ ਦੁਖ ਹੋਇਆ ਸੀ। ਘਰੋਂ ਬਾਹਰ ਨਿਕਲਣ ਵੇਲੇ ਐਨਕ ਲਾ ਲੈਣਾ ਕਾਫ਼ੀ। ਮੱਥਾ ਕਜਿਆ ਜਾਣ ਨਾਲ ਤੁਹਾਡਾ ਬੌਧਿਕ ਵਿਅਕਤਿਤਵ ਹੀ ਛੁਪ ਜਾਂਦਾ ਹੈ।"

"ਕੀ ਫਰਕ ਪੈਂਦਾ ਹੈ ?" ਕਮਲ ਨੇ ਨਜ਼ਰ ਬਚਾਈ।

"ਫਰਕ ਕਿਉਂ ਨਹੀਂ ਪੈਂਦਾ!" ਪਾਠਕ ਨੇ ਜ਼ੋਰ ਦੇ ਕੇ ਕਿਹਾ, "ਤੁਹਾਡਾ ਸੁੰਦਰ ਮਥਾ ਕਜਿਆ ਹੋਇਆ ਚੰਗਾ ਨਹੀਂ ਲਗਦਾ। ਤੁਹਾਡਾ ਨਾਂ ਅਛੀ, ਤੁਹਾਨੂੰ ਅਛੀ ਹੀ ਲਗਣਾ ਚਾਹੀਦਾ ਹੈ!"

ਕਮਲ ਹੋਰ ਉਤੇਜਿਤ, ਆਪਣੇ ਲਈ ਪਾਠਕ ਦੀ ਚਿੰਤਾ ਅਤੇ ਸਰਾਹੁਨਾ ਦੀ ਖ਼ੁਸ਼ੀ ਵਿਚ ਮਨ ਭਰ ਆਇਆ, ਗਰਦਨ ਝੁਕ ਗਈ।

"ਸਾਡੀ ਗੱਲ ਗ਼ਲਤ ਹੈ ?"

"ਇਕਦਮ ਨਾਲ ਬਦਲਾਂਗੀ ਤਾਂ ਖਟਕੇਗਾ। ਹੌਲੀ ਹੌਲੀ ਪਹਿਲਾਂ ਵਰਗਾ ਕਰ ਲਵਾਂਗੀ।" ਨਜ਼ਰ ਸਾਹਮਣੇ ਜਿਵੇਂ ਸਮੁੰਦਰ ਦੀਆਂ ਲਹਿਰਾਂ ਗਿਣ ਰਹੀ ਹੋਵੇ।

"ਮੈਂ ਤੁਹਾਨੂੰ ਅਛੀ ਬੁਲਾਵਾਂ ?"

ਕਮਲ ਦਾ ਡੂੰਘੀ ਖ਼ੁਸ਼ੀ ਨਾਲ ਸਾਹ ਔਖਾ। ਅਛੀ ਉਹਨੂੰ ਬਹੁਤ ਲੋਕ ਬੁਲਾਂਦੇ ਸਨ। ਉਹ ਕੋਈ ਖ਼ਾਸ ਗੱਲ ਨਹੀਂ ਸੀ। ਇਹ ਸਵਾਲ ਅਮਰ ਨੇ ਵੀ ਕੀਤਾ ਸੀ। ਉਦੋਂ ਵੀ

ਸ਼ਰਮ ਮਹਿਸੂਸ ਹੋਈ ਸੀ, ਪਰ ਇੰਜ ਨਹੀਂ। ਉਦੋਂ ਹਸ ਪਈ ਸੀ, ਸਾਰੇ ਬੁਲਾਂਦੇ ਹਨ। ਹੁਣ ਕੁਝ ਬੋਲਣ ਹੀ ਨਹੀਂ ਹੋ ਰਿਹਾ ਸੀ।

"ਜਵਾਬ ਨਹੀਂ ਦਿਤਾ!" ਪਾਠਕ ਨੇ ਮੁੜ ਪੁਛਿਆ।

"ਲਗਦੀ ਆਂ ਤੇ......।" ਗਰਦਨ ਹੋਰ ਝੁਕ ਗਈ। ਪੂਰਾ ਖ਼ੂਨ ਮੂੰਹ ਤੇ, ਕੰਨ ਗਰਮ ਹੋ ਗਏ।

"ਤਾਂ ਤੇ ਬਹੁਤ ਅਛਾ ਕਹਿਣਾ ਪਏਗਾ!"

ਕਮਲ ਕੀ ਜਵਾਬ ਦੇਂਦੀ। ਸੰਭਲੀ ਰਹਿਣ ਲਈ ਉਹਨੇ ਗੋਡੇ ਹੋਰ ਬਾਂਹਾਂ ਵਿਚ ਕਸ ਲਏ। ਨਜ਼ਰ ਦੂਰ ਲਹਿਰਾਂ ਤੇ। ਕੁਝ ਸੁਝਿਆ ਨਾ ਤੇ ਕਹਿ ਦਿਤਾ, "ਹਨੇਰਾ ਹੋ ਰਿਹਾ ਏ..... ਚਲੀਏ......।"

... ... ...

ਕਮਲ ਨੂੰ ਚੁਪ ਦੇਖ ਅਨੂ ਨੇ ਟੋਕਿਆ, "ਅਜ ਦੇਰ ਨਾਲ ਆਈ! ਬਹੁਤ ਚੁਪ, ਗਵਾਚੀ ਗਵਾਚੀ!"

"ਥਕ ਗਈ। ਬਹੁਤ ਕੰਮ ਸੀ, ਖ਼ਤਮ ਹੀ ਨਹੀਂ ਕਰ ਸਕੀ!"

"ਕੰਮ ਬਹੁਤਾ ਕੀਤਾ ਤੇ ਪਗਾਰ ਵੀ ਜ਼ਿਆਦਾ ਮਿਲੇਗੀ। ਕੰਮ ਦੇ ਹਿਸਾਬ ਮਿਲਦਾ ਏ ਨਾ?" ਅਨੂ ਨੇ ਗੱਲ ਪਕੜ ਲਈ, "ਕਹਿੰਦਿਆਂ ਚੰਗਾ ਨਹੀਂ ਲਗਦਾ, ਤੂੰ ਖ਼ੁਦ ਦੇਖ ਰਹੀ ਏਂ, ਉਦੋਂ ਦਾ ਸਭ ਕੁਝ ਮਹਿੰਗਾ ਹੋ ਗਿਆ। ਅਸੀਂ ਲੋਕ ਤੇ ਬੜੀ ਕੜਕੀ ਵਿਚੋਂ ਲੰਘ ਰਹੇ ਹਾਂ। ਜਨਵਰੀ ਤੋਂ ਮਕਾਨ ਦਾ ਭਾੜਾ ਵੀ ਦੋ ਆਨਾ ਰੁਪਿਆ ਵਧਾ ਦਿਤਾ।"

"ਅਨੂ ਬੇਨ, ਦੋ ਮਹੀਨੇ ਤੇ ਮੈਂ ਪੰਜ ਜ਼ਿਆਦਾ ਦਿਤਾ ਹੈ। ਰੋਜ਼ ਇੰਨਾ ਕੰਮ ਨਹੀਂ ਹੁੰਦਾ। ਕਿਸੇ ਕੇਸ ਦਾ ਅਰਜੈਂਟ ਕੰਮ ਸੀ......।"

... ... ...

ਮਈ ਖ਼ਾਤਮੇ ਤੇ ਸੀ। ਪਾਠਕ ਦੋ-ਤਿੰਨ ਦਿਨ ਨਾ ਆ ਸਕਦਾ ਤਾਂ ਚੌਥੇ ਦਿਨ ਜ਼ਰੂਰ ਆ ਜਾਂਦਾ। ਉਹਦੀ ਉਡੀਕ ਵਿਚ ਕਮਲ ਇਨਸਟੀਟਿਊਟ ਸਤ ਤੀਕ ਰੁਕੀ ਰਹਿੰਦੀ। ਉਸ ਐਤਵਾਰ ਪਾਠਕ ਨੂੰ ਆਇਆਂ ਨੌਵਾਂ ਦਿਨ ਹੋ ਚੁਕਾ ਸੀ। ਕਮਲ ਬਹੁਤ ਫ਼ਿਕਰਮੰਦ, ਕੀ ਕਾਰਣ ਸੀ? ਕਦੀ ਭੈੜੇ ਭੈੜੇ ਖ਼ਿਆਲ; ਕੀ ਅਚਾਨਕ ਵਾਪਸ ਮੁੜ ਗਏ? ਖ਼ਬਰ ਵੀ ਨਾ ਭਿਜਵਾ ਸਕੇ......ਕਿਵੇਂ ਪਤਾ ਲਗੇ?

ਐਤਵਾਰ ਰੁਸਤਮ ਦੇ ਇਨਸਟੀਟਿਊਟ ਵਿਚ ਕੋਚਿੰਗ ਦੀ ਛੁਟੀ ਰਹਿੰਦੀ ਸੀ। ਪਗਾਰ ਤੇ ਟਾਈਪ ਕਰਨ ਵਾਲੇ ਦੁਪਹਿਰੀਂ ਇਕ ਤੋਂ ਸਤ ਤੀਕ ਕੰਮ ਕਰ ਸਕਦੇ ਸਨ। ਕਮਲ ਇਕ ਕਾਗ਼ਜ਼ ਪੂਰਾ ਕਰਕੇ ਮਸ਼ੀਨ ਤੇ ਦੂਜਾ ਕਾਗ਼ਜ਼ ਲਾਉਣ ਲਈ ਕਾਗਜ਼ ਨਾਲ ਕਾਰਬਨ ਜੋੜ ਰਹੀ ਸੀ। ਪੌੜੀਆਂ ਵਲੋਂ ਆਵਾਜ਼ ਆਉਣ ਤੇ ਹਥ ਰੁਕ ਗਏ।

ਕਮਲ ਨੇ ਨਵਾਂ ਕਾਗ਼ਜ਼ ਮਸ਼ੀਨ ਤੇ ਚੜ੍ਹਾਉਣ ਦੀ ਥਾਵੇਂ ਸਕਰਿਪਟ ਫ਼ਾਈਲ ਵਿਚ ਬੰਨ੍ਹ ਕੇ ਰੁਸਤਮ ਦੇ ਮੇਜ਼ ਤੇ ਰਖ ਦਿਤੀ, "ਘਰ ਤੋਂ ਕੋਈ ਜ਼ਰੂਰੀ ਕੰਮ ਕਾਰਣ ਬੁਲਾਣ ਆਇਆ ਹੈ।"

ਸੂਰਜ ਅਜੇ ਉਚਾ ਸੀ। ਅਜਿਹੀ ਧੁਪ ਵਿਚ ਸਮੁੰਦਰ ਕਿਨਾਰੇ ਕਿਵੇਂ ਬੈਠਦੇ। ਇਨਸਟੀਟਿਊਟ ਤੋਂ ਅਗੇ ਹਿਲ ਰੋਡ ਤੇ ਗਿਰਜੇ ਦੀ ਸੜਕ ਦੇ ਮੋੜ ਤੇ ਸੌ ਕਦਮ ਇਧਰ

ਇਕ ਆਰਬਰ (ਲਤਾ ਮੰਡਪ) ਸੀ—ਬਾਰ ਐਂਡ ਕੇਫ਼ੇ। ਅਸਲ ਵਿਚ ਲਤਾ ਮੰਡਪ ਸਦਾਬਹਾਰ ਰੰਗੂਨ ਕਲਾਂਬਿਅਰ ਦੀ ਛੱਤ। ਦੋਵੇਂ ਉਥੇ ਹੀ ਚਲੇ ਗਏ। ਰੈਸਤਰਾਂ ਵਿਚ ਅਜੇ ਚੁਪਚਾਪ ਸੰਨਾਟਾ, ਸਿਰਫ਼ ਕੋਨੇ ਦੀ ਟੇਬਲ ਤੇ ਇਕ ਅਧੇੜ, ਬਿਅਰ ਦਾ ਮਗ ਸਾਹਮਣੇ ਰਖੀ, ਸਿਗਾਰ ਤੋਂ ਧੂੰਆਂ ਛਡਦਾ ਆਪਣੇ ਖ਼ਿਆਲਾਂ ਵਿਚ ਗਵਾਚਾ ਬੈਠਾ ਸੀ।

ਇੰਨੇ ਦਿਨਾਂ ਬਾਅਦ ਮਿਲਣ ਦੀ ਖ਼ੁਸ਼ੀ ਛੁਪਾ ਕੇ ਕਮਲ ਨੇ ਸ਼ਿਕਾਇਤ ਕੀਤੀ, "......ਕਿਥੇ ਚਲੇ ਗਏ ਸੀ ? ਕਹਿ ਤੇ ਜਾਂਦੇ, ਨਹੀਂ ਆ ਸਕਾਂਗੇ। ਸੱਚ ਬੜੇ ਨਿਰਮੋਹੀ......!"

"ਨਿਰਮੋਹੀ !" ਪਾਠਕ ਨੇ ਟੋਕਿਆ, "ਬੰਬਈ ਵਿਚ ਰਹਿ ਸਕਣ ਦੇ ਮੋਹ ਵਿਚ ਹੀ ਉਲਝਿਆ ਸਾਂ। ਤੁਹਾਡੇ ਨਾਲ ਜ਼ਿਕਰ ਵੀ ਕੀਤਾ ਸੀ।" ਪਾਠਕ ਨੇ ਦਸਿਆ : ਗਾਂਧੀ ਜੀ ਦੇ ਵਰਤ ਦੇ ਬਾਅਦ ਪਾਠਕ ਨੇ ਫ਼ਜ਼ਲੀ (ਫ਼ਜ਼ਲ ਇਲਾਹੀ) ਨਾਲ ਗੱਲ ਕੀਤੀ ਸੀ। ਫ਼ਜ਼ਲੀ ਸੁਭਾਅ ਦਾ ਡੂੰਘਾ ਬੌਧਿਕ ਝੁਕਾਵਾਂ ਵਾਲਾ ਵਕੀਲ। ਕਰਾਂਤੀ ਦੀਆਂ ਕੋਸ਼ਿਸ਼ਾਂ ਨਾਲ ਉਹਦੀ ਹਮਦਰਦੀ, ਪਰ ਵਿਚੋਂ ਵਿਚ ਮਿਲਵਰਤਣ। ਫ਼ਜ਼ਲੀ ਨੇ ਆਪਣੇ ਜਮਾਤੀ ਭਰੋਸੇਯੋਗ ਦੋਸਤ ਸੱਦੂਦੀਨ ਨੂੰ ਕਿਹਾ : ਮੇਰਾ ਇਕ ਬਹੁਤ ਨਿੱਘਾ ਮਿੱਤਰ ਹੈ। ਐਮ. ਏ. ਪਾਸ ਆਰਗਨਾਈਜ਼ਿੰਗ ਕੈਪੇਸਿਟੀ ਅਤੇ ਮਿਹਨਤੀ। ਤੇਰੇ ਲਈ ਫ਼ਾਇਦੇਮੰਦ ਹੋ ਸਕਦਾ ਹੈ। ਉਹਦੇ ਲਈ ਕੋਈ ਜਗਹ ਕਢੋ। ਸੱਦੂਦੀਨ ਦਾ ਖ਼ੂਬ ਜਮਿਆ ਅਤੇ ਫੈਲਿਆ ਹੋਇਆ ਮਸ਼ੀਨਾਂ ਦੇ ਆਯਾਤ ਤੇ ਵਿਕਰੀ ਦਾ ਪੁਸ਼ਤੈਨੀ ਕਾਰੋਬਾਰ। ਬੰਬਈ ਦਾ ਪੁਰਾਣਾ ਅਮੀਰ ਪਰਿਵਾਰ। ਸੱਦੂਦੀਨ ਆਪ ਬੌਧਿਕ ਸੁਭਾਅ ਦਾ। ਕਾਲਿਜ ਵਿਚ ਉਹ ਤੇ ਫ਼ਜ਼ਲੀ ਮਾਰਕਸਵਾਦੀ ਗਰੁੱਪ ਵਿਚ ਸਨ। ਸੱਦੂਦੀਨ ਬੀ. ਏ. ਦੇ ਬਾਅਦ ਬੈਰਿਸਟਰੀ ਲਈ ਇੰਗਲੈਂਡ ਚਲਾ ਗਿਆ ਸੀ। ਬੈਰਿਸਟਰੀ ਦਾ ਡਿਪਲੋਮਾ ਤੇ ਲਿਆ, ਪਰ ਖ਼ਿਆਲਾਂ ਵਲੋਂ ਡੂੰਘਾ ਕਰਾਤੀਕਾਰੀ ਤੇ ਪ੍ਰਗਤੀਵਾਦੀ ਬਣ ਕੇ ਵਾਪਸ ਆਇਆ। ਦੋਸਤ ਉਹਨੂੰ ਰੈਵੋਲੀਉਸ਼ਨਰੀ ਪ੍ਰਿੰਸ ਕਹਿੰਦੇ ਸਨ। ਇੰਗਲੈਂਡ ਵਿਚ ਰਹਿੰਦਿਆਂ ਘੁੰਮਣ ਲਈ ਜਰਮਨੀ ਗਿਆ ਸੀ। ਉਥੇ ਹਿੰਦੁਸਤਾਨੀਆਂ ਦੀ ਮਾਰਫ਼ਤ ਐਮ. ਐਨ. ਰਾਇ ਦੇ ਸੰਪਰਕ ਵਿਚ ਆ ਗਿਆ। ਰਾਇ ਤੋਂ ਬਹੁਤ ਪ੍ਰਭਾਵਿਤ।

ਸੱਦੂਦੀਨ ਦੇ ਸਵਦੇਸ਼ ਆਣ ਦੇ ਸਾਲ ਭਰ ਪਿਛੋਂ ਪਿਤਾ ਨਸਰੂਦੀਨ ਅੱਲਾਹ ਨੂੰ ਪਿਆਰੇ ਹੋ ਗਏ। ਉਹ ਆਪਣੇ ਕੰਮ ਕਾਰੋਬਾਰ ਦੀ ਸਾਂਭ ਸੰਭਾਲ ਵਿਚ ਏਨਾ ਉਲਝਿਆ ਕਿ ਬੈਰਿਸਟਰੀ ਲਈ ਵਕਤ ਨਹੀਂ। ਬੈਰਿਸਟਰੀ ਦਾ ਉੱਨਾ ਸ਼ੌਕ ਵੀ ਨਹੀਂ, ਨਾ ਜ਼ਰੂਰਤ। ਐਮ. ਐਨ. ਰਾਇ 1938 ਵਿਚ ਜਾਹਲੀ ਨਾਂ ਤੇ ਜਾਹਲੀ ਪਾਸਪੋਰਟ ਨਾਲ ਭਾਰਤ ਆਇਆ ਤਾਂ ਬੰਬਈ ਵਿਚ ਸੱਦੂਦੀਨ ਉਹਦੇ ਮੁਖ ਸਹਾਇਕਾਂ ਵਿਚੋਂ ਸੀ। ਫ਼ਜ਼ਲੀ ਉਹਦੇ ਸਭ ਭੇਤਾਂ ਤੋਂ ਜਾਣੂੰ।

ਸੱਦੂਦੀਨ ਦੇ ਕੋਲ ਦਫ਼ਤਰ ਗੋਦਾਮ ਮਿਲਾ ਕੇ ਪਚਵਿੰਜਾ ਸੱਠ ਕਰਮਚਾਰੀ। ਭਰੋਸੇਮੰਦ ਅਤੇ ਇਕ ਹੋਰ ਕਾਬਿਲ ਆਦਮੀ ਜ਼ਰੂਰ ਫ਼ਾਇਦੇਮੰਦ ਹੋ ਸਕਦਾ ਸੀ, ਪਰ ਸ਼ੱਕ ਵਾਲੇ ਆਦਮੀ ਨੂੰ ਰਖਣ ਲਈ ਭਰੋਸੇ ਲਾਇਕ ਉਹਲੇ ਦੀ ਜ਼ਰੂਰਤ।

ਫ਼ਜ਼ਲੀ ਨੂੰ ਇਸਦਾ ਉਪਾਅ ਕਰਨ ਵਿਚ ਸਵਾ ਮਹੀਨਾ ਲੱਗ ਗਿਆ। ਮੁਹੰਮਦ ਇਸਮਾਈਲ ਜੌਹਰ ਦੀ ਬੀ. ਏ. ਦੀ ਡਿਗਰੀ ਮਿਲ ਗਈ। ਅਲਵਰ ਰਿਆਸਤ ਦੇ ਮੁਹੰਮਦ ਇਸਮਾਈਲ ਜੌਹਰ ਨੇ 1934 ਵਿਚ ਆਗਰਾ ਯੂਨੀਵਰਸਿਟੀ ਤੋਂ ਬੀ. ਏ. ਕੀਤਾ

ਸੀ। ਬੀ. ਬੀ. ਐਂਡ ਸੀ. ਆਈ. ਰੇਲਵੇ ਦੇ ਡੀ. ਟੀ. ਐਸ. ਦੇ ਦਫ਼ਤਰ ਵਿਚ ਕਲਰਕ ਸੀ। 1939 ਵਿਚ ਰਤਲਾਮ ਦੇ ਕੋਲ ਭਿਅੰਕਰ ਰੇਲਵੇ ਦੁਰਘਟਨਾ ਵਿਚ ਉਹਦੀ ਮੌਤ ਹੋ ਗਈ ਸੀ।

ਸੱਦੁਦੀਨ ਨੇ ਵਿਕਰੀ ਡੀਪਾਰਟਮੈਂਟ ਵਿਚ ਮੁਹੰਮਦ ਇਸਮਾਈਲ ਜੌਹਰ ਨੂੰ ਸੌ ਰੁਪਏ ਮਹੀਨੇ ਤੇ ਅਪ੍ਰੈਂਟਿਸੀ ਲਈ ਛੇ ਮਹੀਨੇ ਲਈ ਥਾਂ ਦੇ ਦਿਤੀ। ਤਸੱਲੀ, ਅਗੋਂ ਤੇਰੇ ਕੰਮ ਅਨੁਸਾਰ......।

... ... ...

ਪਾਠਕ ਨੇ ਕਮਲ ਨੂੰ ਕਿਹਾ, "ਹੁਣ ਮੈਂ ਮੁਹੰਮਦ ਇਸਮਾਈਲ ਜੌਹਰ ਹਾਂ। ਪੂਰੀ ਕੋਸ਼ਿਸ਼ ਕਰਾਂਗਾ, ਸੱਦੁਦੀਨ ਕੋਲ ਕੰਮ ਦਾ ਬੰਦਾ ਸਾਬਤ ਹੋ ਸਕਾਂ। ਬੰਬਈ ਵਿਚ ਗੁਜ਼ਾਰੇ ਦਾ ਸਹਾਰਾ ਹੋ ਜਾਏ।"

"ਹੁਣ ਮਸ਼ੀਨਾਂ ਵੇਚਿਆ ਕਰੋਗੇ ?" ਕਮਲ ਦੇ ਲਹਿਜੇ ਵਿਚ ਪ੍ਰੇਸ਼ਾਨੀ।

"ਪੀ. ਐਚ. ਡੀ. ਦੀ ਤਿਆਰੀ ਵਿਚ ਲੱਗਾ ਕੋਈ ਬੰਦਾ ਲੋੜ ਪੈਣ ਤੇ ਸਟੈਨੋ ਦਾ ਕੰਮ ਸਿਖਣ ਲਈ ਤਿਆਰ ਹੋ ਸਕਦਾ ਹੈ, ਮੈਂ ਮਸ਼ੀਨਾਂ ਵੇਚਣ ਲਾਇਕ ਵੀ ਨਹੀਂ! ਸਾਧਾਰਣ ਦੇਸੀ ਕਾਰੋਬਾਰ ਵਾਂਗ ਉਥੇ ਵੀ ਦਸ ਤੋਂ ਸ਼ਾਮੀਂ ਛੇ-ਸਤ ਤਕ ਕੰਮ ਚਲਦਾ ਹੈ, ਅਲਬੱਤਾ ਵਿਲਾਇਤੀ ਫ਼ਰਮਾਂ ਵਾਂਗ ਐਤਵਾਰ ਉਥੇ ਵੀ ਛੁਟੀ।"

"ਬਸ ਐਤਵਾਰ ਨੂੰ ਹੀ ਆ ਸਕੋਗੇ ?"

"ਕਿਸੇ ਹੋਰ ਦਿਨ ਵੀ ਆ ਸਕਦਾ ਹਾਂ, ਪਰ ਸ਼ਾਮੀਂ ਅਠ ਦੇ ਬਾਅਦ ਆਣ ਨਾਲ ਤੁਹਾਡੀ ਮਕਾਨ ਮਾਲਕਣ ਅਤੇ ਗੁਆਂਢੀ ਊਟ ਪਟਾਂਗ ਬਕਣਗੇ!"

"ਐਤਵਾਰ ਹੀ ਸਹੀ ਪਰ ਬਿਨਾਂ ਦਸੇ ਏਨਾ ਲੰਮਾ ਨਾਗਾ ਨਹੀਂ!"

"ਹੁਣ ਤੇ ਨਿਰਮੋਹੀ ਨਹੀਂ ਕਹੋਗੇ ?"

"ਨਿਰਮੋਹੀ ਤੇ ਹੋ ਹੀ!" ਕਮਲ ਮੁਸਕਰਾਈ, "ਉਹ ਮੈਨੂੰ ਪਹਿਲਾਂ ਤੋਂ ਪਤਾ!"

"ਕਿਵੇਂ ?"

"ਕਿਉਂ......ਮਾਇਆ ਵਿਚਾਰੀ ਖ਼ਬਰ ਸੁਣ ਕੇ ਚਿੰਤਾ ਦੀ ਤੜਪ ਤੋਂ ਤੁਹਾਨੂੰ ਦੇਖਣ ਇਲਾਹਾਬਾਦ ਤੋਂ ਦੌੜੀ ਆਈ, ਅਤੇ ਤੁਸੀਂ ਉਹਦੀ ਚਿੰਤਾ ਦਾ ਖ਼ਿਆਲ ਕਰਕੇ ਉਹਨੂੰ ਇਕ ਪੋਸਟ ਕਾਰਡ ਨਹੀਂ ਲਿਖ ਸਕਦੇ ਸੀ......।" ਪਾਠਕ ਦਾ ਚਿਹਰਾ ਵੇਖ ਕਮਲ ਦੀ ਮੁਸਕਾਨ ਗ਼ਾਇਬ ਹੋ ਗਈ, "ਕੁਝ ਗ਼ਲਤ ਕਹਿ ਗਈ ਤਾਂ ਦੁਖ ਹੈ।"

ਮਾਇਆ ਦੀ ਗੱਲ ਨਾਲ ਪਾਠਕ ਦਾ ਚਿਹਰਾ ਉਦਾਸ ਹੋ ਗਿਆ ਸੀ। ਕੁਝ ਦੇਰ ਚੁਪ ਰਿਹਾ। ਚਾਰੋਂ ਪਾਸੇ ਵੇਖ ਕੇ ਬੋਲਿਆ, "ਇਥੋਂ ਉਠਿਆ ਜਾਏ।......ਗੱਲ ਜ਼ਰਾ ਲੰਮੀ ਹੈ।"

ਸੂਰਜ ਦੁਮੇਲ ਤੇ ਡੁਬ ਰਿਹਾ ਸੀ। ਸੜਕ ਤੇ ਸਮੁੰਦਰ ਕਿਨਾਰੇ ਖ਼ੂਬ ਚਾਨਣਾ। ਉਸ ਸ਼ਾਮ ਸਮੁੰਦਰ ਵਿਚ ਜਵਾਰ ਆ ਰਿਹਾ ਸੀ। ਦੂਰ ਦੀਆਂ ਚੱਟਾਨਾ ਛੁਪ ਗਈਆਂ। ਬੰਨ੍ਹ ਵਾਂਗਣ ਨਾਲ ਨਾਲ ਜੁੜੀਆਂ, ਉਚੀਆਂ ਚੱਟਾਨਾਂ ਦੀ ਲੜੀ ਸਮੁੰਦਰ ਵਿਚ ਪੰਝੀ ਤੀਹ ਕਦਮ ਅੰਦਰ ਚਲੀ ਗਈ ਸੀ। ਉਥੇ ਅਕਸਰ ਪਹਿਲਾਂ ਆਏ ਲੋਕ ਥਾਂ ਮਲ ਲੈਂਦੇ ਸਨ। ਐਤਵਾਰ ਸ਼ਾਮੀਂ, ਲੋਕਾਂ ਦੀ ਮੈਟਨੀ ਸ਼ੋ ਦੀ ਖਿਚ ਕਰਕੇ ਇਹ ਜਗਹ ਖ਼ਾਲੀ। ਪਾਠਕ ਤੇ ਕਮਲ ਉਥੇ ਹੀ ਆ ਬੈਠੇ।

ਕਮਲ ਨੂੰ ਗੱਲ ਸੁਣਨ ਦੀ ਡਾਢੀ ਉਤਸੁਕਤਾ। ਪਾਠਕ ਕਈ ਪਲ ਲਹਿਰਾਂ ਦੀ ਹਲਚਲ ਵਲ ਦੇਖਦਾ ਪ੍ਰਸੰਗ ਦੀ ਲੜੀ ਜੋੜਦਾ ਬੋਲਿਆ, "ਅਛੀ, ਕੁਝ ਤੇ ਮਾਇਆ ਤੁਹਾਨੂੰ ਦਸ ਚੁਕੀ। ਗੋਸ਼ ਤੇ ਮੇਰੇ ਲਈ ਉਹਦੇ ਮਨ ਵਿਚ ਸੰਘਰਸ਼ !......ਕੁਝ ਤੁਸੀਂ ਵੀ ਦੇਖਿਆ, ਤੁਸੀਂ ਹਸਪਤਾਲ ਉਹਦੇ ਨਾਲ ਆਏ ਸੀ। ਉਹਦਾ ਸਹਿਲਾਣਾ, ਲਾਡ ਲਡਾਣਾ ਕਈ ਵਾਰ ਹਦੋਂ ਵਧ ਜਾਂਦਾ। ਉਹਦੀ ਗੱਲ ਨਹੀਂ ਜਾਣਦਾ, ਪਰ ਮੇਰੀ ਹਾਲਤ ਬੜੀ ਮੁਸ਼ਕਿਲ ਹੋ ਜਾਂਦੀ......।" ਉਹਨੇ ਕਮਲ ਵਲ ਦੇਖਿਆ, "ਕਹਿ ਰਿਹਾ ਹਾਂ ਤਾਂ ਸਭ ਕਹਿ ਲੈਣ ਦਿਉ ! ......ਉਹਨੂੰ ਕਈ ਵਾਰ ਟੋਕਿਆ, ਤੇਰੇ ਨਾਲ ਮਿਲਣ ਦੀ ਖ਼ਵਾਹਿਸ਼ ਨਹੀਂ ਦਬਾ ਸਕਦਾ। ਇਸ ਲਈ ਆਏ ਬਿਨਾਂ ਨਹੀਂ ਰਹਿ ਸਕਦਾ......ਪਰ ਸਾਡਾ ਵਿਵਹਾਰ ਇਕ ਹੱਦ ਵਿਚ ਰਹਿਣਾ ਜ਼ਰੂਰੀ। ਤੂੰ ਆਖ਼ਿਰ ਗੋਸ਼ ਦੀ ਪਤਨੀ ਹੈਂ। ਸਮਾਜ-ਸੰਸਾਰ ਦੇ ਨਿਯਮ, ਬੰਧਨਾਂ ਦੀਆਂ ਮਜਬੂਰੀਆਂ......।......ਉਹ ਨਾ ਮੰਨਦੀ। ਕਹਿੰਦੀ, ਪਤਨੀ ਹਾਂ, ਪਰ ਮੈਨੂੰ ਕੀ ਹੋਰ ਕਿਸੇ ਨੂੰ ਪਿਆਰ ਕਰਨ ਦਾ ਹੱਕ ਨਹੀਂ ! ਸਮਾਜ ਅਤੇ ਸੰਸਾਰ ਦੇ ਦਮਨ ਦੇ ਮਾਪ-ਦੰਡ ਮੈਨੂੰ ਮੰਜ਼ੂਰ ਨਹੀਂ। ਸਮਾਜ ਦੇ ਹੋਰ ਅਨਿਆਂ ਦਾ ਵਿਰੋਧ ਕਰਾਂਗੇ ਤਾਂ ਇਸ ਦਾ ਵੀ ਕਰਾਂਗੇ। ......ਅਜਿਹੇ ਪਲ ਮੇਰੇ ਲਈ ਨਰਕ ਬਣ ਜਾਂਦੇ। ਆਪਣੇ ਤੇ ਕਾਬੂ ਰਖਣ ਦੀ ਮਜਬੂਰੀ ਵਿਚ ਖ਼ੂਨ ਉਬਲ ਕੇ......। ਲਖਨਊ ਆ ਜਾਣ ਦਾ ਇਕ ਕਾਰਣ ਇਹ ਵੀ ਸੀ......।" ਪਾਠਕ ਨੇ ਕਮਲ ਵਲ ਦੇਖਿਆ, ਉਹ ਅੱਧੀਆਂ ਅੱਖਾਂ ਬੰਦ ਕਰਕੇ ਬੜੇ ਧਿਆਨ ਨਾਲ ਸੁਣ ਰਹੀ ਸੀ।

"ਮਾਰਚ ਸੰਨ ਚਾਲੀ ਵਿਚ ਹਾਵੜਾ-ਪੇਸ਼ਾਵਰ ਮੇਲ ਤੋਂ ਇਲਾਹਾਬਾਦ ਸਟੇਸ਼ਨ ਤੇ ਉਤਰਿਆ ਸਾਂ। ਮਨ ਵਿਚ ਧੁਕ ਧੁਕ ਜ਼ਰੂਰ ਸੀ, ਮਾਇਆ ਕੋਲ ਜਾਵਾਂ ਕਿ ਨਾ ? ਸੰਜੋਗ ਦੀ ਗੱਲ, ਸਟੇਸ਼ਨ ਤੇ ਮਾਇਆ ਤੇ ਗੋਸ਼ ਦੋਵੇਂ ਮੌਜੂਦ। ਗੋਸ਼ ਉਸੇ ਗੱਡੀ ਤੇ ਲਾਹੌਰ ਜਾ ਰਿਹਾ ਸੀ। ਮਾਇਆ ਨੇ ਗੋਸ਼ ਦੇ ਸਾਹਮਣੇ ਹੀ ਮੇਰਾ ਹੱਥ ਪਕੜ ਲਿਆ, ਮੇਰੇ ਨਾਲ ਚਲੋਗੇ। ਮੇਰੀ ਇਕ ਨਾ ਸੁਣੀ। ਅਸੀਂ ਘਰ ਪਹੁੰਚੇ ਸ਼ਾਮੀਂ ਸਾਢੇ ਅਠ। ਰੋਟੀ ਦੇ ਬਾਅਦ ਬੈਠਕ ਵਿਚ ਸੋਫੇ ਤੇ ਬੈਠਾ ਸਾਂ ਤਾਂ ਮੇਰੇ ਨਾਲ ਬੈਠ ਗਈ। ਉਹਦਾ ਉਹੀ ਮਸਤ ਆਵੇਗਾ। ਗਲੇ ਵਿਚ ਬਾਹਾਂ ਪਾ ਚੁੰਮ ਕੇ ਬੋਲੀ, ਕਿੰਨੇ ਦਿਨਾਂ ਬਾਅਦ ਆਏ ਹੋ ! ਕੋਈ ਗੱਲ ਕਰੋ। ਜਲਦੀ ਨਹੀਂ ਉਠਣ ਦਿਆਂਗੀ।"

ਪਾਠਕ ਦੀ ਗੱਲ ਵਿਚ ਕਮਲ ਦਾ ਉਵੇਂ ਹੀ ਇਕਾਗਰ-ਚਿਤ ਧਿਆਨ। ਗੱਲ ਨਾਜ਼ਕ ਮੋੜ ਤੇ ਪਹੁੰਚੀ ਤਾਂ ਗਰਦਨ ਕੁਝ ਨੀਵੀਂ ਹੋ ਗਈ। ਉਹਦਾ ਪੂਰਾ ਸਰੀਰ ਪਾਠਕ ਦੀ ਆਵਾਜ਼ ਦੀ ਕੰਬਣੀ ਨੂੰ ਮਹਿਸੂਸ ਕਰ ਰਿਹਾ ਸੀ, "ਦਸ ਚੁਕਾ ਹਾਂ, ਅਜਿਹੀ ਸਥਿਤੀ ਵਿਚ ਮੇਰੇ ਲਈ ਆਪਣੇ ਤੇ ਕਾਬੂ ਪਾਣਾ ਅਸਹਿ ਹੋ ਜਾਂਦਾ ਸੀ। ਮਾਇਆ ਦੀ ਬਾਂਹ ਝਟਕ ਕੇ ਉਠ ਖੜੋਤਾ, ਮੈਂ ਜਾ ਰਿਹਾ ਹਾਂ। ਨਹੀਂ ਬੈਠ ਸਕਾਂਗਾ। ਉਹਨੇ ਕੁੱਦ ਕੇ ਦਰਵਾਜ਼ੇ ਵਿਚ ਜਾ ਬਾਹਾਂ ਫੈਲਾ ਕੇ ਚੋਖਟ ਤੇ ਹੱਥ ਟਿਕਾ ਕੇ ਰਾਹ ਰੋਕ ਲਿਆ, ਮੈਨੂੰ ਧੱਕਾ ਦੇ ਕੇ ਜਾਉਗੇ ! ਆਖ਼ਿਰ ਗੱਲ ਕੀ ? ਆਵੇਸ਼ ਵਿਚ ਕਹਿ ਦਿਤਾ, ਤੇਰੇ ਵਰਤਾਓ ਦੀ ਕੋਈ ਹੱਦ ਨਹੀਂ। ਤੈਨੂੰ ਕਹਿ ਚੁਕਾਂ ਹਾਂ, ਤੈਨੂੰ ਕੀ ਪਤਾ ਖਿਲਵਾੜ ਮੇਰੇ ਲਈ ਕਿੰਨੀ ਤਕਲੀਫ਼ਦੇਹ ! ਤੂੰ ਆਪਣੀ ਉਤੇਜਨਾ ਨੂੰ ਆਪਣੇ ਪਤੀ ਨਾਲ ਸ਼ਾਂਤ ਕਰ ਸਕਦੀ ਹੈਂ, ਪਰ ਮੇਰਾ ਸਰੀਰ ਵੀ ਲਹੂ ਮਾਸ ਦਾ ਏ......ਜਾਣ ਦੇ ਮੈਨੂੰ !

"ਮਾਇਆ ਨੇ ਰਾਹ ਰੋਕੀ ਦ੍ਰਿੜ੍ਹ ਲਹਿਜੇ ਵਿਚ ਕਿਹਾ, ਇਸ ਤਰ੍ਹਾਂ ਨਹੀਂ ਜਾਣ ਦਿਆਂਗੀ, ਨਹੀਂ ਜਾਣ ਦਿਆਂਗੀ। ਉਹਨੇ ਚੌਖਟ ਤੋਂ ਅੱਗੇ ਵਧ ਕੇ ਸਿਰ ਮੇਰੇ ਮੋਢੇ ਤੇ ਰਖ ਦਿਤਾ ਅਤੇ ਸਿਸਕ ਉਠੀ, ਅਜ ਤੂੰ ਨਹੀਂ ਜਾਏਂਗਾ। ਅਤੇ ਮੈਂ ਨਹੀਂ ਗਿਆ।

"ਅਗਲੀ ਸਵੇਰੇ ਉਹਨੇ ਮੈਨੂੰ ਬਾਂਹਾਂ ਵਿਚ ਲੈ ਕੇ ਪੁਛਿਆ, ਹੁਣ ਤੇ ਕੋਈ ਸ਼ਿਕਾਇਤ ਨਹੀਂ ? ਮੇਰੇ ਮਨ ਵਿਚ ਹੋਰ ਫ਼ਿਕਰ......ਇਸ ਹੱਦ ਨੂੰ ਲੰਘ ਜਾਣ ਦੇ ਬਾਅਦ ਆਖ਼ਿਰ ਹੁਣ ਕਿਥੇ ਜਾਵਾਂਗੇ ! ਉਹਨੂੰ ਸਮਝਾਣਾ ਚਾਹਿਆ, ਤੈਨੂੰ ਸਵਾਰਥੀ, ਜਾਂ ਡਰਪੋਕ ਕਦੀ ਨਹੀਂ ਸਮਝਿਆ ਸੀ,ਪਰ ਤੇਰਾ ਜੀਵਨ ਮੇਰੇ ਸਾਥ ਦਾ ਸਿਰਫ਼ ਇਕ ਮੌਕਾ ਹੀ ਨਹੀਂ, ਬਹੁਤ ਕੁਝ ਹੈ।... ਕਲਪਨਾ ਕਰੋ, ਇਸ ਬਾਰੇ ਗੋਸ਼ ਦੀ ਕੀ ਪ੍ਰਤੀਕ੍ਰਿਆ ਹੋ ਸਕਦੀ ਹੈ। ਅੱਜ ਮੈਨੂੰ ਆਪਣਾ ਸਮਝ ਕੇ ਸਦਾ ਸਦਾ ਲਈ ਵਿਦਾ ਦੇ ਦੇ।

"ਗੋਸ਼ ਦੀ ਪ੍ਰਤੀਕ੍ਰਿਆ ਤੋਂ ਤੇਰਾ ਮਤਲਬ ?......ਕੀ ਗੋਸ਼, ਮੈਂ ਗੋਸ਼ ਦੀ ਜਾਇਦਾਦ ਹਾਂ, ਮੇਰਾ ਸੰਤੋਸ਼ ਕੁਝ ਨਹੀਂ। ਮਾਇਆ ਫਟ ਪਈ।......ਉਹਨੂੰ ਇਕ ਬਾਂਹ ਵਿਚ ਕਸ ਕੇ ਦੂਜੇ ਹੱਥ ਨਾਲ ਉਹਦਾ ਮੂੰਹ ਬੰਦ ਕੀਤਾ......ਮੇਰਾ ਮਤਲਬ ਸੀ, ਮੇਰੀ ਨਿੱਜੀ ਰਾਇ, ਸਮਝ ਜਾਂ ਸਿਧਾਂਤ ਤੋਂ ਵੇਖਿਆਂ ਤੇਰਾ ਕੰਮ ਅਨੈਤਿਕ ਨਹੀਂ ਹੈ।

"ਮਾਇਆ ਫਫਕ ਉਠੀ ਤੇ ਫਿਰ ਕੀ ਉਪਦੇਸ਼ ਦੇਣਾ ਚਾਹੁੰਦੇ ਹੋ ?" ਪਾਠਕ ਦੋ ਤਿੰਨ ਪਲ ਸੋਚ ਕੇ ਬੋਲਿਆ, "ਇਸ ਸਥਿਤੀ ਵਿਚ ਮਾਇਆ ਲਈ ਜ਼ਿੰਮੇਵਾਰੀ, ਉਹਦੇ ਭਵਿਖ ਦੇ ਖ਼ਿਆਲ ਨਾਲ ਕੀ ਕਰਦਾ ? ਉਸ ਤੋਂ ਦੂਰ ਰਹਿਣ ਦੀਆਂ ਕੋਸ਼ਿਸ਼ਾਂ ਨੂੰ ਨਿਰਮੋਹੀ ਕਹੋਗੇ ?"

ਕਮਲ ਦੀਆਂ ਨਜ਼ਰਾਂ, ਸਾਹਮਣੇ ਕੁਝ ਨਾ ਦੇਖ ਕੇ ਵੀ ਝੀਨੀ ਚਾਨਣੀ ਵਿਚ ਪਹਿਲੇ ਤੋਂ ਵੀ ਵਧ ਉਚੀਆਂ ਉਚੀਆਂ ਉਠਦੀਆਂ ਲਹਿਰਾਂ ਵਲ। ਉਹਦਾ ਜਵਾਬ ਲੰਮਾ ਡੂੰਘਾ ਸਾਹ।

ਉਨ੍ਹਾਂ ਦੇ ਗੱਲਾਂ ਕਰਦਿਆਂ ਕਰਦਿਆ ਸਮੁੰਦਰ ਉਪਰ ਉਠ ਆਇਆ ਸੀ। ਚੱਟਾਨਾਂ ਨਾਲ ਟਕਰਾਂਦੀਆਂ ਲਹਿਰਾਂ ਦੀ ਫੁਹਾਰ ਨੇ ਦੋਹਾਂ ਨੂੰ ਕਾਫ਼ੀ ਭਿਉਂ ਦਿਤਾ ਸੀ। ਸਮੁੰਦਰ ਹੁਣ ਚੱਟਾਨਾਂ ਦੀ ਪਿਠ ਤੋਂ ਕੇਵਲ ਦੋ ਢਾਈ ਹੱਥ ਹੇਠਾਂ।

"ਚਲੋ ਉਠੋ ! ਕੁਝ ਮਿੰਟਾਂ ਵਿਚ ਇਥੋਂ ਨਿਕਲਣਾ ਅਸੰਭਵ ਹੋ ਜਾਏਗਾ।" ਕਮਲ ਦੇ ਘਰ ਵਲ ਮੁੜਦਿਆਂ ਪਾਠਕ ਬੋਲਿਆ, "ਅਜ ਗੱਲਾਂ ਗੱਲਾਂ ਵਿਚ ਬਹੁਤ ਦੇਰ ਹੋ ਗਈ। ਤੁਹਾਨੂੰ 'ਹੋਸਟੈਸ' ਦੇ ਮਿਹਣੇ ਸੁਣਨੇ ਪੈਣਗੇ।"

ਅਨਸੂਈਆ ਨੇ ਦੇਰ ਲਈ ਕੁਝ ਨਾ ਕਿਹਾ। ਬਹੁਤ ਰੁਝੀ ਹੋਈ ਸੀ। ਕਮਲ ਦੇ ਪੌੜੀਆਂ ਚੜ੍ਹਦੇ ਹੀ ਜੀਵਨ ਲਾਲ ਝਵੇਰੀ ਦੇ ਦੌਰੇ ਤੋਂ ਪਰਤ ਆਉਣ ਦਾ ਇਸ਼ਾਰਾ ਮਿਲ ਗਿਆ; ਬੀੜੀ ਦੀ ਭੈੜੀ ਬੋਅ। ਉਹ ਝਵੇਰੀ ਤੋਂ ਪਰ੍ਹੇ ਹੀ ਰਹਿਣ ਦੀ ਕੋਸ਼ਿਸ਼ ਕਰਦੀ। ਅਨੂ ਵੇਖਣ ਵਿਚ ਭਰੇ ਹੋਏ ਬਦਨ ਦੀ ਖ਼ੂਬ ਸੁਦਰਸ਼ਨ ਜਵਾਨ ਔਰਤ ਸੀ। ਝਵੇਰੀ ਲੰਗੜਾਂਦਾ ਛੋਟ ਕਦ ਦੇ ਊਂਠ ਵਰਗਾ ਗੰਦਾ ਜਿਹਾ। ਕੁਝ ਲੰਮੀ ਗਰਦਨ, ਮੋਟੇ ਬੁਲ੍ਹ, ਲੰਮੀ ਨਕ, ਛੋਟੀ ਠੋਡੀ, ਧਸੇ ਹੋਏ ਗਲ੍ਹ, ਉਚਾ ਮੱਥਾ, ਸਭ ਬੇਜੋੜ। ਅਨੂ ਸ਼ਾਮ ਲਈ ਰੋਟੀ ਬਣਾ ਚੁਕੀ ਸੀ। ਪਤੀ ਦੇ ਆ ਜਾਣ ਤੇ ਸਵਾਗਤ ਵਿਚ ਸਟੋਵ ਤੇ ਹਲਵਾ ਬਣਾ ਰਹੀ ਸੀ।

ਪਤੀ ਰਾਤੀਂ ਘਰ ਰਹਿੰਦਾ ਤਾਂ ਅਨੂ ਛੇ ਸਾਲ ਦੇ ਵੱਡੇ ਬੇਟੇ ਮਗਨ ਲਾਲ ਲਈ ਰਸੋਈ ਵਿਚ ਕਮਲ ਦੀ ਚਟਾਈ ਦੇ ਕੋਲ ਚਟਾਈ ਵਿਛਾ ਕੇ ਦਰੀ ਤਕੀਆ ਰਖ ਦੇਂਦੀ। ਕਮਲ ਦੇ ਪੱਖੇ ਨਾਲ ਮੁੰਡੇ ਨੂੰ ਵੀ ਹਵਾ ਆਉਂਦੀ ਰਹਿੰਦੀ।

ਮਕਾਨ ਦਾ ਦੂਜਾ ਮਰਾਠਾ ਕਿਰਾਏਦਾਰ ਦਵੇ 'ਕਰਾਨੀਕਲ' ਲੈਂਦਾ ਸੀ। ਦਵੇ ਦੀ ਪਤਨੀ ਸ਼ਕੁੰਲਤਾ ਦੁਪਹਿਰ ਵਿਚ ਅਖ਼ਬਾਰ ਕਮਲ ਨੂੰ ਦੇ ਦੇਂਦੀ ਸੀ। ਦੋਹਾਂ ਵਿਚ ਚੰਗੀ ਬੋਲਚਾਲ। ਕਮਲ ਸੌਣ ਤੋਂ ਪਹਿਲਾਂ ਰਸੋਈ ਦੇ ਮਧੱਮ ਚਾਨਣੇ ਵਿਚ ਕੁਝ ਦੇਰ ਅਖ਼ਬਾਰ ਪੜ੍ਹ ਲੈਂਦੀ। ਉਸ ਰਾਤੀਂ ਅਖ਼ਬਾਰ ਤੇ ਨਜ਼ਰ ਮਾਰਦਿਆਂ ਤੇ ਬਾਅਦ ਵਿਚ ਬੱਤੀ ਬੁਝਾ ਦੇਣ ਤੇ ਵੀ ਖ਼ਿਆਲ ਆ ਰਿਹਾ ਸੀ......ਪਤੀ ਪਤਨੀ ਦਾ ਸੰਬੰਧ, ਖ਼ਾਸ ਕਰ ਪਤਨੀ ਤੇ ਪਤੀ ਦਾ ਸਮੁੱਚਾ ਅਧਿਕਾਰ ਸਮਾਜ ਦੀ ਕਿੰਨੀ ਵੱਡੀ ਸਮੱਸਿਆ। ਇਸ ਅਧਿਕਾਰ ਦੇ ਪ੍ਰਭਾਵ ਵਿਚ ਗ਼ਲਤਫ਼ਹਿਮੀ ਵਿਚ ਹੀ ਸਹੀ, ਉਹਨੇ ਕਿੰਨਾ ਭੋਗਿਆ! ਮਾਇਆ ਲਈ ਇਹ ਕੀਮਤਾਂ ਫ਼ਜ਼ੂਲ। ਪਾਠਕ ਸਿਧਾਂਤ ਤੋਂ ਜੋ ਕਹੇ, ਅਮਲ ਵਿਚ ਉਸੇ ਵਿਚਾਰ ਦਾ ਸਮਰਥਨ ਕੀਤਾ। ਯਾਦ ਆਇਆ ਨਰਿੰਦਰ ਕੋਹਲੀ ਨੇ—ਭਾਵੇਂ ਸਦਭਾਵਨਾ ਤੋਂ ਹੀ—ਅਖ਼ੀਰ ਕਿਹਾ ਸੀ, ਤੂੰ ਅਮਰ ਦੀ ਪਤਨੀ, ਪਤੀ ਨੂੰ ਛੱਡ ਜਾਣ ਵਿਚ ਸਹਾਇਤਾ ਨਹੀਂ ਕਰ ਸਕਦਾ। ਚਿਤਰਾ ਦੀ ਵੀ ਗੱਲ ਯਾਦ ਆਈ......।

ਮਗਨ ਦੇ ਨੀਂਦ ਵਿਚ ਬੜਬੜਾਨ ਨਾਲ ਧਿਆਨ ਟੁਟ ਗਿਆ। ਅਨੂ ਨੂੰ ਦੋ ਵਾਰ ਕਹਿ ਚੁਕੀ ਸੀ, ਮੁੰਡੇ ਨੂੰ ਡਾਕਟਰ ਨੂੰ ਵਿਖਾਉ। ਸ਼ਾਇਦ ਉਹਦੇ ਢਿਡ ਵਿਚ ਕੀੜੇ ਹਨ, ਇਸੇ ਲਈ ਮੁੰਡਾ ਪੱਲ੍ਹਰ ਨਹੀਂ ਰਿਹਾ। ਅਨੂ ਨੇ ਕਹਿ ਦਿਤਾ, ਇਹਦਾ ਪਿਉ ਆਏਗਾ, ਤੇ ਕਵ੍ਹਾਂਗੀ। ਮੈਂ ਤੇ ਕੁਝ ਜਾਣਦੀ ਨਹੀਂ। ਗੱਲ ਸ਼ਕੁਨ ਤਾਈ (ਵੱਡੀ ਭੈਣ) ਦੇ ਸਾਹਮਣੇ ਹੋਈ ਸੀ। ਤਾਈ ਨੇ ਬਾਅਦ ਵਿਚ ਕਿਹਾ ਸੀ, ਬੇਹਯਾ, ਆਪਣੀ ਮੌਜ ਵਿਚ ਕੋਲਾਬਾ ਤੋਂ ਕਲਿਆਣ ਤਕ ਘੁੰਮਦੀ ਹੈ। ਮੁੰਡੇ ਨੂੰ ਡਾਕਟਰ ਕੋਲ ਲੈ ਜਾਣ ਲਈ ਭੋਲੀ ਅਣਜਾਣ।

ਅਨਸੂਈਆ ਦੇ ਸੰਬੰਧ ਵਿਚ ਸ਼ਕੁੰਤਲਾ ਤਾਈ ਦੀ ਰਾਇ ਚੰਗੀ ਨਹੀਂ ਸੀ। ਕਹਿੰਦੀ, ਖ਼ਸਮ ਤੇ ਹਿਜੜਾ ਜਿਹਾ ਆਪ ਕ੍ਰਿੰਨੇ ਰੁਹਬ ਵਾਲੀ! ਇਹਦੇ ਕਈ ਯਾਰ ਦੋਸਤ! ਕਮਲ ਦੀ ਯਾਦ ਵਿਚ ਕੋਈ ਹੋਰ ਗੱਲ ਆ ਗਈ। ਅਨੂ ਮਿੱਠਾ ਬੋਲ ਕੇ ਕਮਲ ਤੋਂ ਸਹਾਇਤਾ ਲੈਂਦੀ ਰਹਿੰਦੀ। ਸਵੇਰੇ ਨਾਸ਼ਤੇ ਦੀ ਚਾਹ ਅਤੇ ਰੋਟੀ ਬਣਾਨਾ ਉਸਦੇ ਜ਼ਿੰਮੇ। ਕਦੀ ਆਪਣੀ ਤਬੀਅਤ ਖ਼ਰਾਬ ਦਸ ਕੇ ਰੋਟੀ ਬਣਾਨ ਦਾ ਕੰਮ ਵੀ ਕਮਲ ਤੇ ਸੁਟ ਦੇਂਦੀ। ਇਸੇ ਗੱਲ ਤੇ ਸ਼ਕੁਨ ਤਾਈ ਨੇ ਕਿਹਾ ਸੀ, "ਅਨਸੂਈਆ ਬਹੁਤ ਭਾਗਵਾਨ, ਤੇਰੇ ਵਰਗੀ ਨੌਕਰਾਣੀ ਮਿਲੀ। ਤੂੰ ਉਹਨੂੰ ਤਨਖ਼ਾਹ ਦੇ ਤੇ ਸੇਵਾ ਵੀ ਕਰ।"

ਕਮਲ ਨੂੰ ਸ਼ਕੁੰਤਲਾ ਦਾ ਘਰ ਵਧੇਰੇ ਚੰਗਾ ਲਗਾ ਸੀ। ਅਨੂ ਦੇ ਕਮਰਿਆਂ ਤੋਂ ਜ਼ਿਆਦਾ ਹਵਾਦਾਰ ਅਤੇ ਬਹੁਤ ਬੱਚੇ ਨਾ ਹੋਣ ਕਰਕੇ ਵਧੇਰੇ ਸਾਫ਼। ਸ਼ਕੁੰਤਲਾ ਦੀ ਉਮਰ ਪੰਜਾਹ ਦੇ ਲਗਭਗ। ਉਹਦਾ ਪੁਤਰ ਬੈਂਗਲੋਰ ਵਿਚ ਇੰਜੀਨੀਅਰ। ਦੋਵੇਂ ਧੀਆਂ ਆਪਣੇ ਆਪਣੇ ਸਹੁਰੇ। ਕਦੇ ਕਿਸੇ ਦੋਹਤਰੇ ਦੋਹਤਰੀ ਨੂੰ ਕੁਝ ਦਿਨਾਂ ਲਈ ਆਪਣੇ ਕੋਲ ਲੈ ਆਂਦੀ।

ਕਮਲ ਹਸ ਪਈ ਸੀ, "ਤਾਈ ਮੈਨੂੰ ਤੁਸੀਂ ਨੌਕਰ ਰਖ ਲਉ।"

"ਨਾ ਬਾਬਾ!" ਸ਼ਕੁੰਤਲਾ ਨੇ ਕੰਨਾਂ ਨੂੰ ਹਥ ਲਾਇਆ, "ਤੈਨੂੰ ਉਹੀ ਰਖੇ ਤੇ ਚੰਗਾ। ਮੇਰੇ ਆਦਮੀ ਨੂੰ ਤੂੰ ਨਹੀਂ ਜਾਣਦੀ, ਪੰਜਾਹ ਲੰਘ ਚੁਕਾ ਹੈ। ਹੁਣ ਵੀ ਤੇਰੇ ਵਰਗੀ ਜਵਾਨ ਜ਼ਨਾਨੀ ਦੇ ਪਰਛਾਵੇਂ ਤੋਂ ਹੀ ਪਾਗਲ! ਤੂੰ ਨਹੀਂ ਜਾਣਦੀ, ਸਵੇਰੇ ਦਫ਼ਤਰ ਜਾਣ ਤੋਂ ਪਹਿਲਾਂ ਉਹਦੀਆਂ ਅੱਖਾਂ ਇਧਰ ਹੀ ਲਗੀਆਂ ਰਹਿੰਦੀਆਂ.., ਕਿ ਤੂੰ ਇਧਰ ਉਧਰ ਜਾਂਦੀ ਆਉਂਦੀ, ਨ੍ਹਾ ਕੇ ਨਿਕਲਦੀ ਦਿਸ ਪਵੇਂ। ਮੈਂ ਆਪਣਾ ਬੁਢਾਪਾ ਖ਼ਰਾਬ ਕਰਨਾ ਏ!"

"ਤਾਈ ਔਰਤ ਹੋਣਾ ਹੀ ਮਿਸਫਾਰਚੂਨ।" ਕਮਲ ਨੇ ਕਿਹਾ। ਉਨ੍ਹਾਂ ਦੋਹਾਂ ਦੀ ਗੱਲਬਾਤ ਹਿੰਦੀ, ਅੰਗ੍ਰੇਜ਼ੀ, ਮਰਾਠੀ ਮਿਲੀ ਭਾਸ਼ਾ ਵਿਚ ਹੁੰਦੀ ਸੀ। ਸ਼ਕੁੰਤਲਾ ਬਚਪਨ ਤੋਂ ਕਈ ਸਾਲ ਨਾਗਪੁਰ ਰਹੀ ਸੀ।

"ਤੈਨੂੰ ਕੀ ਕਵ੍ਹਾਂ! ਤੂੰ ਮੇਰੀ ਬੇਟੀ ਦੀ ਉਮਰ!" ਸ਼ਕੁੰਤਲਾ ਨੇ ਟੋਕਿਆ, "ਅਰੇ—ਇਹ ਹੀ ਤੇ ਔਰਤ ਦੀ ਫਾਰਚੂਨ!" ਕਮਲ ਨੂੰ ਉਸ ਰਾਤ ਨੀਂਦਰ ਬੜੀ ਦੇਰ ਨਾਲ ਆਈ।

... ... ...

ਉਸ ਐਤਵਾਰ ਸ਼ਾਮੀਂ ਪਾਠਕ ਆਇਆ ਤਾਂ ਸੂਰਜ ਦੁਮੇਲ ਤੋਂ ਉਚਾ ਸੀ। ਸਮੁੰਦਰ ਕਿਨਾਰੇ ਚੱਟਾਨਾਂ ਅਜੇ ਭਿਜੀਆਂ ਸਨ, ਅਤੇ ਜਵਾਰ ਦੇ ਬਾਅਦ ਮਛੀਆਂ ਦੀ ਸੜੀ ਹੋਈ ਬੋ। ਬਗੁਲੇ, ਗਲ ਅਤੇ ਦੂਜੇ ਜਲ-ਪੰਛੀ ਲਹਿਰਾਂ ਦੇ ਕਿਨਾਰੇ ਸੁਟੀਆਂ ਗਈਆਂ ਛੋਟੀਆਂ ਮਛਲੀਆਂ ਅਤੇ ਸਮੁੰਦਰੀ ਕੀੜਿਆਂ ਮਕੋੜਿਆਂ ਲਈ ਕਿਨਾਰੇ ਤੇ ਮੰਡਰਾ ਤੇ ਝਪਟ ਰਹੇ ਸਨ। ਪਾਠਕ ਤੇ ਕਮਲ ਪਾਲੀ ਹਿਲ ਦੇ ਹੇਠਾਂ ਗੋਲਫ ਦੀਆਂ ਢਲਵਾਨਾਂ ਦੇ ਨਾਲ ਸੜਕ ਤੇ ਟਹਿਲਣ ਚਲੇ ਗਏ। ਕਮਲ ਦੇ ਦਿਮਾਗ ਵਿਚ ਹਫ਼ਤੇ ਭਰ ਤੋਂ ਮਾਇਆ ਦੀ ਗੱਲ ਮੰਡਰਾ ਰਹੀ ਸੀ।

"ਮੰਨਦੀ ਹਾਂ," ਕਮਲ ਨੇ ਕਿਹਾ, "ਤੁਸੀਂ ਇਕ ਤਰ੍ਹਾਂ ਮਾਇਆ ਦੇ ਭਲੇ ਦੇ ਖ਼ਿਆਲ ਨਾਲ ਆਪਣੇ ਆਪ ਨੂੰ ਦਬਾਇਆ......।" ਲੰਮੀ ਗੱਲ ਦਾ ਮਤਲਬ ਸੀ : ਸਾਰੇ ਸਮਾਜਵਾਦੀ ਮੰਨਦੇ ਹਨ, ਕਿ ਵਰਤਮਾਨ ਵਿਆਹ ਅਤੇ ਪਰਿਵਾਰ ਦੀ ਸੰਸਥਾ, ਜਾਇਦਾਦ ਤੇ ਨਿਜੀ ਜਾਂ ਪਰਿਵਾਰਿਕ ਮਲਕੀਅਤ ਆਰਥਕ ਸਿਸਟਮ ਦਾ ਹੀ ਇਕ ਅੰਗ ਹੈ। ਤੁਸੀਂ ਲੋਕ ਇਨ੍ਹਾਂ ਸੰਸਥਾਵਾਂ ਨੂੰ ਬਦਲ ਚੁਕੇ ਹਾਲਾਤ ਵਿਚ ਗਲਿਆ ਸੜਿਆ, ਕਈ ਸ਼ੋਸ਼ਣਾ ਅਤੇ ਦਮਨ ਦਾ ਕਾਰਣ ਮੰਨਦੇ ਹੋ। ਇਸ ਸਭ ਪ੍ਰਬੰਧ ਵਿਵਸਥਾ ਨੂੰ ਬਦਲਣ ਦੀ ਮੰਗ ਹੀ ਕਰਾਂਤੀ ਦੀ ਮੰਗ। ਵਰਤਮਾਨ ਵਿਆਹ ਜਾਂ ਪਰਿਵਾਰ ਵਿਵਸਥਾ ਵੀ, ਭਾਵੇਂ, ਉਹਨੂੰ ਕਿਸੇ ਵਕਤ ਮਰਜ਼ੀ ਨਾਲ ਸਵੀਕਾਰ ਕੀਤਾ, ਉਸੇ ਵਿਵਸਥਾ ਦਾ ਨਤੀਜਾ ਹੈ। ਉਸ ਦਮਨ ਨੂੰ ਤੁਸੀਂ ਵੀ ਅਨੁਭਵ ਕੀਤਾ। ਮਾਇਆ ਉਸ ਬੰਧਨ ਨੂੰ ਕਿਉਂ ਮੰਨੇ? ਕਦੀ ਤੇ ਇਸ ਤੋਂ ਵਿਦਰੋਹ ਕਰਨਾ ਹੀ ਪਏਗਾ।

ਪਾਠਕ ਨੇ ਵੀ ਵਿਸਤਾਰ ਨਾਲ ਉੱਤਰ ਦਿਤਾ : ਮਤਲਬ ਸੀ ਕਰਾਂਤੀ ਜ਼ਾਤੀ ਸਵਾਲ ਨਹੀਂ, ਨਾ ਕੇਵਲ ਆਪੋ ਆਪਣੀ ਕੋਸ਼ਿਸ਼ ਨਾਲ ਸੰਭਵ।......ਉਸ ਵਿਵਸਥਾ ਦੀਆਂ ਸਮਰਥਕ ਕਦਰਾ ਕੀਮਤਾਂ ਦੇ ਵਿਰੋਧ ਵਿਚ ਸਾਮਾਜਿਕ ਭਾਵਨਾ ਜਗਾਉਣੀ ਜ਼ਰੂਰੀ।......ਸ਼ਾਸਕ ਜਾਂ ਸਵਾਮੀ ਲਈ ਗ਼ੁਲਾਮ ਜਾਂ ਸੇਵਕ ਦੀ ਭਗਤੀ ਉਨ੍ਹਾਂ ਕੀਮਤਾਂ ਦੇ ਸਮਰਥਕ ਧਾਰਮਿਕ ਵਿਸ਼ਵਾਸਾਂ ਲਈ ਆਦਰ ਵੀ ਉਸ ਵਿਚ ਸ਼ਾਮਿਲ ਹੈ, ਨਹੀਂ ਤਾਂ ਜਿਨ੍ਹਾ ਦੀ ਮੁਕਤੀ ਲਈ ਕਰਾਂਤੀ ਦੀ ਲੋੜ ਹੈ, ਉਹ ਹੀ ਲੋਕ ਕਰਾਂਤੀ ਦੇ ਵਿਰੋਧੀ ਹੋਣਗੇ। ਜਿਵੇਂ ਪਰਜਾ ਦੀ ਸੁਤੰਤਰਤਾ ਦਾ ਵਿਰੋਧ ਖ਼ੁਦ ਪਰਜਾ ਰਾਹੀਂ ਜਾਂ ਔਰਤ ਤੇ ਜ਼ੁਲਮ ਦਾ ਸਭ ਤੋਂ ਵਧ ਸਮਰਥਨ ਆਪ ਔਰਤਾਂ ਵਲੋਂ। ਵਿਆਪਕ ਆਦਰਯੋਗ ਕੀਮਤਾ ਦਾ ਜ਼ਾਤੀ ਵਿਰੋਧ ਸਫਲ ਨਹੀਂ ਹੋਏਗਾ। ਸਿਰਫ਼ ਵਿਅਕਤੀ ਨੂੰ ਤੋੜ ਦੇਏਗਾ।......ਸਮਾਜ ਨੂੰ ਵੀ ਉਹਦੀਆਂ ਗ਼ਲਤ ਕਦਰਾਂ ਕੀਮਤਾਂ ਲਈ ਤੋੜਨਾ ਨਹੀਂ ਮੋੜਨਾ ਹੀ ਪਏਗਾ। ਕਰਾਤੀ ਦੀ ਸਫਲਤਾ ਵੀ ਤੋੜ ਦੇਣ ਦੀ ਕੋਸ਼ਿਸ਼ ਵਿਚ ਨਹੀਂ ਮੋੜ ਸਕਣ ਵਿਚ ਹੈ......।

... ... ...

ਜੂਨ ਦੇ ਪਹਿਲੇ ਹਫ਼ਤੇ ਤੋਂ ਮਾਨਸੂਨ ਸ਼ੁਰੂ। ਲਖਨਊ ਵਿਚ ਕਮਲ ਨੂੰ ਬਾਰਸ਼ ਚੰਗੀ ਲੱਗਦੀ ਸੀ। ਚਕਾਚੌਂਧ ਧੁੱਪ ਨਾਲੋਂ ਬੱਦਲ ਛਾਏ ਦਿਨ ਪਿਆਰੇ ਲੱਗਦੇ, ਪਰ ਬੰਬਈ ਦੀ ਬਾਰਸ਼ ਤੋਂ ਦੋ ਹਫ਼ਤਿਆਂ ਵਿਚ ਅਕ ਹੀ ਨਹੀਂ ਗਈ ਸਗੋਂ ਬਹੁਤ ਪ੍ਰੇਸ਼ਾਨ। ਅਜਿਹੀ ਬਾਰਸ਼ ਕਿ ਸਵੇਰੇ ਸ਼ਾਰਟਹੈਂਡ ਸਿਖਣ ਅਤੇ ਦੁਪਹਿਰ ਵਿਚ ਟਾਈਪ ਲਈ ਛਲਾਂਗ ਭਰ ਜਾਣਾ ਮੁਸ਼ਕਿਲ। ਇਕ ਦਿਨ ਨਾਗ਼ਾ ਹੋ ਗਿਆ ਤਾਂ ਅਨੂ ਤੋਂ ਛਤਰੀ ਮੰਗ ਕੇ ਲੈ ਗਈ। ਇਨਸਟੀਟਿਊਟ ਵਿਚ ਬੇਟੀ ਨੇ ਸਮਝਾਇਆ ਕਿ ਇਥੋਂ ਦੀ ਬਾਰਸ਼ ਜ਼ਨਾਨਾ ਛਤਰੀ ਨਾਲ ਨਹੀਂ ਝਲੀ ਜਾਣੀ। ਕਮਲ ਨੇ ਬੇਟੀ ਤੇ ਇਵਾ ਵਾਂਗ ਹਲਕਾ ਜ਼ਨਾਨਾ ਬਰਸਾਤੀ ਕੋਟ ਟੋਪੀ ਸਹਿਤ ਖ਼ਰੀਦ ਲਿਆ ਪਰ ਹਿਲ ਰੋਡ ਤੇ ਇੰਨਾ ਪਾਣੀ ਭਰ ਜਾਂਦਾ ਕਿ ਸਾੜ੍ਹੀ ਗੋਡਿਆਂ ਤਕ ਚੁਕਣ ਤੇ ਵੀ ਥਲਵਾਂ ਕਿਨਾਰਾ ਭਿਜ ਜਾਂਦਾ। ਸਾੜ੍ਹੀ ਉਸ ਤੋਂ ਉਪਰ ਚੁਕਦਿਆਂ ਸ਼ਰਮ। ਫਿਰ ਸੜਕ ਤੇ ਟੁਰਦੀਆਂ ਜਾਂਦੀਆਂ ਦੂਜੀਆਂ ਔਰਤਾਂ ਵਾਂਗ ਪਾਣੀ ਵਿਚੋਂ ਉਪਰ ਲੰਘਣ ਲਈ ਸਾੜ੍ਹੀ ਪਿੰਡਲੀਆਂ ਤੋਂ ਉਪਰ ਤਕ ਚੁਕਣ ਲੱਗ ਪਈ।

ਉਸ ਐਤਵਾਰ ਵੀ ਬਾਰਸ਼ ਹੋ ਰਹੀ ਸੀ। ਕਮਲ ਨੂੰ ਆਸ, ਪਾਠਕ ਬਾਰਿਸ਼ ਵਿਚ ਵੀ ਆ ਸਕਦਾ ਹੈ। ਆਏਗਾ ਤਾਂ 'ਆਰਬਰ' ਵਿਚ ਕੁਝ ਦੇਰ ਬੈਠ ਲਵਾਂਗੇ। ਦੁਪਹਿਰ ਬਾਅਦ ਬਾਰਿਸ਼ ਰੁਕ ਗਈ। ਪਾਠਕ ਨਾ ਆਇਆ ਤਾਂ ਕਮਲ ਨੂੰ ਬਹੁਤ ਨਿਰਾਸ਼ਾ। ਅਗਲੇ ਐਤਵਾਰ ਤੋਂ ਪਹਿਲਾਂ ਪਾਠਕ ਨੂੰ ਵਕਤ ਮਿਲਣ ਦੀ ਆਸ ਨਹੀਂ ਸੀ।

ਅਗਲੇ ਐਤਵਾਰ ਦੁਪਹਿਰ ਬਾਅਦ ਬਾਰਿਸ਼ ਨਹੀਂ ਸੀ। ਪਾਠਕ ਸਾਢੇ ਪੰਜ ਵਜੇ ਇਨਸਟੀਟਿਊਟ ਆ ਗਿਆ ਸੀ। ਕਮਲ ਆਪਣੀ ਫ਼ਾਈਲ ਸਮੇਟ ਕੇ ਉਹਦੇ ਨਾਲ 'ਆਰਬਰ' ਵਿਚ ਜਾ ਬੈਠੀ।

ਕਮਲ ਨੇ ਪਿਛਲੇ ਐਤਵਾਰ ਨਾ ਆਉਣ ਦੀ ਸ਼ਿਕਾਇਤ ਕੀਤੀ ਤਾਂ ਪਾਠਕ ਨੇ ਦਸਿਆ, "ਆਪਣੀ ਕੋਠਰੀ ਠੀਕ ਕਰਨ ਵਿਚ ਰੁਝਾ ਸਾਂ। ਕਿਸੇ ਹੋਰ ਦਿਨ ਵਕਤ ਨਹੀਂ ਮਿਲਦਾ। ਹੁਣ ਮੈਂ ਪੂਰਾ 'ਮੁਹੰਮਦ ਇਸਮਾਈਲ ਜੌਹਰ' ਬਣ ਗਿਆ.. ...।" ਸੱਦੂਦੀਨ ਦੇ ਕੋਲ ਦੋ ਮਹੀਨੇ ਕੰਮ ਕਰਕੇ ਭਰੋਸਾ ਹੋ ਗਿਆ ਸੀ ਕਿ ਉਹ, ਕੰਮ ਨੂੰ ਸੰਭਾਲ ਲਏਗਾ। ਸੱਦੂਦੀਨ ਨਾਲ ਜਲਦੀ ਹੀ ਸਦਭਾਵ ਤੇ ਵਿਸ਼ਵਾਸ ਦਾ ਸੰਬੰਧ ਵੀ ਬਣ ਗਿਆ ਸੀ। ਤਿੰਨ ਮਹੀਨੇ ਹਲਧਰ ਦੇ ਕੋਲ ਰਹਿਣ ਦੇ ਬਾਅਦ ਪਾਠਕ ਨੂੰ ਫ਼ਿਕਰ ਸੀ, ਦੋਸਤ ਤੇ ਕਦੋਂ ਤਕ ਭਾਰ ਬਣਿਆ ਰਹੇਗਾ। ਹੁਣ ਸੌ ਮਹੀਨਾ ਲੈ ਰਿਹਾ ਸੀ ਅਤੇ ਪੈਰ ਜੰਮ ਜਾਣ ਦਾ ਭਰੋਸਾ। ਆਪਣੇ ਲਈ ਆਪਣੀ ਵਖਰੀ ਥਾਂ ਦੀ ਤਲਾਸ਼ ਵਿਚ ਸੀ।

ਹਲਧਰ ਦੀ ਸਹਾਇਤਾ ਨਾਲ ਹੀ ਜਗਹ ਮਿਲੀ। ਖਾਰ ਵਿਚ ਹਲਧਰ ਦੀ ਤਿੰਨ ਮੰਜ਼ਿਲੀ ਛੋਟੀ ਚਾਲ ਸੀ! ਹਰ ਮੰਜ਼ਿਲ ਵਿਚ ਪੰਜ ਖੋਲ੍ਹੀਆਂ (ਕੋਠਰੀਆਂ), ਹਰ ਮੰਜ਼ਿਲ ਵਿਚ ਖੋਲੀਆਂ ਲਈ ਸਾਂਝੇ ਨਲਕੇ, ਗ਼ੁਸਲਖ਼ਾਨੇ ਅਤੇ ਸੰਨਡਾਸ। ਵਿਚਕਾਰਲੀ ਮੰਜ਼ਿਲ ਤੇ ਇਕ ਖੋਲ੍ਹੀ ਖ਼ਾਲੀ ਹੋ ਗਈ ਤਾਂ ਹਲਧਰ ਨੇ ਪਾਠਕ ਨੂੰ ਦਿਵਾ ਦਿਤੀ। ਹਲਧਰ ਨੂੰ ਦੋਸਤ ਕੋਲੋਂ ਕਿਰਾਇਆ ਲੈਣ ਤੋਂ ਝਾਕਾ, ਪਰ ਪਾਠਕ ਦੇ ਸਮਝਾਣ ਤੇ ਮੰਨ ਲਿਆ। ਖੋਲ੍ਹੀ ਦਾ ਕਿਰਾਇਆ ਪੰਦਰਾਂ ਰੁਪਈਏ ਮਹੀਨਾ ਸੀ। ਖੋਲ੍ਹੀ ਦੇ ਕਿਰਾਏ ਦੀ ਰਸੀਦ ਯਾਦਵ ਸੇਠ ਦੀ ਚਾਲ ਅਤੇ ਖਾਰ ਵਾਲੇ ਭੂਸਾ ਗੋਦਾਮ ਦੇ ਮੁਨਸ਼ੀ ਤੋਂ ਮੁਹੰਮਦ ਇਸਮਾਈਲ ਜੌਹਰ ਦੇ ਨਾਂ ਤੇ ਲਈ ਸੀ।

ਪਾਠਕ ਦੇ ਵੱਖ ਕੋਠਰੀ ਲੈਣ ਦੀ ਗੱਲ ਸੁਣ ਕੇ ਕਮਲ ਨੇ ਕਿਹਾ, "ਜੌਹਰ ਸਾਹਬ, ਮੈਨੂੰ ਵੀ ਕਿਧਰੇ ਆਪਣੀ ਵੱਖਰੀ ਜਗਹ ਲੈ ਦਿਉ। ਪੰਜਤਾਲੀ ਪੰਜਾਹ ਤਕ ਬਣਾ ਲੈਂਦੀ ਹਾਂ ਪੰਦਰਾਂ ਕਿਰਾਇਆ ਦੇ ਕੇ ਇਕ ਵਕਤ ਖਾਣਾ ਮੰਜ਼ੂਰ। ਇਸ ਗੁਜਰਾਤਨ ਤੋਂ ਦੁਖੀ ਹੋ ਗਈ। ਪੰਝੀ ਮਹੀਨਾ ਤੇ ਫ਼ੈਸਲਾ ਕੀਤਾ ਸੀ, ਤੀਹ ਕੀਤੇ। ਹੁਣ ਕਹਿੰਦੀ ਹੈ, ਬਹੁਤ ਕੜਕੀ ਹੋ ਗਈ ਪੈਂਤੀ ਦਿਉ।"

ਜੌਹਰ (ਪਾਠਕ) ਨੇ ਦਸਿਆ : ਚੰਗੀ ਮੰਨੀ ਪ੍ਰਮੰਨੀ ਔਰਤ ਨੂੰ ਸ਼ਾਇਦ ਵੱਖ ਥਾਂ ਮਿਲ ਜਾਏ। ਚਾਲਾ ਜਾਂ ਮਾਮੂਲੀ ਬਸਤੀਆਂ ਵਿਚ ਤੇ ਇਕੱਲੇ ਆਦਮੀ ਨੂੰ ਵੀ ਕੋਠਰੀ ਖੋਲੀ ਮੁਸ਼ਕਿਲ। ਇਕੱਲੇ ਮਰਦ ਤੋਂ ਗ੍ਰਿਹਸਤੀਆਂ ਨੂੰ ਆਪਣੀਆਂ ਔਰਤਾਂ ਲਈ ਡਰ। ਚਾਲ ਮਾਲਿਕ ਨੇ ਗੁਆਂਢੀਆਂ ਨੂੰ ਵਿਸ਼ਵਾਸ ਦਿਵਾਇਆ ਜੌਹਰ ਭਾਈ ਮੇਰੀ ਪੁਰਾਣੀ ਪਛਾਣ ਦਾ, ਜੋਰੂ-ਜਾਤ ਵਾਲਾ ਆਦਮੀ ਹੈ। ਇਸ ਦੀ ਘਰਵਾਲੀ ਫ਼ੈਮਿਲੀ ਵਿਚ ਕੰਮ ਕਰਕੇ ਘਰ ਗਈ ਹੈ। ਡੇਢ ਦੋ ਮਹੀਨੇ ਵਿਚ ਆ ਜਾਏਗੀ ਨਹੀਂ ਤੇ ਗੁਆਂਢੀ ਇਕੱਲੇ ਆਦਮੀ ਨੂੰ ਖੋਲੀ ਦੇ ਦਿਤੀ ਜਾਣ ਤੇ ਰਾਜ਼ੀ ਨਹੀਂ ਸਨ। ਉਸ ਚਾਲ ਵਿਚ ਰਹਿਣ ਵਾਲਿਆਂ ਦਾ ਆਪਸ ਵਿਚ ਏਕਾ ਹੈ। ਵਿਚਕਾਰਲੀ ਮੰਜ਼ਿਲ ਦੇ ਲੋਕ ਮੀਆਂ ਬੀਵੀ ਅਤੇ ਬੱਚੇ ਤੋਂ ਵਡੇ ਪਰਿਵਾਰ ਨੂੰ ਨਹੀਂ ਆਉਣ ਦੇਂਦੇ, ਭਾਵੇਂ ਖੋਲ੍ਹੀ ਖ਼ਾਲੀ ਰਹਿ ਜਾਏ। ਪੰਚਾਇਤ ਕਰਕੇ ਖ਼ਾਲੀ ਥਾਂ ਦਾ ਕਿਰਾਇਆ ਭਰ ਦੇਂਦੇ ਨੇ। ਨਹੀਂ ਤੇ ਬਹੁਤ ਆਦਮੀ ਹੋ ਜਾਣ ਨਾਲ ਪਾਣੀ, ਗ਼ੁਸਲ ਸੰਡਾਸ ਦੀ ਤਕਲੀਫ਼। ਹੋਰ ਚਾਲਾਂ ਵਿਚ ਤੇ ਇਕ ਹੀ ਖੋਲ੍ਹੀ ਵਿਚ ਵਿਚਕਾਰ ਪਰਦਾ ਲਾ ਕੇ ਦੋ-ਦੋ ਟੱਬਰ ਗੁਜ਼ਾਰਾ ਕਰਦੇ ਨੇ। ਉੱਨ੍ਹੀ ਹੀ ਥਾਂ ਵਿਚ ਦੋ ਚੁਲ੍ਹੇ ਜਾਂ ਸਟੋਵਾਂ ਤੇ ਵੱਖ ਵੱਖ ਰੋਟੀ ਪਕਦੀ।

ਜੌਹਰ ਨੇ ਤਸੱਲੀ ਦਿਤੀ : ਇਹ ਖੇਡ ਦੋ ਚਾਰ ਦਿਨ ਦੀ ਤੇ ਹੈ ਨਹੀਂ। ਆਸ ਹੈ, ਸੱਦੂਦੀਨ ਨਾਲ ਪਟ ਜਾਏਗੀ। ਢੰਗ ਦੀ ਤਨਖ਼ਾਹ ਹੋ ਜਾਏ ਫਿਰ ਘਟ ਤੋਂ ਘਟ ਦੋ ਕਮਰਿਆਂ ਦੀ ਵਖਰੀ ਜਗਹ ਦਾ ਪ੍ਰਬੰਧ ਕਰ ਲਵਾਂਗੇ, ਨਾਲ ਨਾਲ ਰਹਿ ਸਕਾਂਗੇ।

ਕਮਲ ਮਨ ਮਾਰ ਕੇ ਰਹਿ ਗਈ। ਜੁਲਾਈ ਬੀਤਿਆ ਤੇ ਅਗਸਤ ਬੀਤ ਰਿਹਾ ਸੀ।

... ... ...

ਕਮਲ ਪੌਣੇ ਅਠ ਦੇ ਲਗਭਗ ਸ਼ਾਰਟਹੈਂਡ ਲਈ ਜਾਂਦੀ ਸੀ। ਮਗਨ ਸਾਢੇ ਸਤ ਵਜੇ ਸ਼ਾਲਾ ਜਾਂਦਾ। ਕਮਲ ਸਵੇਰੇ ਆਟੇ ਵਿਚ ਲੂਣ ਪਾ ਕੇ ਚਾਰ ਪੰਜ ਛੋਟੀਆਂ ਰੋਟੀਆਂ ਤੇ ਪਤੀਲੀ ਭਰ ਦੁਧ ਮਿਲਾ ਕੇ ਚਾਹ ਬਣਾ ਲੈਂਦੀ। ਨਹਾ ਧੋ ਕੇ ਰਸੋਈ ਵਿਚ ਜਾ ਰਹੀ ਸੀ। ਪੌੜੀਆਂ ਤੋਂ ਆਵਾਜ਼, "ਮਗਨ! ਭਵੇਰੀ ਭਾਈ!"

ਕਮਲ ਨੇ ਆਵਾਜ਼ ਪਛਾਣ ਕੇ ਹੈਰਾਨੀ ਨਾਲ ਪੌੜੀਆਂ ਵਿਚ ਝਾਕਿਆ। ਪਾਠਕ ਦੇ ਚਿਹਰੇ ਤੇ ਚਿੰਤਾ ਵੇਖ ਕੇ ਨੇੜੇ ਹੋ ਗਈ, "ਕਿਉਂ ਕੀ ਗੱਲ?" ਮੱਧਮ ਆਵਾਜ਼ ਵਿਚ ਪੁਛਿਆ।

"ਟੈਕਸੀ ਲੈ ਕੇ ਆਇਆ ਹਾਂ!" ਪਾਠਕ ਨੇ ਬਹੁਤ ਹੌਲੀ ਕਿਹਾ, "ਜਲਦੀ ਸਭ ਕੁਝ ਸਮੇਟ ਕੇ ਚਲ ਦਿਉ। ਇਥੇ ਵਾਪਸ ਨਹੀਂ ਆਣਾ। ਕਹਿ, ਕਿ ਜੇਠਾਣੀ ਦੀ ਤਬੀਅਤ ਅਚਾਨਕ ਖ਼ਰਾਬ ਹੋ ਗਈ। ਮੈਨੂੰ ਲੈਣ ਲਈ ਭੇਜਿਆ ਹੈ।"

"ਕਿਉਂ ਕੀ ਗੱਲ?" ਕਮਲ ਬਹੁਤ ਫ਼ਿਕਰਮੰਦ।

"ਰਸਤੇ ਵਿਚ । ਡੋਂਟ ਲੂਜ਼ ਟਾਈਮ......ਕਵਿੱਕ ।"

ਕਮਲ ਨੇ ਘਬਰਾਹਟ ਵਿਚ ਅਨਸੂਈਆ ਨੂੰ ਫ਼ੌਰਨ ਜਾਣ ਦੀ ਮਜਬੂਰੀ ਦਸੀ । ਆਪਣਾ ਸਾਮਾਨ ਸਮੇਟਨ ਲੱਗੀ । ਉਹਨੂੰ ਪੱਖਾ ਵੀ ਲਿਜਾਂਦਿਆਂ ਵੇਖ ਕੇ ਅਨੂ ਨੂੰ ਹੈਰਾਨੀ, "ਕੀ ਮੁੜ ਨਹੀਂ ਆਏਂਗੀ ?"

ਪਾਠਕ ਸਾਮਾਨ ਲੈਣ ਲਈ ਉਪਰ ਹੀ ਆ ਗਿਆ ਸੀ । ਬੋਲਿਆ, "ਉਥੇ ਪੱਖਾ ਖ਼ਰਾਬ ਹੋ ਗਿਆ ਹੈ । ਇਸ ਦੀ ਜੇਠਾਣੀ ਨੂੰ ਕੁਝ ਆਰਾਮ ਮਿਲੇਗਾ । ਮੁੜ ਲੈ ਆਏਗੀ ।"

ਅਨਸੂਈਆ ਕੀ ਕਹਿੰਦੀ । ਕਮਲ ਤੋਂ ਖ਼ਰਚਾ ਮਹੀਨੇ ਦੇ ਸ਼ੁਰੂ ਵਿਚ ਪੇਸ਼ਗੀ ਲੈਂਦੀ ਸੀ । ਟੈਕਸੀ ਵਿਵੇਕਾਨੰਦ ਰੋਡ—ਉਦੋਂ ਘੋੜ ਬੰਦਰ ਰੋਡ ਤੇ ਆਉਂਦੇ ਹੀ ਕਮਲ ਨੇ ਉਤਸੁਕਤਾ ਨਾਲ ਪਾਠਕ ਵਲ ਵੇਖਿਆ । ਪਾਠਕ ਨੇ ਡਰਾਈਵਰ ਵੱਲ ਅੱਖ ਮਾਰ ਕੇ ਉਡੀਕ ਕਰਨ ਦਾ ਇਸ਼ਾਰਾ ਕਰਕੇ ਹੱਥ ਵਿਚ ਸੋਟੀ ਵਾਂਗ ਲਪੇਟਿਆ ਅਖ਼ਬਾਰ ਦਿਖਾਇਆ, ਅਰਥਾਤ ਖ਼ਬਰ ਇਸ ਵਿਚ ਹੈ । ਕਮਲ ਹੋਰ ਵਿਆਕੁਲ ।

ਪਾਠਕ ਨੇ ਟੈਕਸੀ ਖਾਰ ਵਿਚ ਚਾਲ ਦੇ ਸਾਹਮਣੇ ਰੁਕਵਾਈ । ਕਮਲ ਨੂੰ ਉਪਰ ਦੀ ਮੰਜ਼ਿਲ ਵਿਚ ਲੈ ਗਿਆ । ਹਥਲਾ ਭਾਰ ਇਕ ਖੋਲੀ ਦੇ ਸਾਹਮਣੇ ਰਖ ਕੇ ਤਾਲਾ ਖੋਲ੍ਹਿਆ—"ਤੈਨੂੰ ਪਤਾ ਏ ਜਗਹ ਬਹੁਤ ਥੋੜੀ । ਤੈਨੂੰ ਪ੍ਰੇਸ਼ਾਨੀ ਤੇ ਹੋਏਗੀ । ਇਸ ਵੇਲੇ ਹੋਰ ਕੋਈ ਰਸਤਾ ਨਹੀਂ । ਜਲਦੀ ਹੀ ਹੋਰ ਪ੍ਰਬੰਧ ਕਰਾਂਗੇ ।"

ਕਮਲ ਨੇ ਅਖ਼ਬਾਰ ਚੁਕ ਲਿਆ । ਸਮਾਚਾਰ ਲਈ ਉਪਰਲੀਆਂ ਹੈਡਲਾਈਨਜ਼ ਤੇ ਨਜ਼ਰ ਦੌੜਾ ਰਹੀ ਸੀ । ਪਾਠਕ ਨੇ ਪਹਿਲੇ ਸਫ਼ੇ ਦੇ ਅਖ਼ੀਰਲੇ ਕਾਲਮ ਵਿਚ ਛੋਟੇ ਅੱਖਰਾਂ ਵਾਲੀ ਖ਼ਬਰ ਵਲ ਇਸ਼ਾਰਾ ਕੀਤਾ । ਖ਼ਬਰ ਸੀ : ਬਹੁਤ ਦੇਰ ਦੇ ਫ਼ਰਾਰ ਗਿਰੋਹ ਦੀ ਗਿਰਫ਼ਤਾਰੀ ਵਿਚ ਪੁਲੀਸ ਨੂੰ ਸਫ਼ਲਤਾ । ਪੁਲੀਸ ਕਈ ਮਹੀਨਿਆਂ ਤੋਂ ਖ਼ਤਰਨਾਕ ਅਪਰਾਧੀਆਂ ਦੀ ਟੋਹ ਵਿਚ ਸੀ । ਪਹਿਲੋਂ ਮਿਲੀ-ਸੂਚਨਾ ਦੇ ਆਧਾਰ ਤੇ ਪੁਲੀਸ ਨੇ ਕਲ ਰਾਤੀਂ ਨੌਂ ਵਜੇ ਵਰਲੀ ਵਿਚ ਬਖੋਰਾ ਹਾਤੇ ਦੀ ਇਕ ਚਾਲ ਤੇ ਛਾਪਾ ਮਾਰ ਕੇ ਪੰਜ ਅਪਰਾਧੀ, ਤਿੰਨ ਜਵਾਨ ਅਤੇ ਦੋ ਕੁੜੀਆਂ ਨੂੰ ਸਾਮਾਨ ਸਹਿਤ ਗਿਰਫ਼ਤਾਰ ਕਰ ਲਿਆ । ਪੁਲੀਸ ਅਜੇ ਇਸ ਵਿਸ਼ੇ ਬਾਰੇ ਕੁਝ ਸੂਚਨਾ ਨਹੀਂ ਦੇਣਾ ਚਾਹੁੰਦੀ । ਅਪਰਾਧੀ ਵੇਸ ਅਤੇ ਵਿਵਹਾਰ ਤੋਂ ਪੜ੍ਹੇ ਲਿਖੇ ਵਰਗ ਦੇ ਜਾਪਦੇ ਹਨ ।

ਜੌਹਰ ਨੇ ਚਿੰਤਾ ਦਾ ਕਾਰਣ ਦਸਿਆ : ਪਿਛਲੀ ਸ਼ਾਮ ਵਰਲੀ ਵਿਚ ਫ਼ਰਮ ਦੇ ਵਡੇ ਗੋਦਾਮ ਵਿਚ ਗਿਆ ਸੀ । ਉਥੇ ਦੇਰ ਹੋ ਗਈ । ਸਤ ਦੇ ਕਰੀਬ ਬਖੋਰਾ ਵਲ ਮੁੜ ਰਿਹਾ ਸੀ । ਸਜੇ ਹੱਥ ਗਲੀ ਦੇ ਸਿਰੇ ਤੇ ਪਾਨ ਦੀ ਦੁਕਾਨ ਦੇ ਸਾਹਮਣੇ ਬੀਰੂ ਦਿਸਿਆ । ਉਡੀਕ ਵਿਚ ਜਾਪਦਾ ਸੀ । ਕੁਝ ਕਦਮ ਅਗੇ ਫ਼ੁਟਪਾਥ ਤੇ ਦੇਸਾਈ ਤੇ ਸ਼ਾਂਤਾ ਉਸੇ ਪਾਸੇ ਜਾਂਦੇ ਵਿਖਾਈ ਦਿਤੇ । ਜਾਣਦਾ ਸਾਂ, ਕਦੀ ਕਦੀ ਬਖੋਰਾ ਦੀ ਇਕ ਚਾਲ ਵਿਚ ਉਪਰ ਦੀ ਮੰਜ਼ਿਲ ਤੋਂ ਬਰਾਡਕਾਸਟ ਹੁੰਦਾ ਸੀ । ਸੋਚ ਲਿਆ ਕਿ ਇਹ ਲੋਕ ਉਪਰ ਜਾਂਦੇ ਹੋਣਗੇ । ਸਮਾਚਾਰ ਤੋਂ ਸਪਸ਼ਟ—ਰਾਤੀਂ ਬਰਾਡਕਾਸਟ ਕਰਦੇ ਪਕੜੇ ਗਏ ਹੋਣਗੇ ।

ਕਮਲ ਦੀ ਜਗਹ ਬੀਰੂ ਜਾਣਦਾ ਸੀ । ਉਸ ਥਾਂ ਤੋਂ ਕਮਲ ਨੂੰ ਫ਼ੌਰਨ ਹਟਾ ਦੇਣਾ ਜ਼ਰੂਰੀ ਸੀ ।

"ਇਹ ਥਾਂ ਤੁਹਾਡੇ ਲਈ ਠੀਕ ਨਹੀਂ। ਤੁਹਾਡੇ ਲਈ ਕਿਸੇ ਟੱਬਰ ਵਿਚ ਕੋਸ਼ਿਸ਼ ਕਰਾਂਗਾ। ਅਜ ਨਾ ਹੋ ਸਕਿਆ ਤਾਂ ਇਕ-ਦੋ ਦਿਨ ਵਿਚ ਹੋ ਜਾਏਗਾ।" ਜੌਹਰ ਨੇ ਤਸੱਲੀ ਦਿਤੀ, "ਮੈਨੂੰ ਕੰਮ ਤੇ ਜਾਣਾ ਹੈ। ਜਲਦੀ ਮੁੜਨ ਦੀ ਕੋਸ਼ਿਸ਼ ਕਰਾਂਗਾ। ਈਰਾਨੀ ਦਾ ਹੋਟਲ ਨੇੜੇ ਹੈ। ਉਥੇ ਚਾਹ ਨਾਸ਼ਤਾ ਲੈ ਲਉ। ਇਥੇ ਨੇੜੇ ਸਭ ਹੀ ਕੁਝ ਮਿਲ ਜਾਏਗਾ।"

"ਗੁਆਂਢ ਵਿਚ ਕੌਣ ਲੋਕ ਹਨ?" ਕਮਲ ਨੇ ਪੁਛਿਆ, "ਕੋਈ ਪੁਛੇ ਤੇ ਆਪਣੀ ਜਾਣ ਪਛਾਣ ਕੀ ਕਰਾਵਾਂ। ਤੁਸੀਂ ਤੇ ਇਥੇ ਮੁਹੰਮਦ ਇਸਮਾਈਲ ਹੋ।"

ਜੌਹਰ ਕੁਝ ਝਿਜਕਿਆ, "ਤੁਹਾਡੇ ਨਾਲ ਜਿਕਰ ਕੀਤਾ ਸੀ। ਹਲਧਰ ਨੇ ਗੁਆਂਢੀਆਂ ਨੂੰ ਕਿਹਾ ਸੀ ਆਪਣਾ ਜਾਣਿਆ ਪਛਾਣਿਆ ਜੋਰੂ-ਜਾਤ ਵਾਲਾ ਭਲਾ ਆਦਮੀ ਹੈ। ਡੇਢ ਦੋ ਢਾਈ ਮਹੀਨੇ ਤਕ ਬੀਵੀ ਆ ਜਾਏਗੀ।" ਮੁਸਕਰਾ ਪਿਆ, "ਦੇਖ ਲੈਣਗੇ ਆ ਗਈ।"

ਕਮਲ ਹਸ ਪਈ, "ਜਿਹੋ ਜਿਹੇ ਤੁਸੀਂ ਇਸਮਾਈਲ, ਮੈਂ ਕਮਾਲ। ਉਵੇਂ ਹੀ ਹੋਰ ਸਭ ਕੁਝ। ਮੇਰਾ ਨਾਂ ਪੁਛਣਗੇ ਤਾਂ ਕਮਾਲ ਦਸ ਦਿਆਂਗੀ।" ਕਮਲ ਫਿਰ ਕਮਾਲ ਬਣ ਗਈ।

ਦੋਵੇਂ ਈਰਾਨੀ ਕੋਲ ਜਾ ਕੇ ਚਾਹ ਨਾਸ਼ਤਾ ਕਰ ਆਏ। ਜੌਹਰ ਜਾ ਰਿਹਾ ਸੀ ਤਾਂ ਕਮਾਲ ਨੇ ਕਿਹਾ, "ਪਤਾ ਕਰਨਾ, ਕੌਣ ਕੌਣ ਗਿਰਫ਼ਤਾਰ ਹੋਇਆ ਹੈ?"

ਜੌਹਰ ਨੇ ਕਿਹਾ, "ਮੈਨੂੰ ਆਪ ਫ਼ਿਕਰ।" ਜੌਹਰ ਦੇ ਜਾਣ ਬਾਅਦ ਕਮਾਲ ਕੁਝ ਦੇਰ ਅਡੋਲ ਬੈਠੀ ਰਹੀ। ਕਿਹੋ ਜਿਹੇ ਨਾਟਕੀ ਢੰਗ ਨਾਲ ਕਿਥੇ ਆ ਪੁਜੀ। ਦੇਖੋ, ਅਗੇ ਕੀ ਦੇਖਣਾ ਹੈ। ਕਮਰੇ ਦੇ ਮਰਦਾਨਾ ਅਨਾੜੀ, ਫੂਹੜਪਨ ਤੇ ਨਜ਼ਰ ਮਾਰੀ। ਪਿਆਰ ਦੀ ਮੁਸਕਰਾਹਟ। ਕਮਰੇ ਵਿਚ ਵਸੀ ਹੋਈ ਸੂਖਮ ਖ਼ੁਸ਼ਬੋ। ਨੌਂ ਮਹੀਨੇ ਤੋਂ ਬਹੁਤਾ ਕਰਕੇ ਰਸੋਈ ਦੀਆਂ ਖ਼ੁਸ਼ਬੂਆਂ ਜਾਂ ਜ਼ਨਾਨਾ-ਬਚਕਾਨਾ ਖ਼ੁਸ਼ਬੂਆਂ। ਇਨਸਟੀਟਿਊਟ ਵਿਚ ਐਲਬਰਟੋ,ਹਾਲਡੇਨ, ਕੋਤਲੇ, ਚਾਰ ਪੰਜ ਜਵਾਨ ਆਉਂਦੇ ਸਨ। ਉਨ੍ਹਾਂ ਦੇ ਪਸੀਨੇ ਦੀ ਬੋ, ਮਛਲੀ ਦੇ ਡਕਾਰਾਂ ਭਰੀ ਬੋ। ਇਹ ਖ਼ੁਸ਼ਬੋ ਸੰਸਕਾਰਾਂ ਦੀ ਪਛਾਣੀ ਹੋਈ।

ਕਮਾਲ ਘਰ ਸਾਂਭਣ ਲਈ ਉਠੀ। ਅੰਦਰੋਂ ਕੁੰਡੀ ਮਾਰ ਲਈ। ਆਪਣੀ ਸਾੜ੍ਹੀ ਲਾਹ ਕੇ ਕਿੱਲੀ ਤੇ ਲੱਦੇ ਜੌਹਰ ਦੇ ਕਪੜਿਆਂ ਉਤੇ ਰਖ ਦਿਤੀ। ਝਵੇਰੀ ਦੇ ਘਰ ਆਪਣਾ ਕਪੜਾ ਦੂਜੇ ਦੇ ਕਪੜੇ ਨਾਲ ਛੋਹ ਜਾਣ ਤੇ ਖਿਝ ਆਉਂਦੀ ਸੀ। ਪਹਿਲਾਂ ਉਹਨੇ ਕਪੜੇ ਤੈਹ ਕੀਤੇ, ਅਲਮਾਰੀਆਂ ਝਾੜੀਆਂ, ਫਿਰ ਪਾਣੀ ਛਿੜਕ ਕੇ ਝਾੜੂ ਨਾਲ ਸਫ਼ਾਈ ਸ਼ੁਰੂ।

ਦਰਵਾਜ਼ੇ ਤੇ ਦਸਤਕ। ਪ੍ਰੇਸ਼ਾਨੀ ਵਿਚ ਸਾੜ੍ਹੀ ਲਪੇਟ ਕੇ ਦਰਵਾਜ਼ਾ ਖੋਲ੍ਹ ਕੇ ਵੇਖਿਆ, ਗੁਆਂਢਣ ਸਿੰਧਨ ਸੀ। "ਤੂੰ ਝਾੜੂ ਬੁਹਾਰੀ ਕਰ ਲੈ। ਫਿਰ ਆਏਗਾ।"

ਅੱਧੇ ਘੰਟੇ ਵਿਚ ਕਮਾਲ ਨੇ ਕੋਠੜੀ ਸਾਫ਼ ਕਰ ਲਈ। ਆਪਣੇ ਸਾਮਾਨ ਵਿਚੋਂ ਸਾਫ਼ ਚੱਦਰ ਲੈ ਕੇ ਕੰਧ ਦੇ ਨਾਲ ਚਟਾਈ ਤੇ ਬੈਠਣ ਦੀ ਜਗਹ ਬਣਾ ਲਈ। ਦੂਜੀ ਵਾਰ ਦਸਤਕ ਤੇ ਸਜੇ ਹੱਥ ਦੀ ਗੁਆਂਢਣ। ਔਰੰਗਾਬਾਦ ਦਾ ਮੁਸਲਿਮ ਪਰਿਵਾਰ। ਉਹ ਬੰਬਈਆ ਹਿੰਦੀ ਤੋਂ ਵੀ ਅਨਜਾਣ। ਕੇਵਲ ਮਰਾਠੀ ਬੋਲਣ ਵਾਲੀ। ਸਿੰਧਣ ਦੂਜੀ ਵਾਰ ਆਈ। ਸਿੰਧਣ ਨੂੰ ਹੈਰਾਨੀ—ਤੇਰਾ ਕਪੜਾ ਪਹਿਰਾਵਾ ਤੇ ਏਥੇ ਦੀਆਂ ਹਿੰਦੂ ਔਰਤਾਂ ਵਾਂਗ।

"ਮੈਂ ਪੈਲੇ ਇਥੇ ਰਹਿ ਗਈ ਦਾਦਰ ਵਿਚ। ਸਾਡੇ ਮੁਲਕ ਰਾਜਸਥਾਨ ਵਿਚ ਔਰਤ ਦੀ ਪੋਸ਼ਾਕ ਇਹੋ ਜਿਹੀ ਹੀ......।" ਹੋਰ ਵੀ ਦਸਿਆ, "ਬੇਟਾ ਹੈ, ਸਾਢੇ ਤਿੰਨ ਸਾਲ ਦਾ।

ਸੱਸ ਨੇ ਰਖ ਲਿਆ, ਇਥੇ ਦਾ ਪਾਣੀ ਬੱਚਾ ਲੋਕ ਨੂੰ ਠੀਕ ਨਹੀਂ। ਫਿਰ ਜਾਵਾਂਗੀ ਤੇ ਜ਼ਰੂਰ ਲਿਆਵਾਂਗੀ......।" ਕਮਾਲ ਨੇ ਨੌਂ ਮਹੀਨਿਆਂ ਵਿਚ ਬੰਬਈਆ ਲਹਿਜਾ ਥੋੜਾ ਬਹੁਤ ਜਾਣ ਲਿਆ ਸੀ।

ਗੁਆਂਢਣਾਂ ਚਲੀਆਂ ਗਈਆਂ ਤੇ ਯਾਦ ਆਇਆ : ਦੋ ਵਜੇ ਟਾਈਪ ਲਈ ਜਾਂਦੀ ਸੀ। ਅਰਜੈਂਟ ਕੰਮ ਸੀ, ਪਰ ਪੂਰੀ ਸਥਿਤੀ ਜਾਣੇ ਬਿਨਾਂ, ਜੌਹਰ ਦੀ ਰਾਇ ਲਏ ਬਿਨਾਂ ਕਿਵੇਂ ਜਾਏ।

ਕਮਾਲ ਪੰਜ ਵਜੇ ਤੋਂ ਹੀ ਮੁੜ ਮੁੜ ਘੜੀ ਦੇਖ ਰਹੀ ਸੀ। ਜੌਹਰ ਨੇ ਜਲਦੀ ਆਉਣ ਲਈ ਕਿਹਾ ਸੀ। ਸਾਢੇ ਛੇ ਵਜੇ ਦਰਵਾਜ਼ੇ ਤੇ ਦਸਤਕ ਹੋਣ ਨਾਲ ਬੂਹਾ ਖੋਲ੍ਹਿਆ, ਜੌਹਰ ਦੇ ਚਿਹਰੇ ਤੇ ਮੁਸਕਰਾਹਟ। ਕਮਾਲ ਵੀ ਖ਼ੁਸ਼ੀ ਨਾਲ ਮੁਸਕਰਾਈ। ਜੌਹਰ ਦੀ ਮੁਸਕਰਾਹਟ ਨਾਲ ਹੀ ਕਮਾਲ ਨੂੰ ਹੌਂਸਲਾ। ਫਿਰ ਵੀ ਪੁਛਿਆ, "ਕੀ ਪਤਾ ਲੱਗਾ ?"

"ਗਿਰਫ਼ਤਾਰੀ ਦੂਜਿਆਂ ਲੋਕਾਂ ਦੀ ਹੋਈ।" ਜੌਹਰ ਨੇ ਦਸਿਆ, "ਆਪਣੇ ਆਦਮੀਆਂ ਦੀ ਨਹੀਂ।" ਬੰਬਈ ਦੇ ਵਡੇ ਵਡੇ ਅਖ਼ਬਾਰਾਂ ਵਿਚ ਸੱਦੂਦੀਨ ਦਾ ਰਸੂਖ਼। 'ਕਰਾਨੀਕਲ' ਵਿਚ ਫ਼ੋਨ ਕਰਨ ਤੋਂ ਪਤਾ ਲੱਗਾ—ਗਿਰਫ਼ਤਾਰ ਹੋਣ ਵਾਲੇ ਲੋਕ ਗੋਲਡ-ਸਮੱਗਲਰ ਗੈਂਗ ਦੇ ਸਨ। ਉਨ੍ਹਾਂ ਦਾ ਕਾਫ਼ੀ ਸਟਾਕ ਵੀ ਪਕੜਿਆ ਗਿਆ।

ਕਮਾਲ ਮੁਸਕਰਾਈ, "ਸਚਮੁਚ ਧੋਖੇ ਵਿਚ ਆ ਗਏ ਜਾਂ ਮੱਕਾਰੀ ਕੀਤੀ।"

"ਕੀ......ਕਿਹੀ ਮੱਕਾਰੀ ?" ਜੌਹਰ ਨੇ ਉਹਦੀਆਂ ਅੱਖਾਂ ਵਿਚ ਦੇਖਿਆ।

"ਮੈਨੂੰ ਇਥੇ ਲਿਆਉਣ ਲਈ। ਕਹਿ ਰਹੇ ਸੀ ਨਾ, ਇਕੱਠਿਆਂ ਰਹਿਣ ਦਾ ਪ੍ਰਬੰਧ ਕਰਾਂਗੇ।"

"ਤੈਨੂੰ ਮੇਰੇ ਤੇ ਸ਼ੱਕ ?" ਜੌਹਰ ਗੰਭੀਰ।

"ਬੁਰਾ ਮੰਨ ਗਏ !" ਕਮਾਲ ਦੀ ਮੁਸਕਰਾਹਟ ਉਡ ਗਈ, "ਮੈਂ ਤੇ ਮਜ਼ਾਕ ਕੀਤਾ। ਮੈਨੂੰ ਤੁਹਾਡੇ ਤੇ ਸ਼ੱਕ ਕਿਹਾ ! ਉਂਜ ਹੀ ਕਹਿ ਦੇਂਦੇ ਤਾਂ ਕੀ ਮੈਂ ਨਾ ਆ ਜਾਂਦੀ !" ਨਜ਼ਰ ਨੀਵੀਂ ਕਰ ਲਈ।

ਜੌਹਰ ਨੇ ਉਹਨੂੰ ਖਿਚ ਕੇ ਬਾਹਾਂ ਵਿਚ ਕਸ ਲਿਆ। ਸਾਹ ਰੁਕਣ ਨਾਲ ਕਮਾਲ ਦੀ ਗਰਦਨ ਪਿਛੇ ਝੁਕ ਕੇ ਚਿਹਰਾ ਉਚਾ ਹੋ ਗਿਆ। ਅੱਖਾਂ ਬੰਦ। ਜੌਹਰ ਦਾ ਮੂੰਹ ਉਹਦੇ ਮੂੰਹ ਤੇ ਦਬ ਗਿਆ। ਕਮਾਲ ਸਾਹ ਰੋਕੀ, ਬਿਨਾਂ ਕਿਸੇ ਵਿਰੋਧ, ਕਈ ਪਲ ਸਿਥਲ।

"ਅਛੀ......ਅਛੀ !" ਜੌਹਰ ਨੇ ਕਈ ਵਾਰ ਕਿਹਾ, "ਵੇਖੋ ਨਾ !"

"ਇਵੇਂ ਹੀ ਰਹਿਣ ਦਿਉ !......ਇਵੇਂ ਹੀ ਮਰ ਜਾਣ ਦਿਉ !"

ਜੌਹਰ ਨੇ ਫਿਰ ਚੁੰਮ ਕੇ ਉਹਦਾ ਮੂੰਹ ਬੰਦ ਕਰ ਦਿਤਾ।

ਸ਼ਾਮੀਂ ਜੌਹਰ ਅਤੇ ਕਮਾਲ ਈਰਾਨੀ ਹੋਟਲ ਵਿਚ ਖਾਣਾ ਖਾਣ ਦੇ ਬਾਅਦ ਕਈ ਜ਼ਰੂਰੀ ਚੀਜ਼ਾਂ ਦੇ ਨਾਲ ਸੌਣ ਲਈ ਇਕ ਹੋਰ ਚਟਾਈ ਖ਼ਰੀਦ ਲਿਆਏ। ਜੌਹਰ ਕਪੜੇ ਬਦਲਣ ਲਈ ਬਰਾਂਡੇ ਦੇ ਸਾਂਝੇ ਗੁਸਲਖ਼ਾਨੇ ਵਿਚ ਚਲਾ ਗਿਆ ਸੀ। ਉਦੋਂ ਤਕ ਕਮਾਲ ਨੇ ਸਾੜ੍ਹੀ ਬਦਲ ਲਈ ਸੀ। ਪਖੇ ਦੀ ਹਵਾ ਦੋਹਵਾਂ ਨੂੰ ਆ ਸਕੇ, ਇਸ ਲਈ ਪੱਖਾ ਦਰਵਾਜ਼ੇ ਦੇ ਨੇੜੇ ਰਖ ਕੇ ਚਟਾਈਆਂ ਖੋਲ੍ਹੀ ਦੀ ਚੌੜਾਈ ਵਿਚ ਇਕ ਫ਼ੁਟ ਦੇ ਫ਼ਾਸਲੇ ਤੇ ਵਿਛਾ ਲਈਆਂ। ਕੁਝ ਮਿੰਟਾਂ ਬਾਅਦ ਗੱਲਬਾਤ ਵਿਚ ਆਸਾਨੀ ਲਈ ਜੌਹਰ ਨੇ ਆਪਣੀ ਚਟਾਈ ਕਮਾਲ ਦੇ

ਨੇੜੇ ਸਰਕਾ ਲਈ। ਗੱਲ ਕਰਨ ਨੂੰ ਕੀ ਸੀ, ਪਰ ਗੱਲ ਕਰਨ ਦੀ ਖ਼ਵਾਹਿਸ਼ ਅਨੰਤ। ਨੇੜਤਾ ਤੋਂ ਹੋਰ ਨੇੜਤਾ ਲਈ ਵਿਆਕੁਲਤਾ।

ਕਮਾਲ ਨੂੰ ਛੋਹ, ਅਲਿੰਗਨ, ਚੁੰਮਣ ਵਿਚ ਕੋਈ ਉਜ਼ਰ ਨਹੀਂ ਸੀ, ਪਰ ਜੌਹਰ ਦੇ ਆਵੇਗ ਨੂੰ ਰੋਕਣ ਲਈ ਉਹਦੇ ਹੱਥ ਪਕੜ ਲਏ ਘਬਰਾ ਕੇ।

"ਅਫ਼ੀ, ਤੈਨੂੰ ਪ੍ਰੇਸ਼ਾਨ ਕਰ ਰਿਹਾ ਹਾਂ!"

"ਨਹੀਂ!" ਕਮਾਲ ਦਾ ਵਿਸ਼ਵਾਸ ਵੀ ਬਿਹਬਲ, "ਮੈਨੂੰ ਵਸ ਵਿਚ ਰਹਿਣ ਦਿਉ।"

ਜੌਹਰ ਉਠ ਕੇ ਬੈਠ ਗਿਆ ਸੀ। ਉਹਦੀ ਆਕੁਲਤਾ ਅਤੇ ਆਪਣੇ ਆਪ ਤੇ ਕਾਬੂ ਪਾਣ ਦੇ ਕਸ਼ਟ ਦੇ ਖ਼ਿਆਲ ਨਾਲ ਕਮਾਲ ਵੀ ਆਪਣੀ ਚਟਾਈ ਤੇ ਬੈਠ ਗਈ, ਜੌਹਰ ਲਈ ਹਮਦਰਦੀ, ਅਤੇ ਵਿਆਕੁਲਤਾ ਨੂੰ ਵਸ ਵਿਚ ਕਰਨ ਲਈ ਦੰਦ ਪੀਹ ਲਏ। ਦੋਵੇਂ ਚੁਪ।

ਜੌਹਰ ਨੇ ਚੁਪ ਤੋੜੀ, "ਅਫ਼ੀ, ਪਿਛਲੇ ਛੇ ਮਹੀਨਿਆਂ ਵਿਚ, ਆਪਸੀ ਸਾਂਝ ਤੋਂ ਮੈਂ ਸਮਝ ਲਿਆ ਸੀ ਕਿ ਆਪਣੀ ਇਸ ਸਥਿਤੀ ਵਿਚ ਅਸੀਂ ਦੋਵੇਂ ਹੀ ਇਕ ਦੂਜੇ ਦਾ ਪਰਸਪਰ ਸਹਾਰਾ ਬਣ ਸਕਦੇ ਹਾਂ। ਸਾਡੀ ਮਿਤਰਤਾ ਜਾਂ ਖਿੱਚ ਏਨੀ ਡੂੰਘੀ ਹੋ ਗਈ ਕਿ ਅਸੀਂ ਪੂਰੀ ਤਰ੍ਹਾਂ ਇਕ ਹੋ ਗਏ, ਪਤੀ ਪਤਨੀ ਦੇ ਸੰਬੰਧ ਤਕ, ਪਰ ਹੁਣ ਸਮਝਿਆ ਕਿ ਤੂੰ ਇਹ ਨਹੀਂ ਚਾਹੁੰਦੀ। ਤੈਨੂੰ ਪ੍ਰੇਸ਼ਾਨ ਕਰਨ ਲਈ ਦੁਖੀ ਹਾਂ।"

"ਸਭ ਚਾਹੁੰਦੀ ਹਾਂ, ਪਰ ਮਜਬੂਰ ਹਾਂ। ਮਾਂ ਵੀ ਹਾਂ। ਹੁਣ ਵੀ ਆਸ ਕਿ ਮੇਰਾ ਪੱਪੂ ਕਦੀ ਮੈਨੂੰ ਮਿਲੇਗਾ। ਆਪਣੇ ਪੱਪੂ ਨੂੰ ਪਾਣ ਲਈ ਕੁਝ ਉਹਲਾ ਨਾ ਆਏ। ਤੁਹਾਨੂੰ ਪਾ ਕੇ ਵੀ ਨਾ ਪਾ ਸਕਣ ਦੀ ਮਜਬੂਰੀ, ਜੀਉਂਦਿਆਂ ਸੜਨ ਦੀ ਯਾਤਨਾ!" ਕਮਾਲ ਨੇ ਆਪਣਾ ਸਿਰ ਦੋਹਾਂ ਹੱਥਾਂ ਵਿਚ ਘੁਟ ਲਿਆ।

"ਪੱਪੂ ਤੇ ਤੇਰੇ ਵਿਚਕਾਰ ਮੈਂ ਓਹਲਾ ਕਿਵੇਂ ਬਣ ਸਕਦਾ ਹਾਂ?" ਜੌਹਰ ਨੇ ਪੁਛਿਆ, "ਤੂੰ ਪਤਨੀ ਤੇ ਪੱਪੂ ਪਹਿਲੇ ਬੇਟਾ......। ਮੇਰੀ ਸਭ ਤੋਂ ਪਹਿਲਾਂ ਜ਼ਿੰਮੇਵਾਰੀ ਪੱਪੂ।"

... ... ...

ਇਸ ਵਾਰ ਕਮਾਲ ਦੇ ਹੱਥਾਂ ਨੇ ਜੌਹਰ ਨੂੰ ਪਾਇਆ। ਅਗਲੇ ਸਵੇਰ ਤੋਂ ਕਮਾਲ ਦਾ ਦੂਜਾ ਜੀਵਨ। ਪਿਛਲੀ ਸ਼ਾਮ ਕੁਝ ਸਾਮਾਨ ਲੈ ਆਏ ਸਨ, ਕੁਝ ਪਹਿਲਾਂ ਤੋਂ ਹੀ ਸੀ। ਘੋੜ ਬੰਦਰ ਰੋਡ ਤੇ ਬਸ ਸਟਾਪ ਦੇਖ ਲਿਆ ਸੀ। ਹਿਲ ਰੋਡ ਸਟਾਪ ਤਕ ਦਸ ਮਿੰਟ ਦਾ ਰਸਤਾ। ਰੁਸਤਮ ਨਾਲ ਗੱਲ ਕੀਤੀ, ਜਗਹ ਬਦਲ ਲਈ ਹੈ। ਹੁਣ ਸ਼ਾਰਟਹੈਂਡ ਦਸ ਤੋਂ ਯਾਰ੍ਹਾਂ ਤਕ ਸਿਖੇਗੀ। ਬਾਅਦ ਵਿਚ ਟਾਈਪ ਦਾ ਕੰਮ ਕਰ ਸਕੇਗੀ।

ਕਮਾਲ ਦੋ ਦਿਨ ਨਹੀਂ ਆਈ ਸੀ, ਤੀਜੇ ਦਿਨ ਆਈ ਤੇ ਬੇਟੀ, ਇਵਾ ਤੇ ਹੋਰ ਲੋਕਾਂ ਨੂੰ ਕੁਝ ਬਦਲੀ ਹੋਈ ਲੱਗੀ। ਦੋ ਦਿਨ ਵਿਚ ਹੀ ਚਿਹਰੇ ਤੇ ਰੌਣਕ, ਜੀਵਨ ਦੀ ਭਾਹ ਨਾਲ ਭਖੀ ਭਖੀ! ਇਵਾ ਨੇ ਪੁਛਿਆ, "ਤੂੰ ਏਨੀ ਖ਼ੁਸ਼! ਕੀ ਲਾਟਰੀ ਆ ਗਈ?"

"ਮੈਂ ਲਾਟਰੀ ਨਹੀਂ ਪਾਂਦੀ।" ਕਮਾਲ ਨੇ ਕਿਹਾ, "ਲਾਟਰੀ ਤੋਂ ਵੀ ਵਡੀ ਚੀਜ਼!"

"ਹਸਬੈਂਡ ਆ ਗਿਆ ਈਸਟ ਅਫ਼ਰੀਕਾ ਤੋਂ!" ਇਵਾ ਨੇ ਅੰਦਾਜ਼ਾ ਲਾਇਆ। ਕਮਾਲ ਨੇ ਮੰਨ ਲਿਆ।

"ਤਾਂ ਹੀ ਤੂੰ ਦੋ ਦਿਨਾਂ ਵਿਚ ਹੀ ਕੀ ਤੋਂ ਕੀ!" ਇਵਾ ਨੇ ਕਿਹਾ, "ਮਾਈ ਡਿਅਰ, ਆਪਣੇ ਹਸਬੈਂਡ ਤੋਂ ਵਡੀ ਚੀਜ਼, ਦੁਨੀਆਂ ਵਿਚ ਕੁਝ ਨਹੀਂ, ਪਰ ਆਦਮੀ ਢੰਗ ਦਾ ਹੋਵੇ

ਤਦ ਹੀ ਨਾ ! ਨਹੀਂ ਤੇ ਜ਼ਿੰਦਗੀ ਦੀ ਸਭ ਤੋਂ ਵਡੀ ਮੁਸੀਬਤ। ਸਭ ਲੋਕਾਂ ਦਾ ਆਪਣਾ ਆਪਣਾ ਢੰਗ ਹੈ। ਪ੍ਰੋਟੈਸਟੈਂਟ ਲੋਕਾਂ ਵਿਚ ਪਤੀ-ਪਤਨੀ ਦਾ ਸਾਥ ਦੂਭਰ ਹੋ ਜਾਏ, ਤਾਂ ਡਾਈਵੋਰਸ ਹੋ ਸਕਦਾ ਹੈ। ਸਾਡੇ ਕੈਥੋਲਿਕ ਰਿਲੀਜਨ ਵਿਚ ਡਾਈਵੋਰਸ ਵੀ ਨਹੀਂ। ਪਤੀ ਭਾਵੇਂ ਕਿੰਨਾ ਹੀ ਦੁਰਾਚਾਰੀ ਹੋਵੇ। ਬਹੁਤ ਸਾਰੀਆਂ ਪਤਨੀਆਂ ਵੀ......ਪਰ ਕੀ ਕਰੀਏ। ਆਪਣਾ ਰਿਲੀਜਨ ਹੈ।"

ਕਮਾਲ ਨੇ ਚਾਲ ਵਿਚ ਗੁਆਂਢਣਾਂ ਨੂੰ ਕਹਿ ਦਿਤਾ, ਪਹਿਲਾਂ ਬੰਬਈ ਵਿਚ ਸਾਂ ਤਾਂ ਮਟੂੰਗਾ ਮਸਲਿਮ ਕੁੜੀਆਂ ਦੇ ਸਕੂਲ ਵਿਚ ਪੜ੍ਹਾਂਦੀ ਸੀ। ਫਿਰ ਉਥੇ ਹੀ ਕੰਮ ਕਰੇਗੀ। ਸ਼ਾਮੀਂ ਜੌਹਰ ਦੇ ਆਣ ਤੋਂ ਪਹਿਲਾਂ ਆ ਜਾਂਦੀ ਕਿ ਉਸਦੇ ਆਣ ਤਕ ਰੋਟੀ ਤਿਆਰ ਰਖੇ। ਉਹ ਖੋਲ੍ਹੀ ਦੋਹਾ ਲਈ ਸੁਖੀ ਆਹਲਣਾ। ਤੰਗੀ ਅਤੇ ਮੁਸ਼ਕਿਲ ਵਿਚ ਜੀਵਨ ਦੀ ਤ੍ਰਿਪਤੀ ਅਤੇ ਉਮੰਗ ਦਾ ਨਸ਼ਾ।

ਕਮਾਲ ਯਾਦ ਨਹੀਂ ਕਰਦੀ ਸੀ ਪਰ ਤਿੰਨ ਸਾਲ ਪਹਿਲਾਂ ਦਾ ਵਿਆਹੁਤਾ ਜੀਵਨ ਬਿਲਕੁਲ ਭੁਲੀ ਵੀ ਨਹੀਂ ਸੀ। ਯਾਦ ਆਉਣ ਤੇ ਰਾਜੇ (ਅਮਰਨਾਥ ਸੇਠ) ਦੇ ਲਈ ਹੁਣ ਵੀ ਆਦਰ ਦੀ ਭਾਵਨਾ। ਸੱਚਾ, ਗੰਭੀਰ, ਆਦਰਸ਼ਵਾਦੀ ਗੁਰੂ-ਮਿਤ੍ਰ ਜੀਵਨ ਸਾਥੀ। ਉਦੋਂ ਵੀ ਪਾਠਕ ਨੂੰ ਜਾਣਦੀ ਸੀ। ਉਹਨੂੰ ਤੀਖਣ ਬੁਧੀ, ਭਰੋਸੇਯੋਗ ਆਦਰਸ਼ਵਾਦੀ, ਪਰ ਵਿਵਹਾਰ ਵਿਚ ਬੜਾ ਸਿਆਣਾ ਸਮਝਦੀ ਸੀ। ਹਾਸਾ ਮਖੌਲ ਪਸੰਦ, ਪਰ ਅਕਸਰ ਕੰਮ ਨਾਲ ਮਤਲਬ। ਬੰਬਈ ਵਿਚ ਉਹਨੂੰ ਦੂਜੇ ਰੂਪ ਵਿਚ ਦੇਖਿਆ। ਜਾਦੂ (ਯਾਦਵ) ਸੇਠ ਦੀ ਚਾਲ ਦੀ ਖੋਲ੍ਹੀ ਵਿਚ ਆ ਕੇ ਨਿਘੀ ਅਪਣਤ ਨਾਲ ਡੂੰਘਾਣਾਂ ਤੀਕ ਜਾਣਿਆ; ਗੱਲ ਗੱਲ ਵਿਚ ਆਪਣੇ ਭਾਵ ਨੂੰ ਜ਼ਾਹਿਰ ਕਰਨ ਦੀ ਕਲਾ, ਕਿਲੋਲ ਲਈ ਫੜਕਦੀ ਨਸ ਨਸ। ਉਹਦੇ ਸਾਥ ਵਿਚ ਆਪਣੇ ਆਪ ਆਵੇਗ ਦੀ ਭਨਕ, ਹੁਲਾਸ ਦੀ ਮਸਤੀ, ਰਸ ਮਾਣਨ ਦੀਆਂ ਨਵੀਆਂ ਨਵੀਆਂ ਕਲਪਨਾਵਾ, ਨਵੀਆਂ ਵਿਧਾਵਾ, ਨਵੇਂ ਤਰੀਕੇ। ਕੁਝ ਦਿਨ ਪਿਆਰ ਵਿਚ ਉਹਨੂੰ ਮੀਆਂ ਬੁਲਾਇਆ ਅਤੇ ਫਿਰ 'ਇਸਮਾਈਲ' ਦੀ ਬਜਾਏ 'ਸਮਾਈਲ'। ਹੁਲਾਸ ਤੇ ਉਤਸ਼ਾਹ ਵਿਚ ਮਿਹਨਤ ਲਈ ਦੂਣੀ ਸ਼ਕਤੀ। ਪਹਿਲਾ ਤੋਂ ਡਿਉਢਾ ਕੰਮ ਕਢਣ ਲੱਗੀ। ਪ੍ਰੈਕਟਿਸ ਨਾਲ ਸਪੀਡ ਵੀ ਵਧ ਗਈ ਸੀ। ਰੁਸਤਮ ਕਾਨੂੰਨੀ, ਮਹੱਤਵਪੂਰਣ ਦਸਤਾਵੇਜ਼ ਟਾਈਪ ਦੇ ਲਈ ਸਿਰਫ਼ ਉਹਨੂੰ ਹੀ ਦੇਂਦਾ। ਦਿਨ ਵਿਚ ਢਾਈ ਤਿੰਨ ਰੁਪੈ ਤਕ ਬਣਾ ਲੈਂਦੀ।

ਕਮਾਲ ਦੇ ਘਾਰ ਵਿਚ ਜਾਦੂ ਸੇਠ ਦੀ ਚਾਲ ਵਿਚ ਆਉਣ ਦੇ ਪੰਜ ਹਫ਼ਤੇ ਬਾਅਦ, ਬੰਬਈ ਵਿਚ ਦੂਜੀ ਵਾਰ ਗ਼ੈਰ-ਕਾਨੂੰਨੀ ਸੁਤੰਤਰ ਰੇਡੀਉ, ਪੰਜ ਵਰਕਰਾ ਸਮੇਤ ਪਕੜਿਆ ਗਿਆ। ਗਿਰਫ਼ਤਾਰ ਹੋਏ ਲੋਕਾਂ ਵਿਚੋਂ ਕਿਸੇ ਨੂੰ ਵੀ ਕਮਲ ਦਾ ਠਿਕਾਣਾ ਪਤਾ ਨਹੀਂ ਸੀ।

... ... ...

ਅਕਤੂਬਰ 1943 ਵਿਚ ਜਾਪਾਨੀ ਰੇਡੀਓ ਨੇ ਸਮਾਚਾਰ ਦਿਤਾ ਕਿ ਸਿੰਗਾਪੁਰ ਵਿਚ ਜਾਪਾਨ ਦੀ ਨਿਗਰਾਨੀ ਹੇਠਾਂ ਨੇਤਾ ਜੀ ਸੁਭਾਸ਼ਚੰਦਰ ਬੋਸ ਨੇ ਸੁਤੰਤਰ ਭਾਰਤ ਸਰਕਾਰ ਦੀ ਸਥਾਪਨਾ ਕਰ ਲਈ ਹੈ। ਉਸ ਵਕਤ ਤਕ 'ਭਾਰਤ ਛਡੋ' ਅੰਦੋਲਨ ਪੂਰੀ ਤਰ੍ਹਾਂ ਦਬਾਇਆ ਜਾ ਚੁਕਾ ਸੀ। ਪੱਛਮ ਵਿਚ 1943 ਦੇ ਸ਼ੁਰੂ ਤੋਂ ਹੀ ਨਾਜ਼ੀ ਅਤੇ ਫ਼ਾਸਿਸਟ ਸ਼ਕਤੀਆਂ ਦੀ ਹਾਰ ਸ਼ੁਰੂ ਹੋ ਗਈ ਸੀ। ਜੁਲਾਈ ਅਖ਼ੀਰ ਵਿਚ ਇਟਲੀ ਵਿਚ ਮੁਸੋਲਿਨੀ ਦੇ ਖ਼ਿਲਾਫ਼

ਵਿਦਰੋਹ ਦੇ ਬਾਅਦ ਬੋਦਾਗਿਲਿਉ ਮਿਤਰ ਰਾਸ਼ਟਰਾਂ ਦਾ ਸਹਿਯੋਗੀ ਬਣ ਗਿਆ । ਬਰਮਾ ਵਿਚ ਜਾਪਾਨੀ ਲਗਭਗ ਖਦੇੜੇ ਜਾ ਚੁਕੇ ਸਨ । ਜੌਹਰ ਅਤੇ ਕਮਾਲ ਕਾਂਗਰਸੀ ਨੇਤਾਵਾਂ ਦੇ ਬਿਆਨਾਂ ਦੇ ਪ੍ਰਭਾਵ ਨਾਲ ਹੁਣ ਸਥਿਤੀ ਨੂੰ ਦੂਜੇ ਦ੍ਰਿਸ਼ਟੀਕੋਣ ਨਾਲ ਦੇਖਣ ਲਗੇ ਸਨ । ਅਕਤੂਬਰ ਵਿਚ ਲਾਰਡ ਲਿੰਲਥਗੋ ਦੀ ਜਗਹ ਲਾਰਡ ਵੇਵਲ ਵਾਇਸਰਾਏ ਬਣ ਗਿਆ । ਰਾਜਨੀਤਿਕ ਵਾਤਾਵਰਣ ਵਿਚ ਬਦਲਾਉ ਦੀਆਂ ਆਸਾਂ ਬਣਨ ਲੱਗ ਪਈਆਂ ਸਨ ।

ਸੱਦੂਦੀਨ ਜੌਹਰ ਦੀ ਅਸਲੀਅਤ ਤੋਂ ਜਾਣੂੰ ਅਤੇ ਫ਼ਜ਼ਲੀ ਰਾਹੀਂ ਬਣਾਈ ਕਾਨੂੰਨੀ ਆੜ ਤੋਂ ਸੰਤੁਸ਼ਟ ਸੀ । ਜੌਹਰ ਦੇ ਕੰਮ ਤੋਂ ਵੀ ਬਹੁਤ ਸੰਤੁਸ਼ਟ ਅਤੇ ਮਿੱਤਰ ਦੇ ਰੂਪ ਵਿਚ ਉਹਦੇ ਵਲ ਖਿਚ । ਜੌਹਰ ਨੇ ਉਹਨੂੰ ਕਮਾਲ ਨਾਲ ਗ੍ਰਿਹਸਤ ਜਮਾ ਲੈਣ ਦੇ ਬਾਰੇ ਵੀ ਦਸ ਦਿਤਾ ਸੀ । ਬੌਹਰਾ ਬਿਜ਼ਨੈਸ ਬਰਾਦਰੀ ਨਵਾਂ ਸਾਲ ਹਿੰਦੂ ਵਪਾਰੀਆਂ ਵਾਂਗ ਦੀਵਾਲੀ ਤੋਂ ਸ਼ੁਰੂ ਕਰਦੇ ਹਨ । ਨਵੰਬਰ ਦੇ ਸ਼ੁਰੂ ਵਿਚ ਦੀਵਾਲੀ ਤੇ ਸੱਦੂਦੀਨ ਨੇ ਜੌਹਰ ਅਤੇ ਕਮਾਲ ਨੂੰ ਘਰ ਬੁਲਾਇਆ ਸੀ । ਨਵੇਂ ਸਾਲ ਤੋਂ ਜੌਹਰ ਦੀ ਤਨਖ਼ਾਹ ਦੋ ਸੌ ਕਰ ਦਿਤੀ ਸੀ । ਉਸੇ ਹਫ਼ਤੇ ਕਮਾਲ ਨੇ ਰੁਸਤਮ ਕੋਲੋਂ ਸ਼ਾਰਟਹੈਂਡ ਦੀ ਟਰੇਨਿੰਗ ਦਾ ਸਰਟੀਫ਼ਿਕੇਟ ਲੈ ਲਿਆ ਸੀ ।

ਐਲਬਰਟੋ ਲਈ ਨੌਕਰੀ ਦਾ ਅਨੁਸ਼ਾਸਨ ਨਿਭਾਹੁਣਾ ਮੁਸ਼ਕਿਲ । ਨੌਕਰੀ ਢੂੰਡ ਲੈਂਦਾ, ਪਰ ਤਿੰਨ ਮਹੀਨੇ ਤੋਂ ਵਧ ਨਾ ਕਰ ਸਕਦਾ । ਉਹ ਫਿਰ ਰੁਸਤਮ ਦੇ ਕੋਲ ਟਾਈਪਿੰਗ ਤਨਖਾਹ ਤੇ ਕਰਨ ਲੱਗ ਪਿਆ ਸੀ । ਦਿਸੰਬਰ ਵਿਚ ਉਹਨੇ ਕਮਾਲ ਨੂੰ 'ਟਾਈਮਸ ਆਫ਼ ਇੰਡੀਆ' ਵਿਚ ਇਕ ਇਸ਼ਤਿਹਾਰ ਦਿਖਾ ਕੇ ਕਿਹਾ, "ਹਿਅਰਜ਼ ਇਜ਼ ਏ ਜਾਬ ਫ਼ਾਰ ਯੂ ।" ਇੰਟਰਕਾਂਟੀਨੈਂਟਲ ਆਇਲ ਕੰਪਨੀ ਦੇ ਜਨਸੰਪਰਕ ਵਿਭਾਗ ਦੇ ਚੀਫ਼ ਨੂੰ ਲੇਡੀ ਸਟੈਨੋ ਸੈਕ੍ਰਟਰੀ ਦੀ ਜ਼ਰੂਰਤ ਸੀ । ਇਸ਼ਤਿਹਾਰ ਵਿਚ ਪਹਿਲਾਂ ਕੀਤੇ ਗਏ ਕਮ ਜਾਂ ਸਿਖਿਆ ਦੀ ਯੋਗਤਾ ਦੇ ਸਰਟੀਫ਼ਿਕੇਟਾਂ ਦੀ ਮੰਗ ਨਹੀਂ ਸੀ । ਮੰਗ ਸੀ, ਅੰਗਰੇਜ਼ੀ ਭਾਸ਼ਾ ਤੋਂ ਚੰਗੀ ਤਰ੍ਹਾਂ ਵਾਕਿਫ਼ ਹੋਣ ਅਤੇ ਉਮੀਦਵਾਰ ਦੇ ਫ਼ੋਟੋ ਕੀ । ਉਹਦੇ ਬਾਅਦ ਇੰਟਰਵਿਊ ।

ਜੌਹਰ ਨੇ ਉਤਸ਼ਾਹ ਵਧਾਇਆ, ਅਜ਼ਮਾਣ ਵਿਚ ਕੀ ਹਰਜ਼ । ਕਮਾਲ ਨੂੰ ਇੰਟਰਵਿਊ ਲਈ ਬੁਲਾਵਾ ਆ ਗਿਆ । ਅਮਰੀਕਨ ਕੰਪਨੀ ਦੇ ਜਨ ਸੰਪਰਕ ਦਾ ਚੀਫ਼ ਵੀ ਅਮਰੀਕਨ । ਕਮਾਲ ਚਾਰ ਸਾਲ ਆਈ. ਟੀ. ਵਿਚ ਅਮਰੀਕਨ ਟੀਚਰਾਂ ਕੋਲੋਂ ਪੜ੍ਹੀ ਸੀ । ਅਮਰੀਕਨ ਉੱਚਾਰਣ ਅਤੇ ਲਹਿਜਾ ਕੰਮ ਆਇਆ । ਤਿੰਨ ਮਹੀਨੇ ਟਰਾਇਲ ਲਈ ਕੰਮ ਮਿਲ ਗਿਆ । ਤਨਖਾਹ ਡੇਢ ਸੌ ਅਤੇ ਚਰਚ ਗੇਟ ਸਟੇਸ਼ਨ ਤਕ ਲੋਕਲ ਦਾ ਫ਼ਸਟ ਕਲਾਸ ਦਾ ਪਾਸ ।

ਕਮਾਲ ਤੋਂ ਕੇਵਲ ਵਿਭਾਗ ਦੇ ਚੀਫ਼ ਦੇ ਸਟੈਨੋ-ਕਲਰਕ ਦੇ ਕੰਮ ਹੀ ਨਹੀਂ ਸੀ ਲਿਆ ਜਾਣਾ । ਉਹਦਾ ਵੱਡਾ ਕੰਮ ਸੀ ਵਿਭਾਗ ਲਈ ਸੂਚਨਾਵਾਂ ਦਾ ਸੰਕਲਨ । ਦਫ਼ਤਰ ਵਿਚ ਸਭ ਮਹੱਤਵਪੂਰਣ ਅਖ਼ਬਾਰ ਇਧਰੋਂ ਉਧਰੋਂ ਆਉਂਦੇ ਸਨ । ਭੂਮੱਧ ਅਤੇ ਐਤਲਾਂਤਿਕ ਸਾਗਰ ਵਿਚ ਨਾਜ਼ੀਆਂ ਤੇ ਫ਼ਾਸਿਸਟਾਂ ਦੀ ਦਹਿਸ਼ਤ ਘਟ ਹੋ ਜਾਣ ਨਾਲ ਕੰਪਨੀ ਦਾ ਕੰਮ ਫਿਰ ਸ਼ੁਰੂ ਹੋ ਗਿਆ ਸੀ ।

ਆਧੁਨਿਕ ਸਮਾਜਿਕ, ਉਦਯੋਗਿਕ ਅਤੇ ਰਾਜਨੀਤਿਕ ਜੀਵਨ ਵਿਚ ਖਣਿਜ ਤੇਲ ਜ਼ਰੂਰੀ ਚੀਜ਼ । ਕਿਸਾਨ ਦੀ ਝੋਂਪੜੀ ਜਾਂ ਸ਼ਹਿਰੀਆਂ ਦੀਆਂ ਰਸੋਈ ਤੋਂ ਲੈ ਕੇ ਖੇਤਾਂ ਵਿਚ ਟਰੈਕਟਰ, ਲੜਾਈ ਦੇ ਮੈਦਾਨ ਵਿਚ ਟੈਂਕ, ਭੂਮੀ, ਜਲ, ਆਕਾਸ਼ ਵਿਚ ਆਵਾਜਾਈ, ਸਭ ਲਈ ਖਣਿਜ ਤੇਲ ਜ਼ਰੂਰੀ । ਇਸ ਲਈ ਕੰਪਨੀ ਨੂੰ ਨੇੜੇ ਅਤੇ ਦੂਰ ਪੂਰਬ ਦੇ ਸਭ ਦੇਸ਼ਾਂ ਵਿਚ ਰਾਸ਼ਟਰੀ,

ਸਾਮਾਜਿਕ, ਉਦਯੋਗਿਕ, ਸੰਸਕ੍ਰਿਤਕ ਗਤੀਆਂ ਵਿਧੀਆਂ ਦੀ ਜਾਣਕਾਰੀ ਜ਼ਰੂਰੀ। ਕਮਾਲ ਦਾ ਕੰਮ ਸੀ, ਸਭ ਅਖ਼ਬਾਰਾਂ ਤੇ ਨਜ਼ਰ ਮਾਰ ਕੇ ਚੀਫ਼ ਲਈ ਹਰ ਹਫ਼ਤੇ ਇਕ ਸੰਖੇਪ ਬਿਉਰਾ ਤਿਆਰ ਕਰ ਦੇਣਾ, ਇਕ ਤਰ੍ਹਾਂ ਨਾਲ ਜਲਦੀ ਦਾ ਕੰਮ। ਸਟੈਨੋ ਕਲਰਕ ਇਕ ਹੋਰ ਵੀ ਸੀ। ਕਮਾਲ ਨੂੰ ਦਿਨ ਵਿਚ ਦੋ-ਤਿੰਨ ਖ਼ਾਸ ਚਿਠੀਆਂ ਹੀ ਟਾਈਪ ਕਰਨੀਆਂ ਹੁੰਦੀਆਂ। ਬਾਕੀ ਵਕਤ ਸੂਚਨਾਵਾਂ ਨੂੰ ਇਕੱਠਿਆਂ ਕਰਨਾ ਹੀ ਉਹਦੇ ਲਈ ਵਖਰਾ ਕੇਬਿਨ। ਕਮਾਲ ਇਸ ਕੰਮ ਨਾਲ ਬਹੁਤ ਸੰਤੁਸ਼ਟ ਅਤੇ ਕੰਪਨੀ ਉਹਦੇ ਕੰਮ ਨਾਲ। ਤਿੰਨ ਮਹੀਨੇ ਬਾਅਦ ਉਹਨੂੰ ਦੋ ਸੌ ਰੁਪਏ ਮਹੀਨੇ ਤੇ ਆਈ. ਸੀ. ਓ. ਸੀ. (ਇੰਟਰ ਕਾਂਟੀਨੈਂਟਲ ਆਇਲ ਕੰਪਨੀ) ਵਿਚ ਪੱਕਾ ਕੰਮ ਮਿਲ ਗਿਆ।

ਸੱਦੂਦੀਨ ਦੀ ਪਤਨੀ ਖ਼ਾਲਿਦਾ ਦੀਵਾਲੀ ਦੇ ਬਾਅਦ ਕਮਾਲ ਨੂੰ ਈਦ ਤੇ ਅਤੇ ਦੋਹਾਂ ਬੇਟੀਆਂ ਦੇ ਜਨਮ ਦਿਨ ਤੇ ਆਪਣੇ ਘਰ ਬੁਲਾ ਚੁਕੀ ਸੀ। ਛੋਟੀ ਬੇਟੀ ਸੁਲਤਾਨਾ ਸਤ ਦੀ ਸੀ। ਉਹਨੂੰ ਕਮਾਲ ਆਂਟੀ ਬਹੁਤ ਪਿਆਰੀ ਲਗਦੀ ਸੀ। ਇਕ ਵਾਰ ਪਹਿਲਾਂ ਵੀ ਕਮਾਲ ਆਂਟੀ ਦੇ ਘਰ ਜਾਣ ਲਈ ਕਹਿ ਚੁਕੀ ਸੀ। ਖ਼ਾਲਿਦਾ ਨੇ ਅਪਰੈਲ ਅਖ਼ੀਰ ਵਿਚ ਸ਼ਬੇ ਬਾਰਾਤ ਦੇ ਮੌਕੇ ਤੇ ਵੀ ਜੌਹਰ-ਕਮਾਲ ਨੂੰ ਬੁਲਾਇਆ ਸੀ। ਸੁਲਤਾਨਾ ਨੂੰ ਇਸ ਵਾਰ ਕਮਾਲ ਆਂਟੀ ਦੇ ਘਰ ਜਾਣ ਦੀ ਚਾਹ।

ਕਮਾਲ ਨੇ ਸੱਦੂਦੀਨ ਨੂੰ ਸੁਣਾ ਕੇ ਸੁਲਤਾਨਾ ਨੂੰ ਕਿਹਾ, "ਡੈਡੀ ਨੂੰ ਕਹੋ, ਸਾਨੂੰ ਰਹਿਣ ਲਾਇਕ ਜਗਹ ਦਿਲਵਾ ਦੇਣ। ਹਰ ਐਤਵਾਰ ਲੈ ਜਾਇਆ ਕਰਾਂਗੀ।" ਸੱਦੂਦੀਨ ਦੀ ਬੀਵੀ ਪਰਦਾ ਨਹੀਂ ਕਰਦੀ ਸੀ। ਕਮਾਲ ਦੀ ਸੱਦੂਦੀਨ ਨਾਲ ਤਿੰਨ ਚਾਰ ਵਾਰ ਗੱਲ ਹੋ ਚੁਕੀ ਸੀ, ਰਾਜਨੀਤਿਕ ਸਥਿਤੀ ਤੇ ਵੀ ਲੰਮੀਆਂ ਗੱਲਾਂ ਬਾਤਾਂ। ਆਪਣੇ ਵਲ ਸੱਦੂਦੀਨ ਦਾ ਸਦਭਾਵ ਭਾਂਪ ਗਈ ਸੀ।

ਫ਼ਰਵਰੀ ਤੋਂ ਜੌਹਰ ਅਤੇ ਕਮਾਲ ਨੂੰ ਖਾਰ ਦੀ ਖੋਲੀ ਅਸਹਿ ਹੋ ਗਈ ਸੀ। ਦੋਵੇਂ ਮਿਲ ਕੇ ਸਾਢੇ ਚਾਰ ਸੌ ਕਮਾ ਰਹੇ ਸਨ। ਚੰਗੀ ਥਾਂ ਲਈ ਸੱਤਰ ਅੱਸੀ ਦੇਣ ਨੂੰ ਤਿਆਰ। ਅਖ਼ਬਾਰਾਂ ਵਿਚ ਕਿਰਾਏ ਲਈ ਖ਼ਾਲੀ ਥਾਂ ਦਾ ਨੋਟਿਸ ਵੇਖਦੇ ਰਹਿੰਦੇ। ਐਤਵਾਰ ਕੋਈ ਘਰ ਵੀ ਦੇਖ ਆਉਂਦੇ। ਢੰਗ ਦੀ ਥਾਂ ਸਵਾ ਡੇਢ ਸੌ ਤੋਂ ਘਟ ਨਹੀਂ ਮਿਲ ਰਹੀ ਸੀ।

ਅਪਰੈਲ ਦੇ ਅੰਤ ਵਿਚ ਜੌਹਰ-ਕਮਾਲ ਨੂੰ ਸੱਦੂਦੀਨ ਦੇ ਅੰਦਰਲੇ ਪ੍ਰਭਾਵ ਨਾਲ ਪਾਲੀ ਹਿਲ ਤੇ ਮਕਾਨ ਮਿਲ ਗਿਆ

... ... ...

ਅੱਜ ਬਾਂਦਰਾ ਵਿਚ ਪਾਲੀ ਹਿਲ ਤੇ ਵੀਹ-ਬਾਈ ਮੰਜ਼ਿਲ ਉਚੇ ਮਕਾਨ ਵੀ ਹਨ। ਤੀਹ ਸਾਲ ਪਹਿਲਾਂ ਉਥੇ ਤਿੰਨ ਮੰਜ਼ਿਲੇ ਮਕਾਨ ਵੀ ਨਹੀਂ ਸਨ। ਬਾਂਦਰਾ ਦੀ ਆਮ ਬਸਤੀ ਅਤੇ ਪਾਲੀ ਹਿਲ ਦੀ ਸੰਖੇਪ ਜਿਹੀ ਬਸਤੀ ਦੇ ਵਿਚ ਅੰਬ ਦੇ ਬਾਗ਼ ਵਰਗੀ ਥਾਂ ਖ਼ਾਲੀ ਸੀ। ਜੌਹਰ ਨੂੰ ਪਾਲੀ ਹਿਲ ਤੇ ਠੀਕ ਸਮੁੰਦਰ ਕਿਨਾਰੇ ਉਤੇ ਤੇ ਨਹੀਂ, ਟਿਲਿਆਂ ਦੇ ਸ਼ਹਿਰ ਵਾਲੇ ਢਲਾਨਾਂ ਤੇ ਜਗਹ ਮਿਲੀ। ਛੋਟਾ ਦੋ ਮੰਜ਼ਿਲਾ ਮਕਾਨ ਚਾਰੇ ਪਾਸਿਆਂ ਤੋਂ ਬਿਲਕੁਲ ਵਖਰਾ। ਮਕਾਨ ਦਾ ਨਾਂ 'ਨਯਾਜ਼'। ਮਕਾਨ ਕਿਰਾਏਦਾਰਾਂ ਦੇ ਆਰਾਮ ਦੇ ਖ਼ਿਆਲ ਨਾਲ ਉਪਰ ਹੇਠਾਂ ਚਾਰ ਛੋਟੇ ਛੋਟੇ ਹਿਸਿਆਂ ਵਿਚ ਵੰਡ ਕੇ ਬਣਾਇਆ ਗਿਆ ਸੀ। ਹਰ ਹਿੱਸੇ ਵਿਚ ਦੋ ਕਮਰੇ, ਰਸੋਈ, ਗੁਸਲਖ਼ਾਨਾ, ਸਾਹਮਣੇ ਬਾਲਕਨੀ ਅੱਸੀ ਰੁਪਏ ਮਹੀਨਾ ਤੇ।

ਮਕਾਨ ਵਿਚ ਸਮੁੰਦਰ ਨਾ ਦਿਸਣ ਤੇ ਵੀ ਹਵਾ ਏਨੀ ਕਿ ਪੱਖੇ ਨਾ ਚਲਾਉਣ ਤੇ ਵੀ ਹਵਾ ਦੇ ਫਰਾਟਿਆਂ ਨਾਲ ਰਾਤ ਦਿਨ ਘੁੰਮਦੇ ਰਹਿੰਦੇ।

ਮਕਾਨ ਆਰਾਮਦਾਇਕ ਅਤੇ ਗੁਆਂਢ ਵੀ ਚੰਗਾ। ਜੌਹਰ ਅਤੇ ਕਮਾਲ ਨੂੰ ਸਾਵਧਾਨੀ ਅਤੇ ਕੋਸ਼ਿਸ਼ ਦੇ ਬਾਵਜੂਦ, ਇਸਲਾਮੀ ਧਰਮ, ਕਰਮਕਾਂਡ ਅਤੇ ਮਜ਼ਹਬੀ ਰੀਤ-ਰਵਾਜ ਦਾ ਬਹੁਤ ਘਟ ਪਤਾ। ਨਮਾਜ਼ ਤਕ ਨਾ ਸਿਖ ਸਕੇ ਸਨ। ਖਾਰ ਦੀ ਚਾਲ ਵਿਚ ਉਨ੍ਹਾਂ ਦਾ ਗੁਆਂਢੀ ਸਿਬਤੇ ਹਸਨ ਬਹੁਤ ਨਿਸ਼ਠਾਵਾਨ ਮੁਸਲਮਾਨ। ਕਦੀ ਦਿਨ ਵਿਚ ਕੋਈ ਨਮਾਜ਼ ਬਕਾਇਆ ਰਹਿ ਜਾਂਦੀ ਤਾਂ ਸ਼ਾਮੀਂ ਕਜ਼ਾ ਦੀਆਂ ਨਮਾਜ਼ਾਂ ਇਕੱਠੀਆਂ ਅਦਾ ਕਰ ਦੇਂਦਾ। ਜੌਹਰ ਚਾਲ ਵਿਚ ਆਇਆ ਤਾਂ ਰਮਜ਼ਾਨ ਦੇ ਆਖ਼ਰੀ ਦਿਨ ਸਨ। ਗ਼ਨੀਮਤ ਕਿ ਦੋਹਾਂ ਵਿਚ ਸ਼ੀਅ ਸੁੰਨੀ ਦਾ ਫ਼ਰਕ। ਸਿਬਤੇ ਉਹਨੂੰ ਆਪਣੇ ਨਾਲ ਨਮਾਜ਼ ਅਦਾ ਕਰਨ ਲਈ ਨਹੀਂ ਕਹਿ ਸਕਦਾ ਸੀ।

ਪਾਲੀ ਹਿਲ ਤੇ ਜੌਹਰ ਦਾ ਗੁਆਂਢੀ ਸੀ, ਆਪ 'ਨਯਾਜ਼' ਦਾ ਮਾਲਿਕ ਵਲੀ ਅਹਿਮਦ ਖ਼ਾਂ, ਕਿਸੇ ਜ਼ਮਾਨੇ ਦਾ ਨਾਮੀ ਐਕਟਰ। ਉਹਦਾ ਪਰਿਵਾਰ ਛੋਟਾ, ਰਹਿਣ ਸਹਿਣ ਆਧੁਨਿਕ। ਵਲੀ ਆਪ ਪੰਜਾਬੀ ਸੁੰਨੀ ਮੁਸਲਮਾਨ, ਬੀਵੀ ਮੰਗਲੋਰੀ ਕੈਥੋਲਿਕ ਈਸਾਈ ਦੀ ਧੀ। ਵਲੀ ਬੀਵੀ ਨੂੰ ਜ਼ਿਮੀਂ ਕਹਿ ਬੁਲਾਂਦਾ ਸੀ ਨਾਂ ਸੀ ਜੈਸਮਿਨ। ਜੈਸਮਿਨ ਦੀ ਮਾਂ ਵੀ ਨਾਲ ਹੀ ਰਹਿੰਦੀ ਸੀ। ਵਲੀ ਦੇ ਦੋ ਪੁਤਰ ਅਤੇ ਇਕ ਬੇਟੀ ਢਾਈ ਸਾਲ ਦੀ।

ਵਲੀ ਨੇ ਬਿਰਾਦਰੇ ਕੌਮ ਨੂੰ ਸਦਭਾਵ ਨਾਲ ਲਿਆ। ਕਾਰਣ ਸੀ, ਕਿ ਵਲੀ ਸੱਦੂਦੀਨ ਵਰਗੇ ਪੂੰਜੀ ਲਾ ਸਕਣ ਵਾਲੇ ਮੁਸਲਮਾਨਾਂ ਨਾਲ ਸੰਪਰਕ ਚਾਹੁੰਦਾ ਸੀ। ਉਹਨੇ ਜੌਹਰ ਨੂੰ ਦੋ ਵਾਰ ਕ੍ਰਿਕੇਟ ਕਲੱਬ ਤੇ ਦੂਜੀ ਵਾਰ ਸੱਦੂਦੀਨ ਨਾਲ ਵੇਖਿਆ ਸੀ। ਸੱਦੂਦੀਨ ਨਵੇਂ ਲੋਕਾ ਨਾਲ ਜੌਹਰ ਨੂੰ ਆਪਣੀ ਫ਼ਰਮ ਦਾ ਪ੍ਰੋਡਕਸ਼ਨ ਮੈਨੇਜਰ ਦਸ ਕੇ ਮਿਲਦਾ ਸੀ। ਗੱਲ ਵੀ ਠੀਕ ਸੀ। ਸੱਦੂਦੀਨ ਨੇ ਜੌਹਰ ਦੀ ਦੇਖ ਰੇਖ ਵਿਚ ਕੁਰਲਾ ਵਿਚ ਦੂਜੀਆਂ ਉਦਯੋਗਿਕ ਬਸਤੀਆਂ ਵਿਚ ਜੰਗ ਦੇ ਦੌਰਾਨ ਮੁਸ਼ਕਿਲ ਨਾਲ ਆਯਾਤ ਹੋ ਸਕਣ ਵਾਲੇ ਪੇਚ ਪੁਰਜ਼ੇ ਬਣਵਾਣੇ ਸ਼ੁਰੂ ਕਰ ਦਿਤੇ ਸਨ। ਉਹ ਕੰਮ ਖ਼ੂਬ ਫਲ ਫੁਲ ਰਿਹਾ ਸੀ।

ਵਲੀ ਪਰਿਵਾਰ ਅਤੇ ਜੌਹਰ ਪਰਿਵਾਰ ਵਿਚ ਚੰਗੀ ਬਣ ਆਉਣ ਦਾ ਇਕ ਹੋਰ ਵੀ ਕਾਰਣ ਸੀ। ਵਲੀ ਧਾਰਮਕ ਕਰਮ ਕਾਂਡ ਵਿਚ ਕੱਟੜ ਨਹੀਂ ਸੀ। ਨਮਾਜ਼ ਦੀ ਵੀ ਪਾਬੰਦੀ ਨਹੀਂ। ਆਪਣੀ ਬਾਲਕਨੀ ਵਿਚ ਬੈਠ ਕੇ ਕਦੀ ਕਦੀ ਐਲਾਨੀਆ ਵਿਸਕੀ ਲੈਂਦਾ। ਕਮਾਲ ਨੂੰ ਉਨ੍ਹਾਂ ਦੇ ਘਰ ਪੋਰਕ, ਹੈਮ, ਸਾਸੇਜਸ ਦੇ ਡਬੇ ਵੀ ਦਿਸ ਪੈਂਦੇ ਸਨ। ਅੰਦਾਜ਼ਾ, ਜੈਸਮਿਨ ਆਪਣਾ ਚਸਕਾ ਛੱਡ ਨਹੀਂ ਸਕੀ ਸੀ। ਵਲੀ ਮਜ਼ਹਬ ਅਤੇ ਈਮਾਨ ਨੂੰ ਇਨ੍ਹਾਂ ਛੋਟੀਆਂ ਮੋਟੀਆਂ ਗੱਲਾਂ ਤੋਂ ਉਪਰ, ਵਿਸ਼ਵਾਸ ਦਾ ਸਵਾਲ ਮੰਨਦਾ ਸੀ। ਇਕੋ ਅੱਲਾਹ ਤੇ ਉਹਦੇ ਰਸੂਲ ਤੇ ਪੂਰਣ ਵਿਸ਼ਵਾਸ ਹੀ ਇਸਲਾਮ ਤੇ ਮਜ਼ਹਬ।

ਵਲੀ ਨੂੰ ਵਿਸ਼ਵਾਸ ਸੀ, ਇਸਲਾਮ ਦਾ ਰੱਖਿਅਕ ਆਪ ਅੱਲਾਹ। ਉਹ ਮੁਹੰਮਦ ਅਲੀ ਜਿੰਨਾਹ ਦਾ ਚੇਲਾ ਸੀ। ਜਿੰਨਾਹ ਹਿੰਦੁਸਤਾਨ ਦੇ ਮੁਸਲਮਾਨਾਂ ਨੂੰ ਰੂੜ੍ਹੀਆਂ ਦੇ ਤੰਗ ਘੇਰੇ ਵਿਚ ਕੱਢ ਕੇ ਟਰਕੀ ਵਾਂਗ ਇਕ ਆਧੁਨਿਕ, ਸਬਲ, ਰਾਜਨੀਤਿਕ ਸ਼ਕਤੀ ਬਣਾ ਰਿਹਾ ਸੀ। ਵਲੀ ਨੂੰ ਪੂਰਾ ਵਿਸ਼ਵਾਸ ਕਿ ਮੁਸਲਮਾਨ ਸਰੀਰ, ਸਿਹਤ ਦਿਮਾਗ ਅਤੇ ਚਾਲ ਚਲਨ ਵਿਚ ਹਿੰਦੂਆਂ ਤੋਂ ਬਿਹਤਰ, ਪਰ ਮੁਸਲਮਾਨ ਸਿਖਿਆ ਨੌਕਰੀਆਂ, ਕਾਰੋਬਾਰ-ਰੋਜ਼ਗਾਰ, ਰਾਜਨੀਤੀ

ਵਿਚ ਹਿੰਦੂਆਂ ਤੋਂ ਪਿਛੜੇ ਹੋਏ। ਇਸ ਸਥਿਤੀ ਦਾ ਕਾਰਣ ਹਿੰਦੂਆਂ ਦੀ ਵਿਵਹਾਰਕ ਚਤੁਰਾਈ, ਬੇਈਮਾਨੀ, ਪੁਸ਼ਤ ਦਰ ਪੁਸ਼ਤ ਬਿਜ਼ਨੈਸ ਅਤੇ ਰੋਜ਼ਗਾਰਾਂ ਤੇ ਕਬਜ਼ਾ। ਇਸੇ ਦੇ ਜ਼ੋਰ ਤੇ ਹਿੰਦੂ ਛੋਟੇ ਮੋਟੇ ਪਿੰਡਾਂ ਤੋਂ ਲੈ ਕੇ ਵਡੇ ਵਡੇ ਸ਼ਹਿਰਾਂ ਤਕ ਸਭ ਖੇਤਰਾਂ ਵਿਚ ਮੁਸਲਮਾਨਾਂ ਦਾ ਸ਼ੋਸ਼ਣ ਕਰ ਰਹੇ ਹਨ।

ਜੌਹਰ ਨੂੰ 'ਨਯਾਜ਼' ਵਿਚ ਆਏ ਹਫ਼ਤਾ ਹੀ ਹੋਇਆ ਸੀ। ਇਕ ਸ਼ਾਮੀਂ ਕੰਮ ਤੋਂ ਪਰਤਿਆ ਤਾਂ ਵਲੀ ਨੇ ਉਹਨੂੰ ਆਪਣੀ ਬਾਲਕਨੀ ਵਿਚ ਬੁਲਾ ਲਿਆ। ਉਸ ਦਿਨ ਵਲੀ ਦੀ ਇਕ ਰੁਕੀ ਹੋਈ ਰਕਮ ਮਿਲ ਗਈ ਸੀ। ਖ਼ੁਸ਼ੀ ਵਿਚ ਬਲੈਕ ਲੇਬਲ ਦਾ ਅਰਧਾ ਲੈ ਆਇਆ ਸੀ। ਵਲੀ ਨੇ ਜੌਹਰ ਨੂੰ ਕ੍ਰਿਕੇਟ ਕਲੱਬ ਵਿਚ ਸੱਦੂਦੀਨ ਨਾਲ ਵਿਸਕੀ ਲੈਂਦਿਆਂ ਵੇਖਿਆ ਸੀ। ਵਲੀ ਨੇ ਜੌਹਰ ਲਈ ਇਕ ਪੈਗ ਬਣਾਇਆ ਅਤੇ ਕੈਪਸਟਨ ਪੇਸ਼ ਕਰ ਆਪਣਾ ਦਿਲ ਉਹਦੇ ਸਾਹਮਣੇ ਖੋਲ੍ਹ ਦਿਤਾ : ਇਸ ਇੰਡਸਟਰੀ ਵਿਚ ਕੀ ਹਾਲਤ ਹੈ। ਬੇਹਤਰੀਨ ਐਕਟਰ, ਐਕਟਰਸ, ਅਕਸਰ ਮੁਸਲਮਾਨ......ਉਹਨੇ ਦਸ ਬਾਰਾਂ ਨਾਂ ਗਿਣਾ ਦਿਤੇ। ਬੇਹਤਰੀਨ ਸਟੋਰੀ, ਡਾਇਲਾਗ ਅਤੇ ਸਾਂਗ ਰਾਈਟਰ ਮੁਸਲਮਾਨ......ਕੁਝ ਹੋਰ ਨਾਂ ਦਸ ਦਿਤੇ। ਬੈਸਟ ਸਿਨੇ ਫੋਟੋਗਰਾਫ਼ਰ। ਟੈਕਨੀਸਿਅਨ ਮੁਸਲਮਾਨ.. ...ਅਤੇ ਫ਼ਰੇਬ ਦੇਖੋ, ਗੁੰਟੇ ਅਤੇ ਚੰਦਰਾ ਦੋਹਾਂ ਦੀ ਡਾਇਰੈਕਸ਼ਨ ਦੀ ਕਿੰਨੀ ਧੂੰਮ। ਗੁੰਟੇ ਦਾ ਤੇ ਨਾਂ, ਕੰਮ ਮੁਖਤਾਰ ਦਾ। ਉਹ ਗੱਲ ਸਾਲੇ ਚਕਰਵਰਤੀ ਦੀ, ਅਸਲ ਵਿਚ ਡਾਇਰੈਕਸ਼ਨ ਕਰ ਰਿਹਾ ਹੈ ਉਹਦਾ ਅਸਿਸਟੈਂਟ ਨਬੀਉਲਾ। ਹੋਰ ਦੇਖੋ, ਸਿਨੇਮਾ ਲਾਈਨ ਨੂੰ ਮੁਸਲਿਮ ਪਬਲਿਕ, ਹਿੰਦੂਆਂ ਦੇ ਮੁਕਾਬਲੇ ਵਿਚ ਕਿਧਰੇ ਵਧ ਪੈਸਾ ਦੇਂਦੀ ਹੈ। ਪਰ ਇੰਡਸਟਰੀ ਤੇ ਕਬਜ਼ਾ ਹਿੰਦੂਆਂ ਦਾ ਅਤੇ ਮੁਸਲਮਾਨਾਂ ਦੇ ਖ਼ੂਨ ਪਸੀਨੇ ਦੀ ਮਿਹਨਤ ਨਾਲ ਸਭ ਮੁਨਾਫ਼ਾ ਜਾਂਦਾ ਹੈ ਸਿੰਧੀ, ਗੁਜਰਾਤੀ, ਮਾਰਵਾੜੀ, ਮਰਹੱਟਿਆਂ ਦੀ ਜੇਬ ਵਿਚ।......ਮੈਂ ਤਿੰਨ ਸਾਲ ਤੋਂ ਕੋਸ਼ਿਸ਼ ਕਰ ਰਿਹਾ ਹਾਂ ਕਿ ਮੁਸਲਿਮ ਕੈਪੀਟੱਲ ਨਾਲ ਇਕ ਪ੍ਰੋਡਕਸ਼ਨ ਸ਼ੁਰੂ ਹੋ ਸਕੇ। ਨਾਂ—ਹਿਲਾਲ ਫ਼ਿਲਮ ਕਾਰਪੋਰੇਸ਼ਨ। ਫ਼ਿਲਮ ਦੀ ਇਕ ਸ਼ਾਨਦਾਰ ਸਟੋਰੀ ਹਮਦਮ ਬਟਾਲਵੀ ਦੀ ਮੇਰੇ ਕੋਲ ਹੈ। ਸਾਂਗ ਲਿਖੇਗਾ ਨਸੀਮ ਰਹੇਲੀ। ਡਾਇਰੈਕਸ਼ਨ ਵਿਚ ਮੈਂ ਮਦਦ ਕਰਾਂਗਾ। ਇਨ੍ਹਾਂ ਹਰਾਮੀਆਂ ਦੀਆਂ ਸਭ ਫਿਲਮਾਂ ਨੂੰ ਕਟ ਕਰ ਦਿਆਂਗਾ। ਮੁਸਲਮਾਨਾਂ ਵਿਚ ਜੀਨੀਅਸ ਤੇ ਹੈ, ਪਰ ਬਿਜ਼ਨੈਸ ਦਾ ਦਿਮਾਗ਼ ਨਹੀਂ.. ...।

ਵਲੀ ਦਾ ਲਹਿਜਾ ਉਦਾਸ ਹੋ ਗਿਆ, "ਮੈਂ ਕਾਦਿਰ ਸੇਠ ਨੂੰ ਸਮਝਾਇਆ, ਇਸ ਇੰਡਸਟਰੀ ਵਿਚ ਰਕਮ ਲਾਣ ਦਾ ਫ਼ਾਇਦਾ ਦਸਿਆ ਤੇ ਕਹਿੰਦਾ ਹੈ ਭਾਈ, ਮੁਸਲਮਾਨ ਨੂੰ ਗਾਣਾ ਵਜਾਉਣਾ ਅਤੇ ਇਨਸਾਨ ਦੀ ਤਸਵੀਰ ਬਣਾਣਾ ਸ਼ਰਹ ਅਨੁਸਾਰ ਮਨ੍ਹਾ !" ਗ਼ੁੱਸੇ ਨਾਲ ਕਾਦਿਰ ਸੇਠ ਨੂੰ ਗਾਲ੍ਹ ਕਢੀ......' ਹਰਾਮਜ਼ਾਦਾ ਫ਼ੌਜ ਨੂੰ ਸੂਰ ਦਾ ਗੋਸ਼ਤ ਅਤੇ ਬ੍ਰਿਸਲ ਸਪਲਾਈ ਕਰਨ ਵਾਲਿਆਂ ਨੂੰ ਅਠਾਰਾਂ ਵੀਹ ਪਰਸੈਂਟ ਸੂਦ ਤੇ ਰਕਮ ਦੇਂਦਾ ਹੈ। ਸਮਝਦਾ ਹੈ, ਉਹਦੀ ਹਰਾਮਜ਼ਦਗੀ ਕਿਸੇ ਨੂੰ ਨਹੀਂ ਪਤਾ। ਇਹ ਦੋਵੇਂ ਕੰਮ ਸ਼ਰਹ ਤੋਂ ਹਰਾਮ।'

ਵਲੀ ਨੇ ਨਵਾਂ ਸਿਗਰੇਟ ਸੁਲਗਾ ਕੇ ਜੌਹਰ ਨੂੰ ਜ਼ੋਰ ਨਾਲ ਕਿਹਾ, "ਸੱਦੂਦੀਨ ਸੇਠ ਰਸ਼ਨ ਦਿਮਾਗ਼। ਪਾਰਟਨਰ, ਉਹਨੂੰ ਸਮਝਾ, ਉਹ ਇਸ ਵਿਚ ਰਕਮ ਲਗਾਏ। ਬੜਾ ਪਰਾਫ਼ਿਟ ਅਤੇ ਮਿੱਲਤ ਦੀ ਖ਼ਿਦਮਤ ! ਸਾਲੇ ਹਿੰਦੂ ਕਰਾੜ ਦਾ ਦਿਮਾਗ਼ ਟਿਕਾਣੇ ਲੱਗ ਜਾਏ।"

ਜੌਹਰ ਨੇ ਕਸ ਲੈ ਕੇ ਹਮਦਰਦੀ ਨਾਲ ਸਮਝਾਇਆ, "ਪਾਰਟਨਰ, ਆਈਡੀਆ ਤੁਹਾਡਾ ਬਹੁਤ ਬਰਾਈਟ। ਧੰਦਾ ਸੁਰੂ ਕਰਨ ਲਈ ਇਹ ਵਕਤ ਮੁਨਾਸਿਬ ਨਹੀਂ। ਐਵਰੈਸਟ ਵਾਲਾ ਸੱਦੂ ਭਾਈ ਨੂੰ ਕਹਿੰਦਾ ਸੀ, ਵੀਹ, ਪੰਝੀ ਹਜਾਰ ਫੁਟ ਫ਼ਿਲਮ ਉਹਨੂੰ ਘਟ ਪੈ ਗਈ। ਉਹਦੀਆ ਦੋ ਫ਼ਿਲਮਾਂ ਸ਼ਾਰਟ ਪੈ ਗਈਆ। ਦੋ ਫ਼ਿਲਮਾ ਇਕੱਠੀਆਂ ਬਣਾਦਾ ਸੀ। ਸਿਵਿਲ ਸਪਲਾਈ ਦੇ ਸੈਕ੍ਰੇਟਰੀ ਨੂੰ ਸਿਫ਼ਾਰਿਸ਼ ਕਰਨ ਲਈ ਸੱਦੂ ਨੂੰ ਕਹਿੰਦਾ ਹੈ। ਵਿਲਾਇਤ ਤੋਂ ਫ਼ਿਲਮ ਆ ਨਹੀ ਸਕਦੀ ਇਸ ਲਈ ਸੈਲੋਲਾਈਡ ਤੇ ਸਿਟਰਿਕਟ ਕੰਟਰੋਲ। ਸੱਦੂ ਭਾਈ ਨੇ ਇਧਰ ਤਿੰਨ ਲੱਖ ਤੋਂ ਜਿਆਦਾ ਰਕਮ ਮਸੀਨ ਦੇ ਪਾਰਟਸ ਬਣਾਣ ਦੇ ਧੰਦੇ ਵਿਚ ਲਾ ਦਿਤੀ ਹੈ। ਉਹ ਚਾਹੁੰਦਾ ਹੈ ਫ਼ਾਇਦੇ ਦੇ ਦੌਰਾਨ ਆਪਣੇ ਪੈਰ ਪੱਕੇ ਕਰ ਲਏ। ਜਿਵੇਂ ਕਿਰਲੋਸਕਰ ਦਾ ਬਿਜਨੈਸ ਹੈ। ਫਿਲਮ ਦਾ ਕੰਮ ਕਰਨਾ ਹੈ ਤਾ ਪਹਿਲਾ ਫਾਇਨੈਂਸ ਮਜਬੂਤ ਕਰਨਾ ਜਰੂਰੀ। ਫਿਰ ਇਹ ਨਿਊ ਥੀਏਟਰਜ ਅਤੇ ਵਿਜੈ ਫਿਲਮ ਕੀ ਹਨ।"

ਵਲੀ ਨੇ ਕੁਝ ਤਸੱਲੀ ਅਨੁਭਵ ਕੀਤੀ, "ਪਾਰਟਨਰ, ਤੂੰ ਖਿਆਲ ਰਖੀਂ। ਕੋਈ ਮੌਕਾ ਕਢ ਕੇ ਸੇਠ ਨਾਲ ਮੇਰੀ ਗੱਲ ਕਰਾ ਦੇਈਂ।"

... ... ...

ਵਲੀ ਦੇ ਬੰਬਈ ਜੀਵਨ ਦਾ ਇਤਿਹਾਸ ਦਿਲਚਸਪ ਸੀ। ਆਪਣੀ ਕਿਸਮਤ ਤੇ ਚਤਰਾਈ ਤੇ ਜਿਆਦਾ ਭਰੋਸਾ ਕਰਕੇ ਕਈ ਠੋਕਰਾ ਖਾ ਗਿਆ ਸੀ। ਉਹ ਬਾਰਾ ਸਾਲ ਪਹਿਲਾ ਜਦੋਂ ਪੰਜਾਬ ਤੋਂ ਆਇਆ ਚਿਹਰਾ ਮਹਰਾ ਸੁਦਰਸਨ, ਸਡੌਲ ਕਸਿਆ ਬਦਨ, ਸਿਨਮਾ ਦੀ ਤਕਨੀਕੀ ਭਾਸਾ ਵਿਚ ਫੋਟੋਜਨਕ ਫੇਸ। ਕੁਦਰਤਨ ਹੀਰੋ ਦੇ ਪਾਰਟ ਲਈ ਸੱਚੇ ਵਿਚ ਢਲਿਆ। ਉਸ ਤੇ ਕੈਸਾ ਗਲਾ! ਸੁਭਾਨ ਅੱਲਾਹ! ਲੱਖਾ ਵਿਚ ਇਕ! ਉਸ ਜਮਾਨੇ ਯਾਨੀ ਬੋਲਦੀਆ ਫਿਲਮਾ ਦੇ ਸੁਰੂ ਵਿਚ ਹੀਰੋ ਲਈ ਗਾ ਸਕਣਾ ਜਰੂਰੀ। ਕਾਰਣ ਉਦੋਂ ਫ਼ਿਲਮ ਬਣਾਉਣ ਦੀ ਕਲਾ ਵਿਚ ਇਹ ਵਿਕਾਸ ਨਹੀਂ ਹੋਇਆ ਸੀ ਕਿ ਐਕਟਰ ਜਾ ਐਕਟਰਸ ਦੇ ਬੁਲ੍ਹ ਹਿਲ ਰਹੇ ਹੋਣ, ਪਰ ਸਗੀਤ ਕਿਸੇ ਹੋਰ ਦੇ ਗਲ ਤੋਂ ਆ ਰਿਹਾ ਹੋਵੇ।

ਵਲੀ ਅਹਿਮਦ ਦਾ ਪਿਤਾ ਨਸੀਬ ਖਾ ਉਦੋਂ ਦੇ ਪੰਜਾਬ ਵਿਚ ਲਾਹੌਰ ਦੇ ਨੇੜੇ ਸੇਖੁਪੁਰਾ ਜਿਲੇ ਦਾ ਖਾਂਦਾ ਪੀਂਦਾ ਜਿੰਮੀਦਾਰ ਸੀ। ਪੰਜਾਬ ਵਿਚ ਜਿੰਮੀਦਾਰ ਦਾ ਮਤਲਬ ਜਮੀਨ ਦਾ ਮਾਲਕ ਕਿਸਾਨ। ਵਲੀ ਦੇ ਪਰਿਵਾਰ ਦੀ ਅੱਸੀ ਨੱਬੇ ਵਿਘੇ ਜਮੀਨ, ਛ ਖੂਹ। ਚਾਰ-ਪੰਜ ਹਲਾ ਦੀ ਖੇਤੀ ਆਪ ਕਰਵਾਦੇ, ਬਾਕੀ ਬਟਾਈ ਤੇ ਦੇ ਦੇਂਦੇ। ਕਪਾਹ ਵਿਚ ਬਹੁਤ ਫਾਇਦਾ ਸੀ।

ਨਸੀਬ ਖਾ ਦਾ ਵੱਡਾ ਪੁਤਰ ਨਸੀਰ ਅਹਿਮਦ ਖਾ ਵਰਨੈਕੁਲਰ ਮਿਡਲ ਤਕ ਪੜ੍ਹ ਕੇ ਘਰ ਦਾ ਕੰਮ ਕਾਜ ਦੇਖਣ ਲੱਗਾ। ਨਸੀਬ ਖਾ ਨੂੰ ਵਲੀ ਦੀ ਸ਼ਕਲ ਸੂਰਤ ਤੋਂ ਛੋਟੇ ਬੇਟੇ ਦੇ ਉਚੇ ਮਕੱਦਰ ਦਾ ਵਿਸਵਾਸ। ਮੁੰਡਾ ਜੱਜ ਮੈਜਿਸਟਰੇਟ ਨਹੀਂ ਤੇ ਲਾਹੌਰ ਹਾਈ ਕੋਰਟ ਦਾ ਵੱਡਾ ਵਕੀਲ-ਬੈਰਿਸਟਰ ਤੇ ਬਣੇਗਾ ਹੀ। ਵਲੀ ਨੂੰ ਸੇਖੂਪੁਰੇ ਵਿਚ ਮੈਟ੍ਰਿਕ ਕਰਾ ਕੇ ਲਾਹੌਰ ਦੇ ਇਸਲਾਮੀਆ ਕਾਲਿਜ ਵਿਚ ਭੇਜ ਦਿਤਾ। ਵਲੀ ਦੀ ਕਲਪਨਾ ਵਿਚ ਉਹਦਾ ਦੂਜਾ ਹੀ ਮੁਕੱਦਰ! ਉਹਨੂੰ ਸਿਨੇਮਾ ਦੇ ਆਕਾਸ ਦਾ ਤਾਰਾ ਬਣਨਾ ਸੀ। ਲਾਹੌਰ ਵਿਚ ਕਈ ਸਿਨੇਮਾ ਹਾਲ। ਵਲੀ ਹਰ ਦੇਸੀ ਵਿਦੇਸੀ ਫਿਲਮ ਵੇਖਦਾ ਅਤੇ ਅਭਿਨਯ ਕਲਾ ਦੀ ਮਾਨਸਿਕ ਸਾਧਨਾ ਵਿਚ ਮਸਤ ਰਹਿੰਦਾ। ਰਾਹ ਦਿਖਾਣ ਵਾਲਾ ਵੀ ਮਿਲ ਗਿਆ। ਉਹਦੇ ਫੂਫਾ ਦੀ

ਲਾਹੌਰ ਵਿਚ ਫ਼ੋਟੋਗਰਾਫ਼ਰ ਦੀ ਦੁਕਾਨ ਸੀ ਅਤੇ ਬੁਢੇ ਦਾ ਪੁਤਰ ਇਮਤਿਆਜ਼ ਅਲੀ ਬੰਬਈ ਵਿਚ ਦੋ ਸਾਲ ਠੋਕਰਾਂ ਖਾ ਕੇ 'ਐਵਰ ਸ਼ਾਈਨ' ਵਿਚ ਅਸਿਸਟੈਂਟ ਕੈਮਰਾਮੈਨ ਬਣ ਗਿਆ ਸੀ।

ਵਲੀ ਇੰਟਰ ਵਿਚੋਂ ਵੀ ਮੁਸ਼ਕਿਲ ਨਾਲ ਥਰਡ ਡਵੀਜਨ ਵਿਚ ਪਾਸ ਹਇਆ। ਬੀ. ਏ. ਵਿਚ ਸਾਲ ਹੋਰ ਕਟਿਆ। ਫਿਰ ਆਪਣੇ ਆਪ ਨੂੰ ਦਬਾ ਨਾ ਸਕਿਆ। ਬੰਬਈ ਚਲਾ ਗਿਆ।

ਸੁਰੂ ਵਿਚ ਵਲੀ ਦੇ ਸਾਹਮਣੇ ਵੀ ਮੁਸਕਲਾਂ ਆਈਆਂ। ਉਹ ਸਭ ਕਹਿਣ ਅਤੇ ਕਰਨ ਨੂੰ ਤਿਆਰ। ਇਮਤਿਆਜ਼ ਦੀ ਮਦਦ ਨਾਲ ਪਹਿਲਾ 'ਐਵਰ ਸਾਈਨ' ਦੀਆਂ ਦੋ ਫ਼ਿਲਮਾਂ ਵਿਚ ਸਾਈਡ ਰੋਲ ਮਿਲ ਸਕੇ। ਸੰਨ ਚੌਂਤੀ ਦੇ ਅੰਤ ਵਿਚ ਉਹਨੂੰ ਐਵਰਸ਼ਾਈਨ' ਦੀ ਫ਼ਿਲਮ ਵਿਚ ਮੁਖ ਭੂਮਿਕਾ ਮਿਲ ਗਈ। ਫ਼ਿਲਮ ਦਾ ਨਾਂ ਸੀ 'ਨਯਾਜ਼'। 'ਐਵਰਸ਼ਾਈਨ' ਮਾਮੂਲੀ ਕੰਪਨੀ ਸੀ, ਪਰ 'ਨਯਾਜ਼' ਫ਼ਿਲਮ ਹਿਟ ਹੋ ਗਈ। ਵਡਿਆਂ ਵਡਿਆਂ ਸ਼ਹਿਰਾਂ ਵਿਚ ਚਾਰ ਚਾਰ ਹਫ਼ਤੇ ਤਕ ਚਲੀ। 'ਨਯਾਜ' ਦੇ ਨਾਲ ਵਲੀ ਦਾ ਨਾਂ ਹੋ ਗਿਆ।

ਵਿਜੈ ਟਾਕੀਜ਼ ਦੇ ਪ੍ਰੋਡਿਊਸਰ ਨੇ ਆਪਣੀ ਨਵੀਂ ਫ਼ਿਲਮ ਲਈ ਵਲੀ ਨੂੰ ਬੁਕ ਕਰ ਲਿਆ। ਉਨ੍ਹਾ ਦਿਨਾਂ ਵਿਚ ਫ਼ਿਲਮੀ ਸਿਤਾਰਿਆ ਦੇ ਕਾਨਟਰੈਕਟ ਲੱਖਾ ਵਿਚ ਨਹੀਂ ਹੁੰਦੇ ਸਨ, ਨਾ ਐਕਟਰ ਇਕੋ ਵੇਲੇ ਦੋ ਦੋ ਕੰਪਨੀਆਂ ਦੀਆ ਫ਼ਿਲਮਾਂ ਵਿਚ ਕੰਮ ਕਰ ਸਕਦੇ ਸਨ। ਉਦੋਂ ਉਹ ਆਪਣੀ ਯੋਗਤਾ ਅਤੇ ਮਸਹੂਰੀ ਦੇ ਅਨੁਸਾਰ ਤਨਖਾਹ ਤੇ ਕੰਮ ਕਰਦੇ ਸਨ। ਫ਼ਿਲਮਾਂ ਵੀ ਤਿੰਨ ਚਾਰ ਮਹੀਨਿਆਂ ਵਿਚ ਪੂਰੀਆਂ ਹੋ ਜਾਦੀਆ ਸਨ।

ਵਲੀ ਦਾ ਆਤਮ-ਵਿਸ਼ਵਾਸ ਵਧ ਗਿਆ ਸੀ। ਉਹਨੇ ਦੋ ਹਜ਼ਾਰ ਮਹੀਨਾ ਮੰਗਿਆ। ਉਨ੍ਹੀਂ ਦਿਨੀਂ ਸਹਿਗਲ, ਮੋਤੀ ਅਤੇ ਕਾਨਨ ਵੀ ਢਾਈ ਤਿੰਨ ਹਜਾਰ ਮਹੀਨੇ ਤੋਂ ਵਧ ਦੀ ਮੰਗ ਨਾ ਕਰ ਸਕਦੇ ਸਨ। ਵਿਜੈ ਟਾਕੀਜ ਦਾ ਪ੍ਰੋਗਰਾਮ ਪੰਜ-ਛੇ ਫ਼ਿਲਮਾਂ ਬਣਾਉਣ ਦਾ ਸੀ। ਪ੍ਰੋਡਿਊਸਰ ਅਤ੍ਰੇ ਨੇ ਆਪਣੀ ਸਰਤ ਦਸੀ, ਕੰਪਨੀ ਡੇਢ ਹਜ਼ਾਰ ਮਹੀਨਾ ਦੇਵੇਗੀ ਪਰ ਵਲੀ ਨੂੰ ਇਸ ਤਨਖਾਹ ਤੇ ਦੋ ਸਾਲ ਕੰਮ ਦਾ ਐਗਰੀਮੈਂਟ ਕਰਨਾ ਪਏਗਾ। ਵਲੀ ਦੋ ਸਾਲ ਤਕ ਕਿਸੇ ਦੂਜੇ ਪ੍ਰੋਡਕਸ਼ਨ ਵਿਚ ਕੰਮ ਨਾ ਕਰ ਸਕੇਗਾ। ਐਗਰੀਮੈਂਟ ਤੋੜਨ ਤੇ ਵਲੀ ਨੂੰ ਹਰਜਾਨਾ ਦੇਣਾ ਪਏਗਾ।

'ਨਯਾਜ਼' ਵਿਚ ਹੀਰੋ ਦਾ ਰੋਲ ਮਿਲਣ ਤੋਂ ਕੁਝ ਸਾਲ ਪਹਿਲਾਂ ਵਲੀ ਅਤੇ ਜੈਸਮਿਨ ਦੀ ਜਾਣ ਪਛਾਣ ਹੋ ਗਈ ਸੀ। ਵਾਕਫ਼ੀ ਹੁੰਦਿਆ ਹੀ ਵਲੀ ਉਹਦੇ ਵਲ ਇੰਜ ਖਿਚਿਆ ਗਿਆ, ਜਿਵੇਂ ਲੋਹਾ ਚੁੰਬਕ ਦੇ ਨੇੜੇ ਆ ਜਾਏ। ਭਵਿੱਖ ਬਣਾਉਣ ਲਈ ਹਰ ਤਰ੍ਹਾਂ ਦਾ ਖ਼ਤਰਾ ਲੈਣ ਲਈ ਤਿਆਰ। ਦੂਜੀਆਂ ਐਕਟਰਸਾਂ ਵੀ ਵਲੀ ਤੇ ਨਿਛਾਵਰ ਹੋ ਰਹੀਆਂ ਸਨ। ਜੈਸਮਿਨ ਲਈ ਇਹ ਅਖ਼ੀਰਲਾ ਦਾਉ। ਤਿੰਨ ਸਾਲ ਵਿਚ ਸਭ ਕੋਸ਼ਿਸ਼ਾਂ ਦੇ ਬਾਵਜੂਦ ਕੁਝ ਨਾ ਬਣਿਆ ਸੀ। ਹੁਣ ਇੱਕੀ ਪੂਰੇ ਕਰ ਰਹੀ ਸੀ। ਹੀਰੋ ਦੀ ਕ੍ਰਿਪਾ ਕਿਸੇ ਵੀ ਐਕਟਰਸ ਲਈ ਤਰੱਕੀ ਦੀ ਪੌੜੀ ਹੀ ਨਹੀਂ, ਲਿਫ਼ਟ! 'ਨਯਾਜ਼' ਵਿਚ ਜੈਸਮਿਨ ਨੇ ਵੀ ਸਾਈਡ ਰੋਲ ਕੀਤਾ ਸੀ। ਜੈਸਮਿਨ ਮੈਟ੍ਰਿਕ ਪਾਸ ਮੰਗਲੋਰੀ ਕੁੜੀ, ਗ਼ਰੀਬ ਮਾਸਟਰਨੀ ਦੀ ਧੀ, ਪਰ ਬਲਾ ਦਾ ਹੁਸਨ। ਸੁਲੋਚਨਾ ਵਾਂਗ ਸਿਨੇਮਾ ਆਕਾਸ਼ ਦਾ ਨਛੱਤਰ ਬਣਨ ਆਈ ਸੀ। ਫ਼ਿਲਮਾਂ ਦੀ ਚੁਪ ਟੁਟ ਕੇ ਬੋਲਣ ਲੱਗਣ ਨਾਲ ਸਹਿਗਲ, ਕਾਨਨ, ਬਲੀ ਜਿਹਿਆਂ ਦੀ

ਕਿਸਮਤ ਬਣੀ ਤੇ ਵਿਚਾਰੀ ਜੈਸਮਿਨ ਅਤੇ ਕੁਝ ਹੋਰ ਲੋਕਾਂ ਦੀ ਕਿਸਮਤ ਡੁਬਣ ਦਾ ਕਾਰਣ। ਜੈਸਮਿਨ ਕੋਨਕਨੀ ਬੋਲ ਸਕਦੀ ਸੀ, ਜਾਂ ਮਿਸ਼ਨ ਸਕੂਲ ਵਿਚ ਪੜ੍ਹੀ ਇੰਗਲਿਸ਼। ਬੰਬਈਆ ਹਿੰਦੀ ਜਾਂ ਹਿੰਦੁਸਤਾਨੀ ਸਮਝ ਬੋਲ ਲੈਂਦੀ, ਪਰ ਫਿਲਮ ਦੇ ਲਾਇਕ ਉੱਚਾਰਣ ਉਹਦੇ ਵਸ ਦਾ ਨਹੀਂ ਸੀ। ਉਸ ਦਾ ਦੇਖਣ ਵਿਚ ਰੂਪ ਜਿੰਨਾ ਹੀ ਮਨਮੋਹਕ, ਆਵਾਜ਼ ਉੱਨੀ ਹੀ ਕੁਰੱਖਤ।

ਜੈਸਮਿਨ ਵਲੀ ਦੀ ਖਿਚ ਨਾਲ ਬਹੁਤ ਹੁਸ਼ਿਆਰੀ-ਸਾਵਧਾਨੀ ਨਾਲ ਖੇਡੀ। ਅਜਿਹਾ ਵਰਤਾਓ ਜਿਵੇਂ ਵਲੀ ਦੀ ਨਾਰਾਜ਼ਗੀ ਜਾਂ ਉਹਦਾ ਦਿਲ ਤੋੜ ਦੇਣ ਤੋਂ ਡਰਦੀ ਹੋਵੇ, ਨਹੀਂ ਤੇ......। ਉਹਦਾ ਆਸਾਨੀ ਨਾਲ ਨੇੜੇ ਨਾ ਆਣਾ ਵਲੀ ਦੀਆਂ ਨਜ਼ਰਾਂ ਵਿਚ ਉਹਦਾ ਸਭ ਤੋਂ ਵੱਡਾ ਆਕਰਸ਼ਣ। ਉਹਨੂੰ ਖ਼ੁਸ਼ ਕਰਨ ਲਈ ਸ਼ਰਤਾਂ, ਵਾਇਦਿਆਂ ਨਾਲ ਬੰਨ੍ਹਦੀ ਜਾਂਦੀ।

ਵਿਜੇ ਟਾਕੀਜ਼ ਨਾਲ ਵਲੀ ਦਾ ਕਾਨਟਰੇਕਟ ਹੁੰਦਿਆਂ ਹੀ ਜੈਸਮਿਨ ਨੇ ਵਲੀ ਨੂੰ ਸ਼ਿਕਾਇਤ ਕੀਤੀ, "ਤੂੰ ਮੇਰੇ ਗਲੇ ਵਿਚ ਫਾਂਸੀ ਪਾ ਦਿਤੀ! ਮੈਂ ਕਿਥੇ ਡੁਬ ਮਰਾਂ! ਤੂੰ ਜ਼ਿੰਮੇਵਾਰੀ, ਪੂਰੇ ਜੀਵਨ ਲਈ ਸੌਂਹ ਖਾਧੀ ਸੀ......।"

ਅਜਿਹੇ ਮੌਕਿਆਂ ਤੇ ਕੌਣ ਤਸੱਲੀ-ਵਚਨ ਦਿਤੇ ਬਿਨਾਂ ਰਹਿ ਸਕਦਾ ਹੈ। ਵਲੀ ਨੇ ਵੀ ਵਚਨ ਦਿਤੇ ਸਨ। ਜੈਸਮਿਨ ਦੀ ਮੁਸੀਬਤ ਵਿਚ ਸਹਾਇਤਾ ਲਈ ਤਿਆਰ ਸੀ। ਉਹ ਸਭ ਖ਼ਰਚਾ ਦੇਏਗਾ, ਦੋਸਤੀ ਨਿਭਾਹੇਗਾ।

ਜੈਸਮਿਨ ਦੀ ਮਾਂ ਨੂੰ ਸਭ ਪਤਾ ਲੱਗ ਗਿਆ। ਉਹਦਾ ਪਰਿਵਾਰ ਕੱਟੜ ਕੈਥੋਲਿਕ ਕ੍ਰਿਸਚਿਅਨ। ਜੈਸਮਿਨ ਨੇ ਦਸਿਆ, ਮਾਂ ਨੇ ਕਿਹਾ ਹੈ, ਕਿ ਤੈਨੂੰ ਮੇਰੇ ਨਾਲ ਵਿਆਹ ਕਰਨਾ ਪਏਗਾ, ਨਹੀਂ ਤੇ ਕੇਸ ਪੁਲੀਸ ਵਿਚ ਦੇ ਦੇਏਗੀ।

ਵਲੀ ਦਗ਼ਾਬਾਜ਼ ਨਹੀਂ ਸੀ, ਜੈਸਮਿਨ ਨਾਲ ਉਹਨੂੰ ਮੁਹੱਬਤ ਸੀ। ਕਿਹਾ, ਉਹ ਨਿਕਾਹ ਲਈ ਤਿਆਰ ਹੈ, ਪਰ ਉਹਦੇ ਬਾਪ ਨੇ ਉਹਦੀ ਸ਼ਾਦੀ ਅਠਾਰਾਂ ਸਾਲ ਦੀ ਉਮਰ ਵਿਚ ਕਰ ਦਿਤੀ ਸੀ। ਬੰਬਈ ਆਇਆ ਤਾਂ ਬੀਵੀ ਦੀ ਗੋਦ ਵਿਚ ਨੌਂ ਮਹੀਨੇ ਦਾ ਇਕ ਬੇਟਾ ਛੱਡ ਆਇਆ ਸੀ। ਜੈਸਮਿਨ ਨੂੰ ਸਮਝਾਇਆ, ਕਲਮਾ ਪੜ੍ਹ ਕੇ ਮੁਸਲਮਾਨ ਹੋ ਜਾਏ, ਨਿਕਾਹ ਕਰਵਾ ਲਏਗਾ। ਮੁਸਲਮਾਨਾਂ ਨੂੰ ਮਜ਼ਹਬ ਅਤੇ ਕਾਨੂੰਨ ਤੋਂ ਚਾਰ ਬੀਵੀਆਂ ਦੀ ਇਜਾਜ਼ਤ। ਪਹਿਲੀ ਬੀਵੀ ਕਰੀਮਾਂ ਪੰਜਾਬ ਦੇ ਪਿੰਡ ਵਿਚ ਰਹੇਗੀ, ਜੈਸਮਿਨ ਉਹਦੇ ਨਾਲ ਬੰਬਈ। ਸਿਵਿਲ ਮੈਰੀਜ ਵਿਚ ਖ਼ਤਰਾ ਸੀ। ਸਿਵਿਲ ਮੈਰੀਜ ਕਾਨੂੰਨ ਵਿਚ ਇਕ ਬੀਵੀ ਦੇ ਰਹਿੰਦਿਆਂ ਦੂਜੀ ਸ਼ਾਦੀ ਦੀ ਇਜਾਜ਼ਤ ਨਹੀ। ਕਾਫ਼ਿਰ ਅੰਗਰੇਜ਼ ਨੇ ਕੁਦਰਤ ਦੇ ਖ਼ਿਲਾਫ਼ ਵਾਹਿਯਾਤ ਕਾਨੂੰਨ ਬਣਾ ਦਿਤਾ। ਬੰਬਈ ਵਿਚ ਮੈਜਿਸਟਰੇਟ ਦੇ ਸਾਹਮਣੇ ਝੂਠੀ ਸੌਂਹ ਚੁਕ ਲਏ— ਉਹਦੀ ਬੀਵੀ ਨਹੀਂ ਹੈ, ਸਿਵਿਲ ਮੈਰੀਜ ਤੇ ਹੋ ਜਾਏਗੀ ਪਰ ਜੇ ਕਦੀ ਭੇਤ ਖੁਲ੍ਹ ਗਿਆ, ਪਰਜਰੀ (ਸੌਂਹ ਲੈ ਕੇ ਝੂਠ ਬੋਲਣਾ) ਦੇ ਜੁਰਮ ਵਿਚ ਜੇਲ ਜਾਣਾ ਪਏਗਾ। ਅਜਿਹੀ ਕੌਣ ਔਰਤ ਜੋ ਜਾਣ ਬੁਝ ਕੇ ਅਤੇ ਵਸ ਚਲਦਿਆਂ ਸੌਂਕਣ ਸਵੀਕਾਰ ਕਰ ਲਏ। ਜੈਸਮਿਨ ਹਿੰਦੂ ਜਾਂ ਮੁਸਲਮਾਨ ਹੋਵੇ, ਔਰਤ ਤੇ ਸੀ। ਉਹਨੇ ਇਹੀ ਕਿਹਾ, ਵਲੀ ਪਹਿਲੀ ਬੀਵੀ ਨੂੰ ਤਲਾਕ ਦੇ ਕੇ ਉਹਦੇ ਨਾਲ ਸਿਵਿਲ ਮੈਰੀਜ ਕਰੇ।

ਇਕ ਦਿਨ ਜੇਸਮਿਨ ਦੀ ਮਾਂ ਨੇ ਵਲੀ ਨੂੰ ਪੁਠੇ ਹੱਥੀਂ ਲਿਆ—ਤੂੰ ਮੇਰੀ ਭੋਲੀ ਕੁੜੀ ਨੂੰ ਭਟਕਾ ਕੇ ਧੋਖਾ ਦਿਤਾ ! ਧਮਕੀ ਦਿਤੀ, ਸਤ ਦਿਨਾਂ ਦੇ ਅੰਦਰ ਸਾਡੀ ਪਛਾਣ ਦੇ ਵਕੀਲ ਦੇ ਸਾਹਮਣੇ ਆਪਣੀ ਪਹਿਲੀ ਬੀਵੀ ਨੂੰ ਅਦਾਲਤੀ ਕਾਗ਼ਜ਼ ਤੇ ਤਲਾਕ, ਫਿਰ ਕੋਰਟ ਵਿਚ ਜਾ ਕੇ ਜੇਸਮਿਨ ਨਾਲ ਸਿਵਿਲ ਮੇਰੀਜ ਲਈ ਐਪਲੀਕੇਸ਼ਨ ਦੇਏ ਨਹੀਂ ਤੇ ਬੇਟੀ ਨੂੰ ਧੋਖਾ ਦੇਣ ਲਈ ਪੁਲੀਸ ਵਿਚ ਰੀਪੋਰਟ ਲਿਖਾ ਦੇਏਗੀ ।

ਵਲੀ ਦੀ ਹਾਲਤ ਛਛੂੰਦਰ ਨੂੰ ਪਕੜੇ ਸੱਪ ਵਰਗੀ; ਛਛੂੰਦਰ ਖਾ ਲਏ ਤਾਂ ਮਰ ਜਾਏ, ਛੱਡ ਦੇਏ ਤਾਂ ਛਛੂੰਦਰ ਉਹਦੀਆਂ ਅੱਖਾਂ ਵਿਚ ਥੁਕ ਕੇ ਉਹਨੂੰ ਅੰਨ੍ਹਿਆਂ ਕਰ ਦੇਏ । ਜੇਸਮਿਨ ਨਾਲ ਅਸਲ ਵਿਚ ਉਹਨੂੰ ਮੁਹੱਬਤ, ਉਹਦੇ ਸੰਕਟ ਦੀ ਚਿੰਤਾ ਵੀ । ਜੇਸਮਿਨ ਨਾਲ ਝਗੜਾ ਕਰਨ ਵਿਚ ਸਿਨੇਮਾ ਜਗਤ ਵਿਚ ਬਣਦੀ ਰੈਪੂਟੇਸ਼ਨ ਦੇ ਵਿਗੜਨ ਦਾ ਵੀ ਡਰ । ਪੰਜਾਬ ਦੇ ਪਿੰਡ ਵਿਚ ਰਹਿੰਦੀ ਬੀਵੀ ਨੂੰ ਤਲਾਕ ਲਿਖ ਦੇਣ ਲਈ ਤਿਆਰ, ਪਰ ਉਹਦੇ ਮੇਹਰ ਦਾ ਸਵਾਲ । ਸ਼ਾਦੀ ਦੇ ਵਕਤ ਉਹਨੂੰ ਸੋਲ੍ਹਾਂ ਹਜ਼ਾਰ ਦਾ ਮੇਹਰ ਲਿਖਿਆ ਗਿਆ ਸੀ, ਵਲੀ ਦੇ ਪਿਤਾ ਡੇਢ ਸਾਲ ਪਹਿਲਾਂ ਅੱਲਾਹ ਨੂੰ ਪਿਆਰੇ ਹੋ ਗਏ ਸਨ । ਵਡੇ ਭਰਾ ਤੇ ਭਰੋਸਾ ਨਹੀਂ ਸੀ । ਵਲੀ ਦੇ ਸਹੁਰਿਆਂ ਦੇ ਲੋਕ ਮਸ਼ਹੂਰ ਜ਼ਾਲਮ । ਕੋਈ ਹੈਰਾਨੀ ਨਹੀਂ ਭੈਣ ਦੀ ਇੱਜ਼ਤ ਜਾਂ ਮੇਹਰ ਦੇ ਸਵਾਲ ਤੇ ਛੁਰੇ ਲੈ ਕੇ ਬੰਬਈ ਆ ਪੁੱਜਣ ।

ਵਲੀ ਨੇ ਆਪਣੀ ਬੀਵੀ ਦੇ ਨਾਂ ਤਲਾਕ ਲਿਖ ਕੇ ਜੇਸਮਿਨ ਨਾਲ ਸਿਵਿਲ ਮੈਰੀਜ ਲਈ ਦਰਖ਼ਾਸਤ ਦੇ ਦਿਤੀ ।

ਵਡਾ ਭਰਾ ਨਸੀਰ ਅਹਿਮਦ ਖ਼ਾਂ ਤੋਂ ਛੇ ਸਾਲ ਵਡਾ । ਨਸੀਰ ਦੀਨਦਾਰ ਪਰਹੇਜ਼ੀ ਆਦਮੀ । ਉਹਨੂੰ ਨਾਚ-ਗਾਣੇ, ਸਾਂਗ, ਤਸਵੀਰ ਬਣਾਣ ਬਣਵਾਣ ਵਗੈਰਾ ਸ਼ਰਹਾ ਦੇ ਹਰਾਮ ਕੰਮਾਂ ਤੋਂ ਨਫ਼ਰਤ । ਵਲੀ ਦੇ ਬੰਬਈ ਜਾਣ ਦੇ ਬਾਅਦ ਉਹਨੇ ਤਿੰਨ ਸਾਲਾਂ ਵਿਚ ਸਤ-ਅਠ ਖ਼ਤ ਲਿਖੇ ਕਿ ਉਹ ਗੁਨਾਹਾਂ ਤੋਂ ਤੌਬਾ ਕਰਕੇ ਘਰ ਆ ਜਾਏ । ਕਾਲਿਜ ਦੀ ਪੜ੍ਹਾਈ ਵਕਾਲਤ ਉਹਦੇ ਵਸ ਦੀ ਨਹੀਂ ਤਾਂ ਆਪਣੇ ਬੀਵੀ ਬੱਚੇ, ਕਿਸਾਨੀ ਦੇ ਕਾਰੋਬਾਰ ਦੀ ਫ਼ਿਕਰ ਕਰੇ । ਵਲੀ ਇਸ ਨਸੀਹਤ ਦਾ ਕੀ ਜਵਾਬ ਦੇਂਦਾ । ਨਸੀਰ ਨਾਰਾਜ਼ ਹੋ ਗਿਆ । ਉਹਨੇ ਖ਼ਤ ਲਿਖਣਾ ਵੀ ਛਡ ਦਿਤਾ । ਵਲੀ ਨੇ ਪ੍ਰਵਾਹ ਨਾ ਕੀਤੀ ।

ਨਸੀਰ ਅਹਿਮਦ ਖ਼ਾਂ ਨੂੰ ਬੰਬਈ ਤੋਂ ਛੋਟੇ ਭਰਾ ਦਾ ਖ਼ਤ ਅਤੇ ਕਰੀਮਾਂ ਨੂੰ ਤਲਾਕ ਦਾ ਕਾਗਜ਼ ਮਿਲਿਆ ਤਾਂ ਹੈਰਾਨ । ਉਪਾਅ ਸੋਚ ਕੇ ਸਿਧਾ ਬੰਬਈ ਪਹੁੰਚਿਆ । ਬੰਬਈ ਵਿਚ ਛੋਟੇ ਭਰਾ ਨੂੰ ਢੂੰਡਣ ਵਿਚ ਕੁਝ ਮੁਸ਼ਕਿਲ ਹੋਈ ਪਰ ਵਲੀ ਮਿਲ ਗਿਆ । ਵਲੀ ਨੂੰ ਇਕਾਂਤ ਵਿਚ ਸਮਝਾਇਆ, "ਤੂੰ ਕਰੀਮਾਂ ਨੂੰ ਕੀ ਤਲਾਕ ਦੇਣਾ; ਉਹ ਤੇਰੇ ਜ਼ੁਲਮ ਅਤੇ ਬੇਪ੍ਰਵਾਹੀ ਤੋਂ ਆਜਿਜ਼ ਆ ਕੇ ਸਾਡੀ ਨੱਕ ਕਟਵਾ ਰਹੀ ਹੈ । ਉਹ ਖ਼ੁਦ ਖ਼ਲਾ ਚਾਹੁੰਦੀ ਹੈ । ਤੂੰ ਤਲਾਕ ਦੇਏਂਗਾ ਤਾਂ ਉਹਦੇ ਭਰਾ ਇਕ ਪਾਸੇ ਮੇਹਰ ਲਈ ਦਾਅਵਾ ਕਰਨਗੇ, ਦੂਜੇ ਪਾਸੇ ਉਹਦੀ ਗੋਦ ਵਿਚ ਤੇਰੇ ਪੰਜ ਸਾਲ ਦੇ ਪੁਤਰ ਨੂੰ ਵਾਰਸ ਬਣਾ ਕੇ ਸਾਡੀ ਅਧੀ ਜ਼ਮੀਨ-ਜਾਇਦਾਦ ਤੇ ਦਾਅਵਾ ਕਰਨਗੇ । ਫਾੜ ਇਸ ਤਲਾਕ ਦੇ ਕਾਗਜ਼ ਨੂੰ ਅਤੇ ਫ਼ੌਰਨ ਖ਼ਲਾ ਦੀ ਮੰਜ਼ੂਰੀ ਲਿਖ ਕੇ ਦੇ । ਤੂੰ ਜਾ ਜਹਨੁੰਮ ਵਿਚ । ਸਾਨੂੰ ਕਿਉਂ ਬਰਬਾਦ ਕਰਦਾ ਏਂ !"

ਸਮੱਸਿਆ ਦਾ ਇਸ ਤੋਂ ਚੰਗਾ ਹਲ ਹੋਰ ਕੀ ਹੋ ਸਕਦਾ ਸੀ । ਵਲੀ ਅਹਿਮਦ ਨੇ ਕਰੀਮਾਂ ਨੂੰ ਖ਼ਲਾ ਦੀ ਮੰਜ਼ੂਰੀ ਲਿਖ ਕੇ ਦੇ ਦਿਤੀ ਅਤੇ ਇਸ ਨੂੰ ਆਪਣੇ ਉਪਰ ਅੱਲਾਹ ਦਾ

ਕਰਮ ਸਮਝਿਆ। ਨਸੀਰ ਖ਼ਾਂ ਲਈ ਵੀ ਇਹ ਅੱਲਾਹ ਦੀ ਮਿਹਰ। ਸਾਲ ਭਰ ਤੋਂ ਕਰਮੋਂ ਦੇ ਲਛਣਾਂ ਕਰਕੇ ਉਹਦੇ ਆਪਣੇ ਵੀ ਕਦਮ ਲੜਖੜਾ ਰਹੇ ਸਨ। ਪਿੰਡ ਆ ਕੇ ਉਹਨੇ ਕਰਮੋ ਨਾਲ ਨਿਕਾਹ ਕਰ ਲਿਆ।

ਜੈਸਮਿਨ ਦੀ ਮਾਂ ਦੀ ਨਿਸ਼ਚਿਤ ਕੀਤੀ ਮੁਹਲਤ ਖ਼ਤਮ ਹੋਣ ਦੇ ਹਫ਼ਤਾ ਕੁ ਬਾਅਦ ਵਲੀ ਤੇ ਜੈਸਮਿਨ ਦੀ ਸਿਵਿਲ ਮੈਰੀਜ ਹੋ ਗਈ। ਜੈਸਮਿਨ ਨਾਲ ਵਿਆਹ ਵਲੀ ਦੇ ਭਵਿੱਖ ਲਈ ਚੰਗਾ ਹੀ ਹੋਇਆ। ਆਦਮੀ ਨਾਲੋਂ ਔਰਤ ਨੂੰ ਭਵਿੱਖ ਅਤੇ ਸੁਰੱਖਿਆ ਦੀ ਚਿੰਤਾ ਵਧੇਰੇ। ਮਾਂ ਬਣਦਿਆਂ ਹੀ ਔਰਤ ਦਾ ਧਿਆਨ ਬੱਚੇ ਦੇ ਭਵਿੱਖ ਵਲ ਲੱਗ ਜਾਂਦਾ ਹੈ। ਜੈਸਮਿਨ ਦੀ ਮਾਂ ਧੀ ਦੀ ਸੁਰੱਖਿਆ ਸਹਾਇਤਾ ਲਈ ਉਹਦੇ ਨਾਲ ਹੀ ਆ ਗਈ ਸੀ। ਮਾਂ-ਬੇਟੀ ਦੀ ਦੂਰ-ਅੰਦੇਸ਼ੀ ਸੀ ਕਿ 'ਨਯਾਜ਼' ਫ਼ਿਲਮ ਰੀਲੀਜ਼ ਹੁੰਦਿਆਂ ਹੀ ਵਲੀ ਨੇ ਉਹ ਮਕਾਨ ਪੈਂਤੀ ਹਜ਼ਾਰ ਵਿਚ ਖ਼ਰੀਦ ਲਿਆ। ਵੀਹ ਹਜ਼ਾਰ ਇਧਰੋਂ ਉਧਰੋਂ ਲੈ ਕੇ ਨਕਦ, ਬਾਕੀ ਕਿਸ਼ਤਾਂ ਦੇ ਵਾਇਦੇ ਤੇ। ਪੰਜ ਹਜ਼ਾਰ ਰੁਪਿਆ ਜੈਸਮਿਨ ਦੀ ਮਾਂ ਦਾ ਸੀ, ਇਸ ਲਈ ਮਕਾਨ ਦੀ ਰਜਿਸਟਰੀ ਜੈਸਮਿਨ ਦੇ ਨਾਂ ਹੋਈ। ਮਕਾਨ 'ਨਯਾਜ਼' ਫ਼ਿਲਮ ਦਾ 'ਨਯਾਜ਼' ਸੀ। ਉਸ ਮਕਾਨ ਲਈ 'ਨਯਾਜ਼' ਤੋਂ ਚੰਗਾ ਹੋਰ ਕੀ ਨਾਂ ਹੁੰਦਾ!

ਵਿਜੇ ਟਾਕੀਜ਼ ਵਿਚ ਵਲੀ ਦੋ ਮਹੀਨਿਆਂ ਵਿਚ ਹੀ ਜਾਣ ਗਿਆ ਕਿ ਦੋ ਸਾਲ ਡੇਢ ਹਜ਼ਾਰ ਮਹੀਨੇ ਦੇ ਲਾਲਚ ਵਿਚ ਸ਼ਰੀਕਾਂ ਦੀ ਚੂਹੇਦਾਨੀ ਵਿਚ ਫਸ ਗਿਆ। ਹੁਣ ਉਹ ਆਪਣੇ ਆਪ ਨੂੰ ਡਾਇਰੈਕਟਰ ਜਾਂ ਪ੍ਰੋਡਿਊਸਰ ਦੇ ਹੱਥ ਕਠਪੁਤਲੀ ਜਾਂ ਉਨ੍ਹਾਂ ਦਾ ਬੰਦਰ ਨਹੀਂ ਮੰਨ ਸਕਦਾ ਸੀ। ਉਹ 'ਇਕ ਮਨ ਦੋ ਤਨ' ਫ਼ਿਲਮ ਦੇ ਨਿਰਦੇਸ਼ਨ ਵਿਚ ਸੁਝਾਅ ਦੇ ਕੇ ਫ਼ਿਲਮ ਨੂੰ 'ਆਗ ਕੇ ਫੂਲ' ਅਤੇ 'ਨਯਾਜ਼' ਤੋਂ ਜ਼ਿਆਦਾ ਜ਼ਬਰਦਸਤ ਹਿਟ ਬਣਾ ਦੇਣਾ ਚਾਹੁੰਦਾ ਸੀ। ਗਧੇ ਨੂੰ ਲੂਣ ਦਿਉ, ਗਧਾ ਕਹੇ ਮੇਰੀ ਅੱਖ ਫੋੜ ਦਿਤੀ ਵਾਲੀ ਗੱਲ। ਪਹਿਲਾਂ ਚਕਰਵਰਤੀ ਨੇ ਉਹਦੇ ਸੁਝਾਵਾਂ ਨੂੰ ਅਣਸੁਣਿਆ ਕੀਤਾ ਫਿਰ ਉਹਨੂੰ ਡਾਂਟ ਦਿਤਾ। ਵਲੀ ਡਾਂਟ ਕਿਵੇਂ ਸਹਿੰਦਾ। ਉਹਨੇ ਦੰਦ ਪੀਹ ਕੇ ਬਾਹਵਾਂ ਉਪਰ ਚੜ੍ਹਾ ਲਈਆਂ।

ਚਕਰਵਰਤੀ ਉਸ ਵੇਲੇ ਬੇਇਜ਼ਤੀ ਨਿਗਲ ਗਿਆ, ਪਰ ਅਤ੍ਰੇ ਨੂੰ ਸਿਕਾਇਤ ਕਰ ਦਿਤੀ। ਅਤ੍ਰੇ ਨੇ ਵਲੀ ਨਾਲ ਸਿਧੀ ਗੱਲ ਕੀਤੀ, "ਤੈਨੂੰ ਡਾਇਰੈਕਸ਼ਨ ਸੁਣ ਕੇ ਐਕਟ ਕਰਨਾ ਹੈ ਕਿ ਆਪ ਡਾਇਰੈਕਟ ਕਰਨਾ ਹੈ?"

ਵਲੀ ਅਤ੍ਰੇ ਨਾਲ ਵੀ ਆਕੜ ਗਿਆ। ਅਤ੍ਰੇ ਨੇ ਅਗਲੀ ਫ਼ਿਲਮ ਵਿਚ ਵਲੀ ਨੂੰ ਸਾਈਡ ਰੋਲ ਦੇਣਾ ਸ਼ੁਰੂ ਕਰ ਦਿਤਾ। ਫ਼ਿਲਮ ਜਗਤ ਵਿਚ ਵਲੀ ਦਾ ਨੰਬਰ ਹੇਠਾਂ ਆ ਗਿਆ।

ਅਤ੍ਰੇ ਨੇ ਅਗਲੀਆਂ ਫ਼ਿਲਮਾਂ ਵਿਚ ਵਲੀ ਨੂੰ ਹੋਰ ਨਿਕੰਮੇ ਪਾਰਟ ਦਿਤੇ। ਵਲੀ ਨੇ 'ਨਯਾਜ਼' ਵਿਚ ਸਫਲਤਾ ਨਾਲ ਜੋ ਗਲੈਮਰ ਬਣਾਇਆ ਸੀ, ਦੋ ਸਾਲ ਵਿਚ ਫਿਕਾ ਹੋ ਕੇ ਵਲੀ ਦੀ ਗਿਣਤੀ ਕੰਡਮ ਮਾਲ ਵਿਚ ਹੋ ਗਈ।

ਅਤ੍ਰੇ ਹਰ ਮਹੀਨੇ ਡੇਢ ਹਜ਼ਾਰ ਦੇਂਦਾ ਜ਼ਰੂਰ ਸੀ, ਪਰ ਤਿੰਨ ਚਾਰ ਮਹੀਨੇ ਤਰਸਾ ਕੇ, ਜਦੋਂ ਵਲੀ ਦਾ ਅਦਾਲਤੀ ਨੋਟਿਸ ਆ ਜਾਏ। ਵਲੀ ਨੇ 'ਨਯਾਜ਼' ਵਿਚ ਜੋ ਹਾਸਿਲ ਕੀਤਾ ਸੀ, ਉਸ ਤੋਂ ਅਗੇ ਨਾ ਵਧ ਸਕਿਆ। 'ਨਯਾਜ਼' ਬਣਦਿਆਂ ਹੀ ਉਹਨੇ ਛੋਟੀ ਓਪਲ ਗੱਡੀ ਖ਼ਰੀਦ ਲਈ ਸੀ। ਨੌਂ ਸਾਲ ਤੋਂ ਉਹਨੂੰ ਹੀ ਧਕੇਲ ਰਿਹਾ ਸੀ। ਹਿੰਦੂ ਪ੍ਰੋਡਿਊਸਰਾਂ

ਡਾਇਰੈਕਟਰਾਂ ਦੀਆਂ ਅਜਿਹੀਆਂ ਹਰਕਤਾਂ ਤੋਂ ਤੰਗ ਆ ਕੇ ਉਹਨੇ ਇਕ ਮੁਸਲਿਮ ਫ਼ਿਲਮ ਪ੍ਰੋਡਕਸ਼ਨ ਦੀ ਯੋਜਨਾ ਬਣਾਈ ਸੀ, ਪਰ ਮੁਸਲਮਾਨ ਸਰਮਾਇਦਾਰ ਉਹਦੀ ਮਦਦ ਲਈ ਅਗੇ ਨਹੀਂ ਵਧ ਰਹੇ ਸਨ। ਖ਼ਿਆਲ ਸੀ, ਜੌਹਰ ਇਸ ਮਾਮਲੇ ਵਿਚ ਸੱਦੂ ਨੂੰ ਉਤਸਾਹਿਤ ਕਰ ਸਕੇ ਤੇ ਉਮੀਦ ਹੋ ਸਕਦੀ ਏ।

... ... ...

1944 ਮਾਰਚ-ਅਪਰੈਲ ਤਕ ਮਿਤਰ-ਰਾਸਟਰਾਂ ਦੀ ਸਥਿਤੀ ਬੜੀ ਮਜਬੂਤ। ਨਾਜ਼ੀ ਫ਼ੌਜਾਂ ਸੋਵੀਅਤ ਤੋਂ ਵਾਪਸ ਧਕੇਲੀਆ ਜਾਂਦੀਆ ਪੂਰਬੀ ਯੂਰਪ ਵਿਚ ਪਰਤ ਰਹੀਆਂ ਸਨ ਅਤੇ ਪੂਰਬੀ ਯੂਰਪ ਦੇ ਦੇਸਾਂ ਵਿਚੋਂ ਵੀ ਮਾਰ ਖਾ ਕੇ ਪਿਛੇ ਹਟ ਰਹੀਆ ਸਨ। ਜਾਪਾਨ ਬਰਮਾ ਦੇ ਦਖਣ ਵਿਚੋਂ ਖਦੇੜ ਦਿਤਾ ਗਿਆ ਸੀ। ਭਾਰਤ-ਚੀਨ ਸੜਕ ਬਣ ਜਾਣ ਨਾਲ ਉਹਦੀ ਸਥਿਤੀ ਬੜੀ ਨਾਜ਼ੁਕ। ਇਮਫਾਲ ਤੇ ਮਣੀਪੁਰ ਵਿਚ ਕੁਝ ਜਾਪਾਨੀ ਪਲਟਨਾ ਰਹਿ ਗਈਆ ਸਨ। ਉਨ੍ਹਾਂ ਦੇ ਹਥਾਂ ਵਿਚੋਂ ਛਿੰਦਵਿਨ ਨਿਕਲ ਜਾਣ ਨਾਲ ਉਨ੍ਹਾ ਦੇ ਵਾਪਸ ਮੁੜਨ ਦਾ ਰਸਤਾ ਵੀ ਬੰਦ। ਪਿਛਲੇ ਅਕਤੂਬਰ ਤੋਂ ਲਿੰਲਥਗੋ ਦੀ ਜਗਹ ਲਾਰਡ ਵੇਵੇਲ ਵਾਇਸਰਾਏ ਬਣ ਗਿਆ ਸੀ। ਵੇਵੇਲ ਭਾਰਤ ਵਿਚ ਕਮਾਂਡਰ-ਇਨ-ਚੀਫ਼ ਰਹਿ ਚੁਕਾ ਸੀ। ਇਸ ਦੇਸ ਦੀ ਹਾਲਤ ਨੂੰ ਜਾਣਦਾ ਸੀ। ਵੇਵੇਲ ਦਾ ਦ੍ਰਿਸਟੀਕੋਣ ਨੌਕਰਸਾਹੀ ਦਾ ਨਹੀਂ, ਦੂਰ-ਅੰਦੇਸੀ ਸਿਆਸਤਦਾਨ ਦਾ ਸੀ। ਉਹ ਉਦਾਰ ਨੀਤੀ ਦਾ ਸਮਰਥਕ। ਜੌਹਰ-ਕਮਾਲ 'ਨਯਾਜ' ਵਿਚ ਅਪਰੈਲ ਵਿਚ ਆ ਗਏ ਸਨ। ਮਈ ਵਿਚ ਵਾਇਸਰਾਏ ਨੇ ਗਾਧੀ ਜੀ ਨੂੰ ਬਿਨਾ ਕਿਸੇ ਸਰਤ ਦੇ ਜੇਲ ਤੋਂ ਰਿਹਾ ਕਰ ਦਿਤਾ। ਰਾਜਨੀਤਿਕ ਲੋਕਾਂ ਵਿਚ ਫਿਰ ਵਾਤਾਵਰਣ ਦੇ ਪਰੀਵਰਤਨ ਦੇ ਅੰਦਾਜ਼ੇ। ਗਾਂਧੀ ਜੀ ਦੀ ਰਿਹਾਈ ਦੇ ਬਾਅਦ ਹੋਰ ਨੇਤਾਵਾ ਦੀ ਰਿਹਾਈ ਅਤੇ ਸਭ ਰਾਜਨੀਤਿਕ ਕੈਦੀਆ ਦੀਆਂ ਸਜਾਵਾ ਅਤੇ ਰਾਜਨੀਤਿਕ ਫ਼ਰਾਰਾ ਦੇ ਵਾਰੰਟ ਕੈਂਸਲ ਕੀਤੇ ਜਾਣ ਦੀ ਆਸ। ਜੌਹਰ ਅਤੇ ਕਮਾਲ ਦੇ ਦਿਲ ਵਿਚ ਮੁੜ ਆਸਾ ਦੀਆ ਉਮੰਗਾ।

ਗਾਧੀ ਜੀ ਨੇ ਜੇਲ ਤੋਂ ਮੁਕਤ ਹੁੰਦਿਆ ਹੀ ਦੇਸ ਦੀ ਸਭ ਤੋਂ ਗੁੰਝਲਦਾਰ ਗੁਥੀ, ਸੰਪ੍ਰਦਾਇਕ ਜਾ ਹਿੰਦੂ-ਮੁਸਲਿਮ ਖਿਚੋ-ਤਾਣ ਨੂੰ ਸੁਲਝਾਣ ਦੀ ਕੋਸ਼ਿਸ ਸੁਰੂ ਕੀਤੀ। ਸੁਲਝਾਉ ਕਾਂਗਰਸ ਤੇ ਮੁਸਲਿਮ ਲੀਗ ਵਿਚ ਸਮਝੌਤੇ ਰਾਹੀ। ਸੁਲਝਾਣ ਦਾ ਯਤਨ ਗਾਂਧੀ ਜੀ ਨੇ ਕੀਤਾ ਮੁਸਲਿਮ ਲੀਗ ਦੇ ਨੇਤਾ ਮੁਹੰਮਦ ਅਲੀ ਜਿੰਨਾਹ ਨਾਲ ਚਿੱਠੀ ਅਤੇ ਪੱਤਰ ਰਾਹੀਂ। ਗਾਂਧੀ ਜੀ ਜਨਤਾ ਵਿਚ ਏਕਤਾ ਦੀ ਭਾਵਨਾ ਅਤੇ ਮਨ ਦੀ ਇਸ ਬਿਰਤੀ ਨੂੰ ਉਤਸਾਹਤ ਕਰਨ ਲਈ ਇਨ੍ਹਾ ਚਿੱਠੀਆ ਨੂੰ ਅਖ਼ਬਾਰਾ ਵਿਚ ਛਪਵਾ ਦੇਂਦੇ। ਇਸ ਉਦੇਸ ਲਈ ਗਾਧੀ ਜੀ ਰਾਜਨੀਤਿਕ ਦਲੀਲਾਂ ਅਤੇ ਸੌਦੇਬਾਜੀ ਦੇ ਬਜਾਏ ਦਿਲਾ ਦੇ ਬਦਲਣ ਤੇ ਭਰੋਸਾ ਕਰਨਾ ਚਾਹੁੰਦੇ ਸਨ। ਜਨਤਾ ਇਨ੍ਹਾ ਚਿਠੀਆ ਲਈ ਬਹੁਤ ਉਤਸੁਕ ਰਹਿੰਦੀ।

ਵਲੀ ਅਖਬਾਰ ਨਹੀਂ ਖਰੀਦਦਾ ਸੀ। ਅਖਬਾਰ ਵਾਲਾ ਸਵੇਰੇ ਸਾਮ ਜੌਹਰ ਲਈ ਪੌੜੀਆਂ ਤੇ ਅਖ਼ਬਾਰ ਸੁੱਟ ਜਾਦਾ। ਵਲੀ ਪੰਜਾਬੀ ਖੁਲੇਪਣ ਨਾਲ ਅਖ਼ਬਾਰ ਚੁਕ ਲੈਂਦਾ। ਅਖਬਾਰ ਪੜ੍ਹਦਾ ਹੀ ਨਾ, ਆਪਣੀ ਬਾਲਕਨੀ ਵਿਚ ਖੜਾ ਹੋ ਉੱਚੀ ਆਵਾਜ ਨਾਲ ਹੈਡਲਾਈਨਜ ਦੀ ਘੋਸਣਾ ਕਰਦਾ ਜਾਂਦਾ। ਉਦਾਰਤਾ ਨਾਲ ਮਹੱਤਵਪੂਰਣ ਖ਼ਬਰਾਂ ਵੀ ਪੜ੍ਹ ਕੇ ਸੁਣਾ ਦੇਂਦਾ। ਕਮਾਲ ਨੂੰ ਇਸ ਗੱਲ ਤੇ ਬੜੀ ਖਿਝ—"ਨਾਲਾਇਕ ਨਾ ਸਿਰਫ਼ ਸਾਡਾ

ਅਖ਼ਬਾਰ ਲੈ ਕੇ ਬੈਠ ਜਾਂਦਾ ਹੈ, ਅੱਧੀਆਂ ਅੱਧੀਆਂ ਖ਼ਬਰਾਂ ਪੜ੍ਹ ਕੇ ਅਖ਼ਬਾਰ ਲਈ ਉਤਸੁਕਤਾ ਮਿੱਟੀ ਕਰ ਦੇਂਦਾ ਹੈ।"

ਗਾਂਧੀ-ਜਿੰਨਾਹ ਪਤਰਾਚਾਰ ਦੇ ਸੰਬੰਧ ਵਿਚ ਵਲੀ ਨੂੰ ਵੀ ਬਹੁਤ ਦਿਲਚਸਪੀ। ਨਾ ਕੇਵਲ ਗਾਂਧੀ ਜੀ ਦੀਆਂ ਚਿਠੀਆਂ ਜਾਂ ਜਿੰਨਾਹ ਦੇ ਜਵਾਬ ਪੜ੍ਹ ਕੇ ਸੁਣਾਉਂਦਾ ਉਨ੍ਹਾਂ ਤੇ ਆਪਣੇ ਵਿਚਾਰ ਵੀ। ਆਵਾਜ਼ ਉਹਦੀ ਉਚੀ ਹੁੰਦੀ ਸੀ। ਸੰਪ੍ਰਦਾਇਕ ਰਾਜਨੀਤੀ ਤੇ ਟਿੱਪਣੀ ਆਵਾਜ਼ ਨੀਵੀਂ ਕਰਕੇ ਕਰਦਾ। ਕਾਰਣ ਬਹੁਤੇ ਗੁਆਂਢੀ ਹਿੰਦੂ। ਖ਼ਾਸਕਰ ਵਯਾਸ ਤੋਂ ਤ੍ਰਹਿੰਦਾ ਸੀ। ਰਾਜੇਂਦਰ ਵਯਾਸ ਵੀ ਸਿਨੇਮਾ ਐਕਟਰ। ਉਨ੍ਹੀਂ ਦਿਨੀਂ ਵਯਾਸ ਦੀ ਪਤੰਗ ਚੜ੍ਹ ਰਹੀ ਸੀ। ਵਯਾਸ ਵੀ ਉਗਰ ਸੁਭਾਅ ਦਾ, ਝਗੜੇ ਵਿਚ ਹੱਥ ਜੋੜ ਦੇਣ ਵਾਲਾ। ਵਲੀ ਵਿਚ ਪਠਾਣੀ ਐਂਠ ਤੇ ਵਯਾਸ ਵਿਚ ਰਾਜਸਥਾਨੀ ਆਕੜ। ਦੋਹਾਂ ਦਾ ਪੇਸ਼ਾ ਸਾਂਝਾ ਹੁੰਦਿਆਂ ਹੋਇਆਂ ਡੂੰਘਾ ਵਿਚਾਰਕ ਭੇਦ। ਵਯਾਸ ਕਾਂਗਰਸੀ, ਹਿੰਦੂ, ਰਾਸ਼ਟਰੀਅਤਾ ਵਲ ਝੁਕਾਅ। ਮੁਸਲਿਮ ਲੀਗ ਅਤੇ ਜਿੰਨਾਹ ਨੂੰ ਐਲਾਨੀਆ ਅੰਗਰੇਜ਼ਾਂ ਦੇ ਚਮਚੇ, ਗ਼ੱਦਾਰ ਕਹਿੰਦਾ।

ਜੌਹਰ ਨੂੰ ਵਲੀ ਸਮਝਾਂਦਾ, "ਬਾਸ਼ਸ਼ਾਹੋ (ਬਾਦਸ਼ਾਹੋ) ਸਾਡਾ ਲੀਡਰ ਫ਼ਰੇਬ ਵਿਚ ਨਹੀਂ ਆ ਸਕਦਾ। ਗਾਂਧੀ ਦਾ ਫ਼ਰੇਬ ਜ਼ਾਹਿਰ। ਕਦੀ ਭਾਈ ਬਣਾ ਕੇ ਗੁਜਰਾਤੀ ਵਿਚ ਖ਼ਤ ਲਿਖਦਾ ਹੈ, ਕਦੀ ਫੁਸਲਾਣ ਲਈ ਉਰਦੂ ਵਿਚ, ਕਦੀ ਅੰਗਰੇਜ਼ੀ ਵਿਚ। ਕਦੀ ਪਿਆਰੇ ਭਾਈ ਲਿਖੇਗਾ, ਕਦੀ ਪਿਆਰੇ ਦੋਸਤ, ਕਦੀ ਕਾਇਦੇ ਆਜ਼ਮ। ਹਰ ਵਾਰ ਗਿਰਗਿਟ ਵਾਂਗ ਨਵਾਂ ਰੰਗ। ਜਿੰਨਾਹ ਦੇ ਉਹੀ ਲਫ਼ਜ਼, ਉਹੀ ਰਵੱਈਆ—ਮਿਸਟਰ ਗਾਂਧੀ। ਅਤੇ ਸ਼ੇਰ ਖ਼ਤ ਲਿਖਦਾ ਹੈ ਸਰਕਾਰੀ-ਕਾਨੂੰਨੀ ਜ਼ਬਾਨ ਅੰਗਰੇਜ਼ੀ ਵਿਚ। ਕੋਈ ਲਾਰਾ ਲੱਪਾ ਨਹੀਂ। ਗਾਂਧੀ ਚਾਰ ਖ਼ਤਾਂ ਵਿਚ ਖ਼ੁਸ਼ਾਮਦ ਕਰੇ, ਸਾਡੇ ਲੀਡਰ ਦਾ ਇਕੋ ਜਵਾਬ—ਯਾਰ ਦੇਖੋ, ਬਨੀਏ ਦੇ ਫ਼ਰੇਬ ਦੀ ਹੱਦ! ਕਹਿੰਦਾ ਹੈ—ਤੁਹਾਡੀਆਂ ਸਭ ਸ਼ਰਤਾਂ ਮੰਜ਼ੂਰ, ਬਲੈਂਕ ਚੈਕ ਦੇਂਦਾ ਹੈ। ਉਏ ਤੂੰ ਦੇਣ ਵਾਲਾ ਕੌਣ! ਤੇਰੇ ਤੋਂ ਮੰਗਦਾ ਕੌਣ ਹੈ? ਮੁਸਲਮਾਨ ਦੀਆਂ ਬਾਹਾਂ ਵਿਚ ਤਾਕਤ ਹੈ, ਜੋ ਲੈਣਾ ਹੋਏਗਾ, ਆਪ ਹੀ ਲੈ ਲਏਗਾ।

"ਬਾਸ਼ਸ਼ਾਹੋ, ਹਿੰਦੂ ਮੁਸਲਮਾਨ ਦੀ ਯੂਨਿਟੀ ਦਾ ਮਤਲਬ ਕੀ? ਜਿੰਨਾਹ ਸਾਹਬ ਠੋਸ, ਸਹੀ ਗੱਲ ਕਹਿੰਦਾ ਹੈ—ਹਿੰਦੂ ਮੁਸਲਮਾਨ ਦੋ ਅਲੱਗ ਅਲੱਗ ਕੌਮਾਂ, ਰਹਿਣਾ ਸਹਿਣਾ, ਖਾਣਾ-ਪੀਣਾ, ਰਸਮੋ-ਰਵਾਜ ਵਖਰੇ, ਦੋਹਾਂ ਨੂੰ ਇਕ ਦੂਜੇ ਨੂੰ ਛੂਹਣਾ ਤਕ ਨਾਪਸੰਦ। ਗਾਂਧੀ ਕਹਿ ਰਿਹਾ ਹੈ, ਦੋਵੇਂ ਭਾਈ, ਇਕ ਕੌਮ। ਮੁਸਲਮਾਨ ਆਪਣੀ ਕੌਮੀਅਤ ਨਹੀਂ ਜਾਣਦੇ, ਆਪਣੇ ਦੋਸਤ-ਦੁਸ਼ਮਣ ਨਹੀਂ ਪਛਾਣਦੇ? ਸਾਨੂੰ ਤੁਸੀਂ ਦਸੋਗੇ? ਇਸ ਤੋਂ ਵੱਡਾ ਫ਼ਰੇਬ ਕੀ? ਅਤੇ ਬਣਦਾ ਹੈ ਫ਼ਕੀਰ!

"ਬਾਸ਼ਸ਼ਾਹੋ, ਦਰ ਹਕੀਕਤ ਗਾਂਧੀ ਚਾਹੁੰਦਾ ਹੈ, ਮੁਸਲਮਾਨ ਉਹਨੂੰ ਆਪਣਾ ਲੀਡਰ ਮੰਨ ਲੈਣ। ਮੁਸਲਮਾਨ ਦਾ ਲੀਡਰ ਕਾਫ਼ਿਰ ਕਿਵੇਂ ਹੋ ਸਕਦਾ ਹੈ! ਜਿਸ ਸ਼ਖ਼ਸ ਨੂੰ ਰਸੂਲ ਵਿਚ ਵਿਸ਼ਵਾਸ ਨਹੀਂ, ਮੁਸਲਮਾਨਾਂ ਦਾ ਲੀਡਰ ਕਿਵੇਂ ਹੋ ਸਕਦਾ ਹੈ......?"

ਵਯਾਸ ਨਾਲ ਵੀ ਜੌਹਰ ਦੀ ਬੋਲਚਾਲ। ਜੌਹਰ ਨੂੰ ਮੇਵ ਮੁਸਲਮਾਨ ਦੇ ਨਾਤੇ ਰਾਜਸਥਾਨੀ ਭਾਈ ਅਤੇ ਖੁਲ੍ਹੇ ਵਿਚਾਰਾਂ ਵਾਲਾ ਸਮਝਦਾ ਸੀ। 'ਜੌਹਰ ਭਾਈ' ਕਹਿੰਦਾ ਜਾਂ 'ਯਾਰ ਰਾਵ'। ਕਮਾਲ ਸਦਾ ਸਾੜ੍ਹੀ ਵਿਚ ਰਹਿੰਦੀ, ਇਸ ਲਈ ਉਹਨੂੰ ਕਮਾਲ ਭੈਣ। ਅਕਸਰ 'ਨਯਾਜ਼' ਦੇ ਹੇਠਾਂ ਮਹਿਤਾ ਦੇ ਘਰ ਮੁਲਾਕਾਤ ਹੋ ਜਾਂਦੀ। ਵਯਾਸ ਬੜੇ ਚੰਗੇ ਚਾਲਚਲਣ ਦਾ

ਮੰਨਿਆ ਜਾਂਦਾ ਸੀ। ਸਿਨੇਮਾ ਜਗਤ ਵਿਚ ਸ਼ਰਾਬ ਤੇ ਪ੍ਰਹੇਜ਼ ਕਰਨ ਵਾਲੇ ਵਿਰਲੇ। ਵਯਾਸ ਪਾਨ-ਸਿਗਰੇਟ ਤਕ ਨਾ ਛੂੰਹਦਾ। ਵਯਾਸ ਗਾਂਧੀ ਜੀ ਦਾ ਆਂਦਰ ਕਰਦਾ ਸੀ, ਪਰ ਗਾਂਧੀ ਜੀ ਦੀ ਮੁਸਲਿਮ ਲੀਗ ਅਤੇ ਜਿੰਨਾਹ ਦੀ ਖ਼ੁਸ਼ਾਮਦ ਦੀ ਨੀਤੀ ਨਾਲ ਬਹੁਤ ਗ਼ੁੱਸੇ। ਜੋ ਮੁਸਲਮਾਨ ਹਿੰਦੁਸਤਾਨ ਨੂੰ ਆਪਣਾ ਵਤਨ ਨਹੀਂ ਮੰਨਦੇ ਆਪਣੇ ਆਪ ਨੂੰ ਅਲੱਗ ਕੌਮ ਸਮਝਦੇ ਨੇ, ਉਨ੍ਹਾਂ ਨਾਲ ਕਿਹੀ ਯੂਨਿਟੀ ? ਦੇਸ਼ ਦੀ ਆਜ਼ਾਦੀ ਜਾਂ ਰਾਜਨੀਤੀ ਦੇ ਮੋਰਚੇ ਤੇ ਹਿੰਦੂ ਮੁਸਲਮਾਨ ਮਜ਼ਹਬਾਂ ਦਾ ਕੀ ਸਵਾਲ ? ਝਗੜਾ ਹਿੰਦੁਸਤਾਨੀਆਂ ਅਤੇ ਗ਼ੈਰ-ਹਿਦੁਸਤਾਨੀਆਂ ਵਿਚਕਾਰ। ਮਜ਼ਹਬ ਦੀ ਗੱਲ ਮੰਦਿਰ-ਮਸਜਿਦ ਵਿਚ। ਹਿੰਦੂਆਂ ਵਿਚ ਪੰਜਾਹ ਮਜ਼ਹਬ। ਕੋਈ ਭੈਂਸਾ ਖਾ ਜਾਏ ਕੋਈ ਪਿਆਜ਼ ਲਹਸਨ ਨਾ ਛੂਹੇ, ਪਰ ਹਿੰਦੁਸਤਾਨੀ ਹੋਣ ਦੇ ਨਾਤੇ ਸਭ ਹਿੰਦੂ। ਜੋ ਆਪਣੇ ਨੂੰ ਗ਼ੈਰ-ਹਿੰਦੁਸਤਾਨੀ ਅਤੇ ਅਲੱਗ ਕੌਮ ਕਹਿਣ ਉਨ੍ਹਾਂ ਨਾਲ ਏਕਤਾ-ਸਮਝੌਤਾ ਕਿਹਾ ?

ਆਪਣੇ ਦਿਲ ਦੀ ਗੱਲ ਵਯਾਸ ਕਰਦਾ ਸੀ ਹੇਠਾਂ ਮਹਿਤਾ ਨਾਲ, ਪਰ ਉਚੀ ਆਵਾਜ਼ ਵਿਚ, ਵਲੀ ਅਤੇ ਜੌਹਰ ਨੂੰ ਸੁਣਾ ਕੇ, "ਨੱਬੇ ਪਰਸੈਂਟ ਮੁਸਲਮਾਨ ਦਗ਼ਾਬਾਜ ! ਕੋਈ ਨੈਸ਼ਨਲਿਸਟ ਬਣ ਕੇ ਕਾਂਗਰਸ ਦਾ ਫ਼ਾਇਦਾ ਉਠਾ ਰਿਹਾ ਏ, ਕੋਈ ਲੀਗੀ ਬਣ ਕੇ, ਕੋਈ ਅੰਗਰੇਜ਼ ਦਾ ਪਿੱਠੂ ਬਣ ਕੇ। ਸਿਨੇਮਾ ਇੰਡਸਟਰੀ ਵਿਚ ਦੇਖ ਲਉ। ਉਂਜ ਕਹਿਣਗੇ ਸਾਡੇ ਮਜ਼ਹਬ ਵਿਚ ਨਚਣਾ-ਗਾਣਾ, ਸਾਂਗ-ਨਕਲ ਕਰਨਾ ਹਰਾਮ। ਸਾਡੀਆਂ ਔਰਤਾਂ ਪਰਦੇ ਵਿਚ ਰਹਿਣ ਵਾਲੀਆਂ ਪਾਰਸਾ ਪਰ ਪੈਸੇ ਲਈ ਆਪਣੀ ਬੇਟੀ-ਬਹੂ ਦਾ ਮੁਜਰਾ ਤਕ ਕਰਵਾਣ, ਉਹਨੂੰ ਸਟੇਜ ਤੇ ਨਚਾਣ ਤੋਂ ਵੀ ਝਿਜਕ ਨਹੀਂ। ਆਪਣੇ ਖ਼ਿਆਲ ਵਿਚ, ਜ਼ਲੀਲ ਕੰਮ ਲਈ ਮਹੀਪ ਕੁਮਾਰ, ਸੋਨਾ ਕੁਮਾਰੀ, ਵਨਮਾਲਾ ਬਣ ਜਾਣਗੇ। ਘਰ ਵਾਪਸ ਆ ਤੌਬਾ ਕਰ ਲਈ, ਫਿਰ ਪੱਕੇ ਦੀਨਦਾਰ ਮੁਸਲਮਾਨ ਯਾਕੂਬ, ਨਸੀਮਾ ਅਤੇ ਜ਼ੇਬਨ......!"

ਜੌਹਰ ਅਤੇ ਕਮਾਲ ਅਨੋਖੀ ਹਾਲਤ ਵਿਚ। ਕਿਸੇ ਨਾਲ ਝਗੜਾ ਨਹੀਂ ਚਾਹੁੰਦੇ ਸਨ। ਮੁਸਲਮਾਨ ਬਣੇ ਰਹਿਣਾ ਵੀ ਜ਼ਰੂਰੀ। ਜੌਹਰ ਕਦੀ ਮੁਸਲਿਮ ਲੀਗ ਅਤੇ ਜਿੰਨਾਹ ਦਾ ਸਮਰਥਨ ਕਰਦਾ—ਕਦੀ ਲੀਗ ਦੀ ਨੀਤੀ ਵਿਚ ਅੰਤਰ-ਵਿਰੋਧਾਂ ਦੇ ਕਾਰਣ ਅਸਹਿਮਤੀ ਵੀ ਪ੍ਰਗਟ ਕਰਦਾ। ਫ਼ੈਜ਼ੀ, ਮੇਹਰਅਲੀ, ਘਾਟੇ, ਮਹਿਤਾ ਅਤੇ ਸੱਦੂਦੀਨ ਵੀ ਕਾਂਗਰਸ-ਮੁਸਲਿਮ ਲੀਗ ਵਿਚ ਸਮਝੌਤੇ ਲਈ ਗਾਂਧੀ ਜੀ ਦੇ ਤਰੀਕੇ ਤੋਂ ਪ੍ਰੇਸ਼ਾਨ। ਲੰਮੀਆਂ ਬਹਿਸਾਂ—ਏਕਤਾ ਹਿੰਦੂ ਮੁਸਲਮਾਨ ਵਿਚ ਹੋਣੀ ਚਾਹੀਦੀ ਏ ਜਾਂ ਕਾਂਗਰਸ-ਲੀਗ ਵਿਚ ? ਸੰਪ੍ਰਦਾਇਕ ਏਕਤਾ ਦਾ ਤਰੀਕਾ, ਜਨਤਾ ਦਾ ਦ੍ਰਿਸ਼ਟੀਕੋਣ ਪਰਸਪਰ ਸਹਿਨਸ਼ੀਲਤਾ ਅਤੇ ਯਥਾਰਥਵਾਦੀ ਹੋਣਾ ਚਾਹੀਦਾ ਹੈ ਜਾਂ ਕਾਂਗਰਸ ਲੀਗ ਵਿਚ ਸਮਝੌਤੇਬਾਜ਼ੀ ?

ਮਹੀਨਿਆਂ ਤਕ ਗਾਂਧੀ ਜਿੰਨਾਹ ਖ਼ਤੋ-ਕਿਤਾਬਤ ਚਲਦੀ ਰਹੀ। ਗਾਂਧੀ ਜੀ ਨੇ ਜਿੰਨਾਹ ਕੋਲੋਂ ਮੁਲਾਕਾਤ ਮੰਗੀ। ਜਿੰਨਾਹ ਨੇ ਉਹਨੂੰ ਵਿਅਰਥ ਦਸ ਕੇ ਨਾਂਹ ਕਰ ਦਿਤੀ। ਗਾਂਧੀ ਜੀ ਨਿਰਾਸ਼ ਹੋਏ ਜਾਂ ਨਹੀਂ, ਚੁਪ ਹੋ ਗਏ। ਰਾਜਨੀਤਿਕ ਵਾਤਾਵਰਣ ਵਿਚ ਪੂਰੀ ਤਰ੍ਹਾਂ ਸ਼ਿਥਲਤਾ। ਜਰਮਨ ਅਤੇ ਜਾਪਾਨੀ ਫ਼ੌਜਾਂ ਜਿਸ ਤੇਜ਼ੀ ਨਾਲ ਅੱਗੇ ਵਧੀਆ ਸਨ, ਉਸ ਤੋਂ ਵਧ ਤੇਜ਼ੀ ਨਾਲ ਪਿਛੇ ਹਟ ਰਹੀਆਂ ਸਨ। ਜੌਹਰ ਅਤੇ ਕਮਾਲ ਦੇ ਮਨ ਵਿਚ ਰਾਜਨੀਤਿਕ ਸਥਿਤੀ ਦੇ ਸੁਲਝਣ ਨਾਲ ਅਗਿਆਤਵਾਸ ਖ਼ਤਮ ਹੋਣ ਦੀ ਆਸ ਅਤੇ ਉਮੰਗ ਉਠ ਕੇ ਦਬ ਗਈ।

1945 ਦਾ ਸ਼ੁਰੂ। ਸੱਦੂਦੀਨ ਦੇ ਘਰ ਜੌਹਰ ਬਹੁਤ ਦਿਲ ਲਾ ਕੇ ਕੰਮ ਕਰ ਰਿਹਾ ਸੀ। ਸੋਚ ਲਿਆ ਸੀ, ਅਗਿਆਤਵਾਸ ਦੇ ਬਾਅਦ ਗੁਜ਼ਾਰੇ ਲਈ ਇਹ ਹੀ ਕੰਮ ਜਾਰੀ ਰਖੇਗਾ। ਸੱਦੂਦੀਨ ਉਹਦੀ ਸੂਝਬੂਝ ਅਤੇ ਮਿਹਨਤ ਨਾਲ ਬਹੁਤ ਸੰਤੁਸ਼ਟ। ਪਿਛਲੇ ਸਾਲ ਦੀਵਾਲੀ ਤੋਂ ਉਹਨੂੰ ਆਪਣੇ ਕਾਰੋਬਾਰ ਦੇ ਵਿਤਰਣ, ਵਿਕਰੀ ਵਿਭਾਗ ਦਾ ਸਹਾਇਕ ਮੈਨੇਜਰ ਲਾ ਦਿਤਾ ਸੀ। ਸਾਢੇ ਤਿੰਨ ਸੌ ਮਹੀਨਾ ਅਤੇ ਫ਼ਲੈਟ ਦਾ ਕਿਰਾਇਆ। ਦਫ਼ਤਰ ਦੇ ਕੰਮ-ਕਾਜ ਲਈ ਫ਼ਰਮ ਦੀ ਇਕ ਗੱਡੀ ਉਹਦੇ ਕੋਲ ਰਹਿੰਦੀ। ਆਪ ਹੀ ਡਰਾਈਵ ਕਰਦਾ। ਉਹਨੂੰ ਅਤੇ ਕਮਾਲ ਨੂੰ ਦਫ਼ਤਰ ਜਾਣ ਦਾ ਵੀ ਆਰਾਮ। ਕਮਾਲ ਵੀ ਆਪਣੇ ਕੰਮ ਵਿਚ ਦਿਲਚਸਪੀ ਨਾਲ ਸੰਤੁਸ਼ਟ। 1945 ਜਨਵਰੀ ਵਿਚ ਤਨਖ਼ਾਹ ਤਿੰਨ ਸੌ ਮਹੀਨਾ, ਹੋਰ ਸੁਵਿਧਾਵਾਂ ਵੀ। ਮੱਧਮ ਵਰਗ ਦੇ ਸ਼ਹਿਰੀ ਦੀਆਂ ਜ਼ਰੂਰਤਾਂ ਦੇ ਪਖੋਂ ਸੰਤੁਸ਼ਟ ਜੀਵਨ। ਦਿਲ ਨੂੰ ਸਮਝਾ ਲਿਆ, ਪਤਾ ਨਹੀਂ ਕਦੋਂ ਤਕ ਇਹ ਜੀਵਨ ਚਲਣਾ ਹੈ। ਛਟਪਟਾਣ ਤੇ ਆਸ਼ਾ-ਨਿਰਾਸ਼ਾ ਦੇ ਝਕਝੋਲਿਆਂ ਨਾਲ ਘਬਰਾਣ ਦਾ ਕੀ ਫ਼ਾਇਦਾ। ਜੋ ਹੈ, ਉਹਨੂੰ ਆਪਣਾ ਵਰਤਮਾਨ ਸਮਝ ਕੇ ਸ਼ਾਂਤ ਰਹੋ।

ਅਪਰੈਲ ਦੇ ਤੀਜੇ ਹਫ਼ਤੇ ਵਿਚ ਖ਼ਬਰ—ਸੋਵੀਅਤ ਫ਼ੌਜਾਂ ਬਰਲਨ ਤੇ ਚੌਵੀ ਘੰਟੇ ਗੋਲੇ ਸੁੱਟ ਰਹੀਆਂ ਨੇ। ਕਿਸੇ ਵਕਤ ਵੀ ਬਰਲਨ ਦੇ ਪਤਨ ਦੀ ਆਸ। ਜਾਪਾਨੀ ਫ਼ੌਜਾਂ ਭਾਰਤ ਅਤੇ ਬਰਮਾ ਦੀਆਂ ਸੀਮਾਵਾਂ ਤੋਂ ਬਹੁਤ ਪਿਛੇ ਹਟ ਚੁਕੀਆਂ ਸਨ। ਦੋ ਮਈ ਨੂੰ ਮਿਤਰ-ਰਾਸ਼ਟਰਾਂ ਦੀ ਜਿੱਤ ਅਤੇ ਜੰਗ ਦੇ ਖ਼ਤਮ ਹੋਣ ਦਾ ਜਲਸਾ ਮਨਾਇਆ ਗਿਆ। ਸ਼ਹਿਰ ਵਿਚ ਸਰਕਾਰੀ ਇਮਾਰਤਾਂ, ਵਡੇ ਵਡੇ ਬਿਜ਼ਨੈਸ ਦੇ ਦਫ਼ਤਰਾਂ ਤੇ ਰੌਸ਼ਨੀ। ਕਮਿਯੂਨਿਸਟ ਪਾਰਟੀ ਨੇ ਵੀ ਨਾਜ਼ੀ ਹਾਰ ਅਤੇ ਸਮਾਜਵਾਦੀ ਪਰਜਾਤੰਤ੍ਰ ਦੀ ਵਿਜੇ ਦੀ ਖ਼ੁਸ਼ੀ ਵਿਚ ਜਲਸਾ ਮਨਾਇਆ। ਆਮ ਜਨਤਾ ਇਸ ਸਭ ਤੋਂ ਉਦਾਸੀਨ।

ਅਪਰੈਲ ਦੇ ਅਖ਼ੀਰ ਵਿਚ ਆਈ. ਸੀ. ਓ. ਸੀ. ਦੇ ਦਫ਼ਤਰ ਵਿਚ ਕੁਝ ਜਗਹ ਵਧਾਣ ਲਈ ਅਤੇ ਏਅਰ ਕੰਡੀਸ਼ਨ ਦਾ ਇੰਤਜ਼ਾਮ ਕਰਨ ਲਈ ਇਮਾਰਤ ਵਿਚ ਕੁਝ ਬਦਲਿਆ ਜਾ ਰਿਹਾ ਸੀ। ਜਨ-ਸੰਪਰਕ ਅਧਿਕਾਰੀ ਦੇ ਵਡੇ ਕਮਰੇ ਵਿਚ ਪਾਰਟੀਸ਼ਨ ਦੇ ਪਿਛੇ ਕਮਾਲ ਦੇ ਬੈਠਣ ਦੀ ਜਗਹ ਤੇ ਕੰਧ ਦੇ ਨਾਲ ਫ਼ਰਸ਼ ਉਖਾੜਿਆ ਗਿਆ। ਉਥੇ ਟੁਰਨ ਫਿਰਨ ਲਈ ਟੈਂਪਰੇਰੀ ਤਖ਼ਤੇ ਡਾਹ ਦਿਤੇ ਗਏ ਸਨ। ਕਮਾਲ ਅਲਮਾਰੀ ਵਿਚੋਂ ਇਕ ਫ਼ਾਈਲ ਲੈਣ ਲਈ ਉਥੇ ਗਈ ਸੀ। ਇਕ ਤਖ਼ਤਾ ਉਹਦੇ ਪੈਰ ਦੇ ਭਾਰ ਨਾਲ ਉਲਟ ਗਿਆ।

ਕਮਾਲ ਨੂੰ ਹੋਸ਼ ਆਈ ਤਾਂ ਸਾਰਾ ਜਿਸਮ ਪੀੜ ਨਾਲ ਚੀਰਿਆ ਜਾ ਰਿਹਾ ਸੀ। ਆਫ਼ਿਸ ਦੀਆਂ ਦੋ ਸਟੈਨੋ ਕੁੜੀਆਂ ਉਹਨੂੰ ਸਟਰੈਚਰ ਤੇ ਲਿਟਾ ਰਹੀਆਂ ਸਨ। ਨੇੜੇ ਇਕ ਡਾਕਟਰ ਗਲੇ ਵਿਚ ਸਟੈਥਸਕੋਪ ਲਟਕਾਈ। ਉਹਦੀ ਸਾੜ੍ਹੀ ਖ਼ੂਨ ਨਾਲ ਤਰ। ਤਖ਼ਤਾ ਉਲਟਣ ਨਾਲ ਦੋ-ਢਾਈ ਫ਼ੁਟ ਹੇਠਾਂ ਡਿਗ ਪਈ ਸੀ। ਹੇਠਾਂ ਕਮਰੇ ਵਿਚ ਮੁਰੰਮਤ ਲਈ ਸਾਮਾਨ ਅਤੇ ਤਖ਼ਤੇ ਪਏ ਸਨ, ਉਨ੍ਹਾਂ ਤੇ ਜਾ ਡਿਗੀ। ਡਾਕਟਰ ਤੇ ਸਟੈਨੋ ਕੁੜੀਆਂ ਕਮਾਲ ਨੂੰ ਐਂਬੂਲੈਂਸ ਵਿਚ ਹਸਪਤਾਲ ਲੈ ਗਈਆਂ। ਦਫ਼ਤਰ ਦਾ ਮੈਨੇਜਰ ਆਪਣੀ ਕਾਰ ਵਿਚ ਨਾਲ ਗਿਆ।

ਜੌਹਰ ਸਾਢੇ ਪੰਜ ਦੇ ਲਗਭਗ ਪੁਰਜ਼ਿਆਂ ਦੇ ਕਾਰਖ਼ਾਨਿਆਂ ਵਿਚ ਇਨਸਪੈਕਸ਼ਨ ਕਰਨ ਮਗਰੋਂ ਦਫ਼ਤਰ ਆਇਆ। ਆਈ. ਸੀ. ਓ. ਸੀ. ਦੇ ਦਫ਼ਤਰ ਤੋਂ ਫ਼ੋਨ ਤੇ ਆਈ ਖ਼ਬਰ

ਸੁਣ ਕੇ ਹਸਪਤਾਲ ਦੌੜਿਆ ਗਿਆ। ਲਾਈਟ ਵਾਰਡ ਦੀ ਸਿਸਟਰ ਉਹਨੂੰ ਵਾਰਡ ਇਨਚਾਰਜ ਡਾਕਟਰ ਦੇ ਕਮਰੇ ਵਿਚ ਲੈ ਗਈ। ਡਾਕਟਰ ਨੇ ਹਮਦਰਦੀ ਨਾਲ ਸਾਰੀ ਗਲ ਸਮਝਾਈ : ਪੰਜ ਮਹੀਨੇ ਦਾ ਗਰਭ ਸੀ। ਡਿਗਣ ਦੇ ਝਟਕੇ ਨਾਲ ਬੱਚਾ ਆਪਣੀ ਥਾਂ ਤੋਂ ਹਿਲ ਗਿਆ ਸੀ। ਬਹੁਤ ਤੇਜ਼ ਬਲੀਡਿੰਗ ਨਾਲ ਮਰੀਜ਼ ਦੀ ਜਾਨ ਖ਼ਤਰੇ ਵਿਚ। ਇਲਾਜ ਲਈ ਆਪਰੇਸ਼ਨ ਨਾਲ ਗਰਭ ਨੂੰ ਕਢਣਾ ਜ਼ਰੂਰੀ। ਆਪਰੇਸ਼ਨ ਲਈ ਪਤੀ ਦੀ ਮਰਜ਼ੀ ਚਾਹੀਦੀ ਸੀ, ਡਾਕਟਰ ਨੇ ਉਹ ਫ਼ਾਰਮ ਜੌਹਰ ਦੇ ਸਾਹਮਣੇ ਰਖ ਦਿਤਾ। ਜੌਹਰ ਨੇ ਫ਼ੌਰਨ ਦਸਤਖ਼ਤ ਕਰ ਦਿਤੇ।

ਜੌਹਰ ਨੂੰ ਨਰਸ ਪ੍ਰਾਈਵੇਟ ਵਾਰਡ ਦੇ ਕਮਰੇ ਵਿਚ ਲੈ ਗਈ। ਕਮਾਲ ਸਫ਼ੇਦ ਚਾਦਰਾਂ ਵਿਚ ਲਿਪਟੀ ਚਿਟੇ ਬਿਸਤਰੇ ਤੇ ਲੇਟੀ ਸੀ। ਦਰਦ ਰੋਕਣ ਲਈ ਦਿਤੇ ਗਏ ਇਨਜੈਕਸ਼ਨਾਂ ਦੇ ਕਾਰਣ ਅਧੀ ਨੀਂਦਰ ਵਿਚ। ਚਿਹਰਾ ਬਹੁਤ ਉਤਰਿਆ ਹੋਇਆ, ਪੀਲਾ। ਖ਼ੂਨ ਨਹੀਂ ਸੀ ਦਿਸਦਾ। ਜੌਹਰ ਨੂੰ ਵੇਖ ਕੇ ਰੋਣ ਨਿਕਲ ਗਿਆ, ਅੱਖਾਂ ਗਿਲੀਆਂ। ਜੌਹਰ ਨੇ ਤਸੱਲੀ ਦੇਣ ਲਈ ਹੱਥ ਉਹਦੇ ਮੱਥੇ ਤੇ ਰਖ ਦਿਤਾ। ਕਮਾਲ ਬੁਲ੍ਹ ਦਬਾਈ ਪੀੜ ਵਿਚ ਡੂੰਘੇ ਸਾਹ ਲੈ ਰਹੀ ਸੀ। ਉਹਨੂੰ ਫ਼ੌਰਨ ਔਪਰੇਸ਼ਨ ਥੀਏਟਰ ਵਿਚ ਲੈ ਜਾਣਾ ਜ਼ਰੂਰੀ ਸੀ।

ਕਮਾਲ ਨੂੰ ਔਪਰੇਸ਼ਨ ਥੀਏਟਰ ਵਿਚੋਂ ਪੌਣੇ ਘੰਟੇ ਬਾਅਦ ਲਿਆਂਦਾ ਗਿਆ। ਬੇਸੁਧ, ਚਿਹਰਾ ਸਫ਼ੇਦ, ਅਹਿਲ, ਜਿਵੇਂ ਮੋਮ ਦੀ ਮੂਰਤੀ। ਗਰਭ ਕਢ ਕੇ ਰੋਗਣ ਦਾ ਜਿਸਮ ਪੱਟੀਆਂ ਨਾਲ ਜਕੜ ਦਿਤਾ ਗਿਆ ਸੀ। ਨਰਸ ਨੇ ਦਸਿਆ, ਉਹਦੀ ਨੀਂਦਰ ਪੰਜ ਛੇ ਘੰਟੇ ਤੋਂ ਪਹਿਲਾਂ ਨਾ ਖੁਲੇਗੀ।

ਡਾਕਟਰ ਨੇ ਕਮਾਲ ਨੂੰ ਇਲਾਜ ਲਈ ਹਫ਼ਤਾ ਭਰ ਹਸਪਤਾਲ ਵਿਚ ਰਖਿਆ। ਉਹਨੂੰ ਸੱਟ ਦਫ਼ਤਰ ਵਿਚ ਕੰਪਨੀ ਦਾ ਕੰਮ ਕਰਦਿਆਂ ਲੱਗੀ ਸੀ। ਕਮਾਲ ਜਾਣਦੀ ਸੀ ਕਿ ਜੇ ਇਹੋ ਜਿਹੀ ਘਟਨਾ ਅਮਰੀਕਾ ਵਿਚ ਹੁੰਦੀ ਤਾਂ ਕਮਾਲ ਕੰਪਨੀ ਕੋਲੋਂ ਪਤਾ ਨਹੀਂ ਕਿੰਨੇ ਹਰਜਾਨੇ ਦਾ ਤਕਾਜ਼ਾ ਕਰਦੀ। ਹਸਪਤਾਲ ਵਿਚ ਸਾਰਾ ਇਲਾਜ ਕੰਪਨੀ ਵਲੋਂ। ਉਹਦੇ ਬਾਅਦ ਵੀ ਇਲਾਜ ਦਾ ਪੂਰਾ ਖ਼ਰਚਾ, ਆਰਾਮ ਲਈ ਦਸੇ ਗਏ ਟਾਈਮ ਦੀ ਪੂਰੀ ਤਨਖ਼ਾਹ। ਡਾਕਟਰ ਨੇ ਇਕ ਮਹੀਨਾ ਪੂਰਾ ਆਰਾਮ ਅਤੇ ਇਕ ਮਹੀਨੇ ਬਾਅਦ ਦਿਖਾ ਜਾਣ ਦੀ ਸਲਾਹ ਦਿਤੀ।

ਕਮਾਲ ਦੇ ਸਾਰੇ ਇਲਾਜ ਪੂਰੇ ਆਰਾਮ, ਅਤੇ ਉਹਦਾ ਮਨ ਉਦਾਸ ਨਾ ਹੋਣ ਦੇਣ ਲਈ ਜੌਹਰ ਪੂਰੀ ਤਰ੍ਹਾਂ ਚੌਕਸ। ਸਵੇਰੇ ਸ਼ਾਮ ਦੇਰ ਤਕ ਉਹਦੇ ਕੋਲ ਬੈਠ ਉਹਦਾ ਦਿਲ ਲਾਈ ਰਖਦਾ। ਉਹਦੇ ਲਈ ਵਧੀਆ ਫਲ-ਫੁਲ, ਗਮਲੇ, ਨਵੀਆਂ ਕਿਤਾਬਾਂ, ਮੈਗਜ਼ੀਨਾਂ ਆਦਿ ਖ਼ਰੀਦ ਲਿਆਉਂਦਾ। ਸੱਦੂਦੀਨ ਨੂੰ ਵੀ ਮਿੱਤਰ ਦੀ ਪਤਨੀ ਅਤੇ ਕਮਾਲ ਲਬੀ ਸਨੇਹ ਕਰਕੇ ਉਹਦੀ ਚਿੰਤਾ। ਹਸਪਤਾਲ ਤੋਂ ਘਰ ਆ ਗਈ ਤਾਂ ਸੱਦੂਦੀਨ ਪਤਨੀ, ਬੇਟੀ ਸੁਲਤਾਨਾ ਨਾਲ ਹਾਲ ਚਾਲ ਪੁਛਣ ਆਇਆ ਸੀ। ਮਰੀਜ਼ਾ ਦਾ ਦਿਲ ਲਾਣ ਲਈ ਰੇਡੀਓ ਪਹੁੰਚਾ ਦਿਤਾ ਸੀ। ਆਮ ਲੋਕਾਂ ਲਈ ਇਹ ਆਸਾਨ ਨਹੀਂ ਸੀ। ਉਸ ਘਟਨਾ ਨਾਲ ਕਮਾਲ ਦੇ ਦਿਲ-ਦਿਮਾਗ਼ ਤੇ ਐਸੀ ਸੱਟ ਕਿ ਉਦਾਸੀ ਕਿਸੇ ਤਰ੍ਹਾਂ ਦੂਰ ਨਾ ਹੋ ਰਹੀ ਸੀ। ਜੌਹਰ ਹਰ ਕੋਸ਼ਿਸ਼ ਕਰਦਾ। ਪਰ ਕਮਾਲ ਦੀ ਉਦਾਸੀ ਅਟੁਟ। ਕਿਤਾਬ ਜਾਂ ਮੈਗਜ਼ੀਨ ਪੜ੍ਹਦਿਆਂ, ਰੇਡੀਓ ਤੇ ਸਮਾਚਾਰ ਸੁਣਦਿਆਂ ਉਦਾਸ ਖ਼ਿਆਲ ਦਿਮਾਗ਼ ਵਿਚ ਮੰਡਰਾਂਦੇ ਰਹਿੰਦੇ।

ਕਮਾਲ ਦੀ ਡੂੰਘੀ ਉਦਾਸੀ ਦੇ ਪਰਦੇ ਪਿਛੇ ਕਈ ਗੱਲਾਂ ਸਨ—ਪੌਣੇ ਦੋ ਸਾਲ ਪਹਿਲਾਂ ਜੌਹਰ ਦੇ ਨਾਲ ਖੋਲ੍ਹੀ ਵਿਚ ਗ੍ਰਿਹਸਤੀ ਸ਼ੁਰੂ ਕਰਨ ਤੇ ਦੋ ਤਿੰਨ ਹਫ਼ਤੇ ਬਾਅਦ ਕਮਾਲ ਨੇ ਜੌਹਰ ਦੇ ਹੱਥ ਆਪਣਿਆਂ ਹੱਥਾਂ ਵਿਚ ਲੈ ਕੇ ਉਹਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿਹਾ ਸੀ : ਮੀਆਂ ਤੇਰਾ ਜੋ ਹਾਲ, ਮੈਨੂੰ ਸਾਲ ਭਰ ਬੈਠਾ ਦਿਉਗੇ......।

ਉਂਜ ਸਾਨੂੰ ਕੀ ਡਰ ਪਰ ਆਪਣੀ ਸਥਿਤੀ ਤੋਂ ਬੇਖ਼ਬਰ ਕਿਉਂ ਰਹੀਏ। ਮੈਂ ਤੂੰ ਚਿੜੀ-ਚਿੜਾ। ਗੁਜਰਾਤਨ ਦੇ ਘਰੋਂ ਦੂਰ ਉਡ ਆਏ। ਇਥੇ ਡਰ ਹੋਏ ਤਾਂ ਉਡ ਕੇ ਕਿਧਰੇ ਹੋਰ ਜਾ ਬੈਠਾਂਗੇ। ਸਾਡਾ ਦੋਹਾਂ ਦਾ ਕੀ, ਕਿਸੇ ਡਾਲੀ ਤੇ—ਛਤ ਦੀ ਸ਼ਤੀਰ ਤੇ ਮੋਢੇ ਨਾਲ ਮੋਢਾ ਜੋੜੀ ਰਾਤ ਬਿਤਾ ਦੇਈਏ। ਤੂੰ ਇਕ ਚੂੰਨੂੰ ਮੂੰਨੂੰ ਚਿਪਕਾ ਦੇਏਂਗਾ ਤਾਂ ਉਹਨੂੰ ਬਾਂਦਰੀ ਵਾਂਗ ਛਾਤੀ ਨਾਲ ਲਾਈ ਕਿਥੇ ਕਿਥੇ ਦੌੜਦੀ ਫਿਰਾਂਗੀ ? ਫਿਰ ਇਸ ਤੰਗੀ ਤੇ ਤੰਗ ਥਾਂ ਵਿਚ ਆਉਣ ਵਾਲੇ ਵਿਚਾਰੇ ਨਾਲ ਵੀ ਜ਼ੁਲਮ ! ਮਿਹਰਬਾਨੀ ਕਰਕੇ ਅਜ ਹੀ ਕਿਸੇ ਕੈਮਿਸਟ ਕੋਲੋਂ......।

ਸ਼ਾਦੀ ਦੇ ਤੀਜੇ ਸਾਲ ਵਿਚ ਹੀ ਗੋਤੀ ਦੇ ਪੇਟ ਵਿਚ ਦੂਜਾ ਬੱਚਾ ਆ ਗਿਆ ਤਾਂ ਡਾਕਟਰ ਰਜ਼ਾ ਘਬਰਾ ਗਿਆ ਸੀ......ਇਸ ਹਿਸਾਬ ਕਿਸ ਤਰ੍ਹਾਂ ਚਲੇਗਾ। ਪਰਹੇਜ਼ ਦੀ ਗੱਲ ਫ਼ਜ਼ੂਲ। ਪਰਹੇਜ਼ ਕਰ ਕੌਣ ਸਕਦਾ ਹੈ ? ਆਖ਼ਿਰ ਕਿੰਨਾ ਪਰਹੇਜ਼ ? ਸਾਲ ਵਿਚ ਇਕ ਵਾਰ ਵੀ ਪਰਹੇਜ਼ ਟੁੱਟਾ ਤਾਂ ਹਰ ਸਾਲ ਖ਼ੁਦਾ ਦੀ ਬਰਕਤ। ਇਸ ਵਿਸ਼ੇ ਤੇ ਅਮਰ-ਉਸ਼ਾ ਦੀ ਰਜ਼ਾ ਨਾਲ ਪੂਰੀ ਸਹਿਮਤੀ।

ਕਮਾਲ ਨੂੰ ਬੱਚੇ ਪਿਆਰੇ ਲੱਗਦੇ ਸਨ। ਗੁਆਂਢਣ ਤੇ ਖਿੜਦੀ—ਜੂਲੀ ਕਿੰਨੀ ਪਿਆਰੀ ਬੱਚੀ ਹੈ, ਉਹਨੂੰ ਕਿਹੀ ਬੇਪ੍ਰਵਾਹੀ ਨਾਲ ਰਖਦੀ ਹੈ। ਕਮਾਲ ਕਦੀ ਛੁੱਟੀ ਦੇ ਦਿਨ ਸ਼ੌਕ ਨਾਲ ਜੂਲੀ ਦੀ ਕੰਘੀ ਕਰਕੇ ਵਧੀਆ ਰਿਬਨ ਬੰਨ੍ਹ ਦੇਂਦੀ। ਬਾਂਦਰਾ ਦੇ ਬਜ਼ਾਰ ਵਿਚ ਨਾਲ ਲੈ ਜਾਂਦੀ। ਕਮਾਲ ਡੇਢ ਸਾਲ ਤਕ 'ਨਯਾਜ਼' ਵਿਚ ਆਰਾਮਦਾਇਕ ਜਗਹ ਤੇ ਆ ਜਾਣ ਨਾਲ ਵੀ ਉਸੇ ਤਰ੍ਹਾਂ ਸਾਵਧਾਨੀ ਤੇ ਦ੍ਰਿੜ੍ਹ ਰਹੀ। ਫਿਰ ਰਾਜਨੀਤਿਕ ਨਿਰਾਸ਼ਾ ਨਾਲ ਸਾਵਧਾਨੀ ਘਟ ਹੋਣ ਲੱਗੀ। ਜਿੰਨਾਹ ਅਤੇ ਲੀਗ ਦਾ ਦਿਲ ਬਦਲਣ ਲਈ ਗਾਂਧੀ ਜੀ ਦੀਆਂ ਕੋਸ਼ਿਸ਼ਾਂ ਦਾ ਕੁਝ ਨਾ ਬਣਿਆ। ਸਭ ਪਾਸੇ ਉਦਾਸੀ। ਕਮਾਲ ਤੇ ਵੀ ਇਸ ਦਾ ਪ੍ਰਭਾਵ।......ਦਿਸਦਾ ਹੈ ਜ਼ਿੰਦਗੀ ਇੰਜ ਹੀ ਕਟੇਗੀ। ਅਜਿਹੇ ਜੀਵਨ ਦੀ ਕੀ ਸਾਰਥਕਤਾ ? ਇਸ ਕਰਾਂਤੀ ਦਾ ਨਤੀਜਾ ਸਾਡੇ ਜੀਵਨ ਦੀ ਇਹੀ ਕਿਸਮਤ। ਕੀ ਅਸੀਂ ਇਸਮਾਈਲ-ਕਮਾਲ ਹੀ ਰਹਾਂਗੇ ? ਇਸਮਾਈਲ ਸਦਾ ਮਸ਼ੀਨਾਂ ਵੇਚਦਾ ਰਹੇਗਾ। ਮੈਂ ਤੇਲ ਵੇਚਣ ਵਿਚ ਮਦਦ ਕਰਦੀ ਰਹਾਂਗੀ ਤਾਂ ਕੀ ?......ਅਤੇ ਜੋ ਬਿਰਜੂ ਵਰਗੇ ਸੈਂਕੜੇ ਖੇਤ ਰਹੇ ਜਾਂ ਦਰਖ਼ਤਾਂ ਨਾਲ ਲਟਕਾ ਦਿਤੇ ਗਏ ! ਜਦੋਂ ਮੁਲਕ ਕਰਵਟ ਲਏਗਾ, ਵੇਖਿਆ ਜਾਏਗਾ।

ਹਸਪਤਾਲ ਤੋਂ ਛੁੱਟੀ ਦੇਂਦਿਆਂ ਡਾਕਟਰ ਨੇ ਕਿਹਾ ਸੀ, ਇਕ ਮਹੀਨੇ ਬਾਅਦ ਮਰੀਜ਼ਾ ਦੀ ਹਾਲਤ ਦੇਖ ਕੇ ਸਲਾਹ ਦਿਤੀ ਜਾਏਗੀ। ਇਕ ਮਹੀਨੇ ਬਾਅਦ ਡਾਕਟਰ ਨੇ ਕਮਾਲ ਨੂੰ ਐਗਜ਼ਾਮਨ ਕਰਕੇ ਕਿਹਾ, ਇਲਾਜ ਨਾਲ ਸਭ ਠੀਕ ਹੋ ਗਿਆ ਹੈ। ਚੋਟ ਡੂੰਘੀ ਸੀ। ਬੱਚੇਦਾਨੀ ਦਾ ਮੂੰਹ ਕਟਿਆ ਗਿਆ ਸੀ। ਅਗੋਂ ਗਰਭ ਰਹਿਣ ਦੀ ਸੰਭਾਵਨਾ ਨਹੀਂ ਦਿਸਦੀ। ਡਾਕਟਰ ਨੇ ਤਾਕਤ ਦੀਆਂ ਦਵਾਈਆਂ ਲਿਖ ਕੇ ਇਕ ਮਹੀਨਾ ਹੋਰ ਆਰਾਮ ਲਈ ਕਿਹਾ।

ਡਾਕਟਰ ਦੀ ਗੱਲ ਨਾਲ ਕਮਾਲ ਨੂੰ ਦੂਜੀ ਸੱਟ। ਪਹਿਲੀ ਸੱਟ ਨਾਲ ਜਿੰਨੀ ਪੀੜ ਸਰੀਰ ਨੇ ਭੁਗਤੀ ਸੀ, ਉਸ ਤੋਂ ਵਧ ਪੀੜ ਦਿਲ ਦਿਮਾਗ਼ ਦੀ......ਨਾਰੀ ਦੇ ਸਿਰਜਨ ਗੁਣ ਤੋਂ ਵਿਹੂਣੀ ਹੋ ਗਈ।

ਡਾਕਟਰ ਕੋਲੋਂ ਆ ਕੇ ਕਮਾਲ ਪੌੜੀਆਂ ਚੜ੍ਹ ਕੇ ਉਪਰ ਪਹੁੰਚੀ ਤਾਂ ਗਲਾ ਸੁਕ ਤਿਹਾ ਸੀ। ਏਨੀ ਉਦਾਸ ਕਿ ਆਟਿਨ ਨੂੰ ਪਾਣੀ ਦੇ ਗਲਾਸ ਲਈ ਵੀ ਨਾ ਕਹਿ ਸਕੀ। ਚੁਪਚਾਪ ਪਲੰਘ ਤੇ ਲੇਟ ਅੱਖਾਂ ਬੰਦ ਕਰ ਲਈਆਂ।

ਸ਼ਾਮੀਂ ਜੌਹਰ ਆਇਆ ਤਾਂ ਕਮਾਲ ਰੇਡੀਓ ਕੋਲ ਆਰਾਮ ਕੁਰਸੀ ਤੇ ਬੈਠੀ ਸੀ। ਜੌਹਰ ਦੇ ਸਵਾਗਤ ਵਿਚ ਚਿਹਰੇ ਤੇ ਮੁਸਕਾਨ ਤਕ ਨਹੀਂ।

"ਕਿਉਂ ਅਛੀ, ਏਨੀ ਸੁਸਤ ਕਿਉਂ ?" ਜੌਹਰ ਕੁਰਸੀ ਦੀ ਬਾਂਹ ਤੇ ਬੈਠ ਗਿਆ, "ਦੋਪਹਿਰੀਂ ਨੀਊਜ਼ ਸੁਣੀ।"

ਉਦਾਸੀ ਵਿਚ ਕਮਾਲ ਨੂੰ ਰੇਡੀਓ ਤੋਂ ਖ਼ਬਰਾਂ ਸੁਣਨ ਦਾ ਧਿਆਨ ਹੀ ਨਹੀਂ ਆਇਆ ਸੀ। ਸਮਾਚਾਰ ਸੁਣਨ ਲਈ ਕੋਈ ਉਤਸੁਕਤਾ ਵੀ ਜ਼ਾਹਿਰ ਨਾ ਕੀਤੀ। ਜੌਹਰ ਨੇ ਬਾਹਵਾਂ ਕਮਾਲ ਦੇ ਗਲੇ ਵਿਚ ਪਾ ਚਿਹਰਾ ਉਪਰ ਚੁਕ ਕੇ ਪੁਛਿਆ, "ਅਛੀ ਡਿਅਰ, ਏਨੀ ਉਦਾਸ ਕਿਉਂ ? ਕੀ ਵਾਪਸ ਆਉਣ ਵੇਲੇ ਕੋਈ ਪ੍ਰੇਸ਼ਾਨੀ ਹੋਈ ?"

"ਤੈਨੂੰ ਨਹੀਂ ਪਤਾ। ਤੇਰੇ ਸਾਹਮਣੇ ਤੇ ਡਾਕਟਰ ਨੇ ਕਿਹਾ ਸੀ, ਮੈਂ ਬਾਂਝ ਬੰਜਰ ਹੋ ਗਈ। ਮੇਰੀ ਜ਼ਿੰਦਗੀ......!"

"ਕੀ ਬਕਵਾਸ ! ਇਹ ਗੱਲ ਮੁੜ ਨਹੀਂ !" ਜੌਹਰ ਨੇ ਕਮਾਲ ਦੇ ਹੋਠਾਂ ਤੇ ਹੱਥ ਰਖ ਦਿਤਾ, "ਦਿਮਾਗ਼ ਖ਼ਰਾਬ ਹੋ ਗਿਆ ਹੈ ਤੇਰਾ ! ਤੂੰ ਕੇਵਲ ਮਾਦਾ ਹੈਂ, ਮਨੁੱਖ ਨਹੀਂ ? ਤੇਰੀ ਜ਼ਿੰਦਗੀ ਦਾ ਕੀ ਇਹ ਹੀ ਉਦੇਸ਼ ? ਸਭ ਭੁਲ ਗਈ ?"

"ਤੇਰੇ ਖ਼ਿਆਲ ਵਿਚ ਮੈਂ ਬਕ ਰਹੀ ਹਾਂ ? ਮਰਦ ਹੋ, ਮੇਰਾ ਦਰਦ ਕੀ ਜਾਣੋ !"

"ਉਹੋ, ਹੁਣ ਜੀਵਨ ਦੀ ਸਾਰਥਕਤਾ ਕੀ ਇਸੇ ਨਜ਼ਰੀਏ ਤੋਂ ਦੇਖੇਂਗੀ ?" ਜੌਹਰ ਖਿਝ ਕੇ ਬੋਲਿਆ, "ਤੂੰ ਇਨਸਾਨ ਨਹੀਂ ਸਿਰਫ਼ ਮਾਦਾ ਔਰਤ ਰਹਿ ਗਈ !"

"ਇਸ ਵਿਚ ਨਜ਼ਰੀਏ ਦੀ ਕੀ ਗੱਲ ! ਇਨਸਾਨ ਹਾਂ ਤੇ ਕੀ ਮਾਦਾ ਔਰਤ ਨਹੀਂ ?"

"ਕੀ ਕਹਿ ਰਹੀ ਏਂ ਅਛੀ ! ਚੇਤਨ ਮਨੁੱਖ ਇਨਸਟਿੰਕਟ ਨਾਲ ਚਲਦੇ ਨੇ ਕਿ ਬੁਧੀ ਵਿਵੇਕ ਨਾਲ ?"

"ਬੁਧੀ-ਵਿਵੇਕ ਨੂੰ ਇਨਸਟਿੰਕਟ ਵਿਚ ਮਦਦਗਾਰ ਹੋਣਾ ਚਾਹੀਦਾ ਹੈ। ਮਰਦ ਵਿਚ ਉਹ ਇਨਸਟਿੰਕਟ ਪਲ ਦਾ ਆਵੇਗ, ਔਰਤ ਵਿਚ ਸਥਾਈ।"

"ਗੁਆਂਢਣ ਦੇ ਸਾਥ ਵਿਚ ਕੁਝ ਜ਼ਿਆਦਾ ਹੀ ਫ਼ੀਮੇਲ ਹੋ ਗਈ !" ਜੌਹਰ ਨੇ ਤੌਹਨਾ ਦਿਤਾ।

"ਗ਼ਲਤ ਗੱਲ, ਮੈਂ ਸਦਾ ਹੀ ਫ਼ੀਮੇਲ ਹਾਂ ਤੇ ਰਹਾਂਗੀ !"

"ਸੰਘਰਸ਼ ਵਿਚ ਹਿੱਸਾ ਲੈਣ ਲਈ ਬੇਟੇ ਤਕ ਦੀ ਚਿੰਤਾ ਨਾ ਕੀਤੀ, ਅੰਦੋਲਨ ਵਿਚ ਕੁੱਦ ਪਈ, ਓਦੋਂ ਵੀ ਤੇ ਫ਼ੀਮੇਲ ਸੈਂ !"

"ਬਿਲਕੁਲ ਫ਼ੀਮੇਲ......ਕਾਂਸ਼ੀਅਸ ਫ਼ੀਮੇਲ। ਸੁਚੇਤ ਅਕਲਮੰਦ ਔਰਤ ਆਪਣੇ ਸਮਾਜ

ਲਈ ਜ਼ਿਆਦਾ ਚਿੰਤਾ ਕਰੇਗੀ। ਪੈਦਾ ਔਰਤ ਕਰਦੀ ਹੈ, ਰਖਿਆ ਦੀ ਚਿੰਤਾ ਵੀ ਉਹਨੂੰ ਹੀ ਰਹੇਗੀ।" ਕਮਾਲ ਨੇ ਜੌਹਰ ਵਲੋਂ ਮਾਨ ਨਾਲ ਪਿੱਠ ਫੇਰ ਲਈ।

ਦੂਜੇ ਦਿਨ ਸਵੇਰੇ ਵਲੀ ਨੇ ਅਖ਼ਬਾਰ ਵਿਚੋਂ ਘੋਸ਼ਣਾ ਕੀਤੀ : ਕਲ ਦੁਪਹਿਰ ਅਹਿਮਦਗੜ੍ਹ ਕਿਲ੍ਹੇ ਵਿਚ ਕਾਂਗਰਸ ਦੇ ਪ੍ਰੈਜ਼ੀਡੈਂਟ ਆਜ਼ਾਦ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਨਹਿਰੂ, ਪਟੇਲ ਰਿਹਾ ਕਰ ਦਿਤੇ ਗਏ। ਕਾਗਰਸ ਤੇ ਮੁਸਲਿਮ ਲੀਗ ਵਿਚ ਦੇਸਾਈ-ਲਿਆਕਤ ਅਲੀ ਫ਼ਾਰਮੂਲੇ ਤੇ ਗੱਲਬਾਤ ਲਈ ਪੰਦਰਾਂ ਦਿਨ ਤਕ ਕਾਨਫ਼ਰੰਸ ਦੀ ਸੰਭਾਵਨਾ।

ਕਮਾਲ ਨੇ ਤ੍ਰਬਕ ਕੇ ਜੌਹਰ ਵਲ ਦੇਖਿਆ, "ਕਲ ਰਾਤੀਂ ਰੇਡੀਓ ਤੇ ਸਮਾਚਾਰ ਸੁਣਨ ਦਾ ਧਿਆਨ ਹੀ ਨਹੀਂ ਰਿਹਾ!"

"ਮੈਂ ਤੇ ਤੈਨੂੰ ਖ਼ਾਸ ਖ਼ਬਰ ਸੁਣਾਉਣਾ ਚਾਹੁੰਦਾ ਸਾਂ। ਤੂੰ ਮਾਦਾ ਬਣਨ ਤੇ ਤੁਲੀ ਹੋਈ ਸੈਂ। ਰੇਡੀਓ ਤੇ ਅਖ਼ਬਾਰ ਵਿਚ ਅੰਦਰਲੀ ਖ਼ਬਰ ਨਹੀਂ ਆ ਸਕਦੀ।"

ਬੰਬਈ ਸਰਕਾਰ ਦਾ ਚੀਫ਼ ਸੈਕ੍ਰੇਟਰੀ ਸਰ ਹਾਤਿਮ ਜੀ ਸੱਦ੍ਰਦੀਨ ਦੀ ਪਤਨੀ ਦਾ ਤਾਇਆ ਸੀ। ਸੱਦ੍ਰਦੀਨ ਖ਼ਾਲਿਦਾ ਦਾ ਉਨ੍ਹਾਂ ਦੇ ਘਰ ਆਉਣ ਜਾਣ। ਹਾਤਿਮ ਜੀ ਆਪਣੀ ਯੋਗਤਾ ਕਰਕੇ ਬੰਬਈ ਦੇ ਗਵਰਨਰ ਐਮਰਸਨ ਦਾ ਖ਼ਾਸ ਵਿਸ਼ਵਾਸ ਪਾਤਰ। ਇਕ ਦਿਨ ਸ਼ਾਮੀਂ ਸੱਦ੍ਰਦੀਨ ਅਤੇ ਖ਼ਾਲਿਦਾ ਕਿਸੇ ਕੰਮ ਤਾਏ ਦੇ ਘਰ ਗਏ ਸਨ। ਹਾਤਿਮ ਜੀ ਆਪਣੇ ਦਾਮਾਦ ਦੀ ਸਮਝ ਸਿਆਣਪ ਤੇ ਖ਼ਿਆਲਾਂ ਤੋਂ ਜਾਣੂੰ। ਜ਼ਿਕਰ ਚਲ ਪਿਆ।

ਬਰਤਾਨੀਆ ਵਿਚ ਜੰਗ ਖ਼ਤਮ ਹੁੰਦਿਆਂ ਹੀ ਨਵੀਆਂ ਚੋਣਾਂ। ਜੰਗ ਵਿਚ ਜਿੱਤ ਦਾ ਸੇਹਰਾ ਲਈ ਹੋਈ ਚਰਚਿਲ ਦੀ ਕਾਨਸਰਵੇਟਿਵ ਪਾਰਟੀ ਹਾਰ ਗਈ। ਨਵੀਂ ਸਰਕਾਰ ਮਜ਼ਦੂਰ ਦਲ ਅਤੇ ਉਦਾਰ ਦਲ ਦੀ। ਪ੍ਰਧਾਨ ਮੰਤਰੀ ਐਟਲੀ। ਵਾਇਸਰਾਏ ਕੇਵਲ ਹਿੰਦੁਸਤਾਨ ਦੀ ਸਥਿਤੀ ਬਾਰੇ ਮਸ਼ਵਰਾ ਕਰਨ ਲੰਦਨ ਗਿਆ ਸੀ। ਵੇਵੇਲ ਆਪ ਭਾਰਤ ਵਿਚ ਕਮਾਂਡਰ-ਇਨ-ਚੀਫ਼ ਰਹਿ ਚੁਕਾ ਸੀ। ਹਿੰਦੁਸਤਾਨੀ ਫ਼ੌਜਾਂ ਦੀ ਅੰਦਰੂਨੀ ਹਾਲਤ ਅਤੇ ਮਨੋਬਿਰਤੀ ਨੂੰ ਜਾਣਦਾ ਸੀ। ਉਹਦਾ ਵਿਸ਼ਵਾਸ, ਲੜਾਈ ਦੇ ਦੌਰਾਨ ਜਿਵੇਂ ਕਿਵੇਂ ਜ਼ੁਲਮ ਤੇ ਦਬਾਅ ਦੀ ਨੀਤੀ ਨਾਲ ਨਿਭਾ ਲਿਆ, ਅਗੋਂ ਭਾਰਤ ਨੂੰ ਅਧੀਨ ਰਖਣਾ ਬ੍ਰਿਟੇਨ ਲਈ ਮੁਸ਼ਕਿਲ ਹੋਵੇਗਾ। ਬੰਬਈ ਦਾ ਗਵਰਨਰ ਵਾਇਸਰਾਇ ਨਾਲ ਸਹਿਮਤ। ਬਾਕੀ ਗਵਰਨਰ ਅਤੇ ਬ੍ਰਿਟਿਸ਼ ਆਈ. ਸੀ. ਐਸ. ਲੋਕਾਂ ਨੂੰ ਵਿਸ਼ਵਾਸ ਕਿ ਉਹ ਆਪਣੇ ਸ਼ਾਸਨ ਕਰਨ ਦੀ ਯੋਗਤਾ ਅਤੇ ਕੂਟਨੀਤੀ ਨਾਲ ਭਵਿੱਖ ਵਿਚ ਵੀ ਭਾਰਤ ਤੇ ਕਾਬੂ ਰਖ ਸਕਦੇ ਹਨ।

ਹਾਤਿਮ ਜੀ ਨੂੰ ਪਤਾ ਸੀ, ਵੇਵੇਲ ਨੇ ਐਟਲੀ ਨੂੰ ਸਮਝਾ ਦਿਤਾ—ਬਰਤਾਨੀਆ ਦੀਆਂ ਨਮਕ-ਹਲਾਲ ਭਾਰਤੀ ਫ਼ੌਜਾਂ ਵਿਚ ਰਾਜਨੀਤਿਕ ਅਸੰਤੋਸ਼ ਅਤੇ ਚੇਤਨਾ ਦੀਆਂ ਕਈ ਘਟਨਾਵਾਂ ਹੋ ਚੁਕੀਆਂ ਸਨ। ਜਾਪਾਨ ਦੇ ਹੱਥ ਕੈਦੀ ਹੋਏ ਭਾਰਤੀ ਫ਼ੌਜਾਂ ਨੇ ਆਜ਼ਾਦ ਹਿੰਦ ਫ਼ੌਜ ਬਣਾ ਕੇ ਬਰਤਾਨੀਆ ਵਿਰੁੱਧ ਹਥਿਆਰ ਚੁਕ ਲਏ ਸਨ। ਅਫ਼ਰੀਕਾ ਭੇਜੀਆਂ ਗਈਆਂ ਭਾਰਤੀ ਸੈਨਾਵਾਂ ਨੇ ਵੀ ਬ੍ਰਿਟਿਸ਼ ਸਿਪਾਹੀਆਂ ਨਾਲ ਪੱਖਪਾਤ ਕਰਦਿਆਂ, ਉਨ੍ਹਾਂ ਨਾਲੋਂ ਚੰਗਾ ਵਰਤਾਓ ਕੀਤੇ ਜਾਣ ਦਾ ਵਿਰੋਧ ਕੀਤਾ ਸੀ। ਕੁਝ ਹਿੰਦੁਸਤਾਨੀ ਪਲਾਟੂਨਸ ਨੇਤਾਵਾਂ ਦੀ ਗ੍ਰਿਫ਼ਤਾਰੀ ਦੀ ਖ਼ਬਰ ਨਾਲ ਭੜਕ ਗਈਆਂ ਸੀ। ਉਨ੍ਹਾਂ ਨੂੰ ਵਿਦੇਸ਼ ਵਿਚ ਹੀ ਤੋਪਦਮ ਕਰਾ ਦਿਤਾ ਗਿਆ। ਭਾਰਤੀ ਪੁਲੀਸ, ਨੌਸੈਨਾ ਤੇ ਵਾਯੂ ਸੈਨਾ ਵਿਚ ਵੀ ਅਸੰਤੋਸ਼ ਦੇ ਲੱਛਣ ਦਿਸ

ਰਹੇ ਸਨ। ਭਾਰਤ ਨੂੰ ਕਾਬੂ ਵਿਚ ਰਖਣ ਲਈ ਲੱਖਾਂ ਗੋਰੀਆਂ ਫ਼ੌਜਾਂ ਅਤੇ ਗੋਰੇ ਸਿਵਿਲ ਸਰਵੈਂਟ ਭੇਜਣਾ ਲੜਾਈ ਨਾਲ ਖਸਤਾ ਹਾਲ ਹੋਏ ਬਰਤਾਨੀਆ ਲਈ ਅਸੰਭਵ। ਭਾਰਤ ਨੂੰ ਹਰ ਵੇਲੇ ਦੀ ਸਿਰ ਦਰਦ ਬਣਾਈ ਰਖਣ ਦੇ ਬਜਾਏ ਉਸਨੂੰ ਸਵੈਸ਼ਾਸਨ ਦੇ ਕੇ ਸਹਾਇਕ ਮਿੱਤਰ ਬਣਾ ਲੈਣਾ ਉਚਿਤ।

ਨਵੇਂ ਸਮਾਚਾਰ ਅਤੇ ਨੇਤਾਵਾਂ ਦੀ ਜੇਲ੍ਹ ਵਿਚ ਜੇਲ੍ਹ ਤੋਂ ਮੁਕਤੀ ਨਾਲ ਜੌਹਰ-ਕਮਾਲ ਦੇ ਮਨ ਵਿਚ ਫਿਰ ਆਸ ਦੀ ਝਲਕ। ਭੁਲਾਭਾਈ ਦੇਸਾਈ-ਲਿਆਕਤ ਅਲੀ ਫ਼ਾਰਮੂਲੇ ਦੇ ਸੰਬੰਧ ਵਿਚ ਰੇਡੀਓ ਅਤੇ ਅਖ਼ਬਾਰਾਂ ਵਿਚ ਖ਼ਬਰ ਸੀ : ਦੇਸਾਈ ਨੂੰ ਗਾਂਧੀ ਜੀ ਦਾ ਆਸ਼ੀਰਵਾਦ ਮਿਲਿਆ ਹੋਇਆ ਸੀ ਅਤੇ ਲਿਆਕਤ ਅਲੀ ਨੂੰ ਜਿੰਨਾਹ ਦਾ ਸਮਰਥਨ। ਸ਼ਿਮਲਾ ਵਿਚ ਕਾਂਗਰਸ ਤੇ ਮੁਸਲਿਮ ਲੀਗ ਦੇ ਪ੍ਰਤੀਨਿਧ ਸ਼ਾਸਨ ਵਿਚ ਸਹਿਯੋਗ ਲਈ ਅਮਲੀ ਪ੍ਰਸਤਾਵਾਂ ਤੇ ਵਿਚਾਰ ਕਰ ਰਹੇ ਹਨ। ਗਾਧੀ ਜੀ ਅਤੇ ਜਿੰਨਾਹ ਵਿਚਾਰ ਵਿਮਰਸ਼ ਵਿਚ ਅਜੇ ਹਿੱਸਾ ਨਹੀਂ ਲੈ ਰਹੇ ਪਰ ਆਪਣੇ ਆਪਣੇ ਦਲਾਂ ਨੂੰ ਸਲਾਹ ਦੇਣ ਲਈ ਸ਼ਿਮਲੇ ਵਿਚ ਮੌਜੂਦ ਹਨ। ਦੋਹਾਂ ਨੇਤਾਵਾਂ ਦੀ ਮਰਜ਼ੀ ਨਾਲ ਦੋਹਾਂ ਧਿਰਾਂ ਵਿਚ ਟੈਂਪਰੇਰੀ ਸਹਿਯੋਗ ਦੀ ਯੋਜਨਾ ਤੇ ਪੂਰੀ ਤਰ੍ਹਾਂ ਸਹਿਮਤੀ ਹੈ। ਦੋਹਾਂ ਧਿਰਾਂ ਨੇ ਅਜ ਯਾਰ੍ਹਾਂ ਵਜੇ ਯੋਜਨਾ ਤੇ ਦਸਤਖ਼ਤ ਕਰ ਦੇਣ ਦੀ ਤਸੱਲੀ ਦਿਤੀ ਹੈ। ਵਾਇਸਰਾਇ ਨੂੰ ਆਸ ਹੈ, ਇਹ ਅਸਥਾਈ ਸਮਝੌਤਾ ਅਗੋਂ ਜਾ ਕੇ ਦੋਹਾਂ ਪੱਖਾਂ ਦੇ ਸਹਿਯੋਗ ਨਾਲ ਸ਼ਾਸਨ ਵਿਧਾਨ ਤਿਆਰ ਕਰ ਸਕਣ ਦਾ ਅਧਾਰ ਬਣ ਸਕੇਗਾ। ਫ਼ਿਲਹਾਲ ਦੋਹਾਂ ਧਿਰਾਂ ਨੂੰ ਜੋ ਜੋ ਉਲਝਣਾਂ ਹਨ, ਉਹ ਆਪਣੇ ਅਨੁਭਵ ਨਾਲ ਸੁਲਝਾ ਸਕਣਗੇ।

ਜੌਹਰ-ਕਮਾਲ ਨੇ ਰਾਤੀਂ ਨੌਂ ਵਜੇ ਰੇਡੀਓ ਤੋਂ ਹੀ ਇਹ ਖ਼ਬਰਾਂ ਸੁਣੀਆਂ ਸਨ। ਸਮਾਚਾਰਾਂ ਤੋਂ ਉਮੰਗ ਵਿਚ ਲਖਨਊ ਮੁੜ ਜਾ ਕੇ ਨਾਰਮਲ ਜੀਵਨ ਸ਼ੁਰੂ ਕਰ ਸਕਣ ਦੀ ਕਲਪਨਾ ਉਭਰਨ ਲੱਗੀ। ਕਮਾਲ ਨੇ ਚੇਤਾਵਨੀ ਦਿਤੀ, "ਮੀਆਂ, ਇਥੇ ਤੇ ਜਬਰਨ ਬੀਵੀ ਬਣਾਇਆ ਹੋਇਆ ਹੈ, ਲਖਨਊ ਚਲ ਕੇ ਕੀ ਹੋਏਗਾ ? ਮੈਂ ਇਕੱਲਿਆਂ ਨਹੀਂ ਰਹਿਣਾ.....।"

ਜੌਹਰ ਨੇ ਤਸੱਲੀ ਦਿਤੀ, ਅਗਿਆਤਵਾਸ ਦੀਆਂ ਝਿਲੀਆਂ ਫਾੜ ਕੇ ਲਖਨਊ ਪਹੁੰਚ ਕੇ ਪਹਿਲਾ ਕੰਮ ਕੋਰਟ ਵਿਚ ਰੁਦਰ-ਉਸ਼ਾ ਦੀ ਸਿਵਿਲ ਮੈਰੀਜ ਲਈ ਐਪਲੀਕੇਸ਼ਨ। ਉਸ਼ਾ-ਰੁਦਰ ਤੇ ਉਨ੍ਹਾਂ ਦਾ ਬੇਟਾ ਪ੍ਰਤਾਪ।...ਦੋਵੇਂ ਸੋਚਦੇ ਰਹਿੰਦੇ ਲਖਨਊ ਜਾ ਸਕਣ ਲਾਇਕ ਹਾਲਾਤ ਠੀਕ ਹੋਣ ਵਿਚ ਕਿੰਨਾ ਵਕਤ ਲਗੇਗਾ।

ਅਗਲੇ ਦਿਨ ਸਵੇਰੇ ਅਠ ਵਜੇ ਰੇਡੀਓ ਨੇ ਫਿਰ ਖ਼ਬਰ ਦਿਤੀ : ਸ਼ਿਮਲਾ ਵਿਚ ਵਾਤਾਵਰਣ ਬਹੁਤ ਆਸ਼ਾ ਅਤੇ ਉਤਸਾਹ ਦਾ ਹੈ। ਪ੍ਰਸਤਾਵ ਤੇ ਦੋਹਾਂ ਧਿਰਾਂ ਦੇ ਦਸਤਖ਼ਤ ਕਰਨ ਦਾ ਵਕਤ ਯਾਰ੍ਹਾਂ ਵਜੇ ਦਾ ਨਿਸ਼ਚਿਤ ਹੈ।

ਕਮਾਲ ਮੁਸਕਰਾਈ, "ਤੁਸੀਂ ਦਫ਼ਤਰ ਵਿਚ ਰੇਡੀਓ ਤੇ ਖ਼ਬਰ ਸੁਣ ਲਓਗੇ। ਆਉਂਦੀ ਵਾਰ 'ਸਨੋਵਰ' ਤੋਂ ਮਠਿਆਈ ਲੈਂਦੇ ਆਣਾ। ਪਾਰਟੀ ਕਰਾਂਗੇ।"

ਜੌਹਰ ਡੇਢ ਵਜੇ ਤੋਂ ਦੋ ਮਿੰਟ ਪਹਿਲਾਂ ਰੇਡੀਓ ਤੇ ਖ਼ਬਰਾਂ ਸੁਣ ਕੇ ਸੱਦੂਦੀਨ ਦੇ ਕਮਰੇ ਵਿਚ ਆ ਗਿਆ।

"ਸਮਝੌਤੇ ਦੀ ਖ਼ਬਰ ਲਈ ਆਏ ਹੋ। ਉਹ ਤੇ ਹੋ ਗਿਆ, ਐਲਾਨ ਬਾਕੀ!" ਸੱਦੂਦੀਨ ਨੇ ਕਿਹਾ, "ਜਿੰਨਾਹ ਹੈਜ਼ ਟੇਕਨ ਹਿਜ਼ ਪਾਉਂਡ ਆਫ਼ ਫ਼ਲੈਸ਼। ਮੁਲਕ ਤੇ ਮੁਸਲਮਾਨ ਮਰਨ

ਜਾਂ ਜੀਊਣ ਉਹਦੀ ਬਲਾ ਨਾਲ । ਉਹਨੇ ਗਾਂਧੀ ਨੂੰ ਮਾਤ ਦੇ ਦਿਤੀ। ਚੇਂਜ ਆਫ਼ ਹਾਰਟ ਹੋ ਗਿਆ, ਗਾਂਧੀ ਦਾ, ਜਿੰਨਾਹ ਦਾ ਨਹੀਂ।"

ਸਮਾਚਾਰ ਸੁਣ ਕੇ ਦੋਵੇਂ ਹੈਰਾਨ। ਮਿਸਟਰ ਜਿੰਨਾਹ ਨੇ ਮੁਸਲਿਮ ਲੀਗ ਦੇ ਪ੍ਰਤੀਨਿਧੀਆਂ ਨੂੰ ਸਹਿਯੋਗ ਦੇ ਸਮਝੌਤੇ ਤੇ ਦਸਤਖ਼ਤਾਂ ਦੀ ਆਗਿਆ ਨਹੀਂ ਦਿਤੀ। ਸੰਵਾਦਦਾਤਾਵਾਂ ਦੇ ਪੁਛਣ ਤੇ ਜਿੰਨਾਹ ਦਾ ਜਵਾਬ—ਸਹਿਯੋਗ ਦੇ ਪ੍ਰਸਤਾਵ ਅਮਲੀ ਤੌਰ ਤੇ ਸੰਭਵ ਨਹੀਂ ਹਨ।

ਜੌਹਰ ਚਿੜ ਗਿਆ, "......ਜਿੰਨਾਹ ਦੀ ਇਕ ਹੀ ਮੰਗ ਜਾਂ ਸ਼ਰਤ—ਵਾਇਸਰਾਇ ਦੀ ਕੌਂਸਿਲ ਵਿਚ ਕੇਵਲ ਜਿੰਨਾਹ ਰਾਹੀਂ ਨਿਯੁਕਤ ਲੀਗ ਦੇ ਮੈਂਬਰ ਅਤੇ ਖ਼ੁਦ ਜਿੰਨਾਹ ਵਾਇਸਰਾਇ ਦੇ ਪਦ ਤੇ।"

"ਇਸ ਵਿਚ ਵੀ ਸ਼ੱਕ!" ਸੱਦੂਦੀਨ ਨੇ ਸਿਰ ਹਿਲਾਇਆ, "ਝਗੜਾ ਨਾ ਹੋਏ ਤਾਂ ਜਿੰਨਾਹ ਦਾ ਕੀ ਮਹੱਤਵ। ਖ਼ੈਰ ਗ਼ਲਤ ਰਸਤੇ ਤੇ ਸਮਝੌਤਾ ਨਾ ਹੋਣਾ ਬਿਹਤਰ......।"

ਛੇ ਵਜੇ 'ਈਵਨਿੰਗ ਟੈਲੀਗ੍ਰਾਫ਼' ਵਿਚ ਜਿੰਨਾਹ ਦੀ ਸਟੇਟਮੈਂਟ ਆ ਗਈ! ਮੁਸਿਲਮ ਲੀਗ ਨੂੰ ਅਜਿਹਾ ਕੋਈ ਵੀ ਸਹਿਯੋਗ ਸਮਝੌਤਾ ਸਵੀਕਾਰ ਨਹੀਂ ਹੋ ਸਕਦਾ ਜੋ ਹਿੰਦੂ ਮੁਸਲਮਾਨਾਂ ਨੂੰ ਦੋ ਵਖਰੀਆਂ ਕੌਮਾਂ ਮੰਨਣ ਅਤੇ ਪਾਕਿਸਤਾਨ ਦੀ ਸਥਾਪਨਾ ਵਿਚ ਅੜਚਨ ਬਣ ਜਾਏ ਜਾਂ ਇਸ ਮੰਗ ਨੂੰ ਇਕ ਦਿਨ ਲਈ ਵੀ ਅਗੇ ਪਾ ਦੇਏ।

ਜੌਹਰ ਨੇ ਸਮਾਚਾਰ ਸੱਦੂਦੀਨ ਨੂੰ ਦਿਖਾਇਆ, "ਇਹ ਤੇ ਸਿਵਲ ਵਾਰ ਦੀ ਲਲਕਾਰ.....। ਜਿੰਨਾਹ ਦੀ ਨੀਤੀ ਹੈ ਹਾਲਾਤ ਜਿੰਨੇ ਗੰਭੀਰ ਹੋ ਸਕਣ, ਬਣਾਉ। ਸਮਝੌਤਾ, ਸਪੱਸ਼ਟ ਹੈ, ਕੌਮਾਂ ਦੇ ਵਖ ਵਖ ਮੰਨੇ ਜਾਣ ਦੇ ਆਧਾਰ ਤੇ ਸੀ। ਉਸ ਵਿਚ ਪਾਕਿਸਤਾਨ ਦੀ ਮੰਗ ਅਸਵੀਕਾਰ ਨਹੀਂ ਕੀਤੀ ਗਈ ਸੀ. ਹਾਤਿਮ ਜੀ ਨੂੰ ਪੂਰਾ ਵਿਸ਼ਵਾਸ ਸੀ, ਵੇਵੇਲ ਨਿਭਾ ਲਏਗਾ।......ਇਹ ਹੋਇਆ ਕੀ? ਜਿੰਨਾਹ ਜ਼ਿੱਦੀ ਆਦਮੀ ਉਹਨੇ ਆਪਣੀ ਗੱਲ ਬਦਲੀ, ਅਤੇ ਆਪਣੀ ਇੰਨੀ ਵਡੀ ਜਿੱਤ ਠੁਕਰਾ ਦਿਤੀ; ਇਸ ਵਿਚ ਕੁਝ ਭੇਤ ਜ਼ਰੂਰ।"

'ਟਾਈਮਜ਼' ਦੇ ਸਮਾਚਾਰ-ਸੰਪਾਦਕ ਬੈਂਜਾਮਿਨ ਨਾਇਰ ਦਾ ਸੱਦੂਦੀਨ ਦੇ ਨਾਲ ਉਠਣਾ ਬੈਠਣਾ। ਉਹਨੇ ਬੈਂਜਾਮਿਨ ਦਾ ਫ਼ੋਨ ਮਿਲਾਇਆ "ਇਹ ਬਿਨਾਂ ਬੱਦਲ ਬਿਜਲੀ ਕਿਹੀ? ਹੋ ਕੀ ਗਿਆ?" ਬੈਂਜਾਮਿਨ ਨੇ ਪਤਾ ਲਾ ਕੇ ਦਸਣ ਲਈ ਕਿਹਾ। ਦੂਜੇ ਦਿਨ ਬੈਂਜਾਮਿਨ ਨਾਇਰ ਨੇ ਆਪ ਹੀ ਫ਼ੋਨ ਕੀਤਾ, "ਸੇਠ, ਸਮਾਚਾਰ ਨਹੀਂ ਸੂਚਨਾ ਹੈ, ਤੇਰੇ ਲਈ ਖ਼ਾਸ ਮਹੱਤਵ ਦੀ। ਕਰੋੜਾਂ ਦੀ ਟਿਪ। ਕੁਝ ਬੈਠਕਾਂ ਕਰੋ ਤੇ ਦਸਾਂ।"

ਸੱਦੂਦੀਨ ਨੇ ਉਹਨੂੰ ਸ਼ਾਮੀਂ ਕ੍ਰਿਕੇਟ ਕਲੱਬ ਵਿਚ ਸੱਦਾ ਦੇ ਦਿਤਾ। ਸੱਦੂਦੀਨ ਅਤੇ ਜੌਹਰ ਸਮਾਚਾਰ ਸੂਚਨਾ ਲਈ ਬਹੁਤ ਵਿਆਕੁਲ।

ਬੈਂਜਾਮਿਨ ਨਾਲ ਬਾਤਚੀਤ ਲਈ ਸੱਦੂਦੀਨ ਨੇ ਵਖਰੇ ਕਮਰੇ ਵਿਚ ਟੇਬਲ ਲਈ ਸੀ। ਟੇਬਲ ਤੇ ਬੈਂਜਾਮਿਨ ਦੀ ਖ਼ਾਸ ਪਸੰਦ ਦੀ ਵਿਸਕੀ 'ਬਲੈਕ ਡਾਗ' ਦੀ ਉਡੀਕ ਵਿਚ। ਬੈਂਜਾਮਿਨ ਦੀਆਂ ਵਾਛਾਂ ਖਿੜ ਗਈਆਂ। ਉਹਨੇ ਦਸਿਆ, "ਵਾਇਸਰਾਏ ਮਾਤ ਖਾ ਗਿਆ।"

"ਜਿੰਨਾਹ ਤੋਂ?" ਸੱਦੂਦੀਨ ਨੇ ਹੈਰਾਨ ਹੋ ਕੇ ਕਿਹਾ।

"ਜਿੰਨਾਹ ਕਿਸ ਖੇਤ ਦੀ ਮੂਲੀ! ਬ੍ਰਿਟਿਸ਼ ਬੀਊਰੋਕਰੇਸੀ ਦੇ ਫ਼ਰੇਬ ਤੋਂ। ਦਾਉ-ਪੇਚ ਸਨ ਚਰਚਿਲ ਦੇ ਕਨਸਰਵੇਟਿਵ ਗਰੁੱਪ ਦੇ ਗਵਰਨਰਾਂ ਹੇਲੀ, ਹੈਲੇਟ, ਜੈਨਕਿਨਸ ਅਤੇ ਅੰਗਰੇਜ਼ ਆਈ. ਸੀ. ਐਸ. ਗਰੁੱਪ। ਦੂਜੇ ਪਾਸੇ ਐਟਲੀ ਦੇ ਸਹਾਇਕ ਵੇਵੇਲ ਵਿਚ।

ਐਟਲੀ ਅਤੇ ਵੇਵੇਲ ਜੰਗ ਤੋਂ ਜਰਜਰ ਹੋਏ ਬਰਤਾਨੀਆ ਨੂੰ ਕਿਸੇ ਤਰ੍ਹਾਂ ਬਚਾਣ ਦੀ ਫ਼ਿਕਰ ਵਿਚ। ਕਨਸਰਵੇਟਿਵ ਹੁਣ ਵੀ ਸੂਰਜ ਨੂੰ ਘੇਰ ਸਕਣ ਵਿਚ ਸਮੱਰਥ ਬ੍ਰਿਟਿਸ ਸਾਮਰਾਜ ਨੂੰ ਨਾ ਟੁੱਟਣ ਦੇਣ ਦੇ ਸੁਪਨਿਆ ਵਿਚ। ਅੰਗਰੇਜ ਗਵਰਨਰ ਅਤੇ ਅੰਗਰੇਜ ਆਈ. ਸੀ. ਐਸ. ਇਸ ਦੇਸ ਤੇ ਮਨਚਾਹੀ ਹਕੂਮਤ ਦੀ ਦੰਦਾ ਵਿਚ ਦਬੀ ਹੱਡੀ ਛੱਡਣ ਨੂੰ ਤਿਆਰ ਨਹੀਂ। ਜਿੰਨਾਹ ਸ਼ੁਰੂ ਤੋਂ ਲਿਆਕਤ ਅਲੀ ਦੇ ਪ੍ਰਸਤਾਵਾ ਨਾਲ ਸਹਿਮਤ ਸੀ। ਪ੍ਰਸਤਾਵਾਂ ਨਾਲ ਉਹ ਪੂਰੀ ਤਰ੍ਹਾਂ ਰਾਜੀ ਸੀ। ਲਿਆਕਤ ਅਖੀਰਲੀ ਵਾਰ ਗੱਲ ਕਰਨ ਲਈ ਸਾਢੇ ਦਸ ਵਜੇ ਜਿੰਨਾਹ ਦੇ ਹੋਟਲ ਗਿਆ। ਜਿੰਨਾਹ ਆਪਣੇ ਕਮਰੇ ਵਿਚੋਂ ਹੇਠਾ ਆਉਣ ਹੀ ਲੱਗਾ ਸੀ, ਉਹਨੂੰ ਸੈਂਟਰਲ ਸੈਕ੍ਰੇਟੇਰੀਅਟ ਦੇ ਗਜ਼ਨਫ਼ਰ ਅਲੀ ਦੀ ਮਾਰਫ਼ਤ ਇਕ ਸੁਨੇਹਾ ਪਹੁੰਚ ਗਿਆ।

"ਜਿੰਨਾਹ ਨੇ ਹੇਠਾ ਆ ਕੇ ਸਮਝੌਤੇ ਤੇ ਦਸਤਖਤ ਨਾ ਕਰਨ ਦੀ ਸਲਾਹ ਦਿਤੀ। ਲਿਆਕਤ ਭੌਂਚਕ। ਉਥੇ ਮੌਜੂਦ ਸਭ ਸੰਵਾਦਦਾਤਾ ਹੈਰਾਨ। ਜਿੰਨਾਹ ਲਿਫ਼ਟ ਵਿਚ ਆਪਣੇ ਕਮਰੇ ਵਿਚ ਪਹੁੰਚ ਰਿਹਾ ਸੀ। ਐਚ. ਟੀ. ਦਾ ਕਾਰਸਪਾਂਡੈਂਟ ਦੁਰਗਾ ਉਹਦਾ ਬਹੁਤ ਮੂੰਹ ਲਗਿਆ। ਦੁਰਗਾ ਇਕ ਹੁਨਰਮੰਦ। ਜਿੰਨਾਹ ਦੇ ਹੱਥ ਗਾਂਧੀ ਨੂੰ ਵੇਚ ਦੇਏ, ਬਿਰਲਾ ਦੇ ਹੱਥ ਜਿੰਨਾਹ ਨੂੰ ਵੇਚ ਦੇਏ ਅਤੇ ਆਈ ਸੀ. ਐਸ. ਦੇ ਹੱਥ ਤਿੰਨਾ ਨੂੰ ਵੇਚ ਦੇਏ। ਅਸਲੀ ਮਰਸਨਰੀ ਜਰਨਲਿਸਟ। ਜਿੰਨਾਹ ਦੀ ਖਾਸ ਪਬਲੀਸਿਟੀ ਕਰਨ ਵਾਲਾ। ਜਿਥੋਂ ਕਿਥੋਂ ਦੀਆ ਖਬਰਾ ਉਹਨੂੰ ਲਿਆ ਦੇਏ। ਦੁਰਗਾ ਉਹਦੇ ਨਾਲ ਹੋ ਪਿਆ। ਜਿੰਨਾਹ ਨੂੰ ਪੁਛਿਆ—ਸਰ, ਇਹ ਜਿਤੀ ਬਾਜੀ ਕਿਉਂ ਛੱਡ ਦਿਤੀ ?

"ਜਿੰਨਾਹ ਨੇ ਉਹਨੂੰ ਜਵਾਬ ਦਿਤਾ—ਬਾਜ਼ੀ ਤੇ ਬਾਜੀ, ਅਖੀਰ ਤਕ ਸਭ ਪਲਟ ਜਾਏ। ਉਸ ਵਿਚ ਉਲਝਣ ਦੀ ਕੀ ਲੋੜ। ਸਹਿਯੋਗੀ ਸਰਕਾਰ ਦੇ ਝੰਜਟਾ ਦੇ ਬਜਾਏ ਪਾਕਿਸਤਾਨ ਦਾ ਨਿਸਚਿਤ ਵਾਇਦਾ ਚੰਗਾ। ਦੁਰਗਾ ਨੂੰ ਦਸ ਦਿਤਾ, ਵਾਇਸਰਾਇ ਦੀ ਕੌਂਸਿਲ ਦੇ ਚੀਫ਼ ਸੈਕ੍ਰੇਟਰੀ ਦਾ ਇਕਰਾਰ ਹੈ—ਲੀਗ ਕਾਂਗਰਸ ਨਾਲ ਸਮਝੌਤਾ ਨਾ ਕਰੇ ਤਾ ਪਾਕਿਸਤਾਨ ਨਿਸਚਿਤ।"

"ਸਮਝੇ!" ਬੈਂਜਾਮਿਨ ਨੇ ਕਿਹਾ, "ਬ੍ਰਿਟਿਸ ਆਈ. ਸੀ. ਐਸ ਨੂੰ ਐਟਲੀ ਦੀ ਨੀਤੀ ਅਸਫ਼ਲ ਕਰਨ ਦਾ ਸੰਤੋਸ। ਇਹ ਲੋਕ ਕਾਂਗਰਸ ਤੋਂ ਬਹੁਤ ਸੜੇ ਬਲੇ। ਘਟ ਤੋਂ ਘਟ ਫ਼ਿਲਹਾਲ ਤਾਕਤ ਕਾਂਗਰਸ ਦੇ ਹਥ ਜਾਣ—ਟਰਾਂਸਫ਼ਰ ਆਫ਼ ਪਾਵਰ ਤੋਂ ਬਦੀ। ਆਈ. ਸੀ. ਐਸ. ਦਾ ਰਾਜ ਕਾਇਮ। ਜਦੋਂ ਪਾਵਰ ਕਾਂਗਰਸ ਅਤੇ ਲੀਗ ਵਿਚ ਵੰਡੀ ਜਾਏਗੀ ਤਾ ਅੰਗ੍ਰੇਜ਼ ਨੂੰ ਬੰਦਰ ਬਣ ਵੰਡਣ ਦਾ ਮੌਕਾ। ਬ੍ਰਿਟਿਸ ਬੀਉਰੋਕਰੇਸੀ ਹਿੰਦੁਸਤਾਨ ਦੇ ਟੁਕੜੇ ਕਰਾਣ ਤੇ ਤੁਲੀ ਹੈ ਤਾ ਪਾਕਿਸਤਾਨ ਬਣ ਕੇ ਰਹੇਗਾ। ਇਹ ਲੋਕ ਜਦੋਂ ਚਾਹੇ ਸੰਪ੍ਰਦਾਇਕ ਦੰਗਿਆ ਦਾ ਲਾਵਾ ਭੜਕਾ ਦੇਣ। ਇਮਪੀਰੀਅਲਇਸਟ ਟੋਰੀਆਂ ਦੀ ਡੂੰਘੀ ਨੀਤੀ। ਆਜਾਦ ਹਿੰਦੁਸਤਾਨ ਕਦੀ ਵੀ ਬ੍ਰਿਟੇਨ ਦੇ ਖਿਲਾਫ਼ ਹੋ ਸਕਦਾ ਹੈ, ਇਸ ਲਈ ਇਹਦੇ ਟੁਕੜੇ ਕਰ ਦੇਣਾ ਹੀ ਠੀਕ। ਚਾਰ ਟੁਕੜੇ—ਬਰਮਾ, ਲੰਕਾ, ਹਿੰਦੁਸਤਾਨ, ਪਾਕਿਸਤਾਨ . ।"

ਜੌਹਰ ਅਤੇ ਕਮਾਲ ਦੀ ਅਗਿਆਤਵਾਸ ਤੋਂ ਜਲਦੀ ਮੁਕਤੀ ਦੀ ਉਮੰਗ ਤੇ ਫਿਰ ਘੜੇ ਪਾਣੀ ਪੈ ਗਿਆ।

••• ••• •••

ਐਟਲੀ ਅਤੇ ਵੇਵੇਲ ਦਾ ਨਿਸ਼ਚਾ, ਯੁਧ ਨਾਲ ਨਿਤਾਣੇ ਹੋਏ ਬਰਤਾਨੀਆ ਲਈ ਭਾਰਤ 'ਤੇ ਕਬਜ਼ਾ ਕਰੀ ਰਖਣਾ ਅਸੰਭਵ। ਜਿੰਨਾਹ ਤੇ ਮੁਸਲਿਮ ਲੀਗ ਦੇ ਅਸਹਿਯੋਗ ਦੇ ਬਾਵਜੂਦ ਉਹਨੇ ਕਾਂਗਰਸ ਨਾਲ ਗੱਲ ਕੀਤੀ।

ਕਾਂਗਰਸ ਜਨਤਾ ਦੇ ਪ੍ਰਤੀਨਿਧ ਸ਼ਾਸਨ ਵਿਚ ਸਹਿਯੋਗ ਦੀ ਜ਼ਿੰਮੇਵਾਰੀ ਲੈਣ ਨੂੰ ਤਿਆਰ ਹੈ ਜਾਂ ਨਹੀਂ ? ਕਾਂਗਰਸ ਨੂੰ ਇਸ ਵਿਚ ਇਤਰਾਜ਼ ਨਹੀਂ ਸੀ। ਐਟਲੀ ਨੇ ਘੋਸ਼ਣਾ ਕਰ ਦਿਤੀ : ਬਰਤਾਨੀਆ ਡੇਢ ਦੋ ਸਾਲ ਤੋਂ ਜ਼ਿਆਦਾ ਭਾਰਤ ਤੇ ਸ਼ਾਸਨ ਦਾ ਭਾਰ ਨਹੀਂ ਸੰਭਾਲੇਗਾ। ਭਾਰਤ ਦੇ ਰਾਜਨੀਤਿਕ ਪ੍ਰਤੀਨਿਧੀ ਆਪਣੀ ਜ਼ਿੰਮੇਵਾਰੀ ਲਈ ਤਿਆਰ ਹੋ ਜਾਣ। ਭਾਰਤ ਵਿਚ ਨਵੀਆਂ ਚੋਣਾਂ ਕਰਵਾਈਆਂ ਜਾਣ। ਨਵੀਆਂ ਚੁਣੀਆਂ ਵਿਧਾਨ ਸਭਾਵਾਂ ਤੋਂ ਪ੍ਰਤੀਨਿਧ ਲੈ ਕੇ ਕੇਂਦਰ ਵਿਚ ਨਵਾਂ ਸ਼ਾਸਨ ਵਿਧਾਨ ਤਿਆਰ ਕਰਨ ਦਾ ਇੰਤਜ਼ਾਮ ਕੀਤਾ ਜਾਏ। ਕਾਗਰਸ ਨੂੰ ਚੋਣਾਂ ਵਿਚ ਹਿੱਸਾ ਲੈਣ ਦਾ ਮੌਕਾ ਦੇਣ ਲਈ ਕਾਂਗਰਸ ਵਰਕਰਜ਼ ਨੂੰ ਜੇਲ੍ਹਾਂ ਤੋਂ ਰਿਹਾ ਕਰ ਦਿਤਾ ਗਿਆ। ਹਿੰਸਾ ਅਤੇ ਤਬਾਹੀ ਦੇ ਕਸੂਰਵਾਰ, ਭਿਅੰਕਰ ਰਾਜਦਰੋਹ ਦੇ ਖ਼ਤਰੇ ਨਾਲ ਡੀ. ਆਈ. ਆਰ. ਵਿਚ ਬੰਦ ਅਤੇ ਫ਼ਰਾਰ ਲੋਕਾਂ ਦੇ ਇਲਾਵਾ ਹੋਰ ਲੋਕ ਜੇਲ੍ਹਾਂ ਵਿਚੋਂ ਰਿਹਾ ਹੋ ਗਏ।

... ... ...

ਦਿਸੰਬਰ 1945 ਤੋਂ ਦੇਸ਼ ਭਰ ਵਿਚ ਚੋਣਾਂ ਦੀ ਉਤੇਜਨਾ। ਉਸ ਵਕਤ ਬਾਲਿਗ਼ ਮਤ ਦਾ ਅਧਿਕਾਰ ਨਹੀਂ ਸੀ। ਵੋਟ ਦੇਣ ਵਾਲਿਆਂ ਦੀ ਗਿਣਤੀ ਵਰਤਮਾਨ ਦਾ ਦਸਵਾਂ ਹਿਸਾ ਵੀ ਨਹੀਂ। ਇਸ ਵਾਰ ਚੋਣਾਂ ਦੀਆਂ ਤਿਆਰੀਆਂ ਵਿਚ ਮੁਸਲਿਮ ਲੀਗ ਵਲੋਂ ਪ੍ਰਤੀਦਵੰਦਤ ਦੀ ਧਮਕੀ ਪਹਿਲਾਂ ਤੋਂ ਕਿਧਰੇ ਵਧ। ਕਾਂਗਰਸ ਦਾ ਤਿਰੰਗਾ ਵੀਹ ਫੁਟ ਉਚੇ ਬਾਂਸ ਤੇ ਲਾਇਆ ਜਾਂਦਾ ਤਾਂ ਲੀਗ ਦਾ ਹਰਾ ਝੰਡਾ ਤੀਹ ਫੁਟ ਉਚਾ। ਕਾਂਗਰਸ ਚੁਣੌਤੀ ਸਵੀਕਾਰ ਕਰਕੇ ਚਾਲੀ ਫੁਟ ਉਚਾ ਝੰਡਾ ਲਾਂਦੀ, ਲੀਗ ਦਾ ਪੰਜਾਹ ਫੁਟ।

ਕੁਝ ਮਹੀਨਿਆਂ ਤੋਂ ਮੁਸਲਿਮ ਲੀਗ ਦੇ ਇਲਾਵਾ ਮੁਸਲਮਾਨਾਂ ਦਾ ਇਕ ਹੋਰ ਸੰਗਠਨ ਨਜ਼ਰ ਆ ਰਿਹਾ ਸੀ। ਪੁਲੀਸ ਜਾਂ ਫ਼ੌਜ ਦੇ ਢੰਗ ਦੀ ਖ਼ਾਕੀ ਵਰਦੀ ਪਾਈ, ਫ਼ੌਜੀਆਂ ਦੀ ਫੂਹੜ ਨਕਲ ਵਿਚ ਮਾਰਚ ਕਰਦੀਆਂ ਟੋਲੀਆਂ ਮੋਢਿਆਂ ਤੇ ਰਾਈਫ਼ਲਾਂ ਦੀ ਥਾਂ ਬੇਲਚੇ। ਬਹੁਤਾ ਕਰਕੇ ਅਨਪੜ੍ਹ ਮੁੰਡੇ ਜਾਂ ਨੌਜਵਾਨ, ਖ਼ਾਸ ਕਰਕੇ ਉਤਰੀ ਭਾਰਤ ਦੇ। ਇਹ ਲੋਕ ਸ਼ਹਿਰ ਵਿਚ ਕਈ ਥਾਵਾਂ ਤੇ, ਅੰਬੇਦਕਰ ਰੋਡ ਤੇ ਖ਼ਾਲੀ ਜਗਹ ਵਿਚ ਵੀ ਜਾਂ ਕਦੀ ਪਾਰਕਾਂ ਵਿਚ ਕਵੈਦ ਕਰਦੇ ਜਾਂ ਸੜਕ ਤੇ ਕਦਮ ਮਿਲਾ ਕੇ ਮਾਰਚ ਦੀ ਕੋਸ਼ਿਸ਼ ਕਰਦੇ ਦਿਸ ਪੈਂਦੇ ਚਪ-ਰਾਸਤ ! ਚਪ ਰਾਸਤ (ਸਜੇ-ਖੱਬੇ) ! ਇਹ ਲੋਕ ਨਾਅਰੇ ਲਾਂਦੇ : ਤੌਕੇ ਗ਼ੁਲਾਮੀ ਤੋੜ ਦੋ, ਹੁਕਮ ਲੀਗ ਕੋ ਵੋਟ ਦੋ ! ਸੀਨੇ ਵਿਚ ਗੋਲੀ ਖਾਵਾਂਗੇ, ਪਾਕਿਸਤਾਨ ਬਣਾਵਾਂਗੇ ! ਮਾਰਾਂਗੇ ਮਰ ਜਾਵਾਂਗੇ, ਪਾਕਿਸਤਾਨ ਬਣਾਵਾਂਗੇ ! ਜਦ ਕਾਇਦੇ ਆਜ਼ਮ ਆਪਣਾ ਹੈ, ਗਾਂਧੀ ਦੀ ਪ੍ਰਵਾਹ ਕੌਣ ਕਰੇ ! ਇਸ ਜਮਾਤ ਜਾਂ ਸੰਗਠਨ ਦਾ ਨਾਂ, 'ਖ਼ਾਕਸਾਰ ਰਜ਼ਾਕਾਰ' (ਗ਼ਰੀਬ ਸੇਵਕ) ਰੂਪ ਫੂਹੜ, ਫਟੇਹਾਲ ਲੋਕਾਂ ਦਾ, ਪਰ ਤੇਵਰ ਵਡੀ ਫ਼ੌਜ ਦੇ। ਮੋਢੇ ਤੇ ਬੇਲਚਾ ਉਂਜ ਤੇ ਮਿਹਨਤ-ਸੇਵਾ ਦਾ ਪ੍ਰਤੀਕ ਅਤੇ ਹਥਿਆਰ,ਪਰ ਇਰਾਦਾ ਹੋਵੇ ਤੇ ਲਾਠੀ ਤੋਂ ਕਿਧਰੇ ਵਧ ਘਾਤਕ।

ਵਲੀ ਨੂੰ ਖ਼ਾਕਸਾਰਾਂ ਲਈ ਸਰਾਹੁਨਾ—ਹਮਦਰਦੀ। ਉਹਦੇ ਘਰ ਮਦਦ ਲੈਣ ਲਈ ਆਏ ਸੀ। ਉਹਨੇ ਦਸ ਰੁਪਈਏ ਦਿਤੇ। ਜੌਹਰ ਨੂੰ ਕਹਿ ਸੁਣ ਕੇ ਉਹਦੇ ਕੋਲੋਂ ਵੀ ਪੰਜ

ਦਿਵਾ ਦਿਤੇ। ਸਮਝਾਇਆ : ਮਿੱਲਤ ਦੇ ਖ਼ਾਦਿਮ ਹਨ। ਇਨ੍ਹਾਂ ਲੋਕਾਂ ਦੀ ਮਦਦ ਕੌਮੀ ਫ਼ਰਜ਼। ਵਿਚਾਰੇ ਗ਼ਰੀਬਾਂ ਦੇ ਪੁਤਰ ਹਨ। ਮਿਹਨਤ ਕਰਦੇ ਹਨ, ਕੁਝ ਖ਼ੁਰਾਕ ਵੀ ਜ਼ਰੂਰੀ। ਇਨ੍ਹਾਂ ਨੂੰ ਛਟਾਂਕ ਛਟਾਂਕ ਭਿਜੇ ਹੋਏ ਛੋਲੇ ਅਤੇ ਪਾ ਪਾ ਦੁਧ ਦਿਤਾ ਜਾਂਦਾ ਹੈ। ਅਸੀਂ ਤੁਸੀਂ ਹੀ ਖ਼ਰਚਾ ਦਿਆਂਗੇ। ਇਹ ਲੋਕ ਮੁਸਲਿਮ ਲੋਕਾਂ ਨੂੰ ਨੇਕ ਰਸਤੇ ਤੇ ਲਿਆਉਂਦੇ ਹਨ। ਚੌਕਸੀ ਰਖਦੇ ਹਨ। ਕਿਹੜੇ ਲੋਕ ਨਮਾਜ਼ ਰੋਜ਼ੇ ਦਾ ਫ਼ਰਜ਼ ਅਦਾ ਨਹੀਂ ਕਰਦੇ। ਅਨਪੜ੍ਹ, ਛੋਟੇ ਲੋਕਾਂ ਵਿਚ ਮਜ਼ਹਬੀ ਫ਼ਰਜ਼ ਦੀ ਪਾਬੰਦੀ ਜ਼ਰੂਰੀ......!

ਜੌਹਰ ਨੇੜੇ ਖਾਰ ਵਿਚ ਹਿੰਦੂ ਮੁੰਡਿਆਂ ਜਾਂ ਨੌਜਵਾਨਾਂ ਦੇ ਸੰਗਠਨ ਦੇ ਬਾਰੇ ਵੀ ਜਾਣਦਾ ਸੀ, ਰਾਸ਼ਟਰੀ ਸਵੈ-ਸੇਵਕ ਸੰਘ। ਖ਼ਾਕਸਾਰਾਂ ਦੇ ਮੁਕਾਬਲੇ ਗੁਪ ਚੁਪ ਸੰਗਠਨ। ਇਹ ਲੋਕ ਵੀ ਪਾਰਕਾਂ ਵਿਚ ਕਵੈਦ-ਡਰਿੱਲ ਕਰਦੇ, ਕਬੱਡੀ ਖੇਡਦੇ, ਲਾਠੀ-ਬਨੈਤੀ ਘੁਮਾਂਦੇ। ਗੋਲਾ ਬੰਨ੍ਹ ਕੇ ਪ੍ਰਾਰਥਨਾ ਕਰਦੇ। ਉਤਸੁਕਤਾ ਨਾਲ ਉਨ੍ਹਾਂ ਦੇ ਜ਼ਿਆਦਾ ਨੇੜੇ ਜਾਣਾ ਜਾਂ ਕੁਝ ਪੁਛਣਾ ਜੌਹਰ ਲਈ ਠੀਕ ਨਹੀਂ ਸੀ। ਉਨ੍ਹਾਂ ਨੌਜਵਾਨਾਂ ਦੇ ਖ਼ਾਕੀ-ਕਮੀਜ਼ ਨਿਕਰ ਕਾਲੀ ਟੋਪੀ, ਚੌੜੀ ਪੇਟੀ, ਜੁਤੇ ਮੌਜੇ। ਧੋਤੇ ਚਿਕਨੇ ਚਿਹਰਿਆਂ ਤੋਂ ਸਾਫ਼ ਮੱਧਮ ਸ਼ਰੇਣੀ ਜਾਂ ਨੀਵੀਂ ਮਧਮ ਸ਼ਰੇਣੀ, ਪੜ੍ਹੇ ਲਿਖੇ ਲੋਕਾਂ ਦੀ ਔਲਾਦ। ਉਨ੍ਹਾਂ ਵਿਚ ਮਜ਼ਦੂਰ-ਦਸਤਕਾਰਾਂ ਦੇ ਪੁਤਰਾਂ ਲਈ ਥਾਂ ਨਹੀਂ। ਨਾਅਰੇ ਨਹੀਂ ਲਾਂਦੇ ਸਨ। ਦ੍ਰਿੜ੍ਹ ਨਿਸ਼ਚੇ ਦੀ ਚੁਪ। ਵਲੀ ਨੇ ਦਸਿਆ ਸੀ......ਬਹੁਤ ਖ਼ਤਰਨਾਕ ਲੋਕ। ਛੁਰੇ, ਖ਼ੰਜਰ, ਤਲਵਾਰ ਦੀ ਮਸ਼ਕ ਖ਼ੁਫ਼ੀਆ ਕਰਦੇ ਹਨ। ਇਨ੍ਹਾਂ ਦੇ ਕੋਲ ਬੰਦੂਕਾਂ-ਪਿਸਤੌਲਾਂ-ਬੰਬ। ਮੁਸਲਮਾਨਾਂ ਨੂੰ ਖ਼ਤਮ ਕਰ ਦੇਣ ਦੀ ਸੌਂਹ ਚੁਕੀ......।

ਜੌਹਰ ਨੇ ਦੋ ਤਿੰਨ ਵਾਰ ਉਨ੍ਹਾਂ ਲੋਕਾਂ ਦੇ ਕੇਂਦਰ ਦੇ ਨੇੜਿਉਂ ਲੰਘਣ ਵੇਲੇ ਠਿਠਕ ਕੇ ਉਨ੍ਹਾਂ ਦੀ ਸਾਮੂਹਕ ਪ੍ਰਾਰਥਨਾ ਦੇ ਕੁਝ ਬੋਲ ਸੁਣੇ ਸਨ :

ਨਮਸਤੇ ਸਦਾ ਵਤਸਲੇ ਮਾਤ ਭੂਮੇ ਤਵੱਯਾ
ਹਿੰਦੂਭੂਮੇ ਸੁਖੰ ਬਧਿੰਤੋ ਹਮ।
ਪ੍ਰਭੋ ਸ਼ਕਤੀਮਨ। ਹਿੰਦੁਰਾਸ਼ਟਰਤਾ ਡੰਗਭੂਤਾ......

ਰਾਸ਼ਟਰ ਦੇ ਸਵੈਸੇਵਕ ਹਨ, ਪਰ ਇਨ੍ਹਾਂ ਲਈ ਮਾਤਭੂਮੀ ਅਤੇ ਹਾਸ਼ਟਰ ਦਾ ਅਰਥ ਹਿੰਦੂ ਰਾਸ਼ਟਰ। ਭਾਰਤ ਮਾਤਾ ਨੂੰ ਮਲੇਛਾਂ ਦੇ ਭਾਰ ਤੋਂ ਮੁਕਤ ਕਰਨ ਦਾ ਵਰਤ! ਸ਼ਿਵਾ ਜੀ ਦੇ ਸੈਨਿਕ। ਮੁਸਲਮਾਨਾਂ ਤੋਂ ਮੁਹੰਮਦ ਗੌਰੀ ਅਤੇ ਔਰੰਗਜ਼ੇਬ ਦਾ ਬਦਲਾ ਚੁਕਾਣ ਦੀ ਸੌਂਹ। ਕਾਂਗਰਸ ਦੀ ਨੀਤੀ ਨੂੰ ਹਿੰਦੂ ਵਿਰੋਧੀ ਮੰਨਣ ਵਾਲੇ ਪਰ ਕਾਂਗਰਸ ਦਾ ਖੁਲ੍ਹਾ ਵਿਰੋਧ ਉਨ੍ਹਾਂ ਦੀ ਨੀਤੀ ਨਹੀਂ ਸੀ। ਜਾਣਦੇ ਸਨ, ਕਾਂਗਰਸ ਨਾਲ ਪ੍ਰਤੀਦਵੰਦਤਾ ਉਨ੍ਹਾਂ ਲਈ ਘਾਤਕ ਹੋਵੇਗੀ। ਦੰਦ ਪੀਹ ਠੀਕ ਸਮੇਂ ਦੀ ਉਡੀਕ ਵਿਚ।

ਚੋਣਾਂ ਫ਼ਰਵਰੀ ਦੇ ਪਹਿਲੇ ਹਫ਼ਤੇ ਵਿਚ ਹੋਣੀਆਂ ਸਨ। ਸਭ ਪ੍ਰਾਂਤਾਂ ਵਿਚ ਚੋਣਾਂ ਲਈ ਕਾਂਗਰਸ ਦੇ ਬੰਦਿਆਂ ਦੀਆਂ ਸੂਚੀਆਂ ਬਣਾਈਆਂ ਜਾ ਰਹੀਆਂ ਸਨ। ਬੰਬਈ, ਅਹਿਮਦਾਬਾਦ ਅਤੇ ਮਹਾਰਾਸ਼ਟਰ ਵਿਚ ਬਹੁਤ ਸਾਰੇ ਕਾਰੋਬਾਰੀ ਧੰਦਿਆਂ ਨੇ ਛੋਟੀਆਂ ਛੋਟੀਆਂ ਮਸ਼ੀਨਾਂ ਅਤੇ ਮੋਟਰਾਂ ਦੇ ਸਪੇਅਰ ਬਣਵਾਣ ਦੇ ਧੰਦੇ ਚਾਲੂ ਕਰ ਦਿਤੇ ਸਨ। ਜੰਗ ਖ਼ਤਮ ਹੋ ਚੁਕੀ ਸੀ। ਵਿਦੇਸ਼ ਤੋਂ ਜਲਦੀ ਆਯਾਤ ਸ਼ੁਰੂ ਹੋਣ ਦੀ ਆਸ ਵਿਚ ਕਈ ਧੰਦਿਆਂ ਨੂੰ ਆਪਣਾ ਬਾਜ਼ਾਰ ਜਮਾ ਲੈਣ ਦੀ ਚਿੰਤਾ। ਇਸ ਮਤਲਬ ਨਾਲ ਜੌਹਰ ਕਈ ਵਾਰ ਦਖਣ ਅਤੇ ਮਧਭਾਰਤ

ਦੋ ਚੱਕਰ ਲਾ ਚੁਕਾ ਸੀ। ਦਿਸੰਬਰ ਦੇ ਅੰਤ ਵਿਚ ਉਹਨੇ ਉਤਰ ਵਲ ਜਾਣ ਦਾ ਪ੍ਰੋਗਰਾਮ ਬਣਾ ਲਿਆ। ਇਸ ਵਾਰ ਬਨਾਰਸ, ਕਾਨਪੁਰ, ਦਿੱਲੀ, ਅੰਮ੍ਰਿਤਸਰ ਤਕ ਜਾਣ ਦਾ ਖ਼ਿਆਲ। ਮੌਕੇ ਨਾਲ ਲਖਨਊ ਵੀ ਹੋ ਆਇਆ।

ਦੌਰੇ ਤੋਂ ਆ ਕੇ ਜੌਹਰ ਨੇ ਕਮਾਲ ਨਾਲ ਗੱਲ ਕੀਤੀ, "ਲਖਨਊ ਵਿਚ ਸਾਥੀਆਂ ਦੀ ਸਲਾਹ ਹੈ, ਵਿਧਾਨ ਸਭਾ ਦੇ ਉਮੀਦਵਾਰਾਂ ਲਈ ਤੇਰਾ ਨਾਂ ਸੁਝਾਇਆ ਜਾਣਾ ਚਾਹੀਦਾ ਹੈ। ਕਾਂਗਰਸ ਕੁਝ ਜ਼ਨਾਨੀਆਂ ਨੂੰ ਸੀਟਾਂ ਜ਼ਰੂਰ ਦੇਏਗੀ। ਪਿਛਲੀਆਂ ਚੋਣਾਂ ਵਿਚ ਉਸ ਮੂਰਖ ਸ਼ਿਵਰਾਨੀ ਵਾਙੂ ਨੂੰ ਕਾਂਗਰਸ ਦਾ ਟਿਕਟ ਦਿਤਾ ਗਿਆ। ਆਪਣੇ ਲਈ ਦੋ ਪਲਾਟ ਘੇਰ ਲੈਣ ਦੇ ਇਲਾਵਾ ਉਹਨੇ ਕੀ ਕੀਤਾ ? ਉਹਨੂੰ ਰਾਜਨੀਤਿਕ ਜਾਂ ਆਰਥਿਕ ਸਮੱਸਿਆਵਾਂ ਦੀ ਸਮਝ ਹੀ ਕੀ ? ਅਸੈਂਬਲੀ ਵਿਚ ਇਕ ਲਫ਼ਜ਼ ਬੋਲ ਸਕਣ ਦੀ ਤਮੀਜ਼ ਨਹੀਂ। ਤੂੰ ਉਥੇ ਬਹੁਤ ਫ਼ਾਇਦੇਮੰਦ ਸਾਬਤ ਹੋ ਸਕਦੀ ਹੈਂ।"

"ਨਹੀਂ ਨਹੀਂ, ਮੈਨੂੰ ਕੁਝ ਨਹੀਂ ਚਾਹੀਦਾ।" ਕਮਾਲ ਨੇ ਝਿਜਕ ਨਾਲ ਨਾਂਹ ਕਰ ਦਿਤੀ, "ਮੈਂ ਕੀ ਕੀਤਾ ? ਲੋਕਾਂ ਨੂੰ ਭੜਕਾ ਕੇ ਨਸ ਆਏ! ਮੁਸੀਬਤਾਂ ਤੇ ਦੂਜਿਆਂ ਨੇ ਝੇਲੀਆਂ। ਹੁਣ ਵੀ ਕਈ ਵਾਰ ਬਿਰਜੂ ਦੀ ਯਾਦ ਆ ਜਾਂਦੀ ਹੈ ਤੇ ਲਗਦਾ ਹੈ ਕਿ ਉਹਦੀ ਹਤਿਆ ਮੇਰੇ ਸਿਰ ਤੇ......!"

"ਤੈਨੂੰ, ਕੁਝ ਕਹਿਣ ਦੀ ਲੋੜ ਨਹੀਂ।" ਜੌਹਰ ਨੇ ਸਮਝਾਇਆ, "ਉਹ ਲੋਕ ਸਿੰਨਹਾ, ਹਰੀ ਭਈਆ, ਤਿਆਗੀ ਨਾਲ ਗੱਲ ਕਰਨ ਲਈ ਕਹਿ ਰਹੇ ਸਨ। ਨਿਗਮ ਨੂੰ ਕਹਿ ਦਿਤਾ ਉਨ੍ਹਾਂ ਨੂੰ ਯਾਦ ਕਰਵਾ ਦੇਏ।"

ਕਮਾਲ ਨੂੰ ਦਸਿਆ : ਲਖਨਊ–ਕਾਨਪੁਰ ਵਿਚ ਖ਼ੂਬ ਰਾਜਨੀਤਿਕ ਗਹਿਮਾ–ਗਹਿਮੀ ਸੀ। ਰਾਜਨੀਤਿਕ ਫ਼ਰਾਰਾਂ ਦੇ ਨਾਂ ਵਾਰੰਟ ਅਜੇ ਤਕ ਬਰਕਰਾਰ ਨੇ। ਜੌਹਰ ਲਈ ਖ਼ਾਸ ਕਰ ਇਸ ਰੂਪ ਵਿਚ ਬਹੁਤਿਆਂ ਲੋਕਾਂ ਨੂੰ ਮਿਲਣਾ ਠੀਕ ਨਹੀਂ ਸੀ। ਉਹ ਨਿਗਮ, ਸ਼ਾਸਤਰੀ, ਤਿਆਗੀ ਅਤੇ ਸਿੰਨਹਾ ਨੂੰ ਮਿਲਿਆ। ਮਿਸ਼ਰਾ ਪਰਿਵਾਰ ਵਿਚ ਜਾਣ ਦਾ ਦਿਲ ਸੀ, ਪਰ ਉਨ੍ਹਾਂ ਨੂੰ ਉਸ ਰੂਪ ਵਿਚ ਮਿਲਣਾ ਠੀਕ ਨਾ ਸਮਝਿਆ। ਵਿਸ਼ਵਾਸਯੋਗ ਲੋਕਾਂ ਨੂੰ ਦਸ ਦਿਤਾ, ਲਖਨਊ ਆਉਂਦਿਆਂ ਹੀ ਸਿਵਿਲ ਮੈਰੀਜ ਕਰ ਲਵਾਂਗੇ।

... ... ...

ਫ਼ਰਵਰੀ ਦੇ ਸ਼ੁਰੂ ਵਿਚ ਚੋਣਾਂ ਦੇ ਬਾਅਦ ਨਵੇਂ ਮੰਤਰੀ ਮੰਡਲ ਬਣ ਗਏ। ਮੁਸਲਿਮ ਘਟ ਗਿਣਤੀ ਵਾਲੇ ਪ੍ਰਾਂਤਾਂ ਵਿਚ ਮੰਤਰੀ–ਮੰਡਲ ਤੇ ਕਾਂਗਰਸ ਦੇ ਬਣੇ, ਪਰ ਮੁਸਲਮਾਨਾਂ ਦੀਆਂ ਲਗਭਗ ਸਭ ਸੀਟਾਂ ਮੁਸਲਿਮ ਲੀਗ ਨੇ ਲਈਆਂ। ਯੂ. ਪੀ. ਵਿਚ ਕਾਂਗਰਸ ਸਿਰਫ਼ ਦੋ ਮੁਸਲਿਮ ਸੀਟਾਂ ਲੈ ਸਕੀ। ਰਫ਼ੀ ਅਹਿਮਦ ਕਿਦਵਾਈ ਅਤੇ ਮੁਹੰਮਦ ਇਬਰਾਹੀਮ। ਹੈਰਾਨੀ ਕਿ ਚਾਰਾਂ ਮੁਸਲਿਮ ਬਹੁਮਤ ਪ੍ਰਾਂਤਾਂ ਵਿਚ ਮੁਸਲਿਮ ਲੀਗ ਨੂੰ ਸਫ਼ਲਤਾ ਨਹੀਂ ਮਿਲੀ। ਪੱਛਮ–ਉਤਰ ਪ੍ਰਾਂਤ ਦੇ ਸਭ ਤੋਂ ਵਧ ਮੁਸਲਿਮ ਬਹੁਮਤ ਵਿਚ ਵੀ ਕਾਂਗਰਸੀ ਮੰਤਰੀ ਮੰਡਲ ਬਣਿਆ। ਬੰਗਾਲ ਪੰਜਾਬ ਅਤੇ ਸਿੰਧ ਵਿਚ ਸਾਂਝਾ ਮੰਤਰੀ ਮੰਡਲ। ਕਾਂਗਰਸੀ ਮੰਤਰੀ ਮੰਡਲਾਂ ਨੇ ਸਭ ਰਾਜਨੀਤਿਕ ਬੰਦੀਆਂ ਅਤੇ ਫ਼ਰਾਰਾਂ ਦੇ ਵਾਰੰਟ ਕੈਂਸਲ ਕੀਤੇ ਜਾਣ ਦੇ ਆਦੇਸ਼ ਦੇ ਦਿਤੇ।

ਸਦ੍ਰਦੀਨ ਅਤੇ ਜੌਹਰ ਪਹਿਲੇ ਹੀ ਨਿਸ਼ਚਾ ਕਰ ਚੁਕੇ ਸਨ, ਸਥਿਤੀ ਬਦਲਣ ਤੇ ਜੌਹਰ ਕਾਨਪੁਰ, ਇਲਾਹਾਬਾਦ ਜਾਂ ਲਖਨਊ ਵਿਚ ਉਨ੍ਹਾ ਦੀ ਫ਼ਰਮ ਦੀ ਉਤਰ-ਭਾਰਤ ਵਿਚ ਏਜੰਸੀ ਸਾਂਝੇਦਾਰੀ ਵਿਚ ਕਰੇਗਾ। ਕਮਾਲ ਨੂੰ ਹੁਣ ਲਖਨਊ ਪਰਤਣ ਵਿਚ ਦੇਰ ਅਸਹਿ।

... ... ...

ਪਾਠਕ ਨੇ ਬੰਬਈ ਛੱਡਣ ਤੋਂ ਪਹਿਲਾ ਦਾੜ੍ਹੀ ਤੋਂ ਛੁੱਟੀ ਲੈ ਕੇ ਮੁੱਛਾਂ ਮਹੀਨ ਕਤਰ ਲਈਆ। ਉਸ਼ਾ ਨੂੰ ਰੂਪ ਵੇਸ ਵਿਚ ਕੁਝ ਬਦਲਣਾ ਨਹੀਂ ਸੀ।

ਪਾਠਕ ਤਿੰਨ ਮਹੀਨੇ ਪਹਿਲਾ ਲਖਨਊ ਵਿਚ ਸਿੰਨਹਾ, ਜ਼ੈਦੀ, ਸਾਸਤਰੀ, ਵੇਦ ਪ੍ਰਕਾਸ ਅਤੇ ਚੰਦਰ ਭੂਸ਼ਣ ਨਿਗਮ ਤੋਂ ਖ਼ਬਰ ਲੈ ਕੇ ਗੱਲਬਾਤ ਕਰ ਆਇਆ ਸੀ। ਉਸ਼ਾ ਦੀ ਫ਼ਰਾਰੀ ਦੇ ਬਾਅਦ ਸ਼ਰੀਕਾ ਨੇ ਉਹਦੇ ਮਕਾਨ ਤੇ ਕਬਜ਼ੇ ਦੀ ਕੋਸ਼ਿਸ਼ ਕੀਤੀ ਸੀ। ਬਾਬੂ ਤੇ ਗੁਆਂਢੀਆਂ ਦੇ ਵਿਰੋਧ ਦੇ ਕਾਰਣ ਸ਼ਰੀਕ ਸਫ਼ਲ ਨਾ ਹੋ ਸਕੇ ਪਰ ਰਿਸੀਵਰ ਨੇ ਏਨਾ ਵੱਡਾ ਮਕਾਨ ਆਪਣੇ ਇਕ ਆਦਮੀ ਨੂੰ, ਉਸ ਮਹਿੰਗਾਈ ਦੇ ਜ਼ਮਾਨੇ ਵਿਚ ਕੇਵਲ ਪੰਝੀ ਰੁਪਏ ਮਹੀਨੇ ਤੇ ਦੇ ਦਿਤਾ ਸੀ। ਹੁਣ ਉਸ ਵਿਚ ਦੋ ਪਰਿਵਾਰ ਸਨ। ਰੈਂਟ ਕੰਟਰੋਲ ਲਾਗੂ। ਮਕਾਨ ਖ਼ਾਲੀ ਕਰਵਾ ਲੈਣਾ ਆਸਾਨ ਨਹੀਂ ਸੀ।

ਉਸਾ ਸਾਢੇ ਤਿੰਨ ਸਾਲ ਪਹਿਲਾ ਕਰਾਂਤੀ ਵਿਚ ਸਹਿਯੋਗ ਲਈ ਭੇਸ ਬਦਲ ਕੇ ਚੁਪਚਾਪ ਲਖਨਊ ਚਾਰਬਾਗ ਸਟੇਸਨ ਤੋਂ ਗਈ ਸੀ, ਉਵੇਂ ਹੀ ਚੁਪਚਾਪ ਬਿਨਾਂ ਕਿਸੇ ਨੂੰ ਖਬਰ ਦਿਤੇ ਪਾਠਕ ਦੇ ਨਾਲ ਅਪਰੈਲ ਦੇ ਅੱਧ ਵਿਚ ਪਰਤੀ। ਹੁਣ ਭੇਸ ਨਹੀਂ ਸੀ ਬਦਲਿਆ, ਪਰ ਸਟੇਸ਼ਨ ਤੇ ਉਹਦੇ ਸਵਾਗਤ ਲਈ ਕੋਈ ਨਹੀਂ ਸੀ। ਮੇਲ ਟਰੇਨ ਸਟੇਸ਼ਨ ਵਿਚ ਦਾਖਿਲ ਹੋਣ ਵੇਲੇ ਚੀਕ ਚੀਕ ਕੇ ਆਪਣੀ ਥਾਂ ਲਈ ਚੇਤਾਵਨੀ ਦੇ ਰਹੀ ਸੀ। ਇੰਜਨ ਦੀਆਂ ਓਨ੍ਹਾਂ ਚੀਕਾਂ ਵਿਚ ਉਸਾ ਦੇ ਦਿਲ ਦੀਆਂ ਕਿਲਕਾਰੀਆਂ......ਕੁੱਦ ਕੇ ਇੰਜਨ ਤੋਂ ਪਹਿਲਾਂ ਸਟੇਸਨ ਤੇ ਪਹੁੰਚ ਜਾਏ। ਮੇਲ ਰੁਕਣ ਤੇ ਪਲੈਟਫ਼ਾਰਮ ਤੇ ਉਤਰਦਿਆਂ ਸਰੀਰ ਵਿਚ ਹਲਾਰਾ...... ਆਪਣੇ ਘਰ ਦੀ ਦਲ੍ਹੀਜ ਤੇ ਕਦੱਮ ਰਖ ਰਹੀ ਸੀ।

ਉਸਾ ਤੇ ਪਾਠਕ ਜਾਣਦੇ ਸਨ, ਡੀ. ਐਨ. ਪੰਡਿਤ ਵਾਲਾਕਦਰ ਵਿਚ ਰਹਿੰਦੇ ਹਨ, ਪਰ ਥਾਂ ਤੋਂ ਵਾਕਿਫ਼ ਨਹੀਂ ਸਨ। ਮਕਾਨ ਨਿਗਮ ਨੂੰ ਪਤਾ ਸੀ। ਪਾਠਕ ਫ਼ਤਹਿਗੰਜ ਵਿਚ ਕਛਿਆਰੀ ਗਲੀ ਦੇ ਮੋੜ ਤੇ ਟਾਂਗਾ ਰੁਕਵਾ ਕੇ ਨਿਗਮ ਨੂੰ ਬੁਲਾਣ ਚਲਾ ਗਿਆ।

ਪਾਠਕ ਕੁਝ ਦੇਰ ਨਾਲ ਮੁੜਿਆ। ਹੈਰਾਨੀ ਤੇ ਚਿੰਤਾ ਨਾਲ ਬੋਲਿਆ, "ਨਿਗਮ ਸਜਾਮਾ ਨਹੀਂ ਹਨ। ਮਾਸੀ ਦੇ ਘਰ ਵੀ ਅਜੀਬ ਸੁੰਨਸਾਨ। ਸਿਮਰਨ ਨੇ ਦਰਵਾਜ਼ਾ ਨਹੀਂ ਖੋਲ੍ਹਿਆ, ਕਹਿੰਦਾ ਹੈ ਮਾਲਕਣ ਦਾ ਹੁਕਮ ਨਹੀਂ।"

"ਕੀ... ..?" ਉਸ਼ਾ ਹੈਰਾਨ।

ਪਾਠਕ ਫਿਰ ਟਾਂਗੇ ਤੇ ਉਸ਼ਾ ਦੇ ਨਾਲ ਬੈਠ ਗਿਆ। ਟਾਂਗੇ ਵਾਲੇ ਨੂੰ ਕੇਸਰਬਾਗ ਚਲਣ ਦਾ ਕਹਿ ਕੇ ਉਸਾ ਨੂੰ ਦਸਿਆ, "ਸਿਮਰਨ ਨੇ ਦਰਵਾਜਾ ਨਹੀਂ ਖੋਲ੍ਹਿਆ ਤਾਂ ਮੈਂ ਪੁਛਿਆ, ਮੈਨੂੰ ਨਹੀਂ ਪਛਾਣਿਆ? ਬੋਲਿਆ, ਪਛਾਣਿਆ! ਮਾਲਕਣ ਦਾ ਹੁਕਮ ਹੈ, ਕੋਈ ਨਹੀਂ ਆਏਗਾ। ਮੈਂ ਕਿਹਾ, ਮਾਸੀ ਨੂੰ ਮੇਰਾ ਨਾ ਦਸੋ। ਤਾ ਦਸਿਆ ਮਾ ਜੀ ਕਾਸ਼ੀ ਚਲੀ ਗਈ ਹੈ। ਫਿਰ ਪੁਛਿਆ ਤੇ ਕੌਣ ਮਾਲਕਣ ਹੈ, ਸਿਤੋ? ਉਹਨੂੰ ਮੇਰਾ ਨਾਂ ਦਸ। ਸਿਮਰਨ ਨੇ ਕਿਹਾ, ਬਿਟੀਆ ਪੂਜਾ ਲਈ ਬੈਠ ਗਈ, ਦੋ ਘੰਟੇ ਤੋਂ ਪਹਿਲਾਂ ਨਹੀਂ ਉਠੇਗੀ।"

"ਸਿਤੋ......ਪੂਜਾ !" ਊਸ਼ਾ ਦੇ ਬੁਲ੍ਹ ਖੁਲ੍ਹੇ ਰਹਿ ਗਏ ।

"ਮੈਂ ਆਪ ਹੈਰਾਨ ! ਸਿਮਰਨ ਨੂੰ ਕਿਹਾ ਦਸਦੇ ਕਿਉਂ ਨਹੀਂ !"

"ਮੈਂ ਕੁਝ ਨਹੀਂ ਜਾਣਦਾ ਸਰਕਾਰ", ਸਿਮਰਨ ਨੇ ਗਰਦਨ ਝਟਕ ਦਿਤੀ, ਮੈਨੂੰ ਹੁਕਮ ਕਿ ਕੋਈ ਅੰਦਰ ਨਹੀਂ ਆਏਗਾ । ਬਹੁਤ ਬੇਇਜ਼ਤੀ ਮਹਿਸੂਸ ਹੋਈ, ਪਰ ਮਜਬੂਰੀ । ਸਿਮਰਨ ਵੀ ਬੜਾ ਝਟਕ ਗਿਆ । ਉਦਾਸ ਬੀਮਾਰ ਜਿਹਾ, ਚਿਹਰੇ ਤੇ ਕਈ ਦਿਨ ਦੀ ਹਜਾਮਤ । ਨਿਗਮ, ਸ਼ਯਾਮਾ, ਜਿਯਾ ਵੀ ਉਥੋਂ ਚਲੇ ਗਏ ਹਨ ।

"ਗੁਆਂਢੀ ਚੋਬੇ ਤੋਂ ਪੁਛਿਆ, ਇਹ ਸਭ ਸੰਨਾਟਾ ਕਿਹਾ, ਮਾਮਲਾ ਕੀ ਹੈ ? ਉਹਨੇ ਮੇਰੇ ਤੋਂ ਪੁਛਿਆ, ਤੁਸੀਂ ਕੌਣ ਹੋ ? ਦਸਿਆ, ਮਿਸ਼ਰਾ ਜੀ ਦਾ ਰਿਸ਼ਤੇਦਾਰ ਹਾਂ । ਵੀਹ ਵਾਰੀ ਆਉਂਦਾ ਠਹਿਰਦਾ ਰਿਹਾ ਹਾਂ । ਉਹ ਬੋਲਿਆ, ਤੁਸੀਂ ਉਨ੍ਹਾਂ ਦੇ ਰਿਸ਼ਤੇਦਾਰ ਤੁਸੀਂ ਨਹੀਂ ਜਾਣਦੇ ਅਸੀਂ ਕੀ ਜਾਣੀਏ । ਉਹਨੇ ਦਰਵਾਜ਼ਾ ਬੰਦ ਕਰ ਲਿਆ ।"

ਵਾਲਾਕਦਰ ਵਿਚ ਪੰਡਿਤ ਦਾ ਘਰ ਲੱਭਣ ਵਿਚ ਤਕਲੀਫ਼ ਨਾ ਹੋਈ । ਊਸ਼ਾ ਡੈਡੀ, ਮੰਮੀ, ਬੇਬੇ, ਪਦਮਾ ਦੇ ਗਲੇ ਲੱਗ ਕੇ ਮਿਲੀ । ਸੱਦੂ ਵੀ ਜੀਜੀ ਨਾਲ ਲਿਪਟ ਗਿਆ । ਸਭ ਦੀਆਂ ਅੱਖਾਂ ਵਿਚ ਖ਼ੁਸ਼ੀ ਦੇ ਹੰਝੂ । ਅਮਿਤ ਘਰ ਨਹੀਂ ਸੀ ।

"ਪੱਪੂ, ਤੇਰੀ ਮਾਮਾ !" ਪਦਮਾ ਨੇ ਪ੍ਰਤਾਪ ਨੂੰ ਦਸਿਆ । ਪ੍ਰਤਾਪ ਨਵੀਂ ਆਈ ਕੁੜੀ ਨੂੰ ਅੱਖਾਂ ਫਾੜ ਕੇ ਦੇਖ ਰਿਹਾ ਸੀ ।

ਪਾਠਕ ਦੀ ਪੰਡਿਤ ਨਾਲ ਪਹਿਲਾਂ ਜਾਣ-ਪਛਾਣ ਨਹੀਂ ਸੀ, ਊਸ਼ਾ ਨੇ ਦਸਿਆ, "ਰੁਦਰਦਤ ਪਾਠਕ, ਕਾਂਗਰਸ ਸੋਸ਼ਲਿਸਟ ਪਾਰਟੀ ਦੇ ਆਰਗਨਾਈਜ਼ਰ ਸਨ । ਸਾਡੇ ਦੋਹਾਂ ਦੇ ਨਾਂ ਵਾਰੰਟ ਸਨ । ਫ਼ਰਾਰੀ ਵਿਚ ਬੰਬਈ ਰਹੇ । ਇਕੱਠੇ ਆਏ ਹਾਂ ।"

ਪਾਠਕ ਫਿਰ ਆਉਣ ਲਈ ਕਹਿ ਕੇ ਚਲਾ ਗਿਆ ।

ਇੰਨੇ ਚਿਰਾਂ ਬਾਅਦ ਬੇਟੇ ਨੂੰ ਮਿਲ ਕੇ ਊਸ਼ਾ ਦਾ ਦਿਲ ਭਰ ਆਇਆ । ਚਾਹੁੰਦੀ ਸੀ, ਪ੍ਰਤਾਪ ਨੂੰ ਗੋਦੀ ਵਿਚ ਲੈ ਲਏ । ਉਹਨੂੰ ਪੌਣੇ ਤਿੰਨ ਸਾਲ ਦਾ ਛੱਡ ਗਈ ਸੀ, ਹੁਣ ਸਵਾ ਛੇ ਸਾਲ ਦਾ । ਅਗੇ ਨਾਲੋਂ ਦੂਣਾ, ਤੰਦਰੁਸਤ-ਚੁਸਤ ! ਚਿਹਰਾ ਮੋਹਰਾ ਬੱਚੇ ਦਾ ਨਹੀਂ ਮੁੰਡੇ ਵਰਗਾ । ਕਮੀਜ਼ ਨਿਕਰ ਪਾਈ ਹੋਈ । ਊਸ਼ਾ ਨੂੰ ਬਿਲਕੁਲ ਪਛਾਣਿਆ ਲੱਗ ਰਿਹਾ ਸੀ । ਉਹਨੂੰ ਛਾਤੀ ਨਾਲ ਲਾਣ ਦੀ ਤਾਂਘ । ਉਹਨੂੰ ਨੇੜੇ ਖਿਚਦੀ, ਉਹ ਦੂਰ ਹਟ ਜਾਂਦਾ ।

ਪ੍ਰਤਾਪ ਨੂੰ ਪਤਾ ਸੀ, ਉਹਦੀ ਮਾਮਾ ਹੈ । ਪਦਮਾ ਦਸਦੀ ਸੀ, ਤੇਰੀ ਮਾਮਾ ਪੜ੍ਹਨ ਲਈ ਵਿਲਾਇਤ ਗਈ ਹੈ । ਬਹੁਤ ਦਿਨਾਂ ਬਾਅਦ ਆਏਗੀ । ਮਾਮਾ ਦੀ ਕੋਈ ਯਾਦ ਨਹੀਂ ਸੀ, ਬਸ ਕਲਪਨਾ, ਮਾਮਾ ਚੰਗੀ ਸੀ । ਉਹ ਮੰਮੀ ਬੇਬੇ ਨੂੰ ਜਾਣਦਾ ਸੀ । ਖੇਡ ਕੁੱਦ, ਲਾਡ ਪਿਆਰ ਦੇ ਲਈ ਪਦਮਾ ਆਂਟੀ । ਪਦਮਾ ਪ੍ਰਤਾਪ ਨੂੰ ਦਸਦੀ ਰਹਿੰਦੀ—ਤੇਰੀ ਮਾਮਾ ਬਹੁਤ ਪੜ੍ਹੀ ਹੋਈ ।

"ਸਾਡੀ ਮਿਸ ਟੀਚਰ ਤੋਂ ਜ਼ਿਆਦਾ ?" ਪ੍ਰਤਾਪ ਸ਼ੱਕ ਕਰਦਾ ।

"ਹਾਂ ਬਹੁਤ ਜ਼ਿਆਦਾ !" ਪਦਮਾ ਵਿਸ਼ਵਾਸ ਦਿਵਾਂਦੀ, "ਅਤੇ ਬਹੁਤ ਬਹਾਦੁਰ ! ਤੇਰੀ ਮਾਮਾ ਦੀ ਬਹੁਤ ਇੱਜ਼ਤ ! ਤੇਰੀ ਮਾਮਾ ਤੈਨੂੰ ਬਹੁਤ ਪਿਆਰ ਕਰਦੀ ਹੈ ! ਵਿਲਾਇਤ ਤੋਂ ਤੇਰੇ ਲਈ ਇਹ-ਉਹ ਲਿਆਏਗੀ......।"

ਡੈਡੀ, ਮੰਮੀ, ਪਦਮਾ ਤੇ ਉਸ਼ਾ ਦੀਆਂ ਗੱਲਾਂ ਖ਼ਤਮ ਨਹੀਂ ਸਨ ਹੋ ਰਹੀਆਂ। ਪ੍ਰਤਾਪ ਨੂੰ ਮਾਂ ਦੀ ਝੋਲੀ ਜਾਂ ਬਾਹਾਂ ਵਿਚ ਜਾਣ ਦੀ ਝਿਜਕ ਪਰ ਨਜ਼ਰ ਉਤਸੁਕਤਾ ਵਿਚ ਉਸੇ ਵਲ।

ਉਸ਼ਾ ਬੇਟੇ ਲਈ ਤਿੰਨ ਵਧੀਆ ਖਿਡਾਉਣੇ ਬੰਬਈ ਤੋਂ ਲਿਆਈ ਸੀ। ਪੱਪੂ ਨੇ ਖਿਡਾਉਣੇ ਲੈ ਕੇ 'ਥੈਂਕ ਯੂ' ਕਿਹਾ ਅਤੇ ਡੈਡੀ ਦੀ ਮੇਜ਼ ਤੇ ਸਾਂਭ ਕੇ ਰਖ ਆਇਆ। ਚਿਹਰੇ ਤੇ ਸੰਤੋਸ਼ ਨਹੀਂ, ਕੁਝ ਹੋਰ ਆਸ਼ਾ—ਉਡੀਕ। ਪਦਮਾ ਨੇ ਪ੍ਰਤਾਪ ਦੇ ਕੰਨ ਵਿਚ ਮੂੰਹ ਲਾ ਕੇ ਸ਼ੰਕਾ ਦਾ ਸਮਾਧਾਨ ਕਰ ਦਿਤਾ। ਉਸ਼ਾ ਨੂੰ ਪੱਪੂ ਦੀ ਸ਼ਿਕਾਇਤ ਦਸ ਦਿਤੀ, ਮਾਮਾ ਵਿਲਾਇਤ ਤੋਂ ਕ੍ਰਿਕੇਟ ਦਾ ਬੈਟ ਤੇ ਬਾਲ ਨਹੀਂ ਲਿਆਈ? ਲਿਆਈ ਹੈ, ਸਾਮਾਨ ਅਜੇ ਸਟੇਸ਼ਨ ਤੇ ਹੈ।

ਉਸ਼ਾ ਬੇਟੇ ਨੂੰ ਆਪਣੇ ਨਾਲ ਸਵਾਣਾ ਚਾਹੁੰਦੀ ਸੀ। ਪ੍ਰਤਾਪ ਨੇ ਮੋਢੇ ਹਿਲਾ ਦਿਤੇ, "ਨੋ! ਆਈ ਐਮ ਨਾਟ ਏ ਬੇਬੀ। ਨਾਉ ਆਈ ਐਮ ਏ ਬਿਗ ਬੁਆਏ!" ਪਦਮਾ ਨੇ ਪ੍ਰਤਾਪ ਨੂੰ ਛੋਟੀ ਖਟੋਲੀ ਦੇ ਬਜਾਏ ਪਲੰਘ ਤੇ ਸੁਆਇਆ। ਮੁੰਡੇ ਨੂੰ ਨੀਂਦ ਪੈ ਜਾਣ ਤੇ ਉਸ਼ਾ ਬੇਟੇ ਕੋਲ ਜਾ ਲੇਟੀ ਹੌਲੀ ਹੌਲੀ ਉਹਦੀ ਪਿਠ, ਗਰਦਨ ਟੰਗਾਂ ਸਹਿਲਾਂਦੀ ਰਹੀ।

ਸਵੇਰੇ ਪ੍ਰਤਾਪ ਨੂੰ ਜਲਦੀ ਤਿਆਰ ਕਰਨਾ ਜ਼ਰੂਰੀ ਹੁੰਦਾ। ਸਕੂਲ ਬਸ ਸਾਢੇ ਛੇ ਵਜੇ ਆ ਜਾਂਦੀ ਸੀ। ਪਦਮਾ ਮੈਡੀਕਲ ਕਾਲਿਜ ਦੇ ਦੂਜੇ ਸਾਲ ਵਿਚ ਸੀ। ਇੰਨੇ ਦਿਨਾਂ ਬਾਅਦ ਭੈਣ ਆਈ ਸੀ। ਪਦਮਾ ਕਾਲਿਜ ਨਾ ਜਾ ਸਕੀ।

ਉਸ਼ਾ ਓਪਰੇ ਬਣ ਗਏ ਬੇਟੇ ਨੂੰ ਰਿਝਾਉਣ ਦੀ ਫ਼ਿਕਰ ਵਿਚ ਸੀ। ਨੌਂ ਵਜਦੇ ਹੀ ਦੋਵੇਂ ਭੈਣਾਂ ਪੱਪੂ ਲਈ ਖੇਡਣ ਦਾ ਸਾਮਾਨ ਖ਼ਰੀਦਣ ਬਾਜ਼ਾਰ ਚਲੀਆਂ ਗਈਆਂ! ਜੰਗ ਦੇ ਕਾਰਣ ਬਾਜ਼ਾਰਾਂ ਵਿਚ ਵਿਲਾਇਤੀ ਸਾਮਾਨ ਦੁਰਲਭ, ਕੀਮਤਾਂ ਢਾਈ ਤਿੰਨ ਗੁਣਾ ਵਧ। ਬੜੀ ਖੋਜ ਬਾਅਦ ਚੀਜ਼ਾਂ ਮਿਲੀਆਂ। ਪੱਪੂ ਨੇ ਬੜੇ ਧਿਆਨ ਨਾਲ ਮੋਟਰਾਂ ਵੇਖੀਆਂ। ਉਸ ਦੀਆਂ ਅੱਖਾਂ ਵਿਚ ਸੰਤੋਸ ਦੇਖ ਉਸ਼ਾ ਨੂੰ ਸੰਤੋਸ਼।

ਪਾਠਕ ਨੇ ਨਿਗਮ ਦਾ ਨਵਾਂ ਟਿਕਾਣਾ ਲਭ ਲਿਆ ਸੀ। ਮਾਸੀ ਦੇ ਘਰ ਦੂਜੀ ਵਾਰ ਜਾਣ ਤੋਂ ਪਹਿਲਾਂ ਨਿਗਮ ਕੋਲੋਂ ਪੂਰੀ ਗੱਲ ਪੁਛਣਾ ਚਾਹੁੰਦਾ ਸੀ। ਉਸ਼ਾ ਦੇ ਵਾਪਸ ਆਉਣ ਦੀ ਖ਼ਬਰ ਵੀ ਦੇਣੀ ਚਾਹੁੰਦਾ ਸੀ। ਨਿਗਮ ਤੇ ਸ਼ਯਾਮਾ ਦੋਹਾਂ ਦੇ ਮਨ ਵਿਚ ਉਸ਼ਾ ਦੀ ਬਹਾਦਰੀ-ਤਿਆਗ ਲਈ ਬਹੁਤ ਆਦਰ ਸਨੇਹ। ਸ਼ਯਾਮਾ ਖ਼ਬਰ ਸੁਣਦਿਆਂ ਹੀ ਉਸ਼ਾ ਨੂੰ ਮਿਲਣ ਲਈ ਦੌੜੀ ਆਈ।

ਸ਼ਯਾਮਾ ਨੂੰ ਦੇਖ ਕੇ ਉਸ਼ਾ ਖਿੜ ਗਈ। ਗਲੇ ਲੱਗ ਕੇ ਮਿਲੀ। ਉਸ਼ਾ ਦੇ ਮਨ ਵਿਚ ਸਰਸਵਤੀ ਨੂੰ ਮਿਲਣ, ਉਹਦਾ ਹਾਲ ਜਾਣਨ ਦੀ ਉਤਸੁਕਤਾ। ਸ਼ਯਾਮਾ ਨੂੰ ਸ਼ਿਕਾਇਤ ਕੀਤੀ, "ਕਲ ਸ਼ਾਮੀਂ ਪਹਿਲਾਂ ਤੁਹਾਡੇ ਘਰ ਹੀ ਪਤਾ ਲੈਣ ਗਏ।......ਮਕਾਨ ਕਦੋਂ ਬਦਲਿਆ, ਕਿਉਂ? ਉਥੇ ਕੀ ਮਾਮਲਾ?"

ਸ਼ਯਾਮਾ ਨਜ਼ਰ ਝੁਕਾ ਕੇ ਬੋਲੀ, "ਦੀਦੀ, ਦੋ ਮਹੀਨੇ ਹੋਏ ਉਥੋਂ ਆਇਆਂ। ਮਕਾਨ ਬਹੁਤ ਪ੍ਰੇਸ਼ਾਨੀ ਨਾਲ ਬਦਲਣਾ ਪਿਆ। ਅਜ ਕਲ ਨਵੀਂ ਥਾਂ ਮਿਲਣੀ ਬੜੀ ਮੁਸ਼ਕਿਲ, ਖ਼ੈਰ, ਜਗਹ ਮਿਲ ਗਈ, ਪਰ ਗੁਆਂਢ ਚੰਗਾ ਨਹੀਂ, ਮਜਬੂਰੀ......।"

"ਸਿਤੋ ਦੇ ਘਰ ਕੀ ਹੋਇਆ, ਦਸਦੀ ਕਿਉਂ ਨਹੀਂ?"

ਸ਼ਯਾਮਾ ਗਰਦਨ ਝੁਕਾਈ ਚੁੱਪ। ਉਸ਼ਾ ਦੇ ਮੁੜ ਮੁੜ ਪੁਛਣ ਤੇ ਠੰਢਾ ਸਾਹ, "ਦੀਦੀ, ਉਹ ਲੰਮੀ ਗੱਲ... .।' ਸ਼ਯਾਮਾ ਝਿਜਕੀ ਪਰ ਉਸ਼ਾ ਦੀ ਵਿਆਕੁਲ ਉਤਸੁਕਤਾ ਦੇਖ ਕੇ ਦੱਸਣ ਲੱਗੀ :

ਤੂੰ ਜਾਣਦੀ ਹੀ ਹੈਂ, ਸਰਸਵਤੀ ਕਿੰਨੀ ਚੁਲਬੁਲੀ, ਸਦਾ ਹੱਸਮੁਖ। ਅਸੀਂ ਦੋਵੇਂ ਬਚਪਨ ਦੀਆਂ ਸਹੇਲੀਆਂ। ਮੇਰੇ ਤੋਂ ਤਿੰਨ ਸਾਲ ਛੋਟੀ ਹੈ, ਪਰ ਆਪਸ ਵਿਚ ਕੋਈ ਲੁਕਾ ਛੁਪਾ ਨਹੀਂ। ਦਿਸੰਬਰ ਵਿਚ ਪਾਠਕ ਭਾਈ ਬੰਬਈ ਤੋਂ ਆਏ ਸਨ, ਉਦੋਂ ਦੀ ਹੀ ਕੁਝ ਚੁਪ ਚੁਪ। ਉਹਦੀ ਚੁਪ ਚਿੰਤਾ ਵਧਦੀ ਗਈ। ਸਾਡੇ ਪਾਸ ਆ ਕੇ ਚੁਪ ਕਰਕੇ ਬੈਠ ਜਾਏ, ਜਿਵੇਂ ਕੁਝ ਕਹਿਣਾ ਚਾਹੁੰਦੀ ਹੋਵੇ, ਪਰ ਹੌਂਸਲਾ ਨਹੀਂ ਪੈ ਰਿਹਾ। ਪੰਦਰਾਂ ਵੀਹ ਦਿਨ ਇਹੀ ਹਾਲਤ। ਇਕ ਦਿਨ ਰੋ ਪਈ। ਬੋਲੀ, ਤੂੰ ਸਾਇੰਸ ਪੜ੍ਹਦੀ ਏਂ। ਮੈਨੂੰ ਜ਼ਹਿਰ ਲਿਆ ਦੇ। ਮੇਰਾ ਮੱਥਾ ਠਣਕਿਆ। ਬਹੁਤ ਪੁਛਿਆ ਤੇ ਰੋ ਰੋ ਕੇ ਸਭ ਦਸ ਦਿਤਾ।

ਦੀਦੀ, ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਮੈਨੂੰ ਭਈਆ ਤੇ ਸ਼ੱਕ ਹੋਇਆ। ਗ਼ੁੱਸੇ ਨਾਲ ਸਰਸਵਤੀ ਨੂੰ ਕਿਹਾ, ਤੁਹਾਡੇ ਲੋਕਾ ਦੀ ਅਕਲ ਕਿਵੇਂ ਮਾਰੀ ਗਈ। ਅਜਿਹੀ ਬੇਵਕੂਫ਼ੀ ਕਰ ਬੈਠੇ ਹੋ ਤਾਂ ਭਈਆ ਨੂੰ ਤੇਰੇ ਨਾਲ ਨਿਭਾਹੁਣੀ ਪਏਗੀ। ਪਤਾ ਸੀ, ਉਹਦੀ ਮਾਂ ਮਹਾਂ ਕੱਟੜ ਰੂੜ੍ਹੀਵਾਦੀ। ਜਾਨ ਰਹਿੰਦਿਆਂ ਕਾਇਸਥ ਦੇ ਮੁੰਡੇ ਨਾਲ ਬੇਟੀ ਦੇ ਵਿਆਹ ਦੀ ਗੱਲ ਸੋਚ ਵੀ ਨਹੀਂ ਸਕਦੀ, ਪਰ ਹੋਰ ਰਾਹ ਕੀ ਸੀ। ਸਿਤੋ ਨੂੰ ਕਿਹਾ, ਮੇਰੇ ਕੋਲੋਂ ਜ਼ਹਿਰ ਮੰਗਣ ਆਈ, ਭਈਆ ਨੂੰ ਕਿਉਂ ਨਹੀਂ ਕਿਹਾ ਕਿ ਤੈਨੂੰ ਕੋਈ ਦਵਾਈ ਲਿਆ ਕੇ ਦੇਏ ਜਾਂ ਤੈਨੂੰ ਲੈ ਕੇ ਕਿਧਰੇ ਨਿਕਲ ਜਾਏ। ਤੇਰੀ ਜਾਨ-ਜ਼ਿੰਦਗੀ ਨਾਲ ਮਖ਼ੌਲ ਕਰ ਰਿਹਾ ਹੈ। ਤੈਨੂੰ ਆਪ ਕਹਿਣਾ ਚਾਹੀਦਾ ਹੈ। ਅਜਿਹੀ ਗੱਲ ਮੈਂ ਕਿਵੇਂ ਸਹਿ ਸਕਦੀ ਹਾਂ। ਉਨ੍ਹਾਂ ਨੇ ਤੇਰਾ ਹੱਥ ਪਕੜਿਆ ਹੈ ਤਾਂ ਛੱਡ ਕਿਵੇਂ ਸਕਦੇ ਨੇ ?

ਉਸ਼ਾ ਚੁਪ ਸੁੰਨ, ਠੋਢੀ ਹੱਥ ਦੀ ਮੁਠ ਤੇ ਟਿਕਾ ਕੇ ਸੁਣ ਰਹੀ ਸੀ। ਅੱਖਾਂ ਫਟੀਆਂ ਹੋਈਆਂ, ਮੂੰਹ ਫਕ ਸਫ਼ੈਦ।

ਸ਼ਯਾਮਾ ਨੇ ਦਸਿਆ : ਸਰਸਵਤੀ ਦਾ ਰੋ ਰੋ ਕੇ ਬੁਰਾ ਹਾਲ। ਦੀਦੀ, ਮੇਰੇ ਤੇ ਜਿਵੇਂ ਬਿਜਲੀ ਡਿਗੀ। ਤੈਨੂੰ ਵੀ ਵਿਸ਼ਵਾਸ ਨਾ ਹੋਏਗਾ। ਉਨ੍ਹਾਂ ਦੇ ਘਰ ਤ੍ਰਿਵੇਦੀ ਜੀ ਠਹਿਰਦੇ ਸਨ ਨਾ, ਪਾਰਲੀਮੈਂਟਰੀ ਸੈਕ੍ਰੇਟਰੀ। ਸਰਸਵਤੀ ਦੇ ਪਿਤਾ ਦੇ ਭਰੋਸੇਯੋਗ ਮਿੱਤਰ। ਉਸਦੀ ਮਾਂ ਨੂੰ ਵੀ ਉਨ੍ਹਾਂ ਤੇ ਬੜਾ ਵਿਸ਼ਵਾਸ ਭਰੋਸਾ। ਸਿਤੰਬਰ ਵਿਚ ਜੇਲ੍ਹ ਤੋਂ ਛੁਟ ਕੇ ਆਏ ਤਾਂ ਸਤ ਅਠ ਦਿਨ ਉਨ੍ਹਾਂ ਦੇ ਘਰ ਠਹਿਰੇ। ਬਾਅਦ ਵਿਚ ਵੀ ਕਿਸੇ ਨਾ ਕਿਸੇ ਕੰਮ ਆਉਂਦੇ ਰਹੇ। ਤੂੰ ਜਾਣਦੀ ਹੈਂ, ਲਖਨਊ ਵਿਚ ਇਨ੍ਹਾਂ ਦੇ ਘਰ ਹੀ ਟਿਕਦੇ ਸਨ। ਪਾਨ-ਪਾਣੀ ਲਈ ਸਿਤੋ ਨੂੰ ਹੀ ਪੁਕਾਰਦੇ। ਯਾਦ ਹੋਏਗਾ, ਸਰਸਵਤੀ ਤ੍ਰਿਵੇਦੀ ਜੀ ਦੇ ਹਰ ਵੇਲੇ ਸਹਿਲਾਂਦੇ ਰਹਿਣ ਦੀ ਆਦਤ ਤੋਂ ਬੜਾ ਚਿੜ੍ਹਦੀ ਸੀ। ਕਿਸੇ ਵੇਲੇ ਕੁੜੀ ਪਾਗਲਪਨ ਵਿਚ ਬੇਖ਼ਬਰ ਹੋ ਗਈ। ਵਿਚਾਰੀ ਦਾ ਬੇੜਾ ਗ਼ਰਕ ਕਰ ਦਿਤਾ।

ਦੀਦੀ, ਹੁਣ ਗ਼ੁੱਸਾ ਦਿਖਾਣ, ਬੁਰਾ ਭਲਾ ਕਹਿਣ ਨਾਲ ਕੀ ਹੁੰਦਾ ਪਰ ਕੁੜੀ ਦੀ ਜ਼ਿੰਦਗੀ ਦਾ ਸਵਾਲ, ਉਹਦੀ ਮਾਂ ਦੀ ਜ਼ਿੰਦਗੀ ਦਾ ਸਵਾਲ। ਸਾਰੀ ਰਾਤ ਅੱਖ ਨਾ ਲੱਗੀ। ਜਿਯਾ ਨੂੰ ਸੱਚ ਗੱਲ ਦਸ ਦਿਤੀ। ਅੰਮਾਂ ਨੂੰ ਬਹੁਤ ਗ਼ੁੱਸਾ। ਬਹੁਤ ਗਾਲ੍ਹਾਂ ਸ਼ਾਲ੍ਹਾਂ ਦਿਤੀਆਂ। ਜਾਣਦੀ ਹੈਂ, ਸਿਤੋ ਦੇ ਪਿਤਾ ਦੇ ਸਾਡੇ ਲੋਕਾਂ ਤੇ ਬੜੇ ਹੈਸਾਨ ਹਨ। ਸਾਡੇ ਪਿਤਾ ਉਨ੍ਹਾਂ ਦੇ ਮੁਨਸ਼ੀ ਸਨ।

ਉਹ ਮਕਾਨ ਉਨ੍ਹਾਂ ਦਾ ਹੀ ਦਿਤਾ ਹੋਇਆ ਹੈ। ਜਿਯਾ ਨੂੰ ਕਿਹਾ, ਉਹਦੀ ਮਦਦ ਜ਼ਰੂਰੀ। ਜਿਯਾ ਸਾਡੇ ਨਾਲ ਨਾਰਾਜ਼ ਹੋਈ, ਤੂੰ ਸਾਨੂੰ ਅਜਿਹਾ ਪਾਪ ਕਰਨ ਨੂੰ ਕਹਿੰਦੀ ਹੈਂ।

ਦੀਦੀ, ਮੈਂ ਕਿਹਾ ਪਾਪ ਤੇ ਹੋ ਗਿਆ। ਕੁੜੀ ਦੀ ਜਾਨ ਜਾਏਗੀ। ਕੁੜੀ ਦੀ ਹੀ ਨਹੀਂ, ਉਹਦੀ ਮਾਂ ਦੀ ਹਤਿਆ, ਖ਼ਾਨਦਾਨ ਦੀ ਵੀ ਹਤਿਆ। ਇੰਨੇ ਚੰਗੇ ਮਿਸ਼ਰਾ ਜੀ ਦੀ ਮੌਤ ਦੇ ਬਾਅਦ ਬਦਨਾਮੀ। ਜਿਯਾ ਨੇ ਕਿਹਾ, ਸਾਡੇ ਲੋਕਾਂ ਦੀ ਜਾਨ-ਕਲੰਕ ਬਚਾਣਾ ਸੌ ਤੀਰਥ-ਵਰਤ ਤੋਂ ਵੱਡਾ ਪੁੰਨ। ਖ਼ੈਰ, ਜਿਯਾ ਮੰਨ ਗਈ ਅਤੇ ਕੋਸ਼ਿਸ਼ ਵੀ ਕੀਤੀ।

ਮੈਂ ਭਈਆ ਨੂੰ ਵੀ ਕਿਹਾ, ਸਿਤੋ ਪ੍ਰੇਸ਼ਾਨੀ ਵਿਚ ਹੈ। ਬੁਢੇ ਨੇ ਗ਼ਰੀਬ ਕੁੜੀ ਨੂੰ ਤਬਾਹ ਕਰ ਦਿਤਾ। ਉਹਦੀ ਜੋ ਮਦਦ ਹੋ ਸਕੇ, ਕਰਨੀ ਚਾਹੁੰਦੀ ਹੈ। ਭਈਆ ਦੇ ਦਿਲ ਨੂੰ ਬਹੁਤ ਚੋਟ। ਦੋ ਦਿਨ ਗੁੰਮ ਸੁੰਮ।

ਉਲਟੀਆਂ ਉਬਕਾਈਆਂ ਨਾਲ ਮਾਂ ਨੂੰ ਵੀ ਕੁੜੀ ਤੇ ਸ਼ੱਕ ਹੋ ਗਿਆ। ਮਾਂ ਜੀ ਹੋਰ ਕੁਝ ਨਾ ਪੁਛਿਆ। ਅੰਦਾਜ਼ਾ ਲਾ ਲਿਆ ਕਿ ਪਾਪ ਗੁਆਂਢੀ ਮੁੰਡੇ (ਨਿਗਮ) ਦਾ ਹੈ। ਰਾਤ ਭਰ ਵਿਹੜੇ ਵਿਚ ਚਟਾਈ ਤੇ ਤਾਰਿਆਂ ਹੇਠ ਬੈਠੀ ਰਹੀ। ਘਰ ਅੱਗ ਨਾ ਬਲੀ। ਅੰਨ ਪਾਣੀ ਕੁਝ ਨਹੀਂ। ਨਾ ਕੁੜੀ ਨੂੰ, ਨਾ ਸਿਤੋ ਦੀ ਭੂਆ ਨੂੰ ਪੁਛਿਆ।

ਸਾਡੇ ਘਰ ਆ ਕੇ ਜਿਯਾ ਨੂੰ ਲਲਕਾਰਿਆ, ਤੇਰੇ ਪੁੱਤਰ ਨੇ ਮੇਰੀ ਬੇਟੀ ਦਾ ਧਰਮ ਭ੍ਰਿਸ਼ਟ ਕਰ ਦਿਤਾ। ਹੁਣ ਉਸ ਕੁੜੀ ਦਾ ਕੀ ਹੋਏਗਾ? ਤੇਰੇ ਬੇਟੇ ਨੇ ਮੇਰਾ, ਮੇਰੀ ਬੇਟੀ, ਮੇਰੇ ਕੁਲ ਵੰਸ ਦਾ ਨਾਸ ਕੀਤਾ, ਉਵੇਂ ਹੀ ਤੂੰ, ਤੇਰਾ ਬੇਟਾ, ਤੇਰਾ ਘਰਬਾਰ ਸੜ ਕੇ ਸਵਾਹ ਹੋਵੇ। ਤੇਰੇ ਕੁਲ ਦੀ ਜੜ੍ਹ-ਮੂਲ ਨਾ ਰਵ੍ਹੇ। ਬ੍ਰਾਹਮਣੀ ਹਾਂ। ਤੈਨੂੰ, ਤੇਰੇ ਬੇਟੇ, ਤੇਰੇ ਕੁਲ ਨੂੰ ਸਰਾਪਦੀ ਹਾ।

ਜਿਯਾ ਬ੍ਰਾਹਮਣੀ ਦੇ ਸਰਾਪ ਨਾਲ ਕੰਬ ਗਈ। ਚੀਕ ਪਈ, ਆਪਣੇ ਘਰ ਬਿਠਾ ਬਿਠਾ ਕੇ ਬੁਢੇ ਸਾਹਨ ਨੂੰ ਚਰਾਂਦੀ ਸੀ, ਉਹਨੇ ਤੇਰੀ ਬੇਟੀ ਨੂੰ ਨਹੀਂ ਛਡਿਆ। ਆਪਣੇ ਕਰਮਾ ਨਾਲ ਡੁਬ, ਮੇਰੇ ਗਾਂ ਵਰਗੇ ਪੁੱਤਰ ਨੂੰ ਕਿਉਂ ਸਰਾਪਦੀ ਹੈਂ।

ਸਿਤੋ ਦੀ ਮਾਂ ਮੁੜ ਗਈ। ਘਰ ਵਿਚ ਸਭ ਦਾ ਵਰਤ। ਸ਼ਾਮੀਂ ਸਾਡੇ ਘਰ ਆ ਕੇ ਹੱਥ ਜੋੜ ਦਿਤੇ, ਬੇਟੀ, ਮੈਂ ਅਨਜਾਣੇ ਵਿਚ ਜੋ ਕਿਹਾ ਖਿਮਾਂ ਕਰੋ। ਬਨਾਰਸ ਵਿਚ ਆਪਣੇ ਭਾਈ ਦਾ ਪਤਾ ਅਤੇ ਤ੍ਰਿਵੇਦੀ ਜੀ ਦਾ ਪਤਾ ਦੇ ਕੇ ਕਿਹਾ, ਤਾਰ ਲਿਖ ਦਿਉ ਕਿ ਤਾਰ ਮਿਲਦਿਆਂ ਛੇਤੀ ਆਉ।

ਸਿਤੋ ਦੀ ਭੂਆ ਸਭ ਸਮਝ ਗਈ। ਭੈਜੀ ਨੂੰ ਸਮਝਾਣਾ ਚਾਹਿਆ ਜੋ ਹੋ ਗਿਆ, ਕੱਜੋ, ਦੁਨੀਆਂ ਭਰ ਵਿਚ ਢਿੰਡੋਰਾ ਨਾ ਪਿਟੋ।

ਸਿਤੋ ਦੀ ਮਾਂ ਨੇ ਦੋਹਾਂ ਹੱਥਾਂ ਨਾਲ ਕੰਨ ਬੰਦ ਕਰ ਲਏ। ਪਿਛਲੇ ਜਨਮ ਦੇ ਪਾਪਾਂ ਦਾ ਫਲ ਰੰਡੇਪਾ ਭੋਗ ਰਹੀ ਹਾਂ। ਹੋਰ ਪਾਪ ਨਹੀਂ ਕਰਾਂਗੀ। ਜਿਸ ਦਾ ਪਾਪ ਇਹਨੇ ਸਮੇਟਿਆ ਉਹੀ ਭੋਗੇ।

ਸਿਮਰਨ ਤਾਰ ਦੇਣ ਜਾ ਰਿਹਾ ਸੀ ਤਾਂ ਸਿਤੋ ਦੀ ਚੁੱਪ ਟੁਟੀ। ਮਾਂ ਦੇ ਸਾਹਮਣੇ ਹੱਥ ਜੋੜੇ, ਗੋਮਤੀ ਵਿਚ ਛਾਲ ਮਾਰ ਲਵਾਂਗੀ। ਇਹ ਵਿਆਹ ਨਾ ਕਰ।

ਮਾਂ ਜੀ ਨੇ ਨਾਂਹ ਵਿਚ ਗਰਦਨ ਹਿਲਾ ਦਿਤੀ, ਵਿਆਹ ਤੇ ਉਸੇ ਨਾਲ ਹੋਏਗਾ। ਹੋਰ ਪਾਪ ਨਹੀਂ ਲੈਣਾ।

ਸਿਤੋ ਇਕ ਵਾਰ ਫਿਰ ਗਿੜਗਿੜਾਈ, ਮਾਂ ਜੀ, ਮੈਂ ਨਹੀਂ ਜੀਣਾ, ਵਿਆਹ ਨਾ ਕਰੋ।

ਮਾਂ ਜੀ ਨੇ ਗਰਦਨ ਝਟਕ ਦਿਤੀ, ਕਲਮੂੰਹੀ, ਵਿਆਹ ਤੇ ਤੂੰ ਕਰ ਚੁਕੀ। ਹੁਣ ਉਸ ਤੋਂ ਕਿਥੇ ਨਸੇਂਗੀ ? ਇਹ ਸਭ ਕੁਝ ਤੈਨੂੰ ਅਤੇ ਉਸਨੂੰ ਹੀ ਸੌਂਪਣਾ ਹੈ।

ਸਿਤੋ ਆਪਣੇ ਕਮਰੇ ਵਿਚ ਚਲੀ ਗਈ। ਮਾਂ ਜੀ ਬਹੁਤ ਚੌਕੰਨੇ। ਕੁੜੀ ਨੂੰ ਪਲ ਭਰ ਲਈ ਉਹਲੇ ਨਾ ਹੋਣ ਦੇਣ। ਕੁੜੀ ਉਨ੍ਹਾਂ ਦੇ ਸਿਰ ਆਤਮ ਹੱਤਿਆ ਦਾ ਪਾਪ ਨਾ ਪਾ ਜਾਏ।

ਤ੍ਰਿਵੇਦੀ ਜੀ ਤਾਰ ਮਿਲਦਿਆਂ ਤੀਜੇ ਦਿਨ ਸਵੇਰੇ ਪੁੱਜੇ। ਦੋ ਦਿਨ ਪਹਿਲਾਂ ਖ਼ਬਰ ਆਈ ਸੀ, ਅਸੈਂਬਲੀ ਲਈ ਚੋਣ ਜਿੱਤ ਗਏ। ਵਿਹੜੇ ਵਿਚ ਕਦਮ ਰਖਦਿਆਂ ਹੀ ਸਕਤੇ ਵਿਚ। ਮਾਂ ਜੀ ਤਿੰਨ ਦਿਨ ਤੋਂ ਵਿਹੜੇ ਦੇ ਫ਼ਰਸ਼ ਦੇ ਵਿਚਕਾਰ ਗੋਹੇ ਨਾਲ ਲੇਪ ਕਰ ਚਟਾਈ ਵਿਛਾਈ ਵਰਤ ਰਖ ਕੇ ਬੈਠੀ ਸੀ। ਤ੍ਰਿਵੇਦੀ ਜੀ ਨੂੰ ਸਾਹਮਣੇ ਦੇਖ ਕੇ ਵਸ ਪਈ, ਤੂੰ ਮੇਰੀ ਬੇਟੀ ਨੂੰ ਤਬਾਹ ਕੀਤਾ। ਹੁਣ ਸਮੇਟ ਉਸ ਪਾਪ ਨੂੰ। ਉਸ ਨਾਲ ਫੇਰੇ ਕੀਤੇ ਬਿਨਾਂ ਹੁਣ ਡਿਉਢੀ ਨਹੀਂ ਲੰਘਣ ਦਿਆਂਗੀ।

ਤ੍ਰਿਵੇਦੀ ਦੀ ਗਰਦਨ ਨੀਵੀਂ ਹੋ ਗਈ। ਬਦਨ ਹਵਾ ਵਿਚ ਹਿਲਦੇ ਕੇਲੇ ਦੇ ਪੱਤੇ ਵਾਂਗ।

ਦੁਪਹਿਰ ਤਕ ਸਿਤੋ ਦੇ ਮਾਮਾ ਆ ਗਏ। ਉਨ੍ਹਾਂ ਨੇ ਮਾ ਜੀ ਨੂੰ ਬਹੁਤ ਸਮਝਾਇਆ, ਪਰ ਇਨਕਾਰ।

ਦੀਦੀ, ਮੈਨੂੰ ਕੁੜੀ ਤੇ ਤਰਸ। ਜਾਣਦੀ ਸਾ, ਉਸ ਬੁਢੇ ਨੇ ਖ਼ਰਾਬ ਕੀਤਾ। ਮਾਂ ਜੀ ਨੂੰ ਕਹਿਣ ਦੀ ਮੇਰੀ ਹਿੰਮਤ ਨਾ ਹੋਈ। ਜਿਯਾ ਨੂੰ ਕਿਹਾ, ਮਾਂ ਜੀ ਨੂੰ ਭਈਆ ਲਈ ਕਹਿ ਦੇ।

ਜਿਯਾ ਨੇ ਗੁੱਸੇ ਵਿਚ ਫੁੰਕਾਰ ਮਾਰੀ, ਦੂਜਿਆਂ ਦਾ ਪਾਪ ਮੇਰੇ ਸਿਰ। ਅਸੀਂ ਆਪਣੇ ਵੰਸ ਨੂੰ ਦਾਗ ਲਾਈਏ। ਅਜਿਹੀ ਪਾਪਣ ਅਤੇ ਹਰਾਮ ਦੀ ਔਲਾਦ ਸਾਡੇ ਸਿਰ। ਮੇਰੇ ਜੀਉਂਦੇ ਜੀ ਇਹ ਨਹੀਂ ਹੋਏਗਾ।

ਭਈਆ ਨੇ ਸੁਣਿਆ ਕਿ ਮਾਂ ਜੀ ਨੇ ਪੁਰੋਹਿਤ ਨੂੰ ਬੁਲਵਾਇਆ ਹੈ, ਸ਼ਾਮੀਂ ਫੇਰੇ ਕਰ ਦੇਣ ਲਈ। ਆਪ ਉਨ੍ਹਾਂ ਦੇ ਵਿਹੜੇ ਵਿਚ ਜਾ ਕੇ ਮਾਂ ਜੀ ਦੇ ਪੈਰਾਂ ਤੇ ਸਿਰ ਰਖ ਦਿਤਾ, ਮਾਂ ਜੀ, ਮੈਂ ਉਹਨੂੰ ਇੱਜ਼ਤ ਨਾਲ ਬਹੂ ਬਣਾਣ ਲਈ ਤਿਆਰ। ਮੈਂ ਉਹਨੂੰ ਲੈ ਕੇ ਕਿਸੇ ਹੋਰ ਥਾਂ ਚਲਾ ਜਾਵਾਂਗਾ।

ਸਿਤੋ ਦੀ ਭੂਆ ਸੁਣ ਰਹੀ ਸੀ। ਬੋਲ ਪਈ, ਭੈਂਜੀ, ਮੰਨ ਜਾ। ਸਮਝ ਲੈ, ਭਗਵਾਨ ਰਖਿਆ ਕਰ ਰਹੇ ਨੇ।

ਮਾਂ ਜੀ ਨੇ ਭਈਆ ਦੇ ਹੱਥ ਆਪਣੇ ਪੈਰਾਂ ਤੋਂ ਝਟਕ ਪਰ੍ਹੇ ਕੀਤੇ। ਨਨਾਣ ਨੂੰ ਵੀ ਫਿਟਕਾਰ ਦਿਤਾ। ਨਾਲ ਦੇ ਕਮਰੇ ਵਿਚੋਂ ਸਿਤੋ ਨਿਕਲੀ। ਉਹਨੇ ਭਈਆ ਦੀ ਗੱਲ ਸੁਣ ਲਈ ਸੀ। ਅੱਗੇ ਵਧ ਕੇ ਤ੍ਰਿਵੇਦੀ ਦੇ ਸਾਹਮਣੇ ਹੋ ਗਈ। ਚਿਹਰਾ ਬਿਲਕੁਲ ਪੀਲਾ-ਸਫ਼ੇਦ ਮੋਮ ਵਰਗਾ, ਅੱਖਾਂ ਲਾਲ। ਤ੍ਰਿਵੇਦੀ ਵਲ ਮੁੜ ਗਈ। ਤੁਸੀਂ ਨਹੀਂ ਜਾ ਸਕਦੇ। ਹੁਣ ਧੋਖਾ ਦਿਉਗੇ ਤੇ ਮੇਰੀ ਹਤਿਆ ਕਰੋਗੇ......।

ਇਕ ਪਹਿਰ ਰਾਤ ਬੀਤੇ ਤ੍ਰਿਵੇਦੀ ਜੀ ਦੇ ਸਰਸਵਤੀ ਨਾਲ ਫੇਰੇ ਹੋ ਗਏ। ਮਾਂ ਜੀ ਨੇ ਗੁੜ ਦਾ ਸ਼ਰਬਤ ਪੀ ਕੇ ਵਰਤ ਤੋੜਿਆ। ਦੂਜੇ ਦਿਨ ਸਵੇਰੇ ਘਰ ਦੀਆਂ ਚਾਬੀਆਂ ਕੁੜੀ ਦੇ ਸਾਹਮਣੇ ਪਟਕ ਕੇ ਕਾਸ਼ੀਵਾਸ ਲਈ ਬਨਾਰਸ ਚਲੀ ਗਈ।

ਗੱਲ ਫੈਲਦਿਆਂ ਦੇਰ ਨਹੀਂ ਲੱਗੀ। ਸੁਣਦੇ ਹਾਂ ਗੁਪਤਾ ਜੀ ਦੇ ਦਲ ਨੇ ਇਤਰਾਜ਼ ਕੀਤਾ—ਤ੍ਰਿਵੇਦੀ ਜੀ ਦੇ ਚਾਲਚਲਣ ਦੀ ਕਮਜ਼ੋਰੀ ਦੀ ਬਹੁਤ ਆਲੋਚਨਾ ਹੋ ਰਹੀ ਏ। ਅਜਿਹੇ ਇਲਜ਼ਾਮਾਂ ਦੀ ਖੁਲ੍ਹਮ ਖੁਲ੍ਹਾ ਘੋਖ ਕੀਤੀ ਜਾਣੀ ਚਾਹੀਦੀ ਏ। ਤ੍ਰਿਵੇਦੀ ਵਿਧਾਨ-ਸਭਾ ਲਈ ਚੁਣੇ ਜਾ ਚੁਕੇ ਸਨ, ਪਰ ਉਨ੍ਹਾਂ ਲਈ ਲੋਕਾਂ ਨੂੰ ਮੂੰਹ ਦਿਖਾਉਣਾ ਮੁਸ਼ਕਿਲ। ਇਸ ਵਾਰ ਉਮੀਦ ਸੀ ਮੰਤਰੀ ਪਰ ਉਨ੍ਹਾਂ ਨੇ ਪਾਰਲੀਮੈਂਟਰੀ ਸੈਕ੍ਰੇਟਰੀ ਵੀ ਬਣਨਾ ਮੰਜ਼ੂਰ ਨਾ ਕੀਤਾ। ਉਨ੍ਹਾਂ ਦੇ ਸਰਵਜਨਿਕ ਰਾਜਨੀਤਿਕ ਜੀਵਨ ਦੀ ਹਤਿਆ ਹੋ ਗਈ।

ਦੀਦੀ, ਭਈਆ ਤੇ ਇਸ ਤਰ੍ਹਾਂ ਚੁਪ ਤੇ ਉਦਾਸ ਕਿ ਨਾ ਬੋਲਣ ਨਾ ਖਾਣ। ਨਵੀਂ ਥਾਂ ਲਭਣ ਵਿਚ ਦੋ ਹਫ਼ਤੇ ਲੱਗ ਗਏ। ਜਗਹ ਕੀ, ਵਿਹੜਾ ਖੁਲ੍ਹਾ ਹੈ, ਕੋਠੜੀਆਂ ਵੀ ਬਹੁਤ ਪਰ ਮਕਾਨ ਕੱਚਾ। ਖ਼ਸਤਾ ਹਾਲ, ਚਿਕੜ ਮਲੀਆਂ ਕੰਧਾਂ। ਤਿੰਨ ਕੋਠੜੀਆਂ ਦੀ ਮੁਰੰਮਤ ਕਰਵਾ ਲਈ ਹੈ। ਇਥੋਂ ਦੋ ਢਾਈ ਸੌ ਕਦਮ ਤੇ ਹੀ ਹੈ......।

ਸ਼ਯਾਮਾ ਨੇ ਦੋ ਢਾਈ ਘੰਟੇ ਵਿਚ ਪੂਰੀ ਕਹਾਣੀ ਦਸ ਦਿਤੀ। ਉਸ਼ਾ ਦੇ ਮੂੰਹ ਤੋਂ ਬੋਲ ਫੁਟਣਾ ਮੁਸ਼ਕਿਲ। ਕੰਧ ਤੇ ਟਿਕਟਿਕੀ ਲਾ ਕੇ ਖ਼ਾਲੀ ਅੱਖਾਂ ਨਾਲ ਵੇਖਦੀ ਚੁਪ। ਮਨ ਵਿਚ ਸੂਲ.. ...ਵਿਚਾਰੀ ਕੁੜੀ ਦੀ ਜ਼ਿੰਦਗੀ ਬਰਬਾਦ ਹੋ ਗਈ।

ਪ੍ਰਤਾਪ ਆਪਣਾ ਬੈਟ-ਬੱਲਾ ਲਈ ਆ ਗਿਆ। ਚਿਹਰਾ ਗੁੱਸੇ ਨਾਲ ਲਾਲ। "ਮਾਮਾ, ਬੰਨੇ ਨਹੀਂ ਖੇਡਣ ਦੇਂਦਾ। ਡਜ਼ ਨਾਟ ਬਾਓਲ ਪਰੌਪਰਲੀ। ਬਾਲ ਦੂਰ ਸੁੱਟ ਦੇਂਦਾ ਹੈ। ਉਹਦੇ ਨਾਲ ਨਹੀਂ ਖੇਡਾਂਗੇ।"

"ਮੇਰੇ ਕੋਲ ਬੈਠ।" ਉਸ਼ਾ ਨੇ ਬੇਟੇ ਨੂੰ ਬਾਹਵਾਂ ਵਿਚ ਲੈਣਾ ਚਾਹਿਆ। ਉਹ ਕੁੱਦ ਕੇ ਪਰ੍ਹੇ ਹਟ ਗਿਆ, "ਬਾਲ ਮੰਮੀ ਨੂੰ ਦੇ ਆਵਾਂ।"

"ਲਿਆ ਮੈਂ ਰਖ ਲੈਂਦੀ ਹਾਂ।"

"ਨਹੀਂ, ਮੈਂ ਆਪਣੀ ਮੰਮੀ ਨੂੰ ਦਿਆਂਗਾ।" ਪ੍ਰਤਾਪ ਨਾਨੀ ਕੋਲ ਦੌੜਿਆ ਗਿਆ।

ਸ਼ਯਾਮਾ ਨੇ ਦਸ ਦਿਤਾ ਸੀ, ਪਾਠਕ ਸਾਢੇ ਛੇ ਤਕ ਆਏਗਾ। ਭਰਾ ਦੀ ਉਡੀਕ ਵਿਚ ਬੈਠੀ ਰਹੀ। ਉਹ ਸਤ ਵਜੇ ਤਕ ਆਏ। ਉਸ਼ਾ-ਸ਼ਯਾਮਾ ਦੇ ਮੂੰਹਾਂ ਨੂੰ ਦੇਖ ਕੇ ਅੰਦਾਜ਼ਾ, ਸਿਤੋ ਦੀ ਗੱਲ ਸ਼ਯਾਮਾ ਨੇ ਦਸ ਦਿਤੀ। ਨਿਗਮ ਉਸ਼ਾ ਦੇ ਮੁੜ ਆ ਜਾਣ ਤੇ ਬਹੁਤ ਸੰਤੁਸ਼ਟ-ਖ਼ੁਸ਼।

"ਕਿਥੇ ਰਹੇ ਦਿਨ ਭਰ ?" ਉਸ਼ਾ ਨੇ ਪਾਠਕ ਨੂੰ ਪੁਛਿਆ, "ਮਿਸ਼ਰਾ ਭਵਨ ਗਏ ਸੀ ?"

"ਹਾਂ, ਦੁਪਹਿਰੀਂ ਗਿਆ ਸੀ। ਸਿਮਰਣ ਡਿਉਢੀ ਦਾ ਦਰਵਾਜ਼ਾ ਖੋਲ੍ਹਣ ਤੋਂ ਝਿਜਕਿਆ। ਮੈਂ ਡਾਂਟ ਦਿਤਾ, ਮੇਰਾ ਘਰ, ਮੈਨੂੰ ਰੋਕੇਗਾ ਕੌਣ ? ਤ੍ਰਿਵੇਦੀ ਜੀ ਅਸੈਂਬਲੀ ਗਏ ਸਨ।"

"ਸਿਤੋ ਨਾਲ ਕੀ ਗੱਲ ਹੋਈ ?" "ਮੈਂ ਪੁਛਿਆ, ਇਹ ਕਿਸ ਤਰ੍ਹਾਂ ਹੋ ਗਿਆ। ਉਹਨੇ ਇਸ ਬਾਰੇ ਗੱਲ ਨਾ ਕਰਨ ਲਈ ਮੂੰਹ ਫੇਰ ਲਿਆ। ਇਧਰ ਉਧਰ ਦਾ ਹਾਲ ਪੁੱਛ ਕੇ ਮੁੜ ਆਏ।"

ਸਰਸਵਤੀ ਦੀ ਗੱਲ ਨਾਲ ਉਸ਼ਾ ਦੁਖ ਨਾਲ ਜੜ੍ਹ ਹੋ ਗਈ। ਇਕ ਪਾਸੇ ਮਾਇਆ, ਦੂਜੇ ਪਾਸੇ ਸਿਤੋ। ਸੋਚਿਆ, ਆਤਮ ਪੀੜਾ ਤੇ ਗ਼ੁਲਾਮੀ ਨੂੰ ਧਰਮ ਮੰਨ ਕੇ ਉਹਦੇ ਤੇ ਮਾਣ ਕਰਨ ਵਾਲਿਆਂ ਨੂੰ ਕੌਣ ਮੁਕਤ ਕਰ ਸਕਦਾ ਹੈ ?

... ... ...

ਉਸ ਸ਼ਾਮ ਉਸ਼ਾ ਤੇ ਡੈਡੀ ਵਿਚ ਗੱਲਬਾਤ ਦਾ ਮੌਕਾ ਆਇਆ। ਸ਼ਾਮੀਂ ਅਮਿਤ ਦੇ ਕਾਨਪੁਰ ਤੋਂ ਆਉਣ ਦੀ ਉਮੀਦ ਸੀ। ਗੱਲ ਉਸੇ ਤੋਂ ਸ਼ੁਰੂ ਹੋਈ। ਡੈਡੀ ਨੂੰ ਸੰਤੋਸ਼ ਸੀ ਕਿ ਅਮਿਤ ਨੇ ਫ਼ਿਜ਼ਿਕਸ ਵਿਚ ਐਮ. ਐਸ. ਸੀ. ਫ਼ਸਟ ਕਲਾਸ ਫ਼ਸਟ ਕੀਤਾ ਸੀ। ਫ਼ਸਟ ਕਲਾਸ ਫ਼ਸਟ ਆਣ ਦੇ ਕਾਰਣ ਸ਼ੋਧ ਲਈ ਦੋ ਸਾਲ ਲਈ ਵਜ਼ੀਫ਼ਾ ਮਿਲ ਗਿਆ ਸੀ, ਪਰ ਮੁੰਡੇ ਦਾ ਬਹੁਤ ਸਾਰਾ ਵਕਤ ਪਾਰਟੀ ਦੇ ਝੰਜਟਾਂ ਵਿਚ ਬੀਤਦਾ। ਪੰਡਿਤ ਉਹਦੇ ਖ਼ਿਆਲਾਂ ਤੇ ਪ੍ਰਵਿਰਤੀ ਤੇ ਬੰਧਨ ਨਹੀਂ ਲਾਣਾ ਚਾਹੁੰਦੇ ਸਨ। ਚਿੰਤਾ ਸੀ, ਲਗੇ ਹਥ ਪੀ. ਐਚ. ਡੀ. ਕਰ ਲੈਣਾ ਚੰਗਾ ਹੁੰਦਾ। ਉਹ ਇਕ ਪ੍ਰਾਪਤੀ ਅਤੇ ਜ਼ਿੰਦਗੀ ਲਈ ਵੱਡਾ ਸਹਾਰਾ। ਸਿਲਸਲਾ ਟੁਟ ਗਿਆ ਤਾਂ ਮੁਸ਼ਕਿਲ ਹੋ ਜਾਏਗੀ।

ਪਦਮਾ ਵਿਚੋਂ ਹੀ ਬੋਲ ਪਈ, "ਜੀਜੀ, ਤੂੰ ਫ਼ਰਾਰ ਹੋ ਗਈ ਤਾਂ ਪੁਲੀਸ ਨੇ ਡੈਡੀ ਨੂੰ ਬਹੁਤ ਪ੍ਰੇਸ਼ਾਨ ਕੀਤਾ। ਪ੍ਰਿੰਸੀਪਲ ਤੇ ਜ਼ੋਰ ਪਾਇਆ ਕਿ ਇਨ੍ਹਾਂ ਨੂੰ ਕਾਲਿਜ ਵਿਚੋਂ ਕਢ ਦੇਏ।"

"ਪਦੋ ਸਾਡੀ ਸਭ ਦੀ ਬਜ਼ੁਰਗ ਏ।" ਡੈਡੀ ਨੇ ਹੱਸ ਕੇ ਬੇਟੀ ਨੂੰ ਚੁਪ ਕਰਾ ਦਿਤਾ, "ਇਹਨੂੰ ਸਭ ਤੋਂ ਬਹੁਤਾ ਪਤਾ।" ਉਸ਼ਾ ਨੂੰ ਸ਼ਾਂਤ ਕਰਨ ਲਈ ਸੰਖੇਪ ਵਿਚ ਦਸਿਆ : ਡਿਸਟ੍ਰਿਕਟ ਮੈਜਿਸਟਰੇਟ ਨੇ ਪ੍ਰਿੰਸੀਪਲ ਨੂੰ ਕਿਹਾ ਸੀ, ਤੁਹਾਡੇ ਕਾਲਿਜ ਵਿਚ ਰਾਜ-ਦਰੋਹੀ ਲੋਕਾਂ ਜਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਸਹਾਰਾ ਨਹੀਂ ਮਿਲਣਾ ਚਾਹੀਦਾ। ਉਹ ਦੱਬੂ ਨਹੀਂ ਵਿਰ ਅਮਰੀਕਨ। ਉਹਨੇ ਮੇਰੇ ਤੋਂ ਪੁਛਿਆ, ਸੱਚ ਸੱਚ ਦਸੋ, ਰਾਜਨੀਤਿਕ ਅੰਦੋਲਨ ਵਿਚ ਤੇਰੇ ਐਕਟਿਵ ਸੰਬੰਧ ਹਨ ? ਮੈਂ ਕਿਹਾ, ਸੰਬੰਧ ਨਾ ਐਕਟਿਵ ਨਾ ਕਿਸੇ ਹੋਰ ਤਰ੍ਹਾਂ ਦਾ। ਮੇਰਾ ਬੇਟਾ ਕਮਿਊਨਿਸਟ, ਯੁੱਧ ਨੂੰ ਜਨਤਾ ਦਾ ਯੁੱਧ ਕਹਿ ਕੇ ਉਹਦੀ ਸਹਾਇਤਾ ਦਾ ਸਮਰਥਕ। ਬੇਟੀ ਨਾਲ ਇਸ ਸਬੰਧ ਵਿਚ ਕਦੀ ਚਰਚਾ ਨਹੀਂ ਹੋਈ। ਉਹ ਵਿਆਹੀ ਹੋਈ। ਉਹ ਜੰਗ, ਜਾਂ ਬ੍ਰਿਟਿਸ਼ ਵਿਰੋਧੀ ਹੋ ਸਕਦੀ ਹੈ। ਮੁੰਡਾ ਕੁੜੀ ਦੋਵੇਂ ਬਾਲਿਗ਼। ਲੜਕੀ ਚਾਰ ਸਾਲ ਤੋਂ ਸਾਡੇ ਨਾਲੋਂ ਵੱਖ। ਮੈਂ ਉਹਦੇ ਖ਼ਿਆਲਾਂ ਜਾਂ ਵਿਵਹਾਰ ਲਈ ਕਿਵੇਂ ਜ਼ਿੰਮੇਵਾਰ ?

ਪ੍ਰਿੰਸੀਪਲ ਨੇ ਡਿਸਟ੍ਰਿਕਟ ਮੈਜਿਸਟਰੇਟ ਨੂੰ ਲਿਖ ਦਿਤਾ—ਪੰਡਿਤ ਅਠਾਰਾਂ ਸਾਲ ਤੋਂ ਕਾਲਿਜ ਵਿਚ ਹੈ। ਉਹਦੀ ਰੀਪੋਰਟ ਵਧੀਆ ਕੰਮ ਦੀ ਹੈ। ਰਾਜਨੀਤਿਕ ਅੰਦੋਲਨ ਨਾਲ ਸੰਪਰਕ ਤੋਂ ਇਨਕਾਰ ਕਰਦਾ ਹੈ। ਆਪਣੇ ਬਾਲਗ਼ ਅਤੇ ਵਖਰੇ ਰਹਿਣ ਵਾਲੇ ਬੱਚਿਆਂ ਲਈ ਉਹਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ। ਸਰਕਾਰ ਉਹਨੂੰ ਦੋਸ਼ੀ ਸਮਝਦੀ ਹੈ ਤਾਂ ਉਸ ਤੇ ਮੁਕੱਦਮਾ ਚਲਾ ਸਕਦੀ ਹੈ। ਉਸਦਾ ਦੋਸ਼ ਸਾਬਤ ਹੋ ਜਾਣ ਤੇ ਉਹਨੂੰ ਕਾਲਿਜ ਦੀ ਸੇਵਾ ਤੋਂ ਫ਼ੌਰਨ ਕਢ ਦਿਤਾ ਜਾਏਗਾ। ਡਿਸਟ੍ਰਿਕਟ ਮੈਜਿਸਟਰੇਟ ਚੁਪ ਹੋ ਗਿਆ।

ਸਾਢੇ ਅੱਠ ਦੀ ਗੱਡੀ ਅਮਿਤ ਆ ਗਿਆ। ਸਦਾਨੰਦ ਫ਼ਾਰਸੀ ਟੀਚਰ ਦੇ ਮਕਾਨ ਦੇ ਸਾਹਮਣੇ ਦਰਵਾਜ਼ੇ ਤੇ ਲੱਗੀ ਬੱਤੀ ਦੇ ਹੇਠਾਂ ਆਪਣੇ ਹਾਣੀ ਸੁਲੇਮਾਨ ਤੇ ਰੁਕੈਯਾ ਦੇ ਨਾਲ ਖੇਡ ਰਿਹਾ ਸੀ। ਉਹਨੇ ਭਰਾ ਨੂੰ ਵਡੀ ਜੀਜੀ ਦੇ ਆਣ ਦੀ ਖ਼ਬਰ ਘਰ ਵਿਚ ਕਦਮ ਰਖਣ ਤੋਂ ਪਹਿਲਾਂ ਹੀ ਦੇ ਦਿਤੀ। ਅਮਿਤ ਦੌੜ ਪਿਆ। ਉਸ਼ਾ ਵਿਹੜੇ ਵਿਚ ਮੰਜੀ ਤੇ ਲੇਟੀ ਸੀ। ਭਰਾ ਦੀ ਆਵਾਜ਼ ਸੁਣ ਕੇ ਖੜੀ ਹੋ ਰਹੀ ਸੀ ਕਿ ਅਮਿਤ ਨੇ ਉਹਨੂੰ ਬਾਹਾਂ ਵਿਚ ਚੁਕ ਕੇ ਦੋ ਚੱਕਰ ਦੇ ਦਿਤੇ।

"ਓ ਮੀਤੂ !" ਉਸ਼ਾ ਡਰ ਨਾਲ ਚੀਕੀ। "ਓ ਪਾਗਲ !" ਮਾਂ ਤੇ ਬੇਬੇ ਨੇ ਇਕੱਠਿਆਂ ਹੀ ਮੁੰਡੇ ਨੂੰ ਡਾਂਟਿਆ, "ਊਂਠ ਹੋ ਗਿਆ ਇਹਨੂੰ ਕਦੀ ਅਕਲ ਨਹੀਂ ਆ ਸਕਦੀ। ਪਰ

ਅਮਿਤ ਨੂੰ ਕੋਈ ਪ੍ਰਵਾਹ ਨਹੀਂ। ਭੈਣ ਦੇ ਨਾਲ ਮੰਜੀ ਤੇ ਬੈਠ ਕੇ ਉਹਦੇ ਗਲੇ ਵਿਚ ਬਾਹਾਂ ਪਾਈ ਰਖੀਆਂ। ਡੈਡੀ ਦੇਖ-ਦੇਖ ਕੇ ਖ਼ੁਸ਼।

"ਤੇਰੀ ਉਡੀਕ ਵਿਚ ਹੀ ਸਾਂ। ਚਲੋ ਉਠੋ। ਹੁਣ ਸਭ ਲੋਕ ਖਾ ਲਉ।" ਮੰਮੀ ਨੇ ਅਮਿਤ ਨੂੰ ਆਵਾਜ਼ ਮਾਰੀ, "ਭੈਣ ਨਾਲ ਲਾਡ ਪਿਆਰ ਫਿਰ ਕਰਦੇ ਰਹਿਣਾ।"

ਅਮਿਤ ਨੇ ਉਸ਼ਾ ਨੂੰ ਬੜਾ ਕੁਝ ਪੁਛਣਾ ਜਾਣਨਾ ਸੀ। ਰੋਟੀ ਪਿਛੋਂ ਦੂਜਿਆਂ ਦੀ ਨੀਂਦਰ ਵਿਚ ਖ਼ਲਲ ਨਾ ਪਾਣ ਲਈ ਸਾਹਮਣੇ ਦੇ ਵਿਹੜੇ ਵਿਚ ਢੋਅ ਵਾਲੇ ਮੂੜ੍ਹਿਆਂ ਤੇ ਕੋਲ ਕੋਲ ਬੈਠ ਗਏ।

"ਬਹੁਤ ਕ੍ਰਿਟੀਕਲ ਟਾਇਮ ਰਿਹਾ ਹੈ ਜੀਜੀ!" ਅਮਿਤ ਅਚਾਨਕ ਗੰਭੀਰ, "ਸਾਡਾ ਪੋਲੀਟੀਕਲ ਰੀਡਿੰਗ ਕਰੈਕਟ ਸੀ। ਐਟਲੀ ਨੇ ਸਾਫ਼ ਕਿਹਾ, ਇਸ ਦੇਸ਼ ਦੇ ਸ਼ਾਸਨ ਤੋਂ ਦਸਤਬਰਦਾਰ ਹੋਣ ਦਾ ਉਨ੍ਹਾਂ ਦਾ ਨਿਸ਼ਚਾ ਪੱਕਾ। ਆਜ਼ਾਦੀ ਆ ਰਹੀ ਏ, ਪਰ ਬ੍ਰਿਟਿਸ਼ ਟੋਰੀਆਂ ਅਤੇ ਕੈਪਟੀਲਿਸਟਸ ਦੀ ਕਾਨਸਪਰੇਸੀ ਹੈ ਕਿ ਇਸ ਦੇਸ਼ ਵਿਚ ਸ਼ਾਸਨ ਸ਼ਕਤੀ ਉਨ੍ਹਾਂ ਦੇ ਵਰਗ ਦੇ, ਉਨ੍ਹਾਂ ਦੇ ਸਹਾਇਕਾਂ ਦੇ ਹੱਥਾਂ ਵਿਚ ਸੁਰੱਖਿਅਤ ਰਹੇ। ਸਾਡਾ ਕੰਮ ਜਨਤਾ ਦੇ ਪ੍ਰਗਤੀਸ਼ੀਲ ਲੋਕਾਂ ਨੂੰ ਸੁਚੇਤ ਅਤੇ ਸੰਗਠਿਤ ਕਰਕੇ ਪੂੰਜੀਵਾਦੀਆਂ ਦੀ ਇਸ ਅੰਤਰਰਾਸ਼ਟਰੀ ਸਾਜਿਸ਼ ਨੂੰ ਅਸਫਲ ਕਰਨਾ ਹੈ। ਤੂੰ ਦੇਖਿਆ, ਜਰਮਨੀ ਦੀ ਹਾਰ ਹੁੰਦਿਆਂ ਹੀ ਬਰਤਾਨੀਆ, ਅਮਰੀਕਾ, ਫ਼ਰਾਂਸ ਨੇ ਅਚਾਨਕ ਕਮਿਊਨਿਜਮ ਅਤੇ ਸੋਵੀਅਤ ਵਿਰੋਧ ਦੀ ਨੀਤੀ ਅਪਣਾ ਲਈ।

"ਮੀਤੂ, ਛਡੋ ਇਹ ਝਗੜਾ।" ਉਸ਼ਾ ਨੇ ਟੋਕਿਆ, "ਤੂੰ ਤੇ ਆਂਦਿਆਂ ਹੀ ਮੈਨੂੰ ਐਜੂਕੇਟ ਕਰਨਾ ਸ਼ੁਰੂ ਕਰ ਦਿਤਾ।..... ਕਿਸ ਦੀ ਆਜ਼ਾਦੀ ਆ ਰਹੀ ਹੈ, ਕੌਣ ਹੈ ਪ੍ਰਗਤੀਸ਼ੀਲ? ਪ੍ਰਗਤੀਸ਼ੀਲਤਾ ਦਾ ਮਤਲਬ ਕੇਵਲ ਅੰਗਰੇਜ਼ਾਂ ਨੂੰ ਹਟਾਉਣਾ। ਗਲੇ ਵਿਚ ਆਪ ਪਾਏ ਫਾਹਾਂ ਨਾਲ ਆਜ਼ਾਦੀ ਨਹੀਂ। ਇਸ ਦੇਸ਼ ਦੇ ਲੋਕ, ਖ਼ਾਸ ਕਰ ਔਰਤਾਂ ਨਿਜੀ ਆਜ਼ਾਦੀ ਨੂੰ ਪਾਪ ਸਮਝਣ ਆਪਣੀ ਤਬਾਹੀ ਨੂੰ ਧਰਮ-ਨਿਸ਼ਠਾ, ਉਨ੍ਹਾਂ ਨੂੰ ਕੌਣ ਸੁਤੰਤਰ ਕਰ ਸਕੇਗਾ?" ਪੁਛ ਲਿਆ, "ਹੋਰ ਲੋਕਾਂ ਦਾ ਹਾਲ ਚਾਲ ਦਸ, ਕੋਹਲੀ ਦਾ ਕੀ ਹਾਲ? ਡਾਕਟਰ ਰਜ਼ਾ ਡੀਮਾਬ ਹੋ ਗਿਆ ਹੋਏਗਾ?"

ਦੂਜੇ ਦਿਨ ਦੁਪਹਿਰ ਬਾਅਦ ਉਸ਼ਾ ਨੂੰ ਮਿਲਣ ਕੋਹਲੀ ਤੇ ਰਜ਼ਾ ਇਕੱਠੇ ਆਏ। ਕੋਹਲੀ ਕੁਝ ਚੁਪ ਚੁਪ ਬਾਤਚੀਤ ਸੰਖੇਪ! ਉਸ਼ਾ ਕਹਿ ਕੇ ਬੁਲਾਇਆ। ਰਜ਼ਾ ਪਹਿਲਾਂ ਤੋਂ ਵਧ ਫ਼ੌਜੀਆਂ ਵਾਲਾ ਚੁਸਤ ਬਦਨ, ਫ਼ੌਜੀ ਅੰਦਾਜ਼ ਪਰ ਚਿਹਰੇ ਤੇ ਕੁਝ ਪ੍ਰੇਸ਼ਾਨੀ—ਉਦਾਸੀ। ਤਿੰਨਾਂ ਦੀ ਯਾਦ ਵਿਚ ਪੁਰਾਣੇ ਦਿਨ ਜਾਗ ਪਏ। ਰਜ਼ਾ ਨੇ ਉਸ਼ਾ ਭਾਬੀ ਕਹਿ ਕੇ ਪੁਛਿਆ,"ਅਗਿਆਤਵਾਸ ਦੇ ਦਿਨ ਕਿਸ ਤਰ੍ਹਾਂ ਕਟੇ? ਬੜੀ ਪ੍ਰੇਸਾਨੀ ਰਹੀ ਹੋਏਗੀ?"

ਉਸ਼ਾ ਨੇ ਰਜ਼ਾ ਨੂੰ ਯਾਦ ਦਿਵਾਇਆ, "ਤੁਹਾਡੀ ਪਾਰਟੀ ਦੀ ਸਮਝ ਠੀਕ ਨਿਕਲੀ। ਆਖ਼ਿਰ ਨਾਜ਼ੀ ਫ਼ਾਸਿਸਟ ਅਤੇ ਜਾਪਾਨ ਹਾਰ ਗਏ ਪਰ ਸਾਡੇ ਲੋਕਾਂ ਦੀ ਛੋਟੀ ਮੋਟੀ ਕੋਸ਼ਿਸ਼ ਵੀ ਬਿਲਕੁਲ ਵਿਅਰਥ ਨਹੀਂ ਗਈ। ਬਰਤਾਨੀਆ ਭਾਰਤ ਨੂੰ ਸਵੈਸ਼ਾਸਨ ਦੇ ਰਿਹਾ ਹੈ।"

ਰਜ਼ਾ ਤੋਂ ਪਹਿਲਾਂ ਨਰਿੰਦਰ ਬੋਲਿਆ, "ਤੁਹਾਡੇ ਲੋਕਾਂ ਦੀ ਕੋਸ਼ਿਸ਼! ਗਾਂਧੀ ਅਤੇ ਕਾਂਗਰਸ ਨੇ ਤੇ ਉਸ ਕੋਸ਼ਿਸ਼ ਦੀ ਜ਼ਿੰਮੇਵਾਰੀ ਤੋਂ ਪੂਰੀ ਤਰ੍ਹਾਂ ਇਨਕਾਰ ਕਰ ਦਿਤਾ ਸੀ। ਦੇਖ ਲਉ, ਉਸ ਅੰਦੋਲਨ ਵਿਚ ਜੇਲ੍ਹ ਜਾਣ ਵਾਲੇ ਵਾਪਸ ਆ ਕੇ ਸੌ ਵਿਚੋਂ ਸੱਠ ਕਮਿਊਨਿਸਟ ਬਣ ਗਏ ਹਨ।"

ਨਰਿੰਦਰ ਦੀ ਗੱਲ ਨਾਲ ਰਜ਼ਾ ਦੀ ਤਸੱਲੀ ਨਾ ਹੋਈ, ਬੋਲਿਆ, "ਰਾਇ ਨੇ ਤੇ 'ਕੁਇੱਟ ਇੰਡੀਆ' ਅੰਦੋਲਨ ਤੋਂ ਪਹਿਲਾਂ ਹੀ ਕਹਿ ਦਿਤਾ ਸੀ, ਇਸ ਜੰਗ ਦੇ ਬਾਅਦ ਬਰਤਾਨੀਆ ਨਿਤਾਣਾ ਹੋ ਜਾਏਗਾ। ਉਹਨੂੰ ਭਾਰਤ ਨੂੰ ਸਵੈਸ਼ਾਸਨ ਦੇਣਾ ਹੀ ਪਏਗਾ। ਇਹ ਐਟਲੀ ਦੀ ਗੱਲ ਤੋਂ ਵੀ ਸਾਫ਼ ਹੈ।"

" 'ਕੁਇੱਟ ਇੰਡੀਆ' ਦੀ ਹੁੰਕਾਰ ਗਾਂਧੀ ਅਤੇ ਕਾਂਗਰਸ ਪਤਾ ਨਹੀਂ ਕਿਸ ਨਸ਼ੇ ਵਿਚ ਦੇ ਬੈਠੇ, ਫਿਰ ਉਸ ਤੋਂ ਮੁਕਰ ਵੀ ਗਏ।" ਨਰਿੰਦਰ ਨੇ ਕਿਹਾ, "ਪਰ ਆਮ ਜਨਤਾ ਦਾ ਵਿਦੇਸ਼ੀ ਸ਼ਾਸਨ ਤੋਂ ਵਿਰੋਧ ਸੁਭਾਵਿਕ ਗੱਲ। ਲੋਕਾਂ ਨੂੰ ਗਾਂਧੀ ਤੇ ਕਾਂਗਰਸ ਤੇ ਨਾਵਿਸ਼ਵਾਸ ਸੀ, ਨਾ ਹੈ।"

"ਲੋਕਾਂ ਨੂੰ ਰਾਇਸਟਾਂ ਅਤੇ ਕਮਿਊਨਿਸਟਾਂ ਤੇ ਵਿਸ਼ਵਾਸ ਹੈ ?" ਊਸ਼ਾ ਨੇ ਤਾਅਨਾ ਦਿਤਾ।

"ਸਮਝਦਾਰ ਲੋਕਾਂ ਨੂੰ ਹੋਣਾ ਚਾਹੀਦਾ ਹੈ। ਰਾਇ ਦੇ ਅਠਵੇਂ ਚਮਤਕਾਰ ਦੀ ਗੱਲ ਸੁਣੀ ਹੋਏਗੀ ?" ਰਜ਼ਾ ਨੇ ਊਸ਼ਾ ਤੇ ਕੋਹਲੀ ਵਲ ਦੇਖਿਆ, 'ਭਾਰਤ ਵਿਚ ਛੋਟੇ ਤੋਂ ਛੋਟੇ ਸਰਕਾਰੀ ਨੌਕਰ ਤੋਂ ਲੈ ਕੇ ਉਚੇ ਤੋਂ ਉਚੇ ਸਰਕਾਰੀ ਅਫ਼ਸਰ ਤਕ ਸਭ ਨੂੰ ਵਿਦੇਸ਼ੀ ਰਾਜ ਨਾਲ ਨਫ਼ਰਤ, ਸਭ ਨੂੰ ਆਜ਼ਾਦੀ ਦੀ ਖ਼ਵਾਹਿਸ਼ ਪਰ ਹਰ ਕੋਈ ਬ੍ਰਿਟਿਸ਼ ਇੰਡੀਆ ਸਰਕਾਰ ਦੇ ਪ੍ਰਬੰਧ ਵਿਚ, ਆਪਣਾ ਵਿਰੋਧ ਦਬਾ ਕੇ, ਆਪਣਾ ਫ਼ਰਜ਼ ਪੂਰਾ ਕਰ ਰਿਹਾ ਹੈ। ਕਾਰਣ, ਉਨ੍ਹਾਂ ਨੂੰ ਕਾਂਗਰਸ ਦੇ ਹਵਾਈ ਗੋਲਿਆਂ ਤੇ ਭਰੋਸਾ ਨਹੀਂ ਅਤੇ ਹੋਰ ਕੋਈ ਅਲਟਰਨੇਟਿਵ ਨਹੀਂ।"

"ਮੈਨੂੰ ਪੁਛ ਰਹੇ ਹੋ।" ਊਸ਼ਾ ਨੇ ਗੱਲ ਬਦਲ ਦਿਤੀ, "ਖ਼ੁਦ ਲੜਾਈ ਵਿਚ ਮੋਰਚੇ ਤੋਂ ਹੋ ਆਏ। ਉਥੇ ਕੀ ਪਿਕਨਿਕ ਪਾਰਟੀ ਸੀ ?"

"ਬਰਮਾ ਵਿਚ ਮੌਲਮੀਨ ਤਕ ਗਿਆ ਸਾਂ। ਉਥੇ ਬੰਬਾਰਡਮੈਂਟ ਵਿਚ ਪਿੰਡਲੀ ਵਿਚ ਇਕ ਸਪਲਿੰਟਰ ਵੜ ਗਿਆ। ਮਹੀਨਾ ਭਰ ਛੁਟੀ, ਫਿਰ ਬੇਸ ਕੈਂਪ। ਨਵੰਬਰ ਵਿਚ ਡਿਮਾਬ ਹੋ ਕੇ ਆ ਗਿਆ ਹਾਂ। ਫਿਰ ਮੈਡੀਕਲ ਕਾਲਿਜ ਵਿਚ।"

ਊਸ਼ਾ ਨੇ ਵੀ ਸੰਖੇਪ ਵਿਚ ਸਭ ਦਸ ਦਿਤਾ। ਖ਼ਿਆਲ ਆਇਆ, ਸਾਡੇ ਵਿਆਹ ਦੀ ਗੱਲ ਸੁਣ ਕੇ ਕੀ ਸੋਚਣਗੇ ?

"ਗੋਤੀ ਭਾਬੀ ਨੂੰ ਮਿਲਾਣ ਕਦੋਂ ਲੈ ਚਲੋਗੇ ?"

"ਜਦੋਂ ਕਹੋ।" ਰਜ਼ਾ ਨੇ ਨਜ਼ਰ ਬਚਾ ਕੇ ਜਵਾਬ ਦਿਤਾ।

'ਟਾਲ ਕਿਉਂ ਰਹੇ ਹੋ। ਦਾਅਵਤ ਨਹੀਂ ਮੰਗ ਰਹੀ, ਭਾਬੀ ਨੂੰ ਮਿਲਾਂਗੀ।" ਊਸ਼ਾ ਨੇ ਉਲਾਹਮਾਂ ਦਿਤਾ। "ਫ਼ੁਰਸਤ ਨਾ ਹੋਵੇ ਤਾਂ ਪਤਾ ਦਸ ਦਿਉ। ਮੈਂ ਆਪੇ ਹੀ ਆ ਜਾਵਾਂਗੀ।"

"ਮੈਂ ਆ ਕੇ ਲੈ ਜਾਵਾਂ ਇਹ ਹੀ ਠੀਕ।" ਰਜ਼ਾ ਨੇ ਨਜ਼ਰ ਬਚਾਈ ਰਖੀ। ਊਸ਼ਾ ਨੂੰ ਹੈਰਾਨੀ, ਨਰਿੰਦਰ ਵੀ ਉਸ ਗੱਲ ਨੂੰ ਅਣਸੁਣਿਆ ਕਰ ਰਿਹਾ ਸੀ। ਸ਼ਕ......ਕੁਝ ਗੱਲ ਹੈ। ਸੁਭਾਅ ਨਾ ਮਿਲਣ ਕਰਕੇ ਸੂਟ ਨਾ ਕਰਨ ਦੀ ਗੱਲ ਯਾਦ ਆ ਗਈ। ਆਪਣੇ ਜ਼ੋਰ ਦੇਣ ਤੇ ਸ਼ਰਮ !

... ... ...

'ਭਾਰਤ ਛਡੋ' ਅੰਦੋਲਨ ਵੇਲੇ ਯੂਨੀਵਰਸਿਟੀ ਵਿਚ ਊਸ਼ਾ ਦੇ ਭਾਸ਼ਣ, ਆਜ਼ਾਦ ਹਿੰਦ ਰੇਡੀਓ ਤੇ ਸੁਤੰਤਰਤਾ ਸੰਗਰਾਮ ਵਿਚ ਸਹਿਯੋਗ ਲਈ ਉਹਦੀਆਂ ਲਲਕਾਰਾਂ, 'ਡੂ ਆਰ ਡਾਈ' ਦੀ ਹੁੰਕਾਰ, ਸਾਢੇ ਤਿੰਨ ਸਾਲ ਬ੍ਰਿਟਿਸ਼ ਸ਼ਾਸਨ ਅਤੇ ਪੁਲੀਸ ਦੀਆਂ ਅੱਖਾਂ ਵਿਚ ਮਿੱਟੀ ਪਾ ਗਿਰਫਤਾਰੀ ਤੋਂ ਬਚੇ ਰਹਿਣਾ ਜਨਤਾ ਨੂੰ ਭੁਲਿਆ ਨਹੀਂ ਸੀ। ਸਰਵ ਸਾਧਾਰਣ ਦੇ ਮਨ ਵਿਚ ਉਹਦੇ ਲਈ ਬਹੁਤ ਆਦਰ ਅਤੇ ਪ੍ਰਸ਼ੰਸਾ। ਉਹਦੇ ਆਣ ਦੀ ਪਹਿਲਾਂ ਖ਼ਬਰ ਹੁੰਦੀ ਤਾਂ ਉਹਦੇ

ਸਵਾਗਤ ਲਈ ਹਜ਼ਾਰਾਂ ਲੋਕ ਸਟੇਸ਼ਨ ਤੇ ਹਾਰ ਲੈ ਕੇ ਪਹੁੰਚਦੇ। ਉਹਦਾ ਜਲੂਸ ਕਢੇ ਬਗੈਰ ਨਾ ਮੰਨਦੇ।

ਉਸ਼ਾ ਤੇ ਰੁਦਰਦਤ ਪਾਠਕ ਚੁਪਚਾਪ ਸ਼ਾਮ ਦੇ ਹਨੇਰੇ ਵਿਚ ਲਖਨਊ ਪਹੁੰਚ ਗਏ ਸਨ। ਤਿੰਨਾਂ ਦਿਨਾਂ ਵਿਚ ਉਨ੍ਹਾਂ ਦੇ ਆਣ ਦੀ ਖ਼ਬਰ ਸ਼ਹਿਰ ਵਿਚ ਫੈਲ ਗਈ। ਰਾਜਨੀਤੀ ਨਾਲ ਸੰਪਰਕ ਰਖਣ ਵਾਲੇ ਨੌਜਵਾਨ ਉਨ੍ਹਾਂ ਵਲ ਆਪਣਾ ਆਦਰ-ਸਰਾਹੁਨਾ ਦਰਸਾਣ ਲਈ ਉਤਸੁਕ। ਅਪਰੈਲ ਵਿਚ ਵਿਦਿਆਰਥੀਆਂ ਨੂੰ ਇਮਤਿਹਾਨ ਦੀ ਦਹਿਸ਼ਤ। ਉਹ ਵਕਤ ਯੂਨੀਵਰਸਿਟੀ ਵਿਚ ਜਸ਼ਨ-ਜਲਸਿਆਂ ਦਾ ਨਹੀਂ ਹੁੰਦਾ। ਇਮਤਿਹਾਨ ਦੇ ਕਾਰਣ ਕਲਾਸਾਂ ਵੀ ਬੰਦ। ਫਿਰ ਵੀ ਉਸ਼ਾ ਦੇ ਸਨਮਾਨ ਵਿਚ ਇਕ ਸਭਾ ਯੂਨੀਅਨ ਹਾਲ ਵਿਚ ਕੀਤੀ ਗਈ। ਸਭਾ ਵਿਚ ਸਭ ਦਲਾਂ ਦਾ ਸਹਿਯੋਗ। ਉਸ਼ਾ ਦੀ ਬਹਾਦੁਰੀ ਦੀ ਸਰਾਹੁਨਾ, ਝਾਂਸੀ ਦੀ ਰਾਣੀ, ਚਾਂਦ ਬੀਬੀ, ਜਾਨ ਔਫ਼ ਆਰਕ ਨਾਲ ਉਹਦਾ ਮੁਕਾਬਲਾ। ਉਸ਼ਾ ਨੇ ਬਹੁਤ ਸੰਕੋਚ ਨਾਲ ਜਨਤਾ ਨੂੰ ਆਦਰ-ਸਨੇਹ ਲਈ ਧੰਨਵਾਦ ਦੇ ਕੇ ਛੁਟੀ ਪਾਈ।

ਉਸ਼ਾ ਤੇ ਪਾਠਕ ਦੇ ਸਨਮਾਨ ਵਿਚ ਦੂਜੀ ਸਭਾ ਦਾ ਆਯੋਜਨ ਕਾਂਗਰਸ ਦਫ਼ਤਰ ਵਿਚ ਕਾਂਗਰਸ ਸਮਾਜਵਾਦੀ ਅਤੇ ਉਗਰ ਕਾਂਗਰਸੀ ਜਵਾਨਾਂ ਨੇ ਕੀਤਾ। ਸਰਵਜਨਕ ਸਭਾ ਨਹੀਂ, ਆਪਸੀ ਮਿਲਵਰਤਣ ਨਾਲ ਸੱਠ ਸੱਤਰ ਬੰਦਿਆਂ ਦੀ ਪਾਰਟੀ। ਆਚਾਰੀਆ ਨਰਿੰਦਰ ਦੇਵ, ਗੁਪਤਾ ਜੀ ਅਤੇ ਰਫ਼ੀ ਸਾਹਬ ਨੂੰ ਵੀ ਸੱਦਾ ਦਿਤਾ। ਉਸ਼ਾ ਲਈ ਹਰੀ ਭਈਆ ਦੇ ਸਨੇਹ-ਚਿੰਤਾ ਤੋਂ ਬਹੁਤ ਲੋਕ ਜਾਣੂੰ, ਉਨ੍ਹਾਂ ਨੂੰ ਵੀ ਬੁਲਾਇਆ। ਹਰੀ ਭਈਆ ਸਭਾ ਦੇ ਸਮੇਂ ਤੋਂ ਅੱਧਾ ਘੰਟਾ ਬਾਅਦ ਵਿਚ ਵੀ ਨਾ ਆਏ, ਲੋਕ ਹੈਰਾਨ।

ਰਫ਼ੀ ਸਾਹਬ ਨੇ ਸੁਝਾਇਆ, "ਹਰੀ ਕ੍ਰਿਸ਼ਣ ਭਾਈ ਵਕਤ ਦੀ ਪਾਬੰਦੀ ਵਿਚ ਗਾਂਧੀ ਜੀ ਦੇ ਚੇਲੇ। ਖ਼ਿਆਲ ਹੈ ਆਉਣ ਦਾ ਖ਼ਿਆਲ ਹੀ ਨਹੀਂ। ਉਨ੍ਹਾਂ ਦੀ ਉਡੀਕ ਫ਼ਜ਼ੂਲ !"

ਸਿਨਹਾ ਨੇ ਜ਼ੈਦੀ ਵਲ ਵੇਖਿਆ, "ਉਨ੍ਹਾਂ ਨੂੰ ਖ਼ਬਰ ਦਿਤੀ ਸੀ ? ਨਾ ਹੋਵੇ ਕੋਈ ਜਾ ਕੇ ਹੀ ਬੁਲਾ ਲਿਆਏ। ਹੇਠਾਂ ਵੀਹ ਕਦਮਾਂ ਤੇ ਉਨ੍ਹਾਂ ਦੀ ਦੁਕਾਨ।"

ਜ਼ੈਦੀ ਦੇ ਚਿਹਰੇ ਤੇ ਨਾਰਾਜ਼ਗੀ। ਉਹਨੇ ਰਾਮ ਵਰਮਾ ਵਲ ਇਸ਼ਾਰਾ ਕਰ ਦਿਤਾ।

"ਅਸੀਂ ਕਲ ਆਪ ਉਨ੍ਹਾਂ ਦੀ ਦੁਕਾਨ ਤੇ ਜਾ ਕੇ ਖ਼ਬਰ ਦਿਤੀ।" ਵਰਮਾ ਦੇ ਲਹਿਜੇ ਵਿਚ ਗੁੱਸਾ, "ਪੰਜ ਮਿੰਟ ਪਹਿਲਾਂ ਹੇਠਾਂ ਜਾ ਕੇ ਦੇਖ ਆਏ। ਦੁਕਾਨ ਤੇ ਨਹੀਂ ਹਨ।"

ਖ਼ਬਰ ਸੁਣ ਕੇ ਵੀ ਹਰੀ ਭਈਆ ਦੇ ਨਾ ਆਣ ਦੇ ਖ਼ਿਆਲ ਨਾਲ ਉਸ਼ਾ ਨੂੰ ਹੈਰਾਨੀ ਤੇ ਦੁੱਖ। ਉਹ ਸ਼ਯਾਮਾ ਤੇ ਨਿਗਮ ਨੂੰ ਤਿੰਨ ਵਾਰ ਕਹਿ ਚੁਕੀ ਸੀ, ਹਰੀ ਭਈਆ ਦੇ ਘਰ ਜ਼ਰੂਰ ਜਾਣਾ ਹੈ।

ਚਲੀ ਜਾਈਂ ਫ਼ੁਰਸਤ ਨਾਲ, ਕੀ ਜਲਦੀ ਹੈ—ਉਨ੍ਹਾਂ ਲੋਕਾਂ ਨੇ ਟਾਲ ਦਿਤਾ ਸੀ। ਉਸ਼ਾ ਨੂੰ ਸ਼ਕ, ਕੋਈ ਗੱਲ ਹੈ।

"ਕਾਰਵਾਈ ਸ਼ੁਰੂ ਕਰੋ।" ਰਫ਼ੀ ਸਾਹਬ ਨੇ ਗੱਲ ਖ਼ਤਮ ਕੀਤੀ।

ਸਿਨਹਾ ਨੇ ਪ੍ਰਸਤਾਵ ਪੇਸ਼ ਕੀਤਾ, "ਖ਼ੁਸ਼ਕਿਸਮਤੀ ਨਾਲ ਸਾਡੇ ਦੋਵੇਂ ਆਦਰਯੋਗ ਪਥ ਪ੍ਰਦਰਸ਼ਕ ਆਚਾਰੀਆ ਜੀ ਅਤੇ ਰਫ਼ੀ ਸਾਹਬ ਸਨੇਹ ਭਰੀ ਉਦਾਰਤਾ ਨਾਲ ਮੌਜੂਦ ਹਨ। ਤੁਹਾਨੂੰ, ਉਸ਼ਾ ਅਤੇ ਰੁਦਰ ਦੀ ਕਹਾਣੀ ਸੁਣਾਉਣ ਦੀ ਲੋੜ ਨਹੀਂ। ਬੇਨਤੀ ਹੈ, ਇਸ ਵਕਤ ਆਚਾਰੀਆ ਜੀ ਸਾਡੇ ਸਭ ਵਲੋਂ ਰੁਦਰ ਅਤੇ ਉਸ਼ਾ ਨੂੰ ਘਰ ਵਾਪਸ ਆਉਣ ਤੇ ਸਵਾਗਤ—

ਸ਼ੁਭ ਕਾਮਨਾਵਾਂ ਦਾ ਆਸ਼ੀਰਵਾਦ ਦੇਣ ਅਤੇ ਰਫ਼ੀ ਸਾਹਬ ਆਸ਼ੀਰਵਾਦ ਦੇ ਪ੍ਰਧਾਨ ਬਣਨ ਦੀ ਕ੍ਰਿਪਾ ਕਰਨ।"

ਆਚਾਰੀਆ ਜੀ ਅਠ ਦਸ ਮਿੰਟ ਬੋਲੇ, ਹਮੇਸ਼ਾ ਵਾਂਗ ਭਾਸ਼ਾ ਅਤੇ ਭਾਵ ਦੋਵੇਂ ਪੂਰਨ। ਮੂੰਹ ਤੋਂ ਸ਼ਬਦਾਂ ਦੇ ਫੁਲ ਝੜੇ, ਕਾਗਜ਼ ਦੇ ਨਹੀਂ ਅਸਲੀ ਫੁਲ। ਅਖ਼ੀਰਲੇ ਵਾਕ, "......ਰੁਦਰ ਤੇ ਉਸ਼ਾ ਸਾਡੇ ਰਾਜਨੀਤਿਕ ਪਰਿਵਾਰ ਦੇ ਸਭ ਤੋਂ ਵਧ ਕਰਮਸ਼ੀਲ ਜਵਾਨ ਸਾਥੀਆਂ ਵਿਚੋਂ ਹਨ। ਸਾਡੇ ਕੰਮ ਵਿਚ ਉਨ੍ਹਾਂ ਦੀ ਥਾਂ ਉਹੀ ਜੋ ਕਿਸੇ ਵਡੇ ਜਹਾਜ਼ ਦੇ ਛੁਪੇ ਹੋਏ ਇੰਜਨ ਰੂਮ ਵਿਚ ਇੰਜਨ ਨੂੰ ਚਾਲੂ ਰਖਣ ਵਾਲੇ ਮਿਸਤਰੀ ਦਾ ਹੁੰਦਾ ਹੈ। ਉਹ ਕਪਤਾਨ ਦੀ ਸ਼ਾਨਦਾਰ ਪੌਸ਼ਾਕ ਵਿਚ ਨਹੀਂ ਦਿਸਦਾ। ਉਸ਼ਾ ਤੇ ਸਾਨੂੰ ਆਪਣੇ ਸ਼ਹਿਰ, ਪ੍ਰਦੇਸ਼ ਅਤੇ ਦੇਸ਼ ਦੀ ਸਪੁਤਰੀ ਹੋਣ ਦਾ ਮਾਣ ਹੈ।"

ਸਿਨਹਾ ਪੰਜ ਮਿੰਟ ਬੋਲਿਆ। ਉਹਦੇ ਬਾਅਦ ਜ਼ੈਦੀ। ਉਹ ਆਵੇਗ ਤੇ ਕਾਬੂ ਨਾ ਪਾ ਸਕਿਆ, "ਕੁਝ ਲੋਕ ਕਾਂਗਰਸ ਸੰਗਠਨ ਅਤੇ ਅੰਦੋਲਨ ਨੂੰ ਆਪਣੀ ਨੈਤਿਕਤਾ ਦਾ ਮਦਰਸਾ ਬਣਾ ਦੇਣਾ ਚਾਹੁੰਦੇ ਨੇ। ਉਨ੍ਹਾਂ ਨੂੰ ਯਾਦ ਰਖਣਾ ਚਾਹੀਦਾ ਹੈ, ਕਾਂਗਰਸ ਰਾਜਨੀਤਿਕ ਸਟੇਜ ਹੈ। ਇਸ ਵਿਚ ਹਿੱਸਾ ਲੈਣ ਵਾਲਿਆਂ ਦੇ ਧਰਮ ਅਤੇ ਚਾਲਚਲਣ ਬਾਰੇ ਆਧਾਰ ਵਿਚਾਰ ਵਖ ਵਖ ਹੋ ਸਕਦੇ ਹਨ। ਸਾਡੇ ਸੰਪਰਕਾਂ ਸੰਬੰਧਾਂ ਦੀ ਨੀਂਹ ਰਾਜਨੀਤਿਕ ਹੈ, ਧਰਮ ਅਤੇ ਆਚਾਰ ਸੰਬੰਧੀ ਨਹੀਂ। ਅਸੀਂ ਰਫ਼ੀ ਸਾਹਬ ਅਤੇ ਆਚਾਰੀਆ ਜੀ ਨੂੰ ਆਪਣਾ ਬਜ਼ੁਰਗ ਰਹਿਬਰ ਮੰਨਦੇ ਹਾਂ। ਸਾਨੂੰ ਉਨ੍ਹਾਂ ਤੇ ਭਰੋਸਾ ਹੈ, ਇਸ ਲਈ ਆਪਣੀ ਸ਼ਿਕਾਇਤ ਅਤੇ ਨਿਰਾਸ਼ਾ ਉਨ੍ਹਾਂ ਤੋਂ ਨਹੀਂ ਛੁਪਾਵਾਂਗੇ। ਸਭ ਜਾਣਦੇ ਨੇ, ਅਸੀਂ ਲੋਕਾਂ ਨੇ ਸੂਬਾ ਪਾਰਲੀਮੈਂਟਰੀ ਬੋਰਡ ਵਿਚ ਇਕ ਹਜ਼ਾਰ ਦਸਤਖ਼ਤਾਂ ਨਾਲ ਦਰਖ਼ਾਸਤ ਦਿਤੀ ਸੀ ਕਿ ਉਸ਼ਾ ਜੀ ਨੂੰ ਸੂਬੇ ਦੇ ਜਵਾਨਾਂ ਦੀ ਨੁਮਾਇੰਦਾ ਦੇ ਤੌਰ ਤੇ ਅਸੈਂਬਲੀ ਦੀ ਉਮੀਦਵਾਰੀ ਦਾ ਟਿਕਟ ਦਿਤਾ ਜਾਏ। ਬੇਮਤਲਬ ਹੁਜਤਾਂ ਖੜੀਆਂ ਕਰ ਕੇ ਸਾਡੀ ਦਰਖ਼ਾਸਤ ਦਬਾ ਦਿਤੀ ਗਈ। ਅਸੀਂ ਇਸ ਬੇਇਨਸਾਫ਼ੀ ਨੂੰ ਬਰਦਾਸ਼ਤ ਕਰ ਲਿਆ, ਪਰ ਉਸ਼ਾ ਜੀ ਅਤੇ ਭਾਈ ਰੁਦਰ ਲਈ ਸਾਡੇ ਦਿਲ਼ ਵਿਚ ਜੋ ਇੱਜ਼ਤ ਹੈ ਉਹ ਆਚਾਰੀਆ ਜੀ ਦੀ ਗੱਲ ਤੋਂ ਜ਼ਾਹਿਰ ਹੈ......।"

ਜ਼ੈਦੀ ਦੇ ਇਸ਼ਾਰਿਆਂ ਤੋਂ ਉਸ਼ਾ ਹੋਰ ਪ੍ਰੇਸ਼ਾਨ।

ਰਫ਼ੀ ਸਾਹਬ ਨੇ ਸਥਿਤੀ ਸੰਭਾਲੀ, "ਸਾਡੇ ਦਿਲ ਵਿਚ ਉਸ਼ਾ ਲਈ ਇਜ਼ਤ ਅਤੇ ਫ਼ਖ਼ਰ ਕਿਸੇ ਜਵਾਨ ਤੋਂ ਘਟ ਨਹੀਂ ਪਰ ਹਰ ਸੰਗਠਨ ਦੇ ਕਾਇਦੇ-ਕਾਨੂੰਨ ਹੁੰਦੇ ਹਨ। ਅਜਿਹੇ ਕਾਇਦੇ ਕਈ ਵਾਰ ਕਿਸੇ ਚੰਗੇ ਕੰਮ ਵਿਚ ਵੀ ਢਿਲੇ ਕੀਤੇ ਜਾ ਸਕਦੇ ਹਨ, ਪਰ ਅਸੂਲਨ ਉਨ੍ਹਾਂ ਦੇ ਮੁਤਾਬਕ ਹੀ ਚਲਣਾ ਠੀਕ ਹੁੰਦਾ ਹੈ। ਉਸ਼ਾ ਦੀ ਹਿੰਮਤ ਅਤੇ ਕੁਰਬਾਨੀ ਦੀ ਕੀਮਤ ਸਿਰਫ਼ ਅਸੈਂਬਲੀ ਦੀ ਸੀਟ ਹੀ ਨਹੀਂ ਹੈ। ਇਹ ਉਸ਼ਾ ਦੇ ਪਹਿਲੇ ਕਦਮ ਹਨ। ਉਹਦੀ ਹਿੰਮਤ ਅਤੇ ਕੁਰਬਾਨੀ ਦੀ ਰੌਸ਼ਨੀ ਨੂੰ ਦਕਿਆਨੂਸੀਅਤ ਨਹੀਂ ਛੁਪਾ ਸਕਦੀ......।"

ਜ਼ੈਦੀ ਕੁਝ ਜ਼ਿਆਦਾ ਉਤਸ਼ਾਹ ਵਿਚ ਆ ਗਿਆ, ਬੋਲ ਪਿਆ, "ਤੁਹਾਨੂੰ ਸਭ ਨੂੰ ਸੁਣ ਕੇ ਖ਼ੁਸ਼ੀ ਹੋਵੇਗੀ, ਰੁਦਰ ਤੇ ਉਸ਼ਾ ਸਿਰਫ਼ ਰਾਜਨੀਤਿਕ ਇਨਕਲਾਬ ਦੀ ਰਾਹ ਵਿਚ ਅਗੇ ਨਹੀਂ ਹਨ। ਸਮਾਜਿਕ ਇਨਕਲਾਬ ਦੀ ਰਾਹ ਤੇ ਵੀ ਉਨ੍ਹਾਂ ਦੇ ਕਦਮ ਅਗੇ ਹਨ। ਰੁਦਰ ਤੇ ਉਸ਼ਾ ਜਲਦੀ ਹੀ ਕਰਾਂਤੀ ਦੇ ਆਜੀਵਨ ਸੰਘਰਸ਼ ਵਿਚ ਪੂਰੇ ਸਹਿਯੋਗ ਲਈ ਸਿਵਲ ਮੈਰੇਜ ਕਰ ਰਹੇ ਨੇ। ਸਾਨੂੰ ਪੂਰਾ ਯਕੀਨ ਹੈ ਕਿ ਤੁਹਾਡੇ ਸਭ ਦੀਆਂ ਬੈਸਟ ਵਿਸ਼ੇਜ਼ ਉਨ੍ਹਾਂ ਦੇ ਨਾਲ ਹਨ। ਉਸ ਮੁਬਾਰਕ ਮੌਕੇ ਤੇ ਅਸੀਂ ਸਭ ਫਿਰ ਮਿਲਾਂਗੇ।"

"ਜ਼ਰੂਰ ! ਜ਼ਰੂਰ !" ਹੋਰ ਲੋਕਾਂ ਦੇ ਹੁਲਾਸ ਦੇ ਨਾਲ ਆਚਾਰੀਆ ਜੀ ਦੀ ਸਪਸ਼ਟ ਅਤੇ ਰਫ਼ੀ ਸਾਹਬ ਦੀ ਮੱਧਮ ਆਵਾਜ਼ ਸੁਣਾਈ ਦਿਤੀ।

ਉਸ਼ਾ ਸ਼ਰਮ ਨਾਲ ਧਸਦੀ ਜਾ ਰਹੀ ਸੀ......ਕੀ ਜ਼ਰੂਰਤ ਸੀ ਇਥੇ ਕਹਿਣ ਦੀ !

ਕਾਂਗਰਸ ਸਮਾਜਵਾਦੀਆਂ ਰਾਹੀਂ ਆਯੋਜਿਤ ਸਵਾਗਤ ਵਿਚ ਪਾਠਕ ਤੇ ਉਸ਼ਾ ਦੇ ਨਾਲ ਸ਼ਯਾਮਾ ਤੇ ਨਿਗਮ ਵੀ ਗਏ ਸਨ। ਇਕੱਠੇ ਹੀ ਵਾਪਸ ਜਾ ਰਹੇ ਸਨ। ਵਿਰੋਧ ਵਿਚ ਹਰੀ ਭਈਆ ਦੇ ਨਾ ਆਉਣ ਤੇ ਜ਼ੈਦੀ ਦੇ ਇਸ਼ਾਰਿਆਂ ਨਾਲ ਉਸ਼ਾ ਦਾ ਮਨ ਬੜਾ ਉਦਾਸ।

"ਤੁਸੀਂ ਲੋਕਾਂ ਨੇ ਚੋਣਾਂ ਦੇ ਟਿਕਟ ਦੇ ਸਵਾਲ ਤੇ ਕੀ ਝੰਜਟ ਸ਼ੁਰੂ ਕਰ ਦਿਤਾ ?" ਉਸ਼ਾ ਨੇ ਪੁਛਿਆ।

ਸਵਾਗਤ ਸਭਾ ਸਤ ਵਜੇ ਖ਼ਤਮ ਹੋ ਗਈ ਸੀ। ਨਿਗਮ ਅਤੇ ਸ਼ਯਾਮਾ ਆਪਣਾ ਘਰ ਦਿਖਾ ਦੇਣ ਲਈ ਉਸ਼ਾ ਨੂੰ ਆਪਣੇ ਘਰ ਲੈ ਗਏ ਸਨ। ਨਿਗਮ ਨੇ ਦਸਿਆ, "ਦੀਦੀ, ਗੱਲ ਜ਼ੈਦੀ ਨੇ ਕਹਿ ਦਿਤੀ। ਪਾਠਕ ਭਾਈ ਦਿਸੰਬਰ ਵਿਚ ਆਏ ਤਾਂ ਗੱਲ ਹੋਈ ਸੀ, ਕਿ ਤੁਹਾਨੂੰ ਟਿਕਟ ਦਿਵਾਣ ਵਿਚ ਕੋਸ਼ਿਸ਼ ਕੀਤੀ ਜਾਏ। ਈਲੈਕਸ਼ਨ, ਉਮੀਦਵਾਰ ਦੀ ਗ਼ੈਰ-ਹਾਜ਼ਰੀ ਵਿਚ ਵੀ ਹੋ ਸਕਦਾ ਹੈ। ਜ਼ੈਦੀ ਨੂੰ ਇਸ ਵਿਚ ਬਹੁਤ ਦਿਲਚਸਪੀ। ਸਾਨੂੰ ਹਰੀ ਭਈਆ ਕੋਲੋਂ ਮਦਦ ਦੀ ਬੜੀ ਆਸ ਸੀ। ਜੋ ਵੀ ਕਾਰਣ ਹੋਵੇ, ਉਨ੍ਹਾਂ ਨੇ ਸ਼ੰਕਾ ਕੀਤੀ—ਉਮੀਦਵਾਰ ਨੂੰ ਆਪ ਅਰਜ਼ੀ ਦੇਣੀ ਚਾਹੀਦੀ ਹੈ ਜਾਂ ਉਹਦੇ ਦਸਤਖ਼ਤ ਜ਼ਰੂਰੀ। ਜ਼ੈਦੀ ਭਿੜ ਗਿਆ......, ਤੁਹਾਨੂੰ ਸਾਡੇ ਤੇ ਵਿਸ਼ਵਾਸ ਨਹੀਂ ? ਰੁਦਰ ਸਾਨੂੰ ਆਪ ਕਹਿ ਗਿਆ ਹੈ। ਅਸੀਂ ਬੰਬਈ ਜਾ ਕੇ ਉਸ਼ਾ ਜੀ ਤੋਂ ਮੰਜ਼ੂਰੀ ਦੇ ਦਸਤਖ਼ਤ ਲੈ ਆਈਏ। ਪਰ ਪਹਿਲੇ ਇਕਰਾਰ ਕਰੋ—ਉਨ੍ਹਾਂ ਦੇ ਦਸਤਖ਼ਤ ਲਿਆ ਦਿਆਂਗੇ ਤਾਂ ਸ਼ਹਿਰ ਦੀ ਕਮੇਟੀ ਉਸ਼ਾ ਦੀ ਸਿਫ਼ਾਰਸ਼ ਕਰੇਗੀ।" ਨਿਗਮ ਨੇ ਕਿਹਾ, "ਬੜਬੋਲਾ ਤੇ ਹੈ ਹੀ, ਜਿਵੇਂ ਹੁਣ ਖ਼ੁਸ਼ਖ਼ਬਰੀ ਦੇਣ ਦੀ ਉਤਾਵਲੀ, ਉਥੇ ਵੀ ਕਹਿ ਦਿਤਾ—ਉਸ਼ਾ ਤੇ ਰੁਦਰ ਮੁਸਲਮਾਨ ਦੰਪਤੀ ਵਾਂਗ ਰਹਿ ਰਹੇ ਹਨ। ਵਾਪਸ ਆ ਕੇ ਸਿਵਿਲ ਮੈਰੀਜ ਕਰ ਲੈਣਗੇ। ਸੁਣਕੇ ਹਰੀ ਭਈਆ ਸੁੰਨ ! ਜ਼ੈਦੀ ਵਲ ਇਕਟਕ ਦੇਖਦੇ ਰਹਿ ਗਏ...।"

... ... ...

ਉਸ ਸ਼ਾਮ ਹਰੀ ਭਈਆ ਘਰ ਆਏ ਤਾਂ ਪਤਨੀ ਅਤੇ ਗੌਰੀ ਦੇ ਸਾਹਮਣੇ ਹੈਰਾਨੀ ਜ਼ਾਹਿਰ ਕੀਤੀ ਸੀ, "......ਕੁਝ ਲੋਕ ਚਾਹੁੰਦੇ ਹਨ, ਉਸ਼ਾ ਨੂੰ ਅਸੈਂਬਲੀ ਦਾ ਟਿਕਟ ਦਿਤਾ ਜਾਏ। ਕੋਈ ਕਹਿ ਰਿਹਾ ਹੈ ਉਸ਼ਾ ਬੰਬਈ ਵਿਚ ਰੁਦਰ ਨਾਲ ਗ੍ਰਹਿਸਤ ਵਿਚ ਰਹਿ ਰਹੀ ਹੈ।"

ਪਤਨੀ ਰਾਜਨੀਤੀ ਨੂੰ ਨਹੀਂ ਸਮਝਦੀ ਸੀ। ਇਹ ਜਾਣਦੀ ਸੀ ਅਸੈਂਬਲੀ ਦਾ ਟਿਕਟ ਖ਼ਾਸ ਲੋਕਾਂ ਨੂੰ ਮਿਲਦਾ ਹੈ। ਭੜਕ ਉਠੀ, "ਚੰਗੀ ਕਹੀ ਉਹਦੀ ! ਇਹ ਲੋਕ ਰੰਡੇਪਾ ਕਟ ਸਕਦੀਆਂ ਨੇ ! ਇਥੇ ਵੀ ਉਹਦੇ ਕੀ ਲੱਛਣ ਸਨ ! ਅਮਰੂ ਜੇਲ ਵਿਚ ਸਨ ਤਾਂ ਹਰਦਮ ਸੈਰ ਸਪਾਟੇ। ਕਦੀ ਇਹਦੇ ਨਾਲ ਕਦੀ ਉਹਦੇ ਨਾਲ !"

ਹਰੀ ਭਈਆ ਦੀ ਪਤਨੀ ਨਾਲੋਂ ਵਧ ਨਾਰਾਜ਼ ਗੌਰੀ। ਗੁੱਸੇ ਵਿਚ ਆਪਣੀ ਸਮਝ ਨਾਲ ਦਸ ਦਿਤਾ, "ਭਾਬੀ ਨੂੰ ਕੀ ਪਤਾ, ਦੇਖਦੀ ਤੇ ਮੈਂ ਸਾਂ। ਅਮਰੂ ਭਾਈ ਜੇਲ ਵਿਚ ਸਨ। ਇਥੇ ਛੇ ਮਹੀਨੇ ਜਲਸਾ ਮਨਾਂਦੀ ਰਹੀ। ਉਨ੍ਹਾਂ ਦੇ ਵਾਪਸ ਆਉਣ ਤੇ ਉਨ੍ਹਾਂ ਨੂੰ ਕੁਝ ਸਮਝਿਆ ਹੀ ਨਹੀਂ। ਭਈਆ ਵਿਚਾਰੇ ਘਰ ਬੈਠੇ ਡਾਕਟਰੀ ਕਰਨ ਉਹ ਆਪਣੇ ਮੇਲੀਆਂ ਨਾਲ ਹੋਟਲ-ਸਿਨੇਮਾ ਜਾਏ। ਭਈਆ ਕੁੜ੍ਹਦੇ ਸਨ, ਬੋਲਦੇ ਨਹੀਂ ਸਨ ਬਲਕਿ ਉਹ ਜ਼ਿਦ ਕਰੇ ਤਾਂ

ਫਟਫਟੀਆ ਤੇ ਸਿਨੇਮਾ-ਹੋਟਲ ਛੱਡ ਆਉਂਦੇ। ਸੋਗ ਦਾ ਦਿਖਾਵਾ ਨਖ਼ਰਾ ਤਿੰਨ ਮਹੀਨੇ ਵੀ ਨਹੀਂ ਚਲਿਆ। ਉਹ ਕਰਾਂਤੀ ਲਈ ਕੀ ਨਸੀ, ਰੰਡੇਪਾ ਨਹੀਂ ਨਿਭਾ ਸਕਦੀ ਸੀ ਜੋ ਜ਼ਾਹਿਰ ਹੋ ਗਿਆ। ਅਜਿਹੇ ਲੋਕ ਅਸੈਂਬਲੀ ਵਿਚ ਜਾਣਗੇ......।"

ਜਨਵਰੀ ਵਿਚ ਉਮੀਦਵਾਰਾਂ ਦੇ ਅੰਤਮ ਚੋਣ ਦੇ ਵੇਲੇ ਕਾਂਗਰਸੀ ਜਵਾਨਾਂ ਨੇ ਫਿਰ ਉਸ਼ਾ ਨੂੰ ਟਿਕਟ ਦੇਣ ਲਈ ਜ਼ੋਰ ਪਾਇਆ। ਹਰੀ ਭਈਆ ਨੂੰ ਸੰਗਠਨ ਦੇ ਨਿਯਮਾਂ ਦੇ ਉਲੰਘਣ ਨਾਲ ਹੋਰ ਮੁਸੀਬਤ। ਹਰੀ ਭਈਆ ਨੇ ਸਾਫ਼ ਕਹਿ ਦਿਤਾ : ਕਾਂਗਰਸ ਦਾ ਅੰਦੋਲਨ ਰਾਜਨੀਤਿਕ ਹੈ, ਪਰ ਸਾਡੀ ਨੀਤੀ ਅਤੇ ਇਕੋ ਇਕ ਸ਼ਕਤੀ ਗਾਂਧੀ ਜੀ ਰਾਹੀਂ ਪ੍ਰਵਾਨ ਕੀਤੀ ਸੱਚ, ਅਹਿੰਸਾ ਦੀ ਨੀਤੀ ਅਤੇ ਆਤਮਿਕ ਬਲ। ਚਾਲਚਲਣ ਦੀ ਕਮਜ਼ੋਰੀ ਚੰਚਲਤਾ ਸਾਨੂੰ ਖੋਖਲਾ ਕਰ ਦਏਗੀ। ਅਸੀਂ ਜਿਨ੍ਹਾਂ ਕੁਕਰਮਾਂ ਤੋਂ ਅੱਖਾਂ ਨਹੀਂ ਮੀਟ ਸਕਦੇ, ਉਨ੍ਹਾਂ ਦਾ ਸਮਰਥਨ ਕਿਵੇਂ ਕਰ ਸਕਦੇ ਹਾਂ ?

ਰਮਾ ਵਰਮਾ ਨੇ ਚੁਣੌਤੀ ਦਿਤੀ, "ਤੁਸੀਂ ਉਸ ਤੇ ਫ਼ਜ਼ੂਲ ਕੀ ਤੁਹਮਤ ਲਾ ਰਹੇ ਹੋ। ਤੁਸੀਂ ਨਹੀਂ ਜਾਣਦੇ ਉਸਦੀ ਇਹ ਮਜਬੂਰੀ ਰਾਜਨੀਤਿਕ ਕੰਮ ਦੇ ਕਾਰਣ ?"

"ਮੈਨੂੰ ਇਸ ਵਿਚ ਕੋਈ ਉਜ਼ਰ ਨਹੀਂ।" ਹਰੀ ਭਈਆ ਨੇ ਮੰਨਿਆ, "ਪਰ ਵਿਧੀ ਅਨੁਸਾਰ ਵਿਆਹ ਦੇ ਬਿਨਾਂ ਗ੍ਰਿਹਸਤ ਜਮਾਣਾ ਮਜਬੂਰੀ ਨਹੀਂ ਹੈ।"

"ਮਜਬੂਰੀ ਕਿਵੇਂ ਨਹੀਂ !" ਉਦੇ ਦੀਆਂ ਅੱਖਾਂ ਲਾਲ ਸੁਰਖ਼। ਗੁੱਸੇ ਵਿਚ ਉਹਦੀ ਜ਼ਬਾਨ ਬੇਲਗਾਮ ਹੋ ਜਾਂਦੀ, "ਤੁਹਾਡੇ ਛੇ ਬੱਚੇ ਕਿਸ ਮਜਬੂਰੀ ਵਿਚ ?"

' ਚੁਪ ਰਹੋ !" ਰਾਮ ਨੇ ਜ਼ੋਰ ਦੀ ਡਾਂਟਿਆ। ਹਰੀ ਭਈਆ ਚੁੱਪ ਜਿਵੇਂ ਸੁਣਿਆ ਹੀ ਨਹੀਂ।

"ਆਪਣੇ ਸੰਪ੍ਰਦਾਇਕ ਵਿਸ਼ਵਾਸ ਤੇ ਆਚਾਰ ਦੂਜਿਆਂ ਤੇ ਠੋਸਣ ਦਾ ਸਾਨੂੰ ਕੀ ਹੱਕ !"

ਰਾਮ ਨੇ ਗੱਲ ਸੰਭਾਲੀ, "ਇਹ ਲੋਕ ਨਾਸਤਿਕ ਨੇ। ਇਹ ਤੁਹਾਡੀਆਂ ਪ੍ਰੰਪਰਾਵਾਂ ਨੂੰ ਢੋਂਗ ਮੰਨਦੇ ਹਨ। ਉਨ੍ਹਾਂ ਦੇ ਆਚਾਰ ਅਤੇ ਨੈਤਿਕਤਾ ਦੇ ਹੋਰ ਆਧਾਰ ਹਨ।"

"ਸਾਨੂੰ ਕਿਸੇ ਦੀਆਂ ਕਦਰਾਂ ਕੀਮਤਾਂ ਦੀ ਆਲੋਚਨਾ ਨਾਲ ਮਤਲਬ ਨਹੀਂ।" ਹਰੀ ਭਈਆ ਨੇ ਗਰਦਨ ਹਿਲਾਈ, "ਪਰ ਸਮਾਜ ਵਿਚ ਇੰਤਜ਼ਾਮ ਲਈ ਸਮਾਜਿਕ ਆਚਰਣ ਦਾ ਸੰਜਮ-ਅਨੁਸ਼ਾਸਨ ਜ਼ਰੂਰੀ। ਤੁਸੀਂ ਕਿਹਾ, ਵਾਪਸ ਆ ਕੇ ਸਿਵਿਲ ਮੈਰੀਜ ਕਰਨਗੇ। ਇਸ ਦਾ ਸਪਸ਼ਟ ਅਰਥ ਆਪਣੇ ਹੁਣ ਦੇ ਸੰਬੰਧਾ ਨੂੰ ਗ਼ਲਤ ਮੰਨ ਲੈਣਾ। ਤੁਸੀਂ ਸਾਨੂੰ ਜੋ ਕਹੋ, ਅਸੀਂ ਆਪਣੇ ਵਿਵੇਕ ਦੇ ਵਿਰੁਧ ਉਹਦੀ ਪ੍ਰੋੜ੍ਹਤਾ ਨਹੀਂ ਕਰ ਸਕਦੇ।"

ਉੱਗਰ ਦਲ ਚੋਣਾਂ ਲਈ ਉਸ਼ਾ ਨੂੰ ਕਾਂਗਰਸ ਉਮੀਦਵਾਰ ਦਾ ਟਿਕਟ ਨਾ ਦਿਵਾ ਸਕਿਆ।

ਉਸ਼ਾ ਮਨ ਵਿਚ ਪਾਠਕ ਨਾਲ ਨਾਰਾਜ਼......ਇਨ੍ਹਾਂ ਨੂੰ ਕਿਹਾ ਸੀ, ਮੈਨੂੰ ਨਹੀਂ ਜ਼ਰੂਰਤ ਚੋਣਾਂ ਦੇ ਟਿਕਟ ਦੀ। ਟਿਕਟ ਲਈ ਕਹਿ ਕੇ ਖ਼ਾਮਖ਼ਾਹ ਫ਼ਜ਼ੀਹਤ ਕਰਵਾਈ। ਇਹ ਵੀ ਖ਼ਿਆਲ, ਬੰਬਈ ਵਿਚ ਦੋਵੇਂ ਚੰਗੇ ਭਲੇ ਸਨ। ਲਖਨਊ ਆ ਕੇ ਝੰਜਟ ਵਿਚ ਪੈ ਗਏ।...... ਪਰ ਉਹ ਸਭ ਹੈ ਤੇ ਸੀ ਨਕਲੀ, ਨਕਲੀ ਕਦੋਂ ਤਕ ਨਿਭਾ ਸਕਦੇ ਸਨ !

... ... ...

ਪਾਠਕ ਸਵੇਰੇ ਅਠ ਨੌਂ ਵਜੇ ਆ ਕੇ ਉਸ਼ਾ ਨਾਲ ਗੱਲਬਾਤ ਕਰ ਜਾਂਦਾ। ਸਵੇਰੇ ਨਾ ਆ ਸਕਦਾ ਤਾਂ ਸ਼ਾਮੀਂ ਸੱਤ ਵਜੇ ਦੇ ਲਗਭਗ ਆਉਂਦਾ। ਇੰਨੇ ਦਿਨਾਂ ਬਾਅਦ ਲਖਨਊ ਆਏ ਸਨ, ਭਵਿੱਖ ਦੇ ਪ੍ਰਬੰਧ ਦੀ ਚਿੰਤਾ, ਦੂਜੇ ਹੋਰ ਵੀਹ ਕੰਮ। ਉਸ਼ਾ ਨੂੰ ਆਪ ਵੀ ਬੜੇ ਕੰਮ।

ਵਿਰਸੇ ਦੇ ਮੁਕੱਦਮੇ ਦੀ ਸਥਿਤੀ ਸਮਝਣ ਲਈ ਬਾਬੂ ਅਤੇ ਵਕੀਲ ਨੂੰ ਮਿਲਣਾ। ਅਦਾਲਤ ਨੇ ਜਾਇਦਾਦਾਂ ਰਿਸੀਵਰ ਦੇ ਕੰਟਰੋਲ ਵਿਚ ਦੇ ਕੇ ਉਸ਼ਾ ਤੇ ਬੇਟੇ ਲਈ ਮਹੀਨਾ ਖ਼ਰਚਾ ਲਗਾ ਦਿਤਾ ਸੀ। ਉਸਦੇ ਫ਼ਰਾਰ ਹੋ ਜਾਣ ਤੇ ਰਿਸੀਵਰ ਇਹ ਰਕਮ ਸਰਕਾਰੀ ਖ਼ਜ਼ਾਨੇ ਵਿਚ ਜਮਾ ਕਰਾ ਰਿਹਾ ਸੀ। ਉਹਨੂੰ ਲੈਣ ਲਈ ਕਾਰਵਾਈ। ਰਿਸੀਵਰ ਨੂੰ ਮਿਲ ਕੇ ਆਪਣੀ ਜਾਇਦਾਦ ਦੇ ਮਕਾਨਾਂ ਵਿਚੋਂ ਕੋਈ ਮਕਾਨ ਆਪਣੇ ਰਹਿਣ ਲਈ ਲੈਣ ਦੀ ਕੋਸ਼ਿਸ਼। ਆਪਣੇ ਗੁਜ਼ਾਰੇ ਲਈ ਕਿਸੇ ਕੰਮ ਬਾਰੇ ਸੋਚਣਾ। ਪੂਰਾ ਦਿਨ ਇਨ੍ਹਾਂ ਗੱਲਾਂ ਵਿਚ ਨਿਕਲ ਜਾਂਦਾ।

ਪਿਛਲੀ ਦੁਪਹਿਰ ਮਾਇਆ ਦੀ ਚਿੱਠੀ ਆਈ ਸੀ :

ਅਛੀ ਡਾਰਲਿੰਗ, ਪਿਆਰ ! ਪਿਆਰ ! ਪਿਆਰ ! ਤੇਰੇ ਤੇ ਬੜਾ ਗੁੱਸਾ, ਫਿਰ ਵੀ ਲਿਖ ਰਹੀ ਹਾਂ। ਤੈਨੂੰ ਲਖਨਊ ਆਈ ਨੂੰ ਏਨੇ ਦਿਨ ਹੋ ਗਏ ਤੇ ਮੈਨੂੰ ਚਾਰ ਅੱਖਰ ਨਾ ਲਿਖ ਸਕੀ। ਪੱਟੂ ਨੇ ਨਾ ਲਿਖਿਆ ਹੁੰਦਾ ਤਾਂ ਤੇਰੇ ਮੁੜ ਆਉਣ ਦੀ ਖ਼ਬਰ ਵੀ ਨਾ ਮਿਲਦੀ। ਪੱਟੂ ਦਿਸੰਬਰ ਵਿਚ ਕੁਝ ਮਿੰਟ ਮਿਲ ਕੇ ਸਭ ਦਸ ਗਿਆ। ਪੱਟੂ ਤੇ ਤੇਰੇ ਲਈ ਵੀ ਅਤੇ ਤੇਰੀ ਮਿੱਤਰ ਹੁੰਦਿਆਂ ਹੋਇਆਂ, ਮੈਂ ਇਸ ਤੋਂ ਵੱਡੀ ਖ਼ੁਸ਼ਕਿਸਮਤੀ ਦੀ ਕਲਪਨਾ ਵੀ ਨਹੀਂ ਕਰ ਸਕਦੀ।

"ਤੁਹਾਨੂੰ ਇਕ ਦੂਜੇ ਨੂੰ ਜੈਮਾਲਾ ਪਾਂਦੇ ਹੋਏ ਦੇਖਣ ਦੀ ਮੈਨੂੰ ਕਿੰਨੀ ਉਮੰਗ। ਉਸ ਪਲ ਦੀ ਉਡੀਕ ਤੇ ਨਿਛਾਵਰ। ਪੱਟੂ ਨੇ ਦਸਿਆ, ਤੂੰ ਉਹਨੂੰ ਨਿਰਮੋਹੀ ਕਿਹਾ !"......ਉਸ਼ਾ ਤੇ ਜਿਵੇਂ ਬਿਜਲੀ ਕੌਂਦ ਗਈ, ਹਾਇ, ਉਹ ਗੱਲ ਵੀ ਦਸੇ ਬਿਨਾਂ ਨਹੀਂ ਰਹਿ ਸਕੇ ! ਆਪਣਾ ਇਹੋ ਜਿਹਾ ਭੇਤ, ਉਸ਼ਾ ਨੂੰ ਪਤਾ ਲੱਗ ਗਿਆ। ਇਸ ਤੇ ਮਾਇਆ ਦੇ ਨਾਰਾਜ਼ ਨਾ ਹੋਣ ਤੇ ਉਸ ਤੇ ਨਿਹਾਲ ! "ਪਰ ਅਛੀ, ਤੂੰ ਵੀ ਘਟ ਨਿਰਮੋਹੀ ਨਹੀਂ, ਕਿ ਆਣ ਦੀ ਖ਼ਬਰ ਤਕ ਨਹੀਂ ਦਿਤੀ। ਕੀ ਕਰਾਂ ? ਮੇਰਾ ਤੇ ਇਹੋ ਜਿਹਿਆਂ ਨਾਲ ਹੀ ਵਾਹ ! ਮੇਰੀ ਨਿਰਮੋਹੀ, ਮਿਹਰਬਾਨੀ ਕਰਕੇ ਠੀਕ ਤਰੀਕ ਦੀ ਖ਼ਬਰ ਕੁਝ ਦਿਨ ਪਹਿਲਾਂ ਦੇਣਾ। ਇਸ ਵਾਰ ਕਾਫੀ ਨਹੀਂ। ਮੁੰਨੀ ਵਲੋਂ ਉਹਦੀ ਮਾਸੀ ਨੂੰ ਪਿਆਰ !"

ਦੂਜੇ ਦਿਨ ਪਾਠਕ ਆਇਆ। ਮਾਇਆ ਦੀ ਚਿੱਠੀ ਨਾਲ ਉਸ਼ਾ ਦਾ ਮਨ ਭਰਿਆ ਹੋਇਆ। ਪਾਠਕ ਦੇ ਨਾਲ ਸਾਹਮਣੇ ਵਿਹੜੇ ਵਿਚ ਆ ਗਈ। ਮਾਣ ਨਾਲ ਸ਼ਿਕਾਇਤ, "ਬੰਬਈ ਤੋਂ ਟੁਰਨ ਵੇਲੇ ਤੇ ਵਾਇਦਾ ਸੀ। ਲਖਨਊ ਪਹੁੰਚ ਕੇ ਦੂਜੇ ਦਿਨ ਪਹਿਲਾ ਕੰਮ ਸਿਵਿਲ ਮੈਰੀਜ ਲਈ ਅਰਜ਼ੀ। ਇੰਨੇ ਦਿਨ ਹੋ ਗਏ ਖ਼ਿਆਲ ਹੀ ਨਹੀਂ।"

"ਫ਼ਾਰਮ ਲਿਆ ਕੇ ਦੇ ਦਿਤੇ ਤੇ ਕਹਿ ਦਿਤਾ, ਕਲ ਹੋ ਜਾਏਗਾ ਤੇ ਭੁੱਲ ਗਈ।" ਪਾਠਕ ਮੁਸਕਰਾਇਆ, "ਲੜਨ ਨੂੰ ਮਨ ਕਰ ਰਿਹਾ ਏ !"

"ਮੈਂ ਹੁਣੇ ਹੀ ਦੇਂਦੀ ਹਾਂ।" ਉਸ਼ਾ ਦੀ ਝੁੰਝਲਾਹਟ ਮੁਕ ਗਈ। "ਕੋਈ ਮਕਾਨ ਵੀ ਦੇਖਿਆ ? ਰਿਸੀਵਰ ਨੇ ਸਾਡੇ ਮਕਾਨਾਂ ਵਿਚੋਂ ਜਗਹ ਦਿਵਾ ਦੇਣ ਦੀ ਕੋਈ ਤਸੱਲੀ ਨਹੀਂ ਦਿਤੀ। ਕਹਿੰਦਾ ਹੈ ਰੈਂਟ ਕੰਟਰੋਲ ਹੈ। ਕੇਸ ਕਰਕੇ ਮਕਾਨ ਖ਼ਾਲੀ ਕਰਵਾ ਸਕਣ ਵਿਚ ਬਹੁਤ ਟਾਈਮ ਲਗੇਗਾ।"

"ਐਪਲੀਕੇਸ਼ਨ ਦੇ ਦਈਏ। ਮੈਰੀਜ ਦੀ ਡੇਟ ਵੱਖਰਾ ਮਕਾਨ ਮਿਲ ਜਾਣ ਤੇ ਲਵਾਂਗੇ। ਮੈਰੀਜ ਲਈ ਇਥੋਂ ਜਾਣਾ ਚੰਗਾ ਨਹੀਂ ਲਗੇਗਾ......ਫ਼ਾਇਦਾ ਵੀ ਕੀ ?" ਉਸ਼ਾ ਨੇ ਕੁਝ ਰੁਕ ਕੇ ਕਿਹਾ, "ਹੁਣ ਡੈਡੀ, ਮੰਮੀ ਨੂੰ ਵੀ ਦਸ ਦੇਣਾ ਠੀਕ ਹੋਏਗਾ। ਸ਼ਹਿਰ ਵਿਚ ਤਾਂ ਤੇਰੇ ਦੋਸਤਾਂ ਨੇ ਢਿੰਡੋਰਾ ਦੇ ਦਿਤਾ। ਜਿਨ੍ਹਾਂ ਲੋਕਾਂ ਨੂੰ ਵਾਸਤਾ, ਉਨ੍ਹਾਂ ਨੂੰ ਕੁਝ ਹੀ ਨਹੀਂ। ਮੈਂ ਆਪ ਨਹੀਂ ਕਹਿ ਸਕਦੀ। ਤੈਨੂੰ ਹੀ ਕਹਿਣਾ ਹੋਏਗਾ !"

"ਮੈਂ ਕਹਿ ਲਵਾਂਗਾ। ਮਕਾਨ ਲਈ ਵੀ ਕਈਆਂ ਨੂੰ ਕਿਹਾ, ਪਰ ਕੋਈ ਉਮੀਦ ਨਹੀਂ ਜਗਹ ਵੀ ਆਰਾਮ ਪ੍ਰਾਈਵੇਸੀ ਦੀ ਹੋਣੀ ਚਾਹੀਦੀ ਹੈ। ਨਿਗਮ ਦੇ ਘਰ ਬੜੀ ਥਾਂ ਹੈ। ਆਪ ਕਹਿ ਰਿਹਾ ਹੈ, ਸਾਨੂੰ ਤਿੰਨ ਕੋਠੜੀਆਂ, ਰਸੋਈ ਵਗ਼ੈਰਾ ਲਈ ਜਗਹ ਦੇ ਸਕਦਾ ਹੈ। ਉਨ੍ਹਾਂ ਨਾਲ ਥਾਂ ਵੰਡ ਲਈਏ। ਮੁਰੰਮਤ ਕਰਾਉਣ ਵਿਚ ਮਦਦ ਕਰੇਗਾ। ਉਨ੍ਹਾਂ ਤੇ ਕਰਾਏ ਦਾ ਭਾਰ ਵੀ ਹਲਕਾ ਹੋ ਜਾਏਗਾ। ਸਾਨੂੰ ਵੀ ਸਸਤਾ ਤੇ ਗੁਆਂਢ ਚੰਗਾ। ਮਕਾਨ ਕੱਚਾ ਹੈ, ਕੋਈ ਗੱਲ ਨਹੀਂ, ਗਰਮੀ ਵਿਚ ਘਟ ਤਪੇਗਾ। ਬਰਸਾਤ ਆਣ ਤਕ ਹੋਰ ਥਾਂ ਦੇਖਣ ਦਾ ਵਕਤ......।"

... ... ...

ਉਸ਼ਾ ਨੂੰ ਲਖਨਊ ਆਇਆਂ ਦੋ ਹਫ਼ਤੇ ਹੋ ਗਏ ਸਨ। ਸਿਵਿਲ ਮੈਰੀਜ ਲਈ ਐਪਲੀਕੇਸ਼ਨ ਦੇ ਦਿਤੀ ਸੀ। ਉਹਦੀ ਗ਼ੈਰ-ਹਾਜ਼ਰੀ ਵਿਚ ਸਰਕਾਰੀ ਖ਼ਜ਼ਾਨੇ ਵਿਚ ਜਮਾਂ ਕਰਾ ਦਿਤਾ ਗਿਆ ਰੁਪਿਆ ਨਿਕਲਵਾਣਾ ਹੀ ਮੁਸ਼ਕਿਲ ਹੋ ਰਿਹਾ ਸੀ। ਰਿਸੀਵਰ ਦੇ ਤਸੱਲੀਆਂ ਦੇਣ ਤੇ ਵੀ ਬਿਨਾਂ ਰਿਸ਼ਵਤ ਕਾਗ਼ਜ਼ ਅਗੇ ਨਾ ਟੁਰਦੇ। ਰਿਸ਼ਵਤ ਦੇਣ ਵਿਚ ਉਸ਼ਾ ਨੂੰ ਸੰਕੋਚ। ਉਹ ਬਹੁਤ ਖਿਝ ਗਈ ਸੀ।

ਸਤ ਵਜੇ ਸ਼ਾਮੀਂ ਵਿਹੜੇ ਵਿਚ ਲੇਟੀ ਤਾਂ ਕਲਪਨਾ ਵਿਚ ਕਈ ਗੱਲਾਂ ਆ ਜਾ ਰਹੀਆਂ ਸਨ। ਸਿਤੋ ਦੀ ਗੱਲ ਦਿਮਾਗ਼ ਤੋਂ ਪਰੇ ਹੀ ਨਹੀਂ ਸੀ ਹਟਦੀ। ਨਖ਼ਾਸ ਵਿਚ ਖ਼ਾਲਾ ਦੇ ਘਰ ਜਾਣ ਦਾ ਖ਼ਿਆਲ ਕਈ ਵਾਰ ਆਇਆ, ਜਾ ਨਾ ਸਕੀ।

... ... ...

ਸਿਵਿਲ ਮੈਰੀਜ ਦੀ ਐਪਲੀਕੇਸ਼ਨ ਦਿਤਿਆਂ ਦਸ ਦਿਨ ਹੋ ਗਏ ਸਨ।

ਨਿਗਮ ਨੇ ਕੋਠੜੀਆਂ ਦੀ ਮੁਰੰਮਤ ਦਾ ਕੰਮ ਅਜੇ ਸ਼ੁਰੂ ਨਹੀਂ ਸੀ ਕਰਵਾਇਆ,ਪਤਾ ਨਹੀਂ ਕਿੰਨਾ ਵਕਤ ਲਗੇਗਾ। ਪਾਠਕ ਹਫ਼ਤੇ ਲਈ ਗਿਆ ਸੀ। ਹੁਣ ਲਿਖ ਦਿਤਾ, ਦੋ ਤਿੰਨ ਦਿਨ ਜ਼ਿਆਦਾ ਲੱਗ ਜਾਣਗੇ। ਉਨ੍ਹਾਂ ਨੂੰ ਸੱਦੂਦੀਨ ਨਾਲ ਗੱਲ ਕਰਨ ਬੰਬਈ ਵੀ ਜਾਣਾ ਹੈ। ਕਦੋਂ ਤਕ ਝਗੜੇ ਨਿਪਟਣਗੇ! ਆਉਣ ਤੇ ਡੈਡੀ ਮੰਮੀ ਨਾਲ ਗੱਲ ਕਰ ਲੈਣੀ ਚਾਹੀਦੀ ਹੈ। ਉਨ੍ਹਾਂ ਨੂੰ ਦਸਣਾ ਜ਼ਰੂਰੀ। ਉਂਜ ਤੇ ਮੈਂ ਜੋ ਚਾਹਾਂ ਕਰਾਂ, ਪਰ ਦਸ ਕੇ ਕਰਨਾ ਹੀ ਠੀਕ।

ਕੋਨੇ ਵਿਚ ਇਕ ਪਾਸੇ ਪ੍ਰਤਾਪ, ਸੱਦੂ ਅਤੇ ਰੁਕੈਯਾ ਕੈਰਮ ਖੇਡ ਰਹੇ ਸਨ। ਰੁਕੈਯਾ ਨੇ ਪਦਮਾ ਨੂੰ ਸ਼ਿਕਾਇਤ ਕੀਤੀ, "ਆਂਟੀ ਆਂਟੀ, ਪੱਪੂ ਮੈਨੂੰ ਖੇਡਣ ਨਹੀਂ ਦੇਂਦਾ।"

ਪਦਮਾ ਕਿਸੇ ਕੰਮ ਵਿਚ ਰੁਝੀ ਹੋਈ ਸੀ। ਉਹਨੇ ਬਾਹਰ ਆ ਕੇ ਪੱਪੂ ਨੂੰ ਪੁਚਕਾਰਿਆ। ਉਸ਼ਾ ਵਲ ਵੇਖ ਕੇ ਬੋਲੀ, "ਜੀਜੀ, ਤੂੰ ਚੰਗਾ ਖੇਡਦੀ ਸੈਂ। ਆਓ ਨਾ ਵੇਖੀਏ, ਖੇਡ ਸਕਦੀ ਹੈਂ ਜਾਂ ਭੁਲ ਗਈ?"

ਉਸ਼ਾ ਚੁਪ ਜਿਵੇਂ ਸੁਣਿਆ ਹੀ ਨਾ ਹੋਵੇ।

ਬੇਬੇ ਨੇੜੇ ਪੀੜ੍ਹੀ ਤੇ ਬੈਠੀ ਸਬਜ਼ੀ ਕਟ ਰਹੀ ਸੀ। ਉਸ਼ਾ ਨੂੰ ਟੋਕਿਆ, "ਅਛੀ ਕੀ ਗੁੰਮ ਸੁੰਮ ਪਈ ਹੈਂ? ਬੱਚੇ ਬੁਲਾ ਰਹੇ ਨੇ। ਜ਼ਰਾ ਹਸਿਆ ਖੇਡਿਆ ਕਰ।" ਬੇਬੇ ਨੂੰ ਉਸ਼ਾ ਤਿੰਨ-ਚਾਰ ਦਿਨਾਂ ਤੋਂ ਕੁਝ ਗਵਾਚੀ-ਗਵਾਚੀ ਚੁਪ-ਚੁਪ ਲੱਗ ਰਹੀ ਸੀ।

"ਹੁਣ ਕੀ ਹੱਸਾਂ-ਖੇਡਾਂ, ਬੇਬੇ! ਬੁਢੀ ਹੋ ਗਈ।" ਉਸ਼ਾ ਨੇ ਅੰਗੜਾਈ ਲਈ। ਉਸ਼ਾ ਬੇਬੇ ਨਾਲ ਚੋਹਲ ਲਈ ਸਦਾ ਤਿਆਰ।

"ਸੁਣੋ ਤੇ ਇਸ ਕੁੜੀ ਦੀਆਂ ਗੱਲਾਂ!" ਬੇਬੇ ਨੇ ਡਾਂਟਿਆ, "ਤੂੰ ਬੁਢੀ ਹੋ ਗਈ। ਅਜ ਕਲ ਤੇ ਕੁੜੀਆਂ ਦੇ ਵਿਆਹ ਤੇਰੀ ਉਮਰ ਵਿਚ ਹੁੰਦੇ ਨੇ।"

"ਮੇਰਾ ਵੀ ਕਰਾ ਦੇ।" ਉਸ਼ਾ ਕਹਿ ਬੈਠੀ।

ਬੇਬੇ ਚੁੱਪ । ਮੂੰਹ ਖੁਲ੍ਹਾ ਰਹਿ ਗਿਆ । ਦੋ ਪਲ ਸੋਚ ਕੇ ਬੋਲੀ, "ਕਿਉਂ ਨਹੀਂ, ਅਜੇ ਤੇਰੀ ਉਮਰ ਹੀ ਕੀ......।" ਬੇਬੇ ਨੇ ਤੁਰੰਤ ਹੱਥ ਜੋੜ ਅਸਮਾਨੀ ਬਾਪ ਕੋਲੋਂ ਦੁਆ ਮੰਗੀ ।

ਗੱਲ ਊਸ਼ਾ ਦੇ ਮੂੰਹੋਂ ਨਿਕਲ ਗਈ ਸੀ ਸ਼ਾਇਦ ਅਚੇਤੇ ਹੀ ਮਤਲਬ ਸੀ, ਮਾਂ ਪਿਉ ਨੂੰ ਖ਼ਬਰ ਦੇਣ ਦੀ ਖ਼ਵਾਹਿਸ਼ ਸੀ । ਖ਼ਿਆਲ ਆਇਆ, ਪਾਠਕ ਦੇ ਆਣ ਤੇ ਪਤਾ ਲਗੇਗਾ ਤਾਂ ਡੈਡੀ, ਮੰਮੀ, ਬੇਬੇ ਕੀ ਸੋਚਣਗੇ......।

ਦੂਜੇ ਦਿਨ ਧੁੱਪ ਲਹਿ ਜਾਣ ਤੇ ਪੰਜ ਵਜੇ ਦੇ ਲਗਭਗ ਨਖ਼ਾਸ ਗਈ । ਰਤਨੀ ਊਸ਼ਾ ਭਾਬੀ ਨੂੰ ਪਛਾਣ ਕੇ, ਹੁਲਸਾ ਕੇ ਲਿਪਟ ਕੇ ਹੰਝੂ ਵਹਾਣ ਲਗੀ । ਖ਼ਾਲਾ ਹੁਣ ਬਹੁਤ ਕਮਜ਼ੋਰ, ਖੜੇ ਹੋਣਾ ਮੁਸ਼ਕਿਲ, ਪਰ ਕਿਮਾਸ-ਖ਼ਸ ਦੀ ਖ਼ੁਸ਼ਬੋ ਉਹੋ ਜਿਹੀ । ਖ਼ਾਲਾ ਤੇ ਰਤਨੀ ਅਮਰ ਨੂੰ ਯਾਦ ਕਰ ਹੰਝੂ ਵਹਾਉਣ ਲਗੀਆਂ ।

"ਖ਼ਾਲਾ ਜਾਨ, ਜੋ ਹੋ ਗਿਆ ਉਹਨੂੰ ਯਾਦ ਕਰ ਰੋਣ ਨਾਲ ਕੀ ਫ਼ਾਇਦਾ !" ਊਸ਼ਾ ਨੇ ਹੀ ਤਸੱਲੀ ਦਿਤੀ ।

ਰਤਨੀ ਕੋਲ ਆ ਬੈਠੀ, "ਭਾਬੀ, ਮੈਂ ਤੇ ਸੁਣਿਆ, ਪੁਲੀਸ ਤੁਹਾਡੀ ਤਲਾਸ਼ ਵਿਚ ਸੀ । ਹੁਸਨਾ ਦੇ ਅੱਬਾ ਕਹਿੰਦੇ ਸਨ, ਅਖ਼ਬਾਰਾਂ ਵਿਚ ਤੁਹਾਡਾ ਬੜਾ ਜ਼ਿਕਰ ਸੀ ।" ਖ਼ਾਲਾ ਦੁਆ ਪੜ੍ਹ ਕੇ ਊਸ਼ਾ ਦੇ ਸਿਰ ਅਤੇ ਗੱਲ੍ਹਾਂ ਤੇ ਪਿਆਰ ਦੇਈ ਜਾ ਰਹੀ ਸੀ ।

ਊਸ਼ਾ ਨੇ ਬੜੇ ਸੰਖੇਪ ਵਿਚ ਸਭ ਦਸ ਦਿਤਾ । ਉਹ ਇਕ ਇਕ ਦਾ ਨਾਂ ਲੈ ਕੇ ਗੱਲ ਪੁਛ ਰਹੀ ਸੀ । ਵਡੇ ਬੇਟੇ ਖ਼ਾਲਿਦ ਦੇ ਬਾਰੇ ਵੀ ਪੁਛਿਆ । ਰਤਨੀ ਨੂੰ ਬੜਾ ਚੰਗਾ ਲੱਗ ਰਿਹਾ ਸੀ—ਭਾਬੀ ਨੂੰ ਇਕ ਇਕ ਦਾ ਨਾਂ ਯਾਦ ਹੈ ।

"ਕੀ ਦਸਾਂ ਭਾਬੀ, ਖ਼ਾਲਿਦ ਮੀਆਂ ਦਾ ਇਮਤਿਹਾਨ ਹੈ ਤੇਰਵ੍ਹੇਂ ਦਰਜੇ ਦਾ । ਉਨ੍ਹਾਂ ਦੇ ਅੱਬਾ ਬਹੁਤ ਪ੍ਰੇਸ਼ਾਨ । ਇਨ੍ਹਾਂ ਨੂੰ ਪੜ੍ਹਨ ਲਿਖਣ ਵਲ ਕੁਝ ਧਿਆਨ ਨਹੀਂ, ਖ਼ੁਰਾਫ਼ਾਤ ਵਿਚ ਰਹਿੰਦੇ ਹਨ । ਕੀ ਕਹਿੰਦੇ ਹਨ ਉਨ੍ਹਾਂ ਨੂੰ ਅੱਲਾਹ ਦਾ ਕਰਮ ।"

"ਖ਼ਾਕਸਾਰ !" ਹੁਸਨਾਂ ਨੇ ਯਾਦ ਕਰਾਇਆ ।

"ਹਾਂ ਖ਼ਾਕਸਾਰ । ਸ਼ਾਮ ਸਵੇਰੇ ਜਦੋਂ ਦੇਖੋ ਖਾਕੀ ਵਰਦੀ ਪਾਈ, ਮੋਢੇ ਤੇ ਬੇਲਚਾ । ਬਸ ਕਵਾਇਦ ਦੀ ਖੇਡ ਹੋ ਰਹੀ ਏ । ਇਨ੍ਹਾਂ ਦੇ ਅੱਬਾ ਕਹਿੰਦੇ ਨੇ, ਪਹਿਲਾਂ ਇਮਤਿਹਾਨ ਦੇ ਲਉ । ਕੌਮ ਦੀ ਖ਼ਿਦਮਤ ਲਈ ਬਹੁਤ ਵਕਤ ਹੈ, ਪਰ ਕੌਣ ਸੁਣਦਾ ਹੈ । ਹੁਣ ਤਕ ਅੱਲਾਹ ਦੇ ਫ਼ਜ਼ਲ ਨਾਲ ਹਰ ਸਾਲ ਪਾਸ ਹੁੰਦੇ ਰਹੇ । ਇਸ ਸਾਲ ਦੇਖੋ, ਕੀ ਗੁਲ ਖਿਲਾਂਦੇ ਨੇ !"

ਸੂਰਜ ਡੁਬ ਰਿਹਾ ਸੀ, "ਖ਼ਾਲਾ ਜਾਨ, ਹੁਣ ਇਜਾਜ਼ਤ ਦਿਉ । ਮੈਂ ਫਿਰ ਹਾਜ਼ਿਰ ਹੋਵਾਂਗੀ ।" ਊਸ਼ਾ ਉਠਣਾ ਚਾਹੁੰਦੀ ਸੀ ।

"ਵਾਹ ਭਾਬੀ, ਮੁਦਤਾਂ ਬਾਅਦ ਤੁਹਾਡੇ ਮੁਬਾਰਕ ਕਦਮ ਆਏ । ਮੂੰਹ ਵੀ ਜੂਠਾ ਨਾ ਕਰੋਗੇ ?" ਛੋਟੇ ਮੁੰਡੇ ਕੈਸਰ ਨੂੰ ਭੇਜ ਕੇ ਨੇੜਿਉਂ ਕਬਾਬ ਅਤੇ ਖੁਰਮਾ ਮੰਗਵਾ ਲਏ ਸਨ । ਊਸ਼ਾ ਦੀ ਪਸੰਦ ਯਾਦ ਸੀ । ਮਠਿਆਈ ਕਬਾਬ ਸਾਹਮਣੇ ਰਖ ਦਿਤੇ, "ਮੈਂ ਸ਼ਰਬਤ ਲਿਆ ਰਹੀ ਹਾਂ ।"

"ਨਾ ਆਪਾ, ਸਰਬਤ ਨਹੀਂ, ਪਿਲਾਣਾ ਹੈ ਤਾਂ ਇਕ ਪਿਆਲੀ ਚਾਹ ਲੈ ਲਵਾਂਗੀ ।" ਊਸ਼ਾ ਨੂੰ ਡਾਕਟਰ ਰਜ਼ਾ ਦੀ ਨਸੀਹਤ ਯਾਦ ਸੀ—ਮੁਸਲਮਾਨ ਦੇ ਘਰ ਜੇ ਪੀਣ ਦੀ ਮਜਬੂਰੀ ਹੋਵੇ ਤਾਂ ਪਾਣੀ ਕਦੀ ਨਾ ਪੀਉ । ਉਨ੍ਹਾਂ ਦੇ ਘਰਾਂ ਵਿਚ ਇਕੋ ਹੀ ਗਲਾਸ ਨਾਲ ਸਭ ਦਾ ਪੀਣਾ ਆਮ ਗੱਲ ਤੇ ਅਪਣੱਤ ।

ਚਾਹ ਬਣਦਿਆਂ-ਬਣਦਿਆਂ ਖ਼ਾਲਿਦ ਆ ਗਿਆ। ਖ਼ਾਕਸਾਰਾਂ ਦੀ ਵਰਦੀ ਵਿਚ ਚੁਸਤ ਲਗ ਰਿਹਾ ਸੀ। ਊਸ਼ਾ ਨੇ ਪੰਜ ਸਾਲ ਪਹਿਲਾਂ ਵੇਖਿਆ ਸੀ, ਉਦੋਂ ਮੱਸ ਨਹੀਂ ਫੁਟੀ ਸੀ। ਹੁਣ ਬੁਲ੍ਹਾਂ ਤੇ ਠੋਡੀ ਤੇ ਕਾਫ਼ੀ ਵਾਲ। ਮੁੰਨੇ ਨਹੀਂ। ਤਰੀਕੇ ਨਾਲ ਕਤਰੇ ਤਰਾਸ਼ੇ।

ਖ਼ਾਲਿਦ ਨੂੰ ਪਛਾਣਨ ਵਿਚ ਕੁਝ ਅੜਚਨ ਹੋਈ। ਮਾਂ ਨੇ ਦਸਿਆ, "ਪਛਾਣਦਾ ਨਹੀਂ ......ਡਾਕਟਰਨੀ ਭਾਬੀ, ਜਿਨ੍ਹਾਂ ਦੇ ਘਰ ਗੋਲਾਗੰਜ ਵਾਲੀ ਸੜਕ ਤੇ ਜਾਂਦੇ ਸੀ।"

ਊਸ਼ਾ ਨੇ ਚਾਹ ਪੀਂਦਿਆਂ ਖ਼ਾਲਿਦ ਨਾਲ ਗੱਲ ਕੀਤੀ, "ਖ਼ਾਕਸਾਰਾਂ ਦਾ ਕਸਰਤ ਕਰਨਾ ਡਸਿਪਿਲਨ ਸਿਖਣਾ ਸਭ ਮੁਨਾਸਿਬ ਪਰ ਮੁਸਲਿਮ ਜਨਤਾ ਤੇ ਹੋਰ ਲੋਕਾਂ ਦੀਆਂ ਜ਼ਿੰਦਗੀ ਦੇ ਸਵਾਲ—ਤਕਲੀਫ਼ਾਂ ਸਭ ਇਕੋ ਜਿਹੀਆਂ, ਤਾਲੀਮ ਤੇ ਰੋਜ਼ੀ ਦੀ ਕਮੀ। ਆਰਥਿਕ ਸ਼ੋਸ਼ਣ ਦੀ ਚੱਕੀ ਵਿਚ ਹਿੰਦੂ ਮੁਸਲਮਾਨ ਦੋਵੇਂ ਪਿਸ ਰਹੇ......।"

ਖ਼ਾਲਿਦ ਭੜਕ ਉਠਿਆ, "ਇਹ ਕਾਂਗਰਸੀਆਂ ਦੀਆਂ ਚਾਲਾਂ ਹਨ। ਮੁਸਲਿਮ ਜਨਤਾ ਨੂੰ ਰੋਜ਼ੀ ਰੋਟੀ ਦੇ ਸਵਾਲ ਨਾਲ ਭਟਕਾ ਕੇ ਉਨ੍ਹਾਂ ਨੂੰ ਆਪਣੇ ਅਸਲੀ ਮਕਸਦ ਪਾਕਿਸਤਾਨ ਤੋਂ ਗੁੰਮਰਾਹ ਕਰਨ ਲਈ। ਇਸ ਦਾ ਜਵਾਬ ਸਾਡੇ ਲੀਡਰ ਖ਼ਲੀਕੁਜ਼ਮਾਂ ਸਾਹਬ ਦੇ ਚੁਕੇ। ਖ਼ੁਲੀਕ ਸਾਹਬ ਪਹਿਲਾਂ ਆਪ ਕਾਂਗਰਸੀ ਸਨ। ਕਾਂਗਰਸ ਦੀ ਅਸਲੀਅਤ ਪਛਾਣ ਕੇ ਕਾਂਗਰਸ ਨੂੰ ਖ਼ੈਰਬਾਦ ਕਿਹਾ ਅਤੇ ਲੀਗ ਵਿਚ ਸ਼ਾਮਿਲ ਹੋਏ। ਹਿੰਦੂ ਲਈ ਰੋਟੀ ਦਾ ਸਵਾਲ ਜ਼ਰੂਰ ਪਹਿਲਾਂ ਹੈ, ਮੁਸਲਮਾਨ ਲਈ ਨਹੀਂ। ਮੁਸਲਮਾਨ ਲਈ ਪਹਿਲਾ ਸਵਾਲ ਉਹਦੇ ਇਤਕਾਦ, ਦੀਨ ਅਤੇ ਕੌਮੀ ਮਜਹਬੀ ਫ਼ਰਜ਼ਾਂ ਦਾ ਹੈ। ਅਸੀਂ ਰਸੂਲ ਦੇ ਮੁਜਾਹਿਦ ਹਾਂ, ਜੋ ਜਹਾਦ ਵਿਚ ਤਿੰਨ ਤਿੰਨ ਦਿਨ ਬਿਨਾਂ ਦਾਣਾ......ਪਾਣੀ......, ਪੇਟ ਤੇ ਪੱਥਰ ਬੰਨ੍ਹ ਕੇ ਲੜਦੇ ਰਹੇ, ਹੱਥ ਤੋਂ ਤਲਵਾਰ ਨਹੀਂ ਰਖੀ। ਸਾਡੇ ਲਈ ਅੱਵਲ ਸਵਾਲ ਰੋਟੀ ਰੋਜ਼ੀ ਨਹੀਂ, ਦੀਨ ਦਾ ਫ਼ਰਜ਼, ਹਕੂਮਤੇ ਇਲਾਹੀ ਪਾਕਿਸਤਾਨ ਕਾਇਮ ਕਰਨਾ ਹੈ। ਸਾਡੇ ਸਭ ਮਸਲਿਆਂ ਦਾ ਹਲ ਪਾਕਿਸਤਾਨ......।"

"ਕਿਵੇਂ ਬੋਲ ਰਿਹਾ ਹੈਂ ?" ਰਤਨੀ ਨੇ ਬੇਟੇ ਨੂੰ ਸਾਵਧਾਨ ਕੀਤਾ, "ਅਦਬ ਨਾਲ ਗੱਲ ਕਰ, ਤੇਰੀ ਮਾਮੀ ਜਾਨ ਨੇ।"

"ਮੈਂ ਮਾਮੀ ਜਾਨ ਦਾ ਅਦਬ ਕਰਦਾ ਹਾਂ। ਪਰ ਗੱਲ ਸਹੀ ਕਹਾਂਗਾ।" ਖਾਲਿਦ ਦੀ ਗਰਦਨ ਤਣ ਗਈ।

ਊਸ਼ਾ ਨਖ਼ਾਸ ਤੋਂ ਪਰਤ ਰਹੀ ਸੀ ਤਾ ਮਨ ਉਦਾਸ... ..ਹਿੰਦੂ ਮੁਸਲਿਮ ਯੂਨਿਟੀ ਦੇ ਝੂਠੇ ਸੁਪਨੇ ! ਈਲੈਕਸ਼ਨ ਤੋਂ ਜ਼ਾਹਿਰ ਹੋ ਗਿਆ ਮੁਸਲਮਾਨਾਂ ਦੇ ਪ੍ਰਤੀਨਿਧੀ ਯੂਨਿਟੀ ਚਾਹੁਣ ਵਾਲੇ ਆਜ਼ਾਦ, ਰਫ਼ੀ ਸਾਹਬ, ਸੱਦੂਦੀਨ, ਅਸ਼ਰਫ਼, ਰਜ਼ਾ ਜ਼ੈਦੀ ਨਹੀਂ, ਵੰਡਣਾ ਚਾਹੁਣ ਵਾਲੇ ਜਿੰਨਾਹ, ਲਿਆਕਤ ਅਲੀ ਅਤੇ ਖ਼ਲੀਕੁਜ਼ਮਾਂ ਹਨ। ਜਦੋਂ ਬੱਚੇ ਬੱਚੇ ਦੇ ਦਿਲ ਵਿਚ ਸੰਪ੍ਰਦਾਇਕ ਨਫ਼ਰਤ ਸਾੜਾ, ਇਹ ਲੋਕ ਇਕ ਕੌਮ ਕਿਵੇਂ ਬਣ ਸਕਣਗੇ ! ਹਿੰਦੂ ਤੇ ਸੈਂਕੜੇ ਸਾਲਾਂ ਤੋਂ ਮੁਸਲਮਾਨਾਂ ਨਾਲ ਖ਼ਾਰ ਖਾ ਕੇ ਉਹਦਾ ਗ਼ੁਲਾਮ ਬਣ ਕੇ ਵੀ ਉਸ ਨਾਲ ਨਫ਼ਰਤ ਨਾਲ ਨੱਕ ਸੁਕੇੜ ਕੇ ਉਹਨੂੰ ਧਿਕਾਰਦਾ ਰਿਹਾ। ਹੁਣ ਹਿੰਦੂ ਦਾ ਤਕਾਜ਼ਾ—ਹਿੰਦੁਸਤਾਨ ਇਕ ਰਾਸ਼ਟਰ : ਹਿੰਦੂ ਰਾਸ਼ਟਰ : ਹਿੰਦੁਸਤਾਨ ਦੇ ਕਰੋੜਾਂ ਮੁਸਲਮਾਨਾਂ ਨੂੰ ਕਤਲ ਕਰ ਦਿਉ। ਹਾਲਾਂਕਿ ਆਪ ਇਨ੍ਹਾਂ ਦਾ ਇੰਤਜ਼ਾਮ ਐਸਾ, ਰੋਜ਼ ਇਨ੍ਹਾਂ ਦੀ ਗਿਣਤੀ ਘਟ। ਹੋ ਜਾਣ ਖ਼ਤਮ। ਝਗੜਾ ਮਿਟੇ......।

ਤੀਜੇ ਦਿਨ ਸਵੇਰੇ ਪਾਠਕ ਪਰਤ ਕੇ ਆਇਆ। ਊਸ਼ਾ ਗੱਲ ਕਰਨ ਲਈ ਸਾਹਮਣੇ ਵਾਲੇ ਵਿਹੜੇ ਵਿਚ ਚਲੀ ਗਈ। "ਡੈਡੀ ਨਾਲ ਅੱਜ ਗੱਲ ਕਰ ਲਵਾਂ ? ਉਨ੍ਹਾਂ ਨੂੰ ਫ਼ੁਰਸਤ ਹੋਏਗੀ।" ਪਾਠਕ ਨੇ ਪੁਛਿਆ।

ਊਸ਼ਾ ਨੇ ਹਾਂ ਕਰ ਦਿਤੀ।

"ਮਿਸਟਰ ਪਾਠਕ, ਫ਼ੁਰਸਤ ਹੋਵੇ ਤਾਂ ਸਾਡੇ ਨਾਲ ਇਕ ਪਿਆਲਾ ਚਾਹ ਲਵੋ।" ਪੰਡਿਤ ਨੇ ਸੱਦਾ ਦਿਤਾ।

ਪਾਠਕ ਨੇ ਉਤਸ਼ਾਹ ਨਾਲ ਮੰਨ ਲਿਆ। ਨਾਸ਼ਤੇ ਤੋਂ ਉਠਿਆ ਤਾਂ ਪੰਡਿਤ ਕੋਲ ਚਲਾ ਗਿਆ, "ਤੁਹਾਨੂੰ ਖੇਚਲ ਨਾ ਹੋਵੇ ਤਾਂ ਮੈਨੂੰ ਕੁਝ ਸਮਾਂ ਦਿਉਗੇ।"

ਪੰਡਿਤ ਗੱਲ ਕਰਨ ਨੂੰ ਤਿਆਰ, ਪਰ ਉਨ੍ਹਾਂ ਨੌਂ ਵਜੇ ਸੰਡੇ ਸਕੂਲ ਲਈ ਚਰਚ ਜਾਣਾ ਸੀ।

"ਤੁਹਾਡੇ ਨਾਲ ਨਾਲ ਗੱਲ ਕਰਦਾ ਚਲਾ ਚਲਾਂਗਾ।"

ਉਸ਼ਾ ਨੂੰ ਸ਼ਰਮ-ਝਿਜਕ ਦੀ ਸਿਹਰਨ ਤਾਂ ਹੁਣ ਕੀ ਹੁੰਦੀ ਪਰ ਡੈਡੀ ਨੂੰ ਖ਼ਬਰ ਮਿਲਣ ਤੇ ਉਨ੍ਹਾਂ ਦੀ ਪ੍ਰਤੀਕ੍ਰਿਆ ਬਾਰੇ ਧੁਕ ਧੁਕ ਜ਼ਰੂਰ।

ਬੇਬੇ ਨਾਲ ਚੋਹਲ ਅਤੇ ਪਾਠਕ-ਡੈਡੀ ਦੀ ਗੱਲਬਾਤ ਦਾ ਪ੍ਰਭਾਵ ਉਸ਼ਾ ਨੇ ਦੂਜੇ ਦਿਨ ਸ਼ਾਮ ਤਕ ਅਨੁਭਵ ਕਰ ਲਿਆ। ਪੱਪੂ ਕਿਸੇ ਗੱਲ ਲਈ ਮੰਮੀ ਦੀ ਝੋਲੀ ਵਿਚ ਵੜਦਾ ਜਾ ਰਿਹਾ ਸੀ। ਮੰਮੀ ਨੇ ਪਿਆਰ ਨਾਲ ਡਾਂਟਿਆ, "ਦੇਖੋ ਬੇਈਮਾਨ ਨੂੰ! ਚਾਰ ਦਿਨਾਂ ਵਿਚ ਮਾਂ ਦੇ ਨਾਲ ਦੌੜ ਜਾਏਗਾ ਤਾਂ ਨਾਨੀ ਨੂੰ ਪਛਾਣੇਗਾ ਵੀ ਨਹੀਂ।"

ਉਸ਼ਾ ਨੇ ਸੁਣਿਆ। ਮਨ ਹੀ ਮਨ ਮੁਸਕਰਾਈ, ਸਭ ਜਾਣ ਗਏ ਅਤੇ ਮੰਜ਼ੂਰ......। ਉਸ਼ਾ ਡੂੰਘੀ ਅਤੇ ਸੂਖਮ ਦਰਸ਼ੀ ਸੀ ਪਰ ਲੋਕਾਂ ਦੀ ਸਮਝ ਅਤੇ ਦੂਰ-ਅੰਦੇਸ਼ੀ ਅਕਸਰ ਆਪਣੇ ਬਾਰੇ ਵਿਚ ਕੰਮ ਨਹੀਂ ਕਰਦੀ। ਉਸ਼ਾ ਅਠਾਰ੍ਹਾਂ ਦਿਨਾਂ ਦੀ ਘਰ ਵਿਚ ਹੀ ਸੀ। ਪਾਠਕ ਦੇ ਵਿਵਹਾਰ ਵਿਚ ਅਤੇ ਉਹਦੇ ਦਿਲ ਦੀ ਗੱਲ ਭਾਂਪ ਸਕਣ ਦਾ ਕੋਈ ਕਾਰਣ ਜਾਂ ਇਸ਼ਾਰਾ ਨਹੀਂ ਸੀ, ਪਰ ਡੈਡੀ, ਮੰਮੀ, ਬੇਬੇ, ਪਦਮਾ ਅੱਖਾਂ ਤੇ ਪੱਟੀ ਨਹੀਂ ਬੰਨ੍ਹੀ ਬੈਠੇ ਸਨ। ਜ਼ਨਾਨੀਆਂ ਤਾਂ ਗੱਲ ਉਂਜ ਹੀ ਸੁੰਘ ਲੈਂਦੀਆਂ ਹਨ, ਜਿਵੇਂ ਕੁੱਤਾ ਬਿੱਲੀ ਛੁਪਾਇਆ ਹੋਇਆ ਦੁੱਧ-ਦਹੀਂ।

ਉਸ਼ਾ ਕੋਲੋਂ ਫ਼ਰਾਰੀ ਦੇ ਵਕਤ ਬੰਬਈ ਵਿਚ ਗੁਜ਼ਾਰੇ ਬਾਰੇ ਮੰਮੀ ਪੁਛ ਚੁਕੀ ਸੀ। ਮੰਮੀ ਨੂੰ ਉਸ ਪਰਸੰਗ ਬਾਰੇ ਫਿਰ ਉਤਸੁਕਤਾ, ਪਾਠਕ ਉਥੇ ਕੀ ਕਰਦਾ ਸੀ? ਉਹਦੀ ਕੀ ਨੌਕਰੀ ਸੀ, ਕਿੰਨੀ ਤਨਖ਼ਾਹ, ਕੀ ਯੋਗਤਾ, ਸਿਖਿਆ? ਘਰਬਾਰ ਕਿਥੇ?

ਉਸ਼ਾ ਜਾਣਦੀ ਸੀ, ਪਹਿਲੀ ਵਾਰ ਦੂਜੀ ਗੱਲ ਸੀ। ਉਸ ਵਕਤ ਡੈਡੀ ਮੰਮੀ ਨੂੰ ਬੇਟੀ ਦੇ ਦੂਜੇ ਧਰਮ ਦੇ ਆਦਮੀ ਨਾਲ ਵਿਆਹ ਤੇ ਇਤਰਾਜ਼, ਬਿਰਾਦਰੀ ਦੀ ਆਲੋਚਨਾ ਦਾ ਡਰ। ਇਸ ਹਾਲਤ ਵਿਚ ਉਹ ਗੱਲ ਜਾਂ ਚਿੰਤਾ ਨਹੀਂ ਸੀ। ਹੁਣ ਮਾਂ ਬਾਪ ਦੀ ਕੇਵਲ ਇਕੋ ਹੀ ਖ਼ਵਾਹਿਸ਼, ਬੇਟੀ ਸੰਤੁਸ਼ਟ ਸੁਖੀ ਰਵ੍ਹੇ।

ਉਸ਼ਾ ਮਾਤਾ-ਪਿਤਾ ਦੇ ਨਾਲ ਚੌਵ੍ਹੀ ਦਿਨ ਰਹਿ ਕੇ ਨਿਗਮ ਕੋਲੋਂ ਵੰਡੇ ਮਕਾਨ ਦੇ ਅਧੇ ਹਿੱਸੇ ਵਿਚ ਚਲੀ ਗਈ। ਪੱਪੂ ਨੂੰ ਖ਼ੂਬ ਰਿਝਾ ਲਿਆ ਸੀ। ਇਹਦੇ ਲਈ ਉਹਨੂੰ ਚਾਕਲੇਟ, ਆਈਸ ਕਰੀਮ ਤੋਂ ਲੈ ਕੇ ਐਤਵਾਰ ਸਵੇਰੇ ਚਿੜੀਆ ਘਰ ਦੀ ਸੈਰ, ਮਿਕੀ ਮਾਈਸ ਦੀ ਫ਼ਿਲਮ, ਕੀ ਕੀ ਰਿਸ਼ਵਤ ਨਾ ਦੇਣੀ ਪਈ। ਨਵੀਂ ਥਾਂ ਤੇ ਘਰ ਜਮਾਣ ਲਈ ਬੇਬੇ ਦੀ ਮਦਦ ਜ਼ਰੂਰੀ ਸੀ, ਇਸ ਲਈ ਬੇਬੇ ਵੀ ਨਾਲ ਚਲੀ ਗਈ।

ਚਾਰ ਦਿਨਾਂ ਵਿਚ ਉਸ ਹਾਤੇ ਦੇ ਬੱਚੇ ਪੱਪੂ ਦੇ ਹਮਜੋਲੀ ਬਣ ਗਏ। ਪੱਪੂ ਉਨ੍ਹਾਂ ਨਾਲ ਖੇਡਦਾ ਰਹਿੰਦਾ। ਉਂਜ ਉਸ਼ਾ ਆਪ ਨਹੀਂ ਚਾਹੁੰਦੀ ਸੀ, ਮੁੰਡਾ ਅਵਾਰਾ ਗੰਦੇ ਬੱਚਿਆਂ ਨਾਲ ਖੇਡ ਕੇ ਗਾਲ੍ਹਾਂ ਕਢਣੀਆਂ, ਅਤੇ ਖ਼ਰਾਬ ਆਦਤਾਂ ਸਿਖੇ। ਹਾਤੇ ਵਿਚ ਪੰਜ ਸਤ ਸਾਲ ਦੇ

ਮੁੰਡੇ ਵੀ ਵਡਿਆਂ ਵਾਂਗ ਗਾਲ੍ਹਾਂ ਕਢਦੇ। ਛੋਡੀ ਵਾਲੇ ਹਾਤੇ ਵਿਚ ਫ਼ਾਰਸੀ ਟੀਚਰ ਅਤੇ ਆਰੀਆ ਸਮਾਜੀ ਪੋਸਟ ਮਾਸਟਰ ਦੇ ਬੱਚਿਆਂ ਦਾ ਸਾਥ ਇਸ ਤੋਂ ਕਿਤੇ ਚੰਗਾ ਸੀ।

ਊਸ਼ਾ ਨਵੀਂ ਥਾਂ ਤੇ ਠੇਲੇ ਤੋਂ ਸਮਾਨ ਉਤਰਵਾ ਰਹੀ ਸੀ। ਇਕ ਜਵਾਨ ਜ਼ਨਾਨੀ ਹੱਥ ਜੋੜ ਗਿੜਗਿੜਾਈ, "ਹਜ਼ੂਰ ਤੁਹਾਡੇ ਘਰ ਝਾੜੂ-ਬੁਹਾਰੀ, ਬਰਤਨ ਭਾਂਡੇ ਦਾ ਕੰਮ ਮੈਂ ਕਰਾਂਗੀ। ਤੁਸੀਂ ਦਸਦੇ ਜਾਉ, ਮੈਂ ਸਾਮਾਨ ਰਖਦੀ ਜਾਵਾਂਗੀ।" ਜਵਾਨ ਔਰਤ ਦੀ ਉਮਰ ਤੀਹ ਦੇ ਆਸ ਪਾਸ। ਧੋਤੀ ਕਈ ਥਾਵਾਂ ਤੋਂ ਫਟੀ ਹੋਈ। ਬੇਨਾਪ ਦਾ ਢਿਲਾ ਬਲਾਊਜ਼। ਕਮਜ਼ੋਰ ਪਰ ਚੁਸਤ।

ਜ਼ਨਾਨੀ ਬਿਨਾਂ ਕਹੇ ਹੀ ਛੋਟਾ ਮੋਟਾ ਸਾਮਾਨ ਠੇਲੇ ਤੋਂ ਉਤਰਵਾ ਕੇ ਅੰਦਰ ਰਖਣ ਲੱਗ ਪਈ। ਧੁੱਪ ਤੇਜ਼ ਹੋ ਗਈ ਸੀ। ਊਸ਼ਾ ਨੇ ਉਸ ਜ਼ਨਾਨੀ ਦੀ ਮਦਦ ਲੈ ਲਈ। ਊਸ਼ਾ ਨੂੰ ਉਹਦੀ ਨਿਮਰਤਾ ਚੰਗੀ ਲੱਗੀ।

ਊਸ਼ਾ ਸਾਮਾਨ ਹੀ ਕਿੰਨਾ ਲਿਆਈ ਸੀ। ਪੰਦਰਾ ਵੀਹ ਮਿੰਟਾਂ ਵਿਚ ਰਖਿਆ ਗਿਆ। ਜ਼ਨਾਨੀ ਨੇ ਜਾਣ ਤੋਂ ਪਹਿਲਾਂ ਕੋਠੜੀਆਂ ਵਿਚ ਝਾੜੂ ਲਾ ਦਿਤਾ। ਜਾਂਦੀ ਜਾਂਦੀ ਬੋਲੀ, "ਮੇਰੀ ਕੁੱਲੀ ਤੁਹਾਡੇ ਬੂਹੇ ਦੇ ਸਾਹਮਣੇ। ਚੌਕਾ ਬਰਤਨਾਂ ਲਈ ਸ਼ਾਮੀਂ ਜਦੋਂ ਆਵਾਜ਼ ਮਾਰੋਗੇ ਆ ਜਾਵਾਂਗੀ। ਮੇਰਾ ਨਾਂ ਮੰਨੀ।"

ਜ਼ਨਾਨੀ ਦੇ ਜਾਣ ਬਾਅਦ ਬੇਬੇ ਨੇ ਇਤਰਾਜ਼ ਕੀਤਾ, "ਕੁੜੀਏ, ਮੈਂ ਤੂੰ ਦੋ ਆਦਮੀ। ਨਕਰਾਣੀ ਦੀ ਲੋੜ? ਮੈਂ ਕੀ ਅੱਡਿਆਂ ਤੇ ਬੈਠਣਾ ਹੈ......।" ਉਦੋਂ ਤਕ ਸ਼ੰਮੋ ਜਿਯਾ ਆ ਗਈਆਂ, "ਬਿਟੀਆ, ਕਿਵੇਂ ਆਈ ਸੀ ਇਹ ਜ਼ਨਾਨੀ?"

ਉਸ਼ਾ ਦੇ ਦਸਣ ਤੇ ਜਿਯਾ ਬੋਲੀ, "ਸਾਡੇ ਘਰ ਮਹਿਰੀ ਆਂਦੀ ਹੈ, ਉਹੀ ਤੇਰਾ ਕੰਮ ਵੀ ਨਿਪਟਾ ਦੇਏਗੀ। ਇਹ ਜ਼ਨਾਨੀ ਠੀਕ ਨਹੀਂ।"

ਸਕੂਲਾਂ ਵਿਚ ਮਈ ਤੋਂ ਛੁਟੀਆਂ, ਸ਼ਯਾਮਾ ਵੀ ਘਰ ਹੀ। ਸਾਮਾਨ ਜੋੜਨ ਵਿਚ ਊਸ਼ਾ ਦੀ ਮਦਦ ਕਰਨ ਲਈ ਆ ਗਈ ਸੀ। ਜਿਯਾ ਨੇ ਉਹਨੂੰ ਟੋਕਿਆ, "ਤੂੰ ਕਿਉਂ ਨਹੀਂ ਦਸਿਆ ਇਹਨੂੰ ਕਿ ਉਸ ਜ਼ਨਾਨੀ ਨੂੰ ਮੂੰਹ ਲਾਣਾ ਠੀਕ ਨਹੀਂ।"

"ਜਿਯਾ, ਲੋਕ ਬਹੁਤ ਕੁਝ ਕਹਿੰਦੇ ਹਨ। ਮੈਨੂੰ-ਤੈਨੂੰ ਕੀ ਪਤਾ।" ਸ਼ਯਾਮਾ ਨੇ ਮਾਂ ਨੂੰ ਉਤਰ ਦਿਤਾ, "ਗੁਆਂਢੀ ਉਂਜ ਹੀ ਉਹਦੇ ਪਿਛੇ ਪਏ ਹਨ। ਬਕ-ਝਕ ਕੇ ਉਹਦਾ ਕੰਮ ਛੁਡਾ ਦੇਂਦੇ ਨੇ। ਇਕ ਮੁੰਡਾ ਹੈ ਉਹਦਾ। ਆਖ਼ਿਰ ਪੇਟ ਕਿਵੇਂ ਪਾਲੇਗੀ? ਦੀਦੀ, ਕੋਈ ਐਬ ਦੇਖੇਗੀ, ਲਾਹ ਦੇਏਗੀ।"

ਮੰਨੀ ਕੰਮ ਸਮਝ ਅਤੇ ਕੋਸ਼ਿਸ਼ ਨਾਲ ਕਰਦੀ। ਮਾਲਕਨ ਨੂੰ ਸੰਤੁਸ਼ਟ ਖ਼ੁਸ਼ ਰਖਣ ਦੀ ਚਿੰਤਾ ਨਾਲ ਦੇਖਦੀ, ਊਸ਼ਾ ਜਾਂ ਬੇਬੇ ਕੀ ਕਰਦੀਆਂ ਹਨ। ਉਵੇਂ ਹੀ ਕਰਨ ਦੀ ਕੋਸ਼ਿਸ਼। ਬਹੁਤ ਕੁਝ ਬਿਨਾਂ ਕਹੇ ਵੀ ਕਰ ਦੇਂਦੀ, ਊਸ਼ਾ ਸੰਤੁਸ਼ਟ।

ਊਸ਼ਾ ਨੇ ਹਫ਼ਤੇ ਭਰ ਵਿਚ ਮੰਨੀ ਬਾਰੇ ਬਹੁਤ ਕੁਝ ਸੁਣ ਲਿਆ: ਦਸ ਯਾਰ੍ਹਾਂ ਸਾਲ ਪਹਿਲਾਂ ਵਿਧਵਾ ਹੋ ਗਈ ਸੀ। ਦੂਜੇ ਮਰਦ ਨਾਲ ਰਹਿਣ ਲੱਗੀ। ਉਹ ਇਹਦੇ ਪੁੱਤਰ ਨੂੰ ਮਾਰਦਾ ਕੁਟਦਾ। ਮੰਨੀ ਨੇ ਉਹਨੂੰ ਛੱਡ ਦਿਤਾ। ਉਦੋਂ ਦਾ ਲੋਕਾਂ ਦੇ ਚੌਕੇ ਭਾਂਡੇ ਕਰਦੀ, ਮਿਹਨਤ ਮਜ਼ੂਰੀ ਨਾਲ ਪੇਟ ਪਾਲਦੀ ਹੈ। ਪਰ ਬਦਨਾਮੀ ਸੀ। ਕੋਈ ਕਹਿੰਦੀ, ਫਲਾਣਾ-ਫਲਾਣਾ ਇਹਦੇ ਕੋਲ ਆਉਂਦਾ ਹੈ। ਕੋਈ ਕਹਿੰਦੀ, ਫਲਾਣੇ-ਫਲਾਣੇ ਦੇ ਘਰ ਜਾਂਦੀ ਹੈ। ਲੋਕ

ਨਿੰਦਿਆ ਸੁਣ ਕੇ ਕੰਮ ਛੁਡਾ ਦੇਂਦੇ । ਕਦੀ ਬਾਹਰ ਸੜਕ ਤੇ ਮੂੰਗਫਲੀ ਜਾਂ ਦੂਜਾ ਚਬੇਨਾ ਲਾ ਲੈਂਦੀ ਹੈ । ਉਦੋਂ ਵੀ ਬਦਨਾਮੀ, ਪਤਾ ਨਹੀਂ ਕੀ ਵੇਚਦੀ ਹੈ ?

ਪਾਠਕ ਆਪਣੇ ਕਾਰੋਬਾਰ ਲਈ ਖ਼ਬਰ ਅਤੇ ਸੰਪਰਕਾਂ ਦੇ ਮਤਲਬ ਨਾਲ ਇਧਰ ਉਧਰ ਆਉਂਦਾ ਜਾਂਦਾ ਰਹਿੰਦਾ । ਦਿੱਲੀਓਂ ਆਇਆ ਤਾਂ ਦੋ ਦਿਨ ਊਸ਼ਾ ਕੋਲ ਠਹਿਰਿਆ । ਉਹ ਸਾਵਧਾਨੀ ਇਕ ਹੋਰ ਯਾਤਨਾ । ਵਾਕਿਫ਼ਾਂ ਨੂੰ ਉਨ੍ਹਾਂ ਦੇ ਜਲਦੀ ਵਿਆਹ ਕਰਨ ਦੇ ਫ਼ੈਸਲੇ ਦਾ ਪਤਾ ਪਰ ਵਿਆਹ ਦੀ ਰਸਮ ਅਜੇ ਪੂਰੀ ਨਹੀਂ ਸੀ ਹੋਈ । ਲੋਕ-ਲਾਜ ਅਤੇ ਸਹੀ ਆਚਾਰ ਦੇ ਪਖੋਂ ਉਨ੍ਹਾਂ ਦਾ ਬਹੁਤ ਇਕਾਂਤ ਗ਼ਲਤ । ਹੋਰ ਲੋਕਾਂ ਦੇ ਸਾਥ ਵਿਚ ਗੱਲਬਾਤ ਜਾਂ ਇਕੱਠਿਆਂ ਘੁੰਮ ਆਉਣ ਦਾ ਹੀ ਮੌਕਾ । ਦੋਹਾਂ ਨੂੰ ਬਹੁਤ ਖਲਦਾ, ਪਰ ਬੇਬਸ । ਵਿਆਹ ਲਈ ਨੋਟਿਸ ਦੀ ਮੁਹਲਤ ਪੂਰੀ ਹੋ ਜਾਣ ਵਿਚ ਅਜੇ ਨੌਂ ਦਿਨ ਬਾਕੀ ।

ਬੰਬਈ ਵਿਚ ਊਸ਼ਾ ਨੂੰ ਸਾਢੇ ਤਿੰਨ ਸਾਲ ਕਾਫ਼ੀ ਮਿਹਨਤ ਕਰਨੀ ਪਈ ਸੀ । ਸਾਰਥਕ ਮਿਹਨਤ ਕਰਨ ਦਾ ਸੰਤੋਸ਼ ਵੀ ਮਿਲਦਾ ਸੀ । ਲਖਨਊ ਵਾਪਸ ਆ ਕੇ ਵਿਹਲਿਆਂ ਰਹਿਣਾ ਵੀ ਖਲਦਾ । ਉਨ੍ਹਾਂ ਦਿਨਾਂ ਵਿਚ ਲਖਨਊ ਵਿਚ ਔਰਤਾਂ ਲਈ ਕੰਮ ਸੀ ਤਾਂ ਕੇਵਲ ਅਧਿਆਪਕਾ ਦਾ । ਤੀਹ ਸਾਲ ਪਹਿਲੇ ਯੂ. ਪੀ. ਵਿਚ ਸਰਕਾਰੀ ਅਤੇ ਕਾਰੋਬਾਰੀ ਦਫ਼ਤਰਾਂ ਵਿਚ ਆਦਮੀਆਂ ਦੇ ਨਾਲ ਜ਼ਨਾਨੀਆਂ ਕੰਮ ਕਰਦੀਆਂ ਨਹੀਂ ਦਿਸਦੀਆਂ ਸਨ ।

ਊਸ਼ਾ ਦੀ ਕਮਾਣ ਦੀ ਇਛਾ ਲਈ ਪਾਠਕ ਦਾ ਸੁਝਾਅ—ਪੀ. ਐਚ. ਡੀ. ਕਰਨਾ ਚਾਹੋ ਤਾਂ ਚੰਗਾ । ਉਹਦੇ ਲਈ ਉਤਸ਼ਾਹ ਨਹੀਂ ਤੇ ਦੂਜਾ ਰਸਤਾ । ਟੀਚਰੀ ਵਿਚ ਕੀ ਤੈਨੂੰ ਮਿਲੇਗਾ, ਸੱਤਰ ਨਹੀਂ ਪਝੱਤਰ । ਦਿਨ ਭਰ ਦੀ ਬੋਰੀਅਤ । ਸ਼ਯਾਮਾ ਕੈਮਿਸਟਰੀ ਵਿਚ ਐਸ. ਐਸ. ਸੀ. ਕਰਕੇ ਜੁਬਲੀ ਵਿਚ ਕੇਵਲ ਪੰਝਤਰ ਮਹੀਨਾ ਪਾ ਰਹੀ ਸੀ । ਆਈ. ਸੀ. ਓ. ਸੀ. ਦੇ ਆਫ਼ਿਸ ਦਾ ਕੰਮ ਨਿਭਾ ਸਕਦੀ ਸੀ, ਮਿਨੋਈ-ਪਾਠਕ ਮਸ਼ੀਨ ਮਾਰਟ ਦਾ ਦਫ਼ਤਰ ਕਿਉਂ ਨਹੀਂ ਸੰਭਾਲ ਲਏਗੀ ? ਉਸ ਕੰਮ ਲਈ ਯੋਗ ਆਦਮੀ ਡੇਢ ਦੋ ਸੌ ਤੋਂ ਘਟ ਵਿਚ ਨਹੀਂ ਮਿਲੇਗਾ । ਆਫ਼ਿਸ ਤੈਨੂੰ ਤਨਖ਼ਾਹ ਦੇਏਗਾ, ਸ਼ੁਰੂ ਵਿਚ ਸੌ ਹੀ ਸਹੀ । ਤੂੰ ਆਫ਼ਿਸ ਸੰਭਾਲ । ਮੈਂ ਫ਼ੀਲਡ ਵਰਕ ਕਰਾਂ । ਖ਼ਾਲੀ ਬੈਠਣ ਦੀ ਬੋਰੀਅਤ ਤੋਂ ਬਚੇਂਗੀ, ਆਸਾਨ ਕੰਮ ਅਤੇ ਸੁਤੰਤਰ । ਊਸ਼ਾ ਨੂੰ ਗੱਲ ਜੱਚ ਗਈ ਸੀ ।

— — ...

ਜੂਨ ਵਿਚ ਦਿਨ ਵੇਲੇ ਕੱਚਾ ਵਿਹੜਾ ਖ਼ੂਬ ਤਪ ਜਾਂਦਾ । ਸ਼ਾਮੀਂ ਮੰਨੀ ਪੂਰੇ ਵਿਹੜੇ ਵਿਚ ਨਿਗਮ ਦੇ ਹਿਸੇ ਤਕ ਖ਼ੂਬ ਛਿੜਕਾਉ ਕਰਦੀ । ਰਾਤੀਂ ਹਵਾ ਠੰਢੀ ਹੋ ਜਾਦੀ ਉਦੋਂ ਜ਼ਮੀਨ ਤੋਂ ਸੁਹਾਵਣੀ ਮਹਿਕ । ਬੜੀ ਸੁਹਣੀ ਨੀਂਦਰ ਆਉਂਦੀ ।

"ਹੈਂ......ਕੀ ਹੋ ਗਿਆ ?" ਬੇਬੇ ਉਠ ਕੇ ਮੰਜੀ ਤੇ ਬੈਠ ਗਈ । ਉਹਦੀ ਨੀਂਦ ਜਿੰਨੀ ਵੀ ਪੱਕੀ ਹੋਵੇ, ਜ਼ਰਾ ਜਿਹੇ ਖੜਾਕ ਨਾਲ ਖੁਲ੍ਹ ਜਾਂਦੀ ।

"ਲੋਕ ਰੌਲਾ ਪਾ ਰਹੇ ਨੇ..... ਚੋਰ......!" ਵਿਹੜੇ ਦੇ ਦੂਜੇ ਹਿਸੇ ਵਿਚੋਂ ਵਿਚ ਜਿਯਾ ਲੇਟੀ ਲੇਟੀ ਬੋਲੀ । ਉਹਦੀ ਨੀਂਦ ਵੀ ਇਹੋ ਜਿਹੀ ਹੀ ਹੈ । ਚੀਕ-ਪੁਕਾਰ ਸਾਫ਼ ਸੁਣਾਈ ਦੇਣ ਲੱਗ ਪਈ । ਜ਼ਨਾਨੀਆਂ ਦੀਆਂ ਚੀਕਾਂ, ਮਰਦਾਂ ਦੀਆਂ ਆਵਾਜ਼ਾਂ ।

"ਕੀ ਹੈ ਬੇਬੇ ?" ਊਸ਼ਾ ਦੀ ਨੀਂਦ ਉਚਟ ਗਈ ।

"ਕੀ ਹੈ ਜਿਯਾ ?" ਸ਼ਯਾਮਾ ਦੀ ਆਵਾਜ਼ । "ਕੀ ਰੌਲਾ ਹੈ ?" ਨਿਗਮ ਵੀ ਉਠ ਬੈਠਾ ।

ਉਹ ਮੰਜੀ ਦੇ ਹੇਠੋਂ ਟਾਰਚ ਲੈ ਕੇ ਬਾਹਰ ਜਾ ਕੇ ਦੇਖਣ ਲਈ ਵਿਹੜੇ ਦੇ ਦਰਵਾਜ਼ੇ ਦੀ ਕੁੰਡੀ ਖੋਲ੍ਹ ਰਿਹਾ ਸੀ।

"ਤੂੰ ਕੀ ਕਰੇਂਗਾ ਉਥੇ ਜਾ ਕੇ ! ਆਵਾਜ਼ ਦੇ ਕੇ ਪੁਛ ਲਉ।" ਜਿਯਾ ਨੇ ਟੋਕਿਆ। ਨਿਗਮ ਰੁਕਿਆ ਨਹੀਂ, ਟਾਰਚ ਦੀ ਰੌਸ਼ਨੀ ਨਾਲ ਅਗੇ ਲੰਘ ਗਿਆ। ਬੇਬੇ, ਜਿਯਾ, ਉਸ਼ਾ, ਸ਼ਯਾਮਾ ਉਤਸੁਕਤਾ ਨਾਲ ਦਰਵਾਜ਼ੇ ਵਿਚ ਆ ਗਈਆਂ।

"ਸਿਰ ਫਟ ਗਿਆ ! ਖ਼ੂਨੋ ਖ਼ੂਨ।" "ਹਾਇ ਕੈਸਾ ਜ਼ਮਾਨਾ !"

"ਪੁਲੀਸ ਬੁਲਾਉ।"

ਦੋ ਘਰਾਂ ਦੇ ਸਾਹਮਣੇ ਬਿਜਲੀ ਜਗ ਪਈ ਸੀ। ਹਾਤੇ ਦੇ ਦੂਜਿਆਂ ਘਰਾਂ ਦੇ ਦਰਵਾਜ਼ਿਆਂ ਵਿਚੋਂ ਵੀ ਜ਼ਨਾਨੀਆਂ ਝਾਕ ਰਹੀਆਂ ਸਨ। ਨਿਗਮ ਦੀ ਟਾਰਚ ਅਤੇ ਹੋਰ ਕਿਸੇ ਟਾਰਚ ਦੇ ਚਾਨਣੇ ਵਿਚ ਦਿਸ ਰਿਹਾ ਸੀ—ਮੰਨੀ ਦੀ ਕੋਠੜੀ ਦੇ ਸਾਹਮਣੇ ਲੋਕ ਜਮਾਂ ਸਨ। ਉਸ਼ਾ, ਸ਼ਯਾਮਾ, ਜਿਯਾ, ਬੇਬੇ ਆਪਣੇ ਵਿਹੜੇ ਦੇ ਅੰਦਰ ਖੜੀਆਂ ਇੰਨੀ ਦੂਰੋਂ ਕੁਝ ਸਮਝ ਨਹੀਂ ਸਨ ਰਹੀਆਂ। ਨਿਗਮ ਆਇਆ ਤਾਂ ਸਭ ਦੀਆਂ ਅੱਖਾਂ ਉਸ ਵਲ।

"ਚੇਤੂ ਨੇ ਮਾਂ ਨੂੰ ਮਾਰ ਦਿਤਾ।" ਗਲਾ ਦੁਖ ਨਾਲ ਭਰਿਆ ਹੋਇਆ।

"ਹੈਂ... .।" ਜਿਯਾ ਦਾ ਮੂੰਹ ਹੈਰਾਨੀ, ਬੇਯਕੀਨੀ ਵਿਚ ਖੁਲਾ ਰਿਹਾ।

ਚੇਤੂ ਦੂਜੇ ਸ਼ੋ ਦੇ ਬਾਅਦ ਸਵਾਰੀ ਘਰ ਪਹੁੰਚਾ ਕੇ ਪਰਤਿਆ ਸੀ। ਉਹਦੇ ਗੁਆਂਢੀ ਮੰਗਰੂ ਨੇ ਮੁੰਡੇ ਨੂੰ ਟੋਕ ਕੇ ਗਾਲ੍ਹ ਵਿਚ ਲਾਹਨਤ ਦਿਤੀ, "ਉਏ ਮਰਦ ਦੀ ਔਲਾਦ ਹੈ ਕਿ ਹਿਜੜੇ ਦੀ। ਤੇਰੀ ਮਾਂ ਏਨੀ ਬੇਹਯਾ ਕਿ ਯਾਰਾਂ ਨੂੰ ਘਰ ਬੁਲਾ ਕੇ ਛਿਨਾਰਾ ਕਰੇ। ਤੂੰ ਮਰਦ ਹੋ ਕੇ ਚੁੱਪ। ਥੂ......ਤੇਰੇ ਨਾਂ ਤੇ ! ਸਾਲੇ ਮੁਹੱਲੇ ਦਾ ਮੂੰਹ ਕਾਲਾ ਕਰਵਾ ਰਿਹਾ ਏਂ ! ਦੇਖ ਜਾ ਕੇ ਅੰਦਰ ਤੇਰਾ ਬਾਪ ਬੈਠਾ। ਤੇਰੀ ਜਗਹ ਕੋਈ ਮਰਦ ਦੀ ਔਲਾਦ ਹੁੰਦਾ ਦੋਹਾਂ ਦਾ ਸਿਰ ਕਟ ਲੈਂਦਾ ਚਾਹੇ ਫਾਂਸੀ ਹੋ ਜਾਂਦੀ......!" ਮੰਗਰੂ ਤੇ ਗੁਆਂਢਣ ਲੱਖੀ ਮੁੰਡੇ ਨੂੰ ਇਸ ਤੋਂ ਪਹਿਲਾਂ ਵੀ ਗਾਲ੍ਹਾਂ ਉਲਾਹਮੇ ਦੇਂਦੇ ਰਹਿੰਦੇ ਸਨ।

ਚੇਤੂ ਨੇ ਆਪਣੀ ਕੋਠੜੀ ਦੇ ਬੂਹੇ ਤੇ ਜ਼ੋਰ ਦੀ ਦਸਤਕ ਦਿਤੀ।

"ਖੋਲ੍ਹਦੇ ਹਾਂ।" ਮੰਨੀ ਨੇ ਅੰਦਰੋਂ ਕਿਹਾ। ਉਦੋਂ ਤਕ ਹੋਰ ਜ਼ੋਰ ਦੀ ਦਸਤਕ। ਭਿਤ ਕੁਝ ਝਿਜਕ ਕੇ ਖੁਲੇ। ਕੋਠਰੀ ਦੇ ਸਾਹਮਣੇ ਚੁਲ੍ਹੇ ਰਸੋਈ ਲਈ ਤੰਗ ਛੋਟਾ ਵਿਹੜਾ। ਵਿਹੜੇ ਵਿਚ ਚਟਾਈ ਤੇ ਸਿਗਰੇਟ ਦੀ ਡਬੀ ਦੇਖ ਕੇ ਚੇਤੂ ਨੇ ਮੁੜ ਕੇ ਵੇਖਿਆ। ਵਿਹੜੇ ਦੇ ਦਰਵਾਜ਼ੇ ਦੇ ਕੋਲ ਕੰਧ ਦੇ ਨਾਲ ਲੱਗਾ ਇਕ ਮਰਦ। ਚੇਤੂ ਚੁਲ੍ਹੇ ਦੇ ਕੋਲ ਪਈ ਸਿਲ ਲੈਣ ਉਛਲਿਆ। ਉਧਰ ਮਰਦ ਛਾਲ ਮਾਰ ਕੇ ਬਾਹਰ ਨਸ ਗਿਆ। ਚੇਤੂ ਨੇ ਹੱਥਾਂ ਵਿਚ ਚੁਕੀ ਸਿਲ ਮਾਂ ਦੇ ਸਿਰ ਤੇ ਮਾਰ ਦਿਤੀ। ਮੰਨੀ ਚੀਕੀ। ਉਹਦੇ ਮੂੰਹ ਤੋਂ ਪੂਰੀ ਆਵਾਜ਼ ਵੀ ਨਾ ਨਿਕਲੀ। ਧਰਤੀ ਤੇ ਡਿਗ ਪਈ।

ਮੰਗਰੂ ਵੇਖ ਰਿਹਾ ਸੀ। ਉਹਨੇ ਚੀਕ ਕੇ ਰੌਲਾ ਪਾਇਆ, "ਮਾਰ ਦਿਤਾ !......ਮੁੰਡੇ ਨੇ ਮਾਰ ਦਿਤਾ !"

ਗੁਆਂਢੀ ਦੌੜੇ ਆਏ। ਮੰਨੋ ਦਾ ਚਿਹਰਾ-ਕਪੜੇ ਖ਼ੂਨ ਨਾਲ ਲਥਪਥ। ਕਿਸੇ ਨੇ ਨੱਕ ਦੇ ਸਾਹਮਣੇ ਹੱਥ ਰਖ ਕੇ ਸਾਹ ਵੇਖਿਆ, ਕਿਸੇ ਨੇ ਨਬਜ਼। ਗੁਆਂਢਣ ਪਰਵਤੀਆ ਨੇ ਛਾਤੀ ਤੇ ਰਖ ਕੇ ਧੜਕਣ ਦੀ ਟੋਹ ਲਈ, ਖ਼ਤਮ।

ਉਸ਼ਾ ਦਾ ਕਲੇਜਾ ਧਕ ਧਕ। ਗੋਡੇ ਕੰਬ ਗਏ। ਮੰਜੀ ਤੇ ਬੈਠ ਗਈ। ਉਹੀ ਹਾਲ

ਬਯਾਮਾ ਦਾ। ਜਿਯਾ ਨੇ ਭਗਵਾਨ ਨੂੰ ਯਾਦ ਕੀਤਾ, ਹਰੇ ਰਾਮ ! ਹਰੇ ਰਾਮ ! ਖੇਬੋ ਨੇ ਦੋਵੇਂ ਹੱਥਾਂ ਨੂੰ ਡੂੰਘਾ ਕਰ ਦੁਆ ਮੰਗੀ, ਹੇ ਰੱਬ ਸਭ ਦੇ ਗੁਨਾਹ ਬਖ਼ਸ਼......।

ਉਸ਼ਾ ਦਾ ਕਲੇਜਾ ਮੂੰਹ ਨੂੰ ਆ ਰਿਹਾ ਸੀ। ਨਿਗਮ ਵਲ ਦੇਖਿਆ, "ਕੋਈ ਡਾਕਟਰ ਬੁਲਾਣ ਜਾਂ ਹਸਪਤਾਲ ਲੈ ਜਾਣ ਦੀ ਕੋਸ਼ਿਸ਼ ਨਹੀਂ ਕਰੋਗੇ......?"

"ਦੀਦੀ, ਉਹ ਬਿਲਕੁਲ ਖ਼ਤਮ। ਮੈਂ ਖ਼ੁਦ ਨਬਜ਼ ਦੇਖੀ। ਕਾਸਮ ਨੇ ਨੱਕ ਦੇ ਅਗੇ ਹੱਥ ਰਖ ਕੇ ਵੇਖਿਆ। ਖ਼ਤਮ ਹੋ ਚੁਕੀ। ਦਿਸਦਾ ਹੈ, ਸੱਟ ਨਾਲ ਦਿਮਾਗ ਫਟ ਗਿਆ, ਇਨਸਟੈਨਟੇਨੀਅਸ ਡੇਥ। ਔਰਤ ਤੇ ਖ਼ਤਮ, ਮੁੰਡੇ ਦਾ ਕੀ ਹੋਏਗਾ ? ਗੁੱਸੇ ਵਿਚ ਪਾਗਲ ਹੋ ਗਿਆ। ਸੁੰਨ ਬੈਠਾ ਹੈ !"

"ਉਹਦਾ ਕੀ ਹੋਏਗਾ ?" ਉਸ਼ਾ ਰੋਣਹਾਕੀ ਹੋ ਕੇ ਬੋਲੀ।

"ਕੀ ਹੋਏਗਾ ! ਪੁਲੀਸ ਗਿਰਫ਼ਤਾਰ ਕਰੇਗੀ। ਕਿਥੋਂ ਤਕ ਨਸੇਗਾ ? ਨਸਣ ਤੇ ਪਕੜਿਆ ਗਿਆ ਤਾਂ ਕੇਸ ਹੋਰ ਖ਼ਰਾਬ। ਨਾ ਪਕੜਿਆ ਗਿਆ ਤਾਂ ਉਮਰ ਭਰ ਲਈ ਕ੍ਰਿਮਨਲ।"

"ਮੈਂ ਪਹਿਲਾਂ ਵੀ ਕਿਹਾ ਸੀ, ਮੁੰਡੇ ਦੀ ਜਾਨ ਫਸੀ ਹੋਈ ਹੈ।" ਨਿਗਮ ਪ੍ਰੇਸ਼ਾਨੀ ਵਿਚ ਬੋਲਦਾ ਗਿਆ, "ਬੇਟੇ ਲਈ ਮਾਂ ਦੀ ਅਜਿਹੀ ਬਦਨਾਮ ਬੁਰੀ, ਸ਼ਰਮ ਜਾਂ ਡੁਬ ਮਰਨ ਦੀ ਹੋਰ ਕੀ ਗੱਲ ? ਮੁਹੱਲੇ ਗੁਆਂਢ ਦੇ ਆਦਮੀ ਜ਼ਨਾਨੀਆਂ ਤਾਅਨੇ ਦੇਂਦੇ ਰਹਿੰਦੇ—ਡੁਬ ਮਰ ! ਥੂ ! ਗੁਆਂਢੀ ਕਹਿ ਰਹੇ ਨੇ, ਇਕ ਦੋ ਵਾਰ ਮਾਂ ਨਾਲ ਲੜਿਆ ਵੀ !"

"ਮਾਂ ਨੇ ਉਲਟਾ ਉਹਨੂੰ ਹੀ ਡਾਂਟਿਆ, ਕੌਣ ਆਉਂਦਾ ਹੈ, ਕਿਸ ਨੇ ਦੇਖਿਆ ? ਮਾਂ ਨੇ ਗੁਆਂਢੀਆਂ ਨੂੰ ਗਾਲ੍ਹ ਦਿਤੀ, 'ਹਰਾਮੀ ਨੇ ਸਾਲੇ ! ਉਨ੍ਹਾਂ ਦੀ ਆਪ ਨਜ਼ਰ ਬੁਰੀ।

"ਆਖ਼ਿਰ ਮੁੰਡਾ ਕਦੋਂ ਤੀਕ ਸਹਿੰਦਾ। ਗੁੱਸੇ ਵਿਚ ਬੇਬਸ ਹੋ ਗਿਆ। ਆਦਮੀ ਉਤੇਜਨਾ ਵਿਚ ਆਤਮ-ਹੱਤਿਆ ਕਰ ਸਕਦਾ ਹੈ ਤਾਂ ਦੂਜੇ ਦੀ ਹੱਤਿਆ ਵੀ ਕਰ ਸਕਦਾ ਹੈ। ਇੰਨਾ ਤੇ ਸਤ ਅੱਠ ਸਾਲ ਦੇ ਬੱਚੇ ਵੀ ਸੁਣ ਕੇ ਸਮਝ ਜਾਂਦੇ ਨੇ ਕਿ ਦੂਜੇ ਨੂੰ ਮਾਰਣ ਨਾਲ ਫਾਂਸੀ ਹੋ ਜਾਂਦੀ ਹੈ।"

ਦੋ ਵਜ ਰਹੇ ਸਨ। ਹਾਤੇ ਵਿਚ ਬੱਚਿਆਂ ਦੇ ਇਲਾਵਾ ਸਭ ਦੀ ਨੀਂਦ ਉਚਟ ਗਈ ਸੀ। ਮਿਉਨਸਪੈਲਿਟੀ ਦੇ ਪਲੰਬਰ ਕਾਸਮ ਦੇ ਘਰ ਦੇ ਅਗੇ ਕਈ ਲੋਕ ਘਟਨਾ ਦੇ ਸੰਬੰਧ ਵਿਚ ਚਰਚਾ ਕਰ ਰਹੇ ਸਨ। ਕੁਝ ਬੁਢੀਆਂ ਉਤਸੁਕਤਾ ਨਾਲ ਮੰਨੀ ਦੀ ਗੁਆਂਢਣ ਪਰਵਤੀਆ ਦੇ ਦਰਵਾਜ਼ੇ ਦੇ ਸਾਹਮਣੇ ਜਮਾਂ।

ਕਾਸਮ ਦੀ ਸਲਾਹ ਨਾਲ ਇਕ ਗੁਆਂਢੀ ਸੜਕ ਤਕ ਗਿਆ ਕਿ ਰਾਉਂਡ ਦੇ ਸਿਪਾਹੀਆਂ ਨੂੰ ਹਾਤੇ ਵਿਚ ਕਤਲ ਹੋ ਜਾਣ ਦੀ ਖ਼ਬਰ ਦੇ ਦੇਏ। ਰਾਉਂਡ ਦੇ ਸਿਪਾਹੀਆਂ ਨੇ ਜਵਾਬ ਦਿਤਾ, "ਸਾਨੂੰ ਕੀ ਮਤਲਬ ਕੋਤਵਾਲੀ ਵਿਚ ਖ਼ਬਰ ਕਰੋ।" ਕੋਤਵਾਲੀ ਕੌਣ ਜਾਏ ? ਲੋਕਾਂ ਨੂੰ ਡਰ, ਪੁਲੀਸ ਇਤਲਾਹ ਦੇਣ ਵਾਲੇ ਨੂੰ ਹੀ ਨਾ ਧਰ ਲਏ।

ਹਾਤੇ ਵਿਚ ਨਿਗਮ ਦੇ ਮਕਾਨ ਤੋਂ ਦਸ ਕਦਮ ਤੇ ਭੱਦਈ ਦੀ ਕੋਠੜੀ। ਭੱਦਈ, ਉਹਦੀਆਂ ਦੋ ਛੋਟੀਆਂ ਬੇਟੀਆਂ, ਅਤੇ ਉਹਦੀ ਮਾਂ ਅੰਦਰ ਵਿਹੜੇ ਵਿਚ ਸੌਂਦੇ। ਉਹਦਾ ਬੁਢਾ ਪਿਉ ਬਾਦਲ ਦਸ ਸਾਲ ਦਾ ਪੁਤਰ ਕੋਠੜੀ ਦੇ ਸਾਹਮਣੇ। ਬਾਦਲ ਦੀ ਉਮਰ ਪੈਂਹਠ ਸਾਲ ਤੋਂ ਉਪਰ। ਜਵਾਨੀ ਵਿਚ ਬਹੁਤ ਵਾਰ ਅਦਾਲਤ ਭੁਗਤੀ ਸੀ। ਸੁਣਨ ਵਾਲਾ ਹੋਵੇ ਤਾਂ ਪੁਰਾਣੀ ਚਰਚਾ ਛੇੜ ਦੇਂਦਾ। ਕਾਨੂੰਨੀ ਰਾਇ ਵੀ ਦੇਂਦਾ।

ਹਾਤੇ ਵਿਚ ਸੰਨਾਟਾ ਛਾ ਗਿਆ ਤਾਂ ਬਾਦਲ ਦੀ ਆਵਾਜ਼ ਨਾਗਰੀ-ਅਵਧੀ ਮਿਲੀ ਬੋਲੀ

ਵਿਚ ਸੁਣਾਈ ਦੇਣ ਲਗੀ, "......ਮੈਂ ਕਹਿੰਦਾ ਹਾਂ ਨਸ ਜਾਣ ਵਾਲਾ ਮਰਦ ਕਤਲ ਕਰ ਗਿਆ। ਬਸ ਮਾਮਲੇ ਵਿਚ ਸ਼ਕ ! ਸ਼ਕ ਦਾ ਫ਼ਾਇਦਾ ਮੁਜਰਿਮ ਨੂੰ। ਨੰਬਰ ਦੋਮ, ਜੇ ਕਤਲ ਹੋਇਆ ਘਬਰਾਹਟ ਵਿਚ ਅਤੇ ਲਰਕਾ ਨਾਬਾਲਗ, ਫਾਂਸੀ ਕਿਵੇਂ ਹੋ ਸਕਦੀ ਹੈ ? ਮੈਂ ਕਹਿੰਦਾ ਹਾਂ, ਸਜ਼ਾ ਨਹੀਂ ਹੋਣੀ ਚਾਹੀਦੀ, ਹੋ ਜਾਏ ਤਾਂ ਦੋ-ਚਾਰ ਸਾਲ। ਕਤਲ ਹੋਇਆ ਘਬਰਾਹਟ ਵਿਚ। ਵਕੀਲ ਜ਼ੋਰਦਾਰ ਚਾਹੀਦਾ ਏ।"

ਬਾਦਲ ਦੀ ਆਵਾਜ਼ ਗੁੱਸੇ ਵਿਚ ਉਚੀ ਹੋ ਗਈ, "ਭੈਣਚੋਦ ਕਤਲ ਦੀ ਸਜ਼ਾ ਹੋਣੀ ਚਾਹੀਦੀ ਏ ਉਨ੍ਹਾਂ ਮਾਦਰ ਚੋਦਾਂ ਨੂੰ......।" ਉਹਨੇ ਗੁਆਂਢੀਆਂ ਦੇ ਨਾਂ ਲਏ ਬਿਨਾਂ ਚੰਗੀਆਂ ਭਾਰੀਆਂ ਗਾਲ੍ਹਾਂ ਕਢੀਆਂ, "ਜਿਨ੍ਹਾਂ ਲੋਕਾਂ ਨੇ ਨਾਸਮਝ ਲਰਕੇ ਨੂੰ ਗਾਲ੍ਹਾਂ ਕਢ ਕਢ ਕੋਂਚ ਕੋਂਚ ਕੇ ਕਤਲ ਕਰਵਾਇਆ। ਲਰਕੇ ਦੀ ਜ਼ਿੰਦਗੀ ਹਰਾਮ ਕੀਤੀ ਹੋਈ ਸੀ। ਕਤਲ ਤੋਂ ਵਡਾ ਜੁਰਮ ਕਤਲ ਲਈ ਉਕਸਾਣਾ। ਅਸੀਂ ਗਵਾਹ। ਸਭ ਦੇ ਨਾਂ ਗਿਣਾ ਦਿਆਂਗੇ ਕੋਰਟ ਵਿਚ...... ਅਸਲ ਮੁਜਰਿਮ ਕਤਲ ਕਰਵਾਣ ਵਾਲੇ।"

ਕਤਲ ਦੇ ਡਰ ਨਾਲ ਸਹਿਮ ਵਾਤਾਵਰਣ ਵਿਚ ਬਾਦਲ ਦੀ ਆਵਾਜ਼ ਹੋਰ ਉਚੀ, "ਮੈਨੂੰ ਪਤਾ ਏ ਕੌਣ ਕੌਣ ਗਰੀਬ ਮੇਹਰੀਆ ਪਿਛੇ ਪਏ ਸਨ। ਮਾਂ ਦੇ ਖਸਮ ਆਪ ਇਕ ਰਾਤ ਮੇਹਰੀਆ (ਔਰਤ) ਬਿਨਾਂ ਨਾ ਰਹਿਣ, ਦੂਜਿਆਂ ਨੂੰ ਜੋਗ-ਬੈਰਾਗ ਸਿਖਾਣ। ਉਹ ਵਿਚਾਰੀ ਉਠਦੀ ਜਵਾਨੀ ਵਿਚ ਇਕ ਬੱਚਾ ਜਣ ਕੇ ਰਾਂਡ ! ਉਹ ਲਾਵਾਰਿਸ ਗਰੀਬ, ਉਹਨੂੰ ਅਖ ਦਿਖਾਣ ਨੂੰ ਸਭ ਸ਼ੇਰ......।'

ਰਾਤ ਦੇ ਸੰਨਾਟੇ ਵਿਚ ਬਾਦਲ ਦੀ ਆਵਾਜ਼ ਸਭ ਸੁਣ ਰਹੇ ਸਨ। ਉਹ ਕਿਸੇ ਇਕ ਨੂੰ ਨਹੀਂ, ਸਭ ਨੂੰ ਕਹਿ ਰਿਹਾ ਸੀ ਇਸ ਲਈ ਕਿਸ ਦਾ ਹੱਥ ਆਪਣੀ ਦਾੜ੍ਹੀ ਤੇ ਜਾਂਦਾ।

ਉਸ਼ਾ ਵੀ ਸੁਣ ਰਹੀ ਸੀ। ਉਹਦਾ ਦਿਲ ਦਿਮਾਗ਼ ਘਟਨਾ ਤੋਂ ਬਹੁਤ ਵਿਆਕੁਲ। ਬੁਢਾ ਗੁਸੇ ਵਿਚ ਬਕ ਰਿਹਾ ਸੀ। ਪਰ ਗੱਲ ਝੂਠ ਗਲਤ ਨਹੀਂ ਸੀ। ਸਵਾਲ—ਚੇਤੂ ਦਾ ਕੀ ਹੋਏਗਾ ?

ਉਸ਼ਾ ਨੂੰ ਨੀਂਦ ਨਾ ਆ ਸਕੀ। ਮਿਊਨਸਪੈਲਿਟੀ ਦੀ ਘੜੀ ਵਿਚ ਚਾਰ ਦੀ ਟਨਕਾਰ ਸੁਣ ਚੁਕੀ ਸੀ। ਮੁਰਗੇ ਬਾਂਗ ਦੇਣ ਲਗੇ। ਬੇਬੇ ਉਠ ਕੇ ਅੰਗੀਠੀ ਬਾਲਣ ਲੱਗੀ। ਉਸਾ ਨੂੰ ਅੰਦਾਜ਼ਾ ਘਟਨਾ ਦੇ ਬਾਅਦ ਬੇਬੇ ਦੀ ਵੀ ਅੱਖ ਨਹੀਂ ਲੱਗੀ। ਬੇਬੇ ਨੇ ਚਾਹ ਬਣਾਈ ਤੇ ਉਸ਼ਾ ਵੀ ਕੋਲ ਆ ਗਈ। ਚਾਹ ਦੀ ਗਰਮੀ ਨਾਲ ਕੁਝ ਠੀਕ ਮਹਿਸੂਸ ਕਰ ਝਪਕੀ ਆ ਗਈ।

ਉਸ਼ਾ ਦੀ ਅੱਖ ਖੁਲ੍ਹੀ ਤਾਂ ਸੂਰਜ ਨਿਕਲਣ ਤੋਂ ਪਹਿਲਾਂ ਦਾ ਚਾਨਣਾ। ਪੱਪੂ ਨੀਂਦ ਵਿਚ ਬੇਖ਼ਬਰ। ਮਈ ਸ਼ੁਰੂ ਤੋਂ ਹੀ ਸਕੂਲ ਵਿਚ ਛੁਟੀਆਂ ਸਨ। ਮੁੰਡੇ ਨੂੰ ਸਕੂਲ ਲਈ ਤਿਆਰ ਨਹੀਂ ਕਰਨਾ ਸੀ। ਉਸ਼ਾ ਨਹਾਣ ਧੋਣ ਵਿਚ ਲਗ ਗਈ। ਖਪਰੈਲਾਂ ਤੇ ਸੂਰਜ ਦੀਆਂ ਕਿਰਣਾਂ ਆ ਗਈਆਂ ਤਾਂ ਬੇਟੇ ਨੂੰ ਉਠਾਇਆ। ਨਹਾ ਧੁਆ ਕੇ ਕਪੜੇ ਪਵਾ ਦਿਤੇ। ਬੇਬੇ ਨੇ ਨਾਸ਼ਤਾ ਬਣਾ ਦਿਤਾ ਸੀ। ਪੱਪੂ ਨੂੰ ਨਾਸ਼ਤਾ ਦੇ ਕੇ ਉਸ਼ਾ ਨੇ ਕਿਹਾ, "ਬੇਟੇ, ਮੈਂ ਮੰਮੀ ਦੇ ਘਰ ਜਾ ਰਹੀ ਹਾਂ, ਚਲੋਂਗੇ ? ਉਥੇ ਰੁਕੈਯਾ ਤੇ ਦੇਬੂ ਦੇ ਨਾਲ ਖੇਡਣਾ।"

ਉਸ਼ਾ ਬੇਟੇ ਨੂੰ ਹਾਤੇ ਤੋਂ ਸੜਕ ਵਲ ਲਿਜਾ ਰਹੀ ਸੀ। ਕਨੱਖੀਆਂ ਨਾਲ ਮੰਨੀ ਦੇ ਦਰਵਾਜ਼ੇ ਵਲ ਦੇਖਿਆ। ਚਾਰ ਪੰਜ ਮੁੰਡੇ ਕੁੜੀਆਂ ਉਤਸੁਕਤਾ ਨਾਲ ਮੰਨੀ ਦੇ ਖੁਲੇ ਦਰਵਾਜ਼ੇ ਦੇ ਸਾਹਮਣੇ ਖੜੇ ਸਨ। ਉਸ਼ਾ ਬੇਟੇ ਨੂੰ ਉਧਰੋਂ ਉਹਲਾ ਕਰੀ ਲਈ ਜਾ ਰਹੀ ਸੀ, ਉਹਦੀ ਨਜ਼ਰ ਉਧਰ ਨਾ ਜਾਏ, ਭਿਅੰਕਰ ਘ੍ਰਿਣਿਤ ਸਥਿਤੀ ਨਾ ਦੇਖੇ, ਉਹ ਗਾਲ੍ਹਾਂ ਨਾ ਸੁਣੇ। ਮੰਮੀ ਨੂੰ ਸੰਖੇਪ ਵਿਚ ਸਭ ਦਸ ਕੇ ਪੱਪੂ ਨੂੰ ਸ਼ਾਮ ਤਕ ਰੋਕੀ ਰਖਣ ਲਈ ਕਿਹਾ। ਆਪ ਨਾ ਠਹਿਰੀ।

ਚਿੰਤਾ ਸੀ, ਮੰਨੀ ਦੀ ਲਾਸ਼ ਦਾ ਅਤੇ ਉਹਦੇ ਮੁੰਡੇ ਦਾ ਕੀ ਹੋਏਗਾ ?

ਮੰਨੀ ਦੀ ਭਿਆਨਕ ਮੌਤ ਲਈ ਉਸ਼ਾ ਨੂੰ ਬਹੁਤ ਦੁਖ; ਪਰ ਉਹ ਖ਼ਤਮ ਹੋ ਗਈ ਸੀ। ਹੁਣ ਡਾਢੀ ਚਿੰਤਾ ਤੇ ਵਿਆਕੁਲਤਾ ਚੇਤੂ ਲਈ......ਚੌਦਾਂ ਪੰਦਰਾਂ ਸਾਲ ਦਾ ਮੁੰਡਾ। ਆਪਣੀ ਮਾਂ ਲਈ ਇਹ ਸਭ ਸੁਣ ਕੇ ਉਹਦੇ ਮਨ ਤੇ ਕਿੰਨੀ ਸੱਟ ਲਗੀ ਹੋਵੇਗੀ। ਬੌਖਲਾ ਗਿਆ। ਗੁੱਸੇ ਉਤੇਜਨਾ ਵਿਚ ਬੇਬਸੀ ਲਈ ਫਾਂਸੀ। ਫਾਂਸੀ ਨਹੀਂ ਤੇ ਜੇਲ ਦੀ ਸਜ਼ਾ। ਲਗਭਗ ਯਾਰ੍ਹਾਂ ਵਜੇ ਗੁਆਂਢ ਦੇ ਬੱਚੇ ਦੌੜੇ ਆਏ, "ਪੁਲੀਸ ਸਭ ਨੂੰ ਪਕੜ ਕੇ ਲਿਜਾ ਰਹੀ ਏ।" ਜਿਯਾ, ਬੇਬੇ, ਸ਼ਯਾਮਾ ਨੇ ਵੀ ਜੁੜੇ ਹੋਏ ਬੂਹਿਆਂ ਵਿਚੋਂ ਦੇਖਿਆ—ਸਖ਼ਤ ਧੁਪ ਵਿਚ ਠੇਲੇ ਤੇ ਸੁਕੇ ਖ਼ੂਨ ਵਿਚ ਭਿੱਜਾ, ਝਟਕਿਆਂ ਨਾਲ ਹਿਲਦਾ ਮੰਨੀ ਦਾ ਨਿਰਜੀਵ ਸਰੀਰ। ਸਰੀਰ ਦੇ ਉਪਰ ਢੇਰ ਮੱਖੀਆਂ। ਇੰਨੀਆਂ ਮੱਖੀਆਂ, ਮਾਨੋ ਉਹਨੂੰ ਧੁੱਪ ਤੋਂ ਬਚਾਣ ਲਈ ਛਾਂ ਕਰ ਰਹੀਆਂ ਹੋਣ। ਠੇਲੇ ਦੇ ਨਾਲ ਦੋਵੇਂ ਹੱਥ ਅਤੇ ਕਮਰ ਵਿਚ ਰੱਸੀ ਨਾਲ ਬੰਨ੍ਹਿਆ, ਗਰਦਨ ਲਟਕਾਈ ਚੇਤੂ। ਪੁਲੀਸ ਦੇ ਸਿਪਾਹੀ ਮੰਗਰੂ, ਮਨਹਰ, ਭੋਜੂ, ਲੱਖੀ, ਪਰਵਤੀਆ ਨੂੰ ਵੀ ਕੋਤਵਾਲੀ ਲਈ ਜਾ ਰਹੇ ਸਨ।

ਚੁਭਦੀ ਧੁੱਪ ਵਿਚ ਠੇਲੇ ਤੇ ਹਿਲਦੀ ਮਾਂ ਦੀ ਲਾਸ਼ ਦੇ ਨਾਲ ਤੇਰਾਂ ਚੌਦਾਂ ਵਰ੍ਹਿਆਂ ਦਾ ਮੁੰਡਾ ਸਿਰ ਨੀਵਾਂ ਕਰੀ ਇਵੇਂ ਜਾ ਰਿਹਾ ਸੀ, ਜਿਵੇਂ ਰੱਸੀ ਨਾਲ ਬੰਨ੍ਹਿਆ ਬੇਸਹਾਰਾ ਪਸ਼ੂ ਕਤਲ ਹੋਣ ਜਾ ਰਿਹਾ ਹੋਵੇ। ਜਿਯਾ, ਬੇਬੇ, ਸ਼ਯਾਮਾ, ਉਸ਼ਾ ਦਾ ਕਲੇਜਾ ਮੂੰਹ ਨੂੰ ਆ ਗਿਆ, ਅੱਖਾਂ ਡਬਡਬਾ ਆਈਆਂ।

ਜਿਯਾ ਨੂੰ ਦਰਵਾਜ਼ੇ ਵਿਚ ਦੇਖ ਬਾਦਲ ਖ਼ਬਰ ਦੇਣ ਲਈ ਉਧਰ ਹੀ ਆ ਗਿਆ। ਕੰਧ ਦੀ ਛਾਂ ਵਿਚ ਖੜਾ ਹੋ ਕੇ ਬੋਲਿਆ, ਪੁਲੀਸ ਨੂੰ ਗਾਲ੍ਹੀ ਦਿਤੀ... . "ਗੁਆਂਢੀਆਂ ਨੂੰ ਫ਼ਾਲਤੂ ਵਿਚ ਲੈ ਗਏ। ਲੋਕਾਂ ਕੋਲੋਂ ਧੇਲੀ ਰੁਪਿਆ ਸਲਾਮੀ ਲੈ ਕੇ ਸ਼ਾਮ ਤਕ ਛੱਡਣਗੇ। ਕਿਸੇ ਦੇ ਦਰਵਾਜ਼ੇ ਮੌਤ-ਮੁਸੀਬਤ ਆਏ, ਇਨ੍ਹਾਂ ਲਈ ਚੰਗਾ ਦਿਨ !......ਪਰ ਮੈਂ ਐਸੀ ਗਵਾਹੀ ਲਿਖਵਾ ਦਿਤੀ ਹੈ ਕਿ ਮੁੰਡਾ ਸਾਫ਼ ਛੁਟ ਜਾਏ। ਗੁਆਂਢੀਆਂ ਦੀ ਵੀ ਗਵਾਹੀ ਕਿ ਮੁੰਡਾ ਆਇਆ ਤਾਂ ਗ਼ੈਰ ਮਰਦ ਮੌਜੂਦ ਸੀ। ਹਜ਼ੂਰ, ਇਹ ਹੋਰ ਚੰਗਾ, ਮਰਦ ਘਬਰਾ ਕੇ ਆਪਣੀ ਜੁੱਤੀ ਛੱਡ ਗਿਆ। ਜੁੱਤੀ ਸਭ ਤੋਂ ਵੱਡੀ ਗਵਾਹੀ। ਪੱਕਾ ਸਬੂਤ—ਮੁੰਡਾ ਗ਼ੁੱਸੇ ਵਿਚ ਬਉਰਾ ਗਿਆ......।"

ਨਿਗਮ ਨੇ ਕਾਨੂੰਨ ਅਤੇ ਅਦਾਲਤੀ ਕਾਰਵਾਈ ਦੇ ਜਾਣਕਾਰ ਅਨੁਭਵੀ ਲੋਕਾਂ ਤੋਂ ਰਾਇ ਲੈ ਕੇ ਉਸ਼ਾ ਨੂੰ ਦਸਿਆ—ਚੇਤੂ ਦੀ ਉਮਰ ਦੇ ਵਿਚਾਰ ਨਾਲ ਫਾਂਸੀ ਜਾਂ ਲੰਮੀ ਕੈਦ ਦੀ ਸਜ਼ਾ ਨਹੀਂ ਹੋ ਸਕਦੀ। ਮੁਕੱਦਮਾ ਉਹਦੇ ਤੇ ਹੋਏਗਾ। ਇਸ ਹਾਲਤ ਵਿਚ ਸਰਕਾਰ ਉਹਦੀ ਸਫ਼ਾਈ ਲਈ ਵਕੀਲ ਵੀ ਕਰੇਗੀ। ਇਸ ਮੁਆਮਲੇ ਵਿਚ ਚੁਪ ਰਹਿਣਾ ਹੀ ਬਿਹਤਰ।

ਉਸ਼ਾ ਨੂੰ ਚਿੰਤਾ, ਹੋ ਸਕੇ ਤਾਂ ਮੁੰਡੇ ਨੂੰ ਜ਼ਮਾਨਤ ਤੇ ਛੁਡਵਾ ਅਤੇ ਸਜ਼ਾ ਤੋਂ ਬਚਾ ਲੈਣ ਦੀ ਕੋਸ਼ਿਸ਼ ਕੀਤੀ ਜਾਏ। ਨਿਗਮ ਨੇ ਕਿਹਾ : ਹਵਾਲਾਤ ਅਤੇ ਜੇਲ੍ਹ ਵਿਚ ਰਹਿਣ ਦਾ ਅਸਰ ਮੁੰਡੇ ਦੇ ਦਿਲ ਦਿਮਾਗ਼ ਤੇ ਬਹੁਤ ਬੁਰਾ ਹੋਏਗਾ। ਮੁੰਡੇ ਦੀ ਉਮਰ ਕੱਚੀ। ਅਸਲ ਵਿਚ ਉਹ ਅਪਰਾਧੀ ਨਹੀਂ। ਉਹਨੇ ਭੜਕਾਣ ਤੇ ਪੱਥਰ ਦੇ ਮਾਰਿਆ, ਕਤਲ ਹੋ ਗਿਆ। ਗ਼ੁੱਸੇ ਤੇ ਲੜਾਈ ਝਗੜੇ ਵਿਚ ਬੱਚਿਆਂ ਦਾ ਪੱਥਰ ਮਾਰ ਦੇਣਾ ਮਾਮੂਲੀ ਗੱਲ। ਉਸ਼ਾ ਮੁੰਡੇ ਦਾ ਬਾਕੀ ਜੀਵਨ ਬਰਬਾਦੀ ਤੋਂ ਬਚਾਣ ਦੀ ਫ਼ਿਕਰ ਵਿਚ ਉਹਨੂੰ ਜ਼ਮਾਨਤ ਤੇ ਛੁਡਾ ਸਕਣ ਅਤੇ ਉਹਦੀ ਠੀਕ ਪੈਰਵੀ ਕਰਨ ਲਈ ਖ਼ਰਚ ਕਰਨ ਨੂੰ ਤਿਆਰ।

ਨਿਗਮ ਨੇ ਸੋਚਿਆ, ਦੀਦੀ ਭਾਵੁਕਤਾ ਵਿਚ ਪ੍ਰੇਸ਼ਾਨ ਹੈ। ਸਰਕਾਰੀ ਖ਼ਜ਼ਾਨੇ ਵਿਚ ਜਮਾਂ

ਤਿੰਨ ਹਜ਼ਾਰ ਮਿਲ ਗਿਆ ਹੈ। ਦੋਵੇਂ ਬੰਬਈ ਵਿਚ ਇਕੱਠਿਆਂ ਡੇਢ ਹਜ਼ਾਰ ਬਚਾ ਲਿਆਏ ਹਨ। ਉਹ ਸਭ ਨਿਛਾਵਰ ਕਰਨ ਲਈ ਵਿਆਕੁਲ। ਦੀਦੀ ਦੀ ਹਮਦਰਦੀ ਲਈ ਆਦਰ ਸਰਾਹੁਨਾ ਪਰ ਉਸ਼ਾ ਨੂੰ ਗ਼ਲਤੀ ਤੋਂ ਬਚਣ ਲਈ ਸਮਝਾਇਆ : ਗੱਲ ਖ਼ਰਚ ਦੀ ਨਹੀਂ। ਸਵਾਲ ਮੁੰਡੇ ਨੂੰ ਜ਼ਮਾਨਤ ਤੇ ਛੁਡਾ ਕੇ ਰਖਾਂਗੇ ਕਿਥੇ ? ਉਹਨੂੰ ਕਿਸ ਕਿਸ ਦੀ ਨਜ਼ਰ ਤੋਂ ਛੁਪਾਏਂਗੀ। ਅਜੇ ਤੇ ਲੜਕਾ ਸੁੰਨ ਹੋ ਗਿਆ ਏ। ਹਫ਼ਤੇ ਦਸ ਦਿਨ ਵਿਚ ਲੋਕਾਂ ਦੇ ਤਾਅਨੇ ਸੁਣ ਕੇ ਨਸ ਜਾਏ ਤਾਂ ਤੁਸੀਂ ਉਹਨੂੰ ਕਿਥੋਂ ਢੂੰਡੋਗੇ। ਨਿਗਮ ਦੀਆਂ ਯਥਾਰਥਵਾਦੀ ਗੱਲਾਂ ਸੁਣ ਉਸ਼ਾ ਮੰਨ ਗਈ।

ਫੂਹੜ ਬੋਲੀ ਵਿਚ ਬਾਦਲ ਦੀ ਗੱਲ ਠੀਕ ਸੀ। ਪੂਰੇ ਹਾਤੇ ਮੁਹੱਲੇ ਨੇ ਕੱਚੀ ਉਮਰ ਦੇ ਮੁੰਡੇ ਨੂੰ ਕਹਿ ਕਹਿ ਕੇ ਕਤਲ ਲਈ ਮਜਬੂਰ ਕਰ ਦਿਤਾ।...ਉਸ਼ਾ ਦੇ ਮਨ ਵਿਚ ਰਹਿ ਰਹਿ ਕੇ ਮੰਨੀ ਚੇਤੂ ਦੀ ਗੱਲ ਟੀਸਦੀ। ਉਹਦੇ ਨਾਲ ਸਿਤੋ ਦਾ ਆਪ ਆਪਣੇ ਆਪ ਨੂੰ ਬਰਬਾਦ ਕਰਨਾ......ਬੇਬਸ ਔਰਤ।

... ... ...

ਪੰਜਵੇਂ ਦਿਨ ਪਾਠਕ ਦੀ ਚਿੱਠੀ ਨਾਲ ਉਸ਼ਾ ਨੂੰ ਹੋਰ ਚਿੰਤਾਵਾਂ। ਬੰਬਈ ਵਿਚ ਸਭ ਠੀਕ ਚਲ ਰਿਹਾ ਸੀ। ਪਾਠਕ ਨੂੰ ਉਥੇ ਹਫ਼ਤਾ ਭਰ ਹੋਰ ਕੰਮ। ਸਿਵਿਲ ਮੈਰੀਜ ਲਈ ਨੋਟਿਸ ਦੀ ਮੁਹਲਤ ਤਿੰਨ ਦਿਨ ਪਹਿਲਾਂ ਖ਼ਤਮ ਹੋ ਚੁਕੀ ਸੀ। ਚਿੱਠੀ ਵਿਚ ਬੇਨਤੀ,ਵਕੀਲ ਪਾਂਡੇ ਨੂੰ ਕਹਿਕੇ ਸਿਵਿਲ ਮੈਰੀਜ ਦੇ ਰਜਿਸਟਰਾਰ ਤੋਂ ਪੰਝੀ ਛੱਬੀ ਜੂਨ ਦੀ ਤਰੀਕ ਲਈ ਜਾਏ। ਉਸੇ ਸ਼ਾਮ ਛੋਟੀ ਜਿਹੀ ਪਾਰਟੀ ਦੀ ਸਲਾਹ। ਤਾਕੀਦ—ਬਹੁਤਾ ਖਿਲਾਰਾ ਨਹੀਂ। ਸ਼ਾਦੀ ਦੀ ਤਰੀਕ ਦੀ ਖ਼ਬਰ ਤਾਰ ਰਾਹੀਂ ਮੰਗੀ ਸੀ।

ਵਿਆਹ ਦੀ ਤਰੀਕ ਦੀ ਖ਼ਬਰ ਮਾਇਆ ਨੂੰ ਵੀ ਤਾਰ ਰਾਹੀਂ ਦੇਣੀ ਸੀ। ਮਾਇਆ ਗੋਸ਼ ਤੇ ਦੋਹਾਂ ਬੱਚਿਆਂ ਦੇ ਨਾਲ ਆਉਣਾ ਚਾਹੁੰਦੀ ਸੀ। ਤਿੰਨ ਚਾਰ ਦਿਨ ਲਖਨਊ ਵਿਚ ਠਹਿਰਾਣ ਲਈ ਸਹੀ ਪ੍ਰਬੰਧ ਦੀ ਚਿੰਤਾ।

ਉਸ਼ਾ ਚਿੱਠੀ ਮਿਲਣ ਤੇ ਉਸੇ ਸ਼ਾਮ ਨਿਗਮ ਨਾਲ ਪਾਂਡੇ ਕੋਲ ਤਰੀਕ ਲੈਣ ਗਈ। ਦੂਜੇ ਦਿਨ ਪਾਂਡੇ ਨੇ ਖ਼ਬਰ ਦਿਤੀ, ਵਿਆਹ ਦੀ ਤਰੀਕ ਛੱਬੀ ਜੂਨ ਸਨਿਚਰਵਾਰ ਮੰਨ ਲਈ ਗਈ ਹੈ। ਉਸ਼ਾ ਨੇ ਉਸੇ ਵੇਲੇ ਬੰਬਈ, ਇਲਾਹਾਬਾਦ ਤਾਰ ਦੇ ਦਿਤੇ।

ਵਿਆਹ ਲਈ ਕਿਸੇ ਅਡੰਬਰ ਜਾਂ ਦਾਜ ਦੀ ਤਿਆਰੀ ਦਾ ਸਵਾਲ ਨਹੀਂ ਸੀ, ਪਰ ਆਪਣਾ ਘਰ ਸੁਹਣੀ ਤਰ੍ਹਾਂ ਆਰਾਮਦਾਇਕ ਬਣਾ ਲੈਣ ਦੀ ਖ਼ਵਾਹਿਸ਼ ਜ਼ਰੂਰ। ਡੈਡੀ ਮੰਮੀ, ਬੇਬੇ ਪਹਿਲੇਂ ਵਿਆਹ ਦੇ ਵੇਲੇ ਕੁਝ ਨਾ ਕਰ ਸਕੇ ਸਨ। ਵਿਆਹ ਵਿਚ ਉਨ੍ਹਾਂ ਦੀ ਸਹਿਮਤੀ ਸੀ। ਮੰਮੀ, ਡੈਡੀ, ਪਦਮਾ ਨੂੰ ਤੋਹਫ਼ੇ ਦੇਣ ਦੇ ਵੀ ਅਰਮਾਨ। ਉਹੀ ਬੇਬੇ ਦੇ ਮਨ ਵਿਚ।

... ... ...

ਕਿਸੇ ਦੀ ਸਰਾਹੁਨਾ, ਆਲੋਚਨਾ ਉਹਦੇ ਵਾਕਫ਼ੀਅਤ ਦੇ ਖੇਤਰ ਅਤੇ ਮਸ਼ਹੂਰੀ ਦੇ ਅਨੁਸਾਰ ਹੁੰਦੀ ਹੈ। ਹੁਣ ਉਸ਼ਾ ਦਾ ਨਾਂ ਸ਼ਹਿਰ ਵਿਚ ਜਾਣਿਆ ਪਛਾਣਿਆ। ਉਹਦੇ ਸਨਮਾਨ ਵਿਚ ਯੂਨੀਵਰਸਿਟੀ ਅਤੇ ਕਾਂਗਰਸ ਦਫ਼ਤਰ ਵਿਚ ਕੀਤੀਆਂ ਗਈਆਂ ਸਭਾਵਾਂ ਦੀਆਂ ਖ਼ਬਰਾਂ ਵੀ ਅਖ਼ਬਾਰਾਂ ਵਿਚ ਛਪੀਆਂ ਸਨ। ਸ਼ਹਿਰ ਵਿਚ ਉਸ਼ਾ ਦੀ ਚਰਚਾ ਫਿਰ ਗਰਮ। ਪਾਂਡੇ ਸ਼ਹਿਰ ਦਾ ਨਾਰਦ। ਜ਼ੈਦੀ, ਵਰਮਾ, ਉਦੈ ਦਾ ਰੁਦਰ-ਉਸ਼ਾ ਲਈ ਆਦਰ। ਉਨ੍ਹਾਂ ਦੇ ਖ਼ਿਆਲ ਵਿਚ ਰੁਦਰ-ਉਸ਼ਾ ਦਾ ਵਿਆਹ ਪ੍ਰਗਤੀਸ਼ੀਲ।

ਰੁਦਰ-ਉਸ਼ਾ ਦੇ ਸਿਵਿਲ ਮੈਰੀਜ ਦੇ ਨਿਸ਼ਚੇ ਦੀ ਚਰਚਾ ਫੈਲ ਗਈ ਸੀ। ਉਸ਼ਾ ਨੂੰ ਔਰਤ ਹੋਣ ਦੇ ਨਾਤੇ ਸੰਕੋਚ ਜ਼ਰੂਰ ਪਰ ਚਿੰਤਾ ਨਹੀਂ। ਉਹ ਕੁਝ ਗ਼ਲਤ ਜਾਂ ਛੁਪਾ ਕੇ ਨਹੀਂ ਸੀ ਕਰ ਰਹੀ। ਚਰਚਾ ਦਾ ਮਤਲਬ, ਲੋਕਾਂ ਨੂੰ ਪਤਾ ਲਗਣਾ। ਲਗਣਾ ਹੀ ਚਾਹੀਦਾ। ਵਿਆਹ ਦੀ ਰਸਮ ਦਾ ਮਤਲਬ ਹੀ ਲੋਕਾਂ ਨੂੰ ਖ਼ਬਰ ਦੇਣੀ, ਸਾਮਾਜਿਕ ਮਰਜ਼ੀ ਦੀ ਮੋਹਰ।

ਉਸ਼ਾ ਦੇ ਮੂੰਹ ਸਾਹਮਣੇ ਕਿਸੇ ਕੁਝ ਨਹੀਂ ਕਿਹਾ, ਪਰ ਆਲੋਚਨਾ ਦੀ ਭਿਣਕ ਉਹਦੀ ਕੰਨੀਂ ਵੀ ਪਈ...ਕੋਈ ਦੂਜੀ ਮਾਮੂਲੀ ਜ਼ਨਾਨੀ ਕਰੇ ਤਾਂ ਕੋਈ ਗੱਲ ਨਹੀਂ, ਪਰ ਇੰਨਾ ਨਾਮ, ਇੰਨੀ ਇੱਜ਼ਤ। ਇਹਨੂੰ ਸ਼ੋਭਾ ਨਹੀਂ ਦੇਂਦਾ......ਭਾਰਤੀ ਨਾਰੀ ਦਾ ਆਦਰਸ਼।

ਉਸ਼ਾ ਨੂੰ ਅਜਿਹੀ ਆਲੋਚਨਾ ਦੀ ਪ੍ਰਵਾਹ ਨਹੀਂ ਸੀ, ਨਾ ਉਤਰ ਦੇਣ ਦੀ ਚਿੰਤਾ। ਸ਼ਯਾਮਾ ਨਾਲ ਘੁਲੀ ਮਿਲੀ। ਲਖਨਊ ਮੁੜ ਆਉਣ ਬਾਅਦ ਪਿਆਰ, ਨਿਰਸੰਕੋਚ ਵਿਸ਼ਵਾਸ ਅਤੇ ਡੂੰਘੀ ਅਪਣੱਤ। ਉਹਦੇ ਸਾਹਮਣੇ ਜਾਹਿਲ ਗੱਲਾਂ ਤੇ ਝੂੰਜਲਾਹਟ ਜ਼ਾਹਿਰ ਕੀਤੀ : ਭਾਰਤੀ ਨਾਰੀ ਦਾ ਮਤਲਬ ਰੂੜ੍ਹੀਆਂ ਵਿਚ ਫਸੀ ਬ੍ਰਾਹਮਣ, ਖਤਰੀ, ਬਨੀਆ, ਕਾਇਸਥ ਵਿਧਵਾ। ਹਿੰਦੂ ਵਿਧਵਾ ਦਾ ਕੇਵਲ ਇਕ ਤਪ, ਧਰਮ—ਨਿਸ਼ਠਾ ਨਾਲ ਰੰਡੇਪਾ ਨਿਭਾਹੁਣਾ। ਵਿਧਵਾ ਦੇ ਮਰ ਗਏ ਪਤੀ ਨਾਲ ਸੜ ਮਰਨ ਦੇ ਧਰਮ ਨਾਲ ਇਸ ਦੇਸ਼ ਦਾ ਮੱਥਾ ਉਚਾ। ਇਥੋਂ ਦੇ ਮਰਦਾਂ ਦੀ ਲੰਪਟਤਾ ਨਾਲ ਦੇਸ਼ ਦਾ ਮੱਥਾ ਨਹੀਂ ਝੁਕਦਾ। ਹਿਦੂ ਨਹੀਂ ਤਾਂ ਭਾਰਤੀ ਨਾਰੀ ਨਹੀਂ।...ਸਭ ਸਿਤੋ ਤੇ ਮੰਨੀ ਨਹੀਂ ਹਨ, ਕਿ ਮੁੱਠ ਵਿਚ ਲੈਕੇ ਮਿੱਟੀ ਦੇ ਢੇਲੇ ਵਾਂਗ ਪੀਸਕੇ ਸੁੱਟ ਦਿਉ।

ਦਿਨ ਭਰ ਸਿਧੀ ਧੁੱਪ ਨਾਲ ਤਪੇ ਵਿਹੜੇ ਵਿਚ ਸ਼ਾਮੀਂ ਛਿੜਕਾਓ ਬਹੁਤ ਜ਼ਰੂਰੀ। ਜਿਯਾ ਨੇ ਮੰਨੀ ਦੀ ਮੌਤ ਬਾਅਦ ਤੀਜੇ ਦਿਨ ਹੀ ਹੋਰ ਪ੍ਰਬੰਧ ਕਰ ਲਿਆ ਸੀ। ਵਿਹੜੇ ਵਿਚ ਨਲਕੇ ਦੇ ਹੇਠਾਂ ਬਾਲਟੀ ਰਖ ਦੇਂਦੀ। ਭੱਦਈ ਦੀਆਂ ਬੇਟੀਆਂ ਬਤਸਿਆ ਅਤੇ ਗੁੰਨੀ ਨੂੰ ਵਾਜ ਮਾਰ ਲੈਂਦੀ। ਦੋਹਾਂ ਨੂੰ ਲੋਟੇ ਦੇਂਦੀ। ਕੁੜੀਆਂ ਲੋਟੇ ਭਰ ਭਰ ਦੌੜ ਦੌੜ ਪਾਣੀ ਸੁਟਦੀਆਂ। ਪਤਾ ਨਹੀਂ ਕਿੰਨੀਆਂ ਬਾਲਟੀਆਂ ਪਾਣੀ ਵਿਹੜੇ ਵਿਚ ਪੈ ਜਾਂਦਾ।

ਸੂਰਜ ਮੁਹੱਲੇ ਵਿਚ ਮਕਾਨ ਦੇ-ਓਹਲੇ ਹੋ ਗਿਆ ਸੀ। ਵਿਹੜੇ ਵਿਚ ਬੈਠਣ ਦਾ ਵਕਤ। ਜਿਯਾ ਨੇ ਕੁੜੀਆਂ ਨੂੰ ਬੁਲਾਇਆ,"ਬਿਟੀਆ ਬਤਸਿਆ-ਗੁੰਨੀ...ਕੀ ਕਰ ਰਹੀਆਂ ਹੋ,ਆ ਜਾਉ।"

ਜਿਯਾ ਦੇ ਜਵਾਬ ਵਿਚ ਬਤਸਿਆ ਦੀ ਚੀਕ, ਰੋ ਕੇ ਸ਼ਿਕਾਇਤ,"ਪੱਪੂ ਨੇ ਮਾਰ ਦਿਤਾ...।"

ਬਤਸਿਆ ਦੀ ਚੀਕ ਸੁਣ ਕੇ ਉਸ਼ਾ ਨੇ ਵਿਹੜੇ ਦੇ ਦਰਵਾਜ਼ੇ ਵਲ ਜਾ ਕੇ ਆਵਾਜ਼ ਦਿਤੀ, "ਪੱਪੂ, ਇਥੇ ਆ ! ਕਿਉਂ ਮਾਰਿਆ ਬਤਸਿਆ ਨੂੰ ?"

"ਖ਼ਾਮਖ਼ਾਹ ਬੱਚੇ ਦੇ ਪਿਛੇ ਪਈ ਰਹਿੰਦੀ ਏ !" ਬੇਬੇ ਨੇ ਡਾਂਟਿਆ, "ਜਦੋਂ ਵੇਖੋ, ਬੱਚੇ ਨੂੰ ਧਮਕੀ।... ..ਪਿਆਰ ਨਾਲ ਸਮਝਾਈਦਾ ਹੈ ਬੱਚਿਆਂ ਨੂੰ। ਅਜੇ ਉਸ ਦਿਨ ਸ਼ਿਬਨ ਨੂੰ ਮੁੱਕਾ ਮਾਰਿਆ ਤਾਂ ਪੱਪੂ ਨੂੰ ਇਕ ਚਪੇੜ ਮਾਰ ਬੈਠੀ।"

ਬਤਸਿਆ ਦੀ ਮਾਂ ਨੇ ਵੀ ਸ਼ਿਕਾਇਤ ਕੀਤੀ, "ਬੀਬੀ ਜੀ ਦੇਖੋ, ਪੱਪੂ ਬਤਸਿਆ ਨੂੰ ਇੰਨੀ ਵਡੀ ਇੱਟ ਮਾਰ ਗਿਆ। ਬਿਟੀਆ ਦਾ ਖੋਪੜਾ ਫੁਟ ਜਾਣਾ ਸੀ।" ਬਤਸਿਆ ਨੇ ਅੱਧੀ ਛਟਾਂਕ ਦਾ ਕੰਕਰ ਚੁਕ ਕੇ ਉਸ਼ਾ ਨੂੰ ਦਿਖਾਇਆ।

"ਬਿਟੀਆ, ਪੱਪੂ ਕਿਥੇ ਗਿਆ ?" ਉਸ਼ਾ ਨੇ ਬਤਸਿਆ ਨੂੰ ਪੁਛਿਆ।

"ਬੜਾ ਬਦਮਾਸ਼ ਹੈ ਪੱਪੂ!" ਬਤਸਿਆ ਦੀ ਮਾਂ ਦਾ ਗੁੱਸਾ ਪੱਪੂ ਨੂੰ ਡਾਂਟ ਪੈ ਜਾਣ ਨਾਲ ਧੁਲ ਗਿਆ ਸੀ,"ਤੁਹਾਨੂੰ ਗੱਲਾਂ ਕਰਦਿਆਂ ਸੁਣਿਆ ਤਾਂ ਮੇਰੀ ਜਾਣੇ ਉਹ ਨਾਨੀ ਦੇ ਘਰ ਦੌੜ ਗਿਆ।"

ਉਸ਼ਾ ਨੇ ਅੰਦਰ ਆ ਕੇ ਬੇਬੇ ਨੂੰ ਕਿਹਾ, "ਪੱਪੂ ਬੱਚਿਆਂ ਨਾਲ ਲੜ ਕੇ ਮੰਮੀ ਦੇ ਘਰ

ਦੌੜ ਗਿਆ । ਉਹਨੂੰ ਬੁਲਾ ਲਿਆਵਾਂ ।"

"ਨਾ ਨਾ, ਤੂੰ ਆਪਣਾ ਕੰਮ ਵੇਖ । ਉਹਨੂੰ ਮੈਂ ਲੈ ਆਵਾਂਗੀ ।" ਬੇਬੇ ਉਠ ਗਈ । ਉਹਨੂੰ ਡਰ ਉਸ਼ਾ ਗੁੱਸੇ ਵਿਚ ਮੁੰਡੇ ਨੂੰ ਧੌਲ ਧੱਪਾ ਨਾ ਲਾ ਦੇਏ ।

ਬਤਸਿਆ ਅਤੇ ਗੁੰਨੀ ਪਾਣੀ ਦਾ ਛਿੜਕਾਉ ਕਰਨ ਆ ਗਈਆਂ । ਗੁੰਨੀ ਨੂੰ ਦੇਖ ਉਸ਼ਾ ਨੇ ਸੁਣਿਆ, "ਬਿਟੀਆ ਇਕ ਲੋਟਾ ਪਾਣੀ ਮੈਨੂੰ ਦੇਈਂ ।"

ਗੁੰਨੀ ਆਈ ਤਾਂ ਪੁਛਿਆ, "ਬਿਟੀਆ, ਪੱਪੂ ਨੇ ਬਤਸਿਆ ਨੂੰ ਕਿਉਂ ਮਾਰਿਆ, ਕਿਉਂ ਲੜ ਪਏ ?"

ਦੌੜ ਦੌੜ ਕੇ ਪਾਣੀ ਸੁੱਟਣ ਨਾਲ ਗੁੰਨੀ ਨੂੰ ਸਾਹ ਚੜ੍ਹਿਆ ਹੋਇਆ ਸੀ । ਜ਼ਰਾ ਰੁਕ ਕੇ ਬੋਲੀ, "ਬਤਸਿਆ ਨੇ ਕਿਹਾ, ਪੱਪੂ ਦੀ ਮਾਂ ਦੀ ਦੂਜੀ ਸ਼ਾਦੀ ਹੋਏਗੀ । ਸ਼ਿਬਨ ਤੇ ਫੱਕੀ ਚਿੜਾਣ ਲੱਗੇ—ਪੱਪੂ ਦਾ ਦੂਜਾ ਬਾਪ ਆਏਗਾ । ਪੱਪੂ ਗਾਲ੍ਹ ਕਢੀ ਅਤੇ ਬਤਸਿਆ ਨੂੰ ਪੱਥਰ ਮਾਰਿਆ....।"

ਧੱਕੇ ਨਾਲ ਉਸ਼ਾ ਦਾ ਦਮ ਰੁਕ ਗਿਆ । ਹੱਥ ਨਿਢਾਲ । ਬੇਬੇ ਘੰਟੇ ਬਾਅਦ ਇਕੱਲੀ ਆਈ ਤਾਂ ਦਸਿਆ,"ਅਜੇ ਮੁੰਡੇ ਦਾ ਆਣ ਨੂੰ ਮਨ ਨਹੀਂ ਸੀ । ਕੌਣ ਪਰਾਏ ਘਰ ਵਿਚ ਹੈ । ਸਵੇਰੇ ਆ ਜਾਏਗਾ ।"

ਉਸ਼ਾ ਵਿਹੜੇ ਵਿਚ ਇਕ ਹੋਰ ਮੰਜੀ ਡਾਹ ਕੇ ਲੇਟ ਗਈ, ਪਰ ਮਨ ਨਾ ਮੰਨਿਆ । ਧੋਤੀ ਬਦਲ ਕੇ ਬੇਬੇ ਨੂੰ ਬੋਲੀ, "ਪੱਪੂ ਨੂੰ ਲੈ ਆਵਾਂ ।"

"ਹਨੇਰੇ ਵਿਚ ਇਕੱਲੀ ਜਾਏਂਗੀ । ਠਹਿਰ, ਮੈਂ ਚਲਦੀ ਹਾਂ ।'

"ਬੇਬੇ, ਮੈਨੂੰ ਕੌਣ ਖਾ ਜ਼ਾਏਗਾ ।" ਉਸ਼ਾ ਵਿਹੜੇ ਦੇ ਦਰਵਾਜ਼ੇ ਵਲ ਲੰਘ ਗਈ ।

"ਦੇਖੀਂ, ਬੱਚੇ ਨੂੰ ਧਮਕਾਈਂ ਨਾ ।" ਬੇਬੇ ਨੇ ਤਾਕੀਦ ਕੀਤੀ ।

... ... ...

ਮੰਮੀ ਸਭ ਲੋਕਾਂ ਨੂੰ ਪਰੋਸ ਕੇ ਖਿਲਾ ਰਹੀ ਸੀ । ਪੱਪੂ ਵੀ ਉਨ੍ਹਾਂ ਦੇ ਨਾਲ ।

"ਆਉ ਬੇਟੀ ! ਰੋਟੀ ਖਾਉ ।"

"ਥੈਂਕ ਯੂ ਡੈਡੀ ! ਉਥੇ ਵੀ ਬਣਿਆ ਹੋਇਆ ਹੈ । ਪੱਪੂ ਨੂੰ ਲੈਣ ਆਈ ਹਾਂ । ਬੇਬੇ ਉਡੀਕ ਕਰ ਰਹੀ ਹੈ ।" ਉਸ਼ਾ ਨੇ ਬੇਟੇ ਨੂੰ ਲਾਡ ਨਾਲ ਬੁਲਾਇਆ, "ਪੱਪੂ, ਤੂੰ ਇਥੇ ਖਾ ਰਿਹਾ ਹੈਂ । ਮੈਂ ਤੇਰੇ ਲਈ ਮਿੱਠੀ ਪਰਾਉਂਠੀ ਬਣਾ ਕੇ ਲਿਆਈ ਹਾਂ ।"

ਪਦਮਾ ਨੇ ਪੱਪੂ ਨੂੰ ਸਿਖਾ ਦਿਤਾ, "ਕਹਿ ਦੇ ਮੰਮੀ ਨੇ ਮੇਰੇ ਲਈ ਮਿਠੀ ਪਰਾਉਂਠੀ ਬਣਾ ਦਿਤੀ ਹੈ । ਮੈਂ ਆਂਟੀ ਕੋਲ ਰਵ੍ਹਾਂਗਾ ।" ਪੱਪੂ ਨੇ ਮਾਂ ਨਾਲ ਅੱਖ ਨਾ ਮਿਲਾਈ ।

"ਜੀਜੀ, ਕਲ ਸਵੇਰੇ ਮੇਰੇ ਨਾਲ ਬਾਜ਼ਾਰ ਚਲਣਾ ਹੈ । ਜਲਦੀ ਤਿਆਰ ਹੋ ਜਾਣਾ ।" ਪਦਮਾ ਨੇ ਯਾਦ ਕਰਾਇਆ ।

ਉਸ਼ਾ ਨੇ ਗਰਦਨ ਦੇ ਇਸ਼ਾਰੇ ਨਾਲ ਗੱਲ ਖ਼ਤਮ ਕਰ ਦਿਤੀ ।

ਪੱਪੂ ਖਾ ਚੁਕਾ ਤਾਂ ਉਸ਼ਾ ਨੇ ਬੇਟੇ ਨੂੰ ਨਲਕੇ ਤੇ ਲੈ ਜਾ ਕੇ ਉਹਦਾ ਮੂੰਹ-ਹੱਥ ਸਾਬਣ ਨਾਲ ਆਪ ਧੋਤਾ । ਮੂੰਹ ਆਪਣੇ ਪੱਲੇ ਨਾਲ ਪੂੰਝ ਦਿਤਾ । ਉਹਦੇ ਕੰਨ ਤੇ ਝੁਕੀ, "ਚਲ ਬੇਟੇ, ਘਰ ਚਲੀਏ । ਬੇਬੇ ਰਾਹ ਦੇਖ ਰਹੀ ਏ ।"

ਪ੍ਰਤਾਪ ਨੇ ਨਾਂਹ ਵਿਚ ਸਿਰ ਹਿਲਾ ਦਿਤਾ । ਉਹ ਪਦਮਾ ਦੇ ਕੋਲ ਜਾਣਾ ਚਾਹੁੰਦਾ ਸੀ ।

ਉਸ਼ਾ ਬੇਟੇ ਨੂੰ ਬਾਹਾਂ ਵਿਚ ਪਕੜ ਕੇ ਦਸ ਕਦਮਾਂ ਤੇ ਤਕੀਏਦਾਰ ਮੂੜ੍ਹੇ ਕੋਲ ਲੈ ਗਈ । ਮੂੜ੍ਹੇ ਤੇ ਬੈਠ ਕੇ ਪੱਪੂ ਨੂੰ ਗੋਡਿਆਂ ਤੇ ਬਿਠਾ ਕੇ ਬਾਹਾਂ ਵਿਚ ਕਸ ਲਿਆ । ਬੇਟੇ ਦੇ ਕੰਨ ਵਿਚ ਮੂੰਹ ਲਾ ਕੇ ਪੁਛਿਆ, "ਬੇਟੇ, ਬਤਸਿਆ ਨੇ ਤੇਰੇ ਨਾਲ ਗੰਦੀ ਗੱਲ ਕੀਤੀ ਸੀ ?"

ਪੱਪੂ ਨੇ ਗਰਦਨ ਦੇ ਇਸ਼ਾਰੇ ਨਾਲ ਹਾਂ ਕਹੀ।

"ਬੇਟੇ, ਬਤਸਿਆ ਗੰਦੀ ਕੁੜੀ ਹੈ। ਤੇਰੀ ਮਾਮਾ ਇਹ ਨਹੀਂ ਕਰ ਸਕਦੀ। ਚਲ, ਬਤਸਿਆ ਨੂੰ ਕਹਿ ਦੇ, ਤੂੰ ਝੂਠੀ ਏਂ। ਤੇਰੇ ਨਾਲ ਨਹੀਂ ਬੋਲਾਂਗਾ।"

"ਬਤਸਿਆ ਨੇ ਮੈਨੂੰ ਗਾਲ੍ਹ ਕਢੀ ਹੈ।" ਪੱਪੂ ਦੇ ਮੂੰਹੋਂ ਬੋਲ ਫੁਟਿਆ, "ਮੈਂ ਉਹਨੂੰ ਮਾਰਾਂਗਾ।"

"ਨਹੀਂ ਬੇਟੇ, ਮਾਰਦੇ ਨਹੀਂ ਕਿਸੇ ਨੂੰ।" ਉਸ਼ਾ ਨੇ ਸਮਝਾਇਆ, "ਕਹਿ ਦਈਂ, ਤੂੰ ਗੰਦੀਆਂ ਗੱਲਾਂ ਕਰਦੀ ਏਂ। ਤੇਰੇ ਨਾਲ ਨਹੀਂ ਬੋਲਾਂਗੇ।"

ਪ੍ਰਤਾਪ ਡੈਡੀ, ਮੰਮੀ, ਆਂਟੀ ਸੱਦੂ ਨੂੰ ਗੁਡ ਨਾਈਟ ਕਹਿ ਕੇ ਮਾਮਾ ਦੇ ਨਾਲ ਚਲਾ ਗਿਆ।

ਰਾਤੀਂ ਉਸ਼ਾ ਦੇ ਵਿਹੜੇ ਵਿਚ ਆਪਣੀ ਮੰਜੀ ਪੱਪੂ ਦੀ ਛੋਟੀ ਮੰਜੀ ਨਾਲ ਜੋੜ ਕੇ ਡਾਹੀ। ਮੁੰਡਾ ਡੂੰਘੀ ਨੀਂਦ ਵਿਚ ਬੇਸੁਧ। ਉਸ਼ਾ ਬੇਟੇ ਵਲ ਪਾਸਾ ਮੋੜ ਕੇ ਕਦੀ ਹੱਥ ਉਹਦੇ ਕੇਸਾਂ ਵਿਚ ਫੇਰਦੀ, ਕਦੀ ਪਿਠ ਤੇ ਗਰਮੀ ਨਾਲ ਨਿਕਲੀ ਪਿੱਤ ਤੇ। ਦਿਮਾਗ ਵਿਚ ਸੋਚਾਂ ਦਾ ਬਵੰਡਰ। ਪੂਰੀ ਰਾਤ ਪਲਕਾਂ ਵਿਚ ਬੀਤੀ।

ਬੇਬੇ ਨੇ ਰੋਜ਼ ਵਾਂਗ ਪੰਜ ਵਜੇ ਦੇ ਲਗਭਗ ਉਠ ਕੇ ਅੰਗੀਠੀ ਬਾਲ ਦਿਤੀ। ਅੰਗੀਠੀ ਭਖ ਜਾਣ ਤੇ ਚਾਹ ਬਣਾ ਰਹੀ ਸੀ, ਕਿ ਉਸ਼ਾ ਉਠ ਆਈ, "ਬੇਬੇ, ਮੈਨੂੰ ਵੀ ਦੇਈਂ।"

ਉਸ਼ਾ ਨੂੰ ਸਵੇਰੇ ਉਠਦਿਆਂ ਚਾਹ ਦੀ ਲੋੜ ਨਹੀਂ ਸੀ ਹੁੰਦੀ। ਬੇਬੇ ਨੇ ਪੁਛ ਲਿਆ, "ਮੁੰਨੀ, ਤੇਰੀ ਤਬੀਅਤ ਤੇ ਠੀਕ ?"

"ਬਿਲਕੁਲ ਠੀਕ ਹਾਂ ਬੇਬੇ, ਨੀਂਦ ਜਲਦੀ ਖੁਲ੍ਹ ਗਈ।"

ਸਦਾਨੰਦ ਅਠ ਤੋਂ ਪਹਿਲਾਂ ਆਇਆ, "ਜੀਜੀ, ਮੰਮੀ ਤੇ ਪਦਮਾ ਜੀਜੀ ਨੇ ਕਿਹਾ ਹੈ ਸਾਢੇ ਅਠ ਤਕ ਬਾਜ਼ਾਰ ਜਾਣ ਲਈ ਤਿਆਰ ਰਹਿਣਾ।"

"ਬਾਜ਼ਾਰ ਨਹੀਂ ਜਾਣਾ। ਪਦਮਾ ਨੂੰ ਕਹਿਣਾ ਆ ਕੇ ਗੱਲ ਕਰ ਜਾਏ।" ਉਸ਼ਾ ਨੇ ਭਰਾ ਨੂੰ ਕਿਹਾ।

ਪਦਮਾ ਨੌਂ ਤੋਂ ਕੁਝ ਪਹਿਲਾਂ ਆਈ। ਉਸ਼ਾ ਭੈਣ ਨੂੰ ਜਵਾਬ ਦੇਣ ਨੂੰ ਹੀ ਸੀ। ਸ਼ਯਾਮਾ ਵੀ ਆ ਗਈ। ਛਪੇ ਹੋਏ ਪੰਜ ਵਿਆਹ ਦੇ ਇਨਵੀਟੇਸ਼ਨ ਕਾਰਡ ਉਹਨੂੰ ਪਕੜਾ ਦਿਤੇ, "ਜਿਸ ਨੂੰ ਤੂੰ ਆਪ ਦੇਣਾ ਚਾਹੇਂ, ਦੇ ਦੇਣਾ।"

"ਭਈਆ ਨੂੰ ਕਹਿਣਾ ਕਾਰਡ ਨਾ ਵੰਡੇ।" ਪਦਮਾ ਤੇ ਸ਼ਯਾਮਾ ਦੀਆਂ ਅੱਖਾਂ ਖੁਲ੍ਹੀਆਂ ਰਹਿ ਗਈਆਂ।

"ਕੀ ਗੱਲ ਹੈ ਦੀਦੀ ?"

"ਉਨ੍ਹਾਂ ਨੂੰ ਆ ਜਾਣ ਦਿਉ। ਸ਼ਾਇਦ ਅਗੇ ਪਾਣਾ ਪਏ।" ਉਸ਼ਾ ਨਜ਼ਰ ਬਚਾ ਕੇ ਬੋਲੀ।

... ... ...

ਉਸ਼ਾ ਲੇਟ ਨਾ ਹੋਣ ਦੀ ਚਿੰਤਾ ਵਿਚ ਕੁਝ ਮਿੰਟ ਪਹਿਲਾਂ ਪਲੇਟਫ਼ਾਰਮ ਤੇ ਪੁਜ ਗਈ ਸੀ। ਮੇਲ ਵਿਚ ਕਾਫ਼ੀ ਭੀੜ। ਉਸ਼ਾ ਦੀ ਅਪਲਕ ਨਜਰ ਸਾਹਮਣੇ ਤਿਲਕਦੇ ਡਬਿਆਂ ਦੀਆਂ ਖਿੜਕੀਆਂ ਤੋਂ ਝਾਕਦੇ ਚਿਹਰਿਆਂ ਵਲ। ਪਾਠਕ ਦਿਸ ਪਿਆ। ਉਹ ਉਸ਼ਾ ਨੂੰ ਦੂਰੋਂ ਹੀ ਦੇਖ ਕੇ ਡਬੇ ਦੇ ਦਰਵਾਜ਼ੇ ਵਿਚ ਆ ਗਿਆ ਸੀ। ਚਿਹਰੇ ਤੇ ਮੁਸਕਾਨ, ਹੁਲਾਸ ਨਾਲ ਬਾਂਹ ਉਚੀ ਕੀਤੀ। ਉਸ਼ਾ ਦੇ ਸਾਹਮਣੇ ਤੋਂ ਕੁਝ ਅਗੇ ਕਰਕੇ ਗੱਡੀ ਰੁਕੀ। ਉਸ਼ਾ ਓਧਰ ਵਧ ਗਈ।

ਪਾਠਕ ਗੱਡੀ ਰੁਕਦਿਆਂ ਹੀ ਛਾਲ ਮਾਰ ਕੇ ਹੇਠਾਂ ਉਤਰਿਆ। ਉਸ਼ਾ ਨੂੰ ਬਾਂਹਾਂ ਵਿਚ ਲੈਣ ਲਈ ਵਿਆਕੁਲ, ਬਾਂਹ ਉਸ਼ਾ ਦੀ ਪਿੱਠ ਤੇ। ਉਸ਼ਾ ਪਾਠਕ ਦੇ ਮੋਢੇ ਨਾਲ ਲੱਗ ਗਈ। ਨਜ਼ਰਾਂ ਵਿਚ ਡੂੰਘੀ ਗਲਵਕੜੀ।

ਪਾਠਕ ਬਹੁਤ ਸਾਰਾ ਸਾਮਾਨ ਲਿਆਇਆ, ਦੋ ਕੁਲੀਆਂ ਦੇ ਚੁਕਣ ਲਾਇਕ। ਪਲੈਟਫ਼ਾਰਮ ਤੋਂ ਗੇਟ ਵਲ ਜਾਂਦਿਆਂ ਪਾਠਕ ਨੇ ਪੁਛ ਲਿਆ, "ਬੜੀ ਸੁਸਤ ਲੱਗ ਰਹੀ ਏਂ! ਤਬੀਅਤ ਠੀਕ ਰਹੀ ? ਘਰ ਵਿਚ ਸਭ ਠੀਕ ਹੈ ?"

"ਸਭ ਠੀਕ ਹੈ !"

ਟਾਂਗਾ ਸਟੇਸ਼ਨ ਤੋਂ ਚਲਿਆ ਤਾਂ ਪਾਠਕ ਨੇ ਫਿਰ ਚਿੰਤਾ ਨਾਲ ਕਿਹਾ, "ਅਛੀ, ਬਹੁਤ ਥਕੀ ਲਗ ਰਹੀ ਏਂ, ਬਹੁਤ ਚੁੱਪ, ਕੀ ਗੱਲ ?"

ਉਸ਼ਾ ਦਾ ਗਲਾ ਭਰ ਆਇਆ। ਡੂੰਘਾ ਸਾਹ ਲੈ ਕੇ ਬੋਲੀ, "ਮੇਰੀ ਕਿਸਮਤ !"

"ਕਿਸਮਤ ! ਭਾਗਾਂ ਨੂੰ ਕਦੋਂ ਤੋਂ ਮੰਨਣ ਲੱਗੀ ?"

ਉਸ਼ਾ ਨੇ ਅੱਖਾਂ ਵਿਚ ਹੰਝੂ ਛੁਪਾਣ ਲਈ ਗਰਦਨ ਨੀਵੀਂ ਕਰ ਲਈ।

ਪਾਠਕ ਨੇ ਗੱਲ ਬਦਲਣ ਦੀ ਕੋਸ਼ਿਸ਼ ਵਿਚ ਦਸਿਆ। ਸੱਦੂ ਨੇ ਉਹਦੇ ਲਈ ਫ਼ਿਲਪਸ ਦਾ ਵੱਡਾ ਰੇਡੀਓ ਸੌਗਾਤ ਭੇਜੀ ਹੈ। ਖ਼ਾਲਿਦਾ ਨੇ ਜ਼ਰੀ ਦੀ ਸਾੜ੍ਹੀ, ਪੱਪੂ ਲਈ ਕੁਝ ਖਿਡਾਉਣੇ ਤੇ ਕਪੜੇ ਵੀ ਹਨ।

ਉਸ਼ਾ ਨੇ ਵੀ ਗੱਲ ਬਦਲੀ, "ਵਾਲਾਂ ਤੇ ਕਪੜਿਆਂ ਤੇ ਕਿੰਨਾ ਧੂੰਆਂ ਤੇ ਮਿੱਟੀ ਲੈ ਕੇ ਆਏ ਹੋ ! ਚਲੋ ਪਹਿਲਾਂ ਨਹਾ ਲਉ।"

ਉਸ਼ਾ ਤੇ ਪਾਠਕ ਵਿਹੜੇ ਵਿਚ ਆਏ। ਬੇਬੇ ਪੱਪੂ ਨੂੰ ਰੋਟੀ ਖਵਾ ਰਹੀ ਸੀ। ਉਸ਼ਾ ਨੇ ਬੇਟੇ ਨੂੰ ਕਿਹਾ, ਪੱਪੂ, ਅੰਕਲ ਆ ਗਏ।"

"ਗੁਡ ਮਾਰਨਿੰਗ ਅੰਕਲ, ਹਾਊ ਡੂ ਯੂ ਡੂ ?" ਪੱਪੂ ਨੇ ਪਾਠਕ ਦਾ ਸਵਾਗਤ ਕੀਤਾ।

"ਥੈਂਕ ਯੂ ਬੇਟੇ !" ਪਾਠਕ ਨੇ ਨੇੜੇ ਆ ਕੇ ਪੱਪੂ ਨੂੰ ਪਿਆਰ ਕੀਤਾ।

ਨਿਗਮ ਪਾਠਕ ਦਾ ਸਾਮਾਨ ਟਾਂਗੇ ਵਿਚੋਂ ਉਤਰਵਾਣ ਲਈ ਆ ਗਿਆ।

"ਚਾਹ ਪੀਉਗੇ ਜਾਂ ਬੋਤਲ ਵਾਲਾ ਸ਼ਰਬਤ ?" ਬੇਬੇ ਨੇ ਪੁਛਿਆ।

"ਸ਼ਰਬਤ !" ਉਸ਼ਾ ਪਾਠਕ ਵਲੋਂ ਬੋਲੀ, "ਫ਼ੌਰਨ ਨਹਾਣਗੇ।"

ਪਾਠਕ ਨੇ ਸਭ ਤੋਂ ਪਹਿਲਾਂ ਬਕਸਾ ਖੋਲ੍ਹ ਕੇ ਪੱਪੂ ਲਈ ਖਿਡਾਉਣੇ ਕਢੇ। ਨਲਕੇ ਦੇ ਨੇੜੇ ਪਾਣੀ ਭਰੀ ਚਿਰਮਿਚੀ ਵਿਚ ਸਟੀਮ ਬੋਟ ਦੀ ਬੱਤੀ ਜਗਾ ਕੇ ਵਿਖਾਈ। ਪੱਪੂ ਇਸ ਚਮਤਕਾਰ ਵਿਚ ਮਗਨ।

ਉਸ਼ਾ ਨੇ ਗ਼ੁਸਲਖ਼ਾਨੇ ਵਿਚ ਸਾਬੁਣ-ਤੌਲੀਆ ਰਖ ਦਿਤਾ। ਬਕਸੇ ਵਿਚੋਂ ਬਦਲਣ ਲਈ ਕਪੜੇ ਕਢਣ ਲੱਗੀ।

"ਨਹਾਣ ਦੀ ਏਨੀ ਜਲਦੀ ਕੀ ? ਪਹਿਲਾਂ ਗੱਲ ਸਮਝ ਲਈਏ।" ਉਸ਼ਾ ਨੇੜੇ ਹੋ ਪਾਠਕ ਹੌਲੀ ਜਿਹੀ ਬੋਲਿਆ।

"ਨਹਾ ਲਉ। ਸਭ ਕੁਝ ਰਖ ਦਿਤਾ ਹੈ।" ਪਾਠਕ ਨੂੰ ਨਹਾ ਕੇ ਕਪੜੇ ਬਦਲਣ ਵਿਚ ਦਸ ਮਿੰਟ ਲਗੇ। ਉਸ਼ਾ ਵਿਹੜੇ ਵਿਚ ਜ਼ਮੀਨ ਤੇ ਪੈਰ ਰਖੀ ਮੰਜੀ ਤੇ ਬੈਠੀ ਆਉਣ ਵਾਲੇ ਪਲਾਂ ਲਈ ਤਿਆਰ ਹੋ ਰਹੀ ਸੀ।

ਪਾਠਕ ਬਰਾਂਡੇ ਵਿਚ ਇਕ ਕੁਰਸੀ ਲੈ ਕੇ ਮੰਜੀ ਕੋਲ ਬੈਠ ਗਿਆ।

"ਅੰਦਰ ਚਲੋ।" ਉਸ਼ਾ ਉਠ ਪਈ। ਉਸ਼ਾ ਨੇ ਦੂਜੇ ਕਮਰੇ ਵਿਚ ਬਤੀ ਜਗਾ ਕੇ ਟੇਬਲ ਫ਼ੈਨ ਚਲਾ ਦਿਤਾ। ਦੋ ਮੂੜ੍ਹੇ ਪਏ ਹੋਏ ਸਨ। ਪਾਠਕ ਨੇ ਮੂੜ੍ਹੇ ਨਾਲ ਨਾਲ ਕਰ ਲਏ। ਉਸ਼ਾ ਦੀ ਗਰਦਨ ਝੁਕ ਗਈ। ਦੋਹਾਂ ਹਥਾਂ ਦੀਆਂ ਉਂਗਲੀਆਂ ਨੂੰ ਗੁੰਦ ਕੇ ਬੋਲੀ, "ਡਿਅਰ,

ਮੁਆਫ਼ ਕਰ ਦਿਉਗੇ ਨਾ ।"

"ਕਿਸ ਗੱਲ ਲਈ ?" ਪਾਠਕ ਦੇ ਲਹਿਜੇ ਵਿਚ ਹੈਰਾਨੀ ।

"ਯਾਦ ਹੈ, ਉਸ ਚਾਲ ਦੀ ਖੋਲ੍ਹੀ ਵਿਚ ਪਹਿਲੀ ਰਾਤ ਮੈਂ ਕਿਹਾ ਸੀ, ਐਸਾ ਕੋਈ ਕੰਮ ਨਹੀਂ ਕਰਨਾ ਚਾਹੁੰਦੀ ਜੋ ਮੇਰੇ ਬੇਟੇ ਅਤੇ ਮੇਰੇ ਵਿਚਕਾਰ ਓਹਲਾ ਬਣ ਜਾਏ ।"

"ਕਿਹਾ ਓਹਲਾ ?"

ਉਸ਼ਾ ਨੇ ਪਿਛਲੀ ਸ਼ਾਮ ਦੀ ਘਟਨਾ ਦਸੀ । ਪੱਪੂ ਨਾਲ ਕੀਤਾ ਇਕਰਾਰ ਵੀ ਦਸ ਦਿਤਾ ।

"ਅਛੀ,ਕਿਹੋ ਜਿਹੀਆਂ ਗੱਲਾਂ ਕਰਨ ਲਗ ਪਈ ਤੂੰ !" ਪਾਠਕ ਉਹਦੇ ਹੋਰ ਨੇੜੇ ਹੋ ਗਿਆ, "ਅਸੀਂ ਸਮਾਜ ਨੂੰ ਨਿਰਾਰਥਕ ਸੰਸਕਾਰਾਂ ਤੋਂ ਮੁਕਤ ਕਰਨਾ ਹੈ ਜਾਂ ਫ਼ਜ਼ੂਲ ਰਵਾਜਾਂ ਅਗੇ ਸਿਰ ਝੁਕਾ ਕੇ ਉਨ੍ਹਾਂ ਦਾ ਸਮਰਥਨ ?"

ਉਸ਼ਾ ਦੀ ਗਰਦਨ ਉਠ ਗਈ, "ਨਿਰਾਰਥਕ ਸੰਸਕਾਰਾਂ ਨੂੰ ਮੰਨ ਨਹੀਂ ਰਹੀ, ਪਰ ਸਮਾਜ ਨੂੰ ਇਕੋ ਝਟਕੇ ਵਿਚ ਬਦਲ ਨਹੀਂ ਸਕਦੀ ।......ਭੁਲ ਗਏ, ਪਾਲੀ ਹਿਲ ਰੋਡ ਤੇ ਮਾਇਆ ਦੇ ਪਰਸੰਗ ਵਿਚ ਆਪ ਹੀ ਕਿਹਾ ਸੀ—ਕਰਾਂਤੀ ਲੋਕਾਂ ਨੂੰ ਤੋੜਨਾ ਨਹੀਂ, ਮੋੜਨਾ ਹੈ । ਜਿਵੇਂ ਮਾਇਆ ਲਈ ਸੋਚਿਆ ਸੀ ਪੱਪੂ ਲਈ ਨਹੀਂ ਸੋਚੋਗੇ ?" ਉਸ਼ਾ ਨੇ ਪਾਠਕ ਦੀਆਂ ਅੱਖਾਂ ਵਿਚ ਸਿਧਾ ਵੇਖਣਾ ਚਾਹਿਆ । ਪਾਠਕ ਦੀ ਗਰਦਨ ਝੁਕ ਗਈ ਸੀ ।

"ਡਿਅਰ, ਮੈਨੂੰ ਮੁਆਫ਼ ਕਰ ਦਿਉ, ਸਭ ਤਰ੍ਹਾਂ ਤੇਰੀ ਹਾਂ, ਰਹਾਂਗੀ । ਪਰ ਬੇਟੇ ਦੇ ਮਨ ਵਿਚ ਕੁੰਠਾ ਦੇ ਸੰਸਕਾਰ ਖ਼ਤਮ ਕੀਤੇ ਬਿਨਾਂ ਤੁਹਾਡੀ ਪਤਨੀ ਹੋਣ ਦਾ ਮਾਨ ਤੇ ਸੰਤੋਸ਼ ਨਹੀਂ ਲੈ ਸਕਦੀ । ਮੈਨੂੰ ਉਸੇ ਲਈ ਜੋ ਵੀ ਸਹਿਣਾ ਪਵੇ, ਜਿੰਨਾ ਵਕਤ ਲਗ ਜਾਏ । ਸਵਾਰਥ ਵਿਚ ਬੇਟੇ ਨੂੰ ਹੀਨਤਾ ਮਹਿਸੂਸ ਕਰਾਉਣੀ ਮੈਨੂੰ ਅਸਹਿ ।" ਅੱਖਾਂ ਵਿਚ ਹੰਝੂਆਂ ਦੇ ਝਰਨੇ ਵਹਿ ਗਏ ।

ਪਾਠਕ ਨੇ ਸਿਸਕਦੀ ਉਸ਼ਾ ਨੂੰ ਆਪਣੀ ਝੋਲੀ ਵਿਚ ਖਿਚ ਲਿਆ, "ਇੰਨੀ ਅਧੀਰ ਕਿਉਂ ਡਿਅਰ ! ਮੇਰੇ ਲਈ ਸਭ ਤੋਂ ਪਹਿਲਾਂ ਤੇਰਾ ਸੰਤੋਸ਼, ਪੱਪੂ ਦਾ ਹਿਤ..... ।"

ਕਾਫ਼ੀ ਦੇਰ ਉਡੀਕਣ ਬਾਅਦ ਵੀ ਉਸ਼ਾ-ਪਾਠਕ ਕਮਰੇ ਵਿਚੋਂ ਰੋਟੀ ਲਈ ਨਾ ਆਏ ਤਾਂ ਬੇਬੇ ਦੀ ਆਵਾਜ਼, "ਅਛੀ ਆ ਜਾਉ, ਹੁਣ ਖਾ ਕੇ ਗੱਲਾਂ ਕਰਿਆ ਜੇ ।"

ਕਮਰੇ ਦੇ ਅੰਦਰੋਂ ਪੱਖੇ ਦੀ ਫਰਾਹਟ ਅਤੇ ਕੁਝ ਬਾਤਚੀਤ ਦੀ ਆਹਟ ਹੋ ਰਹੀ ਸੀ । ਬੇਬੇ ਨੇ ਕਈ ਮਿੰਟ ਉਡੀਕ ਕੀਤੀ ਧਿਆਨ ਪਿਠ ਪਿਛੇ ਕਮਰੇ ਵਲ । ਉਹਨੂੰ ਲਗਾ ਜਿਵੇਂ ਸਿਸਕੀਆਂ ਜਾਂ ਰੋਣ ਦੀ ਆਵਾਜ਼ ਹੈ, ਪਰ ਹੋਣ ਵਾਲੇ ਦਾਮਾਦ ਅਤੇ ਬੇਟੀ ਦੇ ਇਕਾਂਤ ਵਿਚ ਕਿਵੇਂ ਝਾਕਦੀ-ਬੋਲਦੀ । ਕੁਝ ਛਿਣਾਂ ਵਿਚ ਕੁੜੀ ਦੀਆਂ ਹਿਚਕੀਆਂ ਦੀ ਆਵਾਜ਼ ਹੋਰ ਸਪਸ਼ਟ ।

ਉਸ਼ਾ ਦੇ ਸਿਸਕਣ ਦੀ ਆਵਾਜ਼ ਸੁਣ ਬੇਬੇ ਨੇ ਖਿੜਕੀ ਤੋਂ ਝਾਕਿਆ । ਉਸ਼ਾ ਪਾਠਕ ਦੀ ਝੋਲੀ ਵਿਚ ਮੂੰਹ ਦਬਾਈ ਫਫਕ ਰਹੀ ਸੀ । ਇਕ ਹਥ ਉਹਦੇ ਸਿਰ ਤੇ ਰਖ ਦੂਜਾ ਹਥ ਪਿਠ ਤੇ ਫੇਰਦਾ ਹੌਂਸਲਾ ਦੇ ਰਿਹਾ ਸੀ ।

ਬੇਬੇ ਸੰਕੋਚ ਨਾਲ ਪਿਛੇ ਹਟ ਗਈ । ਤਾਰਿਆਂ ਭਰੇ ਆਕਾਸ਼ ਵਲ ਦੁਆ ਵਿਚ ਹਥ ਚੁਕ ਦਿਤੇ, "ਮੇਰੇ ਰੱਬਾ, ਮੇਰੇ ਯਸ਼ੂ । ਬੱਚਿਆਂ ਦਾ ਭਲਾ ਕਰ, ਸਭ ਦਾ ਭਲਾ ਕਰ ।"

"ਅਛੀ, ਮੇਰੇ ਵਲ ਵੇਖ, ਮੈਨੂੰ ਸਭ ਮੰਜ਼ੂਰ ।"

ਉਸ਼ਾ ਨੇ ਗਿਲੀਆਂ ਅੱਖਾਂ ਚੁਕ ਕੇ ਪਾਠਕ ਵਲ ਰੋਣਹਾਕੀ ਹੋਈ ਨੇ ਦੇਖਿਆ, "ਮੈਂ ਬੇਟੇ ਦੀ ਭਾਵਨਾ ਨੂੰ ਆਪਣੇ ਸੰਤੋਸ਼ ਲਈ ਬਲੀ ਨਾ ਹੋਣ ਦਿਆਂਗੀ ।......ਬਲੀ ਹੋਏਗੀ ਤੇ ਮੇਰੀ !"